ਪੰਜਾਬੀ ਬੈਂਤਾਂ ਵਿਚ ਗੁਰੂ ਖਾਲਸਾ ਤਵਾਰੀਖ ਨੰ: ੧੦

# ਦੁਸ਼ਟ ਦਮਨ ਪ੍ਰਕਾਸ਼

ਜਿਸ ਵਿਚ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ
ਅਵਤਾਰ ਧਾਰਨ ਤੋਂ ਜੋਤੀ ਜੋਤ ਸਮਾਉਣ ਤਕ
ਸੰਪੂਰਨ ਬ੍ਰਿਤਾਂਤ ਦਰਜ ਹੈ





ਰਚਿਤ

## …ਾਨੀ ਕਰਤਾਰ ਸਿੰਘ ਜੀ ਕਲਾਸਵਾਲੀਆ

…ਾਬਕ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ

ਗਿਆਨੀ ਦੀਪਿੰਦ੍ਰ ਸਿੰਘ ਕਲਾਸਵਾਲੀਆ
ਪਾਸੋਂ ਚੌਥੀ ਐਡੀਸ਼ਨ ਦੀ ਆਗਿਆ ਲੈ ਕੇ ਛਾਪੀ

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:
ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਭੇਟਾ ੧੯)






## ਸਮਰਪਣ

ਉਸ ਮਹਾਂ ਪੁਰਖ ਦੇ ਚਰਨਾਂ ਵਿਚ

ਸਤਿਕਾਰ ਤੇ ਸ਼ਰਧਾ ਸਹਿਤ

ਜਿਸ ਨੇ

ਆਪਣਾ ਸਭ ਕੁਝ

ਪੰਥ ਲਈ ਕੁਰਬਾਨ ਕਰ ਦਿਤਾ ।



(ਹੈਡਿੰਗ:

# ਧੰਨਵਾਦ

ਇਸ ਪੁਸਤਕ ਦੀ ਰਚਨਾ ਸਮੇਂ ਕਰਤਾ ਨੇ ਹੇਠ ਲਿਖੇ ਪ੍ਰਸਿਧ ਇਤਿਹਾਸਕਾਰਾਂ ਦੀਆਂ ਲਿਖਤਾਂ ਤੋਂ ਸਹਾਇਤਾ ਲਈ ਹੈ। ਦਾਸ ਉਨ੍ਹਾਂ ਦਾ ਅਤਿ ਧੰਨਵਾਦੀ ਹੈ।

੧. ਬਚਿੱਤ੍ਰ ਨਾਟਕ [ਸਾਹਿਬ ਕਲਗੀਧਰ ਦੀ ਆਪਨੀ]

੨. ਗੁਰ ਸ਼ੋਭਾ [ਸਾਹਿਬ ਕਲਗੀਧਰ ਜੀ ਦੇ ਹਜ਼ੂਰੀ ਕਵੀ ਸੈਨਾ ਪਤੀ ਜੀ ਦੀ ਰਚਨਾ]

[ਸਿੱਖ ਲਿਖਾਰੀ]

੩. ਗੁਰ ਪ੍ਰਤਾਪ ਸੂਰਜ ਗ੍ਰੰਥ [ਸ੍ਵਰਗਵਾਸੀ ਕਵੀ ਰਾਜ ਭਾਈ ਸੰਤੋਖ ਸਿੰਘ ਜੀ ਕ੍ਰਿਤ]

੪. ਗੁਰ ਬਿਲਾਸ ਪਾ: ੦ [ਸ੍ਵਰਗਵਾਸੀ ਭਾਈ ਸੁਖਾ ਸਿੰਘ ਜੀ ਕ੍ਰਿਤ]

੫. ਗੁਰ ਬਿਲਾਸ ਪਾ: ੧੦ [ਸ੍ਵਰਗਵਾਸੀ ਬਾਵਾ ਸੁਮੇਰ ਸਿੰਘ ਜ਼ੀ ਕ੍ਰਿਤ]

੬. ਪੰਥ ਪ੍ਰਕਾਸ਼ [ਸ੍ਵਰਗਵਾਸੀ ਭਾਈ ਰਤਨ ਸਿੰਘ ਜੀ ਕ੍ਰਿਤ]

੭. ਪੰਥ ਪ੍ਰਕਾਸ਼ ਅਤੇ ਤ੍ਵਾਰੀਖ ਗੁਰੂਖ਼ਾਲਸਾ [ਸ੍ਵਰਗਵਾਸੀ ਗਜਾਨੀ ਗਜਾਨ ਸਿੰਘ ਜੀ ਕ੍ਰਿਤ]

੮. ਕਲਗੀਧਰ ਚੰਮਤਕਾਰ [ਭਾਈ ਵੀਰ ਸਿੰਘ ਜੀ ਕ੍ਰਿਤ]

[ਹਿੰਦੂ ਲਿਖਾਰੀ]

੯. ਤ੍ਵਾਰੀਖ ਪੰਜਾਬੀ ਉਰਦੂ [ਰਾਇ ਬਹਾਦਰ ਘਨੱਈਆ ਲਾਲ ਕ੍ਰਿਤ]

੧੦. ਜੀਵਨ ਬ੍ਰਿਤਾਂਤ ਮਹਾਂ ਬਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਲਾਲਾ ਦੌਲਤ ਰਾਮ ਕ੍ਰਿਤ)

੧੧. ਸਿੱਖੋਂ ਕਾ ਉਥਾਨ ਔਰ ਪਤਨ ਭਾਸ਼ਾ (ਬਾਬੂ ਨੰਦ ਕੁਮਾਰ ਦੇਵ ਸ਼ਰਮਾ ਕ੍ਰਿਤ)

(ਮੁਸਲਮਾਨ ਲਿਖਾਰੀ)

੧੨. (ਹਿਸਟ੍ਰੀ ਔਫ ਦੀ ਪੰਜਾਬ ਅੰਗ੍ਰੇਜ਼ੀ) (ਖ਼ਾਨਬਹਾਦਰ ਸੱਯਦ ਮੁਹੰਮਦ ਲਤੀਫ਼

੧੩. ਭੂਤ ਕਾਲ ਲਾਹੌਰ) ਸਾਹਿਬ ਧੁਰੰਧਰ ਲਿਖਾਰੀ

ਅੰਗ੍ਰੇਜ਼ੀ ਲਿਖਾਰੀ

੧੪. ਤ੍ਵਾਰੀਖ ਹਿੰਦੀ ਉਰਦੂ ਤਰਜਮਾ (ਏ. ਲੇਸ਼ਬਸਜ ਕ੍ਰਿਤ)

੧੫. ਹਿਸਟ੍ਰੀ ਔਫ ਇੰਡੀਆ (ਐਚ ਐਮ. ਐਲਫਿਨਸਟਨ ਕ੍ਰਿਤ)

੧੬. ਦੀ ਹਿਸਟਰੀ ਔਫ ਸਿਖਸ (ਡਬਲਯੂ. ਐਲ. ਮੈਕ੍ਰੇਗਰ ਕ੍ਰਿਤ,

੧੭. ਹਿਸਟਰੀ ਔਫ ਦੀ ਸਿਖਸ (ਜੋਸਫ਼ ਡੇਵੀ ਕੰਨਿੰਘਮ ਕ੍ਰਿਤ)

੧੮. ਸਿੱਖ ਰੀਲਿਜਨ (ਮੇਕਸ ਆਰਥਰ ਮੈਕਾਲਿਫ਼ ਕ੍ਰਿਤ)

੧੯. ਗ੍ਰ: ਪ: ਟ੍ਰਾਈਬਜ਼ ਅਤੇ ਕਾਸਟਜ਼ (ਐਚ. ਏ ਰੋਜ਼)

੨੦. ਦੀ ਮਾਰਸ਼ਲ ਰੇਸਿਜ਼ ਔਫ ਇੰਡੀਆ (ਮੈਕ ਮੈਨ)

**ਦਾਸ–ਕਰਤਾਰ ॥**

ਰੀਵੀਊ:—

# ਸ੍ਰੀ ਦੁਸ਼ਟ ਦਮਨ ਪ੍ਰਕਾਸ਼

(ਵਲੋਂ ਸ. ਸ. ਸ੍ਰਦਾਰ ਚਰਨ ਸਿੰਘ ਜੀ 'ਸ਼ਹੀਦ' ਐਡੀਟਰ ਮੌਜੀ)

ਕਰਤਾ ਸ੍ਰੀ ਮਾਨ ਸਿੰਘ ਸਾਹਿਬ ਗਿ: ਕਰਤਾਰ ਸਿੰਘ ਜੀ ਕਲਾਸ ਵਾਲੀਏ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਕਾਗਜ਼ ਸਫੈਦ ਛਪਾਈ ਵਧੀਆ, ਕੀਮਤ ੧੦) ਰੁਪਏ ਅਤੇ ਮਿਲਣ ਦਾ ਪਤਾ ਅੰਮ੍ਰਿਤਸਰ ਦੇ ਸਾਰੇ ਵੱਡੇ ਵੱਡੇ ਕਿਤਾਬਾਂ ਵੇਚਣ ਵਾਲੇ।

ਏਸ ਨਵੀਂ ਪੁਸਤਕ ਵਿਚ ਗਿਆਨੀ ਜੀ ਨੇ ਸ੍ਰੀ ਦਸਮੇਸ਼ ਜੀ ਦਾ ਜੀਵਨ ਲਿਖਿਆ ਹੈ। ਬੋਲੀ ਸਰਲ, ਕਵਿਤਾ ਰਸ-ਦਾਇਕ ਅਤੇ ਇਤਿਹਾਸਕ ਖੋਜ ਵਿਚ ਕੋਈ ਕਮੀ ਨਹੀਂ ਰਹਿਣ ਦਿਤੀ ਗਈ। ਸਿਖ ਜਨਤਾ ਵਿਚ ਏਸ ਪੁਸਤਕ ਦੀ ਓਹੋ ਮਹਾਨ ਕਦਰਦਾਨੀ ਹੋਵੇਗੀ, ਗਿਆਨੀ ਜੀ ਦੀਆਂ ਪਹਿਲੀਆਂ ਰਚਿਤ ਇਤਿਹਾਸਕ ਪੁਸਤਕਾਂ ਦੀ ਹੋ ਰਹੀ ਹੈ। 'ਦੁਸ਼ਟ ਦਮਨ ਪ੍ਰਕਾਸ਼' ਆਪ ਦੀ ਉਹ ਰਚਨਾਂ ਹੈ, ਜਿਸ ਦਾ ਝਗੜਾ ਕਈ ਸਾਲ ਹਾਈ ਕੋਰਟ ਪੰਜਾਬ ਵਿਚ ਚਲਦਾ ਰਿਹਾ ਅਤੇ ਹਾਈ ਕੋਰਟ ਦੇ ਦੋਹਾਂ ਜੱਜਾਂ ਨੇ ਗਿਆਨੀ ਜੀ ਦੀ ਵਿੱਦਵਤਾ, ਕਾਵਿ ਨਿਪੁਣਤਾ ਅਤੇ ਅਸਰ ਭਰੀ ਲੇਖਣੀ ਦੀ ਆਪਣੇ ਫੈਸਲੇ ਵਿਚ ਵੀ ਰੱਜ ਰੱਜ ਕੇ ਤਾਰੀਫ ਕੀਤੀ। ਅਸੀਂ ਕਹਿ ਸਕਦੇ ਹਾਂ ਕਿ ਪੁਸਤਕ ਲਿਖਣ ਅਤੇ ਇਤਿਹਾਸਕ ਵਾਕਿਆਤ ਦੀ ਖੋਜ ਕਰਨ ਵਿਚ ਗਿਆਨੀ ਜੀ ਨੇ ਬੇਹੱਦ ਮਿਹਨਤ ਕੀਤੀ ਹੈ ਅਤੇ ਪੁਸਤਕ ਨਿਰਸੰਦੇਹ ਇਕ ਐਸੀ ਰਚਨਾ ਹੈ ਜੋ ਕਿ ਸਿੱਖ ਜਨਤਾ ਨੂੰ ਬਹੁਤ ਲਾਭ ਪੁਚਾਵੇਗੀ। ਮੌਜੀ ਦੇ ਪਾਠਕਾਂ ਪਾਸ ਅਸੀਂ ਪੂਰੇ ਜ਼ੋਰ ਨਾਲ ਸਫਾਰਸ਼ ਕਰਦੇ ਹਾਂ ਕਿ ਉਹ ਇਸ ਅਦੁਤੀ ਪੁਸਤਕ ਨੂੰ ਪੜ੍ਹ ਕੇ ਜਿਥੇ ਆਪਣੀ ਇਤਿਹਾਸਕਵਾਕਫੀਅਤ ਵਿਚ ਵਾਧਾ ਕਰਨ ਉਥੇ ਗਿਆਨੀ ਜੀ ਦਾ ਅਦੁਤੀ ਕਵਿਤਾ ਦਾ ਰਸ ਵੀ ਮਾਨਣ।

ਦੁਸ਼ਟ ਦਮਨ ਪ੍ਰਕਾਸ਼ ਵਿਚ ਜੱਜਾਂ ਦੇ ਲਿਖੇ ਮੂਜਬ ਪਹਿਲੇ ਗ੍ਰੰਥ ਨਾਲੋਂ ੧੭ ਸਾਖੀਆਂ ਵਧ ਸਨ।

ਦੁਸ਼ਟ ਦਮਨ ਪ੍ਰਕਾਸ਼ ਦੇ ੧੨੨੯੩ ਬੈਂਤ ਹਨ।

ਦੁਸ਼ਟ ਦਮਨ ਪ੍ਰਕਾਸ਼ ਵਿਚ ੧੪੯੨ ਪ੍ਰਸੰਗਾਂ ਦੇ ਸਿਰ ਨਾਵੇਂ (ਹੈਡਿੰਗ) ਹਨ।

# ਏਸੇ ਲੇਖਨੀ ਦੀਆਂ ਹੋਰ ਰਚਨਾਵਾਂ

ਨਿਰੰਕਾਰੀ ਜੋਤ
ਹਿਤਕਾਰੀ ਜੋਤ
ਦਾਤਾਰੀ ਜੋਤ
ਉਜਿਆਰੀ ਜੋਤ
ਜਾਗਦੀ ਜੋਤ
ਦਲ ਭੰਜਨੀ ਜੋਤ
ਉਪਕਾਰੀ ਜੋਤ
ਦੀਦਾਰੀ ਜੋਤ
ਨਿਰੰਜਨੀ ਜੋਤ
ਕਲਗੀਧਰ ਦਰਸ਼ਨ
ਦੁਸ਼ਟ ਦਮਨ ਪ੍ਰਕਾਸ਼
ਨਿਰਭੈ ਯੋਧਾ
ਅਜੀਤ ਖਾਲਸਾ
ਜੌਹਰ ਖਾਲਸਾ
ਪ੍ਰਕਾਸ਼ ਖਾਲਸਾ
ਸਰਕਾਰ ਖਾਲਸਾ
ਦਰਬਾਰ ਖਾਲਸਾ
ਬੇਤਾਜ ਖਾਲਸਾ
ਦਲੇਰ ਖਾਲਸਾ
ਪ੍ਰਤਾਪ ਖਾਲਸਾ
ਸੁਧਾਰ ਖਾਲਸਾ
ਬੀਰ ਖਾਲਸਾ

ਪੂਰੀ ਸੂਚੀ ਇਸ ਪੁਸਤਕ ਦੇ ਅੰਤ ਵਿਚ ਦੇਖੋ, ਪੁਸਤਕ ਦਾ ਤਤਕਰਾ ਅਖੀਰ ਵਿਚ ਦਿਤਾ ਗਿਆ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਏਸ ਗ੍ਰੰਥ ਦੇ ਬਾਰੇ

# ਲਾਹੌਰ ਹਾਈ ਕੋਰਟ ਦਾ ਫੈਸਲਾ

ਅੰਗ੍ਰੇਜ਼ੀ ਦਾ ਉਲਥਾ

ਇਹ ਗੱਲ ਆਮ ਅਖਬਾਰਾਂ ਦੁਆਰਾ ਪ੍ਰਗਟ ਹੋ ਚੁਕੀ ਹੈ ਕਿ ਮੇਰਾ ਅਤੇ ਭਾਈ ਲੱਧਾ ਸਿੰਘ ਲਾਹੌਰ ਵਾਲੇ ਦਾ ਏਸ ਪੁਸਤਕ ਬਾਰੇ ਚਾਰ ਸਾਲ ਮੁਕਦਮਾ ਹੁੰਦਾ ਰਿਹਾ ਹੈ। ਇਹ ਪੁਸਤਕ ਜਦ ੧੯੩੦ ਵਿਚ ਪਹਿਲੀ ਵਾਰੀ ਅੱਧ ਤੋਂ ਜ਼ਿਆਦਾ ਛਪ ਚੁਕੀ ਸੀ ਤਾਂ ਭਾਈ ਲਧਾ ਸਿੰਘ ਨੇ ਏਸ ਬਿਨਾਹ ਤੇ ਦਾਅਵਾ ਕਰ ਦਿਤਾ ਸੀ ਕਿ ਕਰਤਾਰ ਸਿੰਘ ਨੇ ਸੰਨ ੧੯੧੯ ਈ: ਵਿਚ ਇਕ ਪੁਸਤਕ ਦਸਮੇਸ਼ ਪ੍ਰਕਾਸ਼ ਨਾਮੇ ਲਿਖ ਕੇ ਉਸਦਾ ਹੱਕ ਮੈਨੂੰ ਦੇ ਦਿਤਾ ਸੀ ਅਤੇ ਹੁਣ ਫੇਰ ਦਸਮੇਸ਼ ਪ੍ਰਕਾਸ਼ ਨਾਮੇ ਪੁਸਤਕ ਛਪਵਾ ਰਿਹਾ ਹੈ, ਜਿਸ ਨਾਲ ਮੇਰੀ ਕਾਪੀ ਰਾਈਟ ਨੂੰ ਨੁਕਸਾਨ ਪਹੁੰਚੇਗਾ। ਏਸ ਵਾਸਤੇ ਪੁਸਤਕ ਦਾ ਛਪਨਾ ਬੰਦ ਕਰ ਦਿਤਾ ਜਾਵੇ।

ਇਹ ਦਾਹਵਾ ੧੪ ਅਕੂਬਰ ੧੯੩੦ ਨੂੰ ਡਿਸਟ੍ਰਿਕਟ ਜੱਜ ਲਾਹੌਰ ਦੀ ਅਦਾਲਤ ਵਿਚ ਦਾਇਰ ਹੋਇਆ ਅਤੇ ੧੯ ਦਸੰਬਰ ਨੂੰ ਅਦਾਲਤ ਮੇਰੇ ਵਕੀਲ ਦੀ ਗੈਰ ਹਾਜ਼ਰੀ ਵਿਚ ਮੇਰੇ ਖ਼ਿਲਾਫ ਫ਼ੈਸਲਾ ਦੇ ਕੇ ਏਸ ਪੁਸਤਕ ਦੇ ਜ਼ਬਤ ਕਰਨ ਦਾ ਹੁਕਮ ਦੇ ਦਿੱਤਾ।

ਮੈਂ ਡਿਸਟ੍ਰਕਟ ਜੱਜ ਦੇ ਫੈਸਲੇ ਦੇ ਵਿਰੁਧ ਹਾਈ ਕੋਰਟ ਵਿਚ ਅਪੀਲ ਦਾਇਰ ਕਰਕੇ ਇਨਸਾਫ ਦੀ ਮੰਗ ਕੀਤੀ।

ਦਸੰਬਰ ੧੯੩੩ ਨੂੰ ਜਸਟਸ ਆਗਾ ਹੈਦਰ ਅਤੇ ਜਸਟਸ ਬਖਸ਼ੀ ਟੇਕ ਚੰਦ ਲਾਹੌਰ, ਦੇ ਅਪੀਲ ਪੇਸ਼ ਹੋਈ, ਭਾ: ਲੱਧਾ ਸਿੰਘ ਵਲੋਂ ਮਿ: ਮਿਹਰਚੰਦ ਮਹਾਜਨ ਤੇ ਮੇਰੇ ਵਲੋਂ ਰਾਇ ਬਹਾਦਰ ਬਦਰੀ ਦਾਸ ਤੇ ਸ੍ਰਦਾਰ ਚਰਨ ਸਿੰਘ ਸੂਦ ਪੇਸ਼ ਹੋਏ।

ਦੋਹਾਂ ਧਿਰਾਂ ਵਲੋਂ ਪੰਜਾਂ ਦਿਨਾਂ ਦੀ ਲੰਮੀ ਬਹਿਸ ਸੁਣ ਕੇ ਫ਼ਾਜ਼ਲ ਜੱਜ ਸਾਹਿਬਾਂ ਨੇ ਫੈਸਲਾ ਮੇਰੇ ਹੱਕ ਵਿਚ ਦੇ ਦਿੱਤਾ। ਫੈਸਲੇ ਦੇ ਕੁਝ ਮੋਟੇ ੨ ਅੰਗ ਹੇਠ ਦਿਤੇ ਜਾਂਦੇ ਹਨ: -

[੧] ਗਯਾਨੀ ਕਰਤਾਰ ਸਿੰਘ ਇਕ ਖਾਸ ਮਸ਼ਹੂਰ ਸ਼ਾਇਰ (ਕਵੀ) ਹੈ।

[੨] ਪਹਿਲੀ ਪੁਸਤਕ ਦਸਮੇਸ਼ ਪ੍ਰਕਾਸ਼ ਨਾਲੋਂ ਦੂਸਰੀ ਪੁਸਤਕ ਵਿਚ ਵਾਕਿਆਤ ਵਧੇਰੇ ਸਫਾਈ ਨਾਲ ਦਿਤੇ ਗਏ ਹਨ। ਮਜ਼ਮੂਨਾਂ ਦੇ ਵਾਧੇ ਦੇ ਨਾਲ ਕਵਿਤਾ ਭੀ ਉਚ ਦਰਜੇ

ਦੀ ਹੈ, ਅਤੇ ਦੂਜੀ ਪੁਸਤਕ ਦਾ ਅਕਾਰ ਭੀ ਪਹਿਲੀ ਪੁਸਤਕ ਨਾਲੋਂ ਵਡਾ ਹੈ।

(੩) ਸਾਡੇ ਉਤੇ, ਪੁਸਤਕ ਦਾ ਕਰਤਾ ਵਲੋਂ ਦਿਤਾ ਗਏ ਸਬੂਤ ਸੁਣ ਕੇ ਬੜਾ ਅਸਰ ਹੋਇਆ ਹੈ ਤੇ ਅਸੀਂ ਇਸ ਸਿਟੇ ਤੇ ਪਹੁੰਚੇ ਹਾਂ ਕਿ ਇਹ ਦੂਸਰੀ ਪੁਸਤਕ ਠੀਕ ਕਵੀ ਦੀ ਦਸ ਸਾਲ ਦੀ ਮਿਹਨਤ ਦਾ ਸਿਟਾ ਹੈ।

[੪] ਭਾਵੇਂ ਦੋਹਾਂ ਪੁਸਤਕਾਂ ਵਿਚ ਸਾਖੀਆਂ ਮਿਲਦੀਆਂ ਜੁਲਦੀਆਂ ਹਨ ਪਰ ਉਹਨਾਂ ਨੂੰ ਕਵਿਤਾ ਦੇ ਵਖੋ ਵਖਰੇ ਲਬਾਸਾਂ ਵਿਚ ਦਿਖਾਇਆ ਗਿਆ ਹੈ, ਇਸ ਵਾਸਤੇ ਇਹ ਕਦੇ ਭੀ ਨਹੀਂ ਕਿਹਾ ਜਾ ਸਕਦਾ ਕਿ ਦੂਸਰੀ ਪੁਸਤਕ ਪਹਿਲੀ ਦੀ ਨਕਲ ਹੈ।

[੫] ਇਸ ਦੇ ਵਿਚ ਇਹ ਭੀ ਸ਼ੱਕ ਨਹੀਂ ਕਿ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਵਧੇਰੇ ਕੀਮਤੀ ਤੇ ਚੰਗੀ ਖੋਜ ਤੇ ਵਿਸਥਾਰ ਨਾਲ ਲਿਖੀ ਗਈ ਹੈ।

[੬] ਦੋਹਾਂ ਧਿਰਾਂ ਦੇ ਬਿਆਨਾਂ ਤੇ ਸਬੂਤਾਂ ਤੋਂ ਅਸੀਂ ਇਸ ਸਿਟੇ ਤੇ ਪਹੁੰਚੇ ਹਾਂ ਕਿ ਦੂਸਰੀ ਪੁਸਤਕ ਪਹਿਲੀ ਪੁਸਤਕ ਦੀ ਨਕਲ ਨਹੀਂ ਬਿਲਕੁਲ ਵਖਰੀ ਹੈ।

[੭] ਦੂਸਰਾ ਫਰੀਕ ਕਾਪੀ ਰਾਈਟ ਦੇ ਤੋੜਨ ਸਬੰਧੀ ਕੋਈ ਸਬੂਤ ਸਾਡੇ ਸਾਹਮਣੇ ਪੇਸ਼ ਨਹੀਂ ਕਰ ਸਕਿਆ।

[੮] ਜਿਹੜੇ ਕਾਨੂੰਨ ਕਿਸੇ ਆਦਮੀ ਦੀ ਮਿਹਨਤ ਤੇ ਹੌਸਲੇ ਸੰਬੰਧੀ ਰੁਕਾਵਟ ਵਾਲੇ ਹਨ ਓਹਨਾਂ ਨੂੰ ਬੜੇ ਹੀ ਯੋਗ ਤਰੀਕੇ ਨਾਲ ਵਰਤਨਾ ਚਾਹੀਦਾ ਹੈ।

[੯] ਕਾਪੀ ਰਾਈਟ ਦੀ ਆੜ ਤੋਂ ਲੈ ਕੇ ਇਕ ਮੁਦਈ ਅਦਾਲਤ ਨੂੰ ਕਦੇ ਭੀ ਨਹੀਂ ਕਹਿ ਸਕਦਾ ਕਿ ਉਹ ਕਿਸੇ ਵਿਦਯਾ ਦੀ ਤਰੱਕੀ, ਖੋਜ ਤੇ ਮਿਹਨਤ ਦੇ ਰਸਤੇ ਨੂੰ ਸਦਾ ਲਈ ਬੰਦ ਕਰ ਦੇਵੇ।

[੧੦] ਕਾਨੂੰਨ ਨੂੰ ਠੀਕ ਖੁਲ੍ਹੇ ਤੌਰ ਤੇ ਵਰਤਦਿਆਂ ਹੋਇਆਂ ਅਦਾਲਤ ਦੀ ਰਾਇ ਵਿਚ ਦੂਸਰੀ ਪੁਸਤਕ ਪਹਿਲੀ ਪੁਸਤਕ ਨਾਲੋਂ ਇਕ ਵਖਰੀ ਹੀ ਪੁਸਤਕ ਹੈ। ਇਸ ਲਈ ਮੁਦੱਈ ਦੇ ਕਹੇ ਦੂਸਰੀ ਪੁਸਤਕ ਦੇ ਬੰਦ ਕਰਨ ਦਾ ਹੁਕਮ ਨਹੀਂ ਦਿੱਤਾ ਜਾ ਸਕਦਾ।

[੧੧] ਇਸ ਵਾਸਤੇ ਹੇਠ ਲੀ ਅਦਾਲਤ ਦੇ ਫੈਸਲੇ ਨੂੰ ਲਾਂਭੇ ਰਖ ਕੇ ਅਪੀਲ ਨੂੰ ਮਨਜ਼ੂਰ ਕੀਤਾ ਜਾਂਦਾ ਤੇ ਦੋਹਾਂ ਅਦਾਲਤਾਂ ਦਾ ਖ਼ਰਚਾ ਮੁਦਈ ਲੱਧਾ ਸਿੰਘ ਦੇ ਸਿਰ ਤੇ ਪਾਇਆ ਜਾਂਦਾ ਹੈ।

ਸਹੀ—ਜਸਟਸ ਆਗਾ ਹੈਦਰ

ਸਹੀ—ਜਸਟਸ ਬਖ਼ਸ਼ੀ ਟੇਕ ਚੰਦ

# ਸ੍ਰੀ ਦੁਸ਼ਟ ਦਮਨ ਪ੍ਰਕਾਸ਼ ਦਾ ਤਤਕਰਾ




ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

# ਸ੍ਰੀ ਦੁਸ਼ਟ ਦਮਨ ਪ੍ਰਕਾਸ਼

ਦੋਹਿਰਾ—ਮੰਗਲ ਕੇ ਦਾਤਾ ਪ੍ਰਭੂ ਬਿਘਨ ਨਸਾਵਨ-ਹਾਰ।
ਦਾਸਨ ਦਾਸ ਪਛਾਨ ਕੈ ਦਿਹੁ ਕਾਵਯ ਭੰਡਾਰ ॥ ੧ ॥
ਦੋਹਿਰਾ—ਪੂਰਨ ਪੁਰਖ ਪ੍ਰਮਾਤਮਾ ਰਾਖੋਂ ਤੁਮਰੀ ਟੇਕ।
ਬਿਘਨ ਨਾਸ ਕਰ ਦਾਸ ਕੋ ਦੀਜੈ ਬੁਧ ਬਬੇਕ ॥ ੨ ॥
ਦੋਹਿਰਾ—ਗੁਰ ਨਾਨਕ ਥੀਂ ਆਦਿ ਲੈ ਦਸ ਗੁਰ ਏਕੋ ਰੂਪ।
ਦਾਸ ਜਾਨ ਰਖਿਆ ਕਰੋ ਬਖ਼ਸ਼ੋ ਕਾਵਿ ਅਨੂਪ ॥ ੩ ॥
ਦੋਹਿਰਾ—ਸ੍ਰੀ ਗੁਰ ਗੋਬਿੰਦ ਸਿੰਘ ਜੀ ਮਹਾਂ ਬਲੀ ਅਵਤਾਰ।
ਬੇੜਾ ਮੇਰਾ ਕਰ ਦਿਹੋ ਕਾਵਿ ਸਾਗਰੋਂ ਪਾਰ ॥ ੪ ॥
ਦੋਹਿਰਾ—ਦੁਸ਼ਟ ਦਮਨ ਪ੍ਰਕਾਸ਼ ਏਹ ਪੂਰਨ ਹੋਇ ਗਰੰਥ।
ਆਸ ਰਖੇ ਕਰਤਾਰ ਸਿੰਘ ਆਦਰ ਦੇਵੈ ਪੰਥ ॥ ੫ ॥

ਸ੍ਰੀ ਅਕਾਲ ਪੁਰਖ

ਆਦਿ ਪੁਰਖ ਪਰਮਾਤਮਾ ਪਰੀ ਪੂਰਨ ਜਿਸ ਤਰਫ਼ ਦੇਖਾਂ ਭਰਪੂਰ ਸਾਰੇ
ਜੀਵ ਜੰਤ ਬੇਅੰਤ ਤੂੰ ਕਰੇਂ ਪੈਦਾ ਫ਼ੈਲ ਰਿਹਾ ਹੈ ਤੇਰਾ ਹੀ ਨੂਰ ਸਾਰੇ
ਤੂੰਹੇਂ ਸੂਖਮ ਅਤੇ ਸਥੂਲ ਤੂੰਹੇਂ ਹੋ ਰਿਹਾ ਹੈ ਤੇਰਾ ਹੀ ਜ਼ਹੂਰ ਸਾਰੇ
ਤੇਰੇ ਬਾਝ ਨਾ ਦਿੱਸਦਾ ਕੋਈ ਮੈਨੂੰ ਤੂੰਹੀਂ ਬਿਘਨ ਕਰੀਂ ਮਾਰ ਦੂਰ ਸਾਰੇ
ਮੇਰੇ ਸ਼ਿਅਰ ਦੇ ਵਿਚ ਤਾਸੀਰ ਬਖਸ਼ੀਂ ਹੋਵੇ ਥਾਂ ਥਾਂ ਤੇਰਾ ਮਨਜ਼ੂਰ ਸਾਰੇ
ਕਦਰ-ਦਾਨ ਸਭ ਵੇਖਕੇ ਕਦਰ ਪਾਵਨ ਦੂਰ ਰਹਿਣ ਭੈੜੇ ਬੇ-ਸ਼ਊਰ ਸਾਰੇ
ਮੈਨੂੰ ਆਪਣੀ ਕਦਮੀਂ ਲਾਈ ਰਖੀਂ ਕਰ ਦਈਂ ਮੁਆਫ਼ ਕਸੂਰ ਸਾਰੇ
ਮੇਰੀ ਘਾਲ ਇਹ ਭੀ ਸਿਰੇ ਚੜ੍ਹ ਜਾਵੇ ਵੈਰੀ ਬਿਘਨ ਭੈੜੇ ਕਰੀਂ ਚੂਰ ਸਾਰੇ
ਇਹ ਗਰੰਥ ਬਣੇ ਬੇ-ਮਿਸਾਲ ਸੋਹਣਾ ਦੇਸਾਂ ਵਿਚ ਹੋ ਜਾਇ ਮਸ਼ਹੂਰ ਸਾਰੇ
ਕਲਗੀਧਰ ਦਾ ਯੱਸ ਕਰਤਾਰ ਸਿੰਘਾ, ਖੁਸ਼ ਪੜ੍ਹ ਕੇ ਹੋਣ ਜ਼ਰੂਰ ਸਾਰੇ

ਤਥਾ

ਦੀਨਾ ਨਾਥ ਦਇਆ ਕਰੀਂ ਦਾਸ ਉਪਰ ਮੇਰੇ ਹੌਸਲੇ ਤਾਈਂ ਵਧਾਈ ਰੱਖੀਂ
ਮੈਨੂੰ ਆਸ ਤੇਰੇ ਦਰਬਾਰ ਦੀ ਏ ਮੇਰੇ ਸਿਰ ਤੇ ਹੱਥ ਟਿਕਾਈ ਰੱਖੀਂ

ਅਰਸ਼ੀਬਰਕਤਾਂ ਮਿਲਦੀਆਂ ਰਹਿਨਮੈਨੂੰ ਦਰ ਬਖਸ਼ਸ਼ਾਂ ਵਾਲਾ ਖੁਲ੍ਹਾਈ ਰਖੀਂ
ਮੇਰੀ ਕਲਮ ਨ ਚਲਦੀ ਕਿਤੇ ਅਟਕੇ ਅਗੋਂ ਬਿਘਨ ਵਿਕਾਰ ਹਟਾਈ ਰਖੀਂ
ਮੇਰੇ ਸ਼ਿਅਰ ਤਾਸੀਰ ਦੇ ਭਰੇ ਹੋਵਨ ਰਸ ਸ਼ਕਤੀ ਨਿੱਤ ਸਵਾਈ ਰਖੀਂ
ਦੇਹ ਰਹੇ ਅਰੋਗ ਤੇ ਸੋਗ ਦੇ ਬਿਨ ਫਾਕੇ ਫਿਕਰ ਦੇ ਤਾਈਂ ਨਸਾਈ ਰਖੀਂ
ਚਿੱਤ ਰਹੇ ਪ੍ਰਸੰਨ ਆਨੰਦ ਹਰ ਦਮ ਚਿੰਤਾ ਗੋਵਤੀ ਕਿਤੇ ਛੁਪਾਈ ਰਖੀਂ
ਹਿਰਦਾ ਕੰਵਲ ਖਿੜਿਆ ਰਹੇ ਹਰ ਵੇਲੇ ਤੂੰ ਉਦਾਸ ਦੀ ਮਾਰੋਂ ਬਚਾਈ ਰਖੀਂ
ਮੇਰੀ ਆਸ ਉਮੈਦ ਹੋ ਜਾਇ ਪੂਰੀ ਕਵਿਤਾ, ਕਲਮ ਦੇ ਤਾਈਂ ਚਲਾਈ ਰਖੀਂ
ਪੂਰਾ ਗਰੰਥ ਹੋ ਜਾਇ ਕਰਤਾਰ ਸਿੰਘਾ ਦੁਸ਼ਟਾਂ ਦੋਖੀਆਂ ਧਜਾ ਝੁਕਾਈ ਰਖੀਂ

ਤਥਾ

ਤੇਰੇ ਘਰ ਘਾਟਾ ਕਿਹੜੀ ਗਲ ਦਾ ਏ ਮੈਂ ਗਰੀਬ ਦੇ ਬੇੜੇ ਨੂੰ ਪਾਰ ਕਰ ਦੇਹ
ਜਿਥੇ ਲੱਖਾਂ ਅਨਾਥਾਂ ਨੂੰ ਤਾਰਦਾ ਤੂੰ ਉਥੇ ਮੇਰਾ ਭੀ ਇਕ ਓਧਾਰ ਕਰ ਦੇਹ
ਅੱਜਾ ਮੱਲ ਗਣਕਾ ਜਿਥੇ ਪਾਰ ਹੋ ਗਏ ਉਥੇ ਮੈਨੂੰ ਵੀ ਪਾਰ ਕਰਤਾਰ ਕਰ ਦੇਹ
ਮੈਂ ਕਵਿਤਾ ਦੇ ਸਾਗਰ ਠਿਲ੍ਹ ਪਿਆ ਹਿੰਮਤ ਬਖਸ਼ਕੇ ਪਾਰ ਦਾਤਾਰ ਕਰ ਦੇਹ
ਹੱਥ ਵਡਿਆਂ ਕੰਮਾਂ ਨੂੰ ਪਾ ਬੈਠਾ ਮਿਹਰ ਕਰਿ ਹੌਲਾ ਮੇਰਾ ਭਾਰ ਕਰ ਦੇਹ
ਲੰਮੇਂ ਪੰਧਾਂ ਨੂੰ ਚੀਰ ਕੇ ਲੰਘ ਜਾਵੇ ਕਲਮ ਸੁਰਤ ਦੇ ਘੋੜੇ ਅਸਵਾਰ ਕਰ ਦੇਹ
ਢੂੰਡ, ਢੂੰਡ ਲਿਖਾਂ ਗੁਰੂ ਯੱਸ ਸੋਹਣੇ ਮੇਰੀ ਬੁਧ ਹੁਸ਼ਿਆਰ ਸਵਾਰ ਕਰ ਦੇਹ
ਸ਼ੀਸ਼ਾ ਸਾਫ ਹੋ ਅਕਲ ਦਾ ਚਮਕ ਆਵੇ ਲਾਹ ਦੂਰ ਕਬੁਧ ਜ਼ੰਗਾਰ ਕਰ ਦੇਹ
ਹੋਵੇ ਲਿਖਨਾ ਸ਼ਿਅਰ ਦਾ ਬਹੁਤ ਸੌਖਾਕਾਵਿਯ ਸ਼ਕਤਨੂੰ ਗੁਣੇ ਹਜ਼ਾਰ ਕਰ ਦੇਹ
ਲਿਖਿਆ ਜਾਇਗਰੰਥਇਹਬਹੁਤ ਛੇਤੀਪੂਰੀਆਸ ਮੇਰੀਸਿਰਜਨਹਾਰ ਕਰ ਦੇਹ
ਸੋਹਣੇ ਜੱਸ ਕਲਗੀਧਰ ਪਿਤਾ ਜੀ ਦੇ ਭਰ ਮੇਰੇ ਸਪੁਰਦ ਭੰਡਾਰ ਕਰ ਦੇਹ
ਥੋੜੇ ਦਿਨਾਂ ਦੇ ਵਿਚ ਕਰਤਾਰ ਸਿੰਘਾ ਦੁਸ਼ਟ ਦਮਨ ਪ੍ਰਕਾਸ਼ ਤਿਆਰ ਕਰ ਦੇਹ

ਤਥਾ

ਜੇਕਰ ਤੂੰ ਦਾਤਾਰ ਅਪਾਰ ਕਰਤਾ ਮੈਂ ਵਿਚ ਦੁਨੀਆਂ ਗੁਨ੍ਹਾਂਗਾਰ ਵੱਡਾ
ਤੇਰੀ ਬਖਸ਼ ਨੇ ਹਾਰ ਹੈ ਥਾਨ ਜੇਕਰ ਮੈਂ ਪਾਪਾਂ ਦਾ ਭਰਿਆ ਭੰਡਾਰ ਵੱਡਾ
ਜਿੱਡਾ ਮੈਂ ਗਰੀਬ ਅਨਾਥ ਸਾਈਆਂ ਓਡਾ ਸੁਣੀ ਦਾ ਤੂੰ ਭੀ ਦਾਤਾਰ ਵੱਡਾ
ਮੈਂ ਭੀ ਮੰਗਤਾ ਜੋ ਹਰ ਗੱਲ ਦਾ ਹਾਂ ਖੁਲ੍ਹਾ ਸਖੀਆ ਤੇਰਾ ਦਰਬਾਰ ਵੱਡਾ
ਮੈਂ ਅਤਿ ਦੁਖੀ ਕਲ ਯੁਗ ਪਾਸੋਂ ਹੋ ਚੁਕਾ ਹਾਂ ਜੱਗ ਖਵਾਰ ਵੱਡਾ
ਤੇਰੇ ਦਰ ਤੇ ਡਰ ਕੇ ਆਇ ਡਿੱਗਾ ਸ਼ਰਨ ਆਇ ਨੂੰ ਤੂੰ ਰਖ੍ਹਨਹਾਰ ਵੱਡਾ

ਤੂੰ ਕਾਮਲ ਵੈਦ ਇੱਕ ਸੁਣੀ ਦਾ ਹੈਂ ਮੈਂ ਹਿਰਸ ਦਾ ਰੋਗੀ ਬੀਮਾਰ ਵੱਡਾ
ਮੇਰੀ ਕਸ਼ਟਣੀ ਕੱਟ ਤੂੰ ਵੈਦ ਪੂਰੇ ਤੇਰਾ ਆਸਰਾ ਲਿਆ ਮੈਂ ਧਾਰ ਵੱਡਾ
ਜੋ ਸਰਣਿ ਆਵੈ ਤਿਸੁ ਕੰਠ ਲਾਵੈ ਇਹੁ ਆਪਨਾ ਬਿਰਦੁ ਸੰਭਾਰ ਵੱਡਾ
ਮੇਰੀ ਕਰੀਂ ਇਮਦਾਦ ਕਰਤਾਰਸਿੰਘਾ ਲਹਿ ਜਾਇ ਸਿਰ ਤੋਂ ਇਹ ਭੀ ਭਾਰ ਵੱਡਾ

ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ

ਪੂਰੇ ਸਤਿਗੁਰਾਂ ਦੀ ਕ੍ਰਿਪਾਲਤਾ ਬਿਨ ਕਾਮਯਾਬ ਨ ਹੋਇ ਇਨਸਾਨ ਕਿਧਰੇ
ਐਵੇਂ ਭੁਲਯਾ ਭਟਕਿਆ ਜੀਵ ਫਿਰਦਾ ਮਿਲੇ ਢੋਈ ਨ ਵਿੱਚ ਜਹਾਨ ਕਿਧਰੇ
ਬਿਨਾਂ ਗਯਾਨ ਨ ਜੀਵ ਦੀ ਮੁਕਤਹੁੰਦੀ ਪੂਰੇਗੁਰੂਬਿਨ ਨਹੀਂ ਗਯਾਨ ਕਿਧਰੇ
ਜੀਵ ਵਾਸ਼ਨਾ ਵਿਸ਼ੇ ਅੰਧੇਰੀ ਅੰਦਰ ਫਿਰਨ ਉਡਦੇ ਥਾਂ ਨਾ ਪਾਨ ਕਿਧਰੇ
ਪੂਰੇ ਸਤਿਗੁਰਾਂ ਦੀ ਇੱਕ ਓਟ ਬਾਝੋਂ ਚੜ੍ਹ ਕਰਮ ਦੇ ਗੇੜ ਤੇ ਜਾਨ ਕਿਧਰੇ
ਗੁਰੂ ਨਾਨਕ ਪੂਰਨ ਗੁਰੂ ਬਾੱਝੋਂ ਨਹੀਂ ਮੁਕਤ ਸੁਖਾਲੀ, ਪਛਾਨ ਕਿਧਰੇ
ਜਿਹੜੇ ਆਪ ਰੁੜ੍ਹੇ ਨਦੀ ਵਾਸ਼ਨਾ ਦੀ ਓਹ ਚੇਲਿਆਂ ਤਾਈਂ ਰੁੜ੍ਹਾਨ ਕਿਧਰੇ
ਗੁਰੂ ਨਾਨਕ ਦੇ ਜਿਹਾ ਗੁਰੂ ਪੂਰਾ ਮਿਲੇ ਦੂਸਰਾ ਨਹੀਂ ਸਿਆਨ ਕਿਧਰੇ
ਮੈਂ ਓਟ ਫੜੀ ਪੂਰੇ ਸਤਿਗੁਰੂ ਦੀ ਨਹੀਂ ਜਾਵੰਦਾ ਹੋਰ ਧਯਾਨ ਕਿਧਰੇ
ਗੁਰੂ ਨਾਨਕ ਜਿਹਾ ਕਰਤਾਰ ਸਿੰਘਾ ਨਹੀਂ ਹੋਰ ਕੋਈ ਮਿਹਰਬਾਨ ਕਿਧਰੇ

ਤਥਾ

ਕਰਾਂ ਬੇਨਤੀ ਲੱਖ ਹਜ਼ਾਰ ਵਾਰੀ ਮੇਰੀ ਅਰਜ਼ ਸੁਣਨੀ ਮਿਹਰਬਾਨ ਗੁਰ ਜੀ
ਲਾਜ ਰਖਣੀ ਆਪਣੇ ਬਿਰਦ ਸੰਦੀ ਆਯਾ ਆਪ ਦੀ ਸ਼ਰਨ ਪਛਾਨ ਗੁਰ ਜੀ
ਮੈਨੂੰ ਹੋਰ ਨ ਕਿਸੇ ਦਾ ਆਸਰਾ ਹੈ ਇੱਕੋ ਆਸਰਾ ਬੈਠਾ ਹਾਂ ਠਾਨ ਗੁਰ ਜੀ
ਦੇਵੀ ਦੇਵਤਾ ਹੋਰ ਨ ਕੋਈ ਪੂਜਾਂ ਪੱਕੀ ਟੇਕ ਰਖਾਂ ਹਰ ਥਾਨ ਗੁਰ ਜੀ
ਦੇਵੀ ਦੇਵਤੇ ਰਾਮ ਕ੍ਰਿਸ਼ਨ ਨਾਲੋਂ ਉਚਾ ਆਪ ਦੇ ਤਾਈਂ ਸਿਆਨ ਗੁਰ ਜੀ
ਪਰਨੇ ਆਪ ਦੇ ਉਕਾ ਹੀ ਹੋ ਬੈਠਾ ਹੋਰ ਛੱਡ ਕੇ ਸਭ ਨਿਸ਼ਾਨ ਗੁਰ ਜੀ
ਦਸ ਪਰਉਪਕਾਰ ਲਈ ਰੂਪ ਧਾਰੇ ਵਿਸਥਾਰਿਆ ਨਿਰਮਲ ਗਯਾਨ ਗੁਰ ਜੀ
ਗੁਰ ਨਾਨਕ, ਅੰਗਦ, ਅਮਰ, ਤੂੰ ਹੀ ਰਾਮਦਾਸ ਪ੍ਰਕਾਸ਼ ਮਹਾਨ ਗੁਰ ਜੀ
ਰੂਪ ਅਰਜਨ, ਹਰਿਗੋਬਿੰਦ ਇਕੋ ਹਰੀਰਾਇ, ਹਰਿ ਕ੍ਰਿਸ਼ਨ ਸੁਜਾਨ ਗੁਰ ਜੀ
ਸ੍ਰੀ ਤੇਗ ਬਹਾਦਰ ਸਹਿਤ ਆਦਰ ਪੂਜਾਂ, ਬਿਘਨਾ ਤਈਂ ਨਸਾਨ ਗੁਰ ਜੀ
ਸ੍ਰੀ ਕਲਗੀਧਰ ਜੀ ਬੀਰ ਜੋਧੇ ਧਨੀ ਤੇਗ ਨਿਰਭੈ ਬਲਵਾਨ ਗੁਰ ਜੀ
ਇੱਕ ਜੋਤ ਤੇ ਯੁਕਤ ਭੀ ਰਹੀ ਇੱਕੋ, ਇੱਕ ਸਮਝਕੇ ਧਰਾਂ ਧਯਾਨ ਗੁਰ ਜੀ

ਜਿਵੇਂ ਜੀਵਾਂ ਅਨੇਕਾਂ ਨੂੰ ਤਾਰਿਆ ਜੇ ਤਿਵੇਂ ਮੇਰੀ ਭੀ ਕਰੋ ਕਲਯਾਨ ਗੁਰ ਜੀ
ਹੱਥ ਚਿੜੀਆਂ ਦੇ ਰੱਖ ਸਿਰਾਂ ਉਤੇ ਕਰ ਦਿਤੀਆਂ ਬਾਜ਼ਾਂ ਸਮਾਨ ਗੁਰ ਜੀ
ਸ਼ਰਨ ਗਿੱਦੜਾਂ ਦੇ ਤਈਂ ਰੱਖ ਕਰਕੇ ਕੀਤਾ ਸ਼ੇਰਾਂ ਨੂੰ ਮਾਰ ਵੈਰਾਨ ਗੁਰ ਜੀ
ਬਾਦਸ਼ਾਹ ਕੀਤਾ ਤੁਸਾਂ ਕੀੜਿਆਂ ਨੂੰ ਕੀਤੇ ਮੰਗਤੇ ਲੋਕ ਸੁਲਤਾਨ ਗੁਰ ਜੀ
ਹਲਵਾਹਾਂ ਦੇ ਸਿਰਾਂ ਤੇ ਛਤਰ ਝੁਲੇ ਕੀਤਾ ਰੁਲਦਿਆਂ ਨੂੰ ਹੁਕਮਰਾਨ ਗੁਰ ਜੀ
*ਬਾਦਸ਼ਾਹਾਂਨੂੰਦਿੱਤੀਆਂ ਸ਼ਾਹੀਆਂ ਲੇ ਜਦੋਂ ਸ਼ਰਨ ਆਇ ਛੱਡ ਤਾਨ ਗੁਰ ਜੀ
ਜਿਹੜੇ ਕਰਨ ਮਜ਼ਦੂਰੀਆਂ ਢੋਣ ਕੂੜੇ ਕੀਤੇ ਉਹ ਸਰਦਾਰ ਜਹਾਨ ਗੁਰ ਜੀ
ਜ਼ੱਰੇ ਰੇਤ ਸੰਦੇ ਸੂਰਜ ਕਰ ਦਿੱਤੇ ਚਮਕ ਰਹੇ ਹਨ ਵਿਚ ਅਸਮਾਨ ਗੁਰ ਜੀ
ਤੇਰੇ ਜਿਹਾ ਗ਼ਰੀਬ ਨਿਵਾਜ਼ ਕੋਈਨਹੀਂ ਉਚਾ ਸਭਿ ਨਾਲੋਂ ਤੇਰਾ ਸ਼ਾਨ ਗੁਰ ਜੀ
ਤੈਨੂੰ ਪਰਸ ਕੁਧਾਤ ਹੋ ਜਾਇ ਸੋਨਾ ਨਹੀਂ ਪਾਰਸ ਤੇਰੇ ਸਮਾਨ ਗੁਰ ਜੀ
ਏਸੇ ਲਈ ਮੈਂ ਆਸਰੇ ਛੱਡ ਸਾਰੇ ਤੇਰੇ ਦਰ ਉਤੇ ਡਿੱਗਾ ਆਨ ਗੁਰ ਜੀ
ਮੇਰੀ ਲੱਜਯਾ ਰਹੇ ਕਰਤਾਰ ਸਿੰਘਾ ਸ਼ਿਅਰ ਆਖਣਾ ਹੋਇ ਆਸਾਨ ਗੁਰ ਜੀ

ਤਥਾ

ਸੱਚੇ ,ਸਤਿਗੁਰੂ ਰੂਪ ਪ੍ਰਮਾਤਮਾਂ ਦਾ ਨਮਸ਼ਕਾਰ ਕਰਾਂ ਬਾਰ ਬਾਰ ਭਾਈ
ਗੁਰਾਂ ਬਾਝ ਨ ਮਿਲਦੀ ਮੁਕਤ ਕਿਧਰੇ ਸਾਰੇ ਜਾਣਦੇ ਨੇ ਸਮਝਦਾਰ ਭਾਈ
ਗੁਰੂ ਮਿਲਨ ਤੇ ਰੂਪ ਦੀ ਲੱਖਯਤਾ ਹੋਏ ਨਿਜਾਨੰਦ ਦੀ ਮਿਲੇ ਬਹਾਰ ਭਾਈ
ਗੁਰਾਂ ਪੂਰਿਆਂ ਬਿਨਾਂ ਨ ਗਤੀ ਕਿਧਰੇ ਕੱਲਯਾਨ ਨ ਵਿਚ ਸੰਸਾਰ ਭਾਈ
ਗੁਰ ਤੋੜਦੇ ਭਰਮ ਦੇ ਜੰਦਰੇ ਨੂੰ ਦੇਣ ਅੰਦਰੇ ਰੂਪ ਦਿਖਾਰ ਭਾਈ
ਤੋੜ ਹਉਮੈਂ ਦੇ ਸਖ਼ਤ ਕਪਾਟ ਤਾਈਂ ਮੇਲ ਜੀਵ ਨੂੰ ਦੇਣ ਕਰਤਾਰ ਭਾਈ
ਗੁਰੂ ਪਾਰਸ ਪੱਥਰੋਂ ਕਰਨ ਸੋਨਾ ਤੇ ਮਨੂਰ ਤਾਈਂ ਕੰਚਨ ਸਾਰ ਭਾਈ
ਹੋ ਅਰਿੰਡ ਪਲਾਸ ਭੀ ਜਾਇ ਚੰਦਨ ਛੋਹੇ ਵਾਸ਼ਨਾ ਜੇ ਇਕ ਵਾਰ ਭਾਈ
ਚਿੱਤ ਚਿੰਤਾ ਛੱਡ ਅਚਿੰਤ ਹੋਵੇ ਦੱਯਾ ਕਰਨ ਜੇ ਗੁਰੂ ਦਾਤਾਰ ਭਾਈ
ਆਦਿ ਮੰਗਲ ਹੇਤ ਕਰਤਾਰ ਸਿੰਘਾ ਧਰ ਭਾਵ, ਕਰਾਂ ਨਮਸ਼ਕਾਰ ਭਾਈ

ਸ੍ਰੀ ਦਸਮੇਸ਼ ਜੀ ਦੇ ਚਰਨਾਂ ਵਿਚ ਬੇਨਤੀ

ਸ੍ਰੀ ਦਸਵੇਂ ਪਾਤਸ਼ਾਹ ਪੰਥ ਵਾਲੀ ਕਰੋਂ ਮਿਹਰ ਤੇ ਚਿੱਤ ਆਨੰਦ ਹੋਵੇ

---

*ਔਰੰਗਜ਼ੇਬ ਦਾ ਲੜਕਾ ਬਹਾਦਰ ਸ਼ਾਹ ਜਦ ਅਧੀਨ ਹੋਕੇ ਸਾਹਿਬਾ ਦੀ ਸ਼ਰਨ ਆਇਆ ਤਦ ਦਸਮੇਸ਼ ਪਿਤਾ ਜੀ ਨੇ ਤਾਕਾ ਆਜ਼ਮ ਨੂੰ ਮਾਰਕੇ ਬਹਾਦਰ ਸ਼ਾਹ ਨੂੰ ਦਿੱਲੀ ਦਾ ਤਖ਼ਤ ਲੈ ਦਿੱਤਾ ।

ਹਰ ਇਕ ਹੋਇ ਸ਼ਿਅਰ ਤਾਸੀਰ ਵਾਲਾ ਪੜ੍ਹਨ ਵਾਲਿਆਂ ਦਿਲ ਪਸੰਦ ਹੋਵੇ
ਇਕ ਇਕ ਅੱਖਰ ਹੋਵੇ ਬਹੁਮੁਲਾ ਬੇਮਿਸਾਲ ਹਰ ਇਕ ਹੀ ਬੰਦ ਹੋਵੇ
ਤੇਰੇ ਯੱਸ ਦੇ ਨਾਲ ਇਹ ਮਿਲੀ ਕਵਿਤਾ ਵਿਚ ਜੱਗ ਦੇ ਸ਼ਾਨ ਬਲੰਦ ਹੋਵੇ
ਟਾਂਕਾ ਧਾਤ ਖੋਟੀ ਸੋਨੇ ਨਾਲ ਮਿਲਕੇ ਸੋਨਾ ਬਣੇ ਤੇ ਚਮਕ ਦਹਿ ਚੰਦ ਹੋਵੇ
ਫੂਲਾਂ ਨਾਲ ਕੀੜੀ ਚੜ੍ਹੇ ਮੁਗਟ ਉਪਰ ਚੰਦਨ ਨਾਲ ਨਿਰਗੰਧ ਸੁਗੰਧ ਹੋਵੇ
ਫਲ ਖੱਟਯਾਂ ਦੇ ਮਿੱਠੇ ਹੋ ਜਾਵਨ ਜਦੋਂ ਮਿੱਠੇ ਦੇ ਨਾਲ ਪੈਵੰਦ ਹੋਵੇ
ਕਹਿੰਦੇ ਸ਼ਿਵਾਂ ਦੇ ਮੱਥੇ ਵਿਚ ਬੈਠਾ ਯੋਗ ਪੂਜਨੇ ਦੇ* ਟੇਢਾ ਚੰਦ ਹੋਵੇ
ਤੇਰੇ ਯੱਸ਼ ਅਮੋਲਕ ਨਾਲ ਮਿਲ ਕੇ ਮੇਰੀ ਕਵਿਤਾ ਜਗਤ ਪਸੰਦ ਹੋਵੇ
ਸ਼ਿਅਰ ਆਉਣ ਖੁਲ੍ਹੇ ਯਮਕ ਦਮਕ ਵਾਲੇ ਕਲਮ ਲਿਖਦੀ ਕਦੇ ਨ ਬੰਦ ਹੋਵੇ
ਇਹ ਬਣੇ ਗਰੰਥ ਕਮਾਲ ਸੋਹਣਾ ਪੜ੍ਹ ਸਭ ਦਾ ਚਿੱਤ ਖੁਰਸੰਦ ਹੋਵੇ
ਹਰ ਇੱਕ ਫ਼ਿਕਰਾ ਕਰਤਾਰ ਸਿੰਘਾ ਮਿੱਠਾ ਵਾਂਗ ਨਬਾਤ ਦੇ ਕੰਦ ਹੋਵੇ

ਤਥਾ

ਤੇਰੀ ਸ੍ਰੀ ਦਸ਼ਮੇਸ਼ ਅਪਾਰ ਲੀਲ੍ਹਾ ਮੈਂ ਕੀਟ ਕਿਵੇਂ ਪਾਰ ਪਾਇ ਸੱਕਾਂ
ਲੂਣ ਪੁਤਲੀ ਦੇ ਵਾਂਗ ਥਾਹ ਸਾਗਰ ਤੇਰੇ ਯੱਸ ਦੀ ਕਿਵੇਂ ਲਿਆਇ ਸੱਕਾਂ
ਕੀੜੇ ਗੂਲਰ ਦੇ ਵਾਂਗ ਬੁਧ ਮੇਰੀ ਕਿਵੇਂ ਉਡ ਬ੍ਰਹਿਮੰਡ ਕਢਾਇ ਸੱਕਾਂ
ਮੱਤ ਹੀਨ ਮੈਂ ਬੁਧ ਦਾ ਪਿੰਗਲਾ ਹਾਂ ਕਿਵੇਂ ਸਿਖਰ ਸੁਮੇਰ ਦੇ ਜਾਇ ਸੱਕਾਂ
ਤੇਰੇ ਯੱਸ ਰੂਪੀ ਫੁਲ ਸੋਹਣੇ ਹਾਰ ਕਿਸਤਰ੍ਹਾਂ ਗੁੰਦ ਗੁੰਦਾਇ ਸੱਕਾਂ
ਕਾਵ ਭਾਵ ਦੀ ਨਹੀਂ ਪਛਾਣ ਚੰਗੀ ਕਿਵੇਂ ਛੰਦ ਪ੍ਰਬੰਧ ਨਿਬਾਇ ਸੱਕਾਂ
ਦਾਤਾ ਮਿਹਰ ਕਰਕੇ ਮੈਨੂੰ ਬਖ਼ਸ਼ ਹਿੰਮਤ ਤੇਰੇ ਯੱਸ ਦੇ ਗੀਤਾਂ ਨੂੰ ਗਾਇ ਸੱਕਾਂ
ਦੇਵੇ ਆਪਣੀ ਮਿਹਰ ਦਾ ਅੱਸਰਾ ਜੇ ਤਦ ਗਰੰਥ ਇਹ ਸਿਰੇ ਚੜ੍ਹਾਇ ਸੱਕਾਂ
ਜਿਵੇਂ ਬਾਲ ਨੂੰ ਟੋਰਦੀ ਮਾਂ ਫੜਕੇ ਹੱਥ ਫੜੇਂ ਤੇ ਕਦਮ ਉਠਾਇ ਸੱਕਾਂ
ਗੱਫਾ ਦੇਇੰ ਜੇ ਸ਼ਕਤ ਭੰਡਾਰ ਵਿੱਚੋਂ ਤਦ ਕਾਵੱਯ ਸੁਭਾਇ ਬਣਾਇ ਸੱਕਾਂ
ਤੇਰੇ ਆਸਰੇ ਗਰੰਥ ਆਰੰਭ ਕੀਤਾ ਆਪ ਕੁਝ ਨ ਲਿਖ ਲਿਖਾਇ ਸੱਕਾਂ
ਤੇਰੀ ਮਿਹਰ ਦੇ ਨਾਲ ਕਰਤਾਰ ਸਿੰਘਾ ਵੱਡੇ ਕੰਮ ਦੇ ਤਈਂ ਮੁਕਾਇ ਸੱਕਾਂ

*ਹਿੰਦੂ ਸ਼ਾਸਤ੍ਰ ਅਨੁਸਾਰ ਦੁਨੀਆਂ ਦਾ ਚੰਦ੍ਰਮਾ ਟੇਢਾ ਹੁੰਦਾ ਹੋਯਾ ਭੀ ਪੂਜਨ ਯੋਗ ਹੈ ਕਿਉਂਕਿ ਇਹ ਮੰਨਿਆਂ ਗਿਆ ਕਿ ਦੂਜ ਦਾ ਚੰਦ੍ਰਮਾ ਸ਼ਿਵਾਂ ਦੇ ਮੱਥੇ ਵਿਚ ਹੁੰਦਾ ਹੈ,

ਯਥਾ—ਵੰਦੇ ਮਯੰ ਬੋਧ ਨਿਤਯੰ ਗੁਰੂੰ ਸ਼ੰਕਰ ਰੂਪਿਣਮ੍।
ਯਮਾਸ਼੍ਰਿ ਤੋਹਿ ਵਿਕ੍ਰੋਪਿ ਚੰਦ੍ਰ ਸਰਵਤ੍ਰ ਵੰਦਯਤੇ ॥ [ਤੁ: ਆ: ਮੰ:]

ਵਾਕ ਕਵੀ

ਗਰੰਥ, ਪੰਥ ਤੇ ਗੁਰੂ ਕਰਤਾਰ ਤਾਈ ਮੰਗਲ ਕਾਰਨੇ ਪਹਿਲਾਂ ਧਿਆਇਕੇ ਜੀ
ਦੁਸ਼ਟ ਦਮਨ ਪ੍ਰਕਾਸ਼ ਹੁਣ ਸ਼ੁਰੂ ਕਰਾਂ *ਵਿੱਦਯਾ ਗੁਰੂ ਤਾਈਂ ਮਨਾਇਕੇ ਜੀ
ਸੋਹਣੇ ਲਿਖਾਂ ਪ੍ਰਸੰਗ ਦਸ਼ਮੇਸ਼ ਜੀ ਦੇ ਤਵਾਰੀਖ਼ਾਂ ਗਰੰਥ ਫੁਲਾਇਕੇ ਜੀ
ਫਲੇ ਫੁਲੇ ਸੋਹਣੇ ਏਸ ਬਾਗ਼ ਵਿਚੋਂ ਫੁਲ ਮਹਿਕਦੇ ਚੁਣ ਚੁਣਾਇਕੇ ਜੀ
ਸੋਹਣੇ ਗੁੰਦਕੇ ਹਾਰ ਤੱਯਾਰ ਕਰਾਂ ਫੁਲ ਥਾਂ ਥਾਂ ਉਤੇ ਟਿਕਾਇਕੇ ਜੀ
ਪਾਵਾਂ ਪੰਥ ਦੇ ਗਲ ਕਰਤਾਰ ਸਿੰਘਾ ਹਾਰ ਕਾਵੱਜ ਦੇ ਸੋਹਣੇ ਗੁੰਦਾਇਕੇ ਜੀ

ਤਥਾ

ਤਵਾਰੀਖ਼ ਦੀ ਦਸਵੀਂ ਲੜੀ ਹੈ ਇਹ ਹਾਲ ਲਿਖਾਂ ਸ੍ਰੀ ਦਸ਼ਮੇਸ਼ ਦਾ ਜੀ
ਜਿਵੇਂ ਧਰਕੇ ਆਪ ਅਵਿਤਾਰ ਆਏ ਦੁਖ ਦੂਰ ਕੀਤਾ ਹਿੰਦ ਦੇਸ ਦਾ ਜੀ
ਬੈਂਤਾਂ ਵਿਚ ਲਿਖਾਂ ਪ੍ਰਸੰਗ ਸੋਹਣੇ ਸੋਹਣਾ ਢੰਗ ਰਖਾਂ ਗਰੰਥ ਏਸ ਦਾ ਜੀ
ਹਰ ਇਕ ਨੂੰ ਪੜ੍ਹ ਕੇ ਸਮਝ ਆਵੇ ਗੁਝਾ ਰਹੇ ਨ ਭੇਦ ਉਪਦੇਸ਼ ਦਾ ਜੀ
ਲਿਖਾਂ ਸਾਖੀਆਂ ਸਾਰੀਆਂ ਸਾਫ਼ ਸੁੰਦਰ ਦੁਖ ਦੂਰ ਕਰ ਦਿਆਂ ਹਮੇਸ਼ ਦਾ ਜੀ
ਜਿਹੜਾ ਪੜ੍ਹੇ ਓਹੋ ਜਾਣੂ ਹੋ ਜਾਵੇ ਸਤਿਗੁਰਾਂ ਦੇ ਖ਼ਾਸ ਉਦੇਸ਼ ਦਾ ਜੀ
ਕਲਗੀਧਰ ਉਪਕਾਰ ਮਹਾਨ ਕੀਤੇ ਕੀਤਾ ਟਾਕਰਾ ਭਾਰੀ ਕਲੇਸ਼ ਦਾ ਜੀ
ਖਿੱਚ ਧਰਾਂ ਤਸਵੀਰ ਕਰਤਾਰ ਸਿੰਘਾ ਸਤਿਗੁਰਾਂ ਦੀ ਸਾਰੀ †ਵਿਰੇਸ ਦਾ ਜੀ

ਤਥਾ

ਕਿਸੇ ਅਸਲ ਪ੍ਰਸੰਗ ਦੇ ਸ਼ੁਰੂ ਕਰਨੋਂ ਤਵਾਰੀਖ਼ ਦਾ ਢੰਗ ਚਲਾਂ ਪਹਿਲੇ
ਸਤਿਗੁਰਾਂ ਅਵਿਤਾਰ ਕਿਉਂ ਧਾਰਿਆ ਸੀ ਸਾਰਾ ਓਹ ਸਬੱਬ ਸੁਨਾਂ ਪਹਿਲੇ
ਵਰਤਮਾਨ ਜੋ ਹਾਲ ਸੀ ਦੇਸ਼ ਸੰਦਾ ਥੋੜ੍ਹਾ ਨਕਸ਼ਾ ਓਹਦਾ ਖਿਚਾਂ ਪਹਿਲੇ
ਭਾਰਤਵਰਸ਼ ਕਮਜ਼ੋਰ ਕਿਉਂ ਹੋਗਿਆ ਸੀ ਥੋੜ੍ਹਾ ਥੋੜ੍ਹਾ ਉਹਹਾਲ ਲਿਖਾਂ ਪਹਿਲੇ
ਆਪਸ ਵਿੱਚ ਦੀ ਫੁਟ ਨੇ ਦੇਦਾ ਜੀ ਕੀਤਾ ਸੱਤਯਾ ਨਾਸ ਜਤਾਂ ਪਹਿਲੇ
ਜਿਵੇਂ ਧਾਰਮਕ ਆਗੂਆਂ ਪਾਯਾ ਰੌਲਾ ਉਹ ਭੀ ਖੋਲ੍ਹ ਕੇ ਭੇਦ ਰਖਾਂ ਪਹਿਲੇ
ਵਿੱਚ ਦੇਸ਼ ਦੇ ਵਧ ਬਹੁ ਮਜ਼੍ਹਬਾਂ ਨੇ ਫੁਟ ਤਈਂ ਵਧਾਇਆ ਬਤਾਂ ਪਹਿਲੇ
ਇਹ ਪਈਆਂ ਕਮਜ਼ੋਰੀਆਂ ਵੇਖ ਕਰਕੇ ਮੁਸਲਮਾਨ ਜਿਉਂ ਆਏ ਦਿਖਾਂ ਪਹਿਲੇ
ਕੀਤੇ ਹਿੰਦ ਤੇ ਜ਼ੁਲਮ ਜੋ ਬਾਦਸ਼ਾਹਾਂ ਭੇਦ ਓਹਨਾਂ ਦੇ ਥੋੜ੍ਹੇ ਖੁਲ੍ਹਾਂ ਪਹਿਲੇ

---

*ਸ੍ਰੀ ਮਾਨ ਵਿਦਿਆ ਭੰਡਾਰ ਭਾਈ ਦੁਸੰਧਾ ਸਿੰਘ ਜੀ ਮੇਰੇ ਪਿਤਾ ਜੀ ਦੇ ਵੱਡੇ ਭਰਾਤਾ ਜਿਨ੍ਹਾਂ ਦੀ ਕ੍ਰਿਪਾ ਦਵਾਰਾ ਏਸ ਕੀਟ ਨੂੰ ਇਹ ਗੁਣ ਪ੍ਰਾਪਤ ਹੋਯਾ।

†ਵਿਰੇਸ ਭਾਵ ਉਮਰ।

ਆੜ ਲੈ ਕੇ ਦੀਨ ਇਸਲਾਮ ਸੰਦੀ ਕੀਤੇ ਜ਼ੋਰ ਸੋ ਜ਼ਾਹਿਰ ਕਰਾਂ ਪਹਿਲੇ
ਹਿੰਦੂ ਰਾਜਿਆਂ ਜਿਵੇਂ ਬੇਗ਼ੈਰਤੇ ਹੋ ਦੱਸਾਂ ਮਾਹੇ ਭਰਾ ਭਰਾਂ ਪਹਿਲੇ
ਪਿੱਛੋਂ ਲਿਖਾਂ ਇਤਿਹਾਸ ਕਰਤਾਰ ਸਿੰਘਾ ਜ਼ਾਹਿਰ ਗੁਜ਼ਰੇ ਕਰਾਂ ਨਿਸ਼ਾਂ ਪਹਿਲੇ

### ਭਾਰਤ ਵਰਸ਼ ਦਾ ਪਹਿਲਾ ਰੂਪ

ਭਾਰਤ ਵਰਸ਼ ਦਾ ਦੇਸ਼ ਆਬਾਦ ਬਹੁਤਾ ਬੜੇ ਬੜੇ ਹੋਇ ਅਵਤਾਰ ਏਥੇ
ਰਿਖੀ, ਮੁਨੀ, ਜਪੀ, ਤਪੀ; ਹਠੀ ਭਾਰੇ ਹੋ ਗੁਜ਼ਰੇ ਬੇਸ਼ੁਮਾਰ ਏਥੇ
ਛਿਆਂ ਦਰਸ਼ਨਾਂ ਦੇ ਮੋਢੀ ਹੋ ਗੁਜ਼ਰੇ ਲਿਖਣਹਾਰ ਪੁਰਾਨ ਵਿਚਾਰ ਏਥੇ
ਬਾਈ ਸ਼ਿਮ੍ਰਤੀਆਂ ਚਾਰ ਵੇਦ ਵਕਤਾ ਤ੍ਰਿਕਾ ਲੱਗ ਮਹਾਂਪੁਰਖ ਹੁਸ਼ਿਆਰ ਏਥੇ
ਬੜੇ ਬਲ ਤੇ ਬੜੇ ਦਿਮਾਗ਼ ਵਾਲੇ ਹੋ ਗੁਜ਼ਰੇ ਲੱਖ ਹਜ਼ਾਰ ਏਥੇ
ਬੜੇ ਬੜੇ ਤੀਰਥ ਧਾਮ ਥਾਂ ਥਾਂ ਤੇ ਰਹੇ ਦੇਵਤੇ ਹੀ ਵਰਸਨਹਾਰ ਏਥੇ
ਧਨ ਦੌਲਤਾਂ ਦੀ ਪ੍ਰਵਾਹ ਕੋਈ ਨ ਪੈਦਾ ਹੋਵੰਦੇ ਰਤਨ ਜਵਾਹਰ ਏਥੇ
ਵਿੱਚ ਜੰਗਲਾਂ ਫਲ ਅਨੇਕ ਹੁੰਦੇ ਬੇਸ਼ੁਮਾਰ ਹੁੰਦੀ ਪੈਦਾਵਾਰ ਏਥੇ
ਸਤਿਜੁਗ ਦ੍ਵਾਪਰ ਤਰੇਤੇ ਜੁਗ ਅੰਦਰ ਹਰ ਚੀਜ਼ ਦੀ ਰਹੀ ਬਹਾਰ ਏਥੇ
ਯੱਗ ਹੋਮ ਰਾਜੇ ਰਹੇ ਸਦਾ ਕਰਦੇ ਰਿਹਾ ਹੋਵੰਦਾ ਭਜਨ ਕਰਤਾਰ ਏਥੇ
ਪਰਜਾ ਵੱਸਦੀ ਸੁਖੀ, ਨ ਦੁਖ ਕੋਈ ਰਹੇ ਪਰਮਦੇ ਭੋਣ ਅਪਾਰ ਏਥੇ
ਬੜੇ ਬੜੇ ਅਵਿਤਾਰ ਕਰਤਾਰ ਸਿੰਘਾ ਰਹੇ ਆਵੰਦੇ ਸਮੇਂ ਅਨੁਸਾਰ ਏਥੇ

### ਭਾਰਤ ਵਰਸ਼ ਦੀ ਕਮਜ਼ੋਰੀ ਦੇ ਕਾਰਨ

ਜਦ ਤੱਕ ਰਿਹਾ ਇੱਕ ਧਰਮ ਏਥੇ ਸੁਖ ਸਦਾ ਵਾਧੇ ਵਿਚ ਜਾਵੰਦੇ ਰਹੇ
ਏਸ ਦੇਸ਼ ਦੇ ਬਲੀ ਮਹਾਂ ਧਨੁਰ ਧਾਰੀ ਦੂਜੇ ਦੇਸਾਂ ਤੇ ਰਾਜ ਕਮਾਵੰਦੇ ਰਹੇ
ਜਦੋਂ ਬ੍ਰਹਿਮਣੀ ਮੱਤ ਨੇ ਜ਼ੋਰ ਫੜਿਆ ਖ਼ੁਦਗ਼ਰਜ਼ ਹੋ ਚਾਲਾਂ ਚਲਾਵੰਦੇ ਰਹੇ
ਵਰਨ ਆਸ਼੍ਰਮ ਹੋ ਗਏ ਬਹੁਤ ਸਾਰੇ ਕਿਸ਼ੇ ਉਚੇ ਤੇ ਨੀਵੇਂ ਬਣਾਵੰਦੇ ਰਹੇ
ਕਿਸੇ ਰਾਕਸ਼ ਤੇ ਕਿਸੇ ਦੇਵਤਾ ਕਹਿ ਚੁਕ ਆਪਸ ਵਿਚ ਲੜਾਵੰਦੇ ਰਹੇ
ਇਕ ਧਰਮ ਦੀਆਂ ਸ਼ਾਖ਼ਾਂ ਬਹੁਤ ਕਰਕੇ ਪਾੜ ਪਾੜ ਕੇ ਜ਼ੋਰ ਘਟਾਵੰਦੇ ਰਹੇ
ਧਰਮ ਬਣਿਆਂ ਅਖਾੜਾ ਬਖੇੜਿਆਂ ਦਾ ਨਵੇਂ ਨਵੇਂ ਪਾਖੰਡ ਖਿੰਡਾਵੰਦੇ ਰਹੇ
ਮੱਤ ਭੇਦ ਹੋਇਆ ਬਹੁਤ ਦੇਸ਼ ਅੰਦਰ ਆਗੂ ਆਇ ਜਿਹੜੇ ਰੌਲਾ ਪਾਵੰਦੇ ਰਹੇ
ਇਕ ਦੂਸਰੇ ਤੋਂ ਮੱਤ ਵੱਖਰਾ ਹੀ ਨਵਾਂ ਅਪਣਾ ਖੜਾ ਕਰਾਵੰਦੇ ਰਹੇ
ਵਧੇ ਬਹੁਤ ਕੁਪੱਤ ਕਰਤਾਰ ਸਿੰਘਾ ਮੂੰਹ ਬਲ ਪ੍ਰਤਾਪ ਛੁਪਾਵੰਦੇ ਰਹੇ

ਤਥਾ

ਪਹਿਲੇ ਮਨੂੰ ਜੀ ਨੇ ਚਹੁੰ ਵਰਨਾ ਦਾ ਏਸ ਦੇਸ਼ ਅੰਦਰ ਰੌਲਾ ਪਾਇ ਦਿਤਾ
ਕਿਸੇ ਬਾਹਮਣ ਤੇ ਕਿਸੇ ਖੱਤਰੀ ਕਹਿ ਕਿਸੇ ਵੈਸ਼ ਤੇ ਸ਼ੂਦ ਠਹਿਰਾਇ ਦਿਤਾ
ਚਾਰੇ ਵਰਨ ਹੀ ਜਨਮ ਤੋਂ ਗਏ ਮੰਨੇ ਕਰਮ ਯੋਗ ਨੂੰ ਪਿਛਾਂ ਹਟਾਇ ਦਿਤਾ
ਕੋਈ ਕੋਈ ਮਸਾਂ ਮਸਾਂ ਹੋਯਾ ਉਚਾ ਬਾਕੀ ਰਾਸਤਾ ਬੰਦ ਕਰਾਇ ਦਿਤਾ
ਉਚੇ ਨੀਵਿਆਂ ਨੂੰ ਵਿਹੰਦੇ ਬੁਰੀ ਅੱਖੀਂ ਜ਼ਾਤ ਪਾਤ ਦਾ ਫ਼ਰਕ ਵਧਾਇ ਦਿਤਾ
ਉਕਾ ਰਾਹ ਤਰੱਕੀ ਦਾ ਸ਼ੂਦਰਾਂ ਲਈ ਸਦਾ ਵਾਸਤੇ ਬੰਦ, ਸੁਣਾਇ ਦਿਤਾ
ਦਿਨੋ ਦਿਨ ਪਾੜਾ ਵੱਡਾ ਗਿਆ ਹੁੰਦਾ ਭਾਰੀ ਨਫ਼ਰਤ ਤਾਈਂ ਫੈਲਾਇ ਦਿਤਾ
ਵਰਨ ਆਸ਼੍ਰਮ ਬੰਨ੍ਹ ਕਰਤਾਰ ਸਿੰਘਾ ਲੜੀ ਪਯਾਰ ਦੀ ਤਈਂ ਤੁੜਾਇ ਦਿਤਾ

ਤਥਾ

ਫੁਟ ਈਰਖਾ ਨੇ ਹਿੰਦੂ ਮਾਰ ਘੱਤੇ ਸਭ ਬਲ ਪ੍ਰਤਾਪ ਗੁਵਾ ਬੈਠੇ
ਆਪੋ ਵਿਚ ਬਹੁਤੇ ਮੱਤ ਭੇਦ ਕਰਕੇ ਲੜੀ ਪਯਾਰ ਇਤਫ਼ਾਕ ਤੁੜਾ ਬੈਠੇ
ਇਕ ਧਰਮ ਨ ਇਸ਼ਟ ਨ ਜਾਪ ਇਕ ਸ਼ਕਲਾਂ ਰੰਗ ਵਟਾ ਬੈਠੇ
ਆਇ ਦਿਨ ਲੜਾਈਆਂ ਕਰਨ ਦੰਗੇ ਇਕ ਦੂਸਰੇ ਦੇ ਖ਼ੂਨ ਨ੍ਹਾ ਬੈਠੇ
ਆਪੋ ਆਪਣੀ ਖਿੱਚੜੀ ਅੱਧ ਪਾ ਕੀ ਆਪੋ ਆਪਨੇ ਚੁਲ੍ਹੇ ਚੜ੍ਹਾ ਬੈਠੇ
ਇਕ ਦੇਸ਼ ਤੇ ਓਹਦੀਆਂ ਵੰਡੀਆਂ ਪਾ ਰਾਜ ਧਾਨੀਆਂ ਕਈ ਬਣਾ ਬੈਠੇ
ਆਪਸ ਵਿਚ ਨ ਫੇਰ ਕੋਈ ਮੇਲ ਰਿਹਾ ਹਰ ਥਾਂ ਵੈਰ ਦੀ ਅੱਗ ਧੁਖਾ ਬੈਠੇ
ਜਹੇ ਰਾਜੇ ਅਗੇ ਤੱਹੀ ਹੋਈ ਪਰਜਾ ਲੋਕ ਈਸ਼੍ਵਰੀ ਭੈ ਭੁਲਾ ਬੈਠੇ
ਜੀਵ ਜੀਵ ਦਾ ਦੇਵਤਾ ਵੱਖੋ ਵੱਖੀ ਕਈ ਸੈਂਕੜੇ ਰੱਬ ਜਗਾ ਬੈਠੇ
ਲੋਕ ਵਿਸ਼ੇ ਵਿਕਾਰਾਂ ਦੇ ਵਿਚ ਫਸ ਗਏ ਜੌਹਰ ਛੱਤ੍ਰਤਾ ਵੇਚ ਵਿਚਾ ਬੈਠੇ
ਜਿੱਥੇ ਰਹਿ ਗਿਆ ਖ਼ੂਨ ਕੁਝ ਜੋਸ਼ ਵਾਲਾ ਓਥੇ ਧੜੇ ਆ ਪੈਰ ਜਮਾ ਬੈਠੇ
ਓਹ ਆਪੋ ਦੇ ਵਿਚ ਹੀ ਰਹਿਣ ਲੜਦੇ ਤੇਗ਼ਾਂ ਖੁਢੀਆਂ ਕਰ ਕਰਾ ਬੈਠੇ
ਵੱਡੇ ਭਾਰਤ ਵਰਸ਼ ਦੇ ਸ਼ਾਨ ਤਾਈਂ ਭਾਰਤ ਵਰਸ਼ੀ ਘੱਟੇ ਰੁਲਾ ਬੈਠੇ
ਆਗੂ ਦੇਸ਼ ਦੇ ਅੰਨੇ ਕਰਤਾਰ ਸਿੰਘਾ ਖ਼ੁਦਗਰਜ਼ੀ ਵਿੱਚ ਰੁੜ ਰੁੜ੍ਹਾ ਬੈਠੇ

ਤਥਾ

ਮਹਾਭਾਰਤ ਤੱਕ ਤਾਂ ਫੇਰ ਭੀ ਕੁਝ ਰਿਹਾ ਦੇਸ਼ ਦੇ ਵਿੱਚ ਇਕਬਾਲ ਸੀ ਜੀ
ਆੱਗੂ ਦੇਸ਼ ਦੇ ਲੜ ਕੇ ਮਰ ਗਏ ਸਭ ਕੁਝ ਹੀ ਖਾ ਗਿਆ ਕਾਲ ਸੀ ਜੀ
ਪਿੱਛੋਂ ਬਾਹਮਣੀ ਮੱਤ ਨੇ ਜ਼ੋਰ ਫੜਿਆ ਦੇਸ ਸਿਰ ਆ ਗਿਆ ਵਬਾਲ ਸੀ ਜੀ

ਮੱਤ੍ਰ ਭੇਦ ਦਿਨੋ ਦਿਨ ਬਹੁਤ ਵਧਿਆ ਹਿੰਦ ਧਰਮ ਨੂੰ ਆਯਾ ਜ਼ਵਾਲ ਸੀ ਜੀ
ਸਿਰਜਨਹਾਰ ਨੂੰ ਪੂਜਨਾ ਛੋਡ ਦਿੱਤਾ ਦੇਵੀ ਦੇਉਤਿਆਂ ਦੇ ਪਏ ਜਾਲ ਸੀ ਜੀ
ਵੱਧੀ ਮੂਰਤੀ ਪੂਜਾ ਤੇ ਪਿੱਤਰ ਪੂਜਾ ਅਤੇ ਪਸ਼ੂ ਪੂਜਾ ਭੀ ਧੰਦਾਲ ਸੀ ਜੀ
ਇੱਕ ਘਰ ਅੰਦਰ ਵੱਖ਼ੋ ਵੱਖ ਚੁਲੇ ਟੁਟੇ ਧਰਮ ਬ੍ਰਿਛ ਦੇ ਡਾਲ ਸੀ ਜੀ
ਆਪਸ ਵਿਚ ਨਾ ਰਿਹਾ ਪਯਾਰ ਕੋਈ ਫੈਲ ਗਈ ਆ ਬਹੁਤ ਕੁਚਾਲ ਸੀ ਜੀ
ਊਚ ਨੀਚਤਾ ਦੇ ਫ਼ਰਕ ਪੈਣ ਕਰ ਕੇ ਵਧੇ ਵੈਰ ਵਿਰੋਧ ਬਸ਼ਾਲ ਸੀ ਜੀ
ਖ਼ਾਨਦਾਨ ਆਪੋ ਵਿਚ ਲੜਨ ਲਗੇ ਤੇਗ ਖੜਕਦੀ ਰਹੇ ਉਤੇ ਢਾਲ ਸੀ ਜੀ
ਫ਼ਿਰਕ-ਬੰਦੀ ਨੇ ਦੇਸ਼ ਨਾਸ ਕੀਤਾ ਨਾਚ ਕਰਨ ਲੱਗੇ ਹੋ ਬੇਤਾਲ ਸੀ ਜੀ
ਛਿਪ ਗਿਆ ਇਕਬਾਲ ਕਰਤਾਰ ਸਿੰਘਾ ਹੋਣ ਲੱਗ ਪਿਆ ਬੁਰਾ ਹਾਲ ਸੀ ਜੀ

ਝੁਥਾ

ਹੁੰਦੀ ਦੇਸ਼ ਦੀ ਉਨਤੀ ਆਗੂਆਂ ਤੇ ਆਗੂ ਬਣ ਗਏ ਬੇੜੇ ਡੁਬਾਨ ਵਾਲੇ
ਹੱਥ ਬਾਹਮਨਾਂ ਦੇਸ਼ ਦੀ ਵਾਗ ਆਈ ਚਾਲੇ ਫੜੇ ਉਹਨਾਂ ਜੁੜ੍ਹ ਜਾਣ ਵਾਲੇ
ਚੁਕ ਏਤਨੇ ਮਜ਼੍ਹਬ ਫ਼ੈਲਾ ਦਿਤੇ ਲਾਇ ਜਾਲ ਲੋਕਾਂ ਨੂੰ ਫਸਾਨ ਵਾਲੇ
ਜਿੰਨੇ ਬਣੇ ਆਗੂ ਲਾਗੂ ਖਾਣ ਦੇ ਹੋਇ ਆਪੇ ਆਪਣੇ ਪੈਰ ਪੁਜਾਨ ਵਾਲੇ
ਸੋਚੀ ਕਿਸੇ ਭਲਿਆਈ ਨ ਦੇਸ ਦੀ ਆ ਬਣੇ ਆਪ ਹੀ ਰੱਬ ਕਹਾਨ ਵਾਲੇ
ਆਗੂ ਜੋ ਆਯਾ ਪਾਯਾ ਓਸ ਰੌਲਾ ਕੀਤੇ ਕੰਮ ਨ ਦੇਸ ਬਚਾਨ ਵਾਲੇ
ਰੌਲਾ ਪੈ ਗਿਆ ਮਤਾਂ ਮਤਾਂਤ੍ਰਾਂ ਦਾ ਇਕ ਦੂਜੇ ਦੀ ਨਿੰਦਾ ਸੁਨਾਨ ਵਾਲੇ
ਵਧ ਗਈ ਬੇ-ਚੈਨੀ ਕਰਤਾਰ ਸਿੰਘਾ ਦੁਖੀ ਲੋਕ ਹੋਇ ਹਿੰਦੋਸਤਾਨ ਵਾਲੇ

( ਸ੍ਰੀ ਦਸਮੇਸ਼ ਪਿਤਾ ਜੀ ਨੇ ਬਚਿਤ੍ਰ ਨਾਟਕ ਵਿਚ ਉਸ ਸਮੇਂ ਦਾ ਨਕਸ਼ਾ ਇਉਂ ਖਿੱਚਯਾ ਹੈ, )

ਅਕਾਲ ਪੁਰਖੋ ਵਾਚ ਕੀਟ ਪ੍ਰਤਿ

ਚੌਪਈ—ਜਬ ਪਹਿਲੇ ਹਮ ਸ੍ਰਿਸ਼ਟਿ ਬਨਾਈ। ਦੈਤ ਰਚੇ ਦੁਸ਼ਟ ਦੁਖਦਾਈ ॥
ਤੇ ਭੁਜ ਬਲ ਬਵਰੇ ਹ੍ਵੈ ਗਯੇ। ਪੂਜਤ ਪਰਮ ਪੁਰਖ ਰਹਿ ਗਏ।
ਤੇ ਹਮ ਤਨਕ ਤਨਕ ਮੋ ਖਾਪੇ। ਤਿਨਕੀ ਠਉਰ ਦੇਵਤਾ ਥਾਪੇ।

ਇਸ ਦਾ ਭਾਵ

ਸ੍ਰੀ ਮੁਖ ਤੋਂ ਸ੍ਰੀ ਦਸਮੇਸ਼ ਕਹਿੰਦੇ ਗੁਝੇ ਭੇਦ ਹਨ ਉਨ੍ਹਾਂ ਬਤਾਇ ਸਾਰੇ
ਅਕਾਲ ਪੁਰਖਨੇ ਆਖਯਾ, ਅਸਾਂ ਤਾਈਂ ਦੈਂਤ ਸਭ ਤੋਂ ਪਹਿਲੋਂ ਰਚਾਇ ਸਾਰੇ
ਮੱਧ ਕੈਟਬ ਆਦਿਕ ਬਲੀ ਜੋਧੇ ਆਦਿ ਸ਼੍ਰਿਸ਼ਟਿ ਦੇ ਵਿਚ ਬਣਾਇ ਸਾਰੇ

ਓਹ ਦੁਸ਼ਟ ਹੋਇ ਦੁਖਦਾਈ ਭਾਰੇ ਭੁਜਾ ਬਲ ਉਪਰ ਗਰਬਾਇ ਸਾਰੇ
ਪਰਮ ਪੁਰਖ ਨੂੰ ਪੂਜਣੋ ਰਹਿ ਗਏ ਓਹ ਵਿਚ ਪਲਕਦੇ ਮਾਰ ਖਪਾਇ ਸਾਰੇ
ਥਾਂ ਉਨ੍ਹਾਂ ਦੀ ਫੇਰ ਕਰਤਾਰ ਸਿੰਘਾ ਚੰਗੇ ਦੇਵਤਾ ਲੋਕ ਠਹਿਰਾਇ ਸਾਰੇ

ਯਥਾ

ਮਹਾਂਦੇਵ ਅਚੁਤ ਕਹਿਵਾਯੋ । ਬਿਸ਼ਨ ਆਪ ਹੀ ਕੋ ਠਹਿਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ । ਪ੍ਰਭ ਕੋ ਕਿਨਹੂੰ ਜਾਨਾ ॥

ਇਸ ਦਾ ਭਾਵ

ਫੇਰ ਦੇਵਤੇ ਭੀ ਉਸੇ ਰਾਹ ਪੈ ਗਏ ਮਹਾਂਦੇਵ ਜਹੇ ਰੱਬ ਕਹਾਨ ਲੱਗੇ
ਵਿਸ਼ਨ ਜਹੇ ਭੀ ਆਪ ਹੀ ਬਣ ਕਰਤਾ, ਪੈਰ ਜਗਤ ਦੇ ਕੋਲੋਂ ਪੁਜਾਨ ਲੱਗੇ
ਬ੍ਰਹਮਾ ਪਾਰਬ੍ਰਹਮ ਆਪ ਹੀ ਬਣ ਬੈਠਾ ਵੱਖੋ ਵੱਖਰੇ ਰਾਹ ਚਲਾਨ ਲੱਗੇ
ਪਾਰਬ੍ਰਹਮ ਦੇ ਤਾਈਂ ਕਰਤਾਰ ਸਿੰਘਾ ਭੁਲ ਆਪ ਹੀ ਰੱਬ ਸਦਾਨ ਲੱਗੇ

ਯਥਾ

ਤਬ ਸਾਖੀ ਪ੍ਰਭ ਅਸ਼ਟ ਬਨਾਯੇ । ਸਾਖ ਨਮਿਤ ਦੇਬੇ ਠਹਿਰਾਯੇ ॥
ਤੇ ਕਹੈਂ ਕਰੋ ਹਮਾਰੀ ਪੂਜਾ । ਹਮ ਬਿਨ ਠਾਕਰ ਅਵਿਰ ਨ ਦੂਜਾ ॥
ਪਰਮ ਤੱਤ ਕੋ ਜਿਨ ਨ ਪਛਾਨਾ । ਤਿਨ ਈਸ਼ਰ ਤਿਨਹੀ ਕਉ ਮਾਨਾ ॥

ਇਸ ਦਾ ਭਾਵ

ਬ੍ਰਹਮਾ, ਬਿਸ਼ਨਤੇ ਸ਼ਿਵ ਭੀ ਮਾਨ ਅੰਦਰ ਅਸਲ ਕਾਰ ਦੇ ਤਾਈ ਵਿਸਾਰ ਬੈਠੇ
*ਸਾਖੀ ਅੱਠ ਗੁਵਾਹੀ ਦੇ ਲਈ ਭੇਜੇ ਉਹ ਭੀ ਆਪਣੇ ਪੈਰ ਪਸਾਰ ਬੈਠੇ
ਉਹ ਭੀ ਆਖਦੇ ਸਾਡੀ ਹੀ ਕਰੋ ਪੂਜਾ ਆਪ ਉਕਾ ਹੀ ਭੁਲ ਕਰਤਾਰ ਬੈਠੇ
ਜਿਹੜੇ ਲੋਕ ਬੇ-ਸਮਝ ਕਰਤਾਰ ਸਿੰਘਾ ਈਸ਼ੂਰ ਉਨ੍ਹਾਂ ਦੇ ਤਾਈਂ ਹੀ ਧਾਰ ਬੈਠੇ

ਯਥਾ

ਕੇਤੇ ਸੂਰ ਚੰਦ ਕੋ ਮੱਨੈ । ਅਗਨ ਹੋਤ੍ਰ ਕਈ ਪਵਨ ਪ੍ਰਮਾਨੈ ।
ਕਿਨਹੂੰ ਪ੍ਰਭ ਪਾਹਨ ਪਹਿਚਾਨਾ । ਨ੍ਹਾਤ ਕਿਤੇ ਜਲ ਕਰਤ ਬਿਧਾਨਾ ।
ਕੇਤੇ ਕਰਮ ਕਰਤ ਡਰ ਪਾਨਾ । ਧਰਮ ਰਾਜ ਕੋ ਧਰਮ ਪਛਾਨਾ ।
ਜੇ ਪ੍ਰਭ ਸਾਖ ਨਮਿਤ ਠਹਿਰਾਯੇ । ਤੇ ਹਯਾਂ ਆਯ ਪ੍ਰਭੂ ਕਹਿਵਾਯੇ ।
ਤਾਂ ਕੀ ਬਾਤ ਬਿਸਰ ਜਾਤੀ ਭੀ । ਅਪਨੀ ਅਪਨੀ ਪਰਤ ਸੋਭ ਭੀ ।
ਜਬ ਪ੍ਰਭਕੋਨਤਿਨੈ ਪਹਿਚਾਨਾ । ਤਹਬਰਿ ਇਨਮ ਨੁਛਨ ਠਹਿਰਾਨਾ ।
ਤੇ ਭੀ ਬੱਸ ਮਮਤਾ ਹ੍ਵੈ ਗਯੇ । ਪ੍ਰਮੇਸ਼ਰ ਪਾਹਨ ਠਹਿਰਯੇ ।

ਇਸ ਦਾ ਭਾਵ

ਸਣੇ ਸਾਖੀਆਂ ਦੇ ਬ੍ਰਹਮਾ ਵਿਸ਼ਨ ਸ਼ਿਵਜੀ ਜਦੋਂ ਆਪਣੀ ਪੂਜਾ ਕ੍ਰਵਾਨ ਲੱਗੇ

[illegible]

ਤਦ ਇਨ੍ਹਾਂ ਮਾਨੁਖਾਂ ਨੂੰ ਹੋਸ਼ ਆਈ ਇਹ ਭੀ ਆਪ ਨੂੰ ਪੂਜ ਠਹਿਰਾਣ ਲੱਗੇ
ਜਿਹੜੇ ਹੋਇ ਸਿਆਣੇ ਬਨ ਕੁਝ ਨ ਕੁਝ ਜ਼ਾਲਮ ਕਰ ਫਰੇਬ ਫ਼ਲਾਣ ਲੱਗੇ
ਬਾਕੀ ਵਿੱਦਯਾ ਹੀਨ ਅੱਵਾਨ ਬਹੁਤੇ ਓਧਰ ਲੱਗ ਗਏ ਜਿੱਧਰ ਲਾਨ ਲੱਗੇ
ਬਹੁਤੇ ਸੂਰਜ ਨੂੰ ਰੱਬ ਮੰਨ ਬੈਠੇ ਕਈ ਚੰਦ ਨੂੰ ਸੀਸ ਝੁਕਾਨ ਲੱਗੇ
ਅੱਗਾਂ ਪਾਣੀਆਂ ਪੱਥਰਾਂ ਪਸ਼ੂਆਂ ਨੂੰ, ਭੂਲ ਆਪਣੇ ਇਸ਼ਟ ਬਣਾਨ ਲੱਗੇ
ਜਿਹੜਾ ਆਪ ਤੋਂ ਵੇਖਿਆ ਜ਼ੋਰ ਵਾਲਾ ਪੂਜਾ ਓਸਦੀ ਕਰਨ ਕਰਵਾਨ ਲੱਗੇ
ਦੇਵੀ ਦੇਵ ਬਣਾ ਕੇ ਪੱਥਰਾਂ ਦੇ ਕੱਲ੍ਯਾਨ ਓਹਨਾਂ ਪਾਸੋਂ ਚਾਹਨ ਲੱਗੇ
ਸਿਰਜਨਹਾਰ ਕਰਤਾਰ ਨ ਕਿਸੇ ਜਾਤਾ ਓਹਦੇ ਕੀਤੀਆਂ ਤਾਈਂ ਮਨਾਨ ਲੱਗੇ
ਬਾਹਮਣ ਹਰ ਹੀਲੇ ਕਰਤਾਰ ਸਿੰਘਾ ਦੁਨੀਆਂ ਦਾਰਾਂ ਤਾਈਂ ਲੁਟਖਾਨ ਲੱਗੇ

ਤਥਾ

ਤਬ ਹਰਿ ਸਿੱਧ ਸਾਧੁ ਠਹਿਰਾਯੇ। ਤਿਨ ਭੀ ਪਰਮ ਪੁਰਖ ਨਹਿੰ ਪਾਯੇ।
ਜੋ ਕੋਈ ਹੋਤ ਭਯੋ ਸਯਾਨਾ। ਤਿਨ ਤਿਨ ਅਪਨੋ ਪੰਥ ਚਲਾਨਾ।
ਪਰਮ ਪੁਰਖ ਕਿਨਹੂੰ ਨਹਿੰ ਪਾਯੋ। ਬੈਰ ਬਾਦ ਹੰਕਾਰ ਬਢਾਯੋ।
ਪੇਡ ਪਾਤ ਆਪਨ ਤੇ ਜਲੈ। ਪ੍ਰਭ ਕੇ ਪੰਥ ਨ ਕੋਊ ਚਲੈ।

ਭਾਵ

ਸਿੱਧ ਸਾਧਿਕ ਤੇ ਰਿਖੀ ਮੁਨੀ ਯੋਗੀ ਕਰਤਾਪੁਰਖ ਜੀ ਨੇ ਉਪਜਾਇ ਬਹੁਤੇ
ਪਰਮ ਪੁਰਖ ਨੂੰ ਓਹਨਾਂ ਨੇ ਪਾਇਆ ਨ ਵੱਸ ਮਮਤਾ ਹੋ ਗਰਬਾਇ ਬਹੁਤੇ
ਜਿਹੜੇ ਹੋਇ ਸਿਆਣੇ ਕੁਝ ਜੱਗ ਅੰਦਰ ਓਹਨਾਂ ਆਪਣੇ ਪੰਥ ਚਲਾਇ ਬਹੁਤੇ
ਪਰਮ ਪੁਰਖ ਦਾ ਛੱਡਯਾ ਰਾਹ ਸਭਨਾਂ ਵੈਰ ਵਾਦ ਵਿਰੋਧ ਵਧਾਇ ਬਹੁਤੇ
ਓਹ ਆਪਣੇ ਆਪ ਦੇ ਵਿਚ ਸੜ ਗਏ ਹੰਕਾਰ ਨੇ ਪੈਰ ਫੈਲਾਇ ਬਹੁਤੇ
ਰਾਹ ਰੱਬ ਦਾ ਛੱਡ ਕਰਤਾਰ ਸਿੰਘਾ ਆਪੋ ਆਪਣੇ ਰਾਹ ਬਣਾਇ ਬਹੁਤੇ

ਯਥਾ

ਤਬ ਹਰ ਬਹੁਰ ਦੱਤ ਉਪਜਾਯੋ। ਤਿਨ ਭੀ ਆਪਣਾ ਪੰਥ ਚਲਾਯੋ।
ਕਰ ਮੇਂ ਨਖ, ਸਿਹ ਜਟਾ ਸਵਾਰੀ। ਪ੍ਰਭ ਕੀ ਕ੍ਰਿਯਾ ਨ ਕਛੂ ਬਿਚਾਰੀ।
ਪੁਨ ਹਰ ਗੋਰਖ ਕੋ ਉਪਰਾਜਾ। ਸਿੱਖ ਕਰੇ ਤਿਨ ਹੂੰ ਬਡ ਰਾਜਾ।
ਸ੍ਰਵਨ ਫਾਰ ਮੁਦ੍ਰਾ ਦ੍ਵੈ ਡਾਰੀ। ਹਰਿ ਕੀ ਪ੍ਰੀਤ ਰੀਤ ਨ ਬਿਚਾਰੀ।

ਭਾਵ

ਸਿਮ੍ਰਤ ਸ਼ਾਸਤ੍ਰਾਂ ਬੇਦਾਂ ਪੁਰਾਨਾਂ ਰਲਕੇ ਰਾਹੋਂ ਲੋਕਾਂ ਦੇ ਤਾਈਂ ਖੁੰਝਾਇਆ ਜੀ

ਭਾਰੀ ਪਿਆ ਝੁੰਬੇਲਾ ਆ ਮਜ਼ਬਾਂ ਦਾ ਪਰਮ ਪੁਰਖ ਨੂੰ ਕਿਸੇ ਨ ਪਾਇਆ ਜੀ
ਵਧ ਗਿਆ ਬਖੇੜਾ ਤੇ ਪਿਆ ਝੇੜਾ ਜ਼ੋਰ ਭੇਖਾਂ ਪਾਖੰਡਾਂ ਦਾ ਛਾਇਆ ਜੀ
ਕੋਈ ਕੋਈ ਕਿਤੇ ਵਿਰਲਾ ਜੰਤ ਹੈਸੀ ਜਿਸ ਹਰਿ ਚਰਨੀ ਚਿੱਤ ਲਾਇਆ ਜੀ
ਓਹਨਾਂ ਛੱਡਿਆ ਸਿਮ੍ਰਤੀਆਂ ਸੁਰਤੀਆਂ ਨੂੰ ਬੇਦਾਂ ਭੇਦਾਂ ਦੇ ਤਾਈਂ ਤਜਾਇਆ ਜੀ
ਫੇਰ ਪੈਦਾ ਕਰਤਾਰ ਨੇ ਦੱਤ ਕੀਤਾ ਰਾਹ ਓਸ ਭੀ ਵੱਖ ਚਲਾਇਆ ਜੀ
ਨੌਂਹ ਬਹੁਤ ਵਧਾਇ ਕੇ ਜਟਾਂ ਸਿਰ ਤੇ ਰੂਪ ਮਸਤ ਅਲਮਸਤ ਦਿਖਾਇਆ ਜੀ
ਕੰਮ ਏਸ ਭੀ ਕੁਝ ਸਵਾਰਿਆ ਨ ਫੇਰ ਗੋਰਖ ਨੂੰ ਉਪਜਾਇਆ ਜੀ
ਓਸ ਫੜਿਆ ਰਾਹ ਤਿਆਗ ਵਾਲਾ ਚੇਲੇ ਰਾਜਿਆਂ ਤਾਈ ਬਨਾਇਆ ਜੀ
ਕੰਨ ਪਾੜ ਕੇ ਮੁੰਦਰਾਂ ਘੱਤੀਆਂ ਚਾ ਠੂਠਾ ਹੱਥ ਦੇ ਵਿਚ ਫੜਾਇਆ ਜੀ
ਦੇਸ ਮੋਕਲਾ ਹੈ ਮੰਗ ਖਾਉ ਸਾਰੇ ਦਰ ਦਰ ਖੱਜਲ ਕਰਵਾਇਆ ਜੀ
ਜੋਗੀ ਰਿੱਧਾਂ ਸਿੱਧਾਂ ਮਗਰ ਫਿਰਨ ਦੌੜੇ ਸਮਾਂ ਮੁਫ਼ਤ ਦੇ ਵਿੱਚ ਗੁਵਾਇਆ ਜੀ
ਦੇਸ ਕੌਮ ਦਾ ਕੁਝ ਸਵਾਰਿਆ ਨ ਉਲਟਾ ਸਗੋਂ ਨੁਕਸਾਨ ਪੁਚਾਇਆ ਜੀ
ਭਾਰਤ ਵਰਸ਼ ਦੇ ਤਾਈਂ ਕਰਤਾਰ ਸਿੰਘਾ ਅਧੋਗਤੀ ਦੇ ਵਿਚ ਸੁਟਾਇਆ ਜੀ

ਤਥਾ

ਜੋ ਪ੍ਰਭ ਪਰਮ ਪੁਰਖ ਉਪਜਾਯੋ। ਤਿਨ ਤਿਨ ਅਪਨੋ ਰਾਹ ਚਲਾਯੋ ॥
ਮਹਾਂਦੀਨ ਤਬ ਪ੍ਰਭ ਉਪਰਾਜਾ। ਅਰਬ ਦੇਸ ਕੋ ਕੀਨੋ ਰਾਜਾ ॥
ਸਭ ਤੇ ਆਪਨਾ ਨਾਮ ਜਪਾਯੋ। ਸਤਿਨਾਮ ਕਾਹੂ ਨ ਦ੍ਰਿੜਾਯੋ ॥

ਭਾਵ

ਬੜੇ ਬੜੇ ਜਿੰਨੇ ਕਰਤਾਰ ਕੀਤੇ ਰਿਖੀ ਮੁਨੀ ਅਵਤਾਰ ਕਹਾਇ ਗਏ
ਪਰਮ ਪੁਰਖ ਦਾਤਾਰ ਵਿਸਾਰ ਕਰਕੇ ਆਪੋ ਆਪਣੇ ਰਾਹ ਚਲਾਇ ਗਏ
ਪਿੱਛੋਂ ਸਾਰਿਆਂ ਤੋਂ ਅਰਬ ਦੇਸ ਅੰਦਰ ਮੁਹੰਮਦ ਸਾਹਿਬ ਉਤਰਾਇ ਗਏ
ਓਹਨਾਂ ਹੱਦ ਤਾਈਂ ਹੱਥ ਲਾ ਦਿੱਤਾ ਸੁਨਤ ਕਰਕੇ ਲਿੰਗ ਕਟਾਇ ਗਏ
ਨਾਲ ਰੱਬ ਦੇ ਆਪਨੇ ਨਾਮ ਤਾਈਂ ਹੈਣ ਕਲਮੇ ਵਿਚ ਪੜ੍ਹਵਾਇ ਗਏ
ਸਤਿਨਾਮ ਦੇ ਥਾਂ ਕਰਤਾਰ ਸਿੰਘਾ 'ਮੁਹੰਮਦ ਰਸੂਲ ਅੱਲਾ' ਜਪਵਾਇ ਗਏ

ਵਾਕ ਕਵੀ

ਇਹਨਾਂ ਸਾਰੀਆਂ ਗੱਲਾਂ ਤੋਂ ਪਤਾ ਲੱਗੇ, ਬਹੁਤੇ ਆਗੂਆਂ ਨੇ ਨੁਕਸਾਨ ਕੀਤਾ
ਰਹਿੰਦੀ ਬਾਲ ਦਿੱਤੀ ਮਿੱਟੀ ਬਾਹਮਨਾਂ ਨੇ ਨ ਭਲਾਈ ਦਾ ਜ਼ਰਾ ਧਿਆਨ ਕੀਤਾ

ਵਿੱਚ ਦੇਸ਼ ਦੇ ਮੱਤ ਵਧਾਇ ਏਨੇ ਪਾੜ ਝੀੜ ਕੇ ਮੁਲਕ ਵੈਰਾਨ ਕੀਤਾ
ਖੈਹ ਖੈਹ ਕੇ ਸੜ ਗਏ ਵਾਂਗ ਬਾਂਸਾ ਭਾਰਤ ਵਰਸ਼ ਨੂੰ ਬੇ ਤਰਾਨ ਕੀਤਾ
ਨ ਰਿਹਾ ਪਯਾਰ ਇਤਫ਼ਾਕ ਕਿਧਰੇ ਇਨਸਾਨ ਦਾ ਵੈਰੀ ਇਨਸਾਨ ਕੀਤਾ
ਅੰਨ੍ਹੇ ਆਗੂਆਂ ਨੇ ਕਰਤਾਰ ਸਿੰਘਾ ਬਰਬਾਦ ਸਾਰਾ ਹਿੰਦੁਸਤਾਨ ਕੀਤਾ

ਬ੍ਰਾਹਮਣੀ ਮੱਤ ਦੀ ਗੜਬੜ

ਜ਼ੋਰ ਬ੍ਰਾਹਮਣੀ ਮੱਤ ਦਾ ਹੋਣ ਕਰਕੇ ਨੀਵੇਂ ਲੋਕਾਂ ਨੂੰ ਬਹੁਤ ਸਤਾਯਾ ਜਾਂਦਾ
ਸ੍ਵੈ ਉਨਤੀ ਤੇ ਧਰਮ ਉਨਤੀ ਤੋਂ ਓਹਨਾਂ ਲੋਕਾਂ ਨੂੰ ਵਾਂਝ ਬੈਠਾਯਾ ਜਾਂਦਾ
ਜ਼ੁਲਮ ਜ਼ੋਰ ਹੁੰਦੇ ਉਚੇ ਲੋਕਾਂ ਵਲੋਂ ਨੀਚ ਕਹਿ ਪਰੇ ਹਟਾਯਾ ਜਾਂਦਾ
ਹੱਕ ਕੋਈ ਨ ਓਹਨਾਂ ਦਾ ਰੱਖਯਾ ਸੀ ਜੁਤੀ ਪੈਰ ਦੀ ਆਖ ਸੁਣਾਯਾ ਜਾਂਦਾ
ਵੈਸ਼* ਕਰਨ ਕਾਰਾਂ ਸੂਦਰ ਕਰਨ ਸੇਵਾ ਇਹੋ ਓਹਨਾਂ ਦਾ ਧਰਮ ਬਤਾਯਾ ਜਾਂਦਾ
ਸੂਦਰ ਸੁਣੇ ਜੇ ਵੇਦ ਵਾਕ ਤਾਈਂ ਸਿੱਕਾ ਢਾਲ ਕੰਨਾਂ ਵਿੱਚ ਪਾਯਾ ਜਾਂਦਾ
ਜਪੁ, ਤਪ ਨ ਤੀਰਥ ਹੋਮ ਪੂਜਾ ਦੋਵੇਂ ਆਸ਼੍ਰਮ ਕਰਨ, ਜਤਾਯਾ ਜਾਂਦਾ
ਏਸ ਤਰ੍ਹਾਂ ਹਰ ਥਾਂ ਕਰਤਾਰ ਸਿੰਘਾ ਅਪਮਾਨ ਓਹਨਾਂ ਦਾ ਕਰਾਯਾ ਜਾਂਦਾ

ਬੁੱਧ ਮੱਤ

ਬੁੱਧ ਉਠਦਿਆਂ ਹੀ ਪਹਿਲਾਂ ਹੱਥ ਕੀਤਾ ਜ਼ਾਤ ਪਾਤ ਦੇ ਤਾਈਂ ਉਡਾਇ ਦਿੱਤਾ
ਖੁਲ੍ਹਾ ਦਾਇਰਾ ਧਰਮ ਦਾ ਕਰ ਦਿੱਤਾ ਛੂਤ ਛਾਤ ਦਾ ਭੂਤ ਨਸਾਇ ਦਿੱਤਾ
ਰਖੀ ਊਚਤਾ ਨੀਚਤਾ ਕਰਮ ਉਪਰ †ਜਨਮ ਜੋਨ ਦਾ ਝੇੜਾ ਮੁਕਾਇ ਦਿੱਤਾ
ਨੀਵੇਂ ਲੋਕ ਓਹਦੇ ਵਿਚ ਰਲਨ ਲੱਗੇ ਉਚਤਾਈ ਨੂੰ ਧੱਕ ਬਹਾਇ ਦਿੱਤਾ
ਇਹ ਮੱਤ ਛੇਤੀ ਸਾਰੇ ਫੈਲ ਗਿਆ ਵਿਚ ਦਿਨਾਂ ਦੇ ਜ਼ੋਰ ਵਧਾਇ ਦਿੱਤਾ
ਧੱਕ ਬ੍ਰਾਹਮਣੀ ਮੱਤ ਨੂੰ ਦੇਸ਼ ਵਿਚੋਂ ਕਿਤੇ ਵੱਲ ਪਹਾੜਾਂ ਬੈਠਾਇ ਦਿੱਤਾ
ਬੁਧ ਮਜ਼੍ਹਬ ਅੰਦਰ ਰਾਜੇ ਬਹੁਤ ਆ ਗਏ ਵੈਦਕ ਮੱਤ ਵੀ ਪੈਰੋਂ ਹਿਲਾਇ ਦਿੱਤਾ
ਚੰਦ੍ਰ ਬੰਸੀਆਂ ਤੇ ਸੂਰਜ ਬੰਸੀਆਂ ਦਾ ਰਾਜ ਸਾਜ਼ ਦਾ ਜ਼ੋਰ ਤੁੜਾਇ ਦਿੱਤਾ
ਲਾਯਾ ਜ਼ੋਰ ਬ੍ਰਹਿਮਨੀ ਮੱਤ ਬਹੁਤਾ ਪਰ ਬੋਧੀਆਂ ਝੰਡਾ ਗਿਰਾਇ ਦਿੱਤਾ
ਮੱਤ ਫੈਲਯਾ ਬਹੁਤ ਕਰਤਾਰ ਸਿੰਘਾ ਹਿੰਦੂ ਧਰਮ ਕਮਜ਼ੋਰ ਕਰਾਇ ਦਿੱਤਾ

ਵਾਕ ਕਵੀ

ਰਾਜੇ ਛੱਤਰੀ ਆਪਸ ਵਿਚ ਲੜ ਕੇ ਹੈਸਨ ਆਪਣਾ ਜ਼ੋਰ ਗੁਵਾ ਚੁਕੇ

*ਵੈਸ਼ ਤੇ ਸੂਦਰ।
†ਜਨਮ ਤੋਂ ਉਚਾ ਕੋਈ ਨਹੀਂ, ਜੋ ਉਚੇ ਕਰਮ ਕਰੇ ਸੋ ਉਚਾ ਹੈ।
'ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥'! [ਪ੍ਰਭਾਤੀ ਮ: ੧]

ਕੁਝ ਬੋਧੀਆਂ ਦੇ ਪਾਸੋਂ ਖਾ ਹਾਰਾਂ ਸੂਰਮਤਾਈ ਦੇ ਜੌਹਰ ਮਿਟਾ ਚੁਕੇ
ਬਾਕੀ ਪੈ ਕੇ ਵਿਸ਼ੇ ਵਿਕਾਰਾਂ ਅੰਦਰ ਰਾਜ ਧਾਨੀਆ ਸਭ ਖੁਹਾ ਚੁਕੇ
ਬੋਧੀ ਫੈਲ ਗਏ ਬਹੁਤ ਕਰਤਾਰ ਸਿੰਘਾ ਅਤੇ ਛੱਤ੍ਰੀ ਬਾਹਵਾਂ ਭਨਾ ਚੁਕੇ

ਤਥਾ

ਬੁਧ ਮਜ਼ਬ ਗਿਆ ਫੈਲ ਬੜੀ ਛੇਤੀ ਪੱਛਮ ਪੂਰਬੋਂ ਲੈ ਹਿੰਦੁਸਤਾਨ ਅੰਦਰ
ਲੰਕਾ, ਸੰਗਲਾਦੀਪ ਆਸਾਮ ਬ੍ਰਹਮਾ ਪਹੁੰਚਾ ਤਿੱਬਤ ਅਤੇ ਭੁਟਾਨ ਅੰਦਰ
ਵਸਤ ਏਸ਼ਯਾ ਦੇ ਵਿਚ ਫੈਲ ਗਿਆ ਜ਼ੋਰ ਫੜਿਆ ਚੀਨ ਜਾਪਾਨ ਅੰਦਰ
ਬੁਧ ਮਰੇ ਦੇ ਪਿਛੋਂ ਅਸ਼ੋਕ ਰਾਜੇ ਹੀਲਾ ਕੀਤਾ ਸੀ ਇਹਦੇ ਵਧਾਨ ਅੰਦਰ
ਪਿਛੋਂ ਹੌਲੀ ਹੌਲੀ ਕਮਜ਼ੋਰ ਹੋਇਆ ਆਗੂ ਫਸ ਗਏ ਵਿਸ਼ੇ ਕਮਾਨ ਅੰਦਰ
ਗਈ ਬੁਧ ਦੀ ਸਿੱਖਯਾ ਭੁਲ ਸਾਰੀ ਲਗੇ ਜ਼ੁਲਮ ਕਮਾਨ ਗੁਮਾਨ ਅੰਦਰ
ਸਾਰਾ ਕੰਮ ਪ੍ਰਚਾਰ ਦਾ ਬੰਦ ਹੋਇਆ ਰਾਜੇ ਪੈ ਗਏ ਐਸ਼ ਉਡਾਨ ਅੰਦਰ
ਬਾਜ਼ੀ ਮਾਤ ਪੈ ਗਈ ਕਰਤਾਰ ਸਿੰਘਾ ਪਏ ਸੱਤ ਕਾਣੇ ਹਰ ਥਾਨ ਅੰਦਰ

ਫੇਰ ਬ੍ਰਹਮਣੀ ਮੱਤ ਦਾ ਜ਼ੋਰ

ਜਦੋਂ ਬੋਧੀਆਂ ਦੀ ਕਲਾ ਹੋਈ ਢਿੱਲੀ ਹੱਲਾ ਫੇਰ ਬ੍ਰਹਿਮਣਾ ਮਾਰਿਆ ਜੀ
ਅਗੇ ਸ਼ੰਕਰਾਚਾਰਜ ਚੁਕ ਲਾਯਾ ਤੇ ਕੁਮਾਰਲ ਭੱਟ ਉਭਾਰਿਆ ਜੀ
ਨਵੇਂ ਢੰਗ ਦੀ ਇਨ੍ਹਾਂ ਤਾਲੀਮ ਦਿੱਤੀ ਹਿੰਦੂ ਧਰਮ ਕਰ ਨਵਾਂ ਖਲ੍ਹਾਰਿਆ ਜੀ
ਅਗਨੀ ਕੁਲ ਦੇ ਹੋਇ ਰਜਪੂਤ ਖ਼ੜੇ ਬੁਧ ਮੱਤ 'ਤੇ ਖੰਡਾ ਉਲਾਰਿਆ ਜੀ
ਆਪੋ ਵਿਚ ਹੋਇ ਜ਼ੰਗ ਜੱਦਾਲ ਬਹੁਤੇ ਬੁਧ ਮੱਤ ਵਾਲਾ ਪੱਲਾ ਹਾਰਿਆ ਜੀ
ਭਾਰੀ ਜੋਰ ਪਾ ਕੇ ਪਿਛੋਂ ਰਾਜਪੂਤਾਂ ਧੱਕ ਹਿੰਦ ਤੋਂ ਬਾਹਰ ਨਿਕਾਰਿਆ ਜੀ
ਫੇਰ ਬਾਹਮਨੀ ਮੱਤ ਦਾ ਜ਼ੋਰ ਹੋਇਆ ਜ਼ਾਤ ਪਾਤ ਸੂਰਜ ਚਮਕਾਰਿਆ ਜ਼ੀ
ਊਚ ਨੀਚਤਾ ਵਧੀ ਕਰਤਾਰ ਸਿੰਘਾ ਖਿਚਾ ਖਿਚੀ ਨ ਕੁਝ ਸਵਾਰਿਆ ਜੀ

ਦੇਸ਼ ਵਿਚ ਕਮਜ਼ੋਰੀ

ਪਹਿਲਾਂ ਮਹਾਂ ਭਾਰਤ ਦੇਸ਼ ਮਾਰ ਦਿੱਤਾ ਨਸ਼ਟ ਬੜੇ ਬੜੇ ਖ਼ਾਨਦਾਨ ਹੋ ਗਏ
ਪਿਛੋਂ ਪੈਕੇ ਮਜ਼ਬੀ ਝੇੜਿਆਂ ਵਿਚ ਹਿੰਦੂ ਥਾਂ ਥਾਂ ਉਤੇ ਵੈਰਾਨ ਹੋ ਗਏ
ਖ਼ਾਨਦਾਨ ਆਪੋ ਵਿਚ ਲੜਨ ਲੱਗੇ ਘਰ ਸੈਂਕੜੇ ਬੇ ਨਿਸ਼ਾਨ ਹੋ ਗਏ
ਖਹਿ ਖਹਿ ਕੇ ਤਾਕਤਾਂ ਟੁਟ ਗਈਆਂ ਰਾਜੇ ਮਹਾਰਾਜੇ ਬੇ ਤਰਾਨ ਹੋ ਗਏ
ਮਤ ਭੇਦ ਆਪੋ ਵਿਚ ਬਹੁਤ ਵਧਿਆ ਇਕ ਦੂਸਰੇ ਦੇ ਵੈਰੀ ਆਨ ਹੋ ਗਏ
ਹੁੰਦੇ ਰੋਜ਼ ਘਮਸਾਨ ਕਰਤਾਰ ਸਿੰਘਾ ਲੜ ਲੜ ਕੇ ਖ਼ਤਮ ਜੁਵਾਨ ਹੋ ਗਏ

ਮੁਸਲਮਾਨੀ ਤਾਕਤ

ਪਛਮ ਉਤਰ ਦੇਸ਼ ਦੇ ਵਿਚ ਓਧਰ ਮੁਸਲਮਾਨਾਂ ਨੇ ਜ਼ੋਰ ਵਧਾਯਾ ਬਹੁਤਾ
ਅਰਬ ਦੇਸ਼ ਤੋਂ ਉਠ ਕੇ ਉਨ੍ਹਾਂ ਲੋਕਾਂ ਜ਼ੋਰੀ ਦੀਨ ਇਸਲਾਮ ਫੈਲਾਯਾ ਬਹੁਤਾ
ਓਹਨਾਂ ਮੱਲ ਕੇ ਰੂਮ ਈਰਾਨ ਤਾਈਂ ਜ਼ੋਰ ਬਲਖ਼ ਬੁਖ਼ਾਰੇ ਆ ਪਾਯਾ ਬਹੁਤਾ
ਆ ਵੱਲ ਕੰਧਾਰ ਤੇ ਗ਼ਜ਼ਨੀ ਦੇ ਜ਼ੋਰ ਤੇਗ਼ ਦੇ ਦੇਸ਼ ਦਬਾਯਾ ਬਹੁਤਾ
ਹਿੰਦ ਦੇਸ਼ ਤੇ ਉਨ੍ਹਾਂ ਦੀ ਤਾੜ ਲੱਗੀ ਦੇਸ ਵੱਸਦਾ ਇਹ ਨਜ਼ਰ ਆਯਾ ਬਹੁਤਾ
ਭਾਰਤ ਵਰਸ਼ ਏਹ ਘਰ ਸੀ ਦੌਲਤਾਂ ਦਾ ਮੁਸਲਮਾਨਾਂ ਦਾ ਜੀ ਲਲਚਾਯਾ ਬਹੁਤਾ
ਕਿੱਥੇ ਅਰਬ ਤੇ ਰੂਮ ਉਹ ਦੇਸ ਭੁਖਾ, ਭੁਖ ਨੰਗ ਦਾ ਜਿਸ ਥਾਂ ਸਾਯਾ ਬਹੁਤਾ
ਕਿੱਥੇ ਹਿੰਦੁਸਤਾਨ ਦਾ ਮੁਲਕ ਸੋਹਣਾ ਸੋਨੇ ਚਾਂਦੀ ਦੇ ਨਾਲ ਸਜਾਯਾ ਬਹੁਤਾ
ਅੰਤ ਕੋਈ ਨ ਸੀ ਏਥੇ ਦੌਲਤਾਂ ਦਾ ਚਿੜੀ ਸੋਨੇ ਦੀ ਨਾਮ ਕਹਾਯਾ ਬਹੁਤਾ
ਓਹਨਾਂ ਲੋਕਾਂ ਤਈਂ ਆਣ ਹੌਲ਼ੀ ਹੌਲ਼ੀ ਲੋਭ ਲਾਲਚ ਨੇ ਉਕਸਾਯਾ ਬਹੁਤਾ
ਭੇਦ ਖੁਲ੍ਹ ਗਿਆ ਕਮਜ਼ੋਰੀਆਂ ਦਾ ਸਮੇਂ ਆਣ ਕੇ ਰੰਗ ਵਟਾਯਾ ਬਹੁਤਾ
ਹਲੇ ਕਰਨ ਲੱਗ ਪਏ ਕਰਤਾਰ ਸਿੰਘਾ ਹਿੰਦ ਤਾਈਂ ਨੁਕਸਾਨ ਪੁਚਾਯਾ ਬਹੁਤਾ

ਮੁਸਲਮਾਨਾਂ ਦਾ ਹਿੰਦੁਸਤਾਨ ਵਿਚ ਆਉਣਾ

ਹਿੰਦ ਵਿਚ ਕਮਜ਼ੋਰੀਆਂ ਬਹੁਤ ਹੋਈਆਂ ਦੂਜੇ ਦੇਸ਼ਾਂ ਵਾਲੇ ਗਏ ਜਾਨ ਭਾਈ
ਭਾਰਤ ਵਰਸ਼ ਇਸ ਸੋਨੇ ਦੀ ਚਿੜੀ ਦੇ ਜੀ ਖੰਭ ਖੋਹਣ ਉਠੇ ਮੁਸਲਮਾਨ ਭਾਈ
ਪਹਿਲਾਂ ਸਿੰਧ ਵਲੋਂ ਆਇ* ਅਰਬ ਵਾਲੇ ਸੰਨ ਛੇ ਸੌ ਛੱਤੀ ਪਛਾਨ ਭਾਈ
ਫੇਰ ਖ਼ੈਬਰੋਂ ਲੰਘ ਕੇ ਆਵੰਦੇ ਰਹੇ ਵਖੋ ਵੱਖ ਕੱਈ ਖ਼ਾਨਦਾਨ ਭਾਈ
ਸਿਕੰਦਰ ਅਤੇ ਮਹਿਮੂਦ ਜੈਸੇ ਹੂੰਝਾ ਫੇਰ, ਕਰ ਗਏ ਵੈਰਾਨ ਭਾਈ
ਕੱਈ ਲੁਟਾਂ ਦੇ ਹੀ ਭੁਖੇ ਆਵੰਦੇ ਰਹੇ ਲੁਟ ਪੁਟ ਪਿਛਾਂ ਪਰਤ ਜਾਨ ਭਾਈ
ਕੱਈ ਪੀਹੜੀਆਂ ਤੱਕ ਰਹੇ ਰਾਜ ਕਰਦੇ ਫ਼ਤ੍ਹੇ ਕਰ ਸਾਰਾ ਹਿੰਦੁਸਤਾਨ ਭਾਈ
ਕਈ ਜ਼ਾਲਮ ਅਤੇ ਕਈ ਨੇਕ ਹੋਏ ਕਰਾਂ ਸਭ ਦਾ ਕਿਵੇਂ ਬਿਆਨ ਭਾਈ
ਰਹੇ ਹਿੰਦ ਵਾਸੀ ਰਾਜੇ ਖ਼ੂਬ ਅੜਦੇ ਹੁੰਦੇ ਥਾਂ ਥਾਂ ਰਹੇ ਘਮਸਾਨ ਭਾਈ
ਨੌ ਦਸ ਸੌ ਸਾਲ ਕਰਤਾਰ ਸਿੰਘਾ ਰਹੀ ਇਹੋ ਹੀ ਚਾਲ ਮਿਆਨ ਭਾਈ

ਵਾਕ ਕਵੀ

ਸਾਰੇ ਹਿੰਦੂ ਰਾਜੇ ਕਮਜ਼ੋਰ ਹੈਸਨ ਹਿੰਦ, ਦੁਸ਼ਮਨਾਂ ਤੋਂ ਨ ਬਚਾ ਸੱਕੇ
ਫੁਟ ਈਰਖਾ ਦੇ ਮਾਰੇ ਹੋਇ ਭੈੜੇ ਕੱਠੇ ਹੋ ਨ ਜ਼ੋਰ ਅਜ਼ਮਾ ਸੱਕੇ

* [illegible]

ਵੱਖ ਵੱਖ ਥਾਂ ਥਾਂ ਤੇ ਲੁਟੀਂਦੇ ਰਹੇ ਏਕਾ ਕਰ ਨ ਵੈਰੀ ਨੂੰ ਢਾਹ ਸੱਕੇ
ਇਕ ਲੁਟਦਾ ਤੇ ਦੂਜਾ ਹੱਸਦਾ ਸੀ ਇਕ ਤਾਕਤ ਨ ਸੀ ਬਣਾ ਸੱਕੇ
ਪਰ ਫੇਰ ਭੀ ਸਦੀਆਂ ਤਕ ਵੈਰੀ ਪੂਰੀ ਤਰ੍ਹਾਂ ਨ ਰਾਜ ਜਮਾ ਸੱਕੇ
ਇਕ ਸਿਰੇ ਤੋਂ ਲੈ ਦੂਜੇ ਸਿਰੇ ਤੋੜੀ ਨ ਸੀ ਸਾਰਿਆਂ ਤਈਂ ਦਬਾ ਸੱਕੇ
ਸਦਾ ਰਹੀ ਬਗ਼ਾਵਤ ਦੇਸ ਅੰਦਰ ਬਾਦਸ਼ਾਹ ਨ ਈਨ ਮਨਾ ਸੱਕੇ
ਵਾਂਗ ਰੂਮ, ਈਰਾਨ ਕਰਤਾਰ ਸਿੰਘਾ ਦੀਨ ਵਿਚ ਨ ਹਿੰਦ ਲਿਆ ਸੱਕੇ

ਤਥਾ

ਮੁਸਲਮਾਨਾਂ ਜਿਵੇਂ ਕਰ ਕਰ ਧਾਵੇ ਹਿੰਦ ਦੇਸ ਬਰਬਾਦ ਕਰਾਇਆ ਸੀ
ਨੌ ਸੌ ਬਰਸ ਤੋੜੀ ਰਹੇ ਲੁਟਦੇ ਹੀ ਧਕਾ ਜ਼ੁਲਮ ਜੋ ਜ਼ੋਰ ਕਮਾਇਆ ਸੀ
ਓਹ ਸਾਰਾ ਏਥੇ ਲਿਖਯਾ ਨਹੀਂ ਜਾਂਦਾ ਜਿਵੇਂ ਜ਼ੁਲਮ ਦਾ ਹੜ੍ਹ ਫਿਰਾਇਆ ਸੀ
ਹਿੰਦ ਵਾਸੀਆਂ ਨੇ ਭੁਲ ਆਪਨੀ ਦਾ ਅੰਤ ਬਦਲਾ ਜੋ ਕੁਝ ਪਾਇਆ ਸੀ
ਥੋੜ੍ਹੇ ਜਹੇ ਨਮੂਨੇ ਹਾਂ ਜ਼ਾਹਿਰ ਕਰਦਾ ਸਮਾ ਦੇਸ ਉਤੇ ਕਿਹਾ ਆਇਆ ਸੀ
ਮੁਸਲਮਾਨਾਂ ਨੇ ਕਿਵੇਂ ਕਰਤਾਰ ਸਿੰਘਾ ਭਾਰਤ ਵਰਸ਼ ਦਾ ਸ਼ਾਨ ਗੁਵਾਇਆ ਸੀ

(੧) *ਆਈਨਾ–ਤੇ ਤਵਾਰੀਖਨੁਮਾ ਸਫ਼ਾ ੧੦

ਮਹਿਮੂਦ ਆਯਾ ਹਿੰਦੁਸਤਾਨ ਅੰਦਰ ਬੜੇ ਹਰ ਥਾਂ ਜ਼ੋਰ ਦਿਖਾਇ ਉਨੇ
† ਜੈ ਪਾਲ ਤਾਈਂ ਮੁਸਲਮਾਨ ਕਰਕੇ ਧਰਮੋਂ ਸੈਂਕੜੇ ਹਿੰਦੂ ਗਰਾਇ ਉਸਨੇ
ਜ਼ਰ ਲੁਟਨੀ ਤੇ ਹਿੰਦੂ ਦੀਨ ਅੰਦਰ ਦਾਖ਼ਲ ਕਰਨੇ, ਮੁਖ ਰਖਾਇ ਉਸਨੇ
ਫੇਰ ਫਿਰਕੇ ਗੰਗਾ ਦੇ ਕੰਢੇ ਕੰਢੇ ਮੰਦਰ ਦਸ ਹਜ਼ਾਰ ਤੁੜਵਾਇ ਉਸਨੇ
ਖੁਲ੍ਹ ਦੇਇ ਸਿਪਾਹੀਆਂ ਨੂੰ ਖੁਸ਼ੀ ਹੋਕੇ ਇਰਦ ਗਿਰਦ ਦੇ ਪਿੰਡ ਲੁਟਵਾਇ ਉਸਨੇ
ਜਿਹੜੇ ਦੌੜ ਗਏ ਬਚੇ ਕਰਤਾਰ ਸਿੰਘਾ ਬਾਕੀ ਮਾਰੇ ਯਾਂ ਕੈਦੀ ਬਨਾਇ ਉਸਨੇ

*ਤਾਰੀਖ ਗੁਰੂ ਖ਼ਾਲਸਾ ਤਾਰੀਖ ਦੋ, ਗਾ: ਤੇ ਕੁ: ਆ: ਮ: ਦੇ ਆਧਾਰ ਤੇ।

ਮਥਰਾ ਵਿਚ ਮਹਿਮੂਦ ਜਾਂ ਆਇ ਵੜਿਆ ਬੜਾ ਭਾਰਾ ਤੂਫ਼ਾਨ ਮਚਾਇਉ ਸੂ
ਵੀਹ ਦਿਨ ਤੋੜੀ ਫੌਜ ਆਪਨੀ ਤੋਂ ਖੂਬ ਸ਼ਹਿਰ ਤਾਈਂ ਲੁਟਵਾਇਉ ਸੂ
ਤੋੜ ਮੂਰਤਾਂ ਮੰਦਰ ਗਿਰਾਇ ਬਹੁਤੇ ਸਾਰਾ ਸ਼ਾਨ ਤੇ ਮਾਨ ਗੁਵਾਇਉ ਸੂ

† ਜੈ ਪਾਲ ਲਾਹੌਰ ਦਾ ਰਾਜਾ ਸੀ ਮਹਮੂਦ ਓਸ ਨੂੰ ਫੜ ਕੇ ਗ਼ਜ਼ਨੀ ਲੈ ਗਿਆਂ ਸੀ ਤੇ ਓਸਨੂੰ ਮੁਸਲਮਾਨ ਕਰ ਕੇ ਛਡ ਦਿਤਾ ਸੀ ਜਦ ਮਹਮੂਦ ਬੁਖਾਰੇ ਨੂੰ ਗਿਆ ਤੇ ਜੈ ਪਾਲ ਨੇ ਏਸ ਬੇਇਜ਼ਤੀ ਦੇ ਜੀਵਨ ਨਾਲੋਂ ਮਰਨਾ ਪਸੰਦ ਕੀਤਾ ਚਿਤਾ ਬਾਲ ਕੇ ਸੜ ਮੋਇਆ ਓਸ ਦੇ ਪਿਛੋਂ ਜੈਪਾਲ ਦਾ ਬੇਟਾ ਅਨੰਦ ਪਾਲ ਲਾਹੌਰ ਦੇ ਤਖਤ ਤੇ ਬੈਠਾ ਇਹ ਸਮਾਂ ੧੦੦੧ ਈ: ਦਾ ਸੀ।

(੨) ਆਈਨਾ-ਏ-ਤਾਰੀਖ਼ਨੁਮਾ ਸਫ਼ਾ ੧੧ ਅਤੇ ਮੁਫਤਾਹਉਲ ਤਾਰੀਖ ਸਫ਼ਾ ੧੦ [ਹਿੱਸਾ ੧]

ਪੰਜ ਮੂਰਤਾਂ ਨਿਰੀਆਂ ਸੋਨੇ ਦੀਆਂ ਵੀਹ ਮਣ ਦਾ ਵਜ਼ਨ ਲਖਾਇਉ ਸੂ
ਜੋ ਤੋੜੀਆਂ ਮੂਰਤਾਂ ਚਾਂਦੀ ਦੀਆਂ ਸੌ ਊਠ ਪੂਰਾ ਲਦਵਾਇਉ ਸੂ
ਮਹਾਂ ਬਣ ਅੰਦਰ ਗਾ ਕਤਲਾਮ ਕੀਤੀ ਪੂਰੀ ਤਰ੍ਹਾਂ ਬਰਬਾਦ ਕਰਵਾਇਉ ਸੂ
ਰਾਜਾ ਬਾਲ ਬਚੇ ਸਣੇ ਮਰ ਗਿਆ ਜੀਉਂਦਾ ਸੂਰਮਾ ਹੱਥ ਨ ਆਇਉ ਸੂ
ਸਾਢੇ ਪੰਜ ਹਜ਼ਾਰ ਕਰਤਾਰ ਸਿੰਘਾ ਕੈਦੀ ਗ਼ਜ਼ਨੀ ਵੱਲ ਚਲਾਇਉ ਸੂ

(੩) ਵਾਕ ਕਵੀ

*ਸੋਮਨਾਥ ਦੇ ਮੰਦਰ ਨਾਲ ਜਿਹੜੀ ਕੀਤੀ ਏਸ ਸੋ ਜਾਣੇ ਜਹਾਨ ਸਾਰਾ
ਓਹਦੀ ਰੱਖਯਾ ਵਾਸਤੇ ਹਿੰਦੂਆਂ ਦਾ ਹੋਇਆ ਬਹੁਤ ਹੀ ਬੜਾ ਨੁਕਸਾਨ ਭਾਰਾ
ਉਹ ਸਕੂਲਾਂ ਦੇ ਲੜਕੇ ਭੀ ਜਾਣਦੇ ਨੇ ਬਣਿਆ ਮਿੱਝ ਤੇ ਲਹੂ ਦਾ ਜਿਵੇਂ ਗਾਰਾ
ਬੇਸ਼ੁਮਾਰ ਦੌਲਤ ਲੁਟ ਲੈ ਗਿਆ ਸੀ ਤੇ ਮਚਾ ਗਿਆ ਸੀ ਭਾਰਾ ਘਲੂਘਾਰਾ
ਏਥੇ ਲੋੜ ਕਹਾਣੀ ਉਹ ਲਿਖਣ ਦੀ ਨਹੀਂ ਹੈਣ ਜਾਣਦੇ ਬਿਰਧ ਜਵਾਨ ਕਾਰਾ
ਬੇਇਤਫਾਕੀ ਦੇ ਨਾਲ ਕਰਤਾਰ ਸਿੰਘਾ ਦੇਸ਼ ਨਸ਼ਟ ਹੋਜਾ ਕੋਈ ਨ ਚਲੇ ਚਾਰਾ

(੪) ਤਥਾ

ਵਾਰ ਪੰਜਵੀਂ ਜਦੋਂ ਮਹਿਮੂਦ ਆਇਆਂ ਕਿਲੇ ਕਾਂਗੜੇ ਵੱਲ ਚੜ੍ਹਾਈ ਕੀਤੀ
ਜਵਾਲਾ ਮੁਖੀ ਵਾਲਾ ਮੰਦਰ ਲੁਟ ਲਿਆ ਸੋਨੇ ਚਾਂਦੀ ਤੇ ਹੱਥ ਸਫਾਈ ਕੀਤੀ
ਉਹ ਇਤਨਾ ਰੱਜਯਾ ਨਾਲ ਸੋਨੇ ਜਾ ਗ਼ਜ਼ਨੀ ਜਸ਼ਨ ਮਨਾਈ ਕੀਤੀ
ਆਇਆ ਬਾਰਾਂ ਵਾਰੀ ਕਰਤਾਰ ਸਿੰਘਾ ਹਿੰਦੁਸਤਾਨ ਦੀ ਮਾਰ ਤਬਾਹੀ ਕੀਤੀ

(੫) ਤਾਰੀਖ ਹਿੰਦੁਸਤਾਨ ਸਫ਼ਾ ੮੯ ਤੇ ਮੁਹੰਮਦ ਲਤੀਫ ਸਫ਼ਾ ੮੩ ਪੈਰਾ ਦੂਜਾ

ਥਾਨੇਸਰ ਨੂੰ ਜਦੋਂ ਫਤੇ ਕੀਤਾ ਢੰਡ ਮੂਰਤਾਂ ਸਭ ਤੁੜਵਾਈਆਂ ਸਨ
ਮੰਦਰ ਖ਼ਾਕ ਦੇ ਨਾਲ ਮਿਲਾ ਦਿਤੇ ਮਾਰ ਖਲਕਤਾਂ ਸਭ ਰੁਵਾਈਆਂ ਸਨ
ਵੱਡੇ †ਬੁਤ ਦੇ ਨਾਲ ਦੋ ਲਖ ਕੈਦੀ ਢੱਕਾਂ ਗਜ਼ਨੀ ਵਲ ਚਲਾਈਆਂ ਸਨ
ਦੋ, ਦੋ ਰੁਪਯੇ ਕਰਤਾਰ ਸਿੰਘਾ ਮਰਦ ਔਰਤਾਂ ਵੇਚ ਵਟਾਈਆਂ ਸਨ

(੬) ਤਵਾਰੀਖ ਤਾਜੁਲਮੁਅੱਸਰ, ਕੁਤਬ ਦੀਨ ਏਬਕ ਸੰਬੰਧੀ

[]ਕੁਤਬਦੀਨ ਏਬਕ ਭਾਰੇ ਜੰਗ ਕਰਕੇ ਵੱਡੇ ਵੱਡੇ ਮਹਾਂ ਰਾਜੇ ਨਿਵਾਇ ਸਾਰੇ
ਜਦੋਂ ਚੜ੍ਹ ਕੇ ਮੇਰਠ ਫ਼ਤੇ ਕੀਤਾ ਬੰਸ ਪਾਲ ਦੇ ਸ਼ਾਨ ਗੁਵਾਇ ਸਾਰੇ
ਸੱਤ ਸੌ ਮੰਦਰ ਆਲੀ ਸ਼ਾਨ ਹੈਸੀ ਫੌਜ਼ਾਂ ਡਾਹ ਕੇ ਉਸ ਢਵਾਇ ਸਾਰੇ
ਓਹਨੀਂ ਥਾਈਂ ਮਸੀਤਾਂ ਬਣਵਾ ਕਰਕੇ ਹਿੰਦੂ ਹੱਥ ਆਇ ਮਰਵਾਇ ਸਾਰੇ

---

*ਸਤੰਬਰ ੧੦੨੪ ਈਸਵੀ ਨੂੰ। †ਇਸ ਬੁੱਤ ਦਾ ਨਾਮ ਜਗਸੋਮ ਸੀ।
[]ਕੁਤਬ ਦੀਨ ਏਬਕ ਮੁਹੰਮਦ ਗੋਰੀ ਦਾ ਗੁਲਾਮ ਸੀ।

ਲਹੂ ਹਿੰਦੂਆਂ ਦੇ ਨਾਲ ਭਿਊਂ ਚੂਨੇ ਓਹਨਾਂ ਮਸਜਿਦਾਂ ਵਿਚ ਲਵਾਇ ਸਾਰੇ
ਕੀਤਾ ਸ਼ਹਿਰ ਬਰਬਾਦ ਕਰਤਾਰ ਸਿੰਘਾ ਹਿੰਦੂ ਤੇਗ ਦੀ ਘਾਟ ਲੰਘਾਇ ਸਾਰੇ

(੭) ਤਥਾ

ਇਹ ਭੀ ਏਸੇ ਤਾਰੀਖ ਵਿਚ ਲਿਖਯਾਏ ਕੋਇਲ ਸ਼ਹਿਰ ਤੇ ਜਦੋਂ ਚੜ੍ਹਾਈ ਕੀਤੀ
ਰਾਣੀ ਜਗਦੇਈ ਭੇਸ ਕਰ ਮਰਦਾਂ ਕੁਤਬਦੀਨ ਦੇ ਨਾਲ ਲੜਾਈ ਕੀਤੀ
ਹੋ ਗਈ ਸ਼ਹੀਦ ਮੈਦਾਨ ਅੰਦਰ ਬਾਦਸ਼ਾਹ ਨੇ ਸ਼ਹਿਰ ਤੇ ਧਾਈ ਕੀਤੀ
ਜਿਸ ਦੀਨ ਇਸਲਾਮ ਕਬੂਲਿਆ ਨ ਓਸ ਹਿੰਦੂ ਨੂੰ ਮਾਰ ਸਫਾਈ ਕੀਤੀ
ਮੰਦਰ ਢਾਹ ਕੇ ਸਭ ਬਰਬਾਦ ਕੀਤੇ ਧਰਤ ਖ਼ੂਨ ਦੇ ਨਾਲ ਨੁਲ੍ਹਾਈ ਕੀਤੀ
ਥਾਂ ਮੰਦਰਾਂ ਫੇਰ ਕਰਤਾਰ ਸਿੰਘਾ ਕਈਆਂ ਮਸਜਿਦਾਂ ਦੀ ਉਸਰਾਈ ਕੀਤੀ

[੮] ਇਤਿਹਾਸਕ ਤਿਮਰ ਨਾਸ਼ਕ ਹਿੱਸਾ ਤੀਸਰਾ ਤੇ ਚੱਚ [ਨਮਾ] ਮੁਹੱਮਦ ਕਾਸਮ

ਮੁਹੰਮਦ ਕਾਸਮ ਜਾਂ ਸਿੰਧ ਦੇਸ ਅੰਦਰ ਫ਼ਤੇ ਕਿਲੇ ਹਿਰਾਊਤੇ ਪਾਈ ਸੀ ਜੀ
ਰਾਜਾ ਲੜ ਕੇ ਹੋ ਗਿਆ ਸ਼ਹੀਦ ਗਿਆ ਕਤਲ ਆਮ ਸਾਰੇ ਕਰਵਾਈ ਸੀ ਜੀ
ਲੜਕਾ ਲੜਕੀ ਛੇ ਹਜ਼ਾਰ ਫੜਕੇ ਔਰਤ ਤਿੰਨ ਹਜ਼ਾਰ ਪਕੜਾਈ ਸੀ ਜੀ
ਸਭ ਭੇਜੀਆਂ ਬੰਨ੍ਹ ਬਗਦਾਦ ਅੰਦਰ ਤਾਂ* ਖ਼ਲੀਫੇ ਨੇ ਖੁਸ਼ੀ ਮਨਾਈ ਸੀ ਜੀ
ਵਿਚ ਫੱਕਾਂ ਦੇ ਰਾਜੇ ਦੀ ਭਾਣਜੀ ਸੀ ਜੋ ਭਤੀਜੇ ਦੇ ਤਾਈਂ ਦਿਵਾਈ ਸੀ ਜੀ
ਕੁਝ ਵੰਡੀਆਂ ਔਰਤਾਂ ਫੌਜ ਤਾਈਂ ਬਾਕੀ ਵੇਚੀਆਂ ਵਿਕਰੀ ਲਾਈ ਸੀ ਜੀ
ਕਰੋਜਾਨ ਬਖਸ਼ੀ ਨਹੀਂ ਕਾਫਰਾਂ ਦੀ ਇਉਂ ਖਲੀਫੇਨੇ ਚਿਠੀ ਲਿਖਵਾਈ ਸੀ ਜੀ
ਹੋਯਾ ਹਿੰਦ ਦਾ ਨਾਸ ਕਰਤਾਰ ਸਿੰਘਾ ਅਰਸ਼ੋਂ ਸਾੜ੍ਹਸਤੀ ਉਤਰ ਆਈ ਸੀ ਜੀ

[੯] ਤਵਾਰੀਖ ਸਿੰਧ ਵਿਚ ਮੁਹੰਮਦ ਮਾਸੂਮ ਮੁਹੰਮਦ ਕਾਸਮ ਬਾਬਤ ਇਉਂ ਲਿਖਦਾ ਹੈ।

ਇਹ ਸਿਪਾਹ ਸਾਲਾਰ ਖਲੀਫ਼ੇ ਦਾ ਜੀ ਏਸ ਬੜਾ ਅਧਮੂਲ ਮਚਾਇਆ ਸੀ
ਆਸਕਲੰਦ ਅੰਦਰ ਸਭ ਮਾਰ ਯੋਧੇ ਬਹੂ ਬੇਟੀਆਂ ਤਾਈਂ ਬਨ੍ਹਾਇਆ ਸੀ
ਧਾਵਾ ਬਾਹਮਨਾਬਾਦ ਤੇ ਕਰ ਭਾਰਾ ਸ਼ਹਿਰ ਫੌਜ ਪਾਸੋਂ ਲੁਟਵਾਇਆ ਸੀ
ਵੀਹ ਹਜ਼ਾਰ ਮੁੰਡਾ ਕੁੜੀ ਕੈਦ ਕਰਕੇ ਬਗਦਾਦ ਦੇ ਵੱਲ ਚਲਾਇਆ ਸੀ
ਰਾਜੇ ਦਾਹਰ ਦੀਆਂ ਧੀਆਂ ਜਵਾਨ ਦੋਵੇਂ ਫੜੀਆਂ ਜ਼ਾਲਮਾਂ ਜ਼ੁਲਮ ਕਮਾਇਆ ਸੀ
ਓਹਨਾਂ ਤਾਈਂ ਭੀ ਭੇਜ ਬਗਦਾਦ ਦਿੱਤਾ ਕਰਨ ਖੁਸ਼ੀ ਖ਼ਲੀਫ਼ੇ ਨੂੰ ਚਾਹਿਆ ਸੀ
ਗਈਆਂ ਪਾਸ ਖਲੀਫ਼ੇ ਦੇ ਲੜਕੀਆਂ ਓਹ ਬਣੋ ਬੇਗਮਾਂ ਓਸ ਸੁਨਾਇਆ ਸੀ
ਓਹਨਾਂ ਲੜਕੀਆਂ ਕਰ ਦਾਨਾਈ ਭਾਰੀ ਫਾਹੀ ਵਿਚ ਕਾਸਮ ਨੂੰ ਫਸਾਇਆ ਸੀ

*ਖਲੀਫ਼ ਵਲੀਦਾ।

ਕਿਹਾ ਅਸੀਂ ਤੁਹਾਡੇ ਲਾਇਕ ਨਹੀਂ ਰਹੀ ਆਂ ਸਾਡਾ ਸਤ ਕਾਸਮ ਨੇ ਤੁੜਾਯਾ ਸੀ
ਇਹ ਸੁਣ ਖਲੀਫੇ ਨੂੰ ਗ਼ਜ਼ਬ ਚੜ੍ਹਿਆ ਝੱਟ ਓਸਨੇ ਹੁਕਮ ਚੜ੍ਹਾਇਆ ਸੀ
ਜੀਊਂਦਾ ਸੀਊਂ ਕੇ ਬੈਲ ਦੀ ਖੱਲ ਅੰਦਰ ਭੇਜ ਦਿਹੁ ਕਾਸਮ ਜਤਲਾਇਆ ਸੀ
ਏਸੇ ਤਰ੍ਹਾਂ ਉਹ ਗਿਆ ਬਗ਼ਦਾਦ ਅੰਦਰ ਮੁਰਦਾ ਲੜਕੀਆਂ ਤਾਈਂ ਦਿਖਾਯਾ ਸੀ
ਓਹਨਾਂ ਆਖਿਆ ਪਿਉ ਦਾ ਵੈਰ ਲਿਆ ਸਾਨੂੰ ਹੱਥ ਨ ਏਸ ਨੇ ਲਾਇਆ ਸੀ
ਓਹ ਖਲੀਫ਼ਾ ਬੜਾ ਸ਼ਰਮਿੰਦਾ ਹੋਯਾ ਮਰਿਆ ਸਿਪਾਹ ਸਾਲਾਰ ਪਛੁਤਾਇਆ ਸੀ
ਵੇਲਾ ਬੀਤ ਗਿਆ ਹਥ ਆਵੰਦਾ ਨ ਜਿਗਰ ਗੁਸੇ ਦੇ ਨਾਲ ਜਲਾਇਆ ਸੀ
ਦੋਹਾਂ ਲੜਕੀਆਂ ਤਾਈਂ ਕਰਤਾਰ ਸਿੰਘ ਧ੍ਰੂਹ ਘੋੜਿਆਂ ਪਿੱਛੇ ਮਰਵਾਯਾ ਸੀ

[੧੦] ਆਨਰੇਬਲ ਮਾਉਂਟ ਸਟੂਅਰਟ ਐਲਫ਼ਿਨਸਟਨ ਨੇ ਮੁਹੰਮਦ ਕਾਸਮ ਬਾਬਤ ਇਉਂ ਲਿਖਯਾ ਹੈ ।

ਜਦੋਂ ਦੇਵਲ ਨੂੰ ਏਸ ਫ਼ਤੇ ਕੀਤਾ ਪਹਿਲਾਂ ਇਹੋ ਹੀ ਹੁਕਮ ਸੁਨਾਇਆ ਸੀ
ਸਭਨਾਂ ਬਾਹਮਣਾਂ ਦੀ ਕੀਤੀ ਜਾਇ ਸੁਨਤ ਪਰ ਕਿਸੇ ਨ ਮੂਲ ਹਾਂ ਚਾਹਿਆ ਸੀ
ਤਦ ਗੁਸੇ ਹੋ ਕੇ ਫੇਰ ਹਿੰਦੂਆਂ ਤੇ ਵੱਡਾ ਸਖ਼ਤ ਇਉਂ ਹੁਕਮ ਚੜ੍ਹਾਇਆ ਸੀ
ਸੋਲਾਂ ਬਰਸਾਂ ਜਿਦੀ ਉਮਰ ਉਪਰ ਸਭ ਕਤਲ ਕਰੋ ਫੁਰਮਾਇਆ ਸੀ
ਤਿੰਨ ਦਿਨ ਰੱਖੀ ਕਤਲਾਮ ਭਾਰੀ ਲੜਕੇ ਲੜਕੀਆਂ ਤਾਈਂ ਬੰਨਵਾਇਆ ਸੀ
ਬਗ਼ਦਾਦ ਦੇ ਵਲ ਕਰਤਾਰ ਸਿੰਘਾ ਬੇਦੋਸਿੱਆਂ ਤਾਈਂ ਚਲਾਇਆ ਸੀ

[੧੧] ਤਵਾਰੀਖ ਤਾਜੁਲ ਮੁਆਸਰ [ਕੁਤਬ ਦੀਨ ਏਬਕ ਬਾਬਤ]

ਜਦੋਂ ਸ਼ਹਿਰ ਕਾਲੰਜਰ ਫਤੇ ਕੀਤਾ ਕੁਤਬਦੀਨ ਨੇ ਜ਼ੁਲਮ ਕਮਾਇ ਬਹੁਤੇ
ਇਕ ਸੌ ਤੇਰਾਂ ਮੰਦਰ ਬਰਬਾਦ ਕਰਕੇ ਜ਼ੋਰ ਤੇਗ਼ ਦੇ ਤੁਰਕ ਬਨਾਇ ਬਹੁਤੇ
ਹਿੰਦੂ ਤੇਈ ਹਜ਼ਾਰ ਸੀ ਕਤਲ ਕੀਤਾ ਹੋਰ ਪਾ ਕੇ ਅੱਗ ਜਲਾਇ ਬਹੁਤੇ
ਮੁੰਡਾ ਕੁੜੀ ਪੰਜਾਹ ਹਜ਼ਾਰ ਫੜਕੇ ਪਿਛੂੰ ਗਜ਼ਨੀ ਵਲ ਪਹੁੰਚਾਇ ਬਹੁਤੇ
ਬਾਲ ਬੱਚਿਆਂ ਨੂੰ ਖੋਹ ਕੇ ਮਾਪਿਆਂ ਤੋਂ ਹਿੰਦੂ ਕਰ ਕੇ ਦੁਖੀ ਰਵਾਇ ਬਹੁਤੇ
ਫੁਟ ਆਪਨੀ ਦੇ ਕਰਤਾਰ ਸਿੰਘਾ ਹਿੰਦ ਦੇਸ ਨੇ ਦੁਖ ਉਠਾਇ ਬਹੁਤੇ

[੧੨] ਤਵਾਰੀਖ ਅਲਾਈ [ਅਮੀਰ ਖੁਸਰੋ]

ਤਵਾਰੀਖ ਅਲਾਈ ਦੇ ਵਿਚ ਖ਼ੁਸਰੋ ਦੱਖਣ ਦੇਸ ਦਾ ਹਾਲ ਸੁਣਾਇਆ ਸੀ
ਫੀਰੋਜ਼ ਖਿਲਜੀ ਬੀਰਸੈਨ ਪਾਸੋਂ ਦੱਖਣ ਮਾਲਵਾ ਜਦੋਂ ਛਡਾਇਆ ਸੀ
ਤਿੰਨ ਵਾਰ ਜ਼ਾਲਮ ਫ਼ੌਜ ਆਪਨੀ ਤੋਂ ਸਾਰੇ ਦੇਸ ਤਾਈਂ ਲੁਟਵਾਇਆ ਸੀ
ਅੰਨ ਕਪੜਾ ਮੂਲ ਨ ਰਹਿਣ ਦਿੱਤਾ ਦੇਸ ਭੁਖ ਦੇ ਦੁਖ ਰਵਾਇਆ ਸੀ
ਜਿਸ ਹਿੰਦੂ ਨੇ ਦੀਨ ਕਬੂਲਿਆ ਨ ਬੁਰੇ ਹਾਲ ਓਹਨੂੰ ਮਰਵਾਇਆ ਸੀ

ਭਿਲਸਾ ਸ਼ਹਿਰ ਸੀ ਰਾਜੇ ਦੀ ਰਾਜਧਾਨੀ ਲੁਟ ਪੁਟ ਬਰਬਾਦ ਕਰਵਾਇਆ ਸੀ
ਮੰਦਰ ਤੋੜ ਕੇ ਮੂਰਤਾਂ ਸਾਰੀਆਂ ਲੈ ਫ਼ਰਸ਼ ਕਿਲੇ ਅੱਗੇ ਬਨ੍ਹਵਾਇਆ ਸੀ
ਕਤਲ ਕਰ ਕੇ ਇਕ ਹਜ਼ਾਰ ਹਿੰਦੂ ਰੋਜ਼ਾ ਖੋਲ੍ਹਣਾ ਨੇਮ ਠਹਿਰਾਇਆ ਸੀ
ਖ਼ੂਨ ਨਾਲ ਨੁਲ੍ਹਾਈਆਂ ਮੂਰਤਾਂ ਓਹ ਏਸੇ ਤਰ੍ਹਾਂ ਮਹੀਨ ਲੰਘਾਇਆ ਸੀ
ਸਾਰੇ ਰੋਜਿਆਂ ਵਿਚ ਕਰਤਾਰ ਸਿੰਘਾ ਵੱਡਾ ਇਹੋ ਸਵਾਬ ਕਮਾਇਆ ਸੀ

ਤਜ਼ਕਰਾਤੁੱਲ ਮਸਾਰ ਵਿਚੋਂ ਅਨੀਰ ਅਬਦੁੱਲਾ ਦੀ ਜ਼ਬਾਨੀ

*ਅਲਾਉਦੀਨ ਖਿਲਜ਼ੀ ਨੇ ਖੰਬਾਤ ਗਿਰਦੇ ਲੁਟ ਲੋਕ ਬਰਬਾਦ ਕਰਵਾ ਛੱਡੇ
ਕਤਲਿਆਮ ਉਤੇ ਕਰ ਹਿੰਦੂਆਂ ਦੇ ਲਖਾਂ ਪਕੜ ਬੇ-ਦੋਸ਼ ਮਰਵਾ ਛੱਡੇ
ਦੇਸ ਲਹੂ ਦੇ ਨਾਲ ਨੁਹਾਇ ਦਿਤਾ ਹਿੰਦੂ ਤੇਗ ਦੀ ਨਦੀ ਰੁੜ੍ਹਾ ਛੱਡੇ
ਕਈ ਹਜ਼ਾਰ ਲੜਕੇ ਵੀਹ ਹਜ਼ਾਰ ਰੰਨਾਂ ਬੰਨ੍ਹ ਆਪਨੇ ਦੇਸ ਪੁਚਾ ਛੱਡੇ
ਦੋ ਲਖ ਸਿਪਾਹੀ ਨੂੰ ਹੁਕਮ ਦੇਇ ਕੇ ਇਰਦ ਗਿਰਦ ਦੇ ਪਿੰਡ ਲੁਟਵਾ ਛੱਡੇ
ਸੋਨੇ ਚਾਂਦੀ ਦੇ ਨਾਲ ਕਰਤਾਰ ਸਿੰਘਾ ਲੋਕ ਫ਼ੌਜ ਦੇ ਸਭ ਰਜਾ ਛਡੇ

(੧੪) ਤਥਾ

ਸਾਰੀ ਫ਼ੌਜ ਨੂੰ ਤਾੜ ਨਾ ਕਰ ਛਡੀ ਨਜ਼ਰ ਹੱਸਦਾ ਕੋਈ ਨ ਆਇ ਹਿੰਦੂ
ਕਣਕ ਚੌਲ ਤੇ ਦੁਧ ਘਿਉ ਖਾਇ ਕੋਇ ਨਾ ਚੰਗਾ ਕਪੜਾ ਮੂਲ ਨਾ ਪਾਇ ਹਿੰਦੂ
ਮੇਠ ਬਾਜਰਾ ਛੇ ਮਹੀਨੇ ਜੋਗਾ ਏਦੂੰ ਵਧ ਨ ਖ਼ਰਚ ਖ਼ਰਚਾਇ ਹਿੰਦੂ
ਔਰਤ ਖ਼ੂਬਸੂਰਤ ਲੜਕਾ ਅਤੇ ਲੜਕੀ ਕੋਈ ਪਾਸ ਨ ਮੂਲ ਰਖਾਇ ਹਿੰਦੂ
ਹੈਣ ਮੋਮਨਾਂ ਲਈ ਕਰਤਾਰ ਸਿੰਘਾ ਚੀਜ਼ਾਂ ਚੰਗੀਆਂ ਕੋਈ ਨ ਖਾਇ ਹਿੰਦੂ

[੧੫] ਤਥਾ

ਅਲਾਉਦੀਨ ਨੇ ਪੁਛਿਆ ਕਾਜੀ ਪਾਸੋਂ ਕੀ ਸ਼ਰ੍ਹਾ ਨੇ ਹੁਕਮ ਫ਼ੁਰਮਾਇਆ ਏ
ਕਾਜੀ ਕੱਢ ਹਦੀਸ ਜ਼ਿਆਉਲਾ ਇਹ ਖੁਦਾ ਦਾ ਹੁਕਮ ਸੁਣਾਇਆ ਏ
ਖ਼ਾਸ ਮੋਮਨਾਂ ਦੀ ਟਹਿਲ ਕਰਨ ਲਈ ਰੱਬ ਹਿੰਦੂਆਂ ਤਾਈਂ ਬਣਾਇਆ ਏ
ਹਿੰਦੂ ਵਾਂਗ ਜ਼ਮੀਨ ਦੇ ਸਮਝ ਲਵੋ ਇਹਨਾਂ ਪਾਸ ਜੋ ਕੁਝ ਰਖਾਇਆ ਏ
ਉਹ ਸਭ ਕੁਝ ਹੱਕ ਮੋਮਨਾਂ ਦਾ ਜਿਵੇਂ ਦੇਣ, ਤਿਵੇਂ ਲੈਣ ਆਇਆ ਏ
ਜਿੰਨੇ ਪੀੜੀਏ ਵਾਂਗ ਕਮਾਦ ਕਾਫ਼ਰ ਓਨਾ ਰਸ ਦੇਵਨ, ਇਹ ਬਤਾਇਆ ਏ
ਮਾਰੋ ਲੁਟੋ ਗੁਲਾਮ ਬਣਾ ਰੱਖੋ ਹਜ਼ਰਤ ਸਾਹਿਬ ਨੇ ਆਪ ਲਿਖਾਇਆ ਏ

*ਅਲਾਉਦੀਨ ਨੇ ਆਪਣਾ ਭਰਾ ਤੇ ਭਤੀਜੇ ਜਿਊਂਦਿਆਂ ਦੀਆਂ ਖੱਲਾਂ ਲੁਹਾਂ ਦਿੱਤੀਆਂ ਹਨ ਤੇ ਓਹਨਾਂ ਦੇ ਮਾਸ ਦਾ ਪੁਲਾਉ ਪਕਾ ਕੇ ਓਹਨਾਂ ਦੇ ਬਾਲ ਬੱਚੇ ਨੂੰ ਖੁਵਾਯਾ ਸੀ।

ਮਾਲ ਹਿੰਦੂਆਂ ਦਾ ਸਦਾ ਮੋਮਨਾਂ ਲਈ ਦੁਧ ਮਾਂ ਦੇ ਵਾਗ ਜਤਾਇਆ ਏ
ਜਿੰਨਾ ਕਾਫ਼ਰਾਂ ਨੂੰ ਦੁਖ ਜਾਏ ਦਿੱਤਾ ਓਨਾ ਹੋਇਗਾ ਖ਼ੁਸ਼ੀ ਖ਼ੁਦਾਇਆ ਏ
ਇਹ ਬਾਦਸ਼ਾਹ ਸੁਣ ਕਰਤਾਰ ਸਿੰਘਾ ਅੱਗੋਂ ਕਾਜ਼ੀ ਦੇ ਤਈਂ ਸੁਣਾਇਆ ਏ

(੧੬ ਤਥਾ

ਅਲਾਉਦੀਨ ਨੇ ਦੌਲਤਾਬਾਦ ਤਈਂ ਲੁਟ ਪੁਟ ਬਰਬਾਦ ਕਰਵਾਇ ਦਿੱਤਾ
ਬਿਲੀ ਕੁਤੇ ਭੀ ਕਤਲ ਕਰਵਾਇ ਸਾਰੇ ਸ਼ਹਿਰ ਖ਼ਾਕ ਦੇ ਨਾਲ ਮਿਲਾਇ ਦਿੱਤਾ
ਪਿੱਛੇ ਘੋੜਿਆਂ ਦੇ ਬੰਨ੍ਹ ਅੰਨ੍ਹਿਆਂ ਨੂੰ ਬੁਰੇ ਹਾਲ ਦੇ ਨਾਲ ਮਰਵਾਇ ਦਿੱਤਾ
ਕੀਤੀ ਜ਼ੁਲਮ ਦੀ ਹੱਦ ਕਰਤਾਰ ਸਿੰਘਾ ਹੋਸੀ ਕਿਸ ਤਰ੍ਹਾਂ ਬਖ਼ਸ਼ ਖ਼ੁਦਾਇ ਦਿੱਤਾ

[੧੭] ਅਮੀਰ ਖੁਸਰੋ ਮੁਹੰਮਦ ਤੁਗ਼ਲਕ ਦੀ ਬਾਬਤ ਲਿਖਦਾ ਹੈ:–

ਏਸ ਬਾਦਸ਼ਾਹ ਦਾ ਬੜਾ ਦਬ ਦਬਾ ਸੀ ਜਿਸ ਤਰਫ਼ ਕਰਦਾ ਸੀ ਮੁਹਾਰ ਭਾਈ
ਪੈ ਜਾਂਦੀਆਂ ਭਾਜੜਾਂ ਦੂਰ ਤੋੜੀ ਸਾਹੇ ਮੱਰ ਜਾਂਦੀ ਹਾਹਾਕਾਰ ਭਾਈ
ਜਿਥੇ ਬੈਠਦਾ, ਏਸਦੇ ਬੂਹੇ ਅੱਗੇ ਇਉਂ ਠਹਿਰਾਈ ਸੀ ਨਿੱਤ ਦੀ ਕਾਰ ਭਾਈ
ਦੋ ਸੌ ਜੱਲਾਦ ਸਨ ਖੜੇ ਰਹਿੰਦੇ ਲੋਥ ਕਾਫਰਾਂ ਇਕ ਹਜ਼ਾਰ ਭਾਈ
ਤਿੰਨ ਪਹਿਰ ਏਵੇਂ ਕਤਲਾਮ ਰਹਿੰਦੀ ਚੌਥੇ ਪਹਿਰ ਮਰਦੇ ਕਰਿ ਖ਼ੁਵਾਰ ਭਾਈ
ਸਾਰੇ ਅਗਲੇ ਬਾਹਰ ਸੁਟਾਇ ਜਾਂਦੇ ਰਾਤ ਪਏ ਰਹਿੰਦੇ ਅੱਗੇ *ਬਾਰ ਭਾਈ
ਕਤਲ ਕਰਕੇ ਫ਼ਰਸ਼ ਵਿਛਾਇ ਜਾਂਦੇ ਹੋਰ ਕਰ ਕੇ ਨਵੇਂ ਤਿਆਰ ਭਾਈ
ਹੈ ਤੋਬਾ ਹੀ ਭਲਾ ਕਰਤਾਰ ਸਿੰਘਾ ਕੀਤੇ ਜ਼ੁਲਮ ਦੇਖੋ ਹੱਦੋਂ ਬਾਹਰ ਭਾਈ

[੧੮] ਅਮੀਰ ਖ਼ੁਸਰੋ †ਜਲਾਲੁੱਦੀਨ ਖਿਲਜੀ ਬਾਬਤ

ਦੇਸ ਮਾਲਵਾ ਕੱਛ ਗੁਜਰਾਤ ਆਦਿਕ ਨਾਲ ਜ਼ੋਰ ਦੇ ਜਦੋਂ ਨਿਵਾਇ ਇਸ ਨੇ
ਲੁਟ ਪੁਟ ਕੇ ਸਭ ਬਰਬਾਦ ਕੀਤੇ ਦੁਖ ਭੁਖ ਦੇ ਲੋਕ ਰੁਵਾਇ ਇਸ ਨੇ
ਇਕ ਗਲ ਦੇ ਕੱਪੜੇ ਛੱਡ ਦਿਤੇ ਤਵੇ ਮਿੱਟੀ ਦੇ ਸਾਰੇ ਚੜ੍ਹਵਾਇ ਇਸ ਨੇ
ਤੀਹ ਹਜ਼ਾਰ ਫੜ ਹਿੰਦੂ ਜੁਵਾਨ ਲੜਕੀ ਫੌਜ ਤਈਂ ਇਨਾਮ ਦੁਵਾਇ ਇਸ ਨੇ
ਚੰਗੇ ਆਦਮੀ ਚੌਦਾਂ ਹਜ਼ਾਰ ਫੜਕੇ ਕੰਧ ਕਿਲ੍ਹੇ ਦੀ ਤੇ ਚਿਣਵਾਇ ਇਸ ਨੇ
ਰਾਤੀਂ ਸਭ ਦੇ ਸਿਰਾਂ ਤੇ ਬਾਲ ਦੀਵੇ ਵਡੇ ਦੰਦਿ ਕੇ ਦੁਖ ਦੁਖਾਇ ਇਸ ਨੇ
ਇਕੋ ਵਾਰ ਕਰਕੇ ਫੇਰ ਕਤਲ ਸਾਰੇ ਵਿਚ ਜਮਨਾ ਦੇ ਸਿਟਵਾਇ ਇਸ ਨੇ
ਲੱਖਾਂ ਆਦਮੀ ਪਕੜ ਕਰਤਾਰ ਸਿੰਘਾ ਬਦੋ ਬਦੀ ਸਨ ਤੁਰਕ ਬਨਾਇ ਇਸ ਨੇ

*ਦਰਵਾਜ਼ੇ ਦੇ। †ਜਲਾਲੁੱਦੀਨ ਦਾ ਚਾਚਾ ਸੀ।

(੧੯) ਤਵਾਰੀਖ਼ ਫ਼ਰਿਸ਼ਤਾ ਸਫ਼ਾ ੧੮ ਅਤੇ ਤਿਮਰ ਨਾਸ਼ਕ ਹਿੱਸੇ ਤੀਜੇ ਦੇ ਸਫ਼ਾ ੬੪
ਪਰ ਫ਼ੀਰੋਜ਼ ਸ਼ਾਹ ਦੀ ਬਾਬਤ ਇਉਂ ਲਿਖਿਆ ਹੈ

ਕੋਟ ਕਾਂਗੜੇ ਨੂੰ ਜਦੋਂ ਫ਼ਤੇ ਕੀਤਾ ਮੰਦਰ ਤੋੜ ਬਰਬਾਦ ਕਰਵਾ ਦਿਤਾ
ਗੋਕਾ ਚਮੜਾ ਗਊਆਂ ਦਾ ਲੈ ਕੱਚਾ ਗਿਰਦ ਮੂਰਤਾਂ ਦੇ ਚੜ੍ਹਵਾ ਦਿਤਾ
ਫੇਰ ਮੂਰਤਾਂ ਨੂੰ ਨਾਲ ਹੁਕਮ ਦੇ ਜੀ ਗਲੀਂ ਹਿੰਦੂਆਂ ਦੀ ਬੱਨ੍ਹਵਾ ਦਿਤਾ
ਬਾਹਮਣ ਤੇਰੀਂ ਹਜ਼ਾਰ ਨੂੰ ਬਦੋ ਬਦੀ ਮੂੰਹਾਂ ਵਿਚ ਦੇਇ ਮਾਸ ਮਰਵਾ ਦਿਤਾ
ਹਿੰਦੂ ਦਸ ਹਜ਼ਾਰ ਨੂੰ ਨਾਲ ਧੱਕੇ ਹੈਸੀ ਗਾਂ ਦਾ ਮਾਸ ਖੁਵਾ ਦਿਤਾ
ਜ਼ਾਲਮ ਬਾਦਸ਼ਾਹ ਵੇਖ ਕਰਤਾਰ ਸਿੰਘਾ ਜ਼ੁਲਮ ਹੱਦ ਤੋਂ ਬਾਹਰ ਟਪਾ ਦਿਤਾ

[੨੦] ਤਵਾਰੀਖ਼ ਫ਼ਤੂਹਾਤਿ ਫ਼ੀਰੋਜ਼ ਸ਼ਾਹੀ ਵਿਚ ਲਿਖਿਆ ਹੈ:–

ਇਕ ਬ੍ਰਹਿਮਣ ਦਿਲੀ ਦਾ ਫੜਕੇ ਜੀ *ਬਾਦਸ਼ਾਹ ਦੇ ਪਾਸ ਪੁਚਾਯਾ ਗਿਆ
ਅੰਦਰ ਬੈਠਕੇ ਪੂਜਦਾ ਮੂਰਤੀ ਸੀ ਇਹ ਜ਼ੁਰਮ ਓਹਦੇ ਉਤੇ ਲਾਯਾ ਗਿਆ
ਬਾਦਸ਼ਾਹ ਦੇ ਹੁਕਮ ਦੇ ਨਾਲ ਪਹਿਲਾਂ ਘਰ ਬਾਰ ਓਹਦਾ ਲੁਟਵਾਯਾ ਗਿਆ
ਪਿਛੋਂ ਜੀਊਂਦਾ ਫੜ ਕਰਤਾਰ ਸਿੰਘਾ ਪਾ ਤੰਦੂਰ ਦੇ ਵਿਚ ਜਲਾਯਾ ਗਿਆ

[੨੧ ਤਬਾ]

ਪੂਰਬ ਦੇਸ ਦੇ ਫੜਕੇ ਬਹੁਤ ਹਿੰਦੂ ਵਿਚ ਦੀਨ ਇਸਲਾਮ ਲਿਆਈਦੇ ਰਹੇ
ਇੱਨਾ ਚਿਰ ਨ ਜਜ਼ੀਆ ਮੱਨਯੋਂ ਨੇ ਓਨਾ ਚਿਰ ਦੇਇ ਦੁਖ ਸਤਾਈਦੇ ਰਹੇ
ਜਿਹੜੇ ਹੋਇ ਮੋਮਨ ਓਹਨਾਂ ਜਾਨ ਛੁਟੀ ਬਾਕੀ ਕੋਰੜੇ ਮਾਰ ਉਡਾਈਦੇ ਰਹੇ
ਹਿੰਦੂ ਬਾਈ ਹਜ਼ਾਰ ਹੋ ਕਤਲ ਗਿਆ ਮੰਦਰ ਰੋਜ਼ ਦੇ ਰੋਜ਼ ਗਿਰਵਾਈਦੇ ਰਹੇ
ਇਕ ਘੜੀ ਭੀ ਅਮਨ ਨ ਲੈਣ ਕਾਫ਼ਰ ਇਹ ਫੌਜ ਨੂੰ ਹੁਕਮ ਸੁਨਾਈਦੇ ਰਹੇ
ਕਿਹੋ ਜਹੀਆਂ ਸ਼ਾਹੀਆਂ ਕਰਤਾਰ ਸਿੰਘਾ ਜਿਥੇ ਇਹੋ ਜਹੇ ਕੰਮ ਸਲਾਹੀਦੇ ਰਹੇ

[੨੨ ਤਬਾ]

ਏਸੇ ਬਾਦਸ਼ਾਹ ਦਾ ਡਾਢਾ ਹੁਕਮ ਹੈਸੀ ਹਿੰਦੂ ਮੂਰਤੀ ਪਾਸ ਰਖਾਇ ਕੋਈ ਨ
ਕੋਈ ਬੇਦ ਪੁਰਾਨ ਨ ਪੜ੍ਹੇ ਕਿਧਰੇ ਫੜ ਸੰਖ ਤੇ ਨਾਦ ਵਜਾਇ ਕੋਈ ਨ
ਚੰਗਾ ਕੱਪੜਾ ਕੋਈ ਨ ਪਾਇ ਹਿੰਦੂ ਚੌਲ ਕਣਕ ਤੇ ਦੁਧ ਘੀ ਖਾਇ ਕੋਈ ਨ
ਕੋਈ ਘੋੜੇ ਤੇ ਚੜ੍ਹ ਨ ਫਿਰੇ ਕਿਧਰੇ ਘਰ ਦੋ ਛੱਤਾਂ ਭੀ ਬਨਾਇ ਕੋਈ ਨ
ਲਹਿੰਦੇ ਵੱਲ ਨ ਟੱਟੀ ਦਾ ਮੂੰਹ ਰਖੇ ਮੋਮਨ ਸਾਹਮਣੇ ਅੱਖ ਉਠਾਇ ਕੋਈ ਨ
ਇਹ ਤਾ ਹੱਦ ਹੋ ਗਈ ਕਰਤਾਰ ਸਿੰਘਾ ਵੱਧ ਏਸ ਤੋਂ ਜ਼ੁਲਮ ਸਦਾਇ ਕੋਈ ਨ

*ਅਲਾਉਦੀਨ ਖ਼ਿਲਜੀ ਦੇ।

[੨੩] ਅਮੀਰ ਤੈਮੂਰ ਦਾ ਜ਼ਿਕਰ [ਤਿਮਰ ਨਾਸ਼ਕ]

ਮੈਂ ਜਦੋਂ ਆਇਆ ਹਿੰਦੁਸਤਾਨ ਅੰਦਰ ਇਹ ਸਵਾਬ ਦਾ ਕੰਮ ਕਮਾਯਾ ਸੀ
ਪਹਿਲੇ ਹੱਥ ਵਿਲਾਕੇ ਦਿਪਾਲ ਪੁਰ ਦੇ ਅੱਧਾ ਲੱਖ ਕਾਫ਼ਰ ਮਰਵਾਯਾ ਸੀ
ਫੇਰ ਪਹੁੰਚ ਕੇ ਵਿਚ ਅਜੁਧਿਆ ਦੇ ਕਤਲ ਚੌਦਾਂ ਹਜ਼ਾਰ ਕਰਵਾਯਾ ਸੀ
ਮੁੜ ਕਾਂਸ਼ੀ ਦੇ ਵਿਚ ਮੈਂ ਜਦੋਂ ਪੁਜਾ ਬਾਹਮਣ ਤੇਤੀ ਹਜ਼ਾਰ ਕਤਲਾਯਾ ਸ਼ੀ
ਝਗੜਾ ਹੋਯਾ *ਭਟਨੇਰ ਵਿਚ ਜਜ਼ੀਏ ਤੋਂ ਓਥੇ ਸਖ਼ਤ ਮੈਂ ਹੁਕਮ ਸੁਨਾਯਾ ਸੀ
ਕੱਠਾ ਕਰ ਉਨੱਤੀ ਹਜ਼ਾਰ ਕਾਫ਼ਰ ਵਿਚ ਅੱਗ ਦੇ ਸੁਟ ਜਲਾਯਾ ਸੀ
ਮੁੰਡੇ ਕੁੜੀਆਂ ਬੇਸ਼ੁਮਾਰਾਂ ਤਾਈਂ ਦਾਸ ਦਾਸੀਆਂ ਚਾਇ ਬਣਾਯਾ ਸੀ
ਜਦੋਂ ਫੇਰ ਮੈਂ ਦਿਲੀ ਦੇ ਵਿਚ ਪਹੁੰਚਾ ਦਿਨ੍ਹਾਂ ੫ੰਦਰਾਂ ਤਈਂ ਲੰਘਾਯਾ ਸੀ
ਲੁਟ ਕਤਲ ਏਨੇ ਦਿਨ ਬੰਦ ਰੱਖੀ ਫੇਰ ਦਿਲ ਮੇਰੇ ਵਿਚ ਆਯਾ ਸੀ
ਮੈਂ ਭੁਲ ਗਿਆ ਓਸ ਕੰਮ ਤਾਈਂ ਜਿਸ ਵਾਸਤੇ ਦੇਸ ਤੋਂ ਧਾਯਾ ਸੀ
ਮੇਰੇ ਵਾਸਤੇ ਹੈ ਹਰਾਮ ਬਹਿਣਾ ਓਸੇ ਵਕਤ ਹੀ ਹੁਕਮ ਚੜ੍ਹਾਯਾ ਸੀ
ਝੱਟ ਗੰਗਾ ਨਦੀ ਆਰ ਪਾਰ ਜਾ ਕੇ ਸਾਰੇ ਦੇਸ ਦੇ ਤਈਂ ਲੁਟਾਯਾ ਸੀ
ਕਾਫ਼ਰ ਲੁਟਕੇ ਸਭ ਕੰਗਾਲ ਕੀਤੇ ਲਾਭ ਮੋਮਨਾ ਤਈਂ ਪੁਚਾਯਾ ਸੀ
ਕਈਆਂ ਰਾਜਿਆਂ ਦੇ ਸਣੇ ਕਾਫ਼ਰਾਂ ਨੂੰ ਜ਼ੋਰੀ ਗਾਇ ਦਾ ਮਾਸ ਖ਼ਵਾਯਾ ਸੀ
ਸਮਰਕੰਦ ਵਾਪਸ ਫੇਰ ਪਹੁੰਚ ਕਰਕੇ ਸਾਰਾ ਬੈਠ ਹਿਸਾਬ ਮੈਂ ਲਾਯਾ ਸ਼ੀ
ਦੋ ਲੱਖ ਹਿੰਦੂ ਮੁਸਲਮਾਨ ਕੀਤਾ ਸੱਤ ਲਖ ਕਾਫਰ ਮਰਵਾਯਾ ਸੀ
ਕੀਤਾ ਸ਼ੁਕਰ ਬਹਿਸ਼ਤ ਹੁਣ ਮਿਲ ਜਾਸੀ ਕੀਤਾਏ ਜੋ ਸ਼ਰ੍ਹਾ ਫਰਮਾਇਆ ਸੀ
ਹੈਸਨ ਅਜਬ ਖਿਆਲ ਕਰਤਾਰ ਸਿੰਘਾ ਖੌਫ ਰੱਬ ਦਾ ਸ਼ਾਹਾਂ ਗੁਵਾਯਾ ਸੀ

[੨੪] ਤਵਾਰੀਖ਼ ਐਲਫਿੰਨਸਟਣਤੇ ਸਫ਼ਾ ੬੧੧

ਦਿੱਲੀ ਵਿਚ ਜਦ ਸ਼ਾਹਿ ਤੈਮੂਰ ਗਿਆ ਸ਼ਹਿਰ ਫ਼ੌਜ ਪਾਸੋਂ ਲੁਟਵਾਯਾ ਸਾਰਾ
ਕਤਲਆਮ ਭਾਰੀ ਕਰਵਾਈ ਇਸਨੇ ਨਾਲ ਖ਼ੂਨ ਦੇ ਸਹਿਰ ਨੁਲਾਯਾ ਸਾਰਾ
ਲੋਥਾਂ ਨਾਲ ਹੋ ਰਾਸਤੇ ਬੰਦ ਗਏ ਸਾੜ ਫੂਕ ਕੇ ਖ਼ਾਕ ਮਿਲਾਯਾ ਸਾਰਾ
†ਪੰਜ ਦਿਨ ਇਹ ਹਾਲ ਕਰਤਾਰ ਸਿੰਘਾ ਕਰ ਸ਼ਹਿਰ ਬਰਬਾਦ ਕਰਵਾਯਾ ਸਾਰਾ

---

*ਔ: ਸਫ਼ਾ ੬੧੬।

†ਪੰਜ ਦਿਨ ਭਾਰੀ ਕਤਲਾਮ ਤੋਂ ਉਪਰੰਤ ਹਰ ਇਕ ਫ਼ੌਜੀ ਸਿਪਾਹੀ ਡੇਢ ਡੇਢ ਸੌ ਹਿੰਦੀ ਨੂੰ ਆਪਣੇ ਲਈ ਗੁਲਾਮ ਬਣਾ ਕੇ ਆਪਣੇ ਨਾਲ ਲੈ ਗਿਆ। ਏਹਨਾਂ ਢੱਕਾਂ ਦੇ ਵਿਚ ਬਹੁਤ ਸਾਰੇ ਬਚੇ ਅਤੇ ਔਰਤਾਂ ਭੀ ਸਨ ਅਤੇ ਜੋ ਦੌਲਤ ਲੁਟੀ ਉਹ ਬੇ ਹਿਸਾਬ ਸੀ।

[ਲੈਸ਼ਬਰਜ ਤਵਾਰੀਖ਼ ਹਿੰਦ ਸਫ਼ਾ ੬੯]

[੨੫] ਤਥਾ

ਫੇਰ ਬੈਠਕੇ ਕਿਲ੍ਹੇ ਦੇ ਬੂਹੇ ਅਗੇ ਹਿੰਦੂ ਕੈਦ ਕੀਤੇ ਹੋਇ ਮੰਗਾਇ ਸੱਭੇ
ਜਿਹੜੇ ਪੰਦਰਾਂ ਬਰਸਾਂ ਤੋਂ ਘੱਟ ਦੇ ਸਨ ਉਹ ਫੜ ਗੁਲਾਮ ਬਨਾਇ ਸੱਭੇ
ਬਾਕੀ ਲਖ ਤੋਂ ਹੈਸੀ ਵਧੀਕ ਹਿੰਦੂ ਬੁਰਾ ਹਾਲ ਕਰ ਦਿਤੇ ਮਰਵਾਇ ਸੱਭੇ
ਵਾਂਗ ਕੁਤਿਆਂ ਧੂਹ ਕਰਤਾਰ ਸਿੰਘਾ ਨਦੀ ਜਮਨਾ ਵਿਚ ਸੁਟਾਇ ਸੱਭੇ

[੨੬] ਸਿਕੰਦਰ ਲੋਦੀ

ਚਾਰ ਲੱਖ ਤੇ ਬੱਤੀ ਹਜ਼ਾਰ ਕਾਫ਼ਰ ਮੈਂ ਆਪ ਕੀਤਾ ਮੁਸਲਮਾਨ ਪੂਰਾ
ਦੋ ਲਖ ਤ੍ਰਿਵੰਜਾ ਹਜ਼ਾਰ ਹਿੰਦੂ ਜਾਨੋਂ ਮਾਰ ਦਿਤਾ, ਬੇਈਮਾਨ ਪੂਰਾ
ਹੁਣ ਮੇਰੇ ਤੇ ਮੇਰੀ ਔਲਾਦ ਲਈ ਰਹਿਮ ਕਰਕੇ ਰੱਬ ਰਹਿਮਾਨ ਪੂਰਾ
ਬੂਹਾ ਖੋਲ੍ਹੂ ਬਹਿਸ਼ਤ ਕਰਤਾਰ ਸਿੰਘਾ ਕਾਇਮ ਰਖੇਗਾ ਹੁਕਮ ਕੁਰਾਨ ਪੂਰਾ

[੨੭] ਤੋਜ਼ਕਿ ਬਾਬਰੀ ਵਿਚ ਜ਼ਹੀਰਉਦੀਨ [ਬਾਬਰ] ਆਪ ਲਿਖਦਾ ਹੈ

ਮੈਂ ਫ਼ਤ੍ਹੇ ਦੀ ਖੁਸ਼ੀ ਮਨਾਉਨ ਬਦਲੇ ਹਰ ਥਾਂ ਇਹੋ ਜਹੇ ਅਮਲ ਕਮਾਉਂਦਾ ਹਾਂ
ਸ਼ਹਿਰ ਕਾਫ਼ਰਾਂ ਦੇ ਸਾੜ ਫੂਕ ਕਰਕੇ ਖੁਸ਼ੀ ਦਿਲ ਦੇ ਵਿਚ ਮਨਾਉਂਦਾ ਹਾਂ
ਕਾਫ਼ਰ ਆਵੰਦੇ ਫੜੇ ਜੋ ਪਾਸ ਮੇਰੇ ਤੰਬੂ ਸਾਹਮਣੇ ਓਹ ਮਰਵਾਉਂਦਾ ਹਾਂ
ਮੰਦਰ ਢਾਹ ਮਸੀਤਾਂ ਬਣਾ ਉਪਰ ਫੇਰ ਸ਼ੁਕਰ ਬਜਾ ਲਿਆਉਂਦਾ ਹਾਂ
ਇਕ ਵਾਰ ਏਨੇ ਕਾਫ਼ਰ ਕਤਲ ਹੋਏ ਗਿਣਤੀ ਉਨ੍ਹਾਂ ਦੀ ਨਹੀਂ ਰਖਾਉਂਦਾ ਹਾਂ
ਤਿੰਨ ਵਾਰ ਤੰਬੂ ਕਰਤਾਰ ਸਿੰਘਾ ਪਿਆ *ਬਦਲਨਾ ਸੱਚ ਸੁਨਾਉਂਦਾ ਹਾਂ

[੨੮] ਟਾਡ ਰਾਜਿਸਤਾਨ

ਲੋਕ ਆਖਦੇ ਅਕਬਰ ਬੜਾ ਚੰਗਾ ਹਾਲ ਸੁਣੋ ਓਹਦਾ ਦਿਲ ਲਾ ਕਰਕੇ
ਓਸ ਉਹ ਮਿੱਠੀ ਛੁਰੀ ਫੇਰੀ ਹੈਸੀ ਜੜ੍ਹ ਹਿੰਦ ਦੀ ਛੱਡੀ ਹਿਲਾ ਕਰਕੇ
ਰਾਜਪੂਤਾਂ ਦੇ ਘਰੀਂ ਵਿਆਹ ਕੀਤੇ ਡੋਲੇ ਲਏ ਡਰਾ ਧਮਕਾ ਕਰਕੇ
ਰਚੇ ਮੀਨਾ ਬਾਜ਼ਾਰਾਂ ਫ਼ਰੇਬ ਦੇ ਅਹੇ ਛਡੇ ਕਈਆਂ ਦੇ ਧਰਮ ਗੁਵਾ ਕਰਕੇ
ਅਬਦੁਲੇ ਦੀ ਤੀਵੀਂ ਨੂੰ ਧੱਕੋ ਧੱਕੀ ਰੱਖ ਲਿਆ ਨਕਾਹ ਪੜ੍ਹਾ ਕਰਕੇ
ਫਤ੍ਹੇ ਚੰਦ ਰਜਪੂਤ ਦੀ ਬੇਟੀ ਦੇ ਲਈ ਗਿਆ ਗੜ੍ਹ ਚਿਤੌੜ ਤੇ ਧਾ ਕਰਕੇ
ਕਈ ਬਰਸ ਲੜੇ ਫਤ੍ਹੇ ਚੰਦ ਜੈਮਲ ਜੌਹਰ ਤੇਗ ਦੇ ਖ਼ੂਬ ਦਿਖਾ ਕਰਕੇ
ਅੰਤ ਵਿਚ ਮੈਦਾਨ ਸ਼ਹੀਦ ਹੋ ਗਏ ਰਾਜਪੂਤੀ ਦਾ ਨਾਮ ਰਖਾ ਕਰਕੇ

*ਇਤਨਾ ਖ਼ੂਨ ਦਾ ਹੜ੍ਹ ਵੱਗਿਆ ਕਿ ਦੋ ਅੰਦਰ ਜ਼ਮੀਨ ਤੇ ਖ਼ੂਨ ਹੀ ਖ਼ੂਨ ਨਜ਼ਰ ਆਵੇ, ਇਸ ਲਈ ਤੰਬੂ ਤਿੰਨ ਵਾਰ ਇਕ ਦੂਜੇ ਤੇ ਦੂਜਯੋਂ ਤੀਜੇ ਬਦਲਨੇ ਪਏ।

ਜਦੋਂ ਗਿਆ ਮਹਿਲਾਂ ਵਿਚ ਨਾਲ ਖ਼ੁਸ਼ੀਆਂ ਵੇਖੇ ਫੇਰ ਸੁਵਾਹ ਦੇ ਜਾ ਕਰਕੇ
ਕਤਲ ਤੀਹ ਹਜ਼ਾਰ ਕਰਤਾਰ ਸਿੰਘਾ ਰਾਜਪੂਤ ਹੋਇ ਤੇਗ ਚਲਾ ਕਰਕੇ

ਇਸ ਦਾ ਭਾਵ

ਨੌ ਦਸ ਸੌ ਸਾਲ ਦੇ ਹਾਲ ਬੀਤੇ ਏਥੇ ਲਿਖ ਕੇ ਨਹੀਂ ਗਿਣਾਇ ਜਾਂਦੇ
ਹੋਇ ਜ਼ੋਰ ਤੇ ਜ਼ੁਲਮ ਜੋ ਹਿੰਦ ਉਤੇ ਵਖੋ ਵੱਖ ਕਰ ਨਹੀਂ ਲਿਖਾਇ ਜਾਂਦੇ
ਜਿਵੇਂ ਦੇਸ ਬਰਬਾਦ ਹੋ ਗਿਆ ਸਾਰਾ ਮੈਥੋਂ ਕੀਰਨੇ ਨਹੀਂ ਉਹ ਪਾਇ ਜਾਂਦੇ
ਇਹ ਦੁਖਾਂ ਦੇ ਵੈਣ ਕਰਤਾਰ ਸਿੰਘਾ ਰੋਇਆਂ ਬਿਨ੍ਹਾਂ ਨਹੀਂ ਪੜ੍ਹੇ ਪੜ੍ਹਾਇ ਜਾਂਦੇ

ਤਥਾ

ਇਹ ਥੋੜ੍ਹੇ ਨਮੂਨੇ ਦਿਖਾਇ ਜਿਹੜੇ ਹਿੰਦ ਵਾਸੀਆਂ ਦੁਖ ਠਾਇ ਆਪੇ
ਆਪੋ ਵਿਚ ਹੀ ਲੜ ਕਮਜ਼ੋਰ ਹੋ ਗਏ ਮੁਸਲਮਾਨ ਜਾਬਰ ਬੁਲਵਾਇ ਆਪੇ
ਵਿਚ ਫਸਕੇ ਫੁਟ ਤੇ ਈਰਖਾ ਦੇ ਜ਼ੋਰ ਆਪਣੇ ਪਹਿਲਾਂ ਗੁਵਾਇ ਆਪੇ
ਇਕ ਘਰ ਅੰਦਰ ਚੁਲ੍ਹੇ ਚੜ੍ਹਨ ਬਾਰਾਂ ਵਡੇ ਧਾਰਮਕ ਫ਼ਰਕ ਵਧਾਇ ਆਪੇ
ਕੋਈ ਨੀਚ ਤੇ ਊਚਤਾ ਕਿਸੇ ਪਕੜੀ ਵੈਰੀ ਆਪਣੇ ਵੀਰ ਬਣਾਇ ਆਪੇ
ਆਗੂ ਕਰ ਖ਼ੁਦਗਰਜ਼ਾਂ ਅੰਨ੍ਹਿਆਂ ਨੂੰ ਬੇੜੇ ਆਪਣੇ ਸ਼ੌਹ ਤੁੜਾਇ ਆਪੇ
ਇਕ ਦੇਸ ਤੇ ਮਜ਼੍ਹਬ ਹਜ਼ਾਰ ਬਣ ਗਏ ਪਿਆਰ ਏਕਤਾ ਖਿੱਚ ਤੁੜਾਇ ਆਪੇ
ਓਹ ਤੇਗ ਤੇ ਧਨੁਖ ਦੇ ਜੌਹਰ ਵਡੇ ਆਪੋ ਵਿਚ ਹੀ ਲੜ ਵੰਜਾਇ ਆਪੇ
ਹੌਲੀ ਹੌਲੀ ਸਭ ਕਿੰਦ ਕਾਫੂਰ ਹੋ ਗਈ ਬਾਜ਼ੂ ਆਪਣੇ ਲੜ ਭਨਵਾਇ ਆਪੇ
ਜੈ ਚੰਦ ਜੈਸੇ ਦੇਸ਼ ਘਾਤੀਆਂ ਨੇ ਪ੍ਰਿਥੂ ਰਾਜ ਜਹੇ ਵੀਰ ਮਰਵਾਇ ਆਪੇ
ਬਾਹਰੋਂ ਸੱਦ ਲੁਟੇਰਿਆਂ ਡਾਕੂਆਂ ਨੂੰ ਦਿਨ ਦੀਹਵੀਂ ਹੀ ਘਰ ਲੁਟਵਾਇ ਆਪੇ
ਇਕ ਥਾਂ ਨ ਲੜੇ ਇਤਿਫ਼ਾਕ ਕਰਕੇ ਵਖੋ ਵੱਖ ਹੋ ਰਾਜ ਖੁਹਾਇ ਆਪੇ
ਲੱਖਾਂ *ਮੰਦਰ ਲਾਸਾਨੀ ਜਹਾਨ ਅੰਦਰ ਮੁਸਲਮਾਨਾਂ ਤੋਂ ਖ਼ਾਕ ਮਿਲਵਾਇ ਆਪੇ
ਇੱਜ਼ਤ ਆਬਰੂ ਨੰਗ ਨਾਮੂਜ਼ ਸਾਰੇ ਫੇਰ ਸਰੇ ਮੈਦਾਨ ਲੁਹਾਇ ਆਪੇ
ਮੁਸਲਮਾਨਾਂ ਦਾ ਏਸ ਵਿਚ ਦੋਸ਼ ਕੀਹ ਸੀ ਘੱਲ ਘੱਲ ਸੁਨੇਹੇਂ ਸਦਵਾਇ ਆਪੇ
ਹਿੰਦ ਦੇਸ ਦੇ ਸ਼ਾਨ ਕਰਤਾਰ ਸਿੰਘਾ ਹਿੰਦ ਵਾਸੀਆਂ ਹੱਥੀਂ ਮਿਟਵਾਇ ਆਪੇ

---

*ਭਿਲਸੇ ਸ਼ਹਿਰ ਦਾ ਮੰਦਰ ੧੦੫ ਗਜ਼ ਉਚਾ ਤੇ ਅੱਧ ਮੀਲ ਦੇ ਘੇਰੇ ਵਿਚ ਸੀ, ਸ਼ੱਮਸਦੀਨ ਨੇ ਉਸਨੂੰ ਢਵਾ ਦਿਤਾ, ਏਸ ਮੰਦਰ ਦੇ ਬਚਾਉਣ ਲਈ ਲੱਖਾਂ ਹਿੰਦੂ ਸ਼ਹੀਦ ਹੋ ਗਏ ਪਰ ਅਖ਼ੀਰ ਉਸ ਮੰਦਰ ਨੂੰ ਬਚਾ ਨ ਸੱਕੇ ਤੇ ਸ਼ੱਮਸਦੀਨ ਨੇ ਮੰਦਰ ਦੇ ਥਾਂ ਮਸੀਤ ਬਣਾ ਦਿਤੀ।

ਤਥਾ

ਕੌਮ ਫ਼ਾਤਿਹਾ ਦਾ ਕੋਈ ਦੋਸ਼ ਨਾਹੀਂ ਹਰ ਕੋਈ ਆਪਣਾ ਜ਼ੋਰ ਦਿਖਾਵੰਦਾ ਏ
ਜਿਵੇਂ ਹੋ ਸਕੇ ਤਿਵੇਂ ਵੈਰੀਆਂ ਨੂੰ ਹਰ ਇਕ ਨੁਕਸਾਨ ਪੁਚਾਵੰਦਾ ਏ
ਲੁਟ ਮਾਰ ਬਿਨਾਂ ਨ ਕੋਈ ਆਇ ਕਾਬੂ ਇਤਿਹਾਸ ਇਹ ਜ਼ਾਹਿਰ ਕਰਾਂਵੰਦਾ ਏ
ਜਦੋਂ ਤਕ ਸੁਖਾਲਾ ਰਹੇ ਦਮ ਆਉਂਦਾ ਕੌਣ ਕਿਸੇ ਨੂੰ ਸੀਸ ਝੁਕਾਵੰਦਾ ਏ
ਏਸੇ ਤਰਾਂ ਹੀ ਝੇੜੇ ਇਹ ਚਲੇ ਆਏ ਸਮਾਂ ਸਭ ਦੀ ਸਫ਼ਾ ਉਠਾਵੰਦਾ ਏ
ਇਉਂ ਹਿੰਦੁਸਤਾਨ ਕਰਤਾਰ ਸਿੰਘਾ ਕੀਤੀ ਆਪਣੀ ਦਾ ਫਲ ਪਾਵੰਦਾ ਏ

ਤਥਾ

ਕਈਆਂ ਸਦੀਆਂ ਬਾਹਰ ਤੋਂ ਹੋਇ ਹੱਲੇ ਜ਼ੋਰ ਜ਼ੁਲਮ ਦਰਯਾ ਵਗਾਇ ਬਹੁਤੇ
ਆਯਾ ਇਕ ਤੋਂ ਚੜ੍ਹ ਕੇ ਇਕ ਜ਼ਾਲਮ ਲੁਟਾਂ ਮਾਰਾਂ ਤੂਫਾਨ ਚੜ੍ਹਾਇ ਬਹੁਤੇ
ਨਾਲ ਖ਼ਾਕ ਮਿਲਾਇਆ ਮੰਦਰਾਂ ਨੂੰ ਵਿਚ ਤੀਰਥਾਂ ਸ਼ੋਰ ਉਠਾਇ ਬਹੁਤੇ
ਲਖਾਂ ਲੜ ਸ਼ਹੀਦ ਹੋ ਗਏ ਹਿੰਦੂ ਉਤੇ ਧਰਮ ਹੋ ਗਏ ਫ਼ਿਦਾਇ ਬਹੁਤੇ
ਬੇਸ਼ੁਮਾਰ ਡਰਦੇ ਮੁਸਲਮਾਨ ਹੋ ਗਏ ਜ਼ੋਰੀ ਫੜ ਗੁਲਾਮ ਬਨਾਇ ਬਹੁਤੇ
ਅੰਨ ਧਨ ਤੇ ਪਤ ਗੁਆ ਬੈਠੇ ਭੁਖ ਨੰਗ ਨੇ ਹਿੰਦੂ ਸਤਾਇ ਬਹੁਤੇ
ਨਿਤ ਨਵੇਂ ਸੂਰਜ ਦੀਆਂ ਤੱਦੀਆਂ ਤੋਂ ਕਮਜ਼ੋਰ ਹੋ ਕੇ ਤਿਲਮਿਲਾਇ ਬਹੁਤੇ
ਆਨ ਸ਼ਾਨ ਤੇ ਤਾਨ ਨ ਰਿਹਾ ਕਿਧਰੇ ਭੈੜੀ ਫੁਟ ਨੇ ਹਿੰਦੂ ਰੁਲਾਇ ਬਹੁਤੇ
ਜ਼ਰ ਜ਼ੋਰ ਨ ਦੋਵੇਂ ਹੀ ਰਹੇ ਪਲੇ ਬੇ-ਗੈਰਤੇ ਹੋ ਘਬਰਾਇ ਬਹੁਤੇ
ਬੇਸ਼ੁਮਾਰ ਰਹੇ ਸ਼ਾਹੀ ਤੂਫਾਨ ਚੜ੍ਹਦੇ ਹਿੰਦੂ ਧਰਮ ਦੇ ਕੱਖ ਉਡਾਇ ਬਹੁਤੇ
ਦੀਨ ਦੁਨੀਆਂ ਗਈ ਕਰਤਾਰ ਸਿੰਘਾ ਦੁਖ ਫੁਟ ਦੇ ਹਿੰਦੂਆਂ ਪਾਇ ਬਹੁਤੇ

ਤਥਾ

ਜੀਊਂਦੇ ਰਾਜਪੂਤਾਨੇ ਰਜਪੂਤ ਰਹਿ ਗਏ ਓਨ੍ਹਾਂ ਨਾਸ ਦੀ ਲਾਜ ਨਿਬਾਹੀ ਚੰਗੀ
ਚੰਗੇ ਜੌਹਰ ਦੱਸੇ ਓਹਨਾਂ ਬੀਰਤਾ ਦੇ ਤੇਗ ਵੈਰੀਆਂ ਨਾਲ ਖੜਕਾਈ ਚੰਗੀ
ਕਈ ਵਾਰ ਮੁਕਾਬਲੇ ਕਰ ਭਾਰੇ ਮਾਰ ਵੈਰੀ ਦੀ ਕੀਤੀ ਤਬਾਹੀ ਚੰਗੀ
ਮਿੱਟੀ ਰਾਜਪੂਤਾਂ ਨੇ ਵੈਰੀਆਂ ਦੇ ਨਾਲ ਖ਼ੂਨ ਦੇ ਤਰ ਕਰਾਈ ਚੰਗੀ
ਜਿੱਥੇ ਅੜੇ ਲੜੇ ਬੇ ਮਿਸਾਲ ਯੋਧੇ ਤਵਾਰੀਖ ਦੇ ਵਿਚ ਗੁਵਾਹੀ ਚੰਗੀ
ਕਰਮਾਂ ਸਾਥ ਨ ਦਿਤਾ ਕਰਤਾਰ ਸਿੰਘਾ ਹਿੰਮਤ ਰਾਜਪੂਤਾਂ ਨੇ ਵਿਖਾਈ ਚੰਗੀ

—o—

ਤਥਾ

ਸਦੀਆਂ ਲੜ ਕੇ ਹੋ ਕਮਜ਼ੋਰ ਗਏ ਹਿੰਦੂ ਹਿੰਦੁਸਤਾਨ ਗਵਾ ਬੈਠੇ
ਜੱਥੇਬੰਦੀ ਤੇ ਇਕ ਪਯਾਰ ਬਾਝੋਂ ਸਭ ਰਾਜ ਪਰਤਾਪ ਖ਼ੁਹਾ ਬੈਠੇ
ਓਹ ਭਾਰਤ ਵਰਸ਼ ਦਾ ਦੇਸ਼ ਸੋਹਣਾ ਸਭ ਵੈਰੀਆਂ ਹਥ ਫੜਾ ਬੈਠੇ
ਐਵੇਂ ਨਾਮ ਧਰੀਕ ਰਹਿ ਗਏ ਰਾਜੇ ਦਾਗ਼ ਰਾਜ ਪੁਣੇ ਨੂੰ ਲਵਾ ਬੈਠੇ
ਰਾਜਪੂਤ ਭੀ ਹਾਰ ਕੇ ਚੁਪ ਕਰ ਗਏ ਅੱਗੇ ਸਿਰ ਇਸਲਾਮ ਝੁਕਾ ਬੈਠੇ
ਬੇ-ਸ਼ੁਮਾਰ ਹੀ ਮੌਤ ਦੀ ਨਦੀ ਰੁੜ੍ਹ ਗਏ ਜੋ ਪੱਲੇ ਸੀ ਦੇਇ ਦਵਾ ਬੈਠੇ
ਹੋਯਾ ਰਾਜ ਇਸਲਾਮ ਦਾ ਦੇਸ ਅੰਦਰ ਗੜ੍ਹ ਕੋਟ ਦੇ ਕਿਲੇ ਦਬਾ ਬੈਠੇ
ਗਏ ਸੁਖ ਆਰਾਮ ਕਰਤਾਰ ਸਿੰਘਾ ਗ਼ਮ ਫ਼ਿਕਰ ਆ ਪੈਰ ਜਮਾ ਬੈਠੇ

# ਹਿੰਦੁਸਤਾਨ

ਬਰਸ † ਪੰਜ ਕੂ ਸੌ ਪੂਰੇ ਖਾ ਮਾਰਾਂ ਦੇਸ ਹਿੰਦੁਸਤਾਨ ਵੈਰਾਨ ਹੋਇਆ
ਧਾਵੇ ਪਛਮੋਂ ਹੋਵੰਦੇ ਰਹੇ ਭਾਰੇ ਲੁਟੀ ਪੁਟੀ ਦਾ ਬੇ-ਤਰਾਨ ਹੋਇਆ
ਕੋਈ ਕਿਲ੍ਹਾ ਤੇ ਗੜ ਨ ਰਿਹਾ ਖਾਲੀ ਜੋ ਨ ਵੈਰੀ ਹੱਥੋਂ ਲਹੂ ਲੁਹਾਨ ਹੋਇਆ
ਲੱਖਾਂ ਵਸਤੀਆਂ ਬੇਚਰਾਗ਼ ਹੋਈਆਂ ਦੇਸ ਚੋਖਾ ਹਿਸਾ ਮੁਸਲਮਾਨ ਹੋਇਆ
ਆਇ ਦਿਨ ਲੁਟਾਂ ਕੁਟਾਂ ਰਹਿਣ ਪਈਆਂ ਅਮਨ ਦੇਸ ਤੋਂ ਦੂਰ ਪਛਾਨ ਹੋਇਆ
ਹਿੰਦਧਰਮ ਤਲਵਾਰ ਦੀ ਧਾਰ ਤੁੜਿਆ ਵੈਰੀ ਆਣਕੇ ਜ਼ਿਮੀ ਅਸਮਾਨ ਹੋਇਆ
ਡੰਨਾਂ ਜਜ਼ੀਆਂ ਏਤਨਾਂ ਭਾਰ ਪਾਇਆ ਹਿੰਦੂ ਹਰ ਇਕ ਜੀਵ ਹੈਰਾਨ ਹੋਇਆ
ਨ ਉਹ ਛੱਤ੍ਰਤਾ ਬੀਰਤਾ ਰਹੀ ਕਿਧਰੇ ਰਾਜ ਭਾਗ ਸਭ ਬੇ-ਨਸ਼ਾਨ ਹੋਇਆ
ਰੰਗ ਰਾਗ ਨ ਕਿਧਰੇ ਖੁਸ਼ੀ ਦਿਸਦੀ ਫ਼ਾਕਾ ਫਿਕਰ ਤੇ ਗ਼ਮ ਮਹਾਨ ਹੋਇਆ
ਸਭੇ ਤਾਕਤਾਂ ਖੁਸੀਆਂ ਹਿੰਦੂਆਂ ਤੋਂ ਧਰਮ ਸ਼ਰਮ ਦੇ ਦੂਰ ਗੁਮਾਨ ਹੋਇਆ
ਮੁਸਲਮਾਨ ਸਾਰੇ ਹੁਕਮਰਾਨ ਹੋਏ ਜ਼ੋਰ ਸ਼ਰਾ ਦਾ ਹਰ ਥਾਂ ਆਨ ਹੋਇਆ
ਨਓਹ ਰੌਣਕਾਂ ਰਹੀਆਂ ਆਬਾਦੀਆਂ ਉਹ ਭਾਗਹੀਨ ਭੈੜਾ ਹਿੰਦੁਸਤਾਨ ਹੋਇਆ
ਹੋ ਕੇ ਫੁਟ ਦੇ ਵੱਸ ਕਰਤਾਰ ਸਿੰਘਾ ਬੁਰਾ ਦੇਸ ਦਾ ਹਾਲ ਸਿਆਨ ਹੋਇਆ

ਵਾਕ ਕਵੀ

**ਕਈਆਂ ਸਦੀਆਂ ਹਿੰਦ ਤੇ ਬਾਦਸ਼ਾਹੀ ਸ਼ਾਹ ਗ਼ਜ਼ਨੀ ਕੰਧਾਰ ਤੋਂ ਆਨ ਕਰ ਗਏ**

†ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਨੌ ਸੌ ਬਰਸ ਬਸਰੇ ਦੇ ਖਲੀਫੇ ਨੇ ਹਿੰਦੁਸਤਾਨ ਤੇ ਧਾਵਾ ਕੀਤਾ ਸੀ ਮਹਮੂਦ ਦਾ ਧਾਵਾ ਪੰਜ ਕੁ ਸੌ ਬਰਸ ਗੁਰੂ ਜੀ ਤੋਂ ਪਹਿਲਾਂ ਹੋਇਆ ਸੀ ।

ਹੋਈਆਂ ਰੌਣਕਾਂ ਵਿਚ ਪਹਾੜਾਂ ਦੇ ਜਾ ਖੋਹ ਖਿੰਜ ਭਾਰਤ ਨੂੰ ਵੈਰਾਨ ਕਰ ਗਏ
ਕਈ ਆਇ ਤੇ ਓਵੇਂ ਹੀ ਪਰਤ ਗਏ ਲੁਟ ਪੁਟ ਕੇ ਪਿਛਾਂ ਧਯਾਨ ਕਰ ਗਏ
ਕੋਈ ਬਰਸ ਦੋ ਬਰਸ ਕਈ ਸਦੀ ਅੱਧੀ ਧੱਕਾ ਜ਼ੋਰ ਤੇ ਜ਼ੁਲਮ ਮਹਾਨ ਕਰ ਗਏ
ਲੈਕੇ ਆਵੰਦੇ ਮਜ਼ਬੀ ਖ਼ਾਰ ਰਹੇ ਕੋਈ ਹਿੰਦੂਆਂ ਨੂੰ ਮੁਸਲਮਾਨ ਕਰ ਗਏ
ਭੁਖੇ ਜ਼ਰ ਦੇ ਕਰਦੇ ਰਹੇ ਧਾਵੇ ਖ਼ੂਨ ਹਿੰਦ ਦਾ ਪੀ ਮੁਰਦਾ ਜਾਨ ਕਰ ਗਏ
ਉਤੋਂ ਬਨਿਆਂ ਰਿਹਾ ਕਲਬੂਤ ਐਵੇਂ ਬੁਰਜ ਕਾਗਜ਼ਾਂ ਦਾ ਹਿੰਦੁਸਤਾਨ ਕਰ ਗਏ
ਟਿਕਿਆ ਰਿਹਾ ਨ ਕੋਈ ਕਰਤਾਰਸਿੰਘਾ ਬਾਦਸ਼ਾਹੀ ਕਈ ਖ਼ਾਨਦਾਨ ਕਰ ਗਏ

ਤਥਾ

ਸਦੀ ਪੰਦ੍ਰਵੀਂ ਅੱਧ ਤੋਂ ਟੱਪ ਗਈ ਚੜ੍ਹ ਹਿੰਦ ਉਤੇ ਬਾਬਰ ਖ਼ਾਨ ਆਯਾ
ਇਕ ਦੋ ਵਾਰੀ ਹੋਈ ਸਫਲਤਾ ਨ ਰੱਖ ਹੌਂਸਲਾ ਮੁੜ ਜਵਾਨ ਆਯਾ
*ਪੰਦ੍ਰਾਂ ਸੌ ਸਤੱਤ੍ਰਵੇਂ ਸਾਲ ਅੰਦਰ ਲੰਘ ਖ਼ੈਬਰੋਂ ਜ਼ੋਰ ਅਜ਼ਮਾਨ ਆਯਾ
ਚੜ੍ਹਿਆ ਲਸ਼ਕਰ ਨਾਲ ਜੱਰਾਰ ਲੈਕੇ ਸਾਰੇ ਵਿਚ ਪੰਜਾਬ ਤੂਫ਼ਾਨ ਆਯਾ
ਕੀੜੇ ਅੜ †ਪਠਾਨਾਂ ਨੇ ਭੇੜ ਚੰਗੇ ਪਰ ਕਿਤੇ ਨ ਹੱਥ ਮੈਦਾਨ ਆਯਾ
ਦੌੜ ਗਤੇ ਪਠਾਨ ਕਰਤਾਰ ਸਿੰਘਾ ਹੱਥ ਮੁਗ਼ਲਾਂ ਦੇ ਹਿੰਦੁਸਤਾਨ ਆਯਾ

# ਮੁਗ਼ਲ ਬਾਦਸ਼ਾਹ

ਬਾਬਰ ਹੋ ਜਾਬਰ ਦਿਲੀ ਸਾਂਭ ਬੈਠਾ ਸੀ ਪਠਾਨਾਂ ਦੀ ਕੀਤੀ ਸਫ਼ਾਈ ਚੰਗੀ
ਇਹਦੇ ਪਿਛੋਂ ਹਿਮਾਯੂੰ ਤੇ ਫੇਰ ਅਕਬਰ ਨਾਲ ਸ਼ਾਨ ਕੀਤੀ ਬਾਦਸ਼ਾਹੀ ਚੰਗੀ
ਜਹਾਂਗੀਰ ਪਿਛੋਂ ਸ਼ਾਹਿ ਜਹਾਨ ਹੋਇਆ ਏਸ ਸ਼ਾਨ ਸ਼ੌਕਤ ਦਿਖਲਾਈ ਚੰਗੀ
ਕਿਤੇ ਜਾਬਰੀ ਕਿਤੇ ਬਰਾਬਰੀ ਕਰ ਸ਼ਾਹੀ ਢੰਗ ਦੇ ਨਾਲ ਕਮਾਈ ਚੰਗੀ
ਲੁਟਾਂ ਭਾਜੜਾਂ ਰਹੀਆਂ ਨ ਦੇਸ ਅੰਦਰ ਰੌਣਕ ਇਹਨਾਂ ਨੇ ਕੁਝ ਵਧਾਈ ਚੰਗੀ
ਬਣ ਹਿੰਦੁਸਤਾਨੀ ਕਰਤਾਰ ਸਿੰਘਾ ਕਿਲ੍ਹੇ ਕੋਟਾਂ ਤੇ ਜ਼ਰ ਖ਼ਰਚਾਈ ਚੰਗੀ

ਮਹੱਈਉਦੀਨ—[ਔਰੰਗਜ਼ੇਬ]

ਇਹ ਪੁਤਰ ਸ਼ਾਹ ਜਹਾਨ ਦਾ ਸੀ ਚਾਲ ਬਾਜ਼ ਤੇ ਬੜਾ ਹੁਸ਼ਿਆਰ ਭਾਈ
ਛੋਟੇ ਹੁੰਦੇ ਨੂੰ ਸੁਝਦੀਆਂ ਬਹੁਤ ਚਾਲਾਂ ਸੀ ਤਅੱਸੁਬੀ ਬੜਾ ਮੱਕਾਰ ਭਾਈ
ਕਰ ਮਕਰ ਫ਼ਰੇਬ ਹਜ਼ਾਰ ਇਸਨੇ ਲਿਆ ਦਿਲੀ ਦਾ ਤਖ਼ਤ ਸੰਭਾਰ ਭਾਈ

*੧੫੧੯ ਈਸਵੀ। †ਯੂਸਫ਼ਜ਼ਈ ਪਠਾਨ ਨੇ।

ਜੀਉਂਦੇ ਪਿਉ ਨੂੰ *ਕੈਦ ਦੇ ਵਿਚ ਪਾਯਾ ਕੀਤਾ ਓਸਨੂੰ ਪੁਜ ਖ਼ਵਾਰ ਭਾਈ
ਫੇਰ ਦਾਰਾ, ਮੁਰਾਦ ਭਰਾ ਦੋਵੇਂ ਸਾਕ ਖ਼ੂਨ ਦਾ ਉਕਾ ਵਸਾਰ ਭਾਈ
ਦਾਗਾ ਮਾਰ ਮੁਰਾਦ ਨੂੰ ਕਤਲ ਕੀਤਾ ਦੌਲਤ ਦੁਨੀਆਂ ਦਾ ਲੋਭ ਧਾਰ ਭਾਈ
ਖ਼ੂਨ ਨਾਲ ਭਤੀਜੇ ਦੇ ਆਪ ਹੱਥੀਂ ਲਿਖਿਆ ਖ਼ੁਤਬਾ ਮਸੀਤ ਦੀਵਾਰ ਭਾਈ
ਬੇਟੀ ਜ਼ੇਬੁਨਿਸਾ ਨਾਲ ਬੁਰੀ ਕੀਤੀ ਰੱਖੀ ਸ਼ਾਦੀਉਂ ਵਾਂਜ ਵਿਚਾਰ ਭਾਈ
ਹੈਸੀ ਜ਼ਿੱਦੀ ਤੇ ਬੜਾ ਸ਼ਰੱਈ ਪੱਕਾ ਪੱਥਰ ਦਿਲ ਦਾ ਤੇ ਖ਼ੂਨ ਖ਼ਾਰ ਭਾਈ
ਵਧਿਆ ਜ਼ੋਰ ਇਹਦੇ ਸਮੇਂ ਕਾਜ਼ੀਆਂ ਦਾ ਦਿਤੀ ਓਹਨਾਂ ਭੀ ਹੱਦ ਗੁਜ਼ਾਰ ਭਾਈ
ਰਲ ਕਾਜ਼ੀ ਮੁਲਾਣਿਆਂ ਚਾੜ੍ਹ ਹੱਥੀਂ ਦਸੇ ਮਸਲੇ ਬੇਸ਼ੁਮਾਰ ਭਾਈ
ਸ਼ਰ੍ਹਾ ਵਿਚ ਲਿਆਵਣਾ ਕਾਫ਼ਰਾਂ ਨੂੰ ਹੈ ਕਾਰ ਸਵਾਬ ਦੀ ਭਾਰ ਭਾਈ
ਯਾਂ ਕਾਫ਼ਰ ਮਾਰ ਮੁਕਾਇ ਜਾਵਨ ਕੀਤੇ ਜਾਣ ਯਾਂ ਦੇਸ ਤੋਂ ਬਾਹਰ ਭਾਈ
ਹੋਵੇ ਬੜਾ ਹੀ ਰੱਬ ਰਹੀਮ ਕਾਜ਼ੀ ਭਰੇ ਨਬੀ ਸ਼ਫ਼ਾਤ ਦਰਬਾਰ ਭਾਈ
ਇਹੋ ਜਹੀਆਂ ਮਿਸਾਲਾਂ ਨੇ ਸ਼ਾਹ ਤਾਈਂ ਜ਼ੁਲਮ ਕਰਨ ਤੇ ਕੀਤਾ ਤਿਆਰ ਭਾਈ
ਜਾਰੀ ਹੁਕਮ ਹੋਇ ਤਖ਼ਤ ਤਾਜ ਵਲੋਂ ਵੱਲ ਹਾਕਮਾਂ ਕਰੋ ਸ਼ੁਮਾਰ ਭਾਈ
ਜਿਵੇਂ ਕਾਫ਼ਰ ਵਿਚ ਇਸਲਾਮ ਆਵਨ ਕਰੋ ਓਹੋ ਹੀਲੇ ਬਾਵਿਕਾਰ ਭਾਈ
ਡੰਨ, ਜਜ਼ੀਏ ਚੱਟੀਆਂ ਭਾਰੀਆਂ ਲਾ ਕਰੋ ਕਾਫ਼ਰਾਂ ਤਈਂ ਲਾਚਾਰ ਭਾਈ
ਰਾਗ, ਰੰਗ ਤੇ ਰਸਮਾਂ ਬੰਦ ਕਰ ਕੇ ਦਮ ਨੱਕ ਦੇ ਵਿਚ ਉਤਾਰ ਭਾਈ
ਪਹਿਰੇ ਮੰਦਰਾਂ ਤੇ ਸਖ਼ਤ ਲਾਇ ਦੇਵੋ ਹਿੰਦੂ ਬਹਿਣ ਨ ਰਲ ਦੋ ਚਾਰ ਭਾਈ
ਚੰਗਾ ਖਾਣਾ ਹੰਡਾਣਾ ਨ ਮਿਲੇ ਕਿਧਰੇ ਹੋਣ ਘੋੜੇ ਤੇ ਨ ਅਸਵਾਰ ਭਾਈ
ਜੱਗ, ਹੋਮ, ਪੂਜਾ, ਪਾਠ ਬੰਦ ਕਰੋ ਹਿੰਦੂ ਹੋ ਜਾਵਨ †ਅਵਾਜ਼ਾਰ ਭਾਈ
ਪਾਇ ਖੜਕਨਾ ਕਿਤੇ ਘੜਿਆਲ ਨਾਹੀ ਵੱਜੇ ਸੰਖ ਨਾਹੀਂ ਠਾਕਰਦੁਆਰ ਭਾਈ
ਖ਼ੁਸ਼ੀ ਨਾਲ ਜੋ ਦੀਨ ਦੇ ਵਿਚ ਆਵਨ, ਲੈ ਆਵੋ ਤੇ ਕਰੋ ਸਤਿਕਾਰ ਭਾਈ
ਜਿਹੜੇ ਕਾਫ਼ਰ ਦੀਨ ਕਬੂਲਦੇ ਨਹੀਂ ਕਰੋ ਤੇਗ ਦੇ ਰਾਸਤੇ ਪਾਰ ਭਾਈ
ਏਸ ਤਰ੍ਹਾਂ ਦੇ ਹੁਕਮ ਕਰਤਾਰ ਸਿੰਘਾ ਪਹੁੰਚੇ ਹਾਕਮਾਂ ਦੇ ਪਾਸ ਜਾਹਿਰ ਭਾਈ

---

*ਔਰੰਗਜ਼ੇਬ ਨੇ ਇਹਨਾਂ ਪਾਪਾਂ ਨੂੰ ਛਪੋਨ ਵਾਸਤੇ ਮੱਕੇ ਸ਼ਰੀਫ਼ ਆਪਣੇ ਅਹਿਲਕਾਰ ਭੇਜੇ-ਮੱਕੇ ਸ਼ਰੀਫ਼ ਦੇ ਵਡੇ ਪ੍ਰਬੰਧਕ ਨੇ ਓਹਨਾਂ ਨਾਲ ਮੁਲਾਕਾਤ ਨਾਂ ਕੀਤੀ ਤੇ ਓਸਨੇ ਤੇ ਔਰੰਗਜ਼ੇਬ ਦੇ ਭੇਜੇ ਹੋਏ ਤੋਹਫ਼ੇ ਨ ਮਨਜ਼ੂਰ ਕੀਤੇ— [ਜੇ. ਟੀ. ਵੀਲਰ ਸਫ਼ਾ ੧੬੨]

†ਔਰੰਗਜ਼ੇਬ ਮਜ਼ਹਬੀ ਤਅੱਸੁਬ ਕਰਕੇ ਹਿੰਦੂਆਂ ਨੂੰ ਬੜਾ ਹੀ ਤੰਗ ਕਰਦਾ ਸੀ।
[ਲੈਸ਼ਬਰਜ ਸਫ਼ਾ ੧੦੧ ਸਯੱਦ ਮੁਹੰ: ਲਤੀਫ਼ ਸਫ਼ਾ ੧੭੫, ੧੭੬]

ਵਾਕ ਕਵੀ

ਊਠ ਚਾਲੀ ਬੋਤਾ ਪੰਜਤਾਲੀ ਹੁੰਦਾ ਨੌਕਰ ਮਾਲਕਾਂ ਤੋਂ ਕਦਮ ਚਾਰ ਅਗੇ
ਬਾਦਸ਼ਾਹ ਤਅੱਸੁਬੀ ਹੋਇਆ ਸੀ ਜੇ, ਝੋਲੀ ਚੁਕ ਓਦੂੰ ਹਿਸੇ ਚਾਰ ਅਗੇ
ਬਾਦਸ਼ਾਹ ਜੇ ਫਲ ਦੋ ਚਾਰ ਮੰਗੇ ਬਾਗ ਪੁਟ ਲਿਆਵਨ ਅਹਿਲਕਾਰ ਅਗੇ
ਜੈਸਾ ਸ਼ਾਹ ਤੈਸੇ ਅਹਿਲਕਾਰ ਹੁੰਦੇ ਸਾਰੇ ਜਾਣਦੇ ਨੇ ਸਮਝਦਾਰ ਅਗੇ
ਬਾਦਸ਼ਾਹਾਂ ਰਾਜੇ ਮਹਾਂ ਰਾਜਿਆਂ ਦੇ ਜਿਹੜੇ ਹੋਵੰਦੇ ਨੇ ਕਾਰ ਦਾਰ ਅਗੇ
ਖ਼ੁਸ਼ ਕਰਨ ਦੇ ਵਾਸਤੇ ਮਾਲਕਾਂ ਨੂੰ ਨਾਚ ਕਰਦੇ ਸ਼ਰਮ ਵਿਸਾਰ ਅਗੇ
ਰਾਤ ਦਿਣ ਨੂੰ ਤੇ ਦਿਣ ਨੂੰ ਰਾਤ ਆਖਣ ਮਾਈ ਬਾਪ ਕਹਿ ਫਿਰਨ ਗੁਵਾਰ ਅਗੇ
ਜੇ ਮਾਲਕ ਪਾਉ ਦਾ ਹੁਕਮ ਕਰਦਾ ਓਹ ਦਸਦੇ ਸੇਰ ਵਿਸਥਾਰ ਅਗੇ
ਬਾਦਸ਼ਾਹ ਉਬਾਸੀ ਜੇ ਲਏ ਕਿਧਰੇ ਬਣਨ ਮੂੰਹ ਪਾਟੇ ਬਅਯਾਰ ਅਗੇ
ਇਕ ਦਾਤਣ ਕਰਨ ਨੂੰ ਸ਼ਾਹ ਮੰਗੇ ਰੁਖ ਜ਼ਿਲ੍ਹੇ ਦੇ ਕਰਨ ਸਥਾਰ ਅਗੇ
ਮਾਲਕ ਥੋੜ੍ਹਾ ਜਿਹਾ ਹੋਵੇ ਵੇਸੱਲਾ ਜੇ ਭੂਏ ਹੋ ਜਾਂਦੇ ਮੁਖ਼ਤਾਰ ਅਗੇ
ਉਹ ਲੰਗੋਟੀਆਂ ਤੱਕ ਭੀ ਲਾਹ ਲੈਂਦੇ ਲੋਕ ਕਿਥੇ ਜਾ ਕਰਨ ਪੁਕਾਰ ਅਗੇ
ਜੇਕਰ ਮਾਲਕ ਸੂਈ ਦਾ ਹੁਕਮ ਦੇਵੇ ਅਹਿਰਨ ਚੁਕ ਲਿਆਉਂਦੇ ਕਾਰਦਾਰ ਅਗੇ
ਹਾਕਮ ਹੁਕਮ ਦੇਵੇ ਝਿੜਕਾਂ ਦੇਣ ਦਾ ਜੇ ਨੌਕਰ ਮਾਰਦੇ ਸੌ ਪੈਜ਼ਾਰ ਅਗੇ
ਹੁਕਮ ਮਿਲੇ ਜੇ ਬੜ੍ਹਾ ਗਿਰਾ ਦੇਵੇ ਢਾਹ ਸਾਫ਼ ਕਰ ਦੇਣ ਬਾਜ਼ਾਰ ਅਗੇ
ਮਾਲਕ ਕਹੇ ਜੋ ਕਿਸੇ ਨੂੰ ਚਲੇ ਜਾਵੋ ਨੌਕਰ ਲਾਹ ਸੁਟਨ ਹੋ ਦਸਤਾਰ ਅਗੇ
ਹੁਕਮ ਜ਼ਿਲ੍ਹੇ ਵਿਚੋਂ ਚੜ੍ਹੇ ਰਾਈ ਜਿੱਠਾ ਜਾ ਪਹਾੜ ਕਰਦੇ ਥਾਨੇਦਾਰ ਅਗੇ
ਗੁਰੂ ਟੱਪਣੇ ਹੋਣ ਕਰਤਾਰ ਸਿੰਘਾ ਚੇਲੇ ਜਾਣ ਛੜੱਪ ਉਡਾਰ ਅਗੇ

ਪਰਜਾ ਨੂੰ ਤਕਲੀਫ

ਹਾਕਮ ਅਗੇ ਹੀ ਬਾਉਂ ਬਾਂ ਘੱਟ ਨਹੀਂ ਸਨ ਹੁਕਮ ਮਿਲਦਿਆਂ ਸ਼ੋਰ ਮਚਾਨ ਲਗੇ
ਸ਼ਾਮਤ ਹਿੰਦੂਆਂ ਦੀ ਮੁੜ ਆਇ ਗਈ ਹਾਕਮ ਪਾ ਕੇ ਜ਼ੋਰ ਦਬਾਨ ਲਗੇ
ਵਿਚ ਮੰਦਰਾ ਤੀਰਥਾਂ ਪਿਆ ਰੌਲਾ ਜ਼ੋਰੀ ਦੀਨ ਇਸਲਾਮ ਮਨਾਨ ਲਗੇ
ਕਿਤੇ ਲੋਭ ਤੇ ਕਿਤੇ ਤਲਵਾਰ ਦੇ ਦਰ ਮੋਮਨ ਹਿੰਦੂਆਂ ਤਈਂ ਬਨਾਨ ਲਗੇ
ਖੋਹ ਖਿੰਜ ਮੱਚੀ ਸ਼ਹਿਰਾਂ ਵਸਤੀਆਂ ਤੇ ਜੰਵੂ ਟਿਕੇ ਬੋਦੀ ਜ਼ੋਰੀ ਲਾਹਨ ਲਗੇ
ਹੋਯਾ ਮੌਤ ਦਾ ਗਰਮ ਬਾਜ਼ਾਰ ਆ ਕੇ ਹਾਲ ਵੇਖ ਹਿੰਦੂ ਘਬਰਾਨ ਲਗੇ
ਬਹੂ ਬੇਟੀਆਂ ਔਰਤਾਂ ਸੋਹਣੀਆਂ ਨੂੰ ਡਰਦੇ ਜ਼ਾਲਮਾਂ ਪਾਸੋਂ ਛੁਪਾਨ ਲਗੇ
ਜ਼ਰਾਂ ਨਕਦੀਆਂ ਨੂੰ ਲੋਕ ਧਨਾਂ ਵਾਲੇ ਖੂਹਾਂ ਖ਼ਾਤਿਆਂ ਵਿਚ ਸੁਟਾਨ ਲਗੇ

ਹਿੰਦੂ ਡਰਦਾ ਕੋਈ ਨ ਅੱਖ ਚੁਕੇ ਹਾਕਮ ਜ਼ੋਰ ਤੇ ਜ਼ੁਲਮ ਕਮਾਨ ਲਗੇ
ਹਿੰਦੂ ਸਸਤੇ ਭੇਡ ਤੇ ਬਕਰੀ ਤੋਂ ਹਾਕਮ ਛੁਰੀ ਬੇਦਰਦ ਚਲਾਨ ਲਗੇ
ਪਈਆਂ ਦੇਸ ਦੇ ਵਿਚ ਵੈਰਾਨੀਆਂ ਆ ਜ਼ੋਰੀ ਮੰਦਰਾਂ ਨੂੰ ਤੁਰਕ ਢਾਹਨ ਲਗੇ
ਛੱਡ ਸ਼ਰਾ ਦਾ ਹੜ੍ਹ ਕਰਤਾਰ ਸਿੰਘਾ ਹਿੰਦੂ ਧਰਮ ਦਾ ਬੇੜਾ ਰੁੜ੍ਹਾਨ ਲਗੇ

ਤਥਾ

ਹੱਥੀਂ ਆਪਣੀ ਆਪ ਔਰੰਗੇ ਨੇ ਭੀ ਬੜੇ ਬੜੇ ਮੰਦਰ ਗਿਰਵਾਇ ਹੈਸਨ
ਜਿਨ੍ਹਾਂ ਉਸਦਾ ਹੁਕਮ ਕਬੂਲਿਆ ਨਾ ਫੜ ਸੰਤ ਫ਼ਕੀਰ ਮਰਵਾਇ ਹੈਸਨ
ਅਘੋਰ ਨਾਥ ਜੈਸੇ ਫੜ ਸਾੜ ਦਿਤੇ ਸਰਮਦ ਜਿਹਾਂ ਦੇ ਸਿਰ ਕਟਵਾਇ ਹੈਸਨ
*ਸੰਭਾ ਜੀ ਦੀਆਂ ਅੱਖਾਂ ਕੱਢ ਲਈਆਂ ਹੋਰ ਬੜੇ ਤਸੀਏ ਪੁਚਾਇ ਹੈਸਨ
ਵਡੇ ਔਹਦਿਆਂ ਤੋਂ ਹਿੰਦੂ ਲਾਹ ਦਿਤੇ ਡੰਨ ਜੇਜ਼ੀਏ ਬਹੁਤ ਵਧਾਇ ਹੈਸਨ
ਕਰੋ ਮੋਮਨ ਜਿਸ ਤਰ੍ਹਾਂ ਲੋਕ ਹੋਵਨ ਵੱਲੋਂ ਹਾਕਮਾਂ ਹੁਕਮ ਚੜ੍ਹਾਇ ਹੈਸਨ
ਕਿਹੜੀ ਕਿਹੜੀ ਲਿਖਾਂ ਗਲ ਫੋਲ ਏਥੇ ਹਿੰਦੂ ਜ਼ੁਲਮ ਦੇ ਸ਼ੋਹ ਰੁੜ੍ਹਾਇ ਹੈਸਨ
ਫੁਟ ਆਪਨੀ ਦੇ ਕਰਤਾਰ ਸਿੰਘਾ ਅੰਤ ਹਿੰਦੂਆਂ ਨੇ ਫਲ ਪਾਇ ਹੈਸਨ

ਵਾਕ ਕਵੀ

ਬਹੁਤੇ ਫੋਲਣੇ ਫੋਲਕੇ ਲਿਖਾਂ ਕੀਹ ਮੈਂ ਮੁਰਦੇ ਕਬਰਾਂ ਵਿਚੋਂ ਪੁਟਾਂ ਕਾਹਨੂੰ
ਲੋਕ ਜਾਣਦੇ ਬੀਤਿਆ ਹਾਲ ਜਿਹੜਾ, ਕਾਲੇ ਲਿਖਕੇ ਸਫੇ ਕਰਾਂ ਕਾਹਨੂੰ
ਮੁਸਲਮਾਨ ਹੋ ਪਿੰਡਾਂ ਦੇ ਪਿੰਡ ਗਏ ਦਿਸਦੇ ਸਾਹਮਣੇ ਮੈਂ ਰੌਲਾ ਪਾਂ ਕਾਹਨੂੰ
ਮਾਰੇ ਹੋਇ ਔਰੰਗੇ ਦੇ ਜ਼ੁਲਮ ਦੇ ਇਹ ਓਹ ਭਰਾ ਸਾਡੇ, ਇਹ ਛੁਪਾਂ ਕਾਹਨੂੰ
ਦੁਖ ਪਾਣ ਵਾਲੇ ਹਿੰਦੂ ਮਰ ਗਏ ਮੈਂ ਐਵੇਂ ਦੁਖਾਂ ਨੂੰ ਫੁਲਾਂ ਕਾਹਨੂੰ
ਲੰਘ ਗਈਆਂ ਉਹ ਜ਼ੁਲਮ ਹਨੇਰੀਆਂ ਨੇ ਖਿੱਚ ਨਕਸ਼ੇ ਲੋਕ ਡਰਾਂ ਕਾਹਨੂੰ
ਬੁਰੇ ਦਿਨ੍ਹਾਂ ਤਾਈਂ ਬਹੁਤਾ ਯਾਦ ਕਰ ਕਰ ਨਾਲ ਹੌਕਿਆਂ ਆਂਸੂ ਬਹਾਂ ਕਾਹਨੂੰ
ਇਹ ਜ਼ੁਲਮ ਕਹਾਣੀਆਂ ਲੰਮੀਆਂ ਨੇ ਪੜ੍ਹਨ ਵਾਲਿਆਂ ਤਈਂ ਰੁਵ੍ਹਾਂ ਕਾਹਨੂੰ
ਜ਼ਾਲਮ ਜ਼ੁਲਮ ਸਣੇ ਬੇਨਿਸ਼ਾਨ ਹੋ ਗਏ ਮੋਯਾਂ ਗਿਆਂ ਦੀ ਮਿੱਟੀ ਉਡਾਂ ਕਾਹਨੂੰ
ਨਿਕਲੀ ਆਹ ਮਜ਼ਲੂਮਾਂ ਕਰਤਾਰ ਸਿੰਘਾ ਛਡੇ ਜ਼ਾਲਮਾਂ ਨਾਮ ਨਿਸ਼ਾਂ ਕਾਹਨੂੰ

ਹਿੰਦੂਆਂ ਦੀ ਪੁਕਾਰ

ਥਾਂ ਥਾਂ ਉਤੇ ਜਦੋਂ ਜ਼ੁਲਮ ਮੱਚੇ ਸ਼ਰ੍ਹਾਂ ਵਾਲਿਆਂ ਹਿੰਦੂ ਸਤਾਇ ਬਹੁਤੇ

---

*ਸੰਭਾ ਜੀ ਸ਼ੇਵਾ ਜੀ ਦਾ ਪੁਤਰ ਸੀ। [ਦੇਖੋ ਮੁਫ਼ਤਾਹਉਲ ਤਵਾਰੀਖ ਹਿੱਸਾ ਪਹਿਲਾ]।
†ਇਹ ਸਾਰੇ ਹਾਲ ਦੇਖਣ ਲਈ ਮੁਫ਼ਤਾਹਉਲ ਤਵਾਰੀਖ ਹਿੱਸਾ ਪਹਿਲਾ ਪੜ੍ਹੋ।

ਰੰਗ ਰਾਗ ਨ ਆਬਰੂ ਪਤ ਛੱਡੀ ਧੱਕੇ ਜ਼ੋਰ ਦੇ ਹੇਠ ਦਬਾਇ ਬਹੁਤੇ
ਡਰ ਖ਼ਤਰਾ ਜਾਨ ਦਾ ਹਰ ਵੇਲੇ ਤੱਕੜ ਦੁਖਾਂ ਦੇ ਹਿੰਦੂ ਚੜ੍ਹਾਇ ਬਹੁਤੇ
ਢਹਿੰਦੇ ਮੰਦਰ ਸਾਹਮਣੇ ਨਿੱਤ ਵੇਖਣ ਹਿੰਦੂ ਜਾਂਵਦੇ ਨਿੱਤ ਕਤਲਾਇ ਬਹੁਤੇ
ਕੋਈ ਰਾਜਾ ਰਾਣਾ ਸਿਰ ਚੁਕਦਾ ਨ ਬੈਠੇ ਛੱਤ੍ਰੀ, ਕਿੰਦ ਗੁਵਾਇ ਬਹੁਤੇ
ਮੁਸਲਮਾਨ ਹੋ ਗਏ ਜਿਹੜੇ ਹੋ ਗਏ ਸੋ ਵੇਖ ਵੇਖ ਬਾਕੀ ਘਬਰਾਇ ਬਹੁਤੇ
ਦੇਵੀ ਦਿਉਤੇ ਕਿਸੇ ਨ ਬਾਂਹ ਪਕੜੀ ਸੂਰਜ ਚੰਨ ਤੇ ਤਾਰੇ ਮਨਾਇ ਬਹੁਤੇ
ਕੋਈ ਸਿੱਧ; ਜੋਗੀ ਆਕੇ ਬਹੁੜਿਆ ਨ ਹਨੂੰਮਾਨ ਤੇ ਬੀਰ ਬੁਲਾਇ ਬਹੁਤੇ
ਦੋਹਾਂ ਪਾਸਿਆਂ ਤੋਂ ਬੇੜੇ ਡੁਬ ਰਹੇ ਹਿੰਦੂ ਦੁਖੀ ਹੋਕੇ ਤਿਲ ਮਿਲਾਇ ਬਹੁਤੇ
ਥਾਂ ਥਾਂ ਤੇ ਕਰਨ ਪੁਕਾਰ ਲਗੇ ਹੋ ਬੇ ਅਸਰੇ ਜੀਵ ਕੁਰਲਾਇ ਬਹੁਤੇ
ਅੰਤ ਸੁਣੀ ਪੁਕਾਰ ਦਾਤਾਰ ਸਚੇ ਜਦੋਂ ਹਾਕਮਾਂ ਲੋਕ ਸਤਾਇ ਬਹੁਤੇ
ਆਇਆ ਓਸਨੂੰ ਤਰਸ ਕਰਤਾਰ ਸਿੰਘਾ ਹਿੰਦੂ ਦੁਖੀ ਹੋਕੇ ਘਿਘਆਇ ਬਹੁਤੇ

ਵਾਕ ਕਵੀ

ਹਿੰਦੂ ਏਤਨੇ ਹੋ ਕਮਜ਼ੋਰ ਬੈਠੇ ਨਹੀਂ ਸਨ ਆਪਨਾ ਆਪ ਬਚਾਨ ਜੋਗੇ
ਰਾਜ ਪੂਤ ਰਾਜੇ ਲੜ ਲੜ ਮਰ ਗਏ ਨ ਉਹ ਰਹੇ ਹੁਣ ਤੇਗ ਖੜਕਾਨ ਜੋਗੇ
ਆਏ ਦਿਨ ਹੱਲੇ ਕਰ ਵੈਰੀਆਂ ਨੇ ਛਡੇ ਨਹੀਂ ਸਨ ਸਿਰ ਉਠਾਨ ਜੋਗੇ
ਏਨੇ ਫੁਟ ਨੇ ਮਾਰ ਕਮਜ਼ੋਰ ਕੀਤੇ, ਛਡੇ ਰਲ ਨ ਜ਼ੋਰ ਅਜ਼ਮਾਨ ਜੋਗੇ
ਅਹੇ ਮੁਰਦੇ ਹੋਇ ਕੇ ਡਿੱਗ ਪਏ ਉਕੇ ਰਹੇ ਨ ਅੰਗ ਹਿਲਾਨ ਜੋਗੇ
ਜਾਂਦੀ ਧਰਮ ਤੇ ਸ਼ਰਮ ਤੇ ਪਤ ਤਾਈਂ ਹਿੰਦੂ ਨਹੀਂ ਸਨ ਰਹੇ ਛੁਡਾਨ ਜੋਗੇ
ਭੈੜੇ ਭੇਡਾਂ ਤੋਂ ਭੀ ਪਹਿਲੇ ਪਾਰ ਹੋ ਗਏ ਬਣੇ ਗਏ ਗੁਜ਼ਰੇ ਅਖਵਾਨ ਜੋਗੇ
ਕੌਣ ਕਰੇ ਇਮਦਾਦ ਕਰਤਾਰ ਸਿੰਘਾ ਕੁਝ ਰਹੇ ਨ ਕਰਨ ਕਰਾਨ ਜੋਗੇ

ਵਿਚਾਰ ਗੱਲ

ਮਾੜਾ ਮੋਟਾ ਮਰੀਜ਼ ਜੇ ਹੋਇ ਕੋਈ ਮਾੜਾ ਮੋਟਾ ਹਕੀਮ ਬਚਾਇ ਓਹਨੂੰ
ਲਾ ਇਲਾਜ ਬੀਮਾਰੀ ਜੇ ਹੋ ਜਾਵੇ ਲੁਕਮਾਨ ਜਿਹਾ ਆ ਗੁਵਾਇ ਓਹਨੂੰ
ਥੋੜ੍ਹਾ ਛੇਕ ਜੇ ਬੰਨ੍ਹ ਦੇ ਵਿਚ ਪੈ ਜਾਏ ਥੋਥਾ ਲਾ ਹਰ ਇਕ ਬਨ੍ਹਾਇ ਓਹਨੂੰ
ਪਰ ਪਾੜ ਪਾਟੇ ਅਗੇ ਕੋਈ ਵਿਰਲਾ ਛਾਤੀ ਡਾਹਕੇ ਬੰਦ ਕਰਾਇ ਓਹਨੂੰ
ਕੀੜੀ ਡਿੱਗੀ ਨੂੰ ਹਰ ਕੋਈ ਚੁਕ ਲੈਂਦਾ ਹਾਥੀ ਡਿੱਗ ਪਏ ਕੌਣ ਉਠਾਇ ਓਹਨੂੰ
ਬਿੱਲੀ ਮੂੰਹੋਂ ਬਟੇਰਾ ਛੁਡਾਨ ਸੌਖਾ ਫਸੇ ਸ਼ੇਰ ਮੂੰਹ ਕੌਣ ਛੁਡਾਇ ਓਹਨੂੰ
ਅੱਗ ਚੁਲ੍ਹੇ ਦੀ ਗੜਵੀ ਨਾਲ ਬੁਝੇ ਲਗੇ ਝੱਲ ਨੂੰ, ਕੌਣ ਬੁਝਾਇ ਓਹਨੂੰ

ਐਵੇਂ ਮਾੜੇ ਨੂੰ ਝਿੜਕ ਬਹਾ ਲਈਦਾ ਵਿਗੜੇ ਸ਼ਾਹ ਤੇ ਕੌਣ ਹਟਾਇ ਓਹਨੂੰ
ਘੂਕ ਸੁਤੇ ਨੂੰ ਫੂਨ ਜਗਾ ਲਈਦਾ ਮੁਰਦਾ ਹੋ ਜਾਇ ਕੌਣ ਜਗਾਇ ਓਹਨੂੰ
ਪਾਟ ਜਾਇ ਅਸਮਾਨ ਕਰਤਾਰ ਸਿੰਘਾ ਦੱਸੋ ਕੌਣ ਟਾਕੀ ਜਾ ਕੇ ਲਾਇ ਓਹਨੂੰ

ਤਥਾ

ਹਿੰਦੁਸਤਾਨ ਅੰਦਰ ਓਸ ਸਮੇਂ ਬਹੁਤੇ ਰਾਜਪੂਤ ਛੱਤਰੀ ਬਲਵਾਨ ਹੈ ਸਨ
ਕੌਮਾਂ ਹੋਰ ਭੀ ਜੀਊਂਦੀਆਂ ਸਾਰੀਆਂ ਸਨ ਸਮਝਦਾਰ ਕਈ ਵਿਦਵਾਨ ਹੈ ਸਨ
ਦੇਵੀ, ਦੇਵਤੇ, ਤੀਰਥ, ਰਿਸ਼ੀ, ਮੁਨੀ ਨਾਰ ਸਿੰਘ ਭੈਰੋਂ ਹਨੂੰਮਾਨ ਹੈ ਸਨ
ਕਿਲੇ ਸੈਂਕੜੇ ਰਾਜਿਆਂ ਪਾਸ ਭਾਰੇ ਜੰਗਾਂ ਯੁਧਾਂ ਲਈ ਪਾਸ ਸਾਮਾਨ ਹੈ ਸਨ
ਤਰੇਈ ਚੌਵੀ ਕ੍ਰੋੜ ਦੀ ਗਿਣਤੀ ਸੀ ਬਾਂਕੇ ਦਿਸਦੇ ਸੋਹਣੇ ਜੁਵਾਨ ਹੈ ਸਨ
ਪਰ ਕਿਤੇ ਭੀ ਜ਼ੁਲਮ ਦੇ ਟਾਕਰੇ ਲਈ ਖੜੇ ਹੋਣ ਜੋਗੇ ਨ ਪਛਾਨ ਹੈ ਸਨ
ਖ਼ਾਲੀ ਵਤਨ ਪਜਾਰ ਤੇ ਗੈਰਤੋਂ ਸਨ ਇਤਫ਼ਾਕ ਦੇ ਬਿਨਾਂ ਬੇਜਾਨ ਹੈ ਸਨ
ਮੁਰਦਾ ਹੋਇ ਸਨ ਸ਼ਰਾ ਦੀ ਤੇਗ ਅੱਗੇ ਭੇਡ ਬੱਕਰੀ ਜਹੇ ਹੈਵਾਨ ਹੈ ਸਨ
ਪੱਲੇ ਰਹੀ ਨਾ ਪੱਤ ਤੇ ਆਬਰੂ ਸੀ ਭਰੇ ਈਰਖਾ ਅਤੇ ਅਭਿਮਾਨ ਹੈ ਸਨ
ਫ਼ਰਕ ਰਹਿ ਗਏ ਊਚਤਾ ਨੀਚਤਾ ਦੇ ਬੇ-ਆਨ ਤੇ ਹੋੜੇ ਬੇ-ਸ਼ਾਨ ਹੈ ਸਨ
ਕੋਈ ਨਾ ਦੇਸ਼ ਦੀ ਰਖਜ਼ਾ ਕਰਨ ਜੋਗਾ ਰਾਜਪੂਤ ਰਾਜੇ ਬੇ-ਤਰਾਨ ਹੈ ਸਨ
ਹਾਹਾਕਾਰ ਮੱਚ ਰਹੀ ਕਰਤਾਰ ਸਿੰਘਾ ਡਾਢੇ ਦੁਖੀ ਹੋ ਰਹੇ ਇਨਸਾਨ ਹੈ ਸਨ

ਵਾਕ ਕਵੀ

ਜ਼ੋਰਾਂ ਵਿਚ ਸੀ ਜ਼ੁਲਮ ਦੀ ਬਾਦਸ਼ਾਹੀ ਰਾਜੇ ਰਾਣੇ ਸਾਰੇ ਥਰ ਥਰਾ ਰਹਿ ਸਨ
ਹਿੰਦੁਸਤਾਨ ਦੀਆਂ ਚੌਹਾਂ ਹਦਾਂ ਉਤੇ ਇਸਲਾਮ ਦੇ ਝੰਡੇ ਲਹਿਰਾ ਰਹਿ ਸਨ
ਫ਼ੌਜਾਂ ਕਹਿਰਦੀਆਂ ਮੌਜਾਂ ਫਿਰਦੀਆਂ ਸਨ ਬੇੜੇ ਹਿੰਦ ਡਗਮਗਾ ਰਹਿ ਸਨ
ਬੜੇ ਬੜੇ ਰਾਜੇ ਰਾਜਪੂਤ ਰਾਣੇ ਓਹ ਗੁਲਾਮ ਹੋ ਝਟ ਲੰਘਾ ਰਹਿ ਸਨ
ਜ਼ੋਰ ਪਿਆ ਮੁਲਾਣਿਆਂ ਕਾਜ਼ੀਆਂ ਦਾ ਕੱਢ ਮਸਲੇ ਉਲਟ ਸੁਨਾ ਰਹਿ ਸਨ
ਬਾਦਸ਼ਾਹ ਦੀ ਸ਼ਹਿ ਲੈ ਸ਼ਰ੍ਹਾ ਵਾਲੇ ਹਿੰਦੂ ਧਰਮ ਨੂੰ ਜ਼ੋਰੀ ਗੁਵਾ ਰਹਿ ਸਨ
ਰੋਜ਼ ਸੈ ਹਿੰਦੂ ਮੁਸਲਮਾਨ ਹੁੰਦੇ ਜੰਞੂ, ਬੋਦੀਆਂ, ਟਿੱਕੇ ਲੁਹਾ ਰਹਿ ਸਨ
ਦਿਨੋ ਦਿਨ ਬਰਬਾਦੀਆਂ ਛਾ ਰਹੀਆਂ ਸਮੇਂ ਬੁਰੇ ਪਾਸੋਂ ਬੁਰੇ ਆ ਰਹਿ ਸਨ
ਜਾਨ ਹਿੰਦੂਆਂ ਦੀ ਬਹੁਤ ਤੰਗ ਹੋਈ ਪਏ ਦੋਜ਼ਖਾਂ ਦੇ ਵਿੱਚ ਕੁਰਲਾ ਰਹਿ ਸਨ
ਕੌਣ ਕਰੇ ਇਮਦਾਦ ਕਰਤਾਰ ਸਿੰਘਾ ਨ ਉਮੈਦ ਹੋ ਹੌਂਸਲੇ ਢਾਹ ਰਹਿ ਸਨ

ਮਹਾਂ-ਬਲੀ ਅਵਤਾਰ ਦੀ ਲੋੜ

[illegible] ਫੇਰ ਹੋਣ ਦੇ ਵਿਚ ਅਵਤਾਰ ਹੋ

ਕਰੇ ਟਾਕਰਾ ਜ਼ੁਲਮ ਦੀ ਸ਼ਾਹੀ ਦਾ ਜੋ ਜਿਨੂੰ ਵਤਨ ਤੇ ਕੌਮ ਦਾ ਪਯਾਰ ਹੋਵੇ
ਜਿਧੇ ਵਿਚ ਨ ਲੋਭ ਦੀ ਕਣੀ ਹੋਵੇ ਜੋਗੀ ਰਾਜ ਧਨੀ ਤਲਵਾਰ ਹੋਵੇ
ਰਾਜਨੀਤ ਤੇ ਧਰਮ ਦਾ ਹੋਇ ਗਯਾਤਾ ਆਪ ਵਾਰਨੇ ਦਾ ਮਾਦਾ ਭਾਰ ਹੋਵੇ
ਹਠੀ, ਜਪੀ, ਤਪੀ ਵੱਡਾ ਧੀਰਜੀ ਹੋਇ ਤਯਾਗਵਾਨ ਤੇ ਮਹਾਂ ਦਾਤਾਰ ਹੋਵੇ
ਭੁਖਾ ਹੋਇ ਨ ਜਗਤ ਵਡਾਈਆਂ ਦਾ ਸਖੀ ਮਰਦ ਦਲੇਰ ਹੁਸ਼ਯਾਰ ਹੋਵੇ
ਹੋਵੇ ਪੁਤਲਾ ਖਾਸ ਕੁਰਬਾਨੀਆਂ ਦਾ ਦੁਖ ਸੁਖ ਸਮਾਨ ਵਿਚਾਰ ਹੋਵੇ
ਹੋਵੇ ਦੌਲਤ ਸਬਰ ਸੰਤੋਖ ਜਿਸਦੀ ਤੀਰ, ਤਬਰ, ਕਟਾਰ ਸ਼ਿੰਗਾਰ ਹੋਵੇ
ਦੁਨੀਆਂ ਦੌਲਤਾਂ ਦੀ ਪਰਵਾਹ ਕੋਈ ਨ ਉਦੇਸ਼ ਜਿਦ੍ਹਾ ਪਰਉਪਕਾਰ ਹੋਵੇ
ਬੀਰ ਰਸ ਦੀ ਮੂਰਤ ਹੋਇ* ਜੰਗ ਵੇਲੇ ਦੇਵ ਗੁਰੂ, ਵੇਲੇ ਪਰਚਾਰ ਹੋਵੇ
ਉਚਾ ਵਲੀਆਂ ਪੀਰ ਪੈਗੰਬਰਾਂ ਤੋਂ ਵਧ ਬਾਦਸ਼ਾਹਾਂ ਤੋਂ ਸ਼ਾਨਦਾਰ ਹੋਵੇ
ਜਿਦਾ ਨਾਮ ਸੁਣ ਕੇ ਜ਼ਾਲਮ ਕੰਬ ਉਠਣ ਨੇਕਾਂ ਰੂਹਾਂ ਦਾ ਖ਼ਾਸ ਆਧਾਰ ਹੋਵੇ
ਯਮਰਾਜ ਹੋਵੇ ਪਾਪੀ ਜ਼ਾਲਮਾਂ ਲਈ ਭਲਿਆਂ ਵਾਸਤੇ ਧਰਮ ਦਵਾਰ ਹੋਵੇ
ਹੋਵੇ ਚੋਟੀ ਦਾ ਪੁਰਸ਼ ਤਯਾਗ ਵਾਲਾ ਅੱਵਲ ਦਰਜੇ ਦਾ ਦੁਨੀਆਂ ਦਾਰ ਹੋਵੇ
ਐਸਾ ਪੁਰਸ਼ ਮਹਾਨ ਕਰਤਾਰ ਸਿੰਘਾ ਆਵੇ ਤਦ ਬੇੜਾ ਹਿੰਦ ਪਾਰ ਹੋਵੇ

ਨੌ ਸਤਿਗੁਰ

ਗੁਰੂ ਨਾਨਕ ਤੋਂ ਪੰਜ ਪਾਤਸ਼ਾਹੀਆਂ ਵੱਡਾ ਧਰਮ ਉਪਦੇਸ਼ ਪ੍ਰਚਾਰ ਕੀਤਾ
ਆਂਦਾ ਲੋਕਾਂ ਨੂੰ ਰੱਬ ਦੇ ਰਾਹ ਵੱਲੇ ਵਿਗੜੇ ਦੇਸ਼ ਦਾ ਬੜਾ ਸੁਧਾਰ ਕੀਤਾ
ਪਾਟੋ ਧਾੜ ਤੇ ਫੂਟ ਦ੍ਵੈਤ ਤਾਈਂ ਕਈਆਂ ਹਿਰਦਿਆਂ ਤੋਂ ਧੱਕ ਬਾਹਰ ਕੀਤਾ
ਇਕ ਪੰਗਤ ਦੇ ਵਿਚ ਬਹਿਣ ਵਾਲਾ ਤਯਾਰ ਮਾਨੁਖ ਕਈ ਹਜ਼ਾਰ ਕੀਤਾ
ਮੁਰਦੇ ਆਤਮਾਂ ਲੋਕਾਂ ਦੇ ਕਰ ਜ਼ਿੰਦੇ ਸਿੱਖ ਪੰਥ ਇਕ ਨਵਾਂ ਤੱਯਾਰ ਕੀਤਾ
ਹੈਸਨ ਬਹੁਤ ਬੀਮਾਰੀਆਂ ਦੂਰ ਹੋਈਆਂ ਸਾਰੇ ਸ਼ਾਂਤੀ ਦਾ ਵਿਸਥਾਰ ਕੀਤਾ
ਬਾਦਸ਼ਾਹਾਂ ਦੇ ਨਾਲ ਭੀ ਮੇਲ ਕਰਕੇ ਹੌਲਾ ਜ਼ੁਲਮ ਦਾ ਕੁਝ ਕੁ ਭਾਰ ਕੀਤਾ

*ਇਕ ਮੁਸਲਮਾਨ ਲਿਖਾਰੀ ਸੱਯਦ ਮੁਹੰਮਦ ਲਤੀਫ ਆਪਣੀ ਬਣਾਈ ਤਾਰੀਖ ਦੇ ਸਫ਼ੇ 207 ਪੈਰੇ ਦੂਸਰੇ ਵਿਚ ਇਉਂ ਲਿਖਦਾ ਹੈ। 'ਸਾਰੇ ਇਤਿਹਾਸਕਾਰ ਗੁਰੂ ਗੋਬਿੰਦ ਸਿੰਘ ਜੀ ਦੀ ਹੱਦੋਂ ਵਧ ਕੇ ਤਾਰੀਫ ਕਰਨ ਵਿਚ ਸਹਿਮਤ ਹਨ। ਓਹਨਾਂ ਵਿਚ ਧਾਰਮਕ ਲੀਡਰ ਅਤੇ ਜੰਗ ਜੂ ਹੋਣ ਦੇ ਦੋਵੇਂ ਗੁਣ ਇਕੱਠੇ ਸਨ। ਉਹ ਲੈਕਚਰ ਦੇ ਸਟੇਜ ਤੇ ਧਾਰਮਕ ਉਪਦੇਸ਼ਕ ਸਨ, ਮੈਦਾਨ ਜੰਗ ਵਿਚ ਬੀਰ ਰਸ ਅੰਦਰ ਮੱਤੇ ਯੋਧੇ ਅਤੇ ਅਪਨੇ ਗੁਰਯਾਈ ਦੇ ਤਖਤ ਤੇ ਬਾਦਸ਼ਾਹ ਸਨ, ਅਤੇ ਸਿੱਖ ਸੰਗਤਾਂ ਵਿਚ ਫਕੀਰ ਸਨ। ਓਸ ਸਮੇਂ ਦੀ ਲੋੜ ਲਈ ਗੁਰੂ ਜੀ ਦਾ ਅਵਤਾਰ ਅੱਤ ਲੋੜਵੰਦਾ ਸੀ'' ਸੋ ਇਹ ਗੱਲ ਬਿਲਕੁਲ ਠੀਕ ਹੈ ਇਹ ਗੁਣ ਹੋਰ ਦੁਨੀਆਂ ਦੀ ਹੋ ਗੁਜ਼ਰੀ ਕਿਸੇ

ਸ਼ਾਂਤੀ ਵਰਤਨੇ ਦੀ ਆ ਉਮੈਦ ਹੋਈ ਪਰ ਉਲਟ ਭਾਣਾ ਕਰਤਾਰ ਕੀਤ
ਵਿਚ ਪਿਆ ਵਿਗਾੜ ਚੁਗਤਯਾਂ ਦੇ ਅੰਨ੍ਹੇ ਓਹਨਾਂ ਨੂੰ ਆਇ ਹੰਕਾਰ ਕੀਤਾ
ਓਹਨਾਂ ਪਾਸੋਂ ਬੇਅਦਬੀਆਂ ਹੋ ਗਈਆਂ ਸਾਧਸੰਗਤ ਨੂੰ ਓਹਨਾਂ ਦੁਖਯਾਰ ਕੀਤਾ
ਛੇਵੇਂ ਗੁਰਾਂ ਨੂੰ ਚੁਕਣੀ ਤੇਗ ਪਈ ਸਮੇਂ ਦੂਸਰੀ ਤਰਫ ਉਲਾਰ ਕੀਤਾ
ਸ਼ਾਹਜਹਾਨ ਦੇ ਪਿਛੋਂ ਔਰੰਗੇ ਨੇ ਜੀ ਆ ਸ਼ਰ੍ਹਾ ਦਾ ਗਰਮ ਬਾਜ਼ਾਰ ਕੀਤਾ
ਜ਼ੁਲਮ ਹਿੰਦੂਆਂ ਦੇ ਉਤੇ ਸ਼ੁਰੂ ਕਰਕੇ ਜੀਵ ਜੰਤ ਤਾਈਂ ਲਾਚਾਰ ਕੀਤਾ
ਹਰ ਥਾਂ ਚੱਲੀ ਤੇਗ ਜ਼ੁਲਮ ਦੀ ਆ ਦੁਖੀ ਹੋ ਲੋਕਾਂ ਹਾਹਾਕਾਰ ਕੀਤਾ
ਅੰਤ ਸੁਣੀ ਪੁਕਾਰ ਦਾਤਾਰ ਨੇ ਜੀ ਦੁਖੀ ਜੀਆਂ ਦਾ ਫਿਕਰ ਕਰਤਾਰ ਕੀਤਾ
ਬਲੀ ਹੋਇ ਅਵਤਾਰ ਕਰਤਾਰ ਸਿੰਘਾ ਧਯਾਨ ਹਿੰਦ ਵੱਲੇ ਸਿਰਜਨਹਾਰ ਕੀਤਾ

ਵਾਕ ਕਵੀ

ਹਰ ਜੁਗ ਅੰਦਰ ਏਵੇਂ ਹੁੰਦੀ ਆਈ ਪਾਪ ਕਰਮ ਦਾ ਜਦੋਂ ਵਿਸਥਾਰ ਹੋਵੇ
ਰਾਜੇ ਰੂਪ ਧਾਰ ਲੈਣ ਕਸਾਈਆਂ ਦਾ ਪਰਜਾ ਜ਼ੁਲਮ ਹੱਥੋਂ ਦੁਖਯਾਰ ਹੋਵੇ
ਸ਼ੁਭ ਕਰਮ ਤੇ ਧਰਮ ਹੋ ਅਲੋਪ ਜਾਵਨ ਹਰ ਥਾਂ ਕੁਕਰਮ ਦੀ ਕਾਰ ਹੋਵੇ
ਰਾਜੇ ਅਦਲ ਇਨਸਾਫ਼ ਨੂੰ ਛੱਡ ਦੇਵਨ ਬੁਰੇ ਭਲੇ ਦੀ ਕਿਤੇ ਨ ਸਾਰ ਹੋਵੇ
ਵਾੜ ਖੇਤ ਨੂੰ ਉਠ ਕੇ ਖਾਣ ਲੱਗੇ ਪਹਿਰੂ ਲਾਉਣ ਸੰਨ੍ਹਾਂ ਹਰ ਥਾਂ ਜ਼ਾਹਰ ਹੋਵੇ
ਬੜੇ ਬੜੇ ਉਪੱਦ੍ਰਵ ਹੋਣ ਲੱਗਣ ਤ੍ਰਾਹਿ ਤ੍ਰਾਹਿ ਆਵਾਜ਼ ਪੁਕਾਰ ਹੋਵੇ
ਦੇਵੀ ਦੇਵਤੇ ਲੋਪ ਹੋ ਜਾਣ ਸਾਰੇ ਨ ਕੋਈ ਪਰਜਾ ਦਾ ਰੱਖਣਹਾਰ ਹੋਵੇ
ਧਰਮ ਰੱਖਯਾ ਹੇਤ ਕਰਤਾਰ ਸਿੰਘਾ ਮਹਾਂ ਬਲੀ ਕੋਈ ਅਵਿਤਾਰ ਹੋਵੇ

ਤਥਾ

ਘੋਰ ਕਲਯੁਗ ਦਾ ਸਮਾਂ ਵਰਤ ਰਿਹਾ ਦਿੱਲੀ ਤਖ਼ਤ ਔਰੰਗੇ ਨੇ ਮੱਲਯਾ ਜੀ
ਖਿੱਚੀ ਓਸਨੇ ਸ਼ਰਾ ਦੀ ਤੇਗ ਤਿੱਖੀ ਓਹਦੇ ਜ਼ੁਲਮ ਨੂੰ ਕਿਸੇ ਨ ਝੱਲਯਾ ਜੀ
ਜੋ ਦਿਲ ਚਾਹਿਆ ਓਹੋ ਕਰ ਦਿਤਾ ਅੱਗੋਂ ਹੋ ਕੇ ਕਿਸੇ ਨ ਵੱਲਯਾ ਜੀ
ਧਰਮ ਰੱਖਯਾ ਲਈ ਕਰਤਾਰ ਸਿੰਘਾ "ਕਲਗੀਧਰ" ਕਰਤਾਰ ਨੇ ਘੱਲਯਾ ਜੀ

ਤਥਾ

ਏਥੇ ਆਪਣੇ ਪਾਸੋਂ ਕੁਝ ਲਿਖਣ ਦੇ ਥਾਂ ਗੁਰੂ ਸਾਹਿਬ ਦੀ ਲਿਖਤ ਦਿਖਾਂਵਦਾ ਹਾਂ
ਜੋ ਕੁਝ ਲਿਖਯਾ ਵਿਚ ਬਚਿੱਤ੍ਰ ਨਾਟਕ ਓਸੇ ਤਰ੍ਹਾਂ ਉਤਾਰ ਰਖਾਂਵਦਾ ਹਾਂ
ਸ੍ਰੀ ਮੁਖ ਤੋਂ ਦਸਵੇਂ ਪਾਤਸ਼ਾਹ ਨੇ ਜੋ ਉਚਾਰਿਆ ਓਹੋ ਲਿਖਾਂਵਦਾ ਹਾਂ
[illegible] ਅਵਿਤਾਰ ਕਰਤਾਰ ਸਿੰਘਾ ਹੂ-ਬ-ਹੂ ਤਸਵੀਰ ਖਿਚਾਂਵਦਾ ਹਾਂ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬੰਸ

ਸ੍ਰੀ ਮੁਖਵਾਕ [ਬ: ਨਾ: ਅਧ: ਦੂਜਾ]

ਚੌਪਈ—ਤਾਤੇ ਰਜ ਰੂਪ ਕੋ ਧਰਾ। ਜਾਤੇ ਬੰਸ ਪ੍ਰਚੁਰ ਰਵਿ ਕਰਾ।
ਤਿਨਕੇ ਬੰਸ ਵਿਖੇ ਰਘ ਭਯੋ। ਰਘੁਬੰਸਹਿ ਜਿਹ ਜਗਹਿ ਚਲਯੋ।
ਤਾਤੇ ਪੁੱਤਰ ਹੋਤ ਭਯੋ ਅਜਬਰ। ਮਹਾ ਰਥੀ ਅਰ ਮਹਾ ਧਨੁਰ ਧਰ।
ਜਬ ਤਿਨ ਭੇਸ ਜੋਗ ਕੋ ਲਯੋ। ਰਾਜ ਪਾਟ ਦਸਰਥ ਕੋ ਦਯੋ।

ਇਸ ਦਾ ਭਾਵ

ਕੱਸਪ ਅਤੇ ਅਦਿਤੀ ਹੋਇ ਆਦਿ ਦੇ ਵਿਚ ਜਿਨ੍ਹਾਂ ਜਗਤ ਪਸਾਰ ਪਸਾਰਿਆ ਜੀ
ਘਰ ਓਹਨਾਂ ਦੇ ਸੂਰਜ ਹੋਯਾ ਪੈਦਾ ਸੂਰਜ ਬੰਸ ਜਿਸ ਜੱਗ ਬਿਸਥਾਰਿਯਾ ਜੀ
ਓਸੇ ਕੁਲ ਅੰਦਰ ਹੋਯਾ ਰਘੂ ਰਾਜਾ ਬੜਾ ਤੇਜ਼ ਪ੍ਰਤਾਪ ਵਿਖਾਰਿਆ ਜੀ
ਰਾਜਾ ਅਜੂ ਹੋਯਾ ਅਗੇ ਰਘੂ ਦੇ ਘਰ ਰਘੂਬੰਸੀ ਨਾਮ ਉਚਾਰਿਆ ਜੀ
ਅਜੂ ਰਾਜੇ ਅੱਗੇ ਦਸਰਥ ਹੋਇਆ ਪਿੱਛੇ ਬਾਪ ਦੇ ਰਾਜ ਸੰਭਾਰਿਆ ਜੀ
ਦਸਰਥ ਦੇ ਘਰ ਕਰਤਾਰ ਸਿੰਘਾ ਰਾਮ ਚੰਦ ਅਵਤਾਰ ਆ ਧਾਰਿਆ ਜੀ

ਯਥਾ

ਹੋਤ ਭਯੋ ਵਹਿ ਮਹਾ ਧਨੁਰਧਰ। ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ।
ਪ੍ਰਿਥਮ ਜਯੋ ਤਿਹ ਰਾਮ ਕੁਮਾਰਾ। ਭਰਥ ਲਛਮਣ ਸ਼ੱਤਰ ਬਿਦਾਰਾ।
ਬਹੁਤ ਕਾਲ ਤਿਨ ਰਾਜ ਕਮਾਯੋ। ਕਾਲ ਪਾਇ ਸੁਰ ਪੁਰਹਿ ਸਿਧਾਯੋ।

ਇਸ ਦਾ ਭਾਵ

ਦਸ਼ਰਥ ਬੜਾ ਮਹਾਂਬਲੀ ਹੋਇਆ ਤਿੰਨ ਰਾਣੀਆਂ ਓਸ ਵਿਆਹੀਆਂ ਸਨ
ਰਾਮ ਪੁਤਰ ਹੋਯਾ ਕੁਸ਼ੱਲਯਾ ਦਾ ਜਿਸ ਸ਼ਕਤੀਆਂ ਬਹੁਤ ਦਿਖਾਈਆਂ ਸਨ
ਭਰਥ ਹੋਯਾ ਕੇਕਈ ਦੇ ਪੇਟ ਵਿਚੋਂ ਕਲ੍ਹਾਂ ਰਾਣੀ ਨੇ ਬਹੁਤ ਉਠਾਈਆਂ ਸਨ
ਸ਼ੱਤ੍ਰਘਨ ਤੇ ਲਛਮਨ ਸਮਿੱਤਰਾਂ ਦੇ ਜਿੰਨਾਂ ਪ੍ਰੀਤੀਆਂ ਖੂਬ ਨਿਭਾਈਆਂ ਸਨ
ਹੈ ਸੀ ਬਹੁਤ ਸਮਾਂ ਓਹਨਾਂ ਰਾਜ ਕੀਤਾ ਪਰਜਾ ਸੁਖਾਂ ਦੇ ਨਾਲ ਵਸਾਈਆਂ ਸਨ
ਸੁਰਪੁਰ ਨੂੰ ਗਏ ਕਰਤਾਰ ਸਿੰਘਾ ਉਮਰਾਂ ਲੰਮੀਆਂ ਬਹੁਤ ਲੰਘਾਈਆਂ ਸਨ

ਯਥਾ

ਸੀਆ ਸੁਤ ਬਹੁਰਿ ਭਏ ਦੁਇ ਰਾਜਾ। ਰਾਜ ਪਾਟ ਉਨਹੀ ਕਉ ਛਾਜਾ।
ਮੱਦ੍ਰ ਦੇਸ ਏਸੂਰਜਾ ਬਰੀ ਜਬ। ਭਾਂਤਿ ਭਾਂਤਿ ਕੇ ਜਗ ਕੀਏ ਤਬ।
ਤਹੀ ਤਿਨੈ ਬਾਧੇ ਦੁਇ ਪੁਰਵਾ। ਏਕ ਕਸੂਰ ਦੁਤੀਅ ਲਹੁਰਾਵਾ।
[illegible]। ਨਿਰਖ ਲੰਕ ਅਮਰਾਵਤ ਲਾਜੀ।

ਇਸ ਦਾ ਭਾਵ

ਪੁਤਰ ਸੀਆ ਦੇ ਘਰ ਦੋ ਹੋਇ ਹੈਸਨ ਨਾਮ ਲਊ ਤੇ ਕੁਸ਼ੂ ਪਛਾਨ ਭਾਈ
ਬੇਟੀ ਵਿਆਹੀ ਪੰਜਾਬ ਦੇ ਰਾਜ਼ੇ ਦੀ ਆ ਕਈ ਜੱਗ ਕੀਤੇ ਏਧਰ ਆਨ ਭਾਈ
ਆਪੋ ਆਪਨੇ ਨਾਮ ਤੇ ਦੋਹਾਂ ਵੀਰਾਂ ਦੋ ਸ਼ਹਿਰ ਵਸਾਇ ਸਿਆਨ ਭਾਈ
ਵੱਡੇ ਲਊ ਲਾਹੌਰ ਵਸਾਇਆ ਸੀ ਛੋਟੇ ਕੁਸ਼ੂ ਕਸੂਰ ਮਹਾਨ ਭਾਈ
ਦੋਵੇਂ ਪੁਰੀਆਂ ਵੱਸੀਆਂ ਵੇਖ ਕਰਕੇ ਇੰਦ੍ਰ ਪੁਰੀ ਲੰਕਾ ਸ਼ਰਮਾਨ ਭਾਈ
ਬਹੁਤ ਚਿਰ ਕਰ ਰਾਜ਼ ਕਰਤਾਰ ਸਿੰਘਾ ਅੰਤ ਕਾਲ ਦੀ ਗੋਰ ਸੌਂ ਜਾਨ ਭਾਈ

ਯਥਾ

ਤਿਨਤੇ ਪੁਤਰ ਪੌਤਰ ਜੋ ਵਏ। ਰਾਜ ਕਰਤ ਇਹ ਜਗ ਕੇ ਭਏ॥
ਕਹਾ ਲਗੋ ਤੇ ਬਰਨ ਸੁਨਾਊ। ਤਿਨ ਕੇ ਨਾਮ ਨ ਸੰਖਿਆ ਪਾਊ॥

ਭਾਵ

ਲਊ ਕੁਸ਼ੂ ਦਾ ਬਹੁਤ ਪਰਿਵਾਰ ਵਧਿਆ ਸੂਰਜ ਬੰਸੀ ਜੋ ਖ਼ਾਨ ਦਾਨ ਸਾਰੇ
ਰਾਜ ਕਰਦੇ ਰਹੇ ਉਹ ਦੇਸ ਉਤੇ ਹੋਇ ਇਕ ਤੋਂ ਇਕ ਬਲਵਾਨ ਸਾਰੇ
ਦੇ ਜੋਗ ਏਸੇ ਤਰ੍ਹਾਂ ਗੁਜ਼ਰ ਗਏ ਕਿਵੇਂ ਉਹ ਏਥੇ ਗਿਣੇ ਜਾਣ ਸਾਰੇ
ਸਮੇਂ ਬੀਤ ਗਏ ਬਹੁਤ ਕਰਤਾਰ ਸਿੰਘਾ ਭੇਦ ਜਾਣਦੇ ਨੇ ਵਿਦਵਾਨ ਸਾਰੇ

ਯਥਾ

ਕਾਲ ਕੇਤ ਅਰੁ ਕਾਲ ਰਾਇ ਭਨ। ਜਿਨਤੇ ਭਏ ਪੁਤਰ ਘਰ ਅਨਗਨ॥
ਕਾਲ ਕੇਤ ਭਯੋ ਬਲੀ ਅਪਾਰਾ। ਕਾਲ ਰਾਇ ਜਿਨਿ ਨਗਰ ਨਿਕਾਰਾ॥
ਭਾਜ ਸਨੌਢ ਦੇਸ ਤੇ ਗਏ। ਤਹੀ ਭੂਪ ਜਾ ਬਿਆਹਤ ਭਏ॥

ਭਾਵ

ਗੱਦੀ ਲਊ ਦੀ ਤੇ ਕਾਲ ਰਾਇ ਬੈਠਾ ਰਾਜ ਵਿਚ ਲਾਹੌਰ ਕਮਾਊਂਦਾ ਏ
ਕਾਲਕੇਤ ਕਸੂਰ ਦਾ ਹੋਯਾ ਰਾਜਾ ਸਮਾਂ ਦੋਹਾਂ ਦੇ ਤਈਂ ਲੜਾਵੰਦਾ ਏ
ਅੰਤ ਲਊ ਦੀ ਹਾਰ ਔਲਾਦ ਗਈ ਵੈਰੀ ਦੇਸ ਤੋਂ ਧੱਕ ਕਢਾਵੰਦਾ ਏ
ਛੁਟ ਗਿਆ ਪੰਜਾਬ ਦਾ ਰਾਜ ਉਕਾ ਕਾਲ ਰਾਇ ਦੇਸੋਂ ਭੱਜ ਜਾਵੰਦਾ ਏ
ਉਹ ਆਗਰੇ ਦੇ ਵੱਲ ਚਲਾ ਗਿਆ ਅਮਰ ਕੋਟ ਜਾ ਪੈਰ ਜਮਾਵੰਦਾ ਏ
ਉਸ ਰਾਜ਼ੇ ਦੀ ਬੇਟੀ ਕਰਤਾਰ ਸਿੰਘਾ ਫੇਰ ਜ਼ੋਰ ਦੇ ਨਾਲ ਵਿਆਹਵੰਦਾ ਏ

ਯਥਾ

ਤਿਹ ਤੇ ਪੁਤ੍ਰ ਭਯੋ ਜੋ ਧਾਮਾ। ਸੋਢੀ ਰਾਇ ਧਰਾ ਤਹਿ ਨਾਮਾ॥
ਬੰਸ ਸਨੌਢ ਤਦਿਨ ਤੇ ਥੀਆ। ਪਰਮ ਪਵਿਤ੍ਰ ਪੁਰਖ ਜੂ ਕੀਆ॥
ਤਾਤੇ ਪੁਤਰ ਪੌਤਰ ਹੋਇ ਆਇ। ਤੇ ਸੋਢੀ ਸਭ ਜਗਤ ਕਹਾਇ॥

ਜਗ ਮੇ ਅਧਿਕ ਸੁ ਭਏ ਪ੍ਰਸਿੱਧਾ। ਦਿਨ ਦਿਨ ਤਿਨਕੇ ਧਨ ਕੀ ਬ੍ਰਿੱਧਾ ॥
ਰਾਜ ਕਰਤ ਭਏ ਬਿਬਿਧ ਪ੍ਰਕਾਰਾ। ਦੇਸ ਦੇਸ ਕੇ ਜੀਤ ਨ੍ਰਿਪਾਰਾ ॥

ਭਾਵ

ਸਮਾਂ ਪਾ ਉਸ ਰਾਣੀ ਦੇ ਪੇਟ ਵਿਚੋਂ ਬੇਟਾ ਬਹੁਤ ਸੋਹਣਾ ਇਕ ਜਾਯਾ ਸੀ
ਸੋਢੀ ਰਾਇ ਹੈਸੀ ਓਹਦਾ ਨਾਮ ਧਰਿਆ ਬੰਸ ਸੋਢੀਆਂ ਜਿਥੋਂ ਚਲਾਯਾ ਸੀ
ਨਾਨੇ ਓਸਦੇ ਘਰ ਨ ਕੋਈ ਬੇਟਾ ਓਸ ਏਸ ਨੂੰ ਤਖ਼ਤ ਬੈਠਾਯਾ ਸੀ
ਸੋਢੀ ਰਾਇ ਦੇ ਘਰ ਦੋ ਹੋਇ ਬੇਟੇ ਅੱਗੇ ਬੜਾ ਪਰਿਵਾਰ ਵਧਾਯਾ ਸੀ
ਪ੍ਰਿਥੀ ਰਾਇ ਜਗਤ ਰਾਇ ਨਾਮ ਦੋਹਾਂ ਜਿਨ੍ਹਾਂ ਬੜਾ ਪ੍ਰਤਾਪ ਦਿਖਾਯਾ ਸੀ
ਅਮਰ ਕੋਟ ਅੰਦਰ ਸੋਢੀ ਰਾਇ ਨੇ ਫਿਰ ਪ੍ਰਿਥੀ ਰਾਇ ਨੂੰ ਰਾਜ ਸੌਂ ਪਾਯਾ ਸੀ
ਜਗਤ ਰਾਇ ਨੂੰ ਆਪਣੇ ਨਾਲ ਲੈਕੇ ਰੁਖ ਵੱਲ ਪੰਜਾਬ ਰਖਾਯਾ ਸੀ
ਵੈਰ ਪਿਛਲਾ ਲੈਣ ਕਰਤਾਰ ਸਿੰਘਾ ਦੂਰ ਦੇਸ ਤੋਂ ਸੂਰਮਾ ਧਾਯਾ ਸੀ

ਯਥਾ

ਬਹੁਰ ਬੰਸ ਮੈ ਭ੍ਯੋ ਬਿਖਾਧਾ। ਮੇਟ ਨ ਸਕਾ ਕੋਊ ਤਿੱਹ ਸਾਧਾ ॥
ਬਿਚਰੇ ਬੀਰ ਬਨੈਤ ਅਖੰਡਲ। ਗਹਿ ਗਹਿ ਚਲੇ ਭਿਰਨ ਰਨ ਮੰਡਲ ॥
ਧਨ ਅਰੁ ਭੂਮ ਪੁਰਾਤਨ ਬੈਰਾ। ਜਿਨ ਕਾ ਮੂਆ ਕਰਤਿ ਜਗ ਘੈਰਾ ॥

ਭਾਵ

ਵੈਰ ਵਧਿਆ ਆਪਣੇ ਬੰਸ ਅੰਦਰ ਤਾਏ ਚਾਚੇ ਦੇ ਪੁਤ ਭਰਾ ਲੜਦੇ
ਕਾਲ ਕੇਤ ਦਾ ਪੋਤਰਾ ਦੇਵ ਰਾਇ ਓਹਦੇ ਨਾਲ ਸੋਢੀ ਦੂਰੋਂ ਆਇ ਲੜਦੇ
ਦੇਵ ਰਾਇ ਮੈਦਾਨ ਦੇ ਵਿਚ ਮੋਯਾ ਦੋਹਾਂ ਪਾਸਿਆਂ ਤੋਂ ਲਾਹਕੇ ਚਾਇ ਲੜਦੇ
ਧਨ, ਧਰਤੀ ਪਿਛੇ ਕਰਤਾਰ ਸਿੰਘਾ ਵੀਰ ਵੀਰਾਂ ਦੇ ਲਹੂ ਡੁਲ੍ਹਾਇ ਲੜਦੇ

ਯਥਾ

ਲਵੀ ਸਰਬ ਜੀਤੇ ਕੁਜੀ ਸਰਬ ਹਾਰੇ। ਬਚੇ ਜੇ ਬਲੀ ਪ੍ਰਾਨ ਲੈਕੇ ਸਿਧਾਰੇ।
ਚਤੁਰ ਬੇਦ ਪਠਿਯੰ ਕੀਯੋ ਕਾਂਸਿ ਬਾਸੰ। ਘਨੇ ਬਰ ਕੀਨੇ ਤਹਾਂ ਹੀ ਨਿਵਾਸੰ।
ਜਿਨੈ ਬੇਦ ਪੱਠਿਯੋ ਸੁ ਬੇਦੀ ਕਹਾਏ। ਤਿਨੈ ਧਰਮ ਕੇ ਕਰਮ ਨੀਕੇ ਚਲਾਏ।

ਇਸ ਦਾ ਭਾਵ

ਹਾਰ ਖਾ ਗਏ ਕੁਸ਼ੂ ਦੀ ਅੰਸ਼ ਵਾਲੇ ਦੇਸ ਛੱਡ ਪ੍ਰਦੇਸ ਮੁਹਾਰ ਕਰਦੇ
ਨੁਵਾਬ ਗੰਜ ਅਤੇ ਬਾਰਾਂ ਬੰਕੀ ਗਿਰਦੇ ਫਿਰ ਟੁਰਕੇ ਵਕਤ ਗੁਜ਼ਾਰ ਕਰਦੇ
ਹੌਲੀ ਹੌਲੀ ਲਈਆਂ ਫੇਰ ਮਾਰ ਮਾਰਾਂ ਗੁਜ਼ਰਾਨ ਹੋ ਕੇ ਸਰਦਾਰ ਕਰਦੇ
ਏਵੇਂ ਬਦਲਦੇ ਸਮੇਂ ਕਰਤਾਰ ਸਿੰਘਾ ਦਾਹਵੇ ਕੂੜ ਦੇ ਹੈਣ ਗੁਵਾਹ ਕਰਦੇ

ਯਥਾ

ਓਹਨਾਂ ਕੁਸ਼ੂਆਂ ਦੇ ਵਿਚੋਂ ਬਹੁਤਿਆਂ ਨੇ ਕਾਂਸ਼ੀ ਵਿਚ ਜਾ ਕੀਤਾ ਨਿਵਾਸ ਸਮਝੋ

ਪੜੀ ਵੇਦ ਵਿੱਦਯਾ ਕਈ ਬਰਸ ਓਥੇ ਕੀਤਾ ਬੁੱਧ ਦਾ ਬੜਾ ਪ੍ਰਕਾਸ਼ ਸਮਝੋ
"ਵੇਦੀ" ਪਦਵੀ ਪਾ ਲਈ ਪੰਡਤਾਂ ਤੋਂ ਟੁਰੇ ਵਿੱਦਯਾ ਦੀ ਲੈਕੇ ਰਾਸ ਸਮਝੋ
ਦਿਗ ਬਿਜੈ ਕਰ ਆਇ ਕਰਤਾਰ ਸਿੰਘਾ ਪਹੁੰਚੇ ਮੁਕਲਰਾਇ ਦੇ ਪਾਸ ਸਮਝੋ

ਯਥਾ

ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ। ਆਪੋ ਆਪ ਮੋ ਬੈਰ ਭਾਵੰ ਬਿਸਾਰੰ॥
ਨ੍ਰਿਪੰ ਮੁਤਦਿਯੰਦੂਤ ਸੋ ਕਾਸਿਆਯੰ। ਸਬੈ ਬੇਦਿਯੰ ਭੇਦ ਭਾਖੇ ਸੁਨਾਯੰ॥
ਸਬੈ ਬੇਦ ਪਾਠੀ ਚਲੇ ਮੱਦ੍ਰ ਦੇਸੰ। ਪ੍ਰਣਾਮੰ ਕੀਯੋ ਆਨ ਕੈ ਕੈ ਨਰੇਸੰ॥
ਧੁਨੰ ਬੇਦ ਕੀ ਭੂਪ ਤਾਂਤੇ ਕਰਾਈ। ਸਬੈ ਪਾਸ ਬੈਠੇ ਸਭਾ ਬੀਚ ਭਾਈ॥
ਪੜੇ ਸ਼ਾਮ ਬੇਦੰ ਜੁਜਰ ਬੇਦ ਕੱਥੰ। ਰਿਗੰ ਬੇਦ ਪਠਿਯੰ ਕਰੇ ਭਾਵ ਹੱਥੰ॥

ਇਸ ਦਾ ਭਾਵ

ਮੱਦ੍ਰ ਦੇਸ਼ ਦੇ ਰਾਜਾ ਨੂੰ ਪਤਾ ਲਿਖਿਆ ਆਪਸ ਵਿਚ ਦੇ ਵੈਰ ਵਸਾਰ ਕਰਕੇ
ਮੁਕਲਰਾਇ ਨੂੰ, ਦੂਤ ਨੇ ਬੇਦੀਆਂ ਦਾ ਹਾਲ ਦਸਿਆ ਬਹੁਤ ਵਿਸਤਾਰ ਕਰਕੇ
ਰਾਜੇ ਆਪਣੇ ਪਾਸ ਬੁਲਾਇ ਸਾਰੇ ਅਤੇ ਅਦਬ ਸੇਤੀ ਨਮਸ਼ਕਾਰ ਕਰਕੇ
ਸਭਾ ਲਾ, ਸੁਣੇ ਵੇਦ ਉਨ੍ਹਾਂ ਪਾਸੋਂ ਧੁਨਾਂ ਮਿੱਠੀਆਂ ਖ਼ੂਬ ਵਿਚਾਰ ਕਰਕੇ
ਸ਼ਾਮ, ਜੁਜਰ ਅਤੇ ਰਿਗ ਵੇਦ ਤਿੰਨੇ ਪੜ੍ਹੇ ਵੇਦੀਆਂ ਪਾਠ ਸੁਆਰ ਕਰਕੇ
ਬਣਿਆਂ ਬੜਾਂ ਆਨੰਦ ਕਰਤਾਰ ਸਿੰਘਾ ਲੋਕ ਬੜੇ ਰੀਝੇ ਖ਼ੁਸ਼ੀ ਧਾਰ ਕਰਕੇ

ਯਥਾ

ਅਥਰ ਬੇਦ ਪੱਠਿਯੰ। ਸੁਣੇ ਪਾਪ ਨੱਠਿਯੰ।
ਰਹਾ ਰੀਝ ਰਾਜਾ। ਦੀਆ ਸਰਬ ਸਾਜਾ।
ਲਯੋ ਬਨ ਬਾਸੰ। ਮਹਾਂ ਪਾਪ ਨਾਸੰ।
ਰਿਖੰ ਭੇਸ ਕੀਯੰ। ਤਿਸੈ ਰਾਜ ਦੀਯੰ।

ਭਾਵ

ਸੁਣਿਆਂ ਵੇਦ ਅਥਰਬਣ ਜਿਸ ਵੇਲੇ ਹੋਇਆ ਮੁਕਲ ਰਾਇ ਉਦਾਸ ਭਾਈ
ਅੰਤ ਵੇਦੀਆਂ ਦੀ ਰੀਝ ਵਿੱਦਯਾ ਤੇ ਰਾਜ ਭਾਗ ਸਣੇ ਜੋ ਸੀ ਪਾਸ ਭਾਈ
ਵੇਦੀ ਰਾਇ ਨੂੰ ਸਭ ਕੁਝ ਸੌਂਪ ਦਿਤਾ ਆਪ ਮੱਲਯਾ ਜਾ ਬਨਬਾਸ ਭਾਈ
ਧਰ ਰਿਖੀ ਦਾ ਭੇਸ ਕਰਤਾਰ ਸਿੰਘਾ ਤਪ ਕਰ ਪਾਈ ਨਾਮ ਰਾਸ ਭਾਈ

ਵਾਕ ਕਵੀ

ਲਵੀ ਰਾਜ ਦੇਇ ਬਣ ਨੂੰ ਚਲੇ ਗਏ ਬੇਦੀ ਰਾਜ ਪ੍ਰਬੰਧ ਚਲਾਵੰਦੇ ਨੇ
ਬਹੁਤ ਚਿਰ ਪੰਜਾਬ ਦੇ ਦੇਸ਼ ਅੰਦਰ ਨਿਹਕੰਟਕ ਰਾਜ ਕਮਾਵੰਦੇ ਨੇ
ਹੌਲੀ ਹੌਲੀ ਪ੍ਰਤਾਪ ਆ ਘਟ ਗਿਆ ਸਿਰਫ ਬੀਸ ਕੂ ਪਿੰਡ ਰਹਿ ਜਾਵੰਦੇ ਨੇ

ਖੇਤੀ ਬਾੜੀ ਓਹਨਾਂ ਵਿਚ ਕਰਨ ਲਗੇ ਜਿਵੇਂ ਲੰਘਦਾ ਝੱਟ ਲੰਘਾਵੰਦੇ ਨੇ
ਓਹਨਾਂ ਵੇਦੀਆ ਦੀ ਓਸੇ ਕੁਲ ਅੰਦਰ ਗੁਰ ਨਾਨਕ ਅਵਿਤਾਰ ਧਾਰ ਆਵੰਦੇ ਨੇ
ਧਰਮ ਦੇਸ ਦੇ ਵਿਚ ਵਿਸਥਾਰਿਆ ਜੀ ਪਾਪ ਕਰਮ ਤੋਂ ਲੋਕ ਹਟਾਵੰਦੇ ਨੇ
ਨੌਂ ਪੀਹੜੀਆਂ ਚੱਲੀ ਉਹ ਗੁਰ ਗੱਦੀ ਸਿੱਖੀ ਮਾਰਗ ਜਗਤ ਫੈਲਾਵੰਦੇ ਨੇ
ਕੀਤੀ ਰੱਖਯਾ ਧਰਮ ਕਰਤਾਰ ਸਿੰਘਾ ਰਾਹ ਭਗਤੀ ਪ੍ਰੇਮ ਸਿਖਾਵੰਦੇ ਨੇ

ਤਥਾ

ਆਇਆ ਸਮਾਂ ਨੇੜੇ ਦਸਮੇਸ ਜੀ ਦੇ ਮਹਾਂ ਬਲੀ ਅਵਿਤਾਰ ਦੇ ਧਾਰਨੇ ਦਾ
ਹੋਇਆ ਹੁਕਮ ਕਰਤਾਰ ਦਾ ਉਨ੍ਹਾਂ ਤਾਈਂ ਬੇੜੇ ਪਾਪ ਦੇ ਤਈਂ ਨਿਘਾਰਨੇ ਦਾ
ਹਿੰਦੂ ਮਾਰੀ ਦੇ ਹੋ ਬਰਬਾਦ ਗਏ ਜ਼ੋਰ ਰਿਹਾ ਨ ਜੁਲਮ ਸਹਾਰਨੇ ਦਾ
ਆਇ ਧਰ ਅਵਿਤਾਰ ਕਰਤਾਰ ਸਿੰਘਾ ਬੀੜਾ ਚੁਕ ਕੇ ਧਰਮ ਵਿਸਥਾਰਨੇ ਦਾ

ਤਥਾ

ਪਿਛੋਂ ਜਨਮ ਕਥਾ ਏਥੇ ਸ਼ੁਰੂ ਕਰਾਂ ਪੂਰਬ ਜਨਮ ਦਾ ਹਾਲ ਸੁਨਾਂ ਪਹਿਲਾਂ
ਜਿਵੇਂ ਸੁਣਿਆਂ ਆਪ ਨੇ ਵਡਿਆਂ ਤੋਂ ਸੁੰਦਰ ਕਥਾ ਉਹ ਲਿਖ ਰਖਾਂ ਪਹਿਲਾਂ
ਦੁਸ਼ਟਾਦਮਨ ਸਤਿਗੁਰੂ ਦਾ ਹਾਲ ਥੋੜਾ ਪ੍ਰਸੰਗ ਦੇ ਲਈ ਮਿਲਾਂ ਪਹਿਲਾਂ
ਸੋਢ ਬੰਸ ਸੁਅੰਸ਼ ਕਰਤਾਰ ਸਿੰਘਾ ਲਿਖ ਓਸਦਾ ਹਾਲ ਖੁਲ੍ਹਾਂ ਪਹਿਲਾਂ

## * ਸੋਢ ਬੰਸ *

ਸੋਢੀ ਰਾਇ ਪੰਜਾਬ ਨੂੰ ਆਇ ਗਿਆ ਏਸ ਤਰਫ਼ ਓਹਦਾ ਖ਼ਾਨਦਾਨ ਵਧਿਆ
ਜਗਤ ਰਾਇ ਬੇਟਾ ਓਹਦੇ ਨਾਲ ਆਯਾ ਸੋਢ ਬੰਸ ਪੰਜਾਬ ਪਛਾਨ ਵਧਿਆ
ਪ੍ਰਿਥੀ ਰਾਇ ਵੱਡਾ ਬੇਟਾ ਰਿਹਾ ਓਧਰ ਅਮਰ ਕੋਟ ਅੰਦਰ ਓਹਦਾ ਸ਼ਾਨ ਵਧਿਆ
ਓਹਦਾ ਬੜਾ ਭਾਰਾ ਪ੍ਰਵਾਰ ਹੋਇਆ ਰਾਜ ਭਾਗ ਸੁਭਾਗ ਜਹਾਨ ਵਧਿਆ
ਤਿੰਨ ਤਰ੍ਹਾਂ ਦੀ ਹੋਈ ਔਲਾਦ ਓਹਦੀ ਧਨ, ਸ਼ਾਨ ਤੇ ਮਾਨ ਗੁਮਾਨ ਵਧਿਆ
ਕਈ ਕਿਲ੍ਹੇ ਤੇ ਕੋਟ ਕਰਤਾਰ ਸਿੰਘਾ ਰਹੇ ਕਬਜ਼ੇ ਸ਼ਾਹੀ ਸਾਮਾਨ ਵਧਿਆ

ਤਥਾ

ਪ੍ਰਿਥੀ ਰਾਇ ਦੀ ਖਾਸ ਔਲਾਦ ਵਿਚੋਂ ਜਿਨ੍ਹਾਂ ਧਾੜੇ ਦਾ ਕਸਬ ਬਨਾਯਾ ਸੀ
ਉਹ ਹੋਇ ਬਦਨਾਮ ਸਨ ਦੇਸ ਅੰਦਰ ਓਹਨਾਂ ਸੋਢੇ ਮੀਣੇ ਅਖਵਾਯਾ ਸੀ
ਗੁਰਦਾਸ ਜੀ ਨੇ ਤਾਂਹੀਏ ਪ੍ਰਿਥੀਏ ਨੂੰ ਵਿਚ ਵਾਰਾਂ ਦੇ ਮੀਣਾ ਲਖਾਇਆ ਸੀ
ਮੁਸਲਮਾਨਾਂ ਦੇ ਜਿਨ੍ਹਾਂ ਨੇ ਲਏ ਡੋਲੇ ਓਹਨਾਂ ਸੋਢੇ ਸੁਲਤਾਨੀ ਕਹਾਯਾ ਸੀ

ਜਿਹੜੇ ਉਹਨਾਂ ਵਿਚੋਂ ਸ਼ੁਧ ਛੱਤਰੀ ਰਹੇ ਰਾਜਪੂਤ ਸੋਢੀ ਸਦਵਾਇਆ ਸੀ
ਵਧਿਆ ਉਹਨਾਂ ਦਾ ਬੰਸ ਕਰਤਾਰ ਸਿੰਘਾ ਵੱਡਾ ਦੇਸ਼ ਮੱਦ੍ਰ ਮੱਲ ਪਾਯਾ ਸੀ

ਸੋਢੀ ਵੱਛਲ ਰਾਇ

ਜਦੋਂ ਸੋਲ੍ਹਵੀਂ ਸਦੀ ਦਾ ਦੌਰ ਫਿਰਿਆ ਸ਼ਾਹ ਲੋਦੀ ਸਿਕੰਦਰ ਜਾਨ ਹੋਯਾ
ਦਿੱਲੀ ਤਖ਼ਤ ਦੇ ਤਾਈਂ ਸੰਭਾਲਲਿਆ ਜ਼ਰਰਦਸਤ ਇਹ ਜ਼ਿੱਦੀ ਪਠਾਨ ਹੋਯਾ
ਦੇਸ ਹਿੰਦ ਤਾਈਂ ਬਹੁਤਾ ਤੰਗ ਕੀਤਾ ਬੜਾ ਪੱਕਾ ਵੈਰੀ ਹਿੰਦਵਾਨ ਹੋਯਾ
ਓਸ ਸਮੇਂ ਸੋਢੀ ਰਾਇ ਦੇ ਬੰਸ ਵਿਚੋਂ ਵੱਛਲ ਰਾਇ ਰਾਜਾ ਬਲਵਾਨ ਹੋਯਾ
ਸਵਾ ਮਣ ਦੀ ਸਾਂਗ ਹਮੇਸ਼ ਰੱਖੇ ਬੀਰ ਛੱਤ੍ਰੀ ਉਹ ਪਹਿਲਵਾਨ ਹੋਯਾ
ਕਈ ਹਜ਼ਾਰ ਯੋਧਾ ਓਹਦੇ ਨਾਲ ਰਹਿੰਦਾ ਭੀਮ, ਅਰਜਨ, ਕਰਨ ਸਮਾਨ ਹੋਯਾ
ਵੱਡਾ ਧਨੁਖਧਾਰੀ ਬੀਰ ਰਸ ਮਤਾ ਦਾਤਾ ਗੁਣਾਂ ਤੇ ਮਰਦ ਮੈਦਾਨ ਹੋਯਾ
ਹਿੰਦੂ ਦੁਖੀਆਂ ਲਈ ਕਰਤਾਰ ਸਿੰਘਾ ਰੂਪ ਦੀਨ ਦਯਾਲ ਭਗਵਾਨ ਹੋਯਾ

ਤਥਾ

ਪਰਜਾ ਦੁਖੀ ਨੂੰ ਵੇਖ ਨ ਸਕਦਾ ਸੀ ਹਰ ਸਮੇਂ ਹਰ ਥਾਂ ਹੁਸ਼ਯਾਰ ਬਣਦਾ
ਜਿਥੇ ਸੁਣਦਾ ਜਾਬਰੀ ਹਾਕਮਾਂ ਦੀ ਜਾ ਦੁਖੀਆਂ ਦਾ ਮਦਦਗਾਰ ਬਣਦਾ
ਜਿਥੇ ਹਿੰਦੂ ਅਨਾਥਾਂ ਨੂੰ ਭੀੜ ਬਣਦੀ ਝੱਟ ਪਹੁੰਚ ਕੇ ਰਖਣਹਾਰ ਬਣਦਾ
ਜਾਨ ਆਈ ਹੀਲ ਕਰਤਾਰ ਸਿੰਘਾ ਰੁੜ੍ਹੇ ਜਾਂਦਿਆਂ ਦਾ ਤਾਰਨਹਾਰ ਬਣਦਾ

# ❋ ਦੁਸ਼ਟ ਦਮਨ ❋

ਏਸ ਤਰ੍ਹਾਂ ਦੇ ਵੇਖ ਕੇ ਕਾਰਨਾਮੇ ਲੋਕ ਬੜਾ ਪ੍ਰਚਾਰ ਵਧਾਨ ਲੱਗੇ
ਮਦਦਗਾਰ ਦੁਖੀਆਂ ਦਾ ਬਣੇ ਹਰ ਥਾਂ ਪ੍ਰਭੂ ਵੱਛਲਾ, ਆਖ ਮਨਾਨ ਲੱਗੇ
ਦੇਸ਼ ਰਖਯਾ ਹੇਠ ਹਮੇਸ਼ ਲੜਦਾ ਵਿਸ਼ਨ ਰੂਪ ਅਵਤਾਰ ਬੁਲਾਨ ਲੱਗੇ
ਮਾਰੇ ਦੁਸ਼ਟਾਂ ਤਾਈਂ ਕਰਤਾਰ ਸਿੰਘਾ ਦੁਸ਼ਟ ਦਮਨ ਹੀ ਨਾਮ ਸੁਨਾਨ ਲੱਗੇ

ਵਾਕ ਕਵੀ

ਕੱਛ ਦੇਸ, ਗੁਜਰਾਤ ਤੇ ਸਿਧ ਵਲੇ ਲੋਕ ਹੁਣ ਤਕ ਪੂਜ ਮਨਾਵੰਦੇ ਨੇ
ਬਣੀਆਂ *ਮੂਰਤਾਂ ਬਹੁਤੀਆਂ ਪੱਥਰਾਂ ਤੇ ਭੋਗ ਦੁਧ ਕੜਾਹ ਨੂੰ ਲਾਵੰਦੇ ਨੇ

*ਬਾਂਛੜਾ ਪੀਰ ਦੀ ਤਸਵੀਰ ਹੱਥ ਵਿਚ ਬੜੀ ਭਾਰੀ ਸਾਂਗ ਤੇ ਅਸਵਾਰ ਦੀ ਹਾਲਤ ਵਿਚ ਸਣੇ ਆਪਣੇ ਪੰਜਾਂ ਸੱਤਾਂ ਅਸਵਾਰਾਂ ਦੇ ਕਈ ਥਾਈਂ ਪੱਥਰਾਂ ਤੇ ਉਕਰੀ ਹੋਈ ਮਿਲਦੀ ਹੈ।

ਅਮਰ ਕੋਟ ਭੀ ਮੂਰਤੀ ਬਣੀ ਹੋਈ ਲੋਕ ਭਗਤੀ ਪ੍ਰੇਮ ਰਖਾਂਵਦੇ ਨੇ
ਪ੍ਰਭੂ ਵੱਛਲਾ ਬਾਂਛਰਾ ਪੀਰ ਕਹਿੰਦੇ ਦੁਸ਼ਟ ਦਮਨ ਪ੍ਰਭੂ ਕਰ ਗਾਂਵਦੇ ਨੇ
ਰਾਖਾ ਦੇਸ਼ ਤੇ ਧਰਮ ਦਾ ਹੋਯਾ ਭਾਰਾ ਓਹ ਆਸਾਰ ਸਰੇ ਨਿਗ੍ਹਾਂ ਆਂਵਦੇ ਨੇ
ਬਣੀਆਂ ਯਾਦਗਾਰਾਂ ਕਰਤਾਰ ਸਿੰਘਾ ਹਿੰਦੂ ਪੂਜਦੇ ਸੀਸ ਝੁਕਾਂਵਦੇ ਨੇ

ਦੁਸਟ ਦਮਨ ਦਾ ਵੈਰਾਗ

ਬਹੁਤ ਚਿਰ ਉਪਕਾਰ ਦਾ ਰਾਜ ਕਰਕੇ ਦੁਸ਼ਟਾਂ ਦੋਖੀਆਂ ਦਾ ਮਾਰ ਨਾਸ਼ ਕੀਤਾ
ਅੰਤ ਦਿਲ ਨੂੰ ਆਣ ਕੋਈ ਚੋਟ ਲੱਗੀ ਏਸ ਦੇਸ ਤੋਂ ਚਿੱਤ ਉਦਾਸ ਕੀਤਾ
ਛੱਡ ਗ੍ਰਿਸਤ ਤਯਾਗ ਦਾ ਰਾਹ ਫੜਿਆ ਹਿਰਦੇ ਗਯਾਨ ਵਿਚ ਪ੍ਰਕਾਸ਼ ਕੀਤਾ
ਬਿਜੈ ਰਾਇ ਤਾਈਂ ਦੇਇ ਕੇ ਰਾਜ ਗੱਦੀ ਤਪੁ ਕਰਨਾ ਦ੍ਰਿੜ ਵਿਸਵਾਸ ਕੀਤਾ
ਚੜ੍ਹ ਗਿਆ ਹਿਮਾਲਾ ਦੀ ਚੋਟੀਆਂ ਤੇ ਸਪਤਸ੍ਰਿੰਗ ਤੇ ਜਾਇ ਨਿਵਾਸ ਕੀਤਾ
ਤਪੁ ਸਾਧਯਾ ਕਠਨ ਕਰਤਾਰ ਸਿੰਘਾ ਯੋਗ ਸਾਧ ਕੇ ਨਾਮ ਅਭਿਆਸ ਕੀਤਾ

# ਸਤਪ ਸ੍ਰਿੰਗ*

ਗੰਧ ਮਾਦਨ ਪਹਾੜ ਹੈ ਜਿਸ ਥਾਂ ਤੇ ਮੰਦਰ ਬਦਰੀ ਨਰਾਇਣ ਵਿਚਾਰ ਓਥੇ
ਹੈ ਮੱਧ ਹਿਮਾਲਾ ਪਹਾੜ ਦਾ ਓਹ ਰਹਿੰਦੀ ਬਰਫ ਜੰਮੀ ਬੇਸ਼ੁਮਾਰ ਓਥੇ
ਸੱਤ ਕੋਹ ਓਥੋਂ ਅੱਗੇ ਕਠਨ ਰਸਤਾ ਸੱਤ ਚੋਟੀਆਂ ਨੇ ਸ਼ਾਨਦਾਰ ਓਥੇ
ਸਪਤਸ੍ਰਿਗ ਹੈ ਓਹਨਾਂ ਦਾ ਨਾਮ ਲਿੱਖਯਾ ਰਚੀ ਰਚਨਾ ਅਜਬ ਕਰਤਾਰ ਓਥੇ

---

†ਹੇਮ ਕੁੰਟ ਸੁਮੇਰ ਪਰਬਤ ਦਾ ਨਾਮ ਨਹੀਂ ਹੈ ਤੇ ਨਾ ਹੀ ਸ੍ਰੀ ਗੁਰੂ ਜੀ ਨੇ ਸੁਮੇਰ ਪਰਬਤ ਤੇ ਤਪ ਕਰਨਾ ਲਿਖਯਾ ਹੈ।

ਜਿਸ ਪਰਬਤ ਤੇ ਬਦਰੀ ਨਾਰਾਇਣ ਦਾ ਮੰਦਰ ਹੈ ਓਸ ਦਾ ਨਾਮ ਗੰਧ ਮਾਦਨ ਪਰਬਤ ਹੈ, ਏਸ ਪਰਬਤ ਤੋਂ ਛੇ ਕੋਹ ਥਲੇ ਜਿਹੜਾ ਪਰਬਤ ਹੈ ਓਸ ਦਾ ਨਾਮ ਸਪਤ ਸ੍ਰਿੰਗ ਹੈ, ਪੰਡ ਰਾਜਾ ਨੇ ਓਥੇ ਤਪ ਕੀਤਾ ਸੀ ਓਸੇ ਪੰਡ ਕੇਸ਼ਵਰ ਨਾਮ ਦਾ ਪਿੰਡ ਵਸਦਾ ਹੈ, ਬਦਰੀ ਨਾਰਾਯਨ ਦੀ ਯਾਤਰਾ ਵਾਲੇ ਸਭ ਯਾਤਰੂ ਓਥੋਂ ਦੀ ਲੰਘਦੇ ਹਨ ਹੋਰ ਕੋਈ ਰਸਤਾ ਨਹੀਂ।

ਸਪਤ ਸ੍ਰਿੰਗ ਤੋਂ ਅੱਠ ਕੋਹ ਉਪਰ ਗੁਰੂ ਜੀ ਨੇ ਤਪ ਕੀਤਾ ਸੀ ਪੰਡ ਕੇਸ਼ਵਰ ਤੋਂ ਇਕ ਮੀਲ ਥਲੇ ਸੜਕ ਤੇ ਅਕਲ ਨੰਦਾ ਗੰਗਾ ਤੇ ਪੁਲ ਓਸੇ ਪੁਲਦੇ ਪਾਸ ਹੀ ਅਕਲ ਨੰਦਾ ਵਿਚ ਭੋਟੀ ਗੰਗਾ ਮਿਲਦੀ ਹੈ ਏਸ ਪੁਲ ਤੋਂ ਲੰਘ ਭੋਟੀ ਦੇ ਸਜੇ ਹੱਥ ਜਾਂਦਿਆਂ ਤਿੰਨਾ ਕੋਹਾਂ ਤੇ ਹੋਰ ਪੁਲ ਹੈ ਤੇ ਇਕ ਪਿੰਡ ਭੀ ਵਸਦਾ ਹੈ ਓਥੋਂ ਅਗੇ ਤਿੰਨ ਕੁ ਕੋਹ ਲੰਘ ਕੇ ਲੋਹ ਪਾਲ ਨਦੀ ਭੋਟੀ ਗੰਗਾ ਵਿਚ ਮਿਲਦੀ ਏ।

ਏਥੋਂ ਫੇਰ ਚੜ੍ਹਾਈ ਸ਼ੁਰੂ ਹੁੰਦੀ ਹੈ ਇਹ ਦੋ ਕੁ ਕੋਹ ਰਸਤਾ ਬੜਾ ਕਠਿਨ ਹੈ, ਪੰਡ ਕੇਸ਼ਵਰ ਦਾ ਪੁਜਾਰੀ ਲੋਹ ਪਾਲ ਤਕ ਲੈ ਜਾਂਦਾ ਹੈ ਲੋਹ ਪਾਲ ਵਿਚ ਇਕ ਤਲਾਬ ਹੈ ਸਵਾ ਸੌ ਕਰਮ ਚੌੜਾ ਤੇ ਅਧ ਕੁ ਕੋਹ ਲੰਮਾ ਹੈ। ( ਬਾਕੀ ਦੇਖੋ ਸਫਾ 43)

ਪੰਡ ਰਾਜਾ ਨੇ ਜਾ ਕੇ ਤਪ ਕੀਤਾ ਪੰਡ ਕੇਸ਼ੁਰ ਸ਼ਿਵ ਦੁਾਵ ਓਥੇ
ਪੰਜ ਕੋਹ ਚੜ੍ਹਾਈ ਦਾ ਹੋਰ ਰਸਤਾ ਸਾਧੂ ਪਹੁੰਚਦੇ ਨੇ ਹਠ ਧਾਰ ਓਥੇ
ਮਹਾਂ ਕਾਲ ਕਾਲੀ ਦਾ ਅਸਥਾਨ ਬਣਿਆ ਕਈ ਤਪੀ ਕਰਦੇ ਤਪ ਭਾਰ ਓਥੇ
ਓਹਨਾਂ ਵਿਚ ਸਮੁੰਡਨ ਰਿਖੀ ਆਹਾ ਯੋਗੀ ਰਾਜ ਸੀ ਪਤ ਆਗਾਰ ਓਥੇ
ਦੁਸ਼ਟ ਦਮਨ ਭੀ ਓਸ ਥਾਂ ਜਾਇ ਬੈਠਾ ਲਈ ਸੰਗਤ ਓਸਦੀ ਧਾਰ ਓਥੇ
ਤਪ ਸਾਧਿਆ ਕਠਨ ਕਰਤਾਰ ਸਿੰਘਾ ਖਾਣ ਪੀਣ ਦੀ ਸੁਰਤ ਵਿਸਾਰ ਓਥੇ

ਕਠਿਨ ਤਪਸਯਾ

ਪੌਣ ਦਸਵੇਂ ਦੁਾਰ ਚੜ੍ਹਾ ਬੈਠਾ ਚਿੱਤ ਅਸਥਿੱਤ ਸੁਰਤ ਸੰਭਾਲ ਹੋਇਅ
ਸਭਾ ਬਾਸ਼ਨਾ ਕੱਠੀਆਂ ਕਰ ਲਈਆਂ ਮਨ ਸਿਮਟਿਆ ਕਛੂ ਮਿਸਾਲ ਹੋਇਆ,
ਇਕ ਰਸ ਅਡੋਲ ਹੋ ਗਈ ਬਿਰਤੀ ਮੇਲ ਸ੍ਵੈ ਸ੍ਵਰੂਪ ਦੇ ਨਾਲ ਹੋਇਆ,
ਵਸਤੂ ਪਾਵਨੇ ਯੋਗ ਨੂੰ ਪਾਇ ਲਿਆ ਅਧਿਸ਼ਠ ਦੇ ਨਾਲ ਵਸਾਲ ਹੋਇਆ,
ਧਯਾਤਾ, ਧਯਾਨ ਤੇ ਧਯਯ ਹੋ ਗਏ ਇਕੋ ਈਸ਼ ਜੀਵ ਦਾ ਦੂਰ ਸੁਾਲ ਹੋਇਆ,
ਬੂੰਦ ਵਿਚ ਸਮੁੰਦ ਸਮਾਇ ਗਈ ਤੂੰਹੀਂ ਤੂੰ, ਮੈਂ, ਵਿਚੋਂ ਨਿਕਾਲ ਹੋਇਆ,
ਏਵੇਂ ਬੀਤ ਗਿਆ ਸੌ ਸਾਲ ਓਥੇ ਪ੍ਰਗਟ ਚਿਹਰੇ ਤੇ ਆਣ ਜਲਾਲ ਹੋਇਆ,

---

†ਅਗਾਰ ਭਾਵ ਘਰ। [ਫੁਟ ਨੋਟ ਸਫ਼ਾ ੪੨ ਦੀ ਬਾਕੀ]

ਤਾਲਾਬ ਦੇ ਲਹਿੰਦੇ ਪਾਸੇ ਦੋ ਮੰਦਰ ਹਨ ਇਕ ਮਹਾਂ ਕਾਲ ਦਾ ਤੇ ਦੂਸਰਾ ਮਹਾਂ ਕਾਲੀ ਦਾ ਮਹਾਂ ਕਾਲ ਮੰਦਰ ਇਕ ਗਜ਼ ਉਚਾ ਤੇ ਮਹਾਂ ਕਾਲੀ ਦਾ ਪੌਣਾ ਗਜ਼ ਉਚਾ ਦੋਹਾਂ ਦੇ ਵਿਚ ਧਾਤੂਆਂ ਦੀਆਂ ਮੂਰਤੀਆਂ ਰਖੀਆਂ ਹਨ, ਮਹਾਂ ਕਾਲ ਦੀ ਮੂਰਤੀ ਇਕ ਗਿੱਠ ਤੇ ਦੂਹ ਬਾਹਾਂ ਵਾਲੀ ਮਹਾਂ ਕਾਲੀ ਦਾ ਮੂਰਤਿ ਪੌਣੀ ਗਿੱਠ ਤੇ ਚਹੁੰ ਬਾਹਾਂ ਵਾਲੀ ਹੈ ਏਥੇ ਗਾਂਜ਼ਾ, ਤਮਾਕੂ, ਸ਼ਰਾਬ ਕੋਈ ਚੀਜ਼ ਨੇੜੇ ਨਹੀਂ ਜਾਂਦੀ ਜੁਤੀ ਭੀ ਕੋਈ ਨਹੀਂ ਖੜਦਾ ਪਿਛੇ ਇਕ ਕੋਹ ਤੇ ਲਾਹ ਜਾਂਦੇ ਹਨ ਮਲ ਮੂਤਰ ਕਰਨਾ ਭੀ ਮਨਾ ਹੈ। [ਦੇਖੋ ਬਦਰੀ ਮਹਾਤਮਾ]

ਮੰਦਰਾਂ ਦਾ ਤਲਾਬ ਤੋਂ ਚਾਰ ਕੁ ਕਦਮ ਦਾ ਫ਼ਾਸਲਾ ਹੈ ਦੋਹਾਂ ਮੰਦਰਾਂ ਵਿਚ ਭੀ ਹੱਥ ਭਰ ਭਰ ਦੀ ਵਿੱਥ ਹੈ ਪਹਾੜ ਵਾਲੇ ਪਾਸਿਓਂ ਪਾਣੀ ਆ ਕੇ ਤਲਾਬ ਵਿਚ ਪੈਂਦਾ ਹੈ ਤੇ ਲਹਿੰਦੇ ਵਾਲੇ ਪਾਸਿਓਂ ਨਿਕਲ ਜਾਂਦਾ ਹੈ

ਇਹਨਾਂ ਦੋਹਾਂ ਮੰਦਰਾਂ ਦੀ ਪੂਜਾ ਮਾਣੇ ਪੰਡ ਕੇਸ਼ਵਰ. ਜਯੋਸ਼ ਮਠ, ਘੁਮਾਰ ਚੱਟ ਨੇਤੀ ਆਦਿਕ ਪਿੰਡਾਂ ਦੇ ਰਹਿਣ ਵਾਲੇ ਕਰਦੇ ਹਨ ਏਸੇ ਅਸਥਾਨ ਮਹਾਂ ਕਾਲ ਤੇ ਕਾਲੀ ਦੇ ਮੰਦਰ ਪਾਸ ਬੈਠ ਕੇ ਸ੍ਰੀ ਗੁਰੂ ਜੀ ਨੇ ਪਹਿਲੇ ਜਨਮ ਵਿਚ ਤਪ ਕੀਤਾ ਲਿਖਯਾ ਹੈ।

ਪੰਡ ਰਾਜ ਨੇ ਹੇਮ ਕੁੰਡ ਦੇ ਨੇੜੇ ਸਪਤ ਸ੍ਰਿੰਗ ਪਰਬਤ ਤੇ ਤਪ ਕੀਤਾ ਸੀ।

ਇਹ ਪ੍ਰਸੰਗ ਮਹਾਂ ਭਾਰਥ ਦੇ ਆਦਿ ਪਰਬ ਦੇ ੧੯੬ ਅਧਯਾਯ ਵਿਚ ਲਿਖਯਾ ਹੈ।

[ਸ੍ਰੀ ਮਾਨ ਪੰਡਤ ਤਾਰਾ ਸਿੰਘ ਜੀ ਨਿਰਤੋਮ]

## ਦੁਸ਼ਟ ਦਮਨ ਅਖੀਰ ਕਰਤਾਰ ਸਿੰਘਾ ਆਪਾ ਮੇਟ ਕਰਕੇ ਮਹਾਂਕਾਲ ਹੋਇਆਂ

[ ਸ੍ਰੀ ਦਸਮੇਸ਼ ਜੀ ਨੇ ਸ੍ਰੀ ਮੁਖ ਤੋਂ ਇਹ ਸਾਰਾ ਹਾਲ ਇਉਂ ਵਰਨਣ ਕੀਤਾ ਹੈ।]

ਅਬ ਮੈ ਅਪਨੀ ਕਥਾ ਬਖਾਨੋ। ਤਪ ਸਾਧਤ ਜਿਸ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਿਤ ਹੈਂ ਤਹਾਂ।
ਸਪਤ ਸ੍ਰਿੰਗ ਤਿਹ ਨਾਮ ਕਹਾਵਾ। ਪੰਡ ਰਾਜ ਜਹਿ ਜੋਗ ਕਮਾਵਾ।
ਤਹਿ ਹਮ ਅਧਿਕ ਤਪਸਿਆ ਸਾਧੀ। ਮਹਾਂ ਕਾਲ ਕਾਲਕਾ ਅਰਾਧੀ।
ਇਹਿ ਬਿਧਿ ਕਰਤ ਤਪਸਿਯਾ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।

[ਬਚਿੱਤ੍ਰ ਨਾਟਕ]

ਇਸ ਦਾ ਭਾਵ

ਸ੍ਰੀ ਦਸਵੇਂ ਪਾਤਸ਼ਾਹ ਆਪ ਹੱਥੀਂ ਇਹ ਪ੍ਰਸੰਗ ਹੈ ਇਉਂ ਲਿਖਾਇਆ ਜੀ
ਹੈ ਸੋਨੇ ਦਾ ਜਿੱਥੇ ਸੁਮੇਰ ਪਰਬਤ ਸੱਤਾਂ ਚੋਟੀਆਂ ਨਾਲ ਸੁਹਾਇਆ ਜੀ
ਸਪਤ ਸ੍ਰਿੰਗ ਕਹਿੰਦੇ ਉਹਨਾਂ ਚੋਟੀਆਂ ਨੂੰ ਜਿੱਥੇ ਪੰਡ ਨੇ ਜੋਗ ਕਮਾਇਆ ਜੀ
ਓਥੇ ਕੀਤੀ ਤਪੱਸਯਾ ਬਹੁਤ ਭਾਰੀ ਤਪ ਕਰਦਿਆਂ ਸਮਾਂ ਲੰਘਾਇਆ ਜੀ
ਮਹਾਂ ਕਾਲ ਕਹੀਏ, ਬਹੁਤੇ ਚਿਰ ਤੋੜੀ ਸ੍ਰੀ ਕਾਲ ਭਗਵਾਨ ਧਿਆਇਆ ਜੀ
ਕੀਤੀ ਕਠਨ ਤਪੱਸਯਾ ਬਹੁਤ ਭਾਰੀ ਦ੍ਵੈਤ ਭਰਮ ਨੂੰ ਵਿਚੋਂ ਮਿਟਾਇਆ ਜੀ
ਮੈਂ, ਮੇਰੀ ਵਾਲਾ ਪਰਦਾ ਉਠ ਗਿਆ ਵਿਚ ਜਲ ਦੇ ਜਲ ਸਮਾਇਆ ਜੀ
ਦੁਸ਼ਟ ਦਮਨ ਅਕਾਲ ਕਰਤਾਰ ਸਿੰਘਾ ਇਕ ਰੂਪ ਹੋ ਗਏ ਸੁਨਾਇਆ ਜੀ




(ਭਾਰਤ ਵਰਸ਼ ਵਿਚ ਮਹਾਂ ਬਲੀ ਅਵਤਾਰ ਦੀ ਲੋੜ)

[ਪਰਜਾ ਦੁਖੀ ਹੋਈ ਰੋਈ ਪ੍ਰਭੂ ਅੱਗੇ ਸਿਰਜਨਹਾਰ ਲੈ ਅਸਾਂ ਦੀ ਸਾਰ ਛੇਤੀ
ਚੱਲ ਰਹੀ ਹੈ ਜ਼ੁਲਮ ਦੀ ਤੇਗ ਥਾਂ ਥਾਂ ਸਾਨੂੰ ਜਾਊ ਅਨ ਥਾਂ ਨੂੰ ਮਾਰ ਛੇਤੀ
ਦੇਵੀ ਦੇਵਤੇ ਮੂੰਹ ਛੁਪਾ ਬੈਠੇ ਹੁਣ ਬਹੁੜ ਤੂੰ ਆਪ ਕਰਤਾਰ ਛੇਤੀ
ਜਦੋਂ ਧਰਮ ਉਤੇ ਪਾਪ ਪਸਰ ਜਾਂਦੇ ਕਰਦੀ ਜੋਤ ਤਦੋਂ ਚਮਤਕਾਰ ਛੇਤੀ
ਬੇੜਾ ਧਰਮ ਵਾਲਾ ਡਾਵਾਂ ਡੋਲ ਹੋਇਆ ਡੁਬ ਜਾਇਗਾ ਇਹ ਮੰਝਧਾਰ ਛੇਤੀ
ਰਾਖਾ ਧਰਮ ਦਾ ਕੋਈ ਕਰਤਾਰ ਸਿੰਘਾ ਭੇਜ ਮਹਾਂ ਬਲੀ ਅਵਿਤਾਰ ਛੇਤੀ

ਦੁਸ਼ਟ ਦਮਨ ਨੂੰ ਭਾਰਤ ਵਰਸ਼ ਵਿਚ ਅਵਤਾਰ ਧਾਰਨ ਦੀ ਆਗਯਾ

ਖ਼ਲਕਤ ਰਬ ਅੱਗੇ ਜ਼ਾਰ ਜ਼ਾਰ ਰੋਈ ਫਿਕਰ ਸਿਰਜਨਹਾਰ ਕਰਤਾਰ ਕੀਤਾ
ਮਾਰੀ ਨਜ਼ਰ ਸਾਰੇ ਰਿਖ਼ੀ ਮੁਨੀਆਂ ਤੇ ਬੀਤੇ ਮਹਾਂ ਪੁਰਖਾਂ ਦਾ ਵਿਚਾਰ ਕੀਤਾ
ਏਸ ਕੰਮ ਦੇ ਲਾਇਕ ਨ ਕੋਈ ਡਿੱਠਾ ਨਿਗ੍ਹਾ ਵਿਚ ਸਾਰਾ ਦਰਬਾਰ ਕੀਤਾ
ਦੁਸ਼ਟ ਦਮਨ ਉਤੇ ਨਜ਼ਰ ਜਾਇ ਠਹਿਰੀ ਜਿਸ ਤਪ ਅਖੰਡ ਅਪਾਰ ਕੀਤਾ

ਹੇਮ ਕੁੰਡ ਤੇ ਬੈਠੇ ਨੂੰ ਪਿਆ ਸੱਦਾ ਇਉਂ ਹੁਕਮ ਸੱਚੀ ਸਰਕਾਰ ਕੀਤਾ
ਸ੍ਰੀ ਮੁਖ ਤੋਂ ਆਪ ਕਰਤਾਰ ਸਿੰਘਾ ਦਸਮ ਪਾਤਸ਼ਾਹ ਜੀ ਨੇ ਉਚਾਰ ਕੀਤਾ

ਯਥਾ

ਤਪ ਸਾਧਤ ਹਰਿ ਮੋਹਿ ਬੁਲਾਯੋ। ਇਮ ਕਹਿ ਕੇ ਇਹ ਲੋਕ ਪਠਾਯੋ॥
ਮੈ ਅਪਨਾ *ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ॥

ਭਾਵ

ਤਪ ਕਰਦਿਆਂ ਸ੍ਰੀ ਅਕਾਲ ਜੀ ਨੇ ਮਿਹਰ ਕਰਕੇ ਮੈਨੂੰ ਬੁਲਾਇਆ ਜੀ
†ਹਾਜ਼ਰ ਹੋਯਾ ਹਜ਼ੂਰ ਤਾਂ ਪ੍ਰਭੂ ਜੀ ਨੇ ਸ੍ਰੀ ਮੁਖ ਤੋਂ ਹੁਕਮ ਸੁਨਾਇਆ ਜੀ
ਤੈਨੂੰ ਆਪਣਾ ਪੁਤਰ ਥਾਪ ਕਰਕੇ ਸਾਰੇ ਜੱਗ ਵਿਚੋਂ ਵਡਿਆਇਆ ਜੀ
ਨੇਕ ਰਾਸਤਾ ਜੱਗ ਚਲਾਉਣ ਖ਼ਾਤਰ ਮਾਤ ਲੋਕ ਹੈ ਭੇਜਣਾ ਚਾਹਿਆ ਜੀ
ਜਿਥੇ ਪਿਛਲੇ ਜਨਮ ਤੂੰ ਮਾਰ ਦੁਸ਼ਟਾਂ ਹੈਸੀ ਧਰਮ ਦਾ ਰਾਹ ਚਲਾਇਆ ਜੀ
ਖੋਟੀ ਬੁਧ ਤੋਂ, ਧਰਮ ਪਰਚਾਰ ਕਰਕੇ ਬਹੁਤ ਲੋਕਾਂ ਦੇ ਤਈਂ ਹਟਾਇਆ ਜੀ
ਹੁਣ ਜਾਹ ਮੁੜਕੇ ਓਸੇ ਧਰਤ ਉਪਰ ਮਹਾਂ ਕਾਲ ਜੀ ਇਉਂ ਫੁਰਮਾਇਆ ਜੀ
ਹੱਥ ਜੋੜ ਕੇ ਮੈਂ ਕਰਤਾਰ ਸਿੰਘਾ ਅਗੇ ਪ੍ਰਭੂ ਦੇ ਸੀਸ ਝੁਕਾਇਆ ਜੀ

ਵਾਕ ਕਵੀ

ਬਚਿਤ੍ਰ ਨਾਟਕ ਦੇ ਛੇਵੇਂ ਧਿਆਇ ਅੰਦਰ ਗੱਲ ਬਾਤ ਜੋ ਹੋਈ ਸੁਨਾਈ ਹੋਈ ਏ
ਉਹ ਸ਼ੁਰੂ ਦੇ ਵਿਚ ਸੰਖੇਪ ਕਰਕੇ ਏਸੇ ਗ੍ਰੰਥ ਦੇ ਵਿਚ ਲਿਖਾਈ ਹੋਈ ਏ
ਏਸੇ ਵਾਸਤੇ ਏਥੇ ਹੁਣ ਨਹੀਂ ਲਿਖਦਾ ਉਹ ਥਾਂ ਸਿਰ ਸਾਰੀ ਰਖਾਈ ਹੋਈ ਏ
ਉਹ ਗੁਪਤ ਕਥਾ ਕਰਤਾਰ ਸਿੰਘਾ ਕਲਗੀਧਰ ਜੀ ਪਰਗਟ ਕਰਾਈ ਹੋਈ ਏ

ਕਵਿ ਵਾਚ

ਦੋਹਰਾ— ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਯਾਇ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥

---

*ਸੁਤ ਤੋਂ ਭਾਵ ਹੈ ਕਿ ਮੇਰੇ ਤੇਰੇ ਵਿਚ ਇਤਨੀ ਸਮੀਪਤਾ ਹੋਵੇਗੀ, ਜਿਤਨੀ ਕਿ ਇਕ ਪਿਉ ਪੁਤਰ ਵਿਚ ਹੁੰਦੀ ਹੈ, ਭਾਵ ਪੁਤਰ ਨਾਲੋਂ ਸੰਸਾਰ ਵਿਚ ਕੋਈ ਵਸਤੂ ਅਮੋਲਕ ਨਹੀਂ ਤੇ ਮਾਂ ਬਾਪ ਪੁਤਰਾਂ ਬਦਲੇ ਆਪਣਾ ਆਪ ਵਾਰ ਸੁਟਦੇ ਹਨ ਇਸ ਪ੍ਰਕਾਰ ਮੈਂ ਹਰ ਸਮੇਂ ਤੇਰੀ ਪੁਸ਼ਤ ਪਨਾਹ ਰਹਾਂਗਾ।

†ਤਪੁ ਕਰਦਿਆਂ ਜਦ ਅਖੰਡਾਕਾਰ ਬ੍ਰਿਤੀ ਹੋਕੇ ਸੁਰਤ ਅਨੰਤ ਦੇ ਦੇਸ ਪੁਜੀ ਤਾਂ ਅਗੋਂ ਇਹ ਹੁਕਮ ਸੁਨਾਈ ਦਿਤਾ "ਹੇ ਪੁਰਖਾ, ਤੂੰ ਮਾਤ ਲੋਕ ਵਿਚ ਜਾਹ, ਓਥੇ ਆਪ ਨਮੂਨਾ ਬਣਕੇ ਦਿਖਾ ਤੇ ਹੋਰਨਾ ਨੂੰ ਆਪਣੇ ਜਹੇ ਬਣਾ ਕੇ ਨੇਕ ਰਸਤੇ ਤੇ ਚਲਾ ਤੇ ਭਾਰਤ ਵਿਚ ਵਰਤ ਰਹੇ ਜ਼ੁਲਮਾਂ ਨੂੰ ਦੂਰ ਕਰ। (ਕ: ਧ: ਚ)

ਇਸ ਦਾ ਭਾਵ

ਇਉਂ ਕਿਹਾ ਅਕਾਲ ਨੇ ਜਗਤ ਅੰਦਰ ਬੜੇ ਬੜੇ ਭੇਜੇ ਅਵਿਤਾਰ ਪਹਿਲਾਂ
ਨ ਜਗਤ ਦਾ ਉਹਨਾਂ ਸੁਧਾਰ ਕੀਤਾ ਹੋ ਗਏ ਮਾਯਾ ਦੇ ਆਪ ਸ਼ਿਕਾਰ ਪਹਿਲਾਂ
ਮਿਟੇ ਉਹਨਾਂ ਤੋਂ ਦੁਖ ਨ ਦੁਖੀਆਂ ਦੇ ਜਾਂਦੇ ਮਾਰ ਹੋ ਗਏ ਬੀਮਾਰ ਪਹਿਲਾਂ
ਕੀਹ ਰੁੜ੍ਹਦਿਆਂ ਨੂੰ ਉਹਨਾਂ ਤਾਰਨਾ ਸੀ ਰੁੜ੍ਹ ਗਏ ਪੈਂਦੇ ਮੰਝਧਾਰ ਪਹਿਲਾਂ
ਭੇਜੇ ਜਗਤ ਨੂੰ ਰਾਹ ਦਿਖਾਨ ਖ਼ਾਤਰ ਜਾੜੀ ਖੁੰਝ ਗਏ ਰਾਹ ਵਸਾਰ ਪਹਿਲਾਂ
ਮੇਰਾ ਨਾਮ ਜਪਾਵਨਾ ਉਨ੍ਹਾਂ ਕੀਹ ਸੀ ਬਣ ਬੈਠੇ ਸ਼ਰੀਕ ਤੇ ਯਾਰ ਪਹਿਲਾਂ
ਤੂੰ ਜਾਹ ਤੇ ਹੰਝੂ ਇਹ ਕੰਡਿਆਂ ਨੂੰ ਜਿਹੜੇ ਗਏ ਨੇ ਆਗੂ ਖਲਾਰ ਪਹਿਲਾਂ
ਮੈਂ ਸੁਣਦਿਆਂ ਹੀ ਹੱਥ ਜੋੜ ਕਿਹਾ ਮੇਰੀ ਬੇਨਤੀ ਸੁਣੋ ਦਾਤਾਰ ਪਹਿਲਾਂ
ਪੰਥ ਚਲੇਗਾ ਜਗਤ ਦੇ ਵਿਚ ਤਾਹੀਏਂ ਸਿਰ ਤੇ ਹੱਥ ਰਖੋ ਕ੍ਰਿਪਾ ਧਾਰ ਪਹਿਲਾਂ
ਪਿਛੋਂ ਰੱਖਣੀ ਮੱਦਦ ਕਰਤਾਰ ਸਿੰਘਾ ਪਕਾ ਕਰ ਲੈ ਇਕਰਾਰ ਪਹਿਲਾਂ

ਯਥਾ

ਚੌਪਈ—ਇਹ ਕਾਰਨਿ ਪ੍ਰਭ ਮੋਹਿ ਪਠਾਯੋ। ਤਬ ਮੈ ਜਗਤ ਜਨਮੁ ਧਰਿ ਆਯੋ ॥
ਜਿਮ ਤਿਨ ਕਹੀ ਇਨੈ ਤਿਮ ਕਹਿਹੌ। ਔਰ ਕਿਸੂ ਤੇ ਬੈਰ ਨ ਗਹਿਹੌ ॥

ਦੋਹਰਾ—ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥
ਅਬ ਮੈ ਕਥਾ ਸੰਛੇਪ ਤੇ ਸਭ ਹੂੰ ਕਹਤ ਸੁਨਾਇ ॥

ਭਾਵ

ਏਸ ਤਰ੍ਹਾਂ ਦੇ ਬਹੁਤ ਉਪਦੇਸ਼ ਦੇਇ ਕੇ ਮਾਤ ਲੋਕ ਅੰਦਰ ਭਿਜਵਾਇਆ ਮੈਂ
ਲੈਕੇ ਆਗਯਾ ਪ੍ਰਭੂ ਦਾਤਾਰ ਸੰਦੀ ਜਨਮ ਧਾਰਕੇ ਜਗਤ ਤੇ ਆਇਆ ਮੈਂ
ਜੋ ਕੁਝ ਕਿਹਾ ਅਕਾਲ ਨੇ ਕਹਾਂ ਉਹੋ ਕਿਸੇ ਨਾਲ ਨ ਵੈਰ ਰਖਾਇਆ ਮੈਂ
ਆਯਾ ਹੁਕਮ ਦੇ ਨਾਲ ਕਰਤਾਰ ਸਿੰਘਾ ਸਾਰਾ ਬੀਤਿਆ ਭੇਦ ਖੁਲ੍ਹਾਇਆ ਮੈਂ

ਵਾਕ ਕਵੀ

ਇਹ ਪ੍ਰਸੰਗ ਏਥੋਂ ਤੋੜੀ ਰਹਿਣ ਦੇਵਾਂ ਦੂਜੀ ਤਰਫ਼ ਹੁਣ ਕਲਮ ਚਲਾਵੰਦਾ ਹਾਂ
ਗੁਰੂ ਤੇਗ਼ ਬਹਾਦਰ ਤੇ ਮਾਤ ਗੁਜਰੀ ਕੌਲ ਉਨ੍ਹਾਂ ਦਾ ਹਾਲ ਲਿਖਾਵੰਦਾ ਹਾਂ
ਗੁਰਾਂ ਲਿਖਿਆ ਉਹਨਾਂ ਦਾ ਤਪ ਕਰਨਾ ਜਿੰਨੀਂ ਸਣੀ ਕਥਾ ਸੋ ਸੁਣਾਵੰਦਾ ਹਾਂ
ਇਹ ਪੁਰਾਤਨ ਕਥਾ ਕਰਤਾਰ ਸਿੰਘਾ ਯਥਾ ਮੱਤ ਬਣਾਇ ਰਖਾਵੰਦਾ ਹਾਂ

ਸ੍ਰੀ ਮੁਖਵਾਕ ਪਾ: ੧੦

ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ ॥
ਤਿਨ ਜੋ ਕਰੀ ਅਲਖ ਕੀ ਸੇਵਾ। ਤਾਂਤੇ ਭਏ ਪ੍ਰਸੰਨ ਗੁਰ ਦੇਵਾ ॥

ਦੀਰਘ ਦਰਸ਼ੀ ਰਾਜਾ ਤੇ ਸਤਵੰਤੀ ਰਾਣੀ ਦਾ ਤਪ ਕਰਨਾ

ਸੁਣੀ ਕਥਾ ਪੁਰਾਣੀਆਂ ਸਾਖੀਆਂ ਤੋਂ ਉਤਰ ਖੰਡ ਜੋ ਦੇਸ ਵਿਚਾਰ ਲਿਖਿਆ
ਦੀਰਘ ਦਰਸ਼ ਰਾਜਾ ਓਥੇ ਰਾਜ ਕਰਦਾ ਘਰ ਸਤਿਵੰਤੀ ਉਹਦੇ ਨਾਰ ਲਿਖਿਆ
ਮੋਤੀ ਪੈਦਾ ਨ ਸਿੱਪ ਦੇ ਵਿਚ ਹੋਯਾ ਸ੍ਵਾਂਤੀ ਬੂੰਦ ਜਾ ਰਹੀ ਬੇਕਾਰ ਲਿਖਿਆ
ਝੋਲੀ ਪਿਆ ਬੇਕੀਮਤੀ ਲਾਲ ਨਾ ਸੀ ਸੁੰਞਾ ਪਿਆ ਡਰਾਇ ਦਰਬਾਰ ਲਿਖਿਆ
ਅੰਤ ਪੁਤ ਦੀ ਥੁੜ ਉਦਾਸ ਕੀਤੇ ਰੱਖ ਆਸ ਕਰਤਾਰ ਦਾਤਾਰ ਲਿਖਿਆ
ਤਪ ਕਰਨ ਨੂੰ ਗਏ ਕਰਤਾਰ ਸਿੰਘਾ ਬੈਠੇ ਜਾਇ ਕੇ ਗੰਗ ਕਿਨਾਰ ਲਿਖਿਆ

ਤਥਾ

ਕਾਂਸ਼ੀ ਸ਼ਿਵਾਂ ਦੀ ਪੁਰੀ ਜਾ ਤੱਪ ਕੀਤਾ ਸਮ ਦਮ, ਤਤਿੱਛਾ ਨੂੰ ਧਾਰ ਕਰਕੇ
ਪ੍ਰਾਣਾਯਾਮ ਕਰ ਸਾਧਯਾ ਯੋਗ ਭਾਰਾ ਨੀਂਦ ਭੁਖ ਪਿਆਸ ਵਿਸਾਰ ਕਰਕੇ
ਕੀਤੀ ਕਠਨ ਤਪੱਸਿਆ ਬਹੁਤ ਭਾਰੀ ਕਈ ਕਸ਼ਟ ਸਰੀਰ ਸਹਾਰ ਕਰਕੇ
ਰੱਖੀ ਵਾਸ਼ਨਾ ਪੁਤ ਦੀ ਚਿੱਤ ਅੰਦਰ ਹੋਰ ਵਾਸ਼ਨਾਂ ਸਭ ਉਤਾਰ ਕਰਕੇ
ਬਹੁਤ ਚਿਰ ਤਪੱਸਿਆ ਦੋਹਾਂ ਕੀਤੀ ਹੋਇ ਮੁਕਤ ਨ ਸੀ ਸੰਸਕਾਰ ਕਰਕੇ
ਕੀਤਾ ਤਪ ਸਹਿਕਾਮ ਕਰਤਾਰ ਸਿੰਘਾ ਫਲ ਪਾ ਲਿਆ ਖੁਸ਼ ਕਰਤਾਰ ਕਰਕੇ

[ਅਕਾਸ਼ ਬਾਣੀ]

ਹੋਇਆ ਤਪ ਮਨਜ਼ੂਰ ਦਰਗਾਹ ਅੰਦਰ ਹੋਈ ਆਣ ਅਗੰਮ ਥੀਂ ਇਹ ਬਾਨੀ
ਜੋ ਕੁਝ ਹੈ ਵਾਸ਼ਨਾ ਚਿੱਤ ਅੰਦਰ ਉਹ ਨਿਸ਼ੰਗ ਹੋਕੇ ਹੁਣ ਮੰਗ ਰਾਣੀ
ਤੇਰੇ ਤਪ ਦੇ ਬਦਲੇ ਮਿਲੇ ਓਹੋ ਤੇਰੀ ਘਾਲ ਪੈ ਗਈ ਹੈ ਥਾਇ ਜਾਣੀ
ਮਹਾਂ ਕਾਲ ਭਗਵਾਨ ਕਰਤਾਰ ਸਿੰਘਾ ਪੂਰੀ ਕਰੇ ਤੇਰੀ ਇੱਛਾ ਮਨ ਭਾਣੀ

ਰਾਣੀ ਨੇ ਵਰ ਮੰਗਣਾ

ਰਾਣੀ ਆਖਦੀ ਹੋਰ ਨ ਕੋਈ ਇੱਛਾ ਸੱਧਰ ਇਹੋ ਮੇਰੇ ਘਰ ਬਾਲ ਹੋਵੇ
ਰਹੀ ਵਾਸ਼ਨਾ ਇਹੋ ਹੀ ਚਿੱਤ ਅੰਦਰ ਸੋਈਉ ਕਦੇ ਪੂਰੀ ਮਹਾਂ ਕਾਲ ਹੋਵੇ
ਹੋਵੇ ਪੁਤ ਵਡੇ ਪ੍ਰਤਾਪ ਵਾਲਾ ਰਾਮ ਕ੍ਰਿਸ਼ਨ ਦੇ ਜਿਹਾ ਸੰਭਾਲ ਹੋਵੇ
ਹੋਵੇ ਧਰਮੀ ਬੀਰ ਕਰਤਾਰ ਸਿੰਘਾ ਭਾਰਾ ਜਗਤ ਦੇ ਵਿਚ ਇਕਬਾਲ ਹੋਵੇ

ਵਰ ਦੀ ਪ੍ਰਾਪਤੀ

ਹੋਈ ਫੇਰ ਅਗੱਮ ਥੀਂ ਇਹ ਬਾਨੀ ਤੁਹਾਡੀ ਵਾਸ਼ਨਾ ਰਹੀ ਸੰਤਾਨ ਅੰਦਰ
ਹੋ ਬ੍ਰਿਧ ਅਵਸੱਥਾ ਗਈ ਭਾਰੀ ਕਸਰ ਰਹੀ ਨ ਤਪ ਕਮਾਨ ਅੰਦਰ
ਜਾਉ ਜਨਮ ਧਾਰੋ ਮਾਤਲੋਕ ਮੁੜ ਕੇ ਹੋਵੋ ਪ੍ਰਗਟ ਉਚੇ ਖ਼ਾਨਦਾਨ ਅੰਦਰ

ਬੇਟਾ ਤੁਸਾਂ ਘਰ ਹੋਵੇ ਕਰਤਾਰ ਸਿੰਘ ਸਾਨੀ ਜਿਦਾ ਨ ਕੋਈ ਜਹਾਨ ਅੰਦਰ

ਸ੍ਰੀ ਗੁਰੂ ਤੇਗ ਬਹਾਦਰ ਤੇ ਮਾਤਾ ਗੁਜਰੀ ਜੀ

ਓਹੋ ਦੀਰਘ ਦਰਸ਼ੀ ਸਮਾ ਪਾ ਕੇ ਸੋਢੀ ਬੰਸ ਅੰਦਰ ਅਵਿਤਾਰ ਹੋਇਆ
ਸ੍ਰੀ ਤੇਗ ਬਹਾਦਰ ਹਿੰਦ ਚਾਦਰ ਸਿਰ ਪੀਰਾਂ ਦੇ ਪੀਰ ਵਿਚਾਰ ਹੋਇਆ
ਹਿੰਦ ਰੁੜ੍ਹਦੀ ਜਿਸਨੇ ਰੱਖ ਲਈ ਦਾਤੇ ਦਾਨੀਆਂ ਸਿਰ ਸਰਦਾਰ ਹੋਇਆ
ਰਾਣੀ ਸਤਵੰਤੀ ਬਣੀ ਮਾਤ ਗੁਜਰੀ ਲਾ ਸਾਨੀ ਜਿਦਾ ਪਰਿਵਾਰ ਹੋਇਆ
ਚੋਖੀ ਫੇਰ ਅਵਸਥਾ ਲੰਘ ਗਈ ਬੇਟਾ ਘਰ ਕੋਈ ਨ ਪੈਦਾਵਾਰ ਹੋਇਆ
ਨੇੜੇ ਢੁਕਿਆ ਸਮਾਂ ਕਰਤਾਰ ਸਿੰਘਾ ਕੀਤੇ ਤਪ ਦਾ ਫਲ ਆ ਜ਼ਾਹਰ ਹੋਇਆ

ਵਾਕ ਕਵੀ

ਨਾਵੇਂ ਸਤਿਗੁਰਾਂ ਦੀ ਜੀਵਨ ਕਥਾ ਸੋਹਣੀ ਸਾਰੀ ਲਿਖ ਨ ਗ੍ਰੰਥ ਵਧਾਂ ਏਥੇ
ਪੜ੍ਹੋ ਸਾਰੇ *ਨਿਰੰਜਨੀ ਜੋਤ' ਲੈਕੇ ਲੋੜਵੰਦੇ ਪ੍ਰਸੰਗ ਲਿਖਾਂ ਏਥੇ
ਜਿਵੇਂ ਸਤਿਗੁਰੂ ਜੀ ਗਏ ਪਟਨੇ ਨੂੰ ਨਿਰਾ ਓਹੋ ਪ੍ਰਸੰਗ ਦਿਖਾਂ ਏਥੇ
ਕਥਾ ਸ੍ਰੀ ਦਸਮੇਸ਼ ਕਰਤਾਰ ਸਿੰਘਾ ਸੋਹਣੇ ਢੰਗ ਦੇ ਨਾਲ ਚਲਾਂ ਏਥੇ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪੂਰਬ ਤੇ ਰਮਤ ਜਾਣਾ

ਸ੍ਰੀ ਤੇਗ ਬਹਾਦਰ ਜੀ ਬੈਠ ਗੱਦੀ ਪਾਪੀ ਜੀਵ ਬੇਅੰਤ ਤਰਾਇ ਹੈਸਨ
ਸ੍ਰੀ ਅਨੰਦ ਪੁਰ ਆਨੰਦ ਅੰਦਰ ਬੈਠ ਕੁਝ ਕੂ ਦਿਨ ਲੰਘਾਇ ਹੈਸਨ
ਸੱਤਰਾਂ ਸੌ ਦੇ ਬਾਈਏਂ ਸਾਲ ਅੰਦਰ ਪੰਝੀ ਅੱਸੂਓਂ ਦਿਨ ਗਿਣਾਇ ਹੈਸਨ
ਰੱਖ ਪੂਰਬ ਦੇਸ਼ ਦਾ ਰੁਖ ਚੱਲੇ ਸਿਖ ਸੇਵਕ ਪਾਰ ਲੰਘਾਇ ਹੈਸਨ
ਪਹੁੰਚ ਤੀਰਥੀਂ ਦਰਸ ਦੀਦਾਰ ਕਰਕੇ ਸਤਿਨਾਮ ਪ੍ਰਚਾਰ ਕਰਾਇ ਹੈਸਨ
ਭੁਲੇ ਭਟਕੇ ਜੀਆਂ ਨੂੰ ਦੱਯਾ ਕਰਕੇ ਰਾਹ ਭਗਤੀ ਪ੍ਰੇਮ ਸਿਖਾਇ ਹੈਸਨ
ਦਰਸ ਦੇਵੰਦੇ ਕਾਂਸ਼ੀ ਪ੍ਰਯਾਗ ਅੰਦਰ ਡੇਰੇ ਪਟਨੇ ਜਾਇ ਕੇ ਲਾਇ ਹੈਸਨ
ਸੱਤਰਾ ਸੌ ਤਰੇਈ ਕਰਤਾਰ ਸਿੰਘਾ ਅਸੂ ਚੜ੍ਹਿਆ ਸਮੇਂ ਸੁਹਾਇ ਹੈਸਨ

ਸ੍ਰੀ ਦਸਮੇਸ਼ ਜੀ ਨੇ ਬਚਿੱਤ੍ਰ ਨਾਟਕ ਵਿਚ ਇਉਂ ਲਿਖਆ ਹੈ:-

ਮੁਰਪਿਤ ਪੂਰਬ ਕੀਯਸਿ ਪਯਾਨਾ। ਭਾਂਤਿ ਭਾਂਤਿ ਕੇ ਤੀਰਥਿ ਨਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।

---

*'ਨਿਰੰਜਨੀ ਜੋਤ' ਪੁਸਤਕ ਤੀਜੀ ਵਾਰ ਛਪਕੇ ਹਥੋ ਹਥੀ ਵਿਕ ਗਿਆ ਹੈ। ਨਾਵੇਂ ਸਤਿਗੁਰਾਂ ਦਾ ਸੰਪੂਰਨ ਜੀਵਨ ਚਰਿੱਤ੍ਰ ਬੈਂਤਾਂ ਦਵਾਰਾ ਦਰਜ ਹੈ। ਹੁਣ ਚੌਥੀ ਵਾਰ ਛਪ ਰਿਹਾ ਹੈ।

*ਤਹੀ ਪ੍ਰਕਾਸ਼ ਹਮਾਰਾ ਭਯੋ। ਪਟਨੇ ਸਹਰ ਬਿਖੈ ਭਵ ਲਯੋ।

ਸ੍ਰੀ ਨਾਵੇਂ ਗੁਰੂ ਜੀ ਦੇ ਪਟਨੇ ਵਿਚ ਦਰਸ਼ਨ

ਸਤਿਗੁਰ ਜੀ ਪਟਨੇ ਸ਼ਹਿਰ ਪੁਜੇ ਮਿਲ ਸੰਗਤਾਂ ਖੁਸ਼ੀ ਮਨਾਉਂਦੀਆਂ ਨੇ
ਤਨ ਮਨ ਤੇ ਧਨ ਲਾ ਕਰਨ ਸੇਵਾ ਜ਼ਰ ਨਕਦੀ ਬਹੁਤ ਚੜ੍ਹਾਉਂਦੀਆਂ ਨੇ
ਮਾਤਾਨਾਨਕੀ ਗੁਜਰੀ ਦੋਹਾਂ ਤਾਈਂ ਮਾਈਆਂ ਬੀਬੀਆਂ ਖੁਸ਼ੀ ਰਖਾਉਂਦੀ ਮਾਂ ਨੇ
ਦੂਰ ਨੇੜਯੋਂ ਸੰਗਤਾਂ ਆਉਣ ਤੁਰੀਆਂ ਦੋਨੋ ਵਕਤ ਦੀਵਾਨ ਲਗਾਉਂਦੀਆਂ ਨੇ
ਵਿਚ ਪਟਨੇ ਰੌਣਕਾਂ ਬਹੁਤ ਵਧੀਆਂ ਦਰਸ਼ਨ ਰੱਜ ਕੇ ਸੰਗਤਾਂ ਪਾਉਂਦੀਆਂ ਨੇ
ਭਾਰਾ ਵੇਖ ਪ੍ਰਤਾਪ ਕਰਤਾਰ ਸਿੰਘਾ ਸਭ ਖ਼ਲਕਤਾਂ ਸੀਸ ਝੁਕਾਉਂਦੀਆਂ ਨੇ

ਸ੍ਰੀ ਗੁਰੂ ਜੀ ਨੇ ਕਾਮ ਰੂਪ ਦੇਸ ਨੂੰ ਚਲੇ ਜਾਣਾ

ਛੱਡ ਪਟਨੇ ਵਿਚ ਪਰਵਾਰ ਤਾਈਂ ਗੁਰਾਂ ਵਲ ਆਸਾਮ ਦੇ ਪਾਇ ਚਾਲੇ
ਰਾਮ ਸਿੰਘ !! ਰਾਜਾ[] ਕੱਛ ਵਾਹ ਵਾਲਾ ਕੀਤੀ ਸਰ ਮੁਹਿੰਮ ਤੇ ਦੁਖ ਟਾਲੇ
ਲਿਖੇ ਵਿਚ "ਨਿਰੰਜਨੀ ਜੋਤ" ਦੇ ਨੇ ਉਹ ਪ੍ਰਸੰਗ ਬੜੇ ਸੋਹਣੇ ਰਸ ਵਾਲੇ
ਏਥੇ ਸੁਣੋ ਕੇਵਲ ਕਰਤਾਰ ਸਿੰਘਾ ਆਇ ਸ੍ਰੀ ਦਸਮੇਸ਼ ਜਿਉਂ ਦੁਸ਼ਟ ਗਾਲੇ

ਕਵੀ ਦੀ ਮੰਗ

ਦਸੋਂ ਸਤਿਗੁਰੋ ਇਕ ਹੀ ਰੂਪ ਤੁਸੀਂ ਖੋਲ੍ਹ ਸ਼ਿਅਰ ਦਾ ਦਰ ਕਮਾਲ ਬਖਸ਼ੋ
ਬੂਹੇ ਖੋਲ੍ਹ ਕੇ ਗੁਝੇ ਖਜ਼ਾਨਿਆਂ ਦੇ ਸ਼ਿਅਰ ਸੋਹਣੇ ਬੇ ਕੀਮਤੀ ਲਾਲ ਬਖਸ਼ੋ
ਯੱਸ ਲਿਖਾਂ ਸ੍ਰੀ ਦਸਮੇਸ਼ ਜੀ ਦਾ ਉਚੇ ਸੁਚੇ ਤੇ ਪਾਕ ਖਯਾਲ ਬਖਸ਼ੋ
ਕਿਸੇ ਵਿਘਨ ਦੀ ਪਵੇ ਨ ਸਟ ਦਿਲ ਤੇ ਝੱਟ ਪੱਟ ਹੀ ਦੱਯਾ ਦੀ ਢਾਲ ਬਖਸ਼ੋ
ਬਣੇ ਪੰਥ ਦੇ ਲਈ ਗ੍ਰੰਥ ਸੋਹਣਾ ਸ਼ੌਕ ਹਿੰਮਤ ਹੋਇ ਕ੍ਰਿਪਾਲ ਬਖਸ਼ੋ
ਕਰੇ ਪੰਥ ਮਨਜ਼ੂਰ ਕਰਤਾਰ ਸਿੰਘਾ ਜਿਹੜੀ ਭੁਲ ਹੋਵੇ ਹਰ ਹਾਲ ਬਖਸ਼ੋ



*ਪ੍ਰਯਾਗ ਰਾਜ ਵਿਚ ਜਿਥੇ ਨਾਵੇਂ ਸਤਿਗੁਰੂ ਰਹੇ ਸਨ ਤੇ ਸ੍ਰੀ ਦਸਮੇਸ਼ ਜੀ ਦਾ ਮਾਤ ਗੁਜਰੀ ਜੀ ਦੀ ਕੁਖ ਵਿਚ ਹੋਣਾ ਲਿਖਯਾ ਹੈ ਓਸ ਅਸਥਾਨ ਨੂੰ ਵੱਡੀ ਮਾਤਾ ਜੀ ਤੇ ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਵਰ ਦਿਤਾ ਸੀ ਕਿ ਜੋ ਪੁਤਰ ਦੀ ਚਾਹ ਵਾਲਾ ਏਸ ਅਸਥਾਨ ਦੀ ਸੇਵਾ ਕਰੇਗਾ, ਅਕਾਲ ਪੁਰਖ ਉਸ ਨੂੰ ਸਪੁਤ੍ਰਾ ਕਰੇਗਾ। ਇਕ ਸੇਠ ਨੇ ਪੁਤ੍ਰ ਕਾਮਨਾ ਰੱਖ ਕੇ ਮੱਨਤ ਮਨੀ ਤੇ ਅਕਾਲ ਪੁਰਖ ਨੇ ਉਸ ਦੇ ਘਰ ਪੁਤ੍ਰ ਬਖ਼ਸ਼ਯਾ ਤੇ ਸੇਠ ਨੇ ਓਸ ਅਸਥਾਨ ਉਤੇ ਭਾਰੀ ਮੰਦਰ ਬਣਵਾ ਦਿੱਤਾ।

[]ਦੇਸ ਦੀ ਰਾਜਧਾਨੀ ਅੰਬਰ ਵਿਚ ਸੀ।



# ਸ੍ਰੀ ਦੁਸ਼ਟ ਦਮਨ ਪ੍ਰਕਾਸ਼

ਵਾਕ ਕਵੀ

ਸ਼ੁਰੂ ਕਰਾਂ ਹੁਣ ਚੁਣ ਪ੍ਰਸੰਗ ਸੋਹਣਾ ਲਾਹ ਦੂਰ ਸਭ ਸੋਗ ਸੰਤਾਪ ਰੱਖਾਂ
ਓਵੇਂ ਲਿਖਾਂ ਸਤਿਗੁਰੂ ਲਿਖਵਾਇ ਜਿਵੇਂ ਨ ਗੁਮਾਨ ਤੇ ਸ਼ਾਨ ਕੋਈ ਆਪ ਰੱਖਾਂ
ਰੱਖਾਂ ਆਸਰਾ ਗੁਰਾਂ ਦੀ ਮਿਹਰ ਦਾ ਜੀ ਮੁਖ ਭਗਤੀ ਪ੍ਰੇਮ ਦੇ ਜਾਪ ਰੱਖਾਂ
ਦੁਸ਼ਟ ਦਮਨ ਪ੍ਰਕਾਸ਼ ਕਰਤਾਰ ਸਿੰਘਾ ਸੋਹਣਾ ਨਾਮ ਇਹ ਹਿਰਦੇ ਵਿੱਚ ਥਾਪ ਰੱਖਾਂ

ਤਥਾ

ਬਾਦਸ਼ਾਹੀ ਧੱਕਾ ਦਿਨੋ ਦਿਨ ਵਧਿਆ ਲੋਕ ਦੁਖੀ ਹੋ ਕੇ ਕੁਰਲਾਂਵਦੇ ਨੇ
ਦੇਵੀਂ ਦਿਉਤਿਆਂ ਦੀ ਦਿਲੋਂ ਆਸ ਟੁਟੀ ਸਿਰਜਨਹਾਰ ਨੂੰ ਦੁਖ ਸੁਣਾਂਵਦੇ ਨੇ
ਪਰਜਾ ਪਾਲਕ ਦੀਨ ਦਯਾਲ ਤਾਈਂ ਧੱਕੇ ਜ਼ੋਰ ਤੇ ਜ਼ੁਲਮ ਨ ਭਾਂਵਦੇ ਨੇ
ਛੇਤੀ ਜਾਓ ਏਥੋਂ ਮਾਤ ਲੋਕ ਅੰਦਰ ਮਹਾਂਕਾਲ ਜੀ ਫੇਰ ਫੁਰਮਾਂਵਦੇ ਨੇ
ਓਥੋਂ ਆਉਣ ਨੂੰ ਚਾਹੁੰਦਾ ਚਿੱਤ ਨਹੀਂ ਸੀ ਹੁਕਮ ਪਿਤਾ ਦਾ ਨਹੀਂ ਧਕਾਂਵਦੇ ਨੇ
ਹੇਮ ਕੁੰਡ ਨੂੰ ਛੱਡ ਕਰਤਾਰ ਸਿੰਘਾ ਮਾਤ ਲੋਕ ਅੰਦਰ ਆਪ ਆਂਵਦੇ ਨੇ

ਸ੍ਰੀ ਦਸਮੇਸ਼ ਜੀ ਨੇ ਆਪਣੀ ਹੱਥੀਂ ਇਉਂ ਲਿਖਿਆ ਹੈ :—

ਯਥਾ

ਤਿਨ ਪ੍ਰਭ ਜਬ ਆਇਸ ਮੁਹਿ ਦੀਯਾ। ਤਬ ਹਮ ਜਨਮ ਕਲੂ ਮਹਿ ਲੀਯਾ।
ਚਿਤ ਨ ਭਯੋ ਹਮਰੋ ਆਵਨ ਕਹਿ। ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ।

ਜਿਉ ਤਿਉ ਪ੍ਰਭ ਹਮਕੋ ਸਮਝਾਯੋ। ਇਮ ਕਹਿਕੈ ਇਹ ਲੋਕ ਪਠਾਯੋ।

ਇਸ ਦਾ ਭਾਵ

ਓਸ ਪ੍ਰਭੂ ਨੇ ਆਗਯਾ ਜਦੋਂ ਕੀਤੀ ਓਹਦੇ ਹੁਕਮ ਦੇ ਤਾਈਂ ਪਰਤਾਇਆ ਨਾ
ਜਨਮ ਧਾਰਕੇ ਕਲੂ ਦੇ ਵਿਚ ਆਏ ਭਾਵੇਂ ਚਿੱਤ ਨੇ ਆਵਨਾ ਚਾਹਿਆ ਨਾ
ਚਰਨ ਪ੍ਰਭੂ ਦੇ ਵਿਚ ਰਹੀ ਸੁਰਤ ਚੁਭੀ ਸੰਸਾਰ ਆਸਾਰ ਇਹ ਭਾਇਆ ਨਾ
ਜਿਵੇਂ ਤਿਵੇਂ ਸਮਝਾਇਆ ਤੇ ਇਉਂ ਕਿਹਾ ਕੋਈ ਭੇਦ ਛੁਪਾ ਰਖਾਇਆ ਨਾ
ਬੜੇ ਬੜੇ ਤੈਥੋਂ ਪਹਿਲਾਂ ਕਈ ਭੇਜੇ ਕੰਮ ਕਿਸੇ ਨੇ ਸਿਰੇ ਚੜ੍ਹਾਇਆ ਨਾ
ਜਾਂਦੇ ਆਪ ਮਾਯਾ ਵਿਚ ਗਏ ਜਕੜੇ ਦੁਖੀ ਜਗਤ ਨੂੰ ਕਿਸੇ ਬਚਾਇਆ ਨਾ
ਆਪੋ ਆਪਣੀ ਪੈ ਗਈ ਜਾਂਦਿਆਂ ਨੂੰ ਮੇਰੇ ਨਾਮ ਨੂੰ ਕਿਸੇ ਜਪਾਇਆ ਨਾ
ਜਾਂਦੇ ਸਾਰ ਬਣੇ ਗਏ ਸ਼ਰੀਕ ਮੇਰੇ ਮੇਰਾ ਅਸਲ ਸਰੂਪ ਦਿਖਾਇਆ ਨਾ
ਪਾਈਆਂ ਉਲਝਣਾ ਜਾ ਕੇ ਸਾਰਿਆਂ ਨੇ ਸਿੱਧਾ ਰਾਸਤਾ ਕੋਈ ਚਲਾਇਆ ਨਾ
ਜਾਹ ਤੂੰ ਜਾ ਕੇ ਨੇਕ ਚਲਾ ਰਸਤਾ ਪਹਿਲੇ ਆਗੂਆਂ ਤੋਂ ਬਣ ਆਇਆ ਨਾ
ਹੁਕਮ ਮੰਨ ਕੇ ਆਵਣਾ ਪਿਆ ਮੈਨੂੰ ਓਸ ਸੁਖ ਨੂੰ ਦਿਲੋਂ ਭੁਲਾਇਆ ਨਾ
ਇਹ ਸੱਚ ਹੈ ਬਾਤ ਕਰਤਾਰ ਸਿੰਘਾ ਹੱਸ ਗਲ ਦੁਖ ਕਿਸੇ ਨੇ ਪਾਇਆ ਨਾ

ਵਾਕ ਕਵੀ

ਇਸ ਸੰਸਾਰ ਦੇ ਦੰਦ ਨੇ ਦੁਖ ਰੂਪੀ ਇਹਦੇ ਮੂੰਹ ਵਿਚ ਜਾਵਨਾ ਚਾਹਿ ਕਿਹੜਾ
ਨਿਜਾਨੰਦ ਆਨੰਦ ਨੂੰ ਛੱਡ ਕਰਕੇ ਪੈਰ ਦੁਖਾਂ ਦੇ ਵਿਚ ਫਸਾਇ ਕਿਹੜਾ
ਜਿਨੂੰ ਅੰਮ੍ਰਿਤ ਪੀਣ ਨੂੰ ਮਿਲੇ ਖੁਲ੍ਹਾ ਮੌਹਰਾ ਤਲੀ ਤੇ ਰੱਖ ਕੇ ਖਾਇ ਕਿਹੜਾ
ਜਿਨੂੰ ਮਿਲੇ ਹੰਡਾਨ ਨੂੰ ਜ਼ਰੀ ਜ਼ੇਵਰ ਮੋਟੇ ਕੰਬਲਾਂ ਨੂੰ ਹੱਥ ਲਾਇ ਕਿਹੜਾ
ਹੋ ਜਾਇ ਪਿਆਰੇ ਦੇ ਨਾਲ ਮੇਲਾ ਗਲ ਫੇਰ ਵਿਛੋੜੇ ਨੂੰ ਪਾਇ ਕਿਹੜਾ
ਮਿਲੇ ਬਾਗ ਬਹਿਸ਼ਤ ਦੀ ਸੈਰ ਜਿਨੂੰ ਵੜ ਕੱਲਰੀਂ ਘੱਟਾ ਉਡਾਇ ਕਿਹੜਾ
ਤੋੜ ਜਾਇ ਜੋ ਜਾਲ ਜੰਜਾਲ ਤਾਈਂ ਦਾਨਾ ਫੇਰ ਆ ਲਤ ਅੜਾਇ ਕਿਹੜਾ
ਹਰਨ ਵਾਂਗ ਜੋ ਬੌਰ ਨੂੰ ਤੋੜ ਆਵੇ ਮੁੜ ਫ਼ਾਂਧਕੀ ਦੇ ਹੱਥ ਆਇ ਕਿਹੜਾ
ਵਾਲ ਵਾਲ ਜਿਧਾ ਔਗੇ ਵਿਧਾ ਹੋਵੇ ਸੇਜ ਸੂਲਾਂ ਦੀ ਮੁੜ ਵਿਛਾਇ ਜਿਹੜਾ
ਦੁਖ ਰੂਪ ਸੰਸਾਰ ਕਰਤਾਰ ਸਿੰਘਾ ਅਕਲਮੰਦ ਹੋ ਆਸ ਰਖਾਇ ਕਿਹੜਾ

ਤਥਾ

ਰਿਖੀ, ਮੁਨੀ, ਜਪੀ, ਤਪੀ, ਜਤੀ, ਜੋਧੇ ਤਪ ਕਰ ਜੋ ਪਦਵੀ ਚਾਹਵੰਦੇ ਰਹੇ
ਕਪਲਦੇਵ, ਅਗਸਤ, ਵਸਿਸ਼ਟ ਜੈਸੇ ਸੁਣ ਸੁਣਾ ਜੋ ਬਾਂ ਸੁਣਾਵੰਦੇ ਰਹੇ
ਵਡੇ ਵੇਦ ਪੁਰਾਨ ਗ੍ਰੰਥ ਸਾਰੇ ਗੀਤ ਜਿਸ ਆਨੰਦ ਦੇ ਗਾਵੰਦੇ ਰਹੇ

ਸੈ ਬਰਸਾਂ ਤਪ ਕੇ ਧੂਣੀਆਂ ਜੀ ਤਪੀ ਤਪ ਕਰ ਅੰਗ ਜਲਾਂਵਦੇ ਰਹੇ
ਹਠ ਯੋਗ ਸੰਨਯਾਸ ਵੈਰਾਗ ਧਰਕੇ ਸੁਆਸ ਦਸਵੇਂ ਦਵਾਰ ਚੜ੍ਹਾਂਵਦੇ ਰਹੇ
ਜਿਸ ਸਾਗਰ ਦੀ ਇਕ ਬੂੰਦ ਬਦਲੇ ਯੋਗੀ ਪੁਰਸ਼ ਸਮਾਧੀਆਂ ਲਾਂਵਦੇ ਰਹੇ
ਗੋਰਖ ਆਦਿ ਮਛੰਦਰ ਭਰਥਰੀ ਜਹੇ ਅਜ ਤਕ ਜੋ ਢੂੰਡ ਢੂੰਡਾਂਵਦੇ ਰਹੇ
ਗੋਪੀ ਚੰਦ ਤੇ ਪੂਰਨ ਜਹੇ ਰਾਜੇ ਕੰਨ ਪਾੜ ਸਵਾਹਾਂ ਰੁਮਾਂਵਦੇ ਰਹੇ
ਬਣਾਂ, ਪਰਬਤਾਂ, ਕੰਧਰਾਂ ਵਿਚ ਜਾ ਕੇ ਪੁਠੇ ਲਟਕਦੇ ਦੁਖ ਉਠਾਂਵਦੇ ਰਹੇ
ਰੋਟੀ ਕਾਠ ਦੀ ਬੰਨ੍ਹ ਫ਼ਰੀਦ ਜੈਸੇ ਸੁਕੇ ਪਤੇ ਖਾ ਝੱਟ ਲੰਘਾਂਵਦੇ ਰਹੇ
ਕਹਿੰਦੇ ਲੋਕ, ਸਿਕੰਦਰ ਬਾਦਸ਼ਾਹ ਜਹੇ ਘੋੜੇ ਰਾਤ ਤੇ ਦਿਨ ਦੁੜਾਂਵਦੇ ਰਹੇ
ਵਿਦਵਾਨ ਅਤੇ ਪੰਡਤ ਜੋਤਸ਼ੀ ਭੀ ਜਿਸ ਸੁਖ ਲਈ ਔਜੀਆਂ ਪਾਂਵਦੇ ਰਹੇ
ਕਈ ਡੁਬ ਗਏ ਕਈ ਪਾਰ ਲੰਘੇ ਕਈ ਬੂਰੇ ਦੇ ਲਡੂ ਹੀ ਖਾਂਵਦੇ ਰਹੇ
ਪੂਰਨ ਸੁਖ ਦੇ ਲਈ ਕਰਤਾਰ ਸਿੰਘਾ ਦੇਵੀ ਦੇਵਤੇ ਦਿਲੋਂ ਲਲਚਾਂਵਦੇ ਰਹੇ

ਦੁਸ਼ਟ ਦਮਨ ਜੀ

ਮਹਾਂ ਸੁਖ ਪੂਰਨ ਨਿਜਾਨੰਦ ਅੰਦਰ ਦੁਸ਼ਟ ਦਮਨ ਹੋਰੀਂ ਹੋ ਲੀਨ ਜਾ ਬੈਠੇ
ਘਾਲ ਘਾਲਣਾ ਜੋਧ ਕਮਾ ਭਾਰੇ ਜਪ ਤਪ ਦਾ ਫਲ ਸਨ ਪਾ ਬੈਠੇ
ਜਿਸ ਮੌਤ ਤੋਂ ਡਰਦੀ ਸਭ ਦੁਨੀਆਂ ਓਸ ਮੌਤ ਨੂੰ ਜਿੱਤ ਜਤਾ ਬੈਠੇ
ਜਨਮ ਮਰਨ ਤੇ ਦੁਖਾਂ ਦੇ ਸਾਗਰੋਂ ਜੀ ਲੰਘ ਪਾਰ ਜਾ ਕੇ ਆਸਣ ਲਾ ਬੈਠੇ
ਜਿਸ ਸਾਗਰੋਂ ਬੂੰਦ ਹੋ ਵਿਛੜੇ ਸਨ ਓਹਦੇ ਵਿਚ ਮੁੜ ਮਿਲ ਮਿਲਾ ਬੈਠੇ
ਸੱਚੇ ਅਸਲ ਪਯਾਰੇ ਦੇ ਰੂਪ ਤਾਈਂ ਢੂੰਡ ਆਪਨੇ ਗਲੇ ਲਗਾ ਬੈਠੇ
ਲੰਘ ਥਲਾਂ ਦੀ ਤਪਦੀ ਰੇਤ ਵਿਚੋਂ ਠੰਡੇ ਥਾਂ ਜਾ ਡੇਰਾ ਜਮਾ ਬੈਠੇ
ਸੁਖਾਂ ਵਿਚ ਹੋ ਲੀਨ ਕਰਤਾਰ ਸਿੰਘਾ ਪੰਧ ਦੁਖਾਂ ਦਾ ਸਾਰਾ ਮੁਕਾ ਬੈਠੇ

ਵਾਕ ਕਵੀ

ਓਹ ਸੁਖ ਭੀ ਛੱਡਣਾ ਹੋਇਆ ਮੁਸ਼ਕਲ ਪਰ ਹੁਕਮ ਅਕਾਲ ਦਾ ਪਾ ਆਏ
ਰਹੀ ਚਿੱਤ ਦੀ ਓਥੇ ਹੀ ਸੁਰਤ ਲਗੀ ਹੇਮ ਕੁੰਡ ਨੂੰ ਛਡ ਛਡਾ ਆਏ
*ਜੋਤ ਅੱਗੇ ਹੀ ਜਗ ਵਿਚ ਵਰਤ ਰਹੀ ਸੀ ਕੇਵਲ ਜਾਮਾ ਹੀ ਹੋਰ ਵਟਾ ਆਏ
ਅੱਗੇ ਮੁਖ ਹੈ ਸੀ ਸ਼ਾਂਤ ਰਸ ਭਰਿਆ ਬੀਰ ਰਸ ਨੂੰ ਹੁਣ ਵਧਾ ਆਏ
ਆਇ ਪੂਰਨ ਸਭ ਅਧਿਕਾਰ ਲੈ ਕੇ ਪੁਤ੍ਰ ਪੱਦਵੀ ਖਾਸ ਲਿਖਵਾ ਆਏ
ਪੀਰਾਂ ਵਲੀਆਂ ਸਿਰ ਕਰਤਾਰ ਸਿੰਘਾ ਸਰਦਾਰ ਹੋਰ ਤੇਜ਼ ਦਿਖਾ ਆਏ

*ਸਤਿਗੁਰ ਨਾਨਕ ਨਿਰੰਕਾਰੀ ਵਾਲੀ ਜੋਤ।

ਭਾਰਤ ਵਰਸ਼ ਵਿਚ ਅਗੇ ਕਹਿ ਡਿੱਠਾ

ਹੇਮ ਕੁੰਡ ਤੋਂ ਆਉਣ ਤੋਂ ਨਹਿਰ ਪਹਿਲਾਂ ਭਾਰਤ ਵਰਸ਼ ਵੱਲੇ ਨਿਗ੍ਹਾਮਾਰ ਡਿਠਾ
ਸਾਰਾ ਦੇਸ ਔਰੰਗੇ ਨੇ ਮੱਲਿਆ ਸੀ ਜਬਰ ਜ਼ੋਰ ਤੇ ਜ਼ੁਲਮ ਅਪਾਰ ਡਿਠਾ
ਜ਼ਿੱਦੀ ਬਾਦਸ਼ਾਹ ਦਿੱਲੀ ਤੇ ਤਖ਼ਤ ਉਤੇ ਫੜੀ ਮਜ਼੍ਹਬੀ ਹੱਥ ਤਲਵਾਰ ਡਿਠਾ
ਪਹਿਲਾਂ *ਬਾਪ ਨੂੰ ਕੈਦ ਦੇ ਵਿਚ ਪਾਇਆ ਕਰਦਾ ਨਾਲ ਭਰਾਵਾਂ ਦੇ ਖ਼ਾਰ ਡਿਠਾ
ਦਾਰੇ ਵਡੇ ਭਰਾ ਨੂੰ ਕਤਲ ਕਰਕੇ ਇੱਜ਼ਤ ਓਸ ਦੀ ਕਰਦਾ ਖ਼ਵਾਰ ਡਿਠਾ
ਸੁਲੇਮਾਨ ਦੇ ਸਣੇ ਮੁਰਾਦ ਦਾ ਪੁਤ ਮਰਦਾ ਰੁਲ ਕਿਲ੍ਹੇ ਗੁਵਾਲਯਾਰ ਡਿਠਾ
†ਝੂਠਾ ਲਾ ਇਲਜ਼ਾਮ ਮੁਰਾਦ ਤਾਈਂ ਓਹਨੂੰ ਕਤਲ ਕਰਦਾ ਬੁਰਯਾਰ ਡਿਠਾ
ਅਘੋਰ ਨਾਲ ਤੰਦੂਰ ਦੇ ਵਿਚ ਬਲਦਾ ਸਰਮਦ ਕੱਟੀ ਦਾ ਵਿਚ ਬਜ਼ਾਰ ਡਿਠਾ
ਪਰਜ਼ਾ ਨਾਲ ਕੀਹ ਓਸਨੇ ਭਲਾ ਕਰਨਾ ਜਿਧਾ ਦੁਖੀ ਸਾਰਾ ਪਰਿਵਾਰ ਡਿਠਾ
ਹਿੰਦੂ ਰੋਇ ਰਹੇ ਸਾਰੇ ਦੁਖੀ ਹੋਕੇ ਡੰਨ ਜੇਜ਼ੀਆਂ ਦਾ ਪਿਆ ਭਾਰ ਡਿਠਾ
ਸਭ ਮੇਲੇ ਤਿਉਹਾਰ ਹੋ ‡ਬੰਦ ਰਹੇ ਬੰਦ ਹਿੰਦੂਆਂ ਕਾਰ ਵਿਹਾਰ ਡਿਠਾ
ਭੰਡ ਨਕਲੀਏ ਰਾਗੀ ਕਲੌਂਤ, ਸ਼ਾਇਰ ਸਖ਼ਤ ਇਨ੍ਹਾਂ ਲਈ ਹੁਕਮ ਸਰਕਾਰ ਡਿਠਾ
ਮੁਸਲਮਾਨੀ ਹਕੂਮਤ ਚੱਲ ਰਹੀ ਰਾਜ ਹੋਵੰਦਾ ਸ਼ਰ੍ਹਾ ਅਨੁਸਾਰ ਡਿਠਾ
ਹਿੰਦੂ ਕੱਢ ਦਿਤੇ ਸਭਨਾ :ਔਹਦਿਆਂ ਤੋਂ 'ਮੋਮਨ ਹਰ ਥਾਂ ਹੁੰਦਾ ਮੁਖ਼ਤਾਰ ਡਿਠਾ
ਜੰਞੂ ਟਿੱਕੇ ਬਾਜ਼ਾਰਾਂ ਦੇ ਵਿਚ ਲਹਿ ਰਹੇ ਹਰ ਇਕ ਕਹਦਾ ਹਾ ਹਾ ਕਾਰ ਡਿਠਾ
ਮੰਦਰ ਢਾਹਿਕੇ ਮਸਜਿਦਾਂ ਬਣ ਰਹੀਆਂ ਡਾਢਾ ਦੇਸ ਹੋਯਾ ਅਵਾਜ਼ਾਰ ਡਿਠਾ
ਹਿੰਦੂ ਹੋਇ ਰਹੇ ਦੁਖੀ ਥਾਂ ਥਾਂ ਤੇ ਹਰ ਇਕ ਮੋਮਨ ਹੁਸ਼ਿਆਰ ਡਿਠਾ
ਮੁਲਾਂ ਕਾਜ਼ੀਆਂ ਦਾ ਜ਼ੋਰ ਪੈ ਰਿਹਾ ਸੀ ਧੱਕੇ ਜ਼ੋਰ ਦਾ ਗਰਮ ਬਾਜ਼ਾਰ ਡਿਠਾ
ਸ਼ਰ੍ਹਾ ਮੁਸਲਮਾਨੀ ਬੜੇ ਜੋਬਨਾ ਤੇ ਹਿੰਦੂ ਧਰਮ ਹੋਯਾ ਮੁਰਦਾਰ ਡਿਠਾ
ਬਾਦਸ਼ਾਹ ਕਰਕੇ ਕੰਮ ਇਹੋ ਜਹੇ ਬਣ ਰਿਹਾ ਵੱਡਾ ਰਿਆਕਾਰ ਡਿਠਾ
ਏਧਰ ਮਾਰ ਭਰਾਵਾਂ ਭਤੀਜਿਆਂ ਨੂੰ ਓਧਰ *ਮਸਜਿਦ ਕਰਦਾ ਤਿਆਰ ਡਿਠਾ
ਗਲ ਪਾ ਪਹਿਰਾਹਿਨ ਫ਼ਕੀਰਾਂ ਵਾਲਾ ਕਰਦਾ ਸੱਜਦੇ ਓਹ ਬਾਰ ਬਾਰ ਡਿਠਾ
ਕਰਨਾ ਓਸਦਾ ਟਾਕਰਾ ਜਾ ਏਤੋਂ ਸਾਰੀ ਕਾਰ ਨੂੰ ਗੁਰਾਂ ਵਿਚਾਰ ਡਿਠਾ
ਬੜਾ ਮੁਸ਼ਕਿਲ ਕੰਮ ਕਰਤਾਰ ਸਿੰਘਾ ਜ਼ੁੱਮੇ ਲਾ ਦਿੱਤਾ, ਕਰਤਾਰ ਡਿਠਾ

---

*ਸ਼ਾਹਜਹਾਨ ਨੂੰ। †ਆਪਣੇ ਛੋਟੇ ਭਰਾ ਮੁਰਾਦ ਤੇ ਕਿਸੇ ਗੁਜਰਾਤ ਦੇ ਰਹਿਣ ਵਾਲੇ ਪਾਸੋਂ ਝੂਠਾ ਮੁਕੱਦਮਾ ਕਰਵਾ ਉਸਨੂੰ ਭੀ ਕਤਲ ਕਰਵਾ ਦਿਤਾ।

‡ਐਲਫ਼ਿੱਨਸਟਨ ਅਤੇ ਸ: ਮੁ: ਲਤੀਫ਼। :ਐਲਫਿੱਸਟਨ ਸਫ਼ਾ ੪੯੦।

ਆਗਿਆ ਪਾਲਨੀ

ਮਿਲਿਆ ਹੁਕਮ ਪਿਤਾ ਮਹਾਂ ਕਾਲ ਵਲੋਂ ਓਹਦੇ ਪਾਲਨੇ ਲਈ ਤਿਆਰ ਹੋ ਗਏ
ਹੇਮ ਕੁੰਡ ਛੱਡੀ ਸੱਚ ਖੰਡ ਪਹੁੰਚੇ ਸੱਚ ਖੰਡ ਤੋਂ ਰਵਾਂ ਸੰਸਾਰ ਹੋ ਗਏ
ਵਾਲਾਵਾਲ ਦੁਖੀ ਭਾਰਤ ਵਰਸ਼ ਡਿੱਠਾਓਹਦੀ ਮੱਦਦ ਲਈ ਮੱਦਦਗਾਰ ਹੋ ਗਏ
ਦੁਸ਼ਟ ਦਮਨ ਮਹਾਰਾਜ ਕਰਤਾਰ ਸਿੰਘਾ ਮ ਤ ਲੋਕ ਵਿਚ ਆ ਅਵਿਤਾਰ ਹੋ ਗਏ

## * ਪਟਨਾ ਸ਼ਹਿਰ *

ਭਾਰਤ ਵਰਸ਼ ਲੰਮਾ ਚੌੜਾ ਦੇਸ ਵੱਡਾ ਸ਼ਹਿਰ ਗੰਗਾ ਨਦੀ ਕੰਢੇ ਜਾਨ ਪਟਨਾ
ਸਾਰੇ ਸ਼ਹਿਰਾਂ ਗਿਰਾਵਾਂ ਤੇ ਵਸਤੀਆਂ ਤੋਂ ਅੱਗੇ ਲੈ ਗਿਆ ਏ ਉਚਾ ਸ਼ਾਨ ਪਟਨਾ
ਸਾਰੇ ਦੇਸ਼ ਬੰਗਾਲ ਦੀ ਰਾਜਧਾਨੀ ਕਦੇ ਗੁਜ਼ਰਿਆ ਹੋਇ ਮਹਾਨ ਪਟਨਾ
ਕਲਯੁਗ ਦੇ ਖਾਸ ਅਵਿਤਾਰ ਵਡੇ ਕਰ ਲਿਆ ਪਸੰਦ ਅਸਥਾਨ ਪਟਨਾ
ਮਹਾਂਬਲੀ ਪੂਰਨ ਅਵਿਤਾਰ ਵਡੇ ਲਿਆ ਬਾਲ ਲੀਲ੍ਹਾ ਲਈ ਪਛਾਨ ਪਟਨਾ
ਦੋਂਹ ਕੂੰਟਾਂ ਦਿਆਂ ਸ਼ਹਿਰਾਂ ਸਾਰਿਆਂ ਤੋਂ ਹੋਜਾ ਭਾਗ ਭਰਿਆ ਭਗਵਾਨ ਪਟਨਾ
ਜਿਥੇ ਜੋਤ ਰੱਬੀ ਆਣ ਪ੍ਰਗਟ ਹੋਈ ਮਸ਼ਹੂਰ ਹੋਇਆ ਦੋ ਜਹਾਨ ਪਟਨਾ
ਇੰਦ੍ਰ ਪੁਰੀ ਤੋਂ ਉਚਾ ਕਰਤਾਰ ਸਿੰਘਾ ਬ੍ਰਹਮਪੁਰੀ ਦੇ ਹੋਜਾ ਸਮਾਨ ਪਟਨਾ

## * ਸ੍ਰੀ ਦਸਮੇਸ਼ ਜੀ ਦਾ ਅਵਤਾਰ ਹੋਣਾ *

ਪੋਹ ਸੁਦੀ ਦੀ ਸੱਤਵੀ ਥਿੱਤ ਹੈਸੀ ਅਤੇ ਤ੍ਰੇਈ ਪੋਹ ਦਿਨ †ਐਤਵਾਰ ਭਾਈ
ਸੰਮਤ ਇਕ ਸੌ ਠਾਨਵੇਂ ਗੁਰੂ ਨਾਨਕ ਢਲੀ ਰਾਤ ਸੋਹਣੀ ਠੰਡੀ ਠਾਰ ਭਾਈ
ਸਤਾਰਾਂ ਸੌ ਤ੍ਰੇਈਆਂ ਸਾਲ ਬਿੱਕ੍ਰਮ ਬੀਤ ਰਿਹਾ ਹੈਸੀ ਇਹ ਵਿਚਾਰ ਭਾਈ
ਸੋਲਾਂ ‡ਸੌ ਛਿਆਠਵਾਂ ਈਸਵੀ ਦਾ ਸ਼ੁਰੂ ਹੋਇਆ ਕਰੋ ਸੰਵਾਰ ਭਾਈ

---

*ਭਰਾਵਾਂ ਨੂੰ ਕਤਲ ਕਰਵਾ ਲਿਆ, ਭਤੀਜਿਆਂ ਨੂੰ ਮਰਵਾ ਲਿਆ, ਓਸ ਖੁਸ਼ੀ ਵਿਚ ਔਰੰਗਜ਼ੇਬ ਜ਼ਾਮੇ ਮਸਜਿਦ ਤਿਆਰ ਕਰਵਾਂਦਾ ਹੈ ਅਤੇ ਓਥੇ ਆਪ ਵੱਡਾ ਇਮਾਮ ਬਣਕੇ ਲੋਕਾਂ ਨੂੰ ਮਸਲੇ ਸੁਣਾਂਦਾ ਤੇ ਸ਼ੁਕਰ ਕਰਦਾ ਹੈ ਕਿ ਮੈਂ ਆਪਣੇ ਕੰਮ ਵਿਚ ਕਾਮਯਾਬ ਹੋ ਗਿਆ ਹਾਂ।

†ਛਨਿੱਛਰ ਐਤਵਾਰ ਦੀ ਵਿਚਲੀ ਰਾਤ ਸੀ।

‡ਕੈਨਿੰਘਮ, ਡਾਕਟਰ ਟ੍ਰੰਪ, ਮੈਕ੍ਰੇਗਰ, ਸਰ ਜੇ. ਮੈਲਕਮ, ਐਲਫਿਨਸਟਨ, ਅਲੈਗਜ਼ੈਣਡਰ ਬਰਨਸ, ਮੇਜਰ ਬਰਾਊਨ ਆਦਿ ਬਦੇਸ਼ੀ ਅਤੇ ਸੱਯਦ ਮੁਹੰਮਦ ਲਤੀਫ, ਬਾਬੂ ਨੰਦ ਕੁਮਾਰ ਦੇਵ ਸ਼ਰਮਾ ਆਦਿਕ ਬਹੁਤ ਸਾਰੇ ਇਤਿਹਾਸਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਜਨਮ ੧੬੬੧ ਈਸਵੀ ਮੁਤਾਬਿਕ ੧੭੧੮ ਬਿਕ੍ਰਮੀ ਲਿਖਦੇ ਹਨ, ਮਲੂਮ ਹੁੰਦਾ ਹੈ ਕਿ ਅੰਗਰੇਜ਼ੀ ਵਾਲਿਆਂ ਇਕ ਦੂਸਰੇ ਦੀ ਨਕਲ ਕੀਤੀ ਹੈ।

ਦਿਲੀ ਤਖ਼ਤ ਔਰੰਗੇ ਦੇ ਹੱਥ ਹੈ ਸੀ ਮੁਲਾਂ ਕਾਜ਼ੀਆਂ ਦਾ ਜ਼ੋਰ ਭਾਰ ਭਾਈ
ਮਾਤਾ ਗੁਜਰੀ ਦੀ ਕੁਖੋਂ ਸ਼ਹਿਰ ਪਟਨੇ ਹੋਯਾ ਮਹਾਂ ਬਲੀ ਅਵਿਤਾਰ ਭਾਈ
ਹੋਈ ਰੋਸ਼ਨੀ ਧਰਤ ਆਕਾਸ਼ ਅੰਦਰ ਧੁਨ ਹੋਈ ਭਾਰੀ ਜੈ ਜੈ ਕਾਰ ਭਾਈ
ਗੁਰਾਂ ਲਿਆ ਅਵਿਤਾਰ ਕਰਤਾਰ ਸਿੰਘਾ ਮਾਤਾ ਵੇਖ ਜਾਂਦੀ ਬਲਿਹਾਰ ਭਾਈ

ਵਾਕ ਕਵੀ

ਰੱਬੀ ਜੋਤ ਪਟਨੇ ਵਿਚ ਪ੍ਰਗਟ ਹੋਈ ਹੋਇ ਖੁਸ਼ੀ ਦੇ ਜ਼ਾਹਿਰ ਨਿਸ਼ਾਨ ਸਾਰੇ
ਚਮਤਕਾਰ ਆਕਾਸ਼ ਦੇ ਵਿਚ ਹੋਇਆ ਧੁਨ ਜੈ ਦੀ ਸੁਣੀ ਅਸਮਾਨ ਸਾਰੇ
ਬਿਨ੍ਹਾਂ ਚੰਦ ਤੋਂ ਚਾਂਦਨੀ ਫੈਲ ਗਈ ਤਾਰੇ ਖੁਸ਼ੀ ਹੋ ਨੈਨ ਮਟਕਾਨ ਸਾਰੇ
ਦਲ ਦੇਵਤੇ ਵਿਚ ਅਕਾਸ਼ ਆਏ ਖੁਸ਼ੀ ਮੰਗਲਾ ਚਾਰ ਸੁਨਾਨ ਸਾਰੇ
ਠੰਡੀ ਪੌਣ ਖੁਸ਼ਬੂ ਦੀ ਭਾਰੀ ਵਗੀ ਪੰਛੀ ਰਲ ਖੁਸ਼ੀਆਂ ਲਗੇ ਗਾਨ ਸਾਰੇ
ਚੜ੍ਹਿਆ ਸੂਰਜ ਵੰਡਦਾ ਜ਼ਰੀ ਜ਼ੇਵਰ ਭੇਜੀ ਖੁਸ਼ੀ ਕਿਰਨਾਂ ਰਾਹ ਸਿਆਨ ਸਾਰੇ
ਸੱਚਾ ਪ੍ਰਗਟ ਗਿਆਨ ਦਾ ਹੋਯਾ ਸੂਰਜ ਹਿੱਲੇ ਪੈਰਾਂ ਤੋਂ ਪਾਪ ਅਗਯਾਨ ਸਾਰੇ
ਫਿੱਕਾ ਪਿਆ ਔਰੰਗੇ ਦਾ ਤੇਜ਼ ਆ ਕੇ ਕੰਬ ਗਏ ਜ਼ਾਲਮ ਹੁਕਮਰਾਨ ਸਾਰੇ
ਆਯਾ ਜ਼ਲਜ਼ਲਾ ਦਿਲੀ ਦੀ ਸ਼ਾਹੀ ਅੰਦਰ ਮੁਲਾਂ ਕਾਜ਼ੀ ਭੀ ਥਰ ਥਰਾਨ ਸਾਰੇ
ਸਾਧ ਸੰਤ ਫ਼ਕੀਰ ਜੋ ਪਹੁੰਚ ਵਾਲੇ ਲੱਛਨ ਵੇਖ ਕੇ ਹੋਏ ਹੈਰਾਨ ਸਾਰੇ
ਮਹਾਂ ਪੁਰਖ ਕੋਈ ਅੱਜ ਹੋਇਆ ਪੈਦਾ ਗਏ ਅਲਾਮਤਾਂ ਵੇਖ ਪਛਾਨ ਸਾਰੇ
ਅੰਦਰ ਜਿਨ੍ਹਾਂ ਦੇ ਕੁਝ ਪ੍ਰਕਾਸ਼ ਹੈ ਸੀ ਵੱਲ ਪਟਨੇ ਸੀਸ ਝੁਕਾਨ ਸਾਰੇ
ਹੋਇਆ ਨੂਰ ਜ਼ਹੂਰ ਜ਼ਰੂਰ ਕਿਧਰੇ ਆਪੋ ਆਪਣੇ ਕਿਆਸ ਦੁੜਾਨ ਸਾਰੇ
ਗੁਰ ਆਗਮਨ ਵੇਖ ਕਰਤਾਰ ਸਿੰਘਾ ਸ਼ੁਭ ਗੁਣ ਆ ਮੂੰਹ ਦਿਖਾਨ ਸਾਰੇ

ਮਹਾਂ ਬਲੀ ਦਾ ਅਵਤਾਰ

ਮਹਾਂ ਪੁਰਖ ਬਲੀ ਅਵਿਤਾਰ ਹੋਇਆ ਮਾਰ ਪਾਪ ਅੰਧੇਰ ਮਿਟਾਇ ਜਿਹੜਾ
ਮੁਰਦੇ ਰੂਹਾਂ ਨੂੰ ਜ਼ਿੰਦਗੀ ਫੇਰ ਬਖ਼ਸ਼ੂ ਸੁਤਾ ਛੱਤ੍ਰਤਾ ਖ਼ੂਨ ਜਗਾਇ ਜਿਹੜਾ
ਗਯਾਨ ਭਗਤੀ ਪਰੇਮ ਤੇ ਨੇਮ ਸਚੇ ਦਾਨ ਪੁੰਨ ਤੇ ਰਾਹ ਚਲਾਇ ਜਿਹੜਾ
ਦੈਵੀ ਗੁਣਾਂ ਦੇ ਭਰੂ ਭੰਡਾਰ ਬਹੁਤੇ ਅਸੁਰ ਸੰਪਤਾ ਮਾਰ ਨਸਾਇ ਜਿਹੜਾ
ਇਕੋ ਥਾਂ ਅਮੀਰ ਫ਼ਕੀਰ ਬਣਕੇ ਗ੍ਰਿਸਤ ਵਿਚ ਤਿਆਗ ਦਿਖਾਇ ਜਿਹੜਾ
ਹੱਠ ਯੋਗ ਦੇ ਥਾਂ ਸਹਿਜ ਯੋਗ ਦੇਕੇ ਮਨਾਂ ਭੌਂਦਿਆਂ ਤਈਂ ਠਹਿਰਾਇ ਜਿਹੜਾ
ਮਾਯਾ ਵਿਚ ਹੋ ਆਤਮਾ ਲੀਨ ਰਿਹਾ ਕਰ ਓਸਨੂੰ ਵੱਖ ਬੈਠਾਇ ਜਿਹੜਾ
ਅੰਤ ਵਿਚ ਅਨੰਤ ਦਾ ਰੂਪ ਰਲਿਆ ਅੰਤੋਂ ਵੱਖ ਅਨੰਤ ਜਤਾਇ ਜਿਹੜਾ

ਤੋੜ ਭੇਖਾਂ ਪਾਖੰਡਾਂ ਦੇ ਜਾਲ ਸਾਰੇ ਸੱਚਾ ਵਾਹਿਗੁਰੂ ਦਾ ਨਾਮ ਜਪਾਇ ਜਿਹੜਾ
ਭਾਰਤ ਵਰਸ਼ ਦਾ ਬਣਕੇ ਦਿਲੀ ਦਰਦੀ ਧੱਕੇ ਜ਼ੁਲਮ ਦੇ ਹੱਥੋਂ ਛੁਡਾਇ ਜਿਹੜਾ
ਨਵੇਂ ਰੂਹ ਭਰੂ ਵਿਚ ਮੁਰਦਿਆਂ ਦੇ ਬੀਰ ਕਾਇਰਾਂ ਤਈਂ ਕਰਾਇ ਜਿਹੜਾ
ਨਵੀਂ ਜ਼ਿੰਦਗੀ ਦੀ ਰੌ ਸ਼ੁਰੂ ਕਰਕੇ ਮੁਰਦੇ ਕਬਰਾਂ ਵਿਚੋਂ ਉਠਾਇ ਜਿਹੜਾ
ਫ਼ੜ ਗਿੱਦੜਾਂ ਤੋਂ ਸ਼ੇਰ ਕਰ ਦੇਊ ਬਾਜ਼ ਚਿੜੀਆਂ ਪਾਸੋਂ ਤੁੜਾਇ ਜਿਹੜਾ
ਬੇਮਿਸਾਲ ਬੰਦੇ ਨਵੇਂ ਕਰ ਪੈਦਾ ਹੋਰ ਸਮੇਂ ਦਾ ਦੌਰ ਚਲਾਇ ਜਿਹੜਾ
ਬੰਦੇ ਛਰੂਦੀਆ ਕਲਾਂ ਤੇ ਖੜੇ ਕਰਕੇ ਜ਼ੋਰ ਜ਼ੁਲਮ ਦੇ ਸਾਹਮਣੇ ਡਾਹਿ ਜਿਹੜਾ
ਆਪ ਆਪਣੇ ਤੇ ਵਰਤ ਸਭ ਗੱਲਾਂ ਸਾਰੇ ਜੱਗ ਦੇ ਤਈਂ ਸਿਖਾਇ ਜਿਹੜਾ
ਧਰਮ ਦੇਸ ਉਤੇ ਕੁਰਬਾਨ ਹੋਣਾ ਨਵੀਂ ਸੰਥਾ ਅਜ਼ਬ ਪੜ੍ਹਾਇ ਜਿਹੜਾ
ਤਨ, ਮਨ ਤੇ ਧਨ ਪਰਿਵਾਰ ਸਾਰਾ ਹੇਤ ਪਰ ਉਪਕਾਰ ਦੇ ਲਾਇ ਜਿਹੜਾ
ਡਰੇ ਮੌਤ ਤੋਂ ਪੀਰ ਫ਼ਕੀਰ ਸਾਰੇ ਮਾਰ ਮੌਤ ਦੇ ਤਈਂ ਡਰਾਇ ਜਿਹੜਾ
ਕੌਮੀ ਦਰਦ ਵਾਲੇ ਬੰਦੇ ਕਰੂ ਪੈਦਾ ਖ਼ਾਲਸ ਖ਼ਾਲਸਾ ਪੰਥ ਸਜਾਇ ਜਿਹੜਾ
ਵੈਸ਼ ਸੂਦ ਤੇ ਬ੍ਰਹਿਮਣ ਛੱਤਰੀ ਜੋ ਏਸ ਭੇਦ ਦੇ ਤਈਂ ਮਿਟਾਇ ਜਿਹੜਾ
ਇਕੇ ਬਾਟੇ ਤੇ ਇਕੇ ਹੀ ਪੰਗਤੇ ਬਹਿ ਆਪੋ ਵਿਚ ਰਲਾ ਖੁਵਾਇ ਜਿਹੜਾ
ਟੋਟੇ ਟੋਟੇ ਹੋਈ ਤਾਕਤ ਕਰ ਕੱਠੀ ਜ਼ਬਰਦਸਤ ਇਕ ਕੌਮ ਬਨਾਇ ਜਿਹੜਾ
ਮਾਲਾ ਫੇਰੂਆਂ, ਡਰੂਆਂ, ਕਾਇਰਾਂ ਦੀ ਹੱਥੀਂ ਸ਼ਸਤਰ ਤੇਗ ਫੜਾਇ ਜਿਹੜਾ
ਹਲਵਾਹਾਂ ਤੇ ਕੰਮੀਆਂ ਕਾਂਦੂਆਂ ਨੂੰ ਯੋਧੇ ਬੀਰ ਬਣਾ ਖਲ੍ਹਵਾਇ ਜਿਹੜਾ
ਓਹਨਾਂ ਰਾਕਸ਼ਾਂ ਮੁਗ਼ਲ ਪਠਾਨਾਂ ਤਾਈਂ ਵਿਚ ਜੰਗ ਮੈਦਾਨ ਹਰਵਾਇ ਜਿਹੜਾ
ਤੇਗ ਜਿਨ੍ਹਾਂ ਦੀ ਰੁਕੀ ਨ ਹਿੰਦੂਆਂ ਤੋਂ ਮਾਰ ਉਨ੍ਹਾਂ ਦੇ ਮੂੰਹ ਤੁੜਵਾਇ ਜਿਹੜਾ
ਕਾਬਲ ਗਜ਼ਨੀਉਂ ਆਇ ਲੁਟੇਰਿਆਂ ਨੂੰ ਧੱਕ ਖ਼ੈਬਰੋਂ ਪਾਰ ਲੰਘਾਇ ਜਿਹੜਾ
ਸੈਇਆਂ ਸਾਲਾਂ ਤੋਂ ਜੰਮੀ ਹੋਈ ਬਾਦਸ਼ਾਹੀ ਤਖ਼ਤਾ ਤਖ਼ਤ ਕਰਉਲਟਾਇ ਜਿਹੜਾ
ਪੱਕੇ ਗੱਡੇ ਨਿਸਾਨ ਚੁਗੱਤਿਆਂ ਦੇ ਜ਼ੋਰ ਤੇਗ ਦੇ ਜੜ੍ਹੋਂ ਪੁਟਾਇ ਜਿਹੜਾ
ਧੱਕੇ ਜ਼ੋਰ ਤੇ ਜ਼ੁਲਮ ਦੀ ਬਾਦਸ਼ਾਹੀ ਧੱਕ ਖ਼ਾਰੇ ਸਮੁੰਦ ਡੁਬਾਇ ਜਿਹੜਾ
ਦਿੱਲੀ ਅਤੇ ਲਾਹੌਰ ਨੂੰ ਭੂਣ ਕਰ ਕੇ ਦੋਹੀ ਦੇਸ਼ ਦੇ ਵਿਚ ਫਿਰਾਇ ਜਿਹੜਾ
ਬਾਦਸ਼ਾਹਾਂ ਤਾਈਂ ਮਾਰ ਗਰਦ ਕਰਕੇ ਹਲਵਾਹਾਂ ਨੂੰ ਤਖ਼ਤ ਬੈਠਾਇ ਜਿਹੜਾ
ਕੋਈ ਲਏ ਨ ਜਿਨ੍ਹਾਂ ਦਾ ਨਾਮ ਕਿਧਰੇ ਕਰ ਰਾਜੇ ਮਹਾਰਾਜੇ ਵਸਾਇ ਜਿਹੜਾ
ਅਣਹੋਂਦ ਨੂੰ ਕਰਕੇ ਹੋਂਦ ਦੱਸੂ ਆਕੀ ਠਾਨਿਆਂ ਤਈਂ ਹਿਲਾਇ ਜਿਹੜਾ
ਜਿਹੜੇ ਗੜ੍ਹ ਨ ਕਿਸੇ ਤੋਂ ਫ਼ਤੇ ਹੋਏ ਫ਼ਤੇ ਕਰਕੇ ਫ਼ਤੇ ਗਜਾਇ ਜਿਹੜਾ

ਖੋਹ ਜ਼ਾਲਮਾਂ ਤੋਂ ਤਾਜ ਤਖਤ ਤਾਈਂ ਰਾਜ ਨੇਕਾਂ ਦੇ ਤਾਈਂ ਦੁਵਾਇ ਜਿਹੜਾ
ਢਾਹ ਉਚਿਆਂ ਨੂੰ ਪੈਰਾਂ ਵਿਚ ਸੁਟੂ ਨੀਵੇਂ ਡਿੱਗਜਾ ਉਹੇ ਚੁਕਾਇ ਜਿਹੜਾ
ਤੋੜ ਬੇੜੀਆਂ ਪੈਰੋਂ ਗੁਲਾਮੀ ਦੀਆਂ ਸਰਦਾਰੀਆਂ ਖੂਬ ਭੁਗਤਾਇ ਜਿਹੜਾ
ਦੁਖ਼ੀ ਰੋਂਦਿਆਂ ਤਾਈਂ ਅਜ਼ਾਦ ਕਰਕੇ ਘਰੀਂ ਜ਼ਾਲਮਾਂ ਪਿਟਣਾ ਪਾਇ ਜਿਹੜਾ
ਸਭ ਕੁਝ ਕੁਰਬਾਨ ਕਰ ਦੇਸ ਦੇ ਲਈ ਰਤੀ ਨਹੀਂ ਅਹਿਸਾਨ ਜਤਾਇ ਜਿਹੜਾ
ਦੱਸੂ ਸ਼ਾਨ ਜਹਾਨ ਦੇ ਵਿਚ ਭਾਰੇ ਸ਼ਾਹਿਨਸ਼ਾਹਾਂ ਦੇ ਸ਼ਾਨ ਦਬਾਇ ਜਿਹੜਾ
ਖਿੜੀ ਏਸ ਸੰਸਾਰ ਗੁਲਜ਼ਾਰ ਅੰਦਰ ਭੂੰਡ ਵਾਂਗ ਨਾ ਚਿੱਤ ਫਸਾਇ ਜਿਹੜਾ
ਲਾਂਭੇ ਰਹਿ ਲਏ ਵਾਸ਼ਨਾ ਭੌਰ ਵਾਂਗੂ ਮਾਯਾ ਲੇਸ ਨਹੀਂ ਲਿਪਟਾਇ ਜਿਹੜਾ
ਇਕੋ ਜੋਤਿ ਕਵੀ, ਬੀਰ, ਗੁਰੂ, ਦਾਤਾ, ਵਿਦਵਾਨ. ਜਰਨੈਲ ਅਖਵਾਇ ਜਿਹੜਾ
ਸਾਧੂ, ਸਿੱਧ, ਅਵਤਾਰ, ਗ੍ਰਿਸਥੀ ਹੋ ਕਲਾ ਸਾਰੀਆਂ ਸਿਰੇ ਚੜ੍ਹਾਇ ਜਿਹੜਾ
ਸਾਰੀ ਦੁਨੀਆਂ ਤਾਈਂ ਹੈਰਾਨ ਕਰਕੇ ਭਾਣੇਸਖ਼ਤ ਤੋਂ ਸਖ਼ਤ ਵਰਤਾਇ ਜਿਹੜਾ
ਗੱਦੀ ਬੈਠ ਕੇ ਬ੍ਰਹਮ ਗਯਾਨ ਦੇਵੇ ਮਹਾਂ ਪੁਰਖ ਗੁਰੂ ਅਖਵਾਇ ਜਿਹੜਾ
ਭੀਮਕਰਨ ਅਰਜਨ ਤਾਈਂ ਮਾਤ ਕਰਕੇ ਚੰਡੀ ਰਣ ਦੇ ਵਿਚ ਖੜਕਾਇ ਜਿਹੜਾ
ਮਹਾਂ ਕਵੀ, ਪੰਡਤ ਯੋਧਾ ਧਨੁਖਧਾਰੀ ਛੱਤ੍ਰੂ ਤਾਈ, ਦੇ ਗੁਣ ਰਖਾਇ ਜਿਹੜਾ
ਇਕੋ ਰੂਪ ਅੰਦਰ ਗੁਣ ਬਹੁਤ ਵਰਤੂ ਵੈਰੀ ਮੀਤ ਦਾ ਭਰਮ ਚੁਕਾਇ ਜਿਹੜਾ
ਸਾਂਝਾ ਦਰਦੀ ਹਿੰਦੂਆਂ ਮੋਮਨਾ ਦਾ ਆਇਆਂ ਵੈਰੀਆਂ ਨੂੰ ਗਲ ਲਾਇ ਜਿਹੜਾ
ਅਵਿਤਾਰਾਂ, ਪੈਗੰਬਰਾਂ, ਵਲੀਆਂ ਤੋਂ ਵਧ ਤੇਜ਼ ਪਰਤਾਪ ਵਿਖਾਇ ਜਿਹੜਾ
ਮੇਟ ਪਾਪ ਅਪਰਾਧ ਕਰਤਾਰ ਸਿੰਘਾ ਧਰਮ ਕਰਮ ਸੁਕਰਮ ਫੈਲਾਇ ਜਿਹੜਾ

ਮਾਤਾ ਗੁਜਰੀ ਜੀ ਦੀ ਪ੍ਰਸੰਨਤਾ

ਮਾਤਾ ਗੁਜਰੀ ਬਹੁਤ ਆਨੰਦ ਹੋਈ ਮੁਖ ਬਾਲ ਦਾ ਹੋ ਪ੍ਰਸੰਨ ਡਿੱਠਾ
ਦੁਖ ਦੂਰ ਹੋ ਸੁਖੀ ਸਰੀਰ ਹੋਇਆ ਚਿਹਰਾ ਪੁਤ ਦਾ ਹੋ ਇਕ ਮਨ ਡਿੱਠਾ
ਰੋਮ ਰੋਮ ਵਿਚੋਂ ਖੁਸ਼ੀ ਪ੍ਰਗਟ ਹੋਈ ਭੁਖੇ ਮੁਦਤਾਂ ਦੇ ਜਿਵੇਂ ਅੰਨ ਡਿੱਠਾ
ਮਾਤਾ ਉਮਰ ਗੁਵਾਇ ਕੇ ਬਾਲ ਲਭਾ ਜਿਉਂ ਦਰੋਪਤੀ ਨੇ ਅਭਿਮੰਣ ਡਿੱਠਾ
ਅੱਖਾਂ ਵਿਚ ਆ ਖੁਸ਼ੀ ਦੀਰੋਂ ਫਿਰ ਗਈ ਜਦੋਂ ਅਲੌਕਿਕ ਬਾਲ ਦਾਤੰਨ ਡਿੱਠਾ
ਹਿਰਦੇ ਵਿਚੋਂ ਖੁਸ਼ੀ ਅੱਖਾਂ ਰਾਹ ਵਗਗਈ ਜਿਵੇਂ ਉਮਰ ਦਲਿੱਦਰੀ ਧਨ ਡਿੱਠਾ
ਪਈ ਵਿਚ ਕਲੇਜੜੇ ਠੰਢ ਜਾ ਕੇ ਅੱਖੀਂ ਸੋਹਣਾ ਸਰੀਰ ਦਾ ਵੰਨ ਡਿੱਠਾ
ਗੋਦੀ ਵਿੱਚ ਬੇਦਾਗ ਕਰਤਾਰ ਸਿੰਘਾ ਮਾਤਾ ਚੌਦਵੀਂ ਰਾਤ ਦਾ ਚੰਨ ਡਿੱਠਾ

ਸ਼ਹਿਰ ਵਿਚ ਖੁਸ਼ੀਆਂ

ਸੂਰਜ ਚੜ੍ਹਨਤੋਂ ਪਹਿਲਾਂਹੀ ਖਬਰ ਹੋ ਗਈ ਇਕ ਦੂਜੇ ਨੂੰ ਜਾ ਸੁਨਾਨ ਘਰ ਘਰ।
ਤੇਜ਼ ਕਿਰਨਾਂ ਤੋਂ ਪਹਿਲਾਂ ਖਬਰ ਫ਼ੈਲੀ ਸਿਖ ਸੁਣ ਕੇ ਖੁਸ਼ੀ ਮਨਾਨ ਘਰ ਘਰ।
ਲਿਆ ਸਾਹਿਬਜ਼ਾਦੇ ਅਵਤਾਰ ਰਾਤੀਂ ਦੌੜ ਖ਼ਬਰਾਂ ਸਿਖ ਪੁਚਾਨ ਘਰ ਘਰ।
ਜਿਸ ਸੁਣਿਆ ਚੜ੍ਹੀ ਉਮੰਗ ਉਹਨੂੰ ਹੋਇ ਖੁਸ਼ੀ ਦੇ ਆਇ ਸਮਾਨ ਘਰ ਘਰ।
ਉਮਰ ਵਡੀ ਵਾਲਾ ਹੋਵੇ ਸਾਹਿਬਜ਼ਾਦਾ ਸਿੱਖ ਕਰਨ ਲਗੇ ਪੁਨ ਦਾਨ ਘਰ ਘਰ।
ਖੁਸ਼ੀ ਧਰਕੇ ਰੂਪ ਕਰਤਾਰ ਸਿੰਘਾ ਵਿਚ ਸ਼ਹਿਰ ਦੇ ਫੈਲ ਗਈ ਜਾਨ ਘਰ ਘਰ।

ਮਾਤਾ ਨਾਨਕੀ ਜੀ ਨੂੰ ਵਧਾਈਆਂ

ਦਿਨ ਚੜ੍ਹਿਆ ਸੰਗਤਾਂ ਸ਼ਹਿਰ ਵਿਚੋਂ ਦੁਆਰੇ ਖੁਸ਼ੀਆਂ ਬਹੁਤ ਜਤਾਨ ਆ ਆ
ਮਾਤਾ ਨਾਨਕੀ ਅਤੇ* ਕ੍ਰਿਪਾਲ ਤਾਈਂ ਓਹ ਵਧਾਈਆਂ ਰਲ ਸੁਨਾਨ ਆ ਆ
ਅੰਦਰ ਗੁਜਰੀ ਜੀ ਨੂੰ ਵੱਖੋ ਵੱਖੀ ਉਹ ਮੁਬਾਰਕਾਂ ਬਹੁਤ ਪੁਜਾਨ ਆ ਆ
ਆਪੋ ਆਪਣੇ ਘਰਾਂ ਤੋਂ ਲੈ ਵਾਜੇ ਅੱਗੇ ਦਰ ਦੇ ਰਲ ਵਜਾਨ ਆ ਆ
ਸਤਿਗੁਰਾਂ ਤੋਂ ਖੁਸ਼ੀਆਂ ਲੈਣ ਖਾਤਰ ਯਥਾ ਸ਼ਕਤ ਕਰਦੇ ਪੁਨ ਦਾਨ ਆ ਆ
ਹੇਤ ਮੰਗਲਚਾਰ ਕਰਤਾਰ ਸਿੰਘਾ ਗੀਤ ਮੰਗਲ ਸਮੇਂ ਦੇ ਗਾਨ ਆ ਆ

ਪੁਨ ਦਾਨ ਦੀ ਆਗਯਾ

ਮਾਤਾ ਕਿਹਾ ਜੋ ਦਰ ਤੇ ਚੱਲ ਆਵੇ ਯਥਾ ਕਦਰ ਸੁਦਾਨ ਦਵਾਉ ਸਭ ਨੂੰ
ਕੋਈ ਮੰਗਤਾ ਮੁੜਿਆ ਜਾਇ ਨਾਹੀਂ ਦਾਮਨ ਦੇਇ, ਵਿਦਾ ਕਰਾਉ ਸਭ ਨੂੰ
ਮਾਨ ਕਿਸੇ ਦਾ ਭੰਗ ਨ ਮੂਲ ਹੋਵੇ ਆਇਆਂ ਆਦਰ ਦੇ ਬੈਠਾਉ ਸਭ ਨੂੰ
ਲੀੜਾ ਕਪੜਾ ਨਕਦੀ ਜ਼ਰੀ ਜ਼ੇਵਰ ਦੇਇ ਕੰਗਾਲਾਂ ਦੇ ਤਾਈਂ ਰਿਝਾਉ ਸਭ ਨੂੰ
ਆਉਣ ਸੰਗਤਾਂ ਸੁਣ ਕੇ ਦੂਰ ਤੋਂ ਜੋ ਗੁਰੂ ਘਰੋਂ ਖੁਸ਼ੀਆਂ ਵਰਤਾਉ ਸਭ ਨੂੰ
ਖ਼ਾਲੀ ਜਾਇ ਨ ਕੋਈ ਕਰਤਾਰ ਸਿੰਘਾ ਜੋ ਪੁਜ ਆਵੇ ਝੋਲੀ ਪਾਉ ਸਭ ਨੂੰ

ਵਾਕ ਕਵੀ

ਗੁਰੂ ਘਰ ਘਾਟਾ ਕਿਹੜੀ ਗੱਲ ਦਾ ਸੀ ਮਾਤਾ ਨਾਨਕੀ ਧਨ ਅਪਾਰ ਵੰਡੇ
ਆਇਆ ਮੰਗਤਾ ਗਿਆ ਨ ਕੋਈ ਖ਼ਾਲੀ ਲੀੜਾ ਕੱਪੜਾ ਬੇ-ਸ਼ੁਮਾਰ ਵੰਡੇ

---

*ਕਿਰਪਾਲ ਮਾਤਾ ਗੁਜਰੀ ਜੀ ਦਾ ਭਰਾ ਸੀ।

ਮੇਵੇ ਫਲ ਮਠਿਆਈਆਂ ਅੰਤ ਕੋਈ ਨ ਸਾਰਾ ਦਿਨ ਬੈਠੀ ਇਕ ਸਾਰ ਵੰਡੇ
ਦਸ ਆਵੰਦੇ ਤੇ ਪੰਜ ਚਲੇ ਜਾਂਦੇ ਗੁਰੂ ਘਰ ਦਾ ਖੁਲ੍ਹਾ ਭੰਡਾਰ ਵੰਡੇ
ਗੁਰੂ ਨਾਨਕ ਬਖਸ਼ਿਆ ਘਰ ਪੋਤਾ ਧਨ ਓਸ ਉਤੋਂ ਵਾਰ ਵਾਰ ਵੰਡੇ
ਰੱਜੇ ਦਾਸੀਆਂ ਦਾਸ ਕਰਤਾਰ ਸਿੰਘਾ ਮਾਤਾ ਧਨ ਬਹੁਤਾ ਖੁਸ਼ੀ ਧਾਰ ਵੰਡੇ

ਸੰਗਤਾਂ ਦੀ ਆਵਾਜਾਈ

ਆ ਖ਼ਬਰ ਬੰਗਾਲ ਦੇ ਵਿਚ ਹੋਈ ਸਾਹਿਬਜ਼ਾਦੇ ਤਾਈਂ ਵੇਖਣ ਆਉਣ ਸੰਗਤਾਂ
ਮਹਾਂਬਲੀ ਅਵਤਾਰ ਦੇ ਦਰਸ਼ਨ ਕਰਨੇ ਮਾਤਾ ਜੀ ਤਾਈਂ ਆਖ ਸੁਨਾਉਨ ਸੰਗਤਾਂ
ਢੁਕ ਵਿਹੜੇ ਦੇ ਵਿਚ ਲੈ ਆਇ ਮਾਮਾਂ ਹੱਥ ਬੰਨ੍ਹਕੇ ਸਿਰ ਝੁਕਾਉਨ ਸੰਗਤਾਂ
ਜ਼ੇਵਰ ਕਪੜੇ ਸੋਹਣੇ ਖਡੌਣੇ ਕਈ ਹੋਰ ਜ਼ਰੀ ਜੁਵਾਹਰ ਚੜ੍ਹਾਉਨ ਸੰਗਤਾਂ
ਫਲ ਮੇਵੇ ਮਠਾਈਆਂ ਲੱਗ ਜਾਂਦੇ ਸਾਹਿਬਜ਼ਾਦੇ ਦੇ ਲਈ ਲਿਆਉਨ ਸੰਗਤਾਂ
ਓਸ ਨੂਰ ਇਲਾਹੀ ਦਾ ਦਰਸ ਕਰਕੇ ਜਨਮ ਆਪਣੇ ਸਫ਼ਲ ਕਰਾਉਨ ਸੰਗਤਾਂ
ਆਖ ਰਾਮ ਕ੍ਰਿਸ਼ਨ ਅਵਤਾਰ ਹੋਇਆ ਇਕ ਦੂਜੇ ਨੂੰ ਜਾਇ ਸੁਨਾਉਨ ਸੰਗਤਾਂ
ਜ਼ੁਲਮ ਮਿਟੂ ਜਹਾਨ ਤੇ ਸੁਖ ਵਰਤੂ ਵੇਖ ਖੁਸ਼ੀਆਂ ਬਹੁਤ ਮਨਾਉਨ ਸੰਗਤਾਂ
ਆਵਾਜਾਈ ਪਈ ਭੀੜ ਭਾੜ ਰਹਿੰਦੀ ਥਾਂ ਥਾਂ ਉਤੇ ਜੱਸ ਗਾਉਨ ਸੰਗਤਾਂ
ਆਉ ਕਰੋ ਦੀਦਾਰ ਕਰਤਾਰ ਸਿੰਘਾ ਦੂਰ ਦੂਰ ਇਹ ਖਬਰਾ ਪਚਾਉਨ ਸੰਗਤਾਂ

*ਆਸਾਮ ਵਿਚ ਖੁਸ਼ੀਆਂ

ਸਿੱਖ ਪਟਨਯੋਂ ਜਾਇ ਆਸਾਮ ਪਹੁੰਚਾ ਸੁਣ ਸਤਿਗੁਰਾਂ ਖੁਸ਼ੀ ਮਨਾਈ ਵੱਡੀ
ਰਾਮ ਸਿੰਘ ਤਾਈਂ ਜਦੋਂ ਖਬਰ ਹੋਈ ਓਸ ਤੋਪਾਂ ਦੀ ਛਲਕ ਕਰਵਾਈ ਵੱਡੀ
ਫ਼ੌਜਾਂ ਸਾਰੀਆਂ ਦੇ ਵਿਚ ਕਰ ਛੁਟੀ ਰੀਤ ਸਿੱਖੀ ਦੀ ਰਾਜੇ ਨਿਬਾਹੀ ਵੱਡੀ
ਹੋਈ ਦੀਪ ਮਾਲਾ ਕਰਤਾਰ ਸਿੰਘਾ ਆ ਆ ਗੁਰਾਂ ਨੂੰ ਦੇਣ ਵਧਾਈ ਵੱਡੀ

ਸਾਹਿਬਜ਼ਾਦੇ ਦਾ ਨਾਮ ਧਰਨਾ

ਸਿੱਖ ਹੋ ਆਸਾਮ ਤੋਂ ਜਦੋਂ ਮੁੜਿਆ ਮਾਤਾ ਸਾਹਿਬ ਜੀ ਓਸਨੂੰ ਬੁਲਾਨ ਅੰਦਰ
ਆਖ ਘੱਲਯਾ ਜੋ ਕੁਝ ਗੁਰੂ ਜੀ ਨੇ ਗੱਲਾਂ ਰੱਖੀਆਂ ਸਭ ਧਿਆਨ ਅੰਦਰ
ਸਾਹਿਬਜ਼ਾਦੇ ਦਾ ਧਰਿਆ ਨਾਮ ਸੋਹਣਾ ਮਿੱਠਾ ਲੱਗਦਾ ਜਿਹੜਾ ਜ਼ਬਾਨ ਅੰਦਰ
ਨਾਮ "ਗੋਬਿੰਦ ਸਿੰਘ" ਕਰਤਾਰ ਸਿੰਘਾ ਸਾਨੀ ਜਿਦਾ ਨ ਕੋਈ ਜਹਾਨ ਅੰਦਰ

* * *
* * *

*ਸੂ: ਪ੍ਰ: ਵਿਚ ਲਿਖਯਾ ਹੈ ਕਿ ਗੁਰੂ ਜੀ ਅਜੇ ਰਾਹ ਵਿਚ ਹੀ ਸਨ।

# *ਸੱਯਦ ਭੀਖਨ ਸ਼ਾਹ ਚਿਸ਼ਤੀ ਫ਼ਕੀਰ*

ਭੀਖਨ ਸ਼ਾਹ †ਘੁੜਾਮ ਦੇ ਵਿਚ ਬੈਠਾ ਪਿਛਲੀ ਰਾਤ ਉਸਨੇ ਚਮਤਕਾਰ ਡਿਠਾ
ਆਤਮਾ ਸ੍ਰਿਸ਼ਟੀ ਵਿਚ ਪ੍ਰਕਾਸ਼ ਹੋਇਆ ਇਕ ਚਿਤ ਹੋ ਕਰ ਵਿਚਾਰ ਡਿਠਾ
ਏਥੋਂ ਪੂਰਬ ਦੇ ਵਲ ਦੂਰ ਬਹੁਤੀ ਕਿਸੇ ਸ਼ਹਿਰ ਹੋਇਆ ਅਵਤਾਰ ਡਿਠਾ
ਮਹਾਂ ਪੁਰਖਾਂ, ਪੀਰਾਂ ਪੈਗੰਬਰਾਂ ਦਾ ਨਜ਼ਰ ਆਪਣੀ ਵਿਚ ਸਰਦਾਰ ਡਿਠਾ
ਆਯਾ ਹੁਕਮ ਇਲਾਹੀ ਦੇ ਨਾਲ ਏਥੇ ਲੌਬਾਲੀ ਦਰਗਾਹ ਦਾ ਯਾਰ ਡਿਠਾ
ਓਹਦੇ ਨਾਲ ਹਨ ਬਰਕਤਾਂ ਬਹੁਤ ਆਈਆ ਉਚਾਰੁਤਬਾ ਉਸ ਦਾ ਭਾਰ ਡਿਠਾ
ਨਿਰਾ ਨੂਰ ਹੀ ਨੂਰ ਉਹ ਨਜ਼ਰ ਆਇਆ ਹਿੰਦੂ ਮੋਮਨਾ ਦਾ ਦਿਲਦਾਰ ਡਿਠਾ
ਲੱਗਾ ਚੇਟਕ ਚਿਤ ਕਰਤਾਰ ਸਿੰਘਾ ਚਮਤਕਾਰ ਇਉਂ ਜਦੋਂ ਅਪਾਰ ਡਿਠਾ

ਭੀਖਨ ਸ਼ਾਹ ਨੇ ਪਟਨੇ ਪਹੁੰਚਨਾ

ਮਨ ਖਿਚਯਾ ਗਿਆ ਪ੍ਰੇਮ ਅੰਦਰ ਵਲ ਪੂਰਬ ਦੇਸ ਦੇ ਚਲਿਆ ਸੀ
ਹੌਲੀ ਹੌਲੀ ਸੋਆਂ ਲੈਂਦਾ ਚਲਾ ਆਇਆ ਅਨਜਲ ਅਸਥਾਨ ਤੋਂ ਹਲਿਆ ਸੀ
ਪਹੁੰਚ ਮੰਨਜਲ ਗਿਆ ਪ੍ਰੇਮ ਦੀ ਤੇ ਸ਼ਹਿਰ ਪਟਨੇ ਜਰ ਜਾ ਮਲਿਆ ਸੀ
ਕਰਨ ਆਇਆ ਦੀਦਾਰ ਕਰਤਾਰ ਸਿੰਘਾ ਅੰਦਰ ਆਖਫਕੀਰ ਨੇ ਘ[illegible] ਸੀ

ਦੀਦਾਰ ਕਰਾਉ

ਅਸੀਂ ਦੂਰ ਦੇਸੋਂ ਚਲ ਆਇ ਏਥੇ ਉਹ ਨੂਰ ਇਲਾਹੀ ਵਿਖਾਉ ਸਾਨੂੰ
ਸਿਰ ਤਾਜ ਉਹ ਪੀਰਾਂ ਪੈਗੰਬਰਾਂ ਦਾ ਏਥੇ ਹੈ, ਦੀਦਾਰ ਕਰਾਉ ਸਾਨੂੰ
ਅੰਦਰ ਏਸ ਪਯਾਰ ਦਾ ਵਸੇ ਚਸ਼ਮਾ ਇਕ ਬੂੰਦ ਦੀਦਾਰ ਪਲਾਉ ਸਾਨੂੰ
ਉਹ ਮਾਲਕ ਵਡੀਆਂ ਬਰਕਤਾਂ ਦਾ ਓਹਦੇ ਕਦਮਾ ਵਿਚ ਲੈ ਜਾਉ ਸਾਨੂੰ
ਅਸੀਂ ਰਖ ਦੀਦਾਰ ਦੀ ਤਾਂਘ ਆਏ ਉਸ ਵਲੀ ਤੋਂ ਖੈਰ ਪਵਾਉ ਸਾਨੂੰ
ਕਿਉਂ ਲੁਕਿਆ ਹੈ ਚੰਦ ਕਰਤਾਰਸਿੰਘਾ ਓਹਦੇ ਵੇਖਣੇ ਦਾ ਚੜ੍ਹਿਆ ਚਾਉ ਸਾਨੂੰ

ਸਾਹਿਬਜ਼ਾਦੇ ਦਾ ਦੀਦਾਰ

ਅੰਦਰ ਕਿਹਾ ਮਾਮੇ ਕ੍ਰਿਪਾਲ ਜਾ ਕੇ ਹੈ ਪੰਜਾਬ ਤੋਂ ਇਕ ਫਕੀਰ ਆਇਆ
ਉਹ ਸਾਹਿਬਜ਼ਾਦੇ ਦਾ ਦੀਦਾਰ ਚਾਹੇ ਬੱਧਾ ਖਿਚਯਾ ਪਯਾਰ ਜ਼ੰਜੀਰ ਆਇਆ
ਮਾਮਾਗੋਦਵਿਚ ਲੈਕੇ ਬਾਹਰ ਆਇਆ ਨਿਕਲ ਬਦਲੋਂ ਮਾਹਿਮੁਮੀਰ ਆਇਆ
ਨੂਰ ਵੇਖ ਫਕੀਰ ਹੈਰਾਨ ਹੋਇਆ ਸ਼ੌਕ ਬਣ ਅੱਖਾਂ ਥਾਨੀ ਨੀਰ ਆਇਆ

†ਘੁੜਾਮ ਜ਼ਿਲ੍ਹਾ ਅੰਬਾਲਾ।

ਸਾਈਂ ਮੂੰਹ ਤੋਂ ਕਿਹਾ ਅਲਹਮਦੁਲਿੱਲਾ ਇਹ ਤਾਂ ਅੱਲਾ ਖ਼ਾਸਸਮਸ਼ੀਰ ਆਇਆ
ਦੁਨੀਆਂਤਾਰਨੇ ਲਈ ਕਰਤਾਰਸਿੰਘਾ ਮਹਾਂਬਲੀ ਇਹ ਪੀਰਾਂ ਦਾ ਪੀਰ ਆਇਆ

ਫ਼ਕੀਰ ਦੀਆ ਖੁਸ਼ੀਆਂ

ਹੀਰਾ ਪਰਖਿਆ ਜੌਹਰੀ ਦੀ ਅੱਖ ਵਾਲੇ ਹੱਥ ਬੰਨ੍ਹ ਕੇ ਕਦਮੀ ਆਨ ਝੁਕਿਆ
ਆਪ ਝੁਕਿਆ, ਵੇਖਿਆ ਨਿਗ੍ਹਾ ਅੰਦਰ ਹੈ ਕਦਮੀਂ ਜ਼ਿਮੀਂ ਅਸਮਾਨ ਝੁਕਿਆ
ਛੋਟੇ ਬਾਲ ਦਾ ਬੜਾ ਪ੍ਰਤਾਪ ਡਿੱਠਾ ਸਭ ਜੱਗ ਹਿੰਦੂ ਮੁਸਲਮਾਨ ਝੁਕਿਆ
ਭਰਿਆ ਖ਼ੁਸ਼ੀ ਦੇ ਵਿਚ ਕਰਤਾਰ ਸਿੰਘਾ ਬੁੱਢਾ ਪੀਰ ਉਹ ਛੱਡ ਗੁਮਾਨ ਝੁਕਿਆ

ਅਜ਼ਮਾਇਸ਼

ਭਾਵੇਂ ਸ਼ੱਕ ਦੀ ਰਹੀ ਨ ਥਾਂ ਕੋਈ ਪਰ ਫੇਰ ਭੀ ਕਰੇ ਇਮਤਿਹਨ ਭੀਖਨ
ਦੋ ਕੁਜੀਆਂ ਦੇ ਦੁਧ ਤੇ ਪਾਣੀ ਦੀਆਂ ਅਗੇ ਧਰ, ਚਾਹਿ ਭੇਦ ਖੁਲ੍ਹਾਨ ਭੀਖਨ
ਏਹ ਮਾਲਕ ਭਾਰੀਆਂ ਬਰਕਤਾਂ ਦਾ ਹਾਮੀਂ ਕਿਧਾ ਹੋਊ ਲੱਗਾ ਅਜ਼ਮਾਨ ਭੀਖਨ
ਦੋਹਾਂ ਕੌਮਾਂ ਵਿਚੋਂ ਕਰਤਾਰ ਸਿੰਘਾ ਪੱਖੀ ਕਿਧਾ, ਚਾਹਿ ਨਿਰਨਾ ਕਰਵਾਨ ਭੀਖਨ

ਯਥਾ

*ਬਾਲ ਸਤਿਗੁਰਾਂ ਨੇ ਦੋਹਾਂ ਕੁਜੀਆਂ ਨੂੰ ਪੈਰ ਮਾਰਕੇ ਪਰੇ ਰੁੜਾਇ ਦਿਤਾ
ਭੇਦ ਪਾਣੀ ਤੇ ਦੁਧ ਦਾ ਮੇਟ ਕਰਕੇ ਇਕੋ ਰੂਪ ਹੀ ਕਰ ਵਿਖਾਇ ਦਿਤਾ
ਮੈਨੂੰ ਦੋਇ ਧਿਰਾਂ ਹੋਸਨ ਇਕੋ ਜਹੀਆਂ ਪਿਆਰ ਦੋਹਾਂ ਦੇ ਨਾਲ, ਜਤਾਇ ਦਿਤਾ
ਪੀਰ ਖੁਸ਼ ਹੋਇਆ ਕਰਤਾਰ ਸਿੰਘਾ ਸਭ ਭਰਮ ਭਰਮਾ ਮਿਟਾਇ ਦਿਤਾ

ਵਾਕ ਕਵੀ

ਕੀਤੇ ਪੂਰਬ ਤਪ ਦਾ ਫਲ਼ ਮਿਲਿਆ ਵੇਖ ਪੁਤ ਨੂੰ ਖੁਸ਼ੀ ਮਨਾਇ ਮਾਤਾ
ਉਚਾ ਪੀਰਾਂ ਪੈਗੰਬਰਾਂ ਸਾਰਿਆਂ ਤੋਂ ਓਹਨੂੰ ਗੋਦ ਦੇ ਵਿਚ ਖਿਡਾਇ ਮਾਤਾ
ਸੋਹਣਾ ਲਾਲ ਉਤਾਰ ਨਾ ਗੋਦ ਵਿਚੋਂ ਇਕ ਘੜੀ ਭੀ ਕਦੇ ਨ ਚਾਹਿ ਮਾਤਾ
ਜਿਦੇ ਨਾਮ ਪਿੱਛੇ ਪਲਨੇ ਜੀਵ ਲੱਖਾਂ ਓਹਨੂੰ ਥਣਾਂ ਤੋਂ ਦੁਧ ਪਿਲਾਇ ਮਾਤਾ
ਜਿਉਂ ਜਿਉਂ ਬਾਲ ਸੰਭਾਲਦਾ ਸੁਰਤ ਜਾਂਦਾ ਲਾਡ ਵੱਧ ਤੋਂ ਵੱਧ ਲਡਾਇ ਮਾਤਾ
ਰਾਤ ਦਿਨ ਚਕੋਰ ਦੇ ਵਾਂਗ ਵੇਖੇ ਇਕ ਪਲ ਨ ਲਾਂਭ ਕਰਾਇ ਮਾਤਾ
ਮਤਾਂ ਬਾਲ ਨੂੰ ਨਜ਼ਰ ਨ ਲੱਗ ਜਾਵੇ ਬੂਹਿਓਂ ਬਾਹਰ ਨ ਪੈਰ ਪਵਾਇ ਮਾਤਾ
ਕਰ ਮਿਹਨਤਾਂ ਸੂਮ ਨੇ ਧਨ ਲੱਭਾ ਰਖੇ ਪੁਤ ਨੂੰ ਤਿਵੇਂ ਛੁਪਾਇ ਮਾਤਾ

---

*ਕਵਿ-ਰਾਜ ਭਾਈ ਸੰਤੋਖ ਸਿੰਘ ਜੀ ਏਸ ਵੇਲੇ ਸਾਹਿਬਾਂ ਦੀ ਉਮਰ ਸਿਰਫ ਤਿੰਨ ਮਹੀਨੇ ਦੀ ਲਿਖੀ ਹੈ ਅਤੇ ਰਾਇ ਘਨੱਈਆ ਲਾਲ ੪੦ ਦਿਨਾਂ ਦੀ ਅਵਸਥਾ ਲਿਖਦਾ ਹੈ।

ਹਰ ਰੋਜ਼ ਗਰੀਬਾਂ ਨੂੰ ਦਾਨ ਦੇਵੇ ਧਨ ਵਾਰ ਕੇ ਵੰਡੇ ਵੰਡਾਇ ਮਾਤਾ
ਉਸ ਚੰਦ ਤੇ ਤਈਂ ਕਰਤਾਰ ਸਿੰਘਾ ਭਰਮ ਪੜਦਿਆਂ ਹੇਠ ਲੁਕਾਇ ਮਾਤਾ

ਤਥਾ

ਜਦੋਂ ਹੋ ਗਏ ਕੁਝ ਮਹੀਨਿਆਂ ਦੇ ਦਾਸ ਦਾਸੀਆਂ ਫੇਰ ਖਿਡਾਨ ਲਗੇ
ਕੱਢ ਅੰਦਰੋਂ ਵਿਹੜੇ ਦੇ ਵਿਚ ਲੈ ਕੇ ਏਧਰ ਓਧਰ ਫਿਰਨ ਫਿਰਾਨ ਲਗੇ
ਕਦੇ ਕੁਛੜ ਕਦੇ ਪੰਘੂੜੇ ਪਾ ਕੇ ਕਦੇ ਪਾਲਣੇ ਪਾ ਝੂਲਾਨ ਲਗੇ
ਹੁਣ ਤਾਂ ਸਿਖ ਭੀ ਆ ਕੇ ਬਾਲ ਗੁਰ ਦੇ ਖੁਲ੍ਹੇ ਦਰਸ਼ਨਾਂ ਦੇ ਤਈਂ ਪਾਨ ਲਗੇ
ਜਿਹੜੇ ਵੇਖਦੇ ਰੂਪ ਹੋ ਦੰਗ ਜਾਂਦੇ ਜਿਥੇ ਬੈਠਦੇ ਸ਼ੋਭਾ ਸੁਨਾਨ ਲਗੇ
ਸੁਣਨ ਵਾਲਿਆਂ ਦੇ ਕਰਤਾਰ ਸਿੰਘਾ ਚਿੱਤ ਗੁਰਾਂ ਦੇ ਦਰਸ ਨੂੰ ਚਾਹਨ ਲਗੇ

ਤਥਾ

ਸੁਣ ਜੋਤਸ਼ੀ ਪੰਡਤਾਂ ਸਿਆਣਿਆਂ ਤੋਂ ਖ਼ਾਹਿਸ਼ਮੰਦ ਹੋ ਰਹੇ ਇਨਸਾਨ ਸਾਰੇ
ਨਾਂਵੇਂ ਸਤਿਗੁਰਾਂ ਦੇ ਘਰ ਪੁਤ ਹੋਇਆ ਅਵਤਾਰਾਂ ਦੇ ਜਿਦੇ ਨਸ਼ਾਨ ਸਾਰੇ
ਮੱਥਾ ਚਮਕਦਾ ਨੂਰ ਜ਼ਹੂਰ ਭਰਿਆ ਜਿਨ੍ਹਾਂ ਵੇਖਿਆ ਸਿਫ਼ਤ ਸੁਨਾਨ ਸਾਰੇ
ਰਹੇ ਦਰਸ, ਨੂੰ ਤਰਸ ਕਰਤਾਰ ਸਿੰਘਾ ਲੋਕ ਹਿੰਦੂ ਅਤੇ ਮੁਸਲਮਾਨ ਸਾਰੇ

ਸਾਹਿਬਜ਼ਾਦੇ ਜੀ ਨੂੰ ਦੀਵਾਨ ਵਿਚ ਬੈਠਾਕੇ ਦਰਸ਼ਨ ਕਰਨੇ

ਵਧੀ ਖਿੱਚ ਦੀਦਾਰ ਦੀ ਹਰ ਪਾਸੇ ਤੀਜੇ ਪਹਿਰ ਦੀਵਾਨ ਲਗਾ ਕਰਕੇ
ਸੋਹਣੇ ਕੱਪੜੇ ਪਾਇਕੇ ਜ਼ਰੀ ਜ਼ੇਵਰ ਹੀਰੇ ਮੋਤੀਆਂ ਨਾਲ ਸਜਾ ਕਰਕੇ
ਮਾਤਾ ਸਾਹਿਬਜ਼ਾਦਾ ਬਾਹਰ ਭੇਜ ਦੇਂਦੀ ਰੋਜ਼ ਮਾਮਾ ਜੀ ਦੀ ਗੋਦੀ ਪਾ ਕਰਕੇ
ਲਿਆ ਵਿਚ ਦੀਵਾਨ ਬੈਠਾਲਦੇ ਓਹ ਗੱਦੀ ਮਖ਼ਮਲਾਂ ਅਤਲਸਾਂ ਲਾ ਕਰਕੇ
ਆਉਣ ਸੰਗਤਾਂ ਹੁੰਮ ਹੁਮਾਇ ਕੇ ਜੀ ਖੁਸ਼ ਹੁੰਦੀਆਂ ਸੀਸ ਝੁਕਾ ਕਰਕੇ
ਸੋਹਣੇ ਕਪੜੇ ਜ਼ਰੀ ਜੁਵਾਰ ਬਹੁਤੇ ਧਰਨ ਮੇਵੇ ਮਿਠਾਈਆਂ ਲਿਆ ਕਰਕੇ
ਵੇਖ ਸੁੰਦਰ ਰੂਪ ਅਨੂਪ ਸੋਹਣਾ ਦੂਰ ਦੂਰ ਉਪਮਾ ਕਰਨ ਜਾ ਕਰਕੇ
ਦਾਸ ਦਾਸੀਆਂ ਧੰਨ ਕਰਤਾਰ ਸਿੰਘਾ ਹੋਣ ਸਫਲੇ ਸੇਵ ਕਮਾ ਕਰਕੇ

ਵਾਕ ਕਵੀ

ਹੌਲੀ ਹੌਲੀ ਸਰੀਰ ਆ ਵਧਣ ਲਗਾ ਅੰਗ ਹੋ ਰਹੇ ਬਰ ਕਰਾਰ ਦਿਨ ਦਿਨ
ਜਿਵੇਂ ਵਧੇ ਸਰੀਰ ਤਿਉਂ ਤੇਜ਼ ਵਧਦਾ ਦੇਵੇ ਨੂਰ ਮੱਥੇ ਚਮਕਾਰ ਦਿਨ ਦਿਨ
ਹਿਰਦਾ ਹਸੂੰ ਹਸੂੰ ਰਹੇ ਸਦਾ ਕਰਦਾ ਵਧ ਰਿਹਾ ਸੀ ਤੇਜ਼ ਅਪਾਰ ਦਿਨ ਦਿਨ
ਕਲਾ ਏਕਮੇ ਚੰਦ ਦੀ ਜਿਵੇਂ ਵਧਦੀ ਬਾਲ ਗੁਰੂ ਹੋ ਰਹੇ ਹੁਸ਼ਿਆਰ ਦਿਨ ਦਿਨ

ਜੱਸ ਫੈਲਿਆ ਦੇਸ ਪ੍ਰਦੇਸ ਅੰਦਰ ਆਉਣ ਸੰਗਤਾਂ ਬੇਸ਼ੁਮਾਰ ਦਿਨ ਦਿਨ
ਵੇਖ ਸਾਹਿਬਜ਼ਾਦੇ ਖੁਸ਼ ਹੋਣ ਸੱਭੇ ਭੇਟਾ ਆਵੰਦੀ ਲਗੇ ਅੰਬਾਰ ਦਿਨ ਦਿਨ
ਕਿਸੇ ਗੱਲ ਦੀ ਥੁੜ ਨ ਰਹੀ ਕੋਈ ਵਧੀਆਂ ਰੌਣਕਾਂ ਆ ਘਰ ਬਾਰ ਦਿਨ ਦਿਨ
ਮਹਾਂ ਕਾਲ ਪੁਤ ਅਵਿਤਾਰ ਧਰਿਆ ਹੋਰ ਹੀ ਲੱਛਮੀ ਆਗਯਾਕਾਰ ਦਿਨ ਦਿਨ
ਅੱਠੇ ਪਹਿਰ ਹੀ ਰੌਣਕਾਂ ਵਧ ਰਹੀਆਂ ਬਹੁਤ ਆਉਣ ਲੱਗੇ ਨਰ ਨਾਰ ਦਿਨ ਦਿਨ
ਵਧ ਰਿਹਾ ਸਰੀਰ ਕਰਤਾਰ ਸਿੰਘਾ ਜ਼ਾਹਿਰ ਹੋ ਰਹੇ ਚਮਤਕਾਰ ਦਿਨ ਦਿਨ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਸਾਮ ਤੋਂ ਪਟਨੇ ਆਉਣਾ

ਇਕ ਸਾਲ ਆਸਾਮ ਦੇ ਵੱਲ ਲੱਗਾ ਸਿੱਖਾਂ ਸੇਵਕਾਂ ਨੂੰ ਗੁਰ ਤਾਰ ਆਏ
ਵੱਡੀ ਸਰ ਮੁਹਿੰਮ ਕਰਵਾਇ ਦਿਤੀ ਰਾਮ ਸਿੰਘ ਦੇ ਕਾਜ ਸਵਾਰ ਆਏ
ਰਖ ਰਾਜੇ ਦੇ ਵਿਚ ਬਹਾਨੇ ਤਾਈਂ ਦੇਸ ਵਿਚ ਕਰ ਧਰਮ ਪ੍ਰਚਾਰ ਆਏ
ਟੂਣੇ ਟੰਜਰਾਂ ਮਹਿਮਾਂ ਦੇ ਜਾਲ ਲਾਹਕੇ ਜਾਦੂ ਜੂਦੂਆਂ ਭਰਮ ਉਤਾਰ ਆਏ
*ਸੱਤਰਾਂ ਸੌ ਦੇ ਚਵ੍ਹੀਦੇਂ ਮਾਘ ਅੰਦਰ ਮੋੜ ਪਟਨੇ ਵੱਲ ਮੁਹਾਰ ਆਏ
ਹੋਈਆਂ ਖ਼ੁਸ਼ੀਆਂ ਬਹੁਤ ਕਰਤਾਰ ਸਿੰਘਾ ਚਿਰ ਪਿਛੋਂ ਗੁਰੂ ਅਵਿਤਾਰ ਆਏ

ਭਵਿੱਖਯਕ ਵਾਕ

ਸਾਹਿਬਜ਼ਾਦੇ ਨੂੰ ਚੁੱਕ ਲੈ ਗੋਦ ਡਿਠਾ ਕਹਿੰਦੇ ਦੂਰ ਇਹ ਜ਼ੁਲਮ ਦਾ ਭਾਰ ਕਰਸੀ
ਹੋਊ ਛੱਤਰੀ ਬੀਰ ਬਲਵਾਨ ਭਾਰਾ ਬੇੜਾ ਹਿੰਦ ਦਾ ਡੁਬਦਾ ਪਾਰ ਕਰਸੀ
ਦਾਦੇ ਵਾਂਗ ਇਹ ਭਾਰੀਆਂ ਰਖ ਫ਼ੌਜਾਂ ਜੰਗਾਂ ਯੁਧ ਦੀ ਸਦਾ ਹੀ ਕਾਰ ਕਰਸੀ
ਇਹ ਰਚੇਗਾ ਨਵੇਂ ਅਖਾੜਿਆਂ ਨੂੰ ਮਹਾਂਭਾਰਤ, ਫ਼ੜ ਤਲਵਾਰ ਕਰਸੀ
ਹੋਵੇ ਸਮੇਂ ਦੀ ਬੇਮਿਸਾਲ ਹਸਤੀ ਦੁਖ ਮੇਟ, ਪਰਜਾ ਸੁਖਆਰ ਕਰਸੀ
ਬਾਦਸ਼ਾਹਾਂ ਦੀ ਕਰੂ ਪਰਵਾਹ ਨਾਹੀਂ ਵੱਡੀ ਬੇਪਰਵਾਹੀ ਨੂੰ ਜ਼ਾਹਰ ਕਰਸੀ
ਸ੍ਰੀ ਨਾਨਕ ਦੇਵ ਦੀ ਉਚ ਗੱਦੀ ਉਚੀ ਸਭ ਤੋਂ ਵਿਚ ਸੰਸਾਰ ਕਰਸੀ
ਭੰਨ ਦੇਵੇਗਾ ਦਿਲੀ ਲਾਹੌਰ ਤਾਈਂ ਬਾਦਸ਼ਾਹਾਂ ਦੀ ਮਿੱਟੀ ਖ਼ਵਾਰ ਕਰਸੀ
ਮਾਰ ਮੂੱਧਿਆਂ ਕਰੂ ਨਗਾਰਿਆਂ ਨੂੰ ਅਤੇ ਖ਼ਾਨ ਅਮੀਰ ਲਾਚਾਰ ਕਰਸੀ
ਖੜਾ ਕਰੇਗਾ ਸਿਖੀ ਮੀਨਾਰ ਤਾਈਂ ਜੰਗੀ ਕੌਮ ਪੈਦਾ ਇਕ ਸਾਰ ਕਰਸੀ
ਲਊ ਖੋਹ ਹਕੂਮਤਾਂ ਜ਼ਾਲਮਾਂ ਤੋਂ ਜੱਟਾਂ ਕੰਮੀਆਂ ਤਈਂ ਸਰਦਾਰ ਕਰਸੀ
ਅਨਹੋਣੀ ਨੂੰ ਹੋਣੀ ਕਰਤਾਰ ਸਿੰਘਾ ਕਰ, ਦੰਗ ਸਾਰੇ ਨਰ ਨਾਰ ਕਰਸੀ

*ਗੁਰੂ ਬਿਲਾਸ ਪਾ: ੧੦ ਦੇ ਕਰਤਾ ਸ੍ਰੀ ਮਾਨ ਭਾਈ ਸੁਖਾ ਸਿੰਘ ਜੀ ਨੇ ਲਿਖਿਆ ਹੈ ਕਿ ਨਾਵੇਂ ਗੁਰੂ ਜੀ ਪਰਤਕੇ ਪਟਨੇ ਨਹੀਂ ਸਨ ਆਏ। ਗੁ: ਅ: ਤੀਸਰਾ ਛੰਦ ੧੩੫

ਵਾਕ ਕਵੀ

ਖੁਸ਼ੀ ਵਿਚ ਸਤਿਗੁਰਾਂ ਨੇ ਆਪ ਹੱਥੀਂ ਬੇ ਸ਼ੁਮਾਰ ਹੀ ਪੁੰਨ ਤੇ ਦਾਨ ਕੀਤੇ
ਦਾਸਾਂ ਦਾਸੀਆਂ ਤਈਂ ਰਿਝਾਇ ਦਿਤਾ ਆਇ ਕੰਗਲੇ ਜੋ ਧਨਵਾਨ ਕੀਤੇ
ਵਡੇ ਸਤਿਗੁਰਾਂ ਦੇ ਮੂੰਹੋਂ ਨਾਮ ਲੈਕੇ ਬਾਰ ਬਾਰ ਹੀ ਸ਼ੁਕਰ ਮਹਾਨ ਕੀਤੇ
ਕਈ ਦਿਨ ਪਰਵਾਰ ਦੇ ਵਿਚ ਰਹਿਕੇ ਸੰਸਾਰ ਦੇ ਕੰਮ ਨਿਬਹਾਨ ਕੀਤੇ
ਹੋਈ ਖ਼ਬਰਾਂ ਸੰਗਤਾਂ ਵਿਚ ਸਾਰੇ ਸਿੱਖਾਂ ਦਰਸ ਸਤਿਗੁਰਾਂ ਦੇ ਆਨ ਕੀਤੇ
ਕਰ ਸੇਵਕਾਂ ਟਹਿਲ ਕਰਤਾਰ ਸਿੰਘਾ ਖੁਸ਼ ਬਹੁਤ ਹੀ ਗੁਰੂ ਭਗਵਾਨ ਕੀਤੇ

ਤਥਾ

ਰੱਬੀ ਦੋ ਜੋਤਾਂ ਇਕ ਥਾਂ ਆਕੇ ਹੋਈਆਂ ਕੱਠੀਆਂ ਸਿਖ ਦੀਦਾਰ ਕਰਦੇ
ਸਾਹਿਬਜ਼ਾਦੇ ਨੂੰ ਗੋਦ ਲੈ ਬੈਠਦੇ ਜਾਂ ਸਿੱਖ ਖੁਸ਼ੀਆਂ ਵੇਖ ਅਪਾਰ ਕਰਦੇ
ਸਭ ਪਟਨੇ ਸ਼ਹਿਰ ਦੇ ਬੜੇ ਛੋਟੇ ਸਚੇ ਦਿਲਾਂ ਦੇ ਨਾਲ ਪਿਆਰ ਕਰਦੇ
ਨ ਜਾਉ ਪੰਜਾਬ ਨੂੰ, ਰਹੋ ਏਥੇ ਹੱਥ ਜੋੜ ਅਰਜ਼ਾਂ ਬਾਰ ਬਾਰ ਕਰਦੇ
ਸਤਿਗੁਰੂ ਜੀ ਕਰਦੇ ਮਿਹਰ ਵੱਡੀ ਹਰ ਇਕ ਦਾ ਯੋਗ ਸਤਿਕਾਰ ਕਰਦੇ
ਰਹੇ ਕੁਝਕੁ ਦਿਨ ਕਰਤਾਰ ਸਿੰਘਾ ਡੇਰਾ ਆਪਣਾ ਫੇਰ ਤਿਆਰ ਕਰਦੇ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪਟਨੇ ਤੋਂ ਸ੍ਰੀ ਆਨੰਦ ਪੁਰ ਆਉਣਾ

ਕਈ ਕਾਰਨ ਸੋਚ ਕੇ ਗੁਰੂ ਜੀ ਨੇ ਦਿਤਾ ਪਟਨੇ ਰਹਿਣ ਪਰਵਾਰ ਓਦੋਂ
ਸਾਹਿਬਜ਼ਾਦਾ ਪੰਜਾਬ ਨਹੀਂ ਅਜੇ ਖੜਨਾ ਕਰ ਮਾਤਾ ਜੀ ਨਾਲ ਵਿਚਾਰ ਓਦੋਂ
ਦਾਸਾਂ ਦਾਸੀਆਂ ਨੂੰ ਦੇਇਕੇ ਧੀਰਜਾਂ ਜੀ ਸਾਰੀ ਸੌਂਪ ਕ੍ਰਿਪਾਲ ਨੂੰ ਕਾਰ ਓਦੋਂ
ਆਪ ਪਟਨੇ ਤੋਂ ਵਿਦਾ ਹੋਇ ਦਾਤ ਾ ੀ ਸਿੱਖਾਂ ਸੇਵਕਾਂ ਕਰ ਉਪਾਰ ਓਦੋਂ
ਹੌਲੀ ਹੌਲੀ ਪੰਜਾਬ *ਚਲੇ ਆਏ ਰਾਹੀ ਜੀਆਂ ਬੇਅੰਤਾਂ ਨੂੰ ਤਾਰ ਓਦੋਂ
ਵਿਚ ਆਨੰਦ ਪੁਰੀ ਕਰਤਾਰ ਸਿੰਘਾ ਹੋਈਆਂ ਰੌਣਕਾਂ ਅਪਰ ਅਪਾਰ ਓਦੋਂ

ਬਾਲ ਲੀਲ੍ਹਾ ਦੇ ਚੋਜ ਤੇ ਲੋਕਾਂ ਦਾ ਪਿਆਰ

ਬਾਲ ਸਤਿਗੁਰੂ ਜੀ ਟੁਰਨ ਫਿਰਨ ਲਗੇ ਫਿਰ ਤਾਂ ਚੋਜ ਅਚਰਜ ਦਿਖਾਵੰਦੇ ਸਨ
ਨਿੱਗਰ ਪਤਲਾ ਬਲੀ ਸਰੀਰ ਸੋਹਣਾ ਅੰਦਰ ਬਾਹਰ ਫਿਰਦੇ ਚੱਕਰ ਲਾਵੰਦੇ ਸਨ
ਹੱਥਾਂ ਪੈਰਾਂ ਨੂੰ ਸੋਹਣੇ ਜੜਾਊ ਜ਼ੇਵਰ ਛਣਨ ਛਣਨ ਫਿਰਦੇ ਛਣਕਾਵੰਦੇ ਸਨ
ਹੈਸੀ ਬੜਾ ਨਿਡਰ ਸੁਭਾਵ ਚੰਚਲ ਚੀਜ ਵਸਤ ਸਭ ਫੜ ਉਲਟਾਵੰਦੇ ਸਨ
ਪਿਛੇ ਪਿਛੇ ਮਾਤਾ ਸਾਹਿਬ ਰਹਿਣ ਫਿਰਦੇ ਸਹਿਜੇ ਫੜਿਆਂ ਹੱਥ ਨ ਆਵੰਦੇ ਸਨ
ਜਦ ਮਾਤਾ ਜੀ ਧਾਕੇ ਚਾਹੁਣ ਫੜਨਾ ਹੱਸ ਹੱਸ ਅੱਗੋਂ ਦੌੜ ਜਾਵੰਦੇ ਸਨ

*ਨਾਵੇਂ ਸਤਿਗੁਰਾਂ ਦੇ ਇਹ ਪ੍ਰਸੰਗ ਪੜ੍ਹਨ ਵਾਸਤੇ ਦੇਖੋ ਨਿਰੰਜਨੀ ਜੋਤ ਲੜੀ ਨਾਵੀਂ।

ਭੰਨ ਤੋੜ ਅੰਦਰ ਰਹਿੰਦੇ ਬਹੁਤ ਰਾਜ਼ੀ ਸਦਾ ਬੇ ਪ੍ਰਵਾਹੀ ਜਤਾਂਵਦੇ ਸਨ
ਬੱਚੇ ਗਲੀ ਗੁਆਂਢ ਦੇ ਆ ਜਾਂਦੇ ਖੇਡਾਂ ਉਹਨਾਂ ਦੇ ਨਾਲ ਮਚਾਂਵਦੇ ਸਨ
ਸਾਰਾ ਦਿਨ ਉਧੜ-ਧੁੰਮੀਂ ਰਹੇ ਮੱਚੀ ਮੂੰਹੋਂ ਮਾਰਾ ਬਕਾਰਾ ਸੁਣਾਂਵਦੇ ਸਨ
ਹੱਥ ਚੀਜ਼ ਜਿਹੜੀ ਘਰੋਂ ਆ ਜਾਂਦੀ ਸਾਥੀ ਖੱਚਿਆਂ ਨੂੰ ਦੇ ਦਿਵਾਂਵਦੇ ਸਨ
ਜੋ ਬਾਹਰ ਤੋਂ ਮੇਵਾ ਮਠਿਆਈ ਆਵੇ ਕੱਢ ਮੁੰਡਿਆਂ ਤਾਈਂ ਖੁਲਾਂਵਦੇ ਸਨ
ਮਾਤਾ ਗੁਜਰੀ ਤੇ ਮਾਤਾ ਨਾਨਕੀ ਜੀ ਵੇਖ ਵੇਖ ਕੇ ਖੁਸ਼ੀ ਮਨਾਂਵਦੇ ਸਨ
ਪਹਿਰ ਪਿਛਲੇ ਫੇਰ ਨੁਲ੍ਹਾ ਕਰਕੇ ਮਾਤਾ ਸਾਹਿਬ ਪੁਸ਼ਾਕ ਸਜਾਂਵਦੇ ਸਨ
ਬਸੀ ਕੀਮਤੀ ਸੁਹਣੀ ਪੁਸ਼ਾਕ ਪਾ ਕੇ ਸਿਰ ਕਲਗੀ ਤੋੜੇ ਲਗਾਂਵਦੇ ਸਨ
ਛੋਟੇ ਘੋੜੇ ਤੇ ਫੇਰ ਅਸਵਾਰ ਕਰਕੇ ਮਾਮਾ ਸਾਹਿਬ ਜੀ ਬਾਹਰ ਲੈ ਜਾਂਵਦੇ ਸਨ
ਅਗੇ ਪਿਛੇ ਕਈ ਸੇਵਾਦਾਰ ਹੁੰਦੇ ਜਿਹੜੇ ਵੇਖਦੇ, ਸਿਰ ਝੁਕਾਂਵਦੇ ਸਨ
ਰੱਬੀ ਨੂਰ ਦਾ ਵੇਖ ਜ਼ਹੂਰ ਭਾਰਾ ਲੋਕ ਅਦਬ-ਅਦਾਬ ਰਖਾਂਵਦੇ ਸਨ
ਉਠ ਹੱਟਾਂ ਉਤੋਂ ਮੁਸਲਮਾਨ ਹਿੰਦੂ ਪ੍ਰਨਾਮ ਸਲਾਮ ਬੁਲਾਂਵਦੇ ਸਨ
ਓਸ ਪਾਕ ਦੀਦਾਰ ਦੇ ਕਰਨ ਖ਼ਾਤਰ ਕੰਮ ਘਰਾਂ ਦੇ ਲੋਕ ਭੁਲਾਂਵਦੇ ਸਨ
ਵੇਲੇ ਸੈਰ ਦੇ ਰਾਹਾਂ ਵਿਚ ਆਣ ਬਹਿੰਦੇ ਧੂੜ ਕਦਮਾਂ ਦੀ ਮੱਥੇ ਲਾਂਵਦੇ ਸਨ
ਕਈ ਪਿਛੇ ਪਿਛੇ ਦੂਰ ਚਲੇ ਜਾਂਦੇ ਜਦੋਂ ਮੁੜਦੇ ਨਾਲ ਹੀ ਆਂਵਦੇ ਸਨ
ਫੇਰ ਜਾ ਕੇ ਘਰੀਂ ਕਰਤਾਰ ਸਿੰਘਾ ਲੋਕ ਸਿਫਤਾਂ ਬਹੁਤ ਸੁਣਾਂਵਦੇ ਸਨ

ਬਾਲ ਗੁਰੂ ਦੇ ਚੋਜ

ਬਰਸ ਤਿੰਨ ਕੂ ਦੇ ਜਦੋਂ ਹੋਇ ਗੁਰ ਜੀ ਨਿਰਭੈਯੋਤਾ ਬਹੁਤ ਜਤਾਨ ਲੱਗ ਪਏ
ਸਦਾ ਪਹਿਨਦੇ ਸ਼ਾਹੀ ਪੁਸ਼ਾਕ ਚੰਗੀ ਨਾਲ ਸਭ ਦੇ ਪ੍ਰੀਤ ਵਧਾਨ ਲੱਗ ਪਏ
ਅੰਗ ਪਹਿਨ ਕੇ ਚੁਸਤ ਪੁਸ਼ਾਕ ਸੋਹਣੀ ਸਿਰ ਕਲਗੀ ਤੋੜੇ ਸਜਾਨ ਲੱਗ ਪਏ
ਵੇਖ ਮਾਤਾ ਜੀ ਉਨ੍ਹਾਂ ਦੀ ਰੁਚੀ ਤਾਈਂ ਓਸੇ ਤਰ੍ਹਾਂ ਦੇ ਸਾਜ਼ ਬਣਾਨ ਲੱਗ ਪਏ
ਛੋਟੀ ਕਮਾਨ ਕੱਸੇ ਵਿਚ ਤੇਗ ਰੱਖਣ ਹੱਥ ਤੀਰ ਕਮਾਨ ਰਖਨ ਲੱਗ ਪਏ
ਗਿਰਦ ਮੁੰਡਿਆਂ ਦੀ ਰਹੇ ਜੋੜ ਕੱਠੀ ਹੁਕਮ ਉਨ੍ਹਾਂ ਤੇ ਆਪ ਚਲਾਨ ਲੱਗ ਪਏ
ਸਾਰਾ ਦਿਨ ਖੇਡਾਂ ਵਿਚ ਰਹਿਣ ਰੁਝੇ ਬੜਾ ਸ਼ੋਰ ਸ਼ਰਾਬਾ ਉਠਾਨ ਲੱਗ ਪਏ
ਸ਼ਹਿਨਸ਼ਾਹੀ ਦੀ ਬੇ-ਪਰਵਾਹੀ ਰੱਖਣ ਕਰ ਰੰਗ ਅਜੀਬ ਦਿਖਾਨ ਲੱਗ ਪਏ
ਕਦੇ ਬੈਠ ਜਾਂਦੇ ਬਾਦਸ਼ਾਹ ਬਣਕੇ ਫੜ ਚੋਰ ਉਚੱਕੇ ਮੰਗਾਨ ਲੱਗ ਪਏ
ਉਸੇ ਤਰ੍ਹਾਂ ਹੀ ਅਦਲ ਇਨਸਾਫ਼ ਕਰਕੇ ਤੇ ਸਜ਼ਾ ਇਨਾਮ ਦੁਵਾਨ ਲੱਗ ਪਏ
ਕਦੇ ਫੌਜਾਂ ਦੇ ਸੀ ਫੌਜਦਾਰ ਬਣਦੇ ਫੌਜਾਂ ਦੋ ਬਣਾ ਲੜਾਨ ਲੱਗ ਪਏ

ਜਿੱਤ ਜਾਵੰਦੇ ਓਹਨਾਂ ਇਨਾਮ ਦੇਂਦੇ ਹਾਰ ਗਿਆਂ ਨੂੰ ਢੰਗ ਸਿਖਾਨ ਲਗ ਪਏ
ਵਧਿਆ ਤੀਰ ਕਮਾਨ ਦਾ ਸ਼ੌਕ ਭਾਰਾ ਬਾਹਰ ਜਾ ਕੇ ਕਰਨ ਨਿਸ਼ਾਨ ਲਗ ਪਏ
ਨਹੀਂ ਸੀ ਜਾਵੰਦਾ ਕਦੇ ਨਿਸ਼ਾਨ ਖਾਲੀ ਹੋਣ ਵੇਖ ਕੇ ਲੋਕ ਹੈਰਾਨ ਲਗ ਪਏ
ਸ਼ਾਹਿਨਸ਼ਾਹੀ ਭਰੀ ਦਿਲ ਵਿਚ ਹੈਸੀ ਵਧਣ ਦਿਨਬਦਿਨ ਸ਼ਾਨ ਲੱਗ ਪਏ
ਕਦੇ ਕਿਸੇ ਦੀ ਨਹੀਂ ਪ੍ਰਵਾਹਿ ਕਰਦੇ ਬੇਪਰਵਾਹੀ ਦੇ ਕਦਮ ਵਧਾਨ ਲਗ ਪਏ
ਵੇਖ ਵੇਖ ਕੇ ਤੇਜ ਪ੍ਰਤਾਪ ਭਾਰਾ ਝੁਕਣ ਹਿੰਦੂ ਅਤੇ ਮੁਸਲਮਾਨ ਲਗ ਪਏ
ਹੈ ਵਲੀ ਅਵਤਾਰ ਕਰਤਾਰ ਸਿੰਘਾ ਥਾਂ ਥਾਂ ਲੋਕ ਬਹਿ ਸੁਨਾਨ ਲਗ ਪਏ

ਤਥਾ

ਅੰਦਰ ਭਰੀ ਹੋਈ ਪੂਰਨ ਸ਼ਕਤ ਹੈ ਸੀ ਜੋ ਸਹਿਜ ਸੁਭਾਵ ਸੁਨਾ ਦੇਂਦੇ
ਉਹ ਝਟ ਪੂਰਨ ਹੋ ਜਾਵੰਦਾ ਸੀ ਹਾਸੇ ਵਿਚ ਜੋ ਮੂੰਹੋਂ ਅਲਾ ਦੇਂਦੇ
ਖਾਲੀ ਤੀਰ ਨਸ਼ਾਨਯੋਂ ਜਾਵੰਦਾ ਨ ਜਿਹੜਾ ਸਹਿਜ ਸੁਭਾਵ ਚਲਾ ਦੇਂਦੇ
ਜੇ ਕੋਈ ਸ਼ਰਨ ਆ ਫੋਲਦਾ ਦੁਖ ਤਾਈਂ ਮਾਰ ਤੀਰ ਤਕਦੀਰ ਉਲਟਾ ਦੇਂਦੇ
ਨ ਮੁਰਾਦਾਂ ਨੂੰ ਕਰ ਮੁਰਾਦ ਵੰਦੇ ਸੁਕੇ ਰੁਖਾਂ ਨੂੰ ਹਰੇ ਕਰਾ ਦੇਂਦੇ
ਜੋ ਕੋਈ ਮੰਗਦਾ ਆਣ ਕਰਤਾਰ ਸਿੰਘਾ ਗੁਰੂ ਘਰ ਤੋਂ ਝੱਟ ਦੁਵਾ ਦੇਂਦੇ

ਵਾਕ ਕਵੀ

ਡਰਦੇ ਵਾਰ ਸਰਾਪ ਤੋਂ ਲੋਕ ਸਾਰੇ ਅਗੋਂ ਗੱਲ ਨ ਕਦੇ ਪਰਤਾਇ ਕੋਈ
ਸਹਿ ਸੁਭਾਵ ਜੋ ਮੂੰਹ ਤੋਂ ਵਾਕ ਕਰਦੇ ਡਰਦਾ ਫੇਰ ਨ ਮੂਲ ਦੁਹਰਾਇ ਕੋਈ
ਸ਼ਾਹੂਕਾਰ, ਅਮੀਰ ਕੰਗਾਲ ਰਾਜੇ ਸਾਹਿਬਜ਼ਾਦੇ ਨੂੰ ਨਾਹਿੰ ਰੁਸਾਇ ਕੋਈ
ਮਤਾਂ ਦੇਇ ਨ ਮੂੰਹੋਂ ਸਰਾਪ ਦੇਵਨ ਕੀਤੀ ਗਲ ਨ ਫੇਰ ਉਲਟਾਇ ਕੋਈ
ਸਾਥੀ ਕਿਸੇ ਦਾ ਕੁਝ ਵਿਗਾੜ ਦੇਵਨ ਚੁਪ ਕਰ ਰਹਿੰਦੇ ਨਾਹਿ ਹਟਾਇ ਕੋਈ
ਬੜਾ ਤੇਜ਼ ਪਰਤਾਪ ਕਰਤਾਰ ਸਿੰਘਾ ਅੱਖ ਸਾਮ੍ਹਣੇ ਨਾਹਿੰ ਉਠਾਇ ਕੋਈ

ਚੋਜੀ ਪਾਤਸ਼ਾਹ ਦੀਆਂ ਬਰਕਤਾਂ

ਕਦੇ ਬੈਠਦੇ ਵਿਚ ਦੀਵਾਨ ਆ ਕੇ ਕਦੇ ਬਾਹਰ ਨੂੰ ਮੌਜ ਦੇ ਨਾਲ ਜਾਂਦੇ
ਸੌ ਪੰਜਾਹ ਲੜਕਾ ਸਦਾ ਰਹੇ ਤਾਬੇ ਜਿਧਰ ਜਾਵੰਦੇ ਨਾਲ ਹੀ ਬਾਲ ਜਾਂਦੇ
ਕਦੇ ਖੇਡਦੇ ਘਰ ਬਾਜ਼ਾਰ ਕਦੇ ਕਦੇ ਗੰਗਾ ਨੂੰ ਕਦਮ ਉਠਾਲ ਜਾਂਦੇ
ਮੌਜ ਕਰਦੇ ਡਰਦੇ ਕਿਸੇ ਤੋਂ ਨ ਜਿਧਰ ਜਾਵੰਦੇ ਨਾਲ ਅਕਬਾਲ ਜਾਂਦੇ
ਖੁਸ਼ੀ ਨਾਲ ਜਿਧਰ ਨਿਗ੍ਹਾ ਕਰ ਜਾਂਦੇ ਰਾਹ ਜਾਂਦਿਆਂ ਕਰ ਨਿਹਾਲ ਜਾਂਦੇ
ਜਿੰਨ੍ਹੂੰ ਮਸਖ਼ਰੀ ਹਾਸਾ ਮਖੌਲ ਕਰਦੇ ਜਨਮ ਜਨਮ ਦੇ ਕੱਟ ਜੰਜਾਲ ਜਾਂਦੇ

ਬਖਸ਼ ਜਾਵੰਦੇ ਪੁਤ ਨਿਪੁਤਯਾਂ ਨੂੰ ਵਡੇ ਰੋਗੀਆਂ ਦਾ ਰੋਗ ਟਾਲ ਜਾਂਦੇ
ਪੱਲਾ ਜਿਸ ਦੇ ਨਾਲ ਛੁਹਾ ਜਾਂਦੇ ਪਾਰਸ ਵਾਂਗ ਸੋਨਾ ਕਰ ਕਮਾਲ ਜਾਂਦੇ
ਦਰ ਰੱਖਦੇ ਖੁਲ੍ਹਾ ਹੀ ਬਖਸ਼ਸ਼ਾਂ ਦਾ ਸਾ ਰ ਦਿਲ ਤੋਂ ਮੋਤੀ ਉਛਾਲ ਜਾਂਦੇ
ਕਈਆਂ ਮਾਵਾਂ ਦੀ ਾਂ ਗੋਦਾਂ ਕਰ ਹਰੀਆਂ ਕੱਟਤਿਹਨਾਂ ਦੇ ਦੁਖ ਵੇਜਾਲ ਜਾਂਦੇ
ਰੱਬੀ ਤਾਕਤਾਂ ਹੁੰਦੀਆਂ ਜ਼ਾਹਰ ਆਪੇ ਕਈ ਕ੍ਰਿਸ਼ਮੇ ਸਾਹਿਬ ਵਿਖਾਲ ਜਾਂਦੇ
ਸਿਆਣੇ ਵੇਖਦੇ ਜਿਹੜੇ ਕਰਤਾਰ ਸਿੰਘਾ ਫੁਰ ਓਹਨਾਂ ਦੇ ਕਈ ਖਿਆਲ ਜਾਂਦੇ

ਸਿਆਣਿਆਂ ਦਾ ਖਿਆਲ

ਕੋਈ ਆਖਦਾ ਬਾਲ ਮਲੂਮ ਹੁੰਦਾ ਕਲਜੁਗ ਦਾ ਖਾਸ ਅਵਿਤਾਰ ਆਇਆ
ਕੋਈ ਆਖਦਾ ਪਾਪ ਨੇ ਗੁਸੀ ਧਰਤੀ ਦੂਰ ਕਰਨ ਕੁਕਰਮਦਾ ਭਾਰ ਆਇਆ
ਕੋਈ ਆਖਦਾਧਰਮ ਪ੍ਰਹਿਲਾਦਜੀ ਦੀ ਬਲੀਸੁਣ ਨਰ ਸਿੰਘ ਪੁਕਾਰ ਆਇਆ
ਕੋਈ ਆਖਦਾ ਰਾਮ ਜੀ ਆਪ ਆਏ ਕੋਈ ਆਖਦਾ ਕ੍ਰਿਸ਼ਨ ਮੁਰਾਰ ਆਇਆ
ਕੋਈ ਕਹੇ ਔਰੰਗੇ ਦੇ ਮਾਰਨੇ ਨੂੰ ਪਰਸ ਰਾਮ ਹੈ ਫੜ ਕੁਠਾਰ ਆਇਆ
ਕੋਈ ਆਖਦਾ ਗਜਾਨ ਨੇ ਰੂਪ ਧਰਿਆ ਮੁੜਧਰਮ ਦਾ ਕਰਨਪ੍ਰਚਾਰ ਆਇਆ
ਕੋਈ ਆਖ਼ਦਾ ਵਿਸ਼ਨੂੰ ਬੈਕੁੰਠ ਵਿਚੋਂ ਮਾਰ ਜ਼ਾਲਮਾਂ ਕਰਨ ਸਥਾਰ ਆਇਆ
ਕੋਈ ਕਹੇ ਔਰੰਗੇਤ੍ਰਿਪੁਰ ਤਾਈਂ ਮਾਰਨ ਵਾਸਤੇ ਆਪ ਤ੍ਰਿਪਤਾਰ ਆਇਆ
ਕੋਈ ਆਖਦਾ ਸੜਦੀ ਪ੍ਰਿਥਵੀ ਲਈ ਧਰਮ ਬਣ ਕੈ ਅਬਰਿਬਹਾਰ ਆਇਆ
ਕੋਈ ਆਖਦਾ ਤਰਸ ਖਾ ਹਿੰਦ ਉਤੇ ਦੁਖ ਮੇਟਨੇ ਲਈ ਕਰਤਾਰ ਆਇਆ
ਕੋਈ ਆਖਦਾ ਡੁਬਦੀ ਹਿੰਦ ਤਾਈਂ ਬਚਾਵਨੇ ਲਈ ਮਦਦਗਾਰ ਆਇਆ
ਕੋਈ ਆਖਦਾ ਮਜ਼੍ਹਬੀ ਪਏ ਰੌਲੇ ਦੂਰ ਕਰਨ ਲਈ ਵਾਕਿਫਕਾਰ ਆਇਆ
ਕਹਿੰਦੇ ਮੋਮਨ ਦੇਖਇਮਾਮਹਿੰਦੀ ਹਿੰਦੂ ਕਹਿਣ ਕਲਗੀ ਅਵਿਤਾਰ ਆਇਆ
ਕੋਈ ਆਖਦਾ ਧਰ ਕੇ ਰੂਪ ਸੋਹਣਾ ਇਹ ਤਾਂ ਜਾਪਦਾ ਖਾਸ ਪਯਾਰ ਆਇਆ
ਕੋਈ ਆਖਦਾ ਜਗਤਹਨੇਰਾਛਾਇਆ ਸੱਚੇ ਧਰਮ ਦਾਕਰਨਚਮਕਾਰ ਆਇਆ
ਕੋਈ ਆਖਦਾ ਇਹ ਕੋਈ ਬੀਰ ਯੋਧਾ ਹੱਥ ਸੱਚ ਦੀ ਫੜ ਤਲਵਾਰ ਆਇਆ
ਕੋਈ ਆਖਦਾ ਬ੍ਰਾਹਮਣਾਂ ਕਾਜ਼ੀਆਂ ਦੇ ਕਰਨ ਮਕਰ ਫ਼ਰੇਬ ਉਡਾਰ ਆਇਆ
ਕੋਈ ਆਖਦਾ ਡੁਬਦੀ ਹਿੰਦ ਬੇੜੀ ਮੰਝਧਾਰ ਵਿਚੋਂ ਕਰਨ ਪਾਰ ਆਇਆ
ਕੋਈ ਆਖਦਾ ਮਾਲਕ ਹੁਸਨ ਦਾ ਏ ਇਹ ਖੂਬਸੂਰਤਾਂ ਦਾ ਤਾਜਦਾਰ ਆਇਆ
ਕੋਈ ਆਖਦਾ ਰੱਬ ਤੋਂ ਟੁਟਯਾਂ ਨੂੰ ਲੈ ਪਰੋਣ ਪ੍ਰੇਮ ਦੀ ਤਾਰ ਆਇਆ
ਕੋਈ ਆਖਦਾ ਪੀਰਾਂ ਪੈਗੰਬਰਾਂ ਤੇ ਰਿਖ਼ੀ ਮੁਨੀਆਂ ਦਾ ਸਰਦਾਰ ਆਇਆ

ਮਹਾਂਕਾਲ ਦਾ ਪੁਤ ਕਰਤਾਰ ਸਿੰਘਾ ਲੋਕੋ ਭੁਲਯੋ, ਵਿਚ ਸੰਸਾਰ ਆਇਆ

### ਸਾਹਿਬਾਂ ਦਾ ਸੁਭਾਵ

ਜਿਵੇਂ ਬਾਲ ਅਵਸਥਾ ਆਈ ਜਾਂਦੀ ਬੀਰ ਰਸ ਤਿਵੇਂ ਤਿਵੇਂ ਆਈ ਜਾਂਦਾ
ਮੱਥੇ ਤੇਜ਼ ਕਮਾਲ ਜਮਾਲ ਵਧਦਾ ਖ਼ੂਨ ਛੱਤਰੀ ਜੋਸ਼ ਵਧਾਈ ਜਾਂਦਾ
ਸਖ਼ਤੀ ਵਿਚ ਸੁਭਾਵ ਦੇ ਆਈ ਜਾਂਦੀ ਸ਼ਹਿਨਸ਼ਾਹੀ ਮਾਦਾ ਡੇਰਾ ਲਾਈ ਜਾਂਦਾ
ਬੇਪਰਵਾਹੀ ਸਵਾਈ ਹੋ ਵਧ ਰਹੀ ਡਰਨਾ ਝਿਜਕਣਾ ਪੈਰ ਉਠਾਈ ਜਾਂਦਾ
ਰਖਦੇ ਰੁਚੀ ਨ ਖੜੇ ਖਡੌਣਿਆ ਦੀ ਪਿਆਰ ਸ਼ਸਤ੍ਰਾਂ ਹਿਦੇ ਸਮਾਈ ਜਾਂਦਾ
ਸਦਾ ਹੱਸਣਾ ਖੇਡਣਾ ਖ਼ੁਸ਼ੀ ਰਹਿਣਾ ਹਥੋਂ ਬਖ਼ਸ਼ਣਾ ਸਭ ਨੂੰ, ਭਾਈ ਜਾਂਦਾ
ਜਿੱਧਰ ਜਾਵਣਾ ਦਬ ਦਬੇ ਨਾਲ ਜਾਨਾ ਛਪਣਾ, ਸਹਿਮਣਾ ਰੂਪ ਛਪਾਈ ਜਾਂਦਾ
ਹੈ ਸਾਹਿਬਜ਼ਾਦਾ ਕਰਾਮਾਤ ਵਾਲਾ ਰੋਅਬ ਸਭ ਦੇ ਦਿਲ ਤੇ ਛਾਈ ਜਾਂਦਾ
ਮੁਸਲਮਾਨ ਹਿੰਦੂ ਸਾਰੇ ਅਦਬ ਕਰਦੇ ਰੱਬੀ ਨੂਰ ਜ਼ਹੂਰ ਦਿਖਾਈ ਜਾਂਦਾ
ਰੰਗ ਬਦਲਨੇ ਹੁਣ ਕਰਤਾਰ ਸਿੰਘਾ ਸਮਾਂ ਲੋਕਾਂ ਦੇ ਤਾਈਂ ਜਤਾਈ ਜਾਂਦਾ

### ਵਾਕ ਕਵੀ

ਰਹਿੰਦੀ ਭੀੜ ਹਮੇਸ਼ ਹੀ ਲੜਕਿਆਂ ਦੀ ਹੁਕਮ ਨੌਕਰਾਂ ਵਾਂਗ ਬਜਾਨ ਸਾਰੇ
ਮਸਾਂ ਰਾਤ ਨੂੰ ਕਿਧਰੇ ਘਰ ਜਾਂਦੇ ਰਲ ਹੋਣ ਕੱਠੇ ਦਿਨੇ ਆਨ ਸਾਰੇ
ਸ਼ਾਹੂਕਾਰਾਂ, ਅਮੀਰਾਂ, ਗ਼ਰੀਬਾਂ ਦੇ ਜੀ ਬਾਲ ਖੇਡਦੇ ਦਿਨ ਲੰਘਾਨ ਸਾਰੇ
ਜਿੱਧਰ ਜਾਵੰਦੇ ਮੌਜ ਦੇ ਨਾਲ ਸਾਹਿਬ ਪਿਛੇ ਦੌੜਦੇ ਓਧਰੇ ਜਾਨ ਮਾਰੇ
ਕਦੇ ਖੇਡਦੇ ਚੜ੍ਹ ਚੁਬਾਰਿਆਂ ਤੇ ਗਲੀ ਵਿਚ ਅਧਮੂਲ ਮਚਾਨ ਸਾਰੇ
ਕਦੇ ਵਿਚ ਬਜ਼ਾਰਾਂ ਦੇ ਛੋਹਾ ਛਾਹੀ ਰਲ ਖੇਡਦੇ ਰੌਲਾ ਉਠਾਨ ਸਾਰੇ
ਕਦੇ ਰਲ *ਗੰਗਾ ਵਿਚ ਜਾਇ ਵੜਦੇ ਟੋਲੇ ਬਣ ਦੋ ਲੜਨ ਲੜਾਨ ਮਾਰੇ
ਸਾਹਿਬਜ਼ਾਦੇ ਦੀਆਂ ਚਾਲਾਂ ਵੇਖ ਕਰਕੇ ਦਾਨਸ਼ਮੰਦ ਹੋ ਰਹੇ ਹੈਰਾਨ ਸਾਰੇ
ਇਹ ਬਾਲਕ ਮਾਲਕ ਬਰਕਤਾਂ ਦਾ ਡਰ ਖਾਣ ਹਿੰਦੂ ਮੁਸਲਮਾਨ ਸਾਰੇ
ਵਿਚ ਪਟਨੇ ਸ਼ਹਿਰ ਕਰਤਾਰ ਸਿੰਘਾ ਲਗੇ ਚਰਚਾ ਕਰਨ ਕਹਾਨ ਸਾਰੇ

### ਤਥਾ

ਸ਼ਹਿਰ ਪਟਨੇ ਦੀ ਧਰਤੀ ਭਾਗ ਵਾਲੀ ਜਿਥੇ ਪੀਰਾਂ ਦਾ ਪੀਰ ਅਵਿਤਾਰ ਖੇਡੇ
ਜਿਧੇ ਕਦਮਾਂ ਨੂੰ ਚੇਰਨੇ ਤਰਸਦੇ ਨੇ ਉਹ ਦੇਵੀ ਮਾਨੁਖ ਦੀ ਧਾਰ ਖ਼ੇਡੇ

---

*ਸਾਹਿਬ ਗੁਰੂ ਗੋਬਿੰਦ ਸਿੰਘ ਜੀ ਜਿਥੇ ਗੰਗਾ ਦੇ ਘਾਟ ਤੇ ਰੋਜ਼ ਅਸ਼ਨਾਨ ਕਰਦੇ ਤੇ ਖੇਡਦੇ ਹੁੰਦੇ ਸਨ ਓਥੇ ਹੁਣ ਬੜਾ ਸੁੰਦਰ ਗੁਰਦਵਾਰਾ ਹੈ।



ਸ਼ਹਿਰ ਪਟਨੇ ਦੀ ਧਰਤੀ ਭਾਗ ਵਾਲੀ, ਜਿਥੇ ਪੀਰਾਂ ਦਾ ਪੀਰ ਅਵਤਾਰ ਖੇਡੇ।
ਜਿਹਦੇ ਕਦਮਾਂ ਨੂੰ ਦੇਵਤੇ ਤਰਸਦੇ ਨੇ, ਉਹ ਦੇਹੀ ਮਨੁਖ ਦੀ ਧਾਰ ਖੇਡੇ।
ਚਰਨ ਧੂੜ ਜਿਹਦੀ ਕੋਟ ਪਾਪ ਕਟੇ, ਕਰਦਾ ਬਾਲਕਾਂ ਵਾਂਗ ਵਿਹਾਰ ਖੇਡੇ।
ਓਸ ਧਰਤੀ ਦੇ ਜਿਹਾ ਥਾਂ ਕਿਹੜਾ, ਹਿੰਦ ਧਰਮ ਦਾ ਜਿਥੇ ਆਧਾਰ ਖੇਡੇ।

ਚਰਨ ਧੂੜ ਜਿਧੀ ਕੋਟ ਪਾਪ ਕੱਟੇ ਕਰਦਾ ਬਾਲਕਾਂ ਵਾਂਗ ਵਿਹਾਰ ਖੇਡੇ
ਓਸ ਧਰਤੀ ਦੇ ਜਿਹਾ ਹੈ ਥਾਂ ਕਿਹੜਾ ਹਿੰਦ ਧਰਮ ਦਾ ਜਿਤੇ ਅਧਾਰ ਖੇਡੇ
ਓਹ ਮਹਿਲ, ਮੁਨਾਰੇ, ਬਜ਼ਾਰ, ਗਲੀਆਂ ਧੰਨ ਜਿਨ੍ਹਾਂ ਵਿਚ ਪੁਤ ਕਰਤਾਰ ਖੇਡੇ
ਓਹਨਾ ਬਾਲਕਾਂ ਦੇ ਜਿਹਾ ਕੌਣ ਭਾਈ ਦੁਸ਼ਟ ਦਮਨ ਬਣ ਜਿਨ੍ਹਾਂ ਦਾ ਯਾਰ ਖੇਡੇ
ਮਾਤਾ ਗੁਜਰੀ ਦੇ ਜੇਹੀ ਹੈ ਕੌਣ ਮਾਤਾ ਜਿਧੀ ਗੋਦ ਅੰਦਰ ਸਿਰਜਣਹਾਰ ਖੇਡੇ
ਦਾਸ ਦਾਸੀਆਂ ਧੰਨ ਕਰਤਾਰ ਸਿੰਘਾ ਜਿਨ੍ਹਾਂ ਸਾਹਮਣੇ ਗੁਰੂ ਦਾਤਾਰ ਖੇਡੇ

ਨਿੱਤ ਨੇਮ

ਸਾਹਿਬ ਜਿਵੇਂ ਜਿਵੇਂ ਤਕੜੇ ਗਏ ਹੁੰਦੇ ਤਿਵੇਂ ਰੀਤੀਆਂ ਮਾਤਾ ਸਿਖਾਂਵਦੀ ਸੀ
ਪਹਿਲਾਂ ਸੁਬ੍ਹਾ ਇਸ਼ਨਾਨ ਕਰਵਾਕੇ ਜੀ ਸੋਹਣੀ ਸੁੰਦਰ ਪੋਸ਼ਾਕ ਪਹਿਨਾਂਵਦੀ ਸੀ
ਫੇਰ ਲਗਦੀ ਆਸਾ ਦੀ ਵਾਰ ਜਿਥੇ ਦੇਇ ਨਾਲ ਕ੍ਰਿਪਾਲ, ਪਹੁੰਚਾਂਵਦੀ ਸੀ
ਆਈਆਂ ਸੰਗਤਾਂ ਤਾਈਂ ਦੀਦਾਰ ਦੇਣਾ ਬਹਿਣਾ ਵਿਚ ਦੀਵਾਨ ਜਤਾਂਵਦੀ ਸੀ
ਰਹਿਰਾਸ ਦੇ ਸਮੇਂ ਦੀਵਾਨ ਅੰਦਰ ਆ ਬੈਠਣਾ ਨਿੱਤ ਪੜ੍ਹਾਂਵਦੀ ਸੀ
ਗੁਰੂ ਗਿਆਨ ਦੇ ਸਿੰਧ ਕਰਤਾਰ ਸਿੰਘਾ ਮਾਤਾ ਆਪਣਾ ਫ਼ਰਜ਼ ਨਿਭਾਂਵਦੀ ਸੀ

ਵਾਕ ਕਵੀ

ਕ੍ਰਿਪਾਲ ਅਤੇ ਸਾਹਿਬ ਚੰਦ ਜਹੇ ਗੁਰੂ ਘਰ ਦੀਆਂ ਰੀਤਾਂ ਸੁਣਾਂਦੇ ਰਹਿੰਦੇ
ਜਿਵੇਂ ਚਾਲ ਵਡੇ ਸਤਿਗੁਰਾਂ ਦੀ ਸੀ ਸਮੇਂ ਸਮੇਂ ਸਿਰ ਯਾਦ ਕਰਾਂਦੇ ਰਹਿੰਦੇ
ਦੋਨੋ ਵਕਤ ਗੁਰ ਘਰ ਦੀਵਾਨ ਲੱਗਣ ਆਯਾਂ ਗਿਆਂ ਨੂੰ ਦਰਸ ਦਵਾਂਦੇ ਰਹਿੰਦੇ
ਅਗੇ ਪਿਛੇ ਫਿਰ ਸਦਾ ਕਰਤਾਰ ਸਿੰਘਾ ਸਚੇ ਦਿਲ ਤੋਂ ਸੇਵ ਕਮਾਂਦੇ ਰਹਿੰਦੇ

ਰਾਜੇ ਸ਼ਿਵਦੱਤ ਨੇ ਸੇਵਕ ਬਣਨਾ

ਇਕ ਜ਼ਾਤ ਬ੍ਰਹਿਮਣ ਬਿਰਧ ਉਮਰੇ ਭਗਤੀ ਪ੍ਰੇਮ ਦੇ ਰਸ ਨੂੰ ਜਾਣਦਾ ਸੀ
ਹੈਸੀ ਕੁਝ ਕੂ ਪਿੰਡਾਂ ਤੇ ਰਾਜ ਕਰਦਾ ਰੱਖਣ ਹਾਰ ਉਹ ਮਾਨ ਤੇ ਤਾਨ ਦਾ ਸੀ
ਓਹਦਾ ਨਾਮ ਸੋਹਣਾ ਸ਼ਿਵਦੱਤ ਲਿਖਿਆ ਗੁਣਾਂ ਔਗੁਣਾ ਤਾਈਂ ਪਛਾਣਦਾ ਸੀ
ਰੋਜ਼ ਗੰਗਾ ਕਿਨਾਰੇ ਕਰਤਾਰ ਸਿੰਘਾ ਅਭਿਆਸੀ ਉਹ ਰਾਮ ਧਿਆਨ ਦਾ ਸੀ

ਤਥਾ

ਸਾਹਿਬਜ਼ਾਦੇ ਦੀਆਂ ਖੇਡਾਂ ਰੋਜ਼ ਵੇਖੇ ਸੋਹਣਾ ਸੁੰਦਰ ਰੂਪ ਨਿਹਾਰਦਾ ਓਹ
ਅੰਗਾਂ ਢੰਗਾਂ ਨੂੰ ਵੇਖ ਕੇ ਦੰਗ ਹੁੰਦਾ ਰਹਿੰਦਾ ਮਨ ਦੇ ਵਿਚ ਚਿਤਾਰਦਾ ਓਹ
ਆਮ ਬਚਿਆਂ ਦੇ ਵਾਂਗ ਨਹੀਂ ਬੱਚਾ ਸਿਰੋਂ ਪੈਰਾਂ ਤੋੜੀ ਨਿਗ੍ਹਾ ਮਾਰਦਾ ਓਹ
ਇਹਦੇ ਲੱਛਣ ਸਭ ਅਵਤਾਰਾਂ ਵਾਲੇ ਡੂੰਘੀ ਸੋਚ ਦੇ ਨਾਲ ਵਿਚਾਰਦਾ ਓਹ

ਉਚੀ ਕੁਲ ਦੇ ਵਿਚ ਹੈ ਪ੍ਰਗਟ ਹੋਇਆ: ਇਹ ਜ਼ਰੂਰ ਅਵਿਤਾਰ ਹੈ ਧਾਰਦਾ ਓਹ
ਕਿਵੇਂ ਕਰਾਂ ਅਜ਼ਮੈਸ਼ ਕਰਤਾਰ ਸਿੰਘਾ ਇਹ ਖਯਾਲ ਨ ਦਿਲੋਂ ਵਿਸਾਰਦਾ ਓਹ

ਤਥਾ

ਇਕ ਦਿਨ ਸ਼ਨਾਨ ਕਰ ਜਦੋਂ ਬੈਠਾ ਕਹਿੰਦਾ ਠੀਕ ਹੀ ਵਿਸ਼ਨ ਅਵਤਾਰ ਜੋ ਹੈ
ਮੈਨੂੰ ਰਾਮ ਸਰੂਪ ਹੋ ਦਰਸ ਦੇਵੇ ਸੁਣੇ ਬੇਨਤੀ ਇਹ, ਸੁਨਣ ਹਾਰ ਜੋ ਹੈ
ਮੈਂ ਸੇਵਕ ਰਾਮ ਦੇ ਰੂਪ ਦਾ ਹਾਂ ਕਰਦਾ ਸੇਕਵਾਂ ਨਾਲ ਪਯਾਰ ਜੋ ਹੈ
ਓਹੋ ਰੂਪ ਦਖਾਇ ਕਰਤਾਰ ਸਿੰਘਾ ਸੱਰੀ ਸਿਫ਼ਤ ਦਾ ਪੂਰਨ ਭੰਡਾਰ ਜੋ ਹੈ

ਤਥਾ

ਓਸੇ ਵੇਲੇ ਲੈ ਕੇ ਫੌਜ ਲੜਕਿਆਂ ਦੀ ਸਾਹਿਬ ਘਾਟ ਅੰਦਰ ਓਸੇ ਜਾਵੰਦੇ ਨੇ
ਲਾਹ ਕਪੜੇ ਗੰਗਾ ਦੇ ਵਿਚ ਵੜ ਗਏ ਟੋਲੇ ਦੋ ਕਰ ਖੇਡ ਮਚਾਵੰਦੇ ਨੇ
ਛੱਟੇ ਮਾਰਦੇ ਤਰਦੇ ਟੁਭੀਆਂ ਲਾ ਕਈ ਤਰ੍ਹਾਂ ਦੇ ਬੋਲੇ ਸੁਨਾਵੰਦੇ ਨੇ
ਮਾਰੋ, ਫੜੋ, ਹਰਾਉ ਕਰਤਾਰ ਸਿੰਘਾ ਮੁੰਡੇ ਬੜਾ ਖਰੂਦ ਉਠਾਵੰਦੇ ਨੇ

ਤਥਾ

ਰੌਲਾ; ਸੁਣ ਸਿਵਦੱਤ ਨੇ ਖੋਲ੍ਹ ਅੱਖਾਂ ਦੇਇਕੇ ਲੜਕਿਆਂ ਵਲ ਧਿਆਨ ਡਿੱਠਾ
ਸੰਖ, ਗਦਾ, ਚੱਕਰ ਪਦਮ ਚਿੰਨ ਧਾਰੇ ਪ੍ਰੀਤਮ ਬਸਤਰਾਂ ਸਣੇ ਭਗਵਾਨ ਡਿੱਠਾ
ਘਨਿ ਸ਼ਾਮ ਅਨੂਪ ਸਰੂਪ ਸੁੰਦਰ ਹੱਥ ਫੜਿਆ ਧਨੁਖ ਤੇ ਬਾਨ ਡਿੱਠਾ
ਆਪ ਖੇਡਦਾ ਰਾਮ ਕਰਤਾਰ ਸਿੰਘਾ ਸਰਜੂ ਨਦੀ ਦੇ ਵਿਚ ਪਛਾਨ ਡਿੱਠਾ

ਤਥਾ

ਪਈ ਧੂਹ ਕਲੇਜੇ ਦੇ ਵਿਚ ਆ ਕੇ ਚਮਤਕਾਰ ਉਹ ਗਿਆ ਨ ਝੱਲਿਆ ਜੀ
ਮੇਰੇ ਬਾਲਾ ਪ੍ਰੀਤਮ, ਮੇਰੇ ਬਾਲਾ ਪ੍ਰੀਤਮ ਇਹ ਆਖਦਾ ਓਧਰੇ ਚੱਲਿਆ ਜੀ
ਜਾਕੇ ਚਰਨਾਂ ਦੇ ਉਤੇ ਡਿਗ ਪਿਆ ਰਿਹਾ ਚਿੱਤ ਨ ਮੂਲੋਂ ਹੀ ਠੱਲਿਆ ਜੀ
ਚਰਨ ਪਰਸਦੇ ਸਾਰ ਕਰਤਾਰ ਸਿੰਘਾ ਹਿਦੇ ਦੀਵਾ ਗਯਾਨ ਦਾ ਬਲਿਆ ਜੀ

ਵਾਕ ਕਵੀ

ਓਸੇ ਦਿਨ ਤੋਂ ਰਾਮ ਸ੍ਵਰੂਪ ਕਰਕੇ ਸ਼ਿਵ ਦਤ ਪਰੇਮ ਜਤਾਂਦਾ ਰਿਹਾ
ਤਨੋ ਮਨੋ ਸੇਵਕ ਹੋਯਾ ਗੁਰੂ ਜੀ ਦਾ ਜੋ ਪੁਜਦੀ ਸੇਵ ਕਮਾਂਦਾ ਰਿਹਾ
ਜ਼ਰ, ਨਕਦੀ, ਸੁੰਦਰ ਜ਼ਰੀ ਜ਼ੇਵਰ ਰੋਜ਼ ਨਵੇਂ ਤੋਂ ਨਵੇਂ ਪੁਚਾਂਦਾ ਰਿਹਾ
ਵਿਚ ਆਪਨੇ ਬਾਗ਼ ਲੈ ਜਾਇਕੇ ਜੀ ਫ਼ਲ ਸੋਹਣੇ ਤੋਂ ਸੋਹਣੇ ਖੁਲਾਂਦਾ ਰਿਹਾ
ਵਿਚ ਬੇੜੀ ਦੇ ਚਾੜ੍ਹ ਕੇ ਸਾਹਿਬਾਂ ਨੂੰ ਰੋਜ਼ ਗੰਗਾ ਦੀ ਸੈਰ ਕਰਾਂਦਾ ਰਿਹਾ
ਬਾਲਾ ਪ੍ਰੀਤਮ ਨਾਮ ਕਰਤਾਰ ਸਿੰਘਾ ਬੜੇ ਅਦਬ ਦੇ ਨਾਲ ਬੁਲਾਂਦਾ ਰਿਹਾ

ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼

ਮੁਸਲਮਾਨ ਨਵਾਬ ਭਰਾ ਦੋਵੇਂ ਨਾਵੇਂ ਗੁਰੂ ਜੀ ਦੇ ਵਰੋਸਾਇ ਹੋਇ ਸਨ
ਓਹ ਭੀ ਵਸਦੇ ਪਟਨੇ ਸ਼ਹਿਰ ਅੰਦਰ ਰੱਬ ਦੌਲਤਾਂ ਦੇਇ ਰਜ਼ਾਇ ਹੋਇ ਸਨ
ਸਾਹਿਬਜ਼ਾਦੇ ਦੇ ਨਾਲ ਪਿਆਰ ਕਰਦੇ ਗੁਰ ਹੱਟ ਤੇ ਵਿਕੇ ਵਕਾਏ ਹੋਇ ਸਨ
ਰੋਜ਼ ਕਰਨ ਦੀਦਾਰ ਕਰਤਾਰ ਸਿੰਘਾ ਦੋਨੋ ਵਕਤ ਹੀ ਨੇਮ ਠਹਿਰਾਏ ਹੋਇ ਸਨ

ਤਥਾ

ਸ਼ਹਿਰੋਂ ਬਾਹਰ ਸੀ ਇਹਨਾਂ ਦਾ ਬਾਗ ਸੋਹਣਾ ਸਾਹਿਬ ਰੋਜ਼ ਹੀ ਖੇਡਦੇ ਜਾ ਓਥੇ
ਫੌਜ਼ ਮੁੰਡਿਆਂ ਦੀ ਨਾਲ ਲੈ ਜਾਂਦੇ ਨਿੱਤ ਆਉਂਦੇ ਦੁਪਹਿਰ ਲੰਘਾ ਓਥੇ
ਜਦੋਂ ਜੀ ਕਰਦਾ ਸਾਹਿਬ ਚਲੇ ਜਾਂਦੇ ਨਹੀਂ ਸੀ ਰਖਿਆ ਕੋਈ ਅਟਕਾ ਓਥੇ
ਬਾਰਾਂਦਰੀ ਦੇ ਵਿਚ ਕਰਤਾਰ ਸਿੰਘਾ ਰਹਿੰਦੇ ਖੇਡਦੇ ਮੌਜ ਬਣਾ ਓਥੇ

ਵਾਕ ਕਵੀ

ਉਹਨਾਂ ਦੋਹਾਂ ਭਰਾਵਾਂ ਨੇ ਸਿੱਦਕ ਧਰ ਕੇ ਸਚੇ ਪ੍ਰੇਮ ਨੂੰ ਸਿਰੇ ਚੜ੍ਹਾ ਛਡਿਆ
ਪਾਯਾ ਨੁਕਤੇ ਅਸਲ ਈਮਾਨ ਦੇ ਨੂੰ ਦਿਲੋਂ ਉਕਾ ਤਅੱਸਬ ਗੁਆ ਛਡਿਆ
ਜਿਸ ਬਾਗ ਅੰਦਰ ਸਾਹਿਬ ਖੇਡਦੇ ਸਨ ਉਹ ਉਹਨਾਂ ਦੇ*ਨਾਂ ਹੀ ਲਾ ਛਡਿਆ
ਇਕ ਪਿੰਡ ਭੀ ਨਾਲ ਕਰਤਾਰ ਸਿੰਘਾ ਅਰਪਨ ਸਦਾ ਦੇ ਲਈ ਕਰਵਾ ਛਡਿਆ

ਜਗਤਾ ਸੇਠ

ਏਸ ਨਾਮ ਦਾ ਸੇਠ ਇਕ ਸ਼ਹਿਰ ਅੰਦਰ ਧਨਵਾਨ ਸੀ ਬੜਾ ਬਪਾਰ ਕਰਦਾ
ਕਈਆਂ ਸ਼ਹਿਰਾਂ ਦੇ ਵਿਚ ਕੋਠੀਆਂ ਸਨ ਭਲਾ ਲੋਕ ਸੀ ਦਾਨ ਅਪਾਰ ਕਰਦਾ
ਪਰ, ਘਰ ਔਲਾਦ ਨ ਓਸਦੇ ਸੀ ਹਰ ਦਮ ਚਿੰਤਾ ਸ਼ਾਹੂਕਾਰ ਕਰਦਾ
ਸਾਹਿਬਜ਼ਾਦੇ ਦੀਆਂ ਸੁਣ†ਕਰਮਾਤਾਂ ਬੈਠ ਆਪਣੇ ਚਿੱਤ ਵਿਚਾਰ ਕਰਦਾ

---

*ਉਹ ਬਾਗ ਤੇ ਪਿੰਡ ਹੁਣ ਤਕ ਗੁਰਦਵਾਰੇ ਦੇ ਨਾਮ ਨਾਲ ਚਲੇ ਆਉਂਦੇ ਹਨ।

†ਸੰਜਮ ਸਿਧ ਕਰਕੇ ਯਤਨ ਨਾਲ ਪਦਾਰਥਾਂ ਦੀ ਸਿੱਧੀ ਕਰਾਮਾਤ ਆਖਦੇ ਹਨ, ਪਰ ਸ੍ਰੀ ਦਸ਼ਮੇਸ਼ ਜੀ ਦੀ ਕਰਾਮਾਤ ਨਹੀਂ ਸੀ, ਜੋ ਪੂਰਨ ਅਵਤਾਰ ਹੁੰਦੇ ਹਨ ਓਹਨਾਂ ਦੇ ਵਾਕ ਵਿਚ ਧੁਰੋਂ ਹੀ ਸਿਧੀ ਹੁੰਦੀ ਹੈ, ਅਤੇ ਜੋ ਮੂੰਹੋਂ ਨਿਕਲ ਜਾਵ ਉਹ ਸੁਤੇ ਸਿਧ ਹੋ ਜਾਂਦਾ ਹੈ, ਸ੍ਰੀ ਦਸਮੇਸ਼ ਜੀ ਮਹਾ ਧਨੁਰਧਾਰੀ, ਅਰਸ਼ੀ ਦਾਤਾਂ ਦੇ ਮਾਲਕ, ਗਜ਼ਬ ਦੇ ਪੁਲੀਟੀਕਲ ਰੀਫਾਰਮਰ ਆਜ਼ਾਦੀ ਦੇ ਪੁਤਲ ਅਤੇ ਪੂਰਨ ਅਵਿਤਾਰ ਸਨ, ਲੌ ਬਾਲੀ ਦਰਗਾਹ ਵਿਚੰ ਰਿਧੀਆਂ ਸਿਧੀਆਂ ਸਾਹਿਬਾਂ ਦੀਆਂ ਚਰਨ ਦਾਸੀਆਂ ਹੋ ਕੇ ਇਸ ਸੰਸਾਰ ਦੇ ਜ਼ੁਲਮ ਕੁੰਡ ਨੂੰ ਨਾਬੂਦ ਕਰਨ ਵਾਸਤੇ ਕਰਤਾ ਨੇ ਆਦਿ ਤੋਂ ਭੇਜ ਦਿਤੀਆਂ ਸਨ, ਜਿਵੇਂ ਸੂਰਜ ਤੋਂ ਵੱਖ ਕਿਰਨਾ ਦੀ ਕੋਈ ਹਸਤੀ ਨਹੀਂ ਹੈ ਅਤੇ ਸੂਰਜ ਦੇ ਪੈਦਾ ਹੋਣ ਤੋਂ ਹੀ ਇਹ ਕਿਰਨਾਂ ਸੂਰਜ ਦੇ ਨਾਲ ਹਨ, ਓਸੇ ਪ੍ਰਕਾਰ ਇਸ ਸੰਸਾਰ ਵਿਚ ਦਸ਼ਮੇਸ਼ ਜੀ ਦੇ ਅਵਤਾਰ ਧਾਰਨ ਸਮੇਂ ਤੋਂ ਹੀ ਰਿਧੀਆਂ ਸਿਧੀਆਂ ਹੱਥ ਬੱਧੀ ਦਰ ਤੇ ਖੜੀਆਂ ਰਹੀਆਂ ਅਤੇ ਸਤਿਗੁਰਾਂ ਨੂੰ ਇਹਨਾਂ ਦੀ ਪ੍ਰਾਪਤੀ ਲਈ ਆਮ ਰਵਾਇਤਬਮੂਜਬ ਕਿਸੇ ਹਠ ਯੋਗ ਦੀ ਲੋੜ ਨਾ ਪਈ।

ਹੋਵੇ ਮੇਰੀ ਭੀ ਕਿਵੇਂ ਮੁਰਾਦ ਪੂਰੀ ਗੁਰੂ ਪੁਤ ਸੁਣਿਆਂ ਬੇੜੇ ਪਾਰ ਕਰਦਾ
ਜੈਤੇ ਭਗਤ ਦੇ ਪਾਸ ਕਰਤਾਰ ਸਿੰਘਾ ਦੁਖ ਆਪਣਾ ਜਾਇ ਉਹ ਜ਼ਾਹਰ ਕਰਦਾ

ਸੇਠ ਨੇ ਭਾਈ ਜੈਤੇ ਪਾਸ ਅਰਜ਼ ਕਰਨੀ

ਭਾਈ ਜੈਤਿਆ ਤੂੰ ਹੈਂ ਨਿਕਟ ਵਰਤੀ ਸਾਹਿਬਜ਼ਾਦੇ ਦੀ ਸ਼ਰਨੀ ਲਾ ਦਿਹ ਤੂੰ
ਗੁਰੂ ਘਰ ਅੰਦਰ ਤੇਰੀ ਮੰਨੀ ਦੀ ਏ ਚੱਲ ਮੇਰੀ ਭੀ ਅਰਜ਼ ਕਰਵਾ ਦਿਹ ਤੂੰ
ਨਾਮੁਰਾਦ ਮੇਰਾ ਬਾਗ਼ ਸੁਕ ਰਿਹਾ ਬਖਸ਼ਾ ਮਿਹਰ ਬਚਾ ਕਰਵਾ ਦਿਹ ਤੂੰ
ਫਲ ਹੀਨ ਮੈਂ ਚੱਲਿਆ ਜੱਗ ਵਿਚੋਂ ਸੰਸਾਰ ਦਾ ਫਲ ਦੁਵਾ ਦਿਹ ਤੂੰ
ਕਰਦਾ ਬਖ਼ਸ਼ਸ਼ਾਂ ਗੁਰਾਂ ਦਾ ਪੁਤ ਸੁਣਿਆਂ ਖ਼ੈਰ ਮੇਰੀ ਭੀ ਝੋਲੀ ਪੁਵਾ ਦਿਹ ਤੂੰ
ਵਾਰਸ ਦੌਲਤਾਂ ਦਾ ਕਰਤਾਰ ਸਿੰਘਾ ਮੇਰੇ ਘਰ ਜੰਮੇ ਅਖਵਾ ਦਿਹ ਤੂੰ

ਸਾਹਿਬਾਂ ਦੇ ਪਾਸ ਜੇਤੇ ਨੇ ਬੇਨਤੀ ਕਰਨੀ

ਗੁਰ ਸਿਖ ਕਰਦੇ ਉਪਕਾਰ ਸਦਾ ਜੈਤਾ ਇਕ ਦਿਨ ਨਾਲ ਲੈ ਜਾਵੰਦਾ ਏ
ਵਿਚ ਮੌਜ ਦੇ ਖੇਡਦਾਂ ਗੁਰੂ ਸੱਚਾ ਸੇਠ ਕਦਮੀ ਸੀਸ ਝੁਕਾਵੰਦਾ ਏ
ਸਾਹਿਬ ਪੁਛਦੇ ਜੈਤਿਆ ਕੌਣ ਹੈ ਇਹ ਕਰ ਬੇਨਤੀ ਅਗੋਂ ਸੁਨਾਵੰਦਾ ਏ
ਸ਼ਰਧਾਵਾਨ ਗੁਰ ਘਰ ਦਾ ਸਿੱਖ ਹੈ ਜੀ ਅਫੱਲ ਜੱਗ ਵਿਚੋਂ ਟੁਰਿਆ ਜਾਵੰਦਾ ਏ
ਇਹਦੇ ਘਰ ਮਹਾਰਾਜ ਔਲਾਦ ਬਖ਼ਸ਼ੋ ਵੱਡੀ ਆਪ ਦੀ ਆਸ ਰਖ ਵੰਦਾ ਏ
ਤੁਸੀਂ ਕਲਪ ਬ੍ਰਿਛ ਕਰਤਾਰ ਸਿੰਘਾ ਸ਼ਰਨ ਆਇਆ ਮੁਰਾਦਾਂ ਨੂੰ ਪਾਵੰਦਾ ਏ

ਬਖ਼ਸ਼ਸ਼

ਪਾਸ ਸਾਹਿਬਾਂ ਦੇ ਤਿੰਨ ਸੇਬ ਹੈਸਨ ਝੋਲੀ ਸੇਠ ਦੀ ਚੁਕ ਕੇ ਪਾ ਦਿਤੇ
ਇਕ ਝੋਲੀਉਂ ਰਿੜ੍ਹਕੇ ਬਾਹਰ ਡਿੱਗਾ ਗੁਰਾਂ ਝੱਟ ਇਹ ਬਚਨ ਸੁਨਾ ਦਿਤੇ
ਇਕ ਮਰ ਜਾਊ ਦੋ ਰਹਿਣ ਜੀਊਂਦੇ ਸੇਠ ਘਰ ਜਾ ਸੇਬ ਖਵਾ ਦਿਤੇ
ਹੋਈ ਓਸੇ ਤਰ੍ਹਾਂ ਕਰਤਾਰ ਸਿੰਘਾ ਜਿਵੇਂ ਸਾਹਿਬਾਂ ਹੁਕਮ ਫੁਰਮਾ ਦਿਤੇ

ਵਾਕ ਕਵੀ

ਤਿੰਨ ਔਰਤਾਂ ਜਗ ਤੇ ਸੇਠ ਦੇ ਘਰ ਬੜਾ ਚਿਰ ਸੀ ਨਾ ਮੁਰਾਦ ਰਿਹਾ
ਦੇਵੀ ਦੇਵਤੇ ਬਹੁਤ ਮਨਾਇ ਹੈਸਨ ਪੁਜੀ ਆਸ ਨਾ ਬਿਨਾਂ ਔਲਾਦ ਰਿਹਾ
ਗੁਰੂ ਘਰੋਂ ਮੁਰਾਦ ਹੋ ਗਈ ਪੂਰੀ ਪਿਛੋ ਸੇਠ ਦੇ ਘਰ ਆਬਾਦ ਰਿਹਾ
ਓਹਨਾਂ ਸਿੱਖੀ ਨਿਬਾਹੀ ਕਰਤਾਰ ਸਿੰਘਾ ਉਪਕਾਰ ਕੀਤਾ ਸਦਾ ਯਾਦ ਰਿਹਾ

ਮੌਜ ਵਿਚ ਬਖ਼ਸ਼ਸ਼

ਏਸੇ ਤਰ੍ਹਾਂ ਇਕ ਹੋਰ ਭੀ ਸੇਠ ਹੈਸੀ ਕੋਈ ਪੋਤਰਾ ਓਸਦੇ ਘਰ ਨਹੀਂ ਸੀ

ਉਹ ਭੀ ਮੰਨਤਾਂ ਬਹੁਤ ਮਨਾਇ ਥਕੇ ਕਾਜ ਕਿਸੇ ਤੋਂ ਸਕਿਆ ਸਰ ਨਹੀਂ ਸੀ
ਜਿਸ ਥਾਉਂ ਮੁਰਾਦ ਹੋ ਜਾਇ ਪੂਰੀ ਕੋਈ ਲੱਭਦਾ ਓਹਨਾਂ ਨੂੰ ਦਰ ਨਹੀਂ ਸੀ
ਫਿਰੇ ਅੱਡ ਝੋਲੀ ਕਰਤਾਰ ਸਿੰਘਾ ਖਾਲੀ ਰਹੀ ਕਿਸੇ ਦਿਤੀ ਭਰ ਨਹੀਂ ਸੀ

ਤਥਾ

ਇਕ ਦਿਨ ਕਈ ਤੀਵੀਆਂ ਰਲ ਕਰਕੇ ਓਸ ਬਹੂ ਨੂੰ ਨਾਲ ਲਿਆਉਂਦੀਆਂ ਨੇ
ਥਾਲ ਮੇਵੇ ਮਠਿਆਈਆਂ ਦੇਲੈ ਆਈਆਂ ਅੱਗੇ ਮਾਤਾਜੀ ਆ ਟਿਕਾਉਂਦੀਆਂ ਨੇ
ਸਾਹਿਬਜ਼ਾਦੇ ਪਾਸੋਂ ਵਰ ਲੈ ਦਿਹੁ ਜੀ ਬਹੁਤ ਬੇਨਤੀ ਕਰ ਸੁਣਾਉਂਦੀਆਂ ਨੇ
ਸਾਡੀ ਬਹੂ ਦੇ ਘਰ ਹੋਇ ਬਾਲ ਕੋਈ ਤਰਲੇ ਕਰਦੀਆਂ ਵਾਸਤੇ ਪਾਉਂਦੀਆਂ ਨੇ
ਸਿੱਖ ਰਹਾਂਗੇ ਸਦਾ ਹੀ ਗੁਰੂ ਘਰ ਦੇ ਗੌਂ ਵਾਲੀਆਂ ਗੱਲਾਂ ਬਣਾਉਂਦੀਆਂ ਨੇ
ਪਾਸ ਬੈਠ ਸਭੇ ਕਰਤਾਰ ਸਿੰਘਾ ਕਰ ਬੇਨਤੀ ਅਰਜ਼ ਸੁਣਾਉਂਦੀਆਂ ਨੇ

ਤਥਾ

ਏਨੇ ਚਿਰ ਨੂੰ ਸਾਹਿਬ ਜੀ ਆਇ ਗਏ ਮਾਤਾ ਲਾਡ ਕਰਿ ਪਾਸ ਬੁਲਾਵਂਦੀ ਏ
ਇਹ ਸੇਠਾਣੀਆਂ ਆਈਆਂ ਸ਼ਹਿਰ ਵਿਚੋਂ ਫੇਲ ਮੇਵੇ ਮਠਾਈਆਂ ਵਿਖਾਵਂਦੀ ਏ
"ਏਸ ਬਹੁ ਦੇ ਘਰ ਔਲਾਦ ਹੋਵੇ" ਬੜੇ ਪਯਾਰ ਦੇ ਨਾਲ ਸੁਨਾਵਂਦੀ ਏ
ਕਰੋ ਮੁਖ ਤੋਂ ਬਚਨ ਕਰਤਾਰ ਸਿੰਘਾ ਆਸ ਰੱਖ ਇਹ ਵਾਸਤੇ ਪਾਵਂਦੀ ਏ

ਸਾਹਿਬਾਂ ਦੀ ਮੌਜ

ਮਾਲਕ ਮੌਜ ਦੇਹੱਸ ਕੇ ਕਹਿਣ ਲੱਗੇ ਅਗੇਆਵੇ ਉਹ ਇਹਨਾਂ ਦੀ ਬਹੂ ਕਿਹੜੀ
ਸਤਿਗੁਰੂ ਮੁਰਾਦ ਕਰ ਦੇਇ ਪੂਰੀ, ਪੂਰੀ ਕਰੇ ਇਹ ਭੀ ਕਹੀਏ ਗੱਲ ਜਿਹੜੀ
ਸਾਨੂੰ ਹੁਣੇ ਹੀ ਚਲ ਕੇ ਦੇਇ ਦੇਵਨ ਜਿਹੜੀ ਇਨ੍ਹਾਂ ਦੀ ਘਾਟ ਤੇ ਹੈ ਬੇੜੀ
ਸਭ ਹੱਸ ਪਈਆਂ ਕਰਤਾਰ ਸਿੰਘਾ ਸਾਹਿਬਜ਼ਾਦੇ ਜੀ ਨੇ ਸੋਹਣੀ ਗੱਲ ਭੇੜੀ

ਵਾਕ ਕਵੀ

ਇਕ ਬੇੜੀ ਕੀਹ ਪੰਜ ਬਣਵਾ ਦੇਈਏ ਓਸੇ ਦਿਨ ਹੀ ਬੇੜੀ ਦਵਾਈ ਓਹਨਾਂ
ਲਿਖਯਾ ਪੰਜ ਪੁਤਰ ਓਹਦੇ ਘਰ ਹੋਏ ਸਿੱਖੀ ਸੇਵਕੀ ਸਦਾ ਨਿਭਾਹੀ ਓਹਨਾਂ
ਗੁਰੂ ਘਰ ਦੀ ਜਿਨ੍ਹਾਂ ਨੇ ਆਸ ਰੱਖੀ ਨਿਸਚੇ ਕਰ ਮੁਰਾਦ ਹੈ ਪਾਈ ਓਹਨਾਂ
ਬੇਨਿਸਚੇ ਜਿਹੜੇ ਕਰਤਾਰ ਸਿੰਘਾ ਲੱਗੀ ਹੋਈ ਭੀ ਜੜ੍ਹ ਪੁਟਾਈ ਓਹਨਾਂ

ਰਾਜਾ ਫਤੇ ਚੰਦ

ਫ਼ਤੇ ਚੰਦ ਰਾਜਾ ਮੈਣੀ ਖੱਤਰੀ ਸੀ ਘਰ ਓਸਦੇ ਹੋਈ ਔਲਾਦ ਕੋਈ ਨ
ਦੇਖ ਰਾਜ ਪਰਤਾਪ ਤੇ ਦੌਲਤਾਂ ਨੂੰ ਚਿੱਤ ਦੋਹਾਂ ਵਿਚੋਂ ਹੁੰਦਾ ਸ਼ਾਦ ਕੋਈ ਨ

ਸੁੱਕਾ ਪਿਆ ਸੀ ਬਾਗ਼ ਉਮੈਦ ਵਾਲਾ ਨਜ਼ਰ ਆਵੰਦਾ ਵਿਚ *ਸ਼ਮਸ਼ਾਦ ਕੋਈ ਨ
ਘਰ ਵਿਚ ਨ ਹੋਯਾ ਚਰਾਗ਼ ਰੌਸ਼ਨ ਦੁਨੀਆਂ ਦਾਰੀਦਾ ਰਿਹਾ ਸਵਾਦ ਕੋਈ ਨ
ਦੋਵੇਂ ਜੀ ਉਦਾਸ, ਨ ਆਸ ਕੋਈ ਢਹਿੰਦੀ ਕੰਧ ਦਿੱਸੇ ਬੁਨਯਾਦ ਕੋਈ ਨ
ਦੇਵੀ ਦੇਵ ਮਨਾਇ ਕਰਤਾਰ ਸਿੰਘਾ ਸੁਣੀ ਗਈ ਕਿਧਰੇ ਫਰਯਾਦ ਕੋਈ ਨ

ਤਥਾ

ਸਾਰੇ ਸ਼ਹਿਰ ਅੰਦਰ ਧੁੰਮ ਪੈ ਰਹੀ ਸੀ ਪਾਸ ਸਾਹਿਬਜ਼ਾਦੇ ਜਿਹੜਾ ਜਾਵੰਦਾ ਏ
ਉਹ ਸਭ ਦੀਆਂ ਆਸਾਂ ਪੂਰੀਆਂ ਕਰ ਚਿੰਤਾ ਗ਼ਮ ਦੇ ਤਾਈਂ ਮਿਟਾਵੰਦਾ ਏ
ਕਈ ਲੋਕ ਓਹਦੇ ਪਾਸੋਂ ਵਰੋਸਾਇ ਪੂਰੇ ਹੋਣ ਦੇ ਸੁਖਨ ਸੁਨਾਵੰਦਾ ਏ
ਮਾਲਕ ਮੌਜ਼ ਅਤੇ ਦਿਲਦੀ ਫੌਜ ਦਾ ਏ ਕਾਦਰ ਨਾਲ ਰਲ ਹੁਕਮ ਚਲਾਵੰਦਾ ਏ
ਉਹਤਾਂ ਆਪਹੀ ਵਿਸ਼ਨ ਅਵਤਾਰ ਸੁਣਿਆਂ ਬੜੀਆਂਤਾਕਤਾਂ ਪਾਸ ਰਖਾਵੰਦਾ ਏ
ਰਾਜੇ ਰਾਣੀ ਦਾ ਦਿਲ ਕਰਤਾਰ ਸਿੰਘਾ ਇਹ ਸਿਫਤਾਂ ਸੁਣ ਲਲਚਾਵੰਦਾ ਏ

ਰਾਜੇ ਸ਼ਿਵਦਿੱਤ ਨੇ ਦੱਸ ਪਾਉਣੀ

ਰੰਗਾ ਉਤੇ ਸ਼ਿਵਦੱਤ ਦਾ ਮੇਲ ਹੋਇਆ ਕਰਓ ਸਭੀ ਸਿਫਤ ਸੁਨਾਈ ਵਧ ਕੇ
ਰੰਗਣ ਉਸਨੇ ਆਪਣੀ ਜ਼ਾਹਰ ਕੀਤੀ, ਕੀਤੀ ਸਾਹਿਬਾਂ ਦੀ ਵਡਿਆਈ ਵਧ ਕੇ
ਮੈਂ ਤਾਂ ਲੱਭਾ ਹੀ ਹੁਣ ਜੋ ਲੱਭਣਾ ਸੀ ਪੂਜਾ ਪੱਥਰਾਂ ਉਮਰ ਗੁਵਾਈ ਵਧ ਕੇ
ਓਹੋ ਸ਼ਰਨ ਲੌ ਤੁਸੀਂ ਕਰਤਾਰ ਸਿੰਘਾ ਰਾਜੇ ਰਾਣੀ ਨੂੰ ਲਗਨ ਲਗਾਈ ਵਧ ਕੇ

ਮੈਨਿਆਣੀ ਰਾਣੀ

ਮਹਿਲਾਂ ਵਿਚ ਰਾਣੀ ਬੈਠੀ ਪਈ ਸੋਚੀਂ ਸਾਹਿਬਜ਼ਾਦੇ ਜੀ ਦੇ ਪਾਸ ਜਾਂ ਮੈਂ ਭੀ
[illegible]ਾਂ ਸੁਣੀਂਦਾ ਕਲਪ ਬ੍ਰਿਛ ਸੱਚਾ ਝੋਲੀ ਅੱਡ ਓਥੋਂ ਫ਼ਲ ਪਾਂ ਮੈਂ ਭੀ
ਜਿਵੇ [illegible]ਸ਼ਸ਼ਾਂ ਬਖਸ਼ਦਾ ਹੋਰਨਾਂ ਨੂੰ ਡਿੱਗ ਚਰਨੀਂ ਅਰਜ ਸੁਣਾਂ ਮੈਂ ਭੀ
ਪੁਤਰ ਬਖਸ਼ੇ ਮੈਨੂੰ ਕਰਤਾਰ ਸਿੰਘਾ ਜੱਗ ਵਿਚ ਅਖਵਾ ਲਾਂ ਮਾਂ ਮੈਂ ਭੀ

ਤਥਾ

ਬੜਾ ਅਲਬੇਲਾ ਬਾਲਕ ਸੁਣੀਂਦਾ ਏ ਮਿਹਰ ਕਰੇ ਤੇ ਆਪ ਆ ਜਾਇ ਏਥੇ
ਜੋ ਕਹੇ ਮੈਂ ਦਿਆਂ ਮੰਗਵਾ ਜਲਦੀ ਮੇਵੇ ਫਲ ਆ ਬੈਠਕੇ ਖਾਇ ਏਥੇ
ਪਯਾਰ ਕਰਾਂ ਬੈਠਾਲ ਕੇ ਵਿਚ ਗੋਦੀ ਖੇਡਾਂ ਖੇਡਦਾ ਜੇ ਫ਼ੇਰਾ ਪਾਇ ਏਥੇ
ਫੇਰ ਮੰਗ ਲਾਂ ਮੰਗ ਕਰਤਾਰ ਸਿੰਘਾ ਸੁੰਦਰ ਰੂਪ ਜੇ ਆਇ ਦਿਖਾਇ ਏਥੇ

—o—

*ਸ਼ਮਸ਼ਾਦ ਅਥਵਾ ਸਰੂ ਦਾ ਬੂਟਾ।

ਵਾਕ ਕਵੀ

ਪ੍ਰੇਮ ਵਧਦਾ ਵਧਦਾ ਵੱਧ ਗਿਆ ਅੱਠੇ ਪਹਿਰ ਹੀ ਰਾਣੀ ਚਿਤਾਰਦੀ ਰਹੇ
ਕਿਵੇਂ ਸਾਹਿਬਜ਼ਾਦਾ ਏਧਰ ਆ ਜਾਵੇ ਰਾਹ ਬੈਠ ਝਰੋਖੇ ਨਿਹਾਰਦੀ ਰਹੇ
ਆਹ ਖੁਲਾਵਾਂ ਪਹਿਰਾਵਾਂ ਪੁਸ਼ਾਕ ਐਸੀ ਦਿਲ ਵਿਚ ਸੰਕਲਪਕਈ ਧਾਰਦੀ ਰਹੇ
ਸੱਚਾ ਕਰਕੇ ਪਰੇਮ ਕਰਤਾਰ ਸਿੰਘਾ ਵੱਡੇ ਆਹਾਂ ਦੇ ਬੁਰਜ ਉਸਾਰਦੀ ਰਹੇ

ਪ੍ਰੇਮ ੀ ਖਿੱਚ

ਦਿਨੋ ਦਿਨ ਜਦ ਰਾਣੀ ਦਾ ਪ੍ਰੇਮ ਵਧਿਆ ਖਿੱਚੇ ਸਤਿਗੁਰੂ ਪ੍ਰੇਮ ਦੀ ਤਾਰ ਜਾਂਦੇ
ਇਕ ਦਿਨ ਲੈ ਕੇ ਨਾਲ ਬਾਲਕਾਂ ਨੂੰ ਘਰੋਂ ਸਿੱਧੇ ਹੋ ਓਸੇ ਬਜ਼ਾਰ ਜਾਂਦੇ
ਫ਼ਤੇ ਚੰਦ ਦੇ ਮਹਿਲਾਂ ਨੂੰ ਚਲੇ ਗਏ ਬਾਹਰ ਬਾਲਕਾਂ ਤਾਈਂ ਖਲ੍ਹਾਰ ਜਾਂਦੇ
ਕੱਲੇ ਪੌੜੀਆਂ ਚੜ੍ਹ ਕਰਤਾਰ ਸਿੰਘਾ ਰਣਵਾਸ ਦੇ ਵਿਚ ਦਾਤਾਰ ਜਾਂਦੇ

ਮਹਾਂਰਾਜ ਨੇ ਰਾਣੀ ਦੀ ਗੋਦ ਵਿਚ ਜਾ ਬੈਠਣਾ

ਅੱਗੇ ਰਾਣੀ ਬੈਠੀ ਅੰਦਰ ਧਯਾਨ ਹੋ ਕੇ ਚੁਪ ਕੀਤੇ ਗੋਦੀ ਓਹਦੇ ਜਾ ਬੈਠੇ
ਹੱਥ ਕੰਵਲਾਂ ਜਹੇ ਵਧਾ ਅੱਗੇ ਓਹਦੇ ਗਲ ਗਲ-ਵੱਕੜੀ ਪਾ ਬੈਠੇ
ਰਾਣੀ ਤ੍ਰਿਬਕ ਕੇ ਖੋਲ੍ਹੀਆਂ ਜਦੋਂ ਅੱਖਾਂ ਕੁਛੜ ਵੇਖਦੀ ਭਾਗ ਜੀ ਆ ਬੈਠੇ
ਲਾਂਦੀ ਹਿੱਕ ਦੇ ਨਾਲ ਕਰਤਾਰ ਸਿੰਘਾ ਸਾਹਿਬ ਖੇਲ ਅਜੀਬ ਬਣਾ ਬੈਠੇ

ਰਾਣੀ ਨੇ ਪ੍ਰੇਮ ਵਿਚ ਬਿਹਬਲ ਹੋਣਾ

ਏਥੇ ਖੁਸ਼ੀ ਦਾ ਲਿਖਾਂ ਮੈਂ ... ਕਿਹੜਾ ਭੁਖੇ ਉਮਰ ਦੇ ਰੱਜਵਾਂ ਮਾਲ ਲੱਭਾ
ਪੂਰਾ ਚੰਦ ਚਕੋਰ ਨੂੰ ਨਜ਼ਰ ...ਇਆ ਭੌਰੇ ਕੰਵਲ ਦਾ ਭਰਿਆ ਤਾਲ ਲੱਭਾ
ਮਾਹ ਜੇਠ ਦੀ ਧੁਪ ਦੇ ਤਪੇ ਹਇ ਨੇ ਸੁਖਾਂ ਸੁਖਦੇ ਮਾਨੋ ਸਿਆਲ ਲੱਭਾ
ਬਾਰਾਂ ਵਰ੍ਹੇ ਹਮਾਯੂੰ ਮੁਸੀਬਤਾਂ ਪਾ ਨਾਲ ਮੁਸ਼ਕਲਾਂ ਫੇਰ ਇਕਬਾਲ ਲੱਭਾ
ਜਿਵੇਂ ਅੰਨ੍ਹੇ ਨੂੰ ਮਿਲੀਆਂ ਫੇਰ ਅੱਖਾਂ ਮੂਸੇ ਤੂਰ ਤੇ ਨੂਰ ਜਮਾਲ ਲੱਭਾ
ਘੋੜਾ ਮਾਰ ਸਿਕੰਦਰ ਨੇ ਦਿਨੇ ਰਾਤੀਂ ਚਸ਼ਮਾਂ ਆਬ ਹਯਾਤ ਦਾ ਭਾਲ ਲੱਭਾ
ਮਾਰ ਚੁਭੀਆਂ ਤਹਿ ਸਮੁੰਦਰ ਵਿਚੋਂ ਮਰ ਜੀਵੜੇ ਰਤਨ ਕਮਾਲ ਲੱਭਾ
ਮਹਾਂ ਕਵੀ ਨੇ ਚੜ੍ਹ ਅਕਾਸ਼ ਉਤੇ ਉਚਾ ਕਵਿਤਾ ਲਈ ਖ਼ਯਾਲ ਲੱਭਾ
ਉਤਰ ਮਾਂ ਦੇ ਕੁਛੜੋਂ ਜ਼ਿਮੀਂ ਉਤੇ ਢੇਲਾ ਗੁੜ ਪਿਆ ਛੋਟੇ ਬਾਲ ਲੱਭਾ
ਅੰਗ ਪਿੰਗਲੇ, ਗੂੰਗੇ ਨੂੰ ਜੀਭ ਮਿਲ ਗਈ ਭੁਖੇ ਤਈਂ ਬਦਸਸ਼ਾਂਦਾ ਲਾਲ ਲੱਭਾ
ਹੱਦ ਰਾਣੀ ਦੀ ਖ਼ੁਸ਼ੀ ਦੀ ਰਹੀ ਕੋਈ ਨਾ ਜਿਉਂ ਜਸ਼ੋਧਾਂ ਨੂੰਕ੍ਰਿਸ਼ਨ ਗੋਪਾਲ ਲੱਭਾ
ਸਾਧ ਸਾਧਨਾ ਯੋਗੀ ਕਰਤਾਰ ਸਿੰਘਾ ਅੰਦਰ ਆਪਣੇ ਰੂਪ ਅਕਾਲ ਲੱਭਾ

ਤਥਾ

ਕਦੇ ਚਰਨ ਚੁੰਮੇ ਮੱਥਾ ਮੂੰਹ ਚੁੰਮੇ ਆਖ ਸਦਕੇ ਛਾਤੀ ਲਗਾਇ ਰਾਣੀ
ਵੇਖ ਚੰਦ ਵਰਗੇ ਸੋਹਣੇ ਮੁਖੜੇ ਨੂੰ ਵਾਰ ਵਾਰ ਸਦਕੜੇ ਜਾਇ ਰਾਣੀ
ਫੇਰ ਨਾਲ ਪਯਾਰ ਦੇ ਫੜ ਉਂਗਲ ਸੋਹਣੇ ਸੋਹਣੇ ਅਸਥਾਨ ਦਿਖ਼ਾਇ ਰਾਣੀ
ਘਰ ਵਿਚ ਤੋਹਫ਼ੇ ਜਿਹੜੇ ਰਾਜਸੀ ਸਨ ਕੱਢ ਕੱਢ ਕੇ ਬਾਹਰ ਰਖਾਇ ਰਾਣੀ
ਡੱਬੇ ਕੱਢ ਲਿਆਈ ਖਿਡੌਣਿਆਂ ਦੇ ਮੋਰ ਚਿੜੀਆਂ ਗਿਣ ਗਿਣਾਇ ਰਾਣੀ
ਸੋਨੇ ਚਾਂਦੀ ਅਤੇ ਦੰਦ ਖ਼ੰਡ ਦੇ ਜੀ ਚੁਕ ਸਾਹਿਬਾਂ ਦੇ ਹੱਥ ਫੜਾਇ ਰਾਣੀ
ਗੱਲਾਂ ਕਰ ਵਿਖਾਲ ਕੇ ਕਈ ਚੀਜ਼ਾਂ ਮਹਾਂਰਾਜ ਦੇ ਤਾਈਂ ਹਸਾਇ ਰਾਣੀ
ਭੇਜ ਨੌਕਰਾਂ ਤਾਈਂ ਬਾਜ਼ਾਰ ਜਲਦੀ ਤਾਜ਼ੇ ਮੇਵੇ ਮਠਾਈ ਮੰਗਾਇ ਰਾਣੀ
ਫੇਰ ਟੋਰ ਵਖਾਲ ਮਹੱਲ ਸਾਰੇ ਮੁੜ ਪਲੰਗ ਤੇ ਲਿਆ ਬੈਠਾਇ ਰਾਣੀ
ਅੱਗੇ ਰੱਖ ਕਹਿ, ਖਾਉ ਕਰਤਾਰ ਸਿੰਘਾ ਬੜਾ ਪਯਾਰ ਤੇ ਮੋਹ ਜਤਾਇ ਰਾਣੀ

ਸਾਹਿਬ ਜੀ

ਸੋਹਣੇ ਮੁਖ ਤੋਂ ਸਾਹਿਬ ਉਚਾਰਦੇ ਜੀ ਛੋਲੇ ਪੂਰੀਆਂ ਤੁਸਾਂ ਬਨਾਇ ਹੋਇ ਨੇ
ਸਾਨੂੰ ਭੁਖ ਲਗੀ ਓਹੋ ਖਾਵਨੇ ਨੇ ਅੰਦਰ ਕੱਜ ਕੇ ਤੁਸਾਂ ਰਖਾਇ ਹੋਇ ਨੇ
ਮੈਂ ਖਾਵਨੇ ਨਾਲੇ ਖੁਲਾਵਨੇ ਜੀ ਜਿਹੜੇ ਨਾਲ ਮੇਰੇ ਮੁੰਡੇ ਆਇ ਹੋਇ ਨੇ
ਉਹ ਉਡੀਕਦੇ ਪਏ ਕਰਤਾਰ ਸਿੰਘਾ ਕਿੰਨੇ ਚਿਰ ਦੇ ਬਾਹਰ ਠਹਿਰਾਇ ਹੋਇ ਨੇ

ਰਾਣੀ

ਮੈਂ ਸੱਦਕੇ ਜਾਂ ਏਸ ਮੁਖੜੇ ਤੋਂ ਇਹ ਪੂਰੀਆਂ ਤੇ ਛੋਲੇ ਖਾਉ ਜਮ ਜਮ
ਧਰਾਂ ਬੱਤੀ ਪਦਾਰਥ ਲਿਆ ਹੋਰ ਅੱਗੇ ਜਿਸ ਚੀਜ਼ ਦੀ ਲੋੜ ਸੁਣਾਉ ਜਮ ਜਮ
ਛੋਲੇ ਪੂਰੀਆਂ ਅੰਦਰੋਂ ਲੈ ਆਈ ਕਹਿੰਦੀ ਕ੍ਰਿਸ਼ਨ ਮੇਰੇ ਭੋਗ ਲਾਉ ਜਮ ਜਮ
ਧਰੇ ਮੇਵੇ ਮਿਠਾਈਆਂ ਕਰਤਾਰ ਸਿੰਘਾ ਲੌ ਮੁੰਡਿਆਂ ਤਾਈਂ ਖਵਾਉ ਜਮ ਜਮ

ਵਾਕ ਕਵੀ

ਮੁੰਡੇ ਨਾਲ ਦੇ ਸਾਰੇ ਬੁਲਾਇ ਉਪਰ ਵੰਡ ਦਿੱਤੇ ਮੇਵੇ ਮਠਿਆਈਆਂ ਜੀ
ਆਪ ਖਾ ਛੋਲੇ ਪੂਰੀ ਖੁਸ਼ੀ ਹੋਏ ਮਹਿਲੀਂ ਰੌਣਕਾਂ ਖ਼ੂਬ ਵਧਾਈਆਂ ਜੀ
ਏਨੇ ਚਿਰ ਨੂੰ ਰਾਜਾ ਭੀ ਆਇ ਗਿਆ ਵੇਖ ਵੇਖ ਕੇ ਲਾਲੀਆਂ ਛਾਈਆਂ ਜੀ
ਦੋਵੇਂ ਬੜੇ ਪ੍ਰਸੰਨ ਕਰਤਾਰ ਸਿੰਘਾ ਨੌ ਨਿਧਾਂ ਕੰਗਾਲ ਨੇ ਪਾਈਆਂ ਜੀ

ਖ਼ੁਸ਼ੀ ਦੇ ਬਚਨ

ਖਾ ਪੀ ਪ੍ਰਸੰਨ ਹੋ ਫੇਰ ਕਹਿੰਦੇ ਛੋਲੇ ਪੂਰੀਆਂ ਰੋਜ਼ ਬਣਾਇਆ ਕਰਯੋ

ਅਸੀਂ ਏਸੇ ਵੇਲੇ ਆਵਾਂ ਕਰਾਂਗੇ ਜੀ ਏਸੇ ਤਰ੍ਹਾਂ ਹੀ ਸਾਨੂੰ ਖੁਵਾਇਆ ਕਰਯੋ
ਦੋਵੇਂ ਰਾਜਾ ਰਾਣੀ ਹੱਥ ਜੋੜ ਕਹਿੰਦੇ ਸੋਹਣੇ ਚਰਨ ਸਾਡੇ ਮਹਿਲੀਂ ਪਾਯਾ ਕਰਯੋ
ਅਸੀਂ ਰੱਖੀਏ ਤਯਾਰ ਕਰਤਾਰਸਿੰਘਾ ਤੁਸੀਂ ਮਿਹਰ ਕਰਕੇ ਆਣ ਖਾਇਆ ਕਰਯੋ

ਵ ਕ ਕਵੀ

ਸੋਨੇ ਚਾਂਦੀ ਦੇ ਬਣੇ ਖਡੌਣੇ ਕਈ ਜ਼ਰ ਨਕਦੀ ਅੱਗੇ ਰਖਾਵੰਦੇ ਨੇ
ਗਹਿਣੇ ਕਪੜੇ ਸੋਹਣੀਆਂ ਹੋਰ ਚੀਜ਼ਾਂ ਓਸੇ ਵਕਤ ਬਾਜ਼ਾਰੋਂ ਮੰਗਾਵੰਦੇ ਨੇ
ਕਈ ਥਾਲ ਮੇਵੇ ਮਠਿਆਈਆਂ ਦੇ ਦੇਇ ਕੇ ਨੌਕਰਾਂ ਸਿਰੀਂ ਚੁਕਾਵੰਦੇ ਨੇ
ਏਨੇ ਘਿਰ ਨੂੰ ਮਾਮਾ ਜੀ ਪਹੁੰਚ ਗਏ ਸਭ ਕੁਝ ਸੰਭਾਲ ਲੈ ਆਵੰਦੇ ਨੇ
ਏਸੇ ਤਰ੍ਹਾਂ ਹੀ ਰੋਜ਼ ਦੀਦਾਰ ਦੇਣੇ ਹੱਥ ਬੰਨ੍ਹ ਕੇ ਦੋਵੇਂ ਸੁਨਾਵੰਦੇ ਨੇ
ਅੱਛ ਆਖ, ਆ ਗਏ ਕਰਤਾਰ ਸਿੰਘਾ ਚੋਜੀ ਗੁਰੂ ਕਈ ਚੋਜ ਦਿਖਾਵੰਦੇ ਨੇ

ਤਥਾ

ਓਸ ਦਿਨ ਤੋਂ ਨੇਮ ਠਹਿਰਾਇ ਲਿਆ ਪਹਿਰ ਪਿਛਲੇ ਕਰਕੇ ਆਹਰ ਜਾਂਦੇ
ਨਾਲ ਲੈ ਕੇ ਸਾਥੀਆਂ ਬਾਲਕਾਂ ਨੂੰ ਜਾ ਕੇ ਛੋਲੇ ਤੇ ਪੂਰੀਆਂ ਨਿੱਤ ਖਾਂਦੇ
ਰਾਣੀ ਸਮਝਦੀ ਆਪਣੇ ਭਾਗ ਵਡੇ ਅੰਦਰ ਬਾਹਰ ਫਿਰ ਰੌਣਕਾਂ ਖੂਬ ਲਾਂਦੇ
ਧੰਨ ਸ੍ਰੀ ਦਸਮੇਸ਼ ਕਰਤਾਰ ਸਿੰਘਾ ਜੋ ਸੇਵੰਦੇ ਦਿਲੀ ਮੁਰਾਦ ਪਾਂਦੇ

ਪੁਤਰ ਵਾਸਤੇ ਬੇਨਤੀ

ਦਿਨੋ ਦਿਨ ਹੀ ਗਿਆ ਪਰੇਮ ਵਧਦਾ ਰਾਣੀ ਵੇਖ ਕੇ ਮੁਖ ਆਨੰਦ ਹੋਵੇ
ਸਾਰਾ ਦਿਨ ਉਡੀਕ ਦੇ ਵਿਚ ਰਹਿੰਦੀ ਜਦੋਂ ਜਾਵੰਦੇ ਖੁਸ਼ੀ ਦਹਿ ਚੰਦ ਹੋਵੇ
ਰਾਣੀ ਆਪ ਤਾਂ ਸੰਗਦੀ ਕਹੇ ਨਾਹੀਂ ਹੱਥ ਬੰਨ੍ਹ ਗੋਲੀ ਅਰਜ਼-ਮੰਦ ਹੋਵੇ
ਕਰੋ ਮਿਹਰ ਮਹਾਰਾਜ ਕਰਤਾਰ ਸਿੰਘਾ ਸਾਡੀ ਰਾਣੀ ਦੇ ਘਰ ਫ਼ਰਜ਼ੰਦ ਹੋਵੇ

ਮਹਾਰਾਜ ਜੀ ਦੇ ਪਰੇਮ ਭਰੇ ਬਚਨ

ਗੱਲ ਸੁਣਕੇ ਗੋਲੀ ਤੋਂ ਬਹੁਤ ਹਸੇ ਜੱਫੀ ਪਾ ਕੇ, ਮੂੰਹੋਂ ਸੁਨਾਨ ਮਾਤਾ
ਸਾਰੇ ਜਗਤ ਪਦਾਰਥ ਇਹ ਹੈਨ ਝੂਠੇ ਕਿਹੜੀ ਗੱਲ ਤੇ ਗਿਆ ਹੈ ਧਯਾਨ ਮਾਤਾ
ਤੂੰ ਸਾਨੂੰ ਹੀ ਅੱਜ ਤੋਂ ਸਮਝ ਪੁਤਰ ਕੁਖੋਂ ਜਨਮਯਾਂ ਲੈ ਪਛਾਨ ਮਾਤਾ
ਪੁਤਾਂ ਨਾਲ ਨ ਜਗ ਨ ਜਗ ਤੇ ਨਾਮ ਰਹਿੰਦੇ ਨਾਮਵੰਤ ਹੈ ਸਾਰਾ ਜਹਾਨ ਮਾਤਾ
ਸਾਡੇ ਨਾਲ ਅਟੱਲ ਰਹੇ ਨਾਮ ਤੇਰਾ ਕਾਇਮ ਰਹੇਗਾ ਤੇਰਾ ਨਿਸ਼ਾਨ ਮਾਤਾ
ਜੱਗ ਵਿੱਚ ਰਹੂ ਯਾਦ ਕਰਤਾਰ ਸਿੰਘਾ ਜਦ ਤਕ ਨੇ ਜ਼ਿਮੀ ਅਸਮਾਨ ਮਾਤਾ

******

ਤਥਾ

ਨਾਲ ਪੁਤਾਂ ਦੇ ਕਾਇਮ ਜੇ ਨਾਮ ਰਹਿੰਦਾ ਕਿਹੜਾ ਕ੍ਰਿਸ਼ਨ ਦਾ ਪੁਤ ਸੰਸਾਰ ਅੰਦਰ
ਰਾਮ ਚੰਦ ਲਛਮਨ ਭਰਤ ਸੀਆ ਤਾਈਂ ਦੁਨੀਆਂ ਪੂਜ ਦੀ ਧਰ ਪਯਾਰ ਅੰਦਰ
ਨਾਮ ਦੇਵ ਕਬੀਰ ਫ਼ਰੀਦ ਧੰਨਾ ਲੱਖਾਂ ਹੋਰ ਨਹੀਂ ਆਉਂਦੇ ਸ਼ੁਮਾਰ ਅੰਦਰ
ਕਿਹੜਾ ਇਹਨਾਂ ਦਾ ਪੁਤ ਜਹਾਨ ਉਤੇ ਨਜ਼ਰ ਮਾਰ ਵੇਖੋ ਨਰ ਨਾਰ ਅੰਦਰ
ਸਿਰਫ ਭਗਤੀ ਪਰੇਮ ਦੇ ਆਸਰੇ ਤੇ ਜਗਤ ਪੂਜਾ ਹੋਇ ਹਰਿ ਵਿਹਾਰ ਅੰਦਰ
ਨਾਮ ਹੋਇ ਅਟੱਲ ਕਰਤਾਰ ਸਿੰਘਾ ਕਾਇਮ ਰਹਿਣ ਮਾਤਾ ਜੁਗ ਚਾਰ ਅੰਦਰ

ਵਾਕ ਕਵੀ

ਮਾਤਾ ਕਿਹਾ ਸ੍ਰੀ ਦਸਮੇਸ਼ ਜੀ ਨੇ ਰਾਣੀ ਸੁਣ ਉਪਦੇਸ਼ ਕੁਰਬਾਨ ਹੋ ਗਈ
ਸਾਰੇ ਦਿਲ ਦੇ ਮਿਟ ਸੰਕਲਪ ਗਏ ਦਿਲੋਂ ਬੜੀ ਪ੍ਰਸੰਨ ਪਛਾਨ ਹੋ ਗਈ
ਨਿਸਚਾ ਪੁਤ ਵਾਲਾ ਸੱਚਾ ਧਾਰ ਬੈਠੀ ਪੁਤਰ ਵੰਤੀ ਮਾਤਾ ਮਹਾਨ ਹੋ ਗਈ
ਕਲਗੀਧਰ ਦੀ ਮਾਂ ਕਰਤਾਰ ਸਿੰਘਾ ਬਣ ਪੂਜਣੇ ਯੋਗ ਜਹਾਨ ਹੋ ਗਈ

ਤਥਾ

ਦੋਵੇਂ ਰਾਜਾ ਰਾਣੀ ਓਸੇ ਦਿਨ ਤੋਂ ਜੀ ਪੁਤਰ ਭਾਵਨਾ ਖ਼ਾਸ ਰਖਾ ਬੈਠੇ
ਵਡੇ ਭਾਗ ਵਾਲੇ ਸਾਰੇ ਜੱਗ ਅੰਦਰ ਕਲਗੀਧਰ ਨੂੰ ਪੁਤ ਬਣਾ ਬੈਠੈ
ਦਿਤੇ ਛੱਡ ਸੰਕਲਪ ਵਿਕਲਪ ਸਾਰੇ ਮਨ ਭਟਕਦੇ ਤਾਈਂ ਠਹਿਰਾ ਬੈਠੇ
ਕਿਸੇ ਜਨਮ ਕਰ ਪੁਨ ਕਰਤਾਰ ਸਿੰਘਾ ਏਸ ਜਨਮ ਅੰਦਰ ਫਲ ਪਾ ਬੈਠੇ

ਤਥਾ

ਦੋ ਚਾਰ ਭਾਵੇਂ ਹੁੰਦੇ ਦਸ ਪੁਤਰ ਹੁਣ ਤਕ ਨ ਨਾਮ ਨਿਸ਼ਾਨ ਰਹਿੰਦਾ
ਕੋਈ ਜਾਣਦਾ ਤੇ ਕੋਈ ਜਾਣਦਾ ਨ ਉਕਾ ਕਿਸੇ ਨੂੰ ਨਾਹਿੰ ਧਿਆਨ ਰਹਿੰਦਾ
ਲੱਖਾਂ ਦੁਖ ਕਜ਼ੀਅੜੇ ਸਿਰ ਪੈਂਦੇ ਬੇਚੈਨੀ ਦਾ ਬਣਿਆਂ ਸਾਮਾਨ ਰਹਿੰਦਾ
ਪੁਤਾਂ ਵਾਲਿਆਂ ਦਾ ਕਰਤਾਰ ਸਿੰਘਾ ਜ਼ਿਕਰ ਚਾਰ ਦਿਨ ਵਿਚ ਜਹਾਨ ਰਹਿੰਦਾ

ਤਥਾ

ਦੋਹਾਂ ਜੀਆਂ ਦਾ ਨਾਮ ਅਟੱਲ ਹੋਇਆ ਜਦੋਂ ਤਕ ਇਹ ਜ਼ਿਮੀਂ ਅਸਮਾਨ ਰਹਿ ਗਾ
ਮਾਤਾ ਪਿਤਾ ਸ੍ਰੀ ਦਸਮੇਸ਼ ਜੀ ਦੇ ਰਾਜੇ ਰਾਜੇ ਰਾਣੀ ਨੂੰ ਸਾਰਾ ਜਹਾਨ ਕਹਿ ਗਾ
ਪੂਜਨ ਯੋਗ ਸੰਸਾਰ ਦੇ ਵਿਚ ਹੋ ਗਏ ਦੋਹਾਂ ਜੀਆਂ ਦਾ ਜੱਸ ਮਹਾਨ ਰਹਿ ਗਾ
ਜੀਵਨ ਮੁਕਤ ਹੋ ਗਏ ਕਰਤਾਰ ਸਿੰਘਾ ਜੀਵ ਚੋਟ ਨਹੀਂ ਕਾਲ ਭਗਵਾਨ ਸਹਿ ਗਾ

ਰੋਜ਼ ਦਾ ਨੇਮ

[illegible] ਜੀ ਸੱਚਾ ਪਰੇਮ ਕਰਦੇ ਬਹੁਤਾ ਚਿਰ ਮਹਿਲੀਂ ਹੀ ਲੰਘਾਵਦੇ ਸਨ

ਮਾਤਾ ਗੁਜਰੀ ਵਾਂਗ ਪਯਾਰ ਕਰਦੇ ਸ੍ਰੀ ਮੁਖ ਤੋਂ ਮਾਂ ਸੁਨਾਵੰਦੇ ਸਨ
ਰਾਜਾ ਰਾਣੀ ਭੀ ਫ਼ਰਕ ਨ ਮੂਲ ਰੱਖਣ ਤਨ ਮਨ ਸਭ ਘੋਲ ਘੁਮਾਵੰਦੇ ਸਨ
ਰਾਜ ਮਹਿਲਾਂ ਦੇ ਵਿਚੇ ਹੀ*ਬਾਗ ਹੈਸੀ ਸਾਹਿਬ ਓਥੇ ਜਾ ਖੇਡਾਂ ਮਚਾਵੰਦੇ ਸਨ
ਰਹਿੰਦੇ ਮਸਤ ਸਨ ਰਾਣੀਦੇ ਪਰੇਮਅੰਦਰ ਕਿੰਨੀ ਰਾਤ ਗਈ ਨਹੀਂ ਆਵੰਦੇ ਸਨ
ਰਹਿਰਾਸ ਦਾ ਸਮਾਂ ਭੀ ਲੰਘ ਜਾਂਦਾ ਸਿੱਖ ਜਾ ਜਾ ਯਾਦ ਕਰਾਵੰਦੇ ਸਨ
ਕਈ ਵਾਰ ਮਾਮਾ ਸਾਹਿਬ ਆਪ ਜਾਕੇ ਸੱਦ ਸਾਹਿਬਾਂ ਤਈਂ ਲਿਆਵੰਦੇ ਸਨ
ਜਦੋਂ ਆਵੰਦੇ ਗੁਰੂ ਕਰਤਾਰ ਸਿੰਘਾ ਸਿੱਖ ਭੋਗ ਦੀਵਾਨ ਦਾ ਪਾਵੰਦੇ ਸਨ

ਵਾਕ ਕਵੀ

ਸ਼ਹਿਰ ਪਟਨੇ ਦੇ ਵਿਚ ਓਦੋਂ ਤੋਂ ਹੀ ਇਹ ਬਣ ਗਿਆ ਨੇਮ ਖਾਸ ਸਮਝੋ
ਪਹਿਰ ਰਾਤ ਗਈ ਗੁਦਰਵਾਰੇ ਅੰਦਰ ਨਿੱਤ ਪੜ੍ਹੀ ਦੀ ਏ ਰਹਿਰਾਸ ਸਮਝੋ
ਰਹਿੰਦੇ ਸਿੱਖ ਉਡੀਕਦੇ ਨਿੱਤ ਨੇਮੀ ਗੁਰ ਆਉਂਦੇ ਹੁੰਦੀ ਅਰਦਾਸ ਸਮਝੋ
ਸਾਹਿਬ ਬੇਪਰਵਾਹ ਕਰਤਾਰ ਸਿੰਘਾ ਚੋਜ ਕਰ ਕਰ ਤਾਰਦੇ ਦਾਸ ਵੇਖੋ

ਸ਼ਸ਼ਤ੍ਰਾਂ ਨਾਲ ਪਿਆਰ

ਚੌਥਾ ਬਰਸ ਸੁਲੱਖਣਾ ਆਣ ਚੜ੍ਹਿਆ ਵਿਚ ਖੇਡਾਂ ਦੇ ਬਹੁਤ ਧਯਾਨ ਰੱਖਣ
ਬੀਰ ਰਸ ਦੀ ਮਸਤੀ ਚੜ੍ਹੀ ਰਹਿੰਦੀ ਸ਼ਾਹਿਨਸ਼ਾਹੀ ਦਿਮਾਗ ਤੇ ਸ਼ਾਨ ਰੱਖਣ
ਸਾਰਾ ਦਿਨ ਹੀ ਮਾਰਾ ਬਕਾਰਾ ਕਰਦੇ ਬੇਪਰਵਾਹ ਨ ਕਿਸੇ ਦੀ ਕਾਨ ਰੱਖਣ
ਜੋ ਦਿਲ ਆਉਂਦੀ ਝੱਟ ਆਖ ਦੇਂਦੇ ਡਰਦੇ ਮੂਲ ਨ ਬੰਦ ਜ਼ਬਾਨ ਰੱਖਣ
ਮੂੰਹੋਂ ਤੀਰ ਛੁਟਾ ਖ਼ਾਲੀ ਜਾਵੰਦਾ ਨ ਇਹੋ ਖੌਫ਼ ਹਿੰਦੂ ਮੁਸਲਮਾਨ ਰੱਖਣ
ਨਾਲ ਸ਼ਸ਼ਤ੍ਰਾਂ ਕਰਨ ਪਯਾਰ ਬਹੁਤਾ ਹਰ ਵੇਲੇ ਹੀ ਤੀਰ ਕਮਾਨ ਰੱਖਣ
ਕਦੇ ਕਰਨ ਨਿਸ਼ਾਨ ਗੁਲੇਲਿਆਂ ਦੇ ਕਦੇ ਤੀਰਾਂ ਦੇ ਚਾੜ੍ਹ ਤੂਫਾਨ ਰੱਖਣ
ਕਰਤਬ ਦੱਸ ਕੇ ਕਈ ਕਰਤਾਰਸਿੰਘਾ ਬੜਿਆਂ ਬੜਿਆਂ ਤਈਂ ਹੈਰਾਨ ਰੱਖਣ

ਖੂਹ ਦਾ ਖਾਰਾ ਹੋਣਾ

ਹੈਸਨ ਜਿਸ ਮਕਾਨ ਦੇ ਵਿਚ ਰਹਿੰਦੇ ਓਥੇ ਨ੍ਹਾਵਣ ਬਹੁਤੇ ਲੋਕ ਆਵੰਦੇ ਸਨ
ਮਿੱਠੇ ਪਾਣੀ ਦਾ ਖੂਹ ਸੀ ਬੜਾ ਭਾਰਾ ਮਰਦ ਤੀਵੀਂਆਂ ਝੁਰਮਟ ਪ[illegible] ਣਟ
ਪਾਣੀ ਭਰਨ ਹਮਸਾਈਆਂ ਸਭ ਨਾਰਾਂ ਚੋਜੀ ਗੁਰੂ ਜੀ ਚੋਜ ਦਿਖਾਵੰਦੇ ਸਨ

---

*ਓਸ ਬਾਗ ਵਿਚ ਸਾਹਿਬਾਂ ਦੇ ਹੱਥਾਂ ਦਾ ਲਾਯਾ ਹੋਯਾ ਇਕ ਕਰੌਂਡੇ ਦਾ ਬੂਟਾ ਹੈ:— ਜੋ ਬਾਰਾਂ ਮਹੀਨੇ ਫਲਦਾ ਹੈ ਤਮਾਮ ਜਹਾਨ ਤੇ ਸਭ ਕਰੌਂਡੇ ਦੇ ਬੂਟੇ ਇਕ ਵਾਰੀ ਸਾਲ ਵਿਚ ਫਲਦੇ ਹਨ।

ਹੱਥ ਵਿਚ ਕਮਾਨ ਗੁਲੇਲ ਲੈ ਕੇ ਰਹਿੰਦੇ ਤੀਰ ਗੁਲੇਲੇ ਚਲਾਵੰਦੇ ਸਨ
ਉਹ ਕਿਸੇ ਨ ਕਿਸੇ ਨੂੰ ਲੱਗ ਜਾਂਦੇ ਲੋਕ ਰੋਜ਼ ਉਲਾਮੇ ਲਿਆਵੰਦੇ ਸਨ
ਜੇ ਕਿਸੇ ਦਾ ਹੋ ਨੁਕਸਾਨ ਜਾਂਦਾ ਮਾਤਾ ਸਾਹਿਬ ਜੀ ਦੂਣਾ ਦੁਆਂਦੇ ਸਨ
ਘੜਾ ਟੁਟਦਾ ਤੇ ਗਾਗਰ ਓਸ ਬਦਲੇ ਦੇ ਕੇ ਝਗੜਿਆਂ ਤਈਂ ਮਿਟਾਵੰਦੇ ਸਨ
ਅੱਕ ਮਾਤਾ ਜੀ ਗਏ ਕਰਤਾਰ ਸਿੰਘਾ ਸਾਹਿਬ ਹਟਨ ਨ ਬਹੁਤ ਹਟਾਵੰਦੇ ਸਨ

ਤਥਾ

ਇਕ ਦਿਨ ਗੁਸੇ ਹੋ ਕੇ ਕਹੇ ਮਾਤਾ ਸਤਿਗੁਰੂ ਨਾਨਕ ਕਰ ਦਿਹ ਖੂਹ ਖਾਰਾ
ਮਟ ਜਾਇ ਬਖੇੜਾ ਇਹ ਰੋਜ਼ਦਾ ਜੀ ਸਾਹਿਬਜ਼ਾਦਾ ਹੈ ਬੇਪਰਵਾਹ ਭਾਰਾ
ਉਹ ਤਾਂ ਕਿਸੇ ਦਾ ਭੀ ਆਖਾ ਮੰਨਦਾ ਨਹੀਂ ਕਿਸੇ ਦਿਨ ਨ ਹੋ ਜਾਇ ਹੋਰ ਕਾਰਾ
ਹੋਈ ਗੱਲ ਮਨਜ਼ੂਰ ਦਰਗਾਹ ਅੰਦਰ ਖਾਰਾ ਹੋ ਗਿਆ ਵੇਖਯਾ ਖੂਹ ਜ਼ਾਹਰਾ
ਓਸ ਦਿਨ ਤੋਂ ਪਾਣੀ ਨ ਭਰੇ ਕੋਈ ਸ਼ਹਿਰ ਸੁਣ ਕੇ ਹੋਇਆ ਹੈਰਾਨ ਸਾਰਾ
ਯਾਦਗਾਰ ਅਟੱਲ ਕਰਤਾਰ ਸਿੰਘਾ ਜਿਥੇ ਜਨਮ ਅਸਥਾਨ ਗੁਰਦਵਾਰਾ

ਨਿਰਭੈਤਾ

ਇਕ ਸ਼ਹਿਰ ਦੇ ਵਿਚ ਸਰਦਾਰ ਆਹਾ ਹੈਸੀ ਚੜ੍ਹਿਆ ਬੜਾ ਗੁਮਾਨ ਓਹਨੂੰ
ਬਾਦਸ਼ਾਹੀ ਦਾ ਬੜਾ ਹੰਕਾਰ ਰਖੇ ਤੇ ਹਕੂਮਤ ਦਾ ਬੜਾ ਸੀ ਮਾਨ ਓਹਨੂੰ
ਜਿਹੜੇ ਰਾਹ ਲੰਘੇ ਓਹਦੀ ਅਸਵਾਰੀ ਉਠ ਉਠ ਹਿੰਦੂ ਮੁਸਲਮਾਨ ਓਹਨੂੰ
ਡਰਦੇ ਉਸ ਪਾਸੋਂ ਕਰਤਾਰ ਸਿੰਘਾ ਝੁਕ ਝੁਕ ਸਲਾਮ ਬੁਲਾਨ ਓਹਨੂੰ

ਤਥਾ

ਇਕ ਦਿਨ ਸ੍ਰੀ ਦਸਮੇਸ਼ ਸਾਹਿਬ ਟਕਰ ਉਸ ਸਰਦਾਰ ਨੂੰ ਜਾਵੰਦੇ ਨੇ
ਨਾਲ ਭੀੜ ਆ ਰਹੀ ਸੀ ਬਾਲਕਾਂ ਦੀ ਨਫ਼ਰ ਹੋ ਕੇ ਅਗੇ ਅਟਕਾਵੰਦੇ ਨੇ
ਹੱਥ ਬੰਨ੍ਹ ਕੇ ਕਰੋ ਸਲਾਮ ਸਾਰੇ ਨਵਾਬ ਸਾਹਿਬ ਦੇਖੋ ਪਏ ਆਵੰਦੇ ਨੇ
ਸੁਣ ਸਾਹਿਬ ਕੰਨੀ ਕਤਰਾਇ ਚਲੇ ਨਫ਼ਰ ਘੇਰ ਅਗੋਂ ਦਬਕਾਵੰਦੇ ਨੇ
ਦੁਸ਼ਟ ਦਮਨ ਸਤਿਗੁਰਾਂ ਨੇ ਹੁਕਮ ਦਿਤਾ ਬਾਲਕ ਤਿਵੇਂ ਬਚਾਲਿਆਲੰਦੇ ਨੇ
ਸਾਰੇ ਵੰਦ ਝੁਕਾ ਕਰਤਾਰ ਸਿੰਘਾ ਇਕ ਤਰਫ਼ ਨੂੰ ਕਦਮ ਉਠਾਵੰਦੇ ਨੇ

ਵਾਕ ਕਵੀ

ਜਿਦੇ ਹੁਕਮ ਅੰਦਰ ਰਹਿਣ ਪੌਣ ਪਾਣੀ ਭਲਾ ਉਹ ਸਲਾਮ ਬੁਲਾਇ ਕਿਸਨੂੰ
ਯਹਮਰਾਜ ਭੀ ਜਿਸ ਦੇ ਹੁਕਮ ਅੰਦਰ ਉਹ ਡਰ ਕੇ ਸੀਸ ਝੁਕਾਇ ਕਿਸਨੂੰ
... ਰ ਅੰਦਰ ਪਰਲੋ ਹੋ ਜਾਵੇ ਓਹ ਸਰਦਾਰ ਸਿਕਦਾਰ ਠਹਿਰਾਇ ਕਿਸਨੂੰ

ਸੱਚਾ ਪਾਤਸ਼ਾਹ ਆਪ ਕਰਤਾਰ ਸਿੰਘਾ ਉਹ ਨਜ਼ਰ ਦੇ ਹੇਠ ਲਿਆਇ ਕਿਸਨੂੰ

ਤਥਾ

ਪੰਜ ਸਾਲ ਦੇ ਗੁਰੂ ਜੀ ਹੋਇ ਗਏ ਖ਼ੇਲ ਪਟਨੇ ਵਿਚ ਅਪਾਰ ਕੀਤੇ
ਰਾਮ ਕ੍ਰਿਸ਼ਨ ਅਯੁਧਿਆ ਮਥਰਾ ਵਿਚ ਬਾਲ ਅਵਸਥਾ ਚੋਜ ਵਿਚਾਰ ਕੀਤੇ
ਤਿਵੇਂ ਸ੍ਰੀ ਦਸਮੇਸ਼ ਜੀ ਪਟਨੇ ਰਹਿ ਬੇੜੇ ਸੈਂਕੜੇ ਜੀਆਂ ਦੇ ਪਾਰ ਕੀਤੇ
ਪਾਰਸ ਵਾਂਗ ਛੋਹੇ ਇਕ ਵਾਰ ਜਿਨ੍ਹੂੰ ਉਹਦੇ ਦੁਖ ਤੇ ਦਰਦ ਉਡਾਰ ਕੀਤੇ
ਜਿੰਨ੍ਹੂੰ ਹੱਸਦੇ ਹੱਸਦੇ ਕਹਿ ਗਏ ਕੁਝ ਦੂਰ ਉਸਦੇ ਦੁਖਾਂ ਦੇ ਭਾਰ ਕੀਤੇ
ਕੌਣ ਗਿਣੇ ਲਖਾਇ ਕਰਤਾਰ ਸਿੰਘਾ ਖੇਲ ਸਾਹਿਬਾਂ ਬੇ-ਸ਼ੁਮਾਰ ਕੀਤੇ

ਪੰਜਾਬ ਵੱਲ ਆਉਣ ਦੀ ਖਿੱਚ

ਕਿਸੇ ਗੱਲ ਤੋਂ ਮਾਤਾ ਜੀ ਵਰਜਦੇ ਜੇ ਸਾਹਿਬ ਆਖ ਦੇਂਦੇ ਨਾਲ ਤਾਉ ਛੇਤੀ
ਅਸਾਂ ਨਹੀਂ ਪ੍ਰਦੇਸ ਦੇ ਵਿਚ ਰਹਿਣਾ ਸਾਨੂੰ ਆਨੰਦਪੁਰੀ ਪੁਚਾਉ ਛੇਤੀ
ਪਿਤਾ ਗੁਰੂ ਜੀ ਦੇ ਪਾਸ ਲੈ ਚੱਲੋ ਏਸ ਥਾਂ ਤੋਂ ਕੂਚ ਕਰਾਉ ਛੇਤੀ
ਲੱਗੇ ਚਿਤ ਨਾ ਸਾਡਾ ਕਰਤਾਰ ਸਿੰਘਾ ਸਤਿਗੁਰਾਂ ਦੇ ਤਾਈਂ ਮਿਲਾਉ ਛੇਤੀ

ਵਾਕ ਕਵੀ

ਮਾਤਾ ਸ਼ਾਹਿਬ ਵਿਚਾਰਦੇ ਕਈ ਗੱਲਾਂ ਵੈਰੀ ਦੋਖੀਆਂ ਤੋਂ ਲਾਂਭੇ ਦੂਰ ਬੈਠੇ
ਕਿਸੇ ਗੱਲ ਦੀ ਥੁੜ ਨ ਕਿਸੇ ਵੇਲੇ ਹੋਏ ਹਰ ਤਰ੍ਹਾਂ ਨਾਲ ਭਰਪੂਰ ਬੈਠੇ
ਸੇਵਾ ਸੰਗਤਾਂ ਬਹੁਤ ਕਮਾਇ ਰਹੀਆਂ ਸਿੱਖ ਸੇਵਕ ਰਹਿਨ ਹਜ਼ੂਰ ਬੈਠੇ
ਹੈਸੀ ਦਿਲ ਅਚਿੰਤ ਨਚਿੰਤ ਹੋਇਆ ਬਦਸ਼ਾਹ ਸਭ ਦੂਰ ਕਰੂਰ ਬੈਠੇ
ਨ ਬਖੇੜਾ ਝੇੜਾ ਕੋਈ ਸ਼ਰੀਕਾਂ ਵਾਲਾ ਹੋਇ ਸੁਖਾਂ ਦੇ ਨਾਲ ਮਾਮੂਰ ਬੈਠੇ
ਦੋਖੀ ਦੁਸ਼ਮਨਾਂ ਦੀ ਏਥੇ ਪਹੁੰਚ ਕੋਈ ਨ ਦੂਰਾਂ ਚੰਦਰੇ ਬੇ-ਸ਼ਊਰ ਬੈਠੇ
ਨਾਲ ਸਿਦਕ ਦੇ ਸ਼ਿਖ ਕਮਾਉਣ ਸੇਵਾ ਹਾਜ਼ਰ ਸਦਾ ਹੀ ਹਸਬ ਮਕਦੂਰ ਬੈਠੇ
ਬਾਹਰ ਦੇਸ ਤੋਂ ਦੂਰ ਕਰਤਾਰ ਸਿੰਘਾ ਰਹਿਨਾ ਮਾਤਾ ਜੀ ਕਰ ਮਨਜ਼ੂਰ ਬੈਠੇ

ਤਥਾ

ਇਕ ਗੱਲ ਦਾ ਏਥੇ ਭੀ ਡਰ ਹੈਸੀ ਰਹਿਣ ਮਾਤਾ ਜੀ ਦਿਲ ਦੇ ਵਿਚ ਡਰਦੇ
ਸਾਹਿਬ ਬੜੇ ਬੇਖੌਫ ਨਿਡਰ ਹੈਸਨ ਨ ਸੀ ਕਿਸੇ ਦੀ ਮੂਲੋਂ ਪਰਵਾਹ ਕਰਦੇ
ਜ਼ਿੱਦੀ ਹਾਕਮ, ਔਰੰਗੇ ਦਾ ਰਾਜ ਹੈਸੀ ਦਿਲ ਵਿਚ ਕਈ ਤਰ੍ਹਾਂ ਦੇ ਖੌਫ ਧਰਦੇ
ਮਤਾਂ ਕੋਈ ਉਪਾਧ ਉਠਾਇ ਦੇਵੇ ਸਾਹਿਬ ਬੈਠਦੇ ਚੁਪ ਨ ਵਿਚ ਘਰਦੇ

*ਦੋਖੀ ਸ਼ਰੀਕ

ਚਲੋ ਚੱਲੀਏ ਆਪਣੇ ਦੇਸ ਵੱਲੇ ਜਿਥੇ ਸੈਂਕੜੇ ਸਿਖ ਮੁਰੀਦ ਬਰਦੇ
ਇਹੋ ਜਹੀਆਂ ਸੋਚਾਂ ਕਰਤਾਰ ਸਿੰਘਾ ਸੋਚ, ਫਿਕਰ ਨਦੀ ਵਿਚ ਰਹਿਨ ਤਰਦੇ

ਅਨੰਦ ਪੁਰ ਵਿਚ ਚਰਚਾ

ਓਸ ਤਰਫ਼ ਆਨੰਦਪੁਰ ਸੰਗਤਾਂ ਆ ਕਹਿਣ ਸਾਹਿਬਜ਼ਾਦਾ ਦਿਖਲਾਉ ਗੁਰ ਜੀ
ਸਿੱਖਾਂ ਸੇਵਕਾਂ ਨੇ ਪਾਯਾ ਜ਼ੋਰ ਬਹੁਤਾ ਸਾਹਿਬਜ਼ਾਦੇ ਦੇ ਤਈਂ ਮੰਗਵਾਉ ਗੁਰ ਜੀ
ਰਾਮ ਕ੍ਰਿਸ਼ਨ ਤੋਂ ਸੁਣੀ ਦਾ ਤੇਜ਼ ਬਹੁਤਾ ਰੱਬੀ ਨੂਰ ਦੀਦਾਰ ਕਰਾਉ ਗੁਰ ਜੀ
ਸਿੱਖੀ ਮੰਡਲ ਦੀ ਜਿੰਦ ਜਾਨ ਪਿਆਰੀ ਉਹ ਪੰਜਾਬ ਦੇ ਵਿਚ ਲਿਆਉ ਗੁਰ ਜੀ
ਚੜ੍ਹੇ ਸੂਰਜ ਦੇਇ ਪ੍ਰਕਾਸ਼ ਏਧਰ ਸਿੱਖ ਕਵਲ ਵਿਚ ਆਉਨ ਖਿੜਾਉ ਗੁਰ ਜੀ
ਸਿੱਖਾਂ ਸੇਵਕਾਂ ਪ੍ਰੇਮ ਪਿਆਸਿਆਂ ਨੂੰ ਸ੍ਵਾਂਤੀ ਬੂੰਦ ਦੀਦਾਰ ਪਿਲਾਉ ਗੁਰ ।
ਪਹਾਂ ਕਾਲ ਦਾ ਪੁਤਰ ਬਲੀ ਯੋਧਾ ਭੇਜ ਸਿਖ ਕੋਈ ਸਦਵਾਉ ਗੁਰ ਜੀ
ਰੱਬੀ ਜੋਤ *ਉਦੋਤ ਕਰਤਾਰ ਸਿੰਘਾ ਕਰਵਾ ਕੇ ਪਾਪ ਮਿਟਵਾਉ ਗੁਰ ਜੀ

ਵਾਕ ਕਵੀ

ਭਾਵੇਂ ਗੁਰੂ ਜੀ ਭੀ ਅਜੇ ਚਾਹੁੰਦੇ ਸਨ ਸਾਹਿਬਜ਼ਾਦੇ ਤਾਈਂ ਮੰਗਵਾਈਏ ਨ
ਏਥੋਂ ਰਹਿਣ ਥੋੜ੍ਹਾ ਚਿਰ ਹੋਰ ਲਾਂਭੇ ਦੋਖੀ ਦੁਸਮਨਾਂ ਨਿਗ੍ਹਾ ਪਵਾਈਏ ਨ
ਮੱਚ ਰਿਹਾ ਹੈ ਸ਼ਰ੍ਹਾ ਫ਼ਤੂਰ ਭਾਰਾ ਰਤਨ ਚੋਰਾਂ ਦੇ ਤਈਂ ਦਿਖਾਈਏ ਨ
ਖ਼ਾਸ ਸਮੇਂ ਤੋਂ ਪਹਿਲਾਂ ਕਰਤਾਰ ਸਿੰਘਾ ਏਧਰ ਸਾਹਿਬਜ਼ਾਦੇ ਤਈਂ ਲਿਆਈਏ ਨ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਤਾ ਨਾਨਕੀ ਜੀ ਵਲ ਲਿਖਣਾ

ਬਹੁਤ ਵਾਰ ਜਦ ਸੰਗਤਾਂ ਜ਼ੋਰ ਪਾਇਆ ਗੁਰਾਂ ਲਿਖਿਆ ਖ਼ਤ ਸਵ[illegible] ਕਰਕੇ
ਲਿਖਿਆ ਮਾਤ ਜੀ ਵੱਲ 'ਪੰਜਾਬ ਆਵੋ' ਸਭ ਸਾਜ਼ ਮਮਾਨ ਸੰਭ[illegible] ਕਰਕੇ
ਪਕੀ ਕਰ, ਦੇਇ, ਟੋਰਿਆ ਸਿਖ ਚਿੱਠੀ ਪਹੁੰਚਾ ਪਟਨੇ ਉਹ ਪੰਧ [illegible] ਕਰਕੇ
ਮਾਤਾ ਨਾਨਕੀ ਹੱਥ ਕਰਤਾਰ ਸਿੰਘਾ ਸਿਖ ਜਾ ਦੇਂਦਾ ਨਮਸ਼ਕਾਰ ਕਰਕੇ

ਮਾਤਾ ਨਾਨਕੀ ਜੀ ਨੇ ਤਿਆਰੀ ਦਾ ਹੁਕਮ ਦੇਣਾ

ਆਇਆ ਹੁਕਮਨਾਮਾ ਜਿਹੜਾ ਸਤਿਗੁਰਾਂ ਦਾ ਦਾਸ ਦਾਸੀਆਂ ਤਈਂ ਸੁਨਾਵੰਦੇ ਨੇ
ਕੀਤੀ ਆਗਯਾ ਮਾਮੇ ਕ੍ਰਿਪਾਲ ਜੀ ਨੂੰ ਡੇਰਾ ਕਰੋ ਤਿਆਰ ਫ਼ਰਮਾਵੰਦੇ ਨੇ
ਕਈਆਂ ਚਿਰਾਂ ਤੋਂ ਵਿਛੜੇ ਟੱਬਰਾਂ ਤੋਂ ਸੇਵਕ ਸੁਣਕੇ ਖ਼ੁਸ਼ੀ ਮਨਾਵੰਦੇ ਨੇ
ਆਪੋ ਆਪਣੇ ਕੰਮਾਂ ਤੇ ਲੱਗ ਪਏ ਚੀਜ਼ ਵਸਤ ਸੰਭਾਲ ਬਨ੍ਹਾਵੰਦੇ ਨੇ
ਜੋ ਲੋੜੀਦੀਆਂ ਸਾਂਭ ਰੱਖ ਲਈਆਂ ਬਾਕੀ ਲੋੜਵੰਦ ਨੂੰ ਦਵਾਵੰਦੇ ਨੇ

*ਪ੍ਰਗਟ ।

ਖ਼ਬਰ ਧੁੰਮ ਗਈ ਸਾਰੇ ਕਰਤਾਰ ਸਿੰਘਾ ਪਟਨੇ ਸ਼ਹਿਰ ਦੇ ਲੋਕ ਘਬਰਾਵੰਦੇ ਨੇ

ਸ਼ਹਿਰ ਵਿਚ ਰੌਲਾ

ਹੌਲੀ ਹੌਲੀ ਸਾਰੇ ਖਬਰ ਫੈਲ ਗਈ ਸਾਹਿਜ਼ਾਦਾ ਪੰਜਾਬ ਨੂੰ ਤਯਾਰ ਹੋਇਆ
ਬੱਝ ਰਹੇ ਨੇ ਸਾਜ਼ ਸਾਮਾਨ ਸਾਰੇ ਜਿਸ ਸੁਣਿਆਂ ਉਹ ਬੇ ਕਰਾਰ ਹੋਇਆ
ਵਿਚ ਸੰਗਤਾਂ ਗਈਆ ਉਦਾਸੀਆਂ ਛਾ ਹਰ ਇਕ ਦਾ ਚਿੱਤ ਲਾਚਾਰ ਹੋਇਆ
ਮੁਸਲਮਾਨ ਹਿੰਦੂ ਸੁਣ ਕੇ ਦੁਖੀ ਹੋਏ ਸਾਰੇ ਜ਼ਿਕਰ ਆ ਗਲੀ ਬਜ਼ਾਰ ਹੋਇਆ
ਵਧ ਸਾਰਿਆਂ ਨਾਲੋਂ ਖਬਰਸੁਣ ਕੇ ਦੁਖੀ ਸਾਹਿਬਾਂਦਾਹ ਰ ਇਕ ਯਾਰ ਹੋਇਆ
ਚਲੋ ਵੇਖੀਏ ਚਲ ਕਰਤਾਰ ਸਿੰਘਾ ਘਰ ਘਰ ਅੰਦਰ ਇਹੋ ਆਹਰ ਹੋਇਆ

ਸਿੱਖਾਂ ਦੀਆਂ ਬੇਨਤੀਆਂ

ਜਿਸ ਵੇਲੇ ਤੋਂ ਗਲ ਇਹ ਜ਼ਾਹਰ ਹੋਈ ਹੋ ਹੋ ਕਠੇ ਸਿੱਖ ਆਉਨ ਲਗੇ
ਵੱਡੀ ਮਾਤਾ ਜੀ ਦੇ ਪਾਸ ਹੋ ਹਾਜ਼ਰ ਵਡੇ ਪਯਾਰ ਦੇ ਝੇੜੇ ਸੁਨਾਉਨ ਲਗੇ
ਕੀਹ ਮਾਤਾ ਜੀ ਏਸ ਥਾਂ ਬੁਰ ਪਹੁੰਚੀ ਸਭ ਸਾਜ਼ ਸਾਮਾਨ ਬਨਾਉਨ ਲਗੇ
ਸਾਥੋਂ ਭੁਲ ਕੋਈ ਹੋਈ ਤਾਂ ਦਸ ਦੇਵੋ ਰੋਇ ਰੋਇ ਕੇ ਕੀਤਨੇ ਪਾਉਨ ਲਗੇ
ਅਜੇ ਅੱਖੀਆਂ ਵੇਖ ਕੇ ਰਜੀਆਂ ਨਹੀਂ ਦੇਇ ਵਿਛੋੜੇ ਦਾ ਦੁਖ ਦੁਖਾਉਨ ਲਗੇ
ਖੋਲ੍ਹ ਦਿਹੋ ਸਾਮਾਨ ਕਰਤਾਰ ਸਿੰਘਾ ਕਿਉਂ ਸਿਖਾਂ ਦੇ ਤਈਂ ਤਰਸਾਉਨ ਲਗੇ

ਮਾਤਾ ਜੀ

ਆਇਆ ਸਿਖ ਲੈ ਹੁਕਮਅਨੰਦਪੁਰ ਤੋਂ ਲਿਖਯਾ ਸਤਿਗੁਰਾਂ ਨੇ ਚਲੇਆਓ ਛੇਤੀ
ਆਹ ਹੁਕਮਨਾਮਾ ਤੁਸੀਂ ਪੜ੍ਹ ਲਵੋ ਕਿਵੇਂ ਪਰਤਿਆ ਜਾਇ ਸੁਨਾਓ ਛੇਤੀ
ਸਾਹਿਬ ਚਿਰਾਂ ਦੇ ਆਪ ਸਨ ਪਏ ਕਾਹਲੇ ਨਿਤ ਆਖਦੇ ਪਿਤਾ ਮਿਲਾਓ ਛੇਤੀ
ਗੱਲ ਵਸ ਦੀ ਨਹੀਂ ਕਰਤਾਰ ਸਿੰਘਾ ਗੁਰਾਂ ਲਿਖਯਾ ਕੂਚ ਕਰਾਓ ਛੇਤੀ

ਬੜਾ ਭਾਰੀ ਦਰਬਾਰ

ਦੂਰ ਨੇੜੇ ਲਿਆ ਸੁਣ ਸੰਗਤਾਂ ਨੇ ਸਾਹਿਬਜ਼ਾਦਾ ਪੰਜਾਬ ਨੂੰ ਤਯਾਰ ਹੋਇਆ
ਆਯਾ ਹੁਕਮ ਵਡੇ ਸਤਿਗੁਰੂ ਜੀ ਦਾ ਡੇਰਾ ਕੂਚ ਕਰਨਾ ਸਾਰਾ ਆਹਰ ਹੋਇਆ
ਪਈ ਖਿੱਚ ਕਲੇਜਿਆਂ ਵਿਚਭਾਰੀ ਦਾ ਮਨਗੀਰ ਹਰ ਇਕ ਦਾ ਪਯਾਰ ਹੋਇਆ
ਇਕ ਦਿਨ ਰਹਿੰਦਾ ਵਿਚ ਟੁਰਨ ਦੇ ਸੀ ਕੱਠ ਪਟਨੇ ਦੇ ਵਿਚ ਭਾਰ ਹੋਇਆ
ਆਈਆਂ ਸੰਗਤਾਂ ਦੂਰਾਂ ਤੋਂ ਕਠੀਆਂ ਹੋ ਬੜਾ ਭਾਰੀ ਮੇਲਾ ਜ਼ੋਰਦਾਰ ਹੋਇਆ
ਆ ਵਿਦਾਇਗੀ ਸਮੇਂ ਕਰਤਾਰ ਸਿੰਘਾ ਇਕ ਬੜਾ ਭਾਰੀ ਦਰਬਾਰ ਹੋਇਆ

ਤਥਾ

ਸਾਹਿਬ ਚੰਦ ਅਤੇ ਕ੍ਰਿਪਾਲ ਜੀ ਨੇ ਫਰਸ਼ ਸਾਫ ਅਸਬਾਨ ਵਿਛਵਾਇ ਦਿੱਤਾ

ਸਾਇਬਾਨ ਕਨਾਤਾਂ ਲਵਾਇ ਕਰਕੇ ਫੁਲਾਂ ਝੰਡੀਆਂ ਨਾਲ ਸਜਵਾਇ ਦਿੱਤਾ
ਛੱਡ ਬੰਦ ਨਿਵਾਰਾਂ ਤੇ ਝਾਲਰਾਂ ਜੀ ਅਸਥਾਨ ਦਾ ਸ਼ਾਨ ਵਧਾਇ ਦਿੱਤਾ
ਬਣਿਆਂ ਪਲੰਘ ਸੁਨਹਿਰੀ ਪਾਵਿਆਂ ਦਾ ਇਕ ਤਰਫ਼ ਲਿਆ ਡਹਾਇ ਦਿੱਤਾ
ਕੀਮਖ਼ਾਬ ਜਰਬਫ਼ਤ ਤੇ ਅਤਲਸਾ ਦੇ ਜਰੀਦਾਰ ਵਛਾਉਣਿਆਂ ਛਾਇ ਦਿੱਤਾ
ਮਖ਼ਮਲੀ ਗ਼ਦੇਲਿਆਂ ਨਾਲ ਸੱਜਿਆ ਸ਼ਾਹੀ ਤਖਤ ਤੋਂ ਸੋਹਣਾ ਬਨਾਇ ਦਿੱਤਾ
ਜਗਮਗਾਹਟ ਚੌਹੀਂ ਪਾਸੀਂ ਨਜ਼ਰ ਆਵੇ ਮਾਤਇੰਦਰ ਸਿੰਘਾਸਨ ਨੂੰ ਪਾਇ ਦਿੱਤਾ
ਬੈਠ ਸੰਗਤਾਂ ਗਈਆਂ ਕਰਤਾਰ ਸਿੰਘਾ ਸ਼ਹਿਰ ਵਿਚ ਭੀ ਹੈਸੀ ਸੁਣਾਇ ਦਿੱਤਾ

ਤਥਾ

ਸ਼ਰਧਾਵਾਨ ਕਠੇ ਹੋ ਕੇ ਆਇ ਸਾਰੇ ਤੋਹਫੇ ਨਕਦੀਆਂ ਜ਼ਰੀ ਜੁਵਾਹਰ ਲੈ ਲੈ
ਜ਼ੇਵਰ ਸੋਹਣੇ ਸੋਹਣੇ ਚਾਂਦੀਸੋਨਿਆਂ ਦੇ ਬਸਤਰ ਸ਼ਸ਼ਤਰ ਘੋੜੇ ਹਥਯਾਰ ਲੈ ਲੈ
ਮੇਵੇ ਫਲ ਮਠਾਈਆਂ ਬਹੁਤ ਕਿਸਮਾਂ ਤੇ ਖਡੌਣੇ ਭੀ ਨਾਲ ਪਜਾਰ ਲੈ ਲੈ
ਸ਼ਾਹੂਕਾਰ, ਅਮੀਰ, ਗ਼ਰੀਬ ਆਏ ਭੇਟਾ ਆਪਣੇ ਵਿਤ ਅਨੁਸਾਰ ਲੈ ਲੈ
ਸਾਹਿਬਜ਼ਾਦੇ ਦੇ ਆਖਰੀ ਦਰਸਨਾਂ ਨੂੰ ਕਠੇ ਸਿੱਖ ਹੋਇ ਪਰਿਵਾਰ ਲੈ ਲੈ
ਮੁਸਲਮਾਨ, ਹਿੰਦੂ ਕਰਤਾਰ ਸਿੰਘਾ ਹੋਇ ਸਭ ਕੱਠੇ ਸ਼ਰਧਾਂ ਹਾਰ ਲੈ ਲੈ

ਸਾਹਿਬਜ਼ਾਦੇ ਜੀ ਦੇ ਦੀਦਾਰੇ

ਭੀੜ ਪਈ ਦਰਬਾਰ ਦੇ ਵਿਚ ਬਹੁਤੀ ਸਿਖ ਸੇਵਕ ਹੋ ਕੱਠੇ ਆਇ ਸਾਰੇ
ਮਾਤਾ ਗੁਜਰੀ ਜੀ ਫੇਰ ਸਹਿਬਾਂ ਨੂੰ ਸੋਹਣੇ ਬਸਤ੍ਰ ਸ਼ਸਤ੍ਰ ਸਜਾਇ ਸਾਰੇ
ਜਿਗ੍ਹਾ, ਕਲਗੀ ਤੋੜੇ ਲਗਾਇ ਕਰਕੇ ਮੋਤੀ ਝਾਲਰਾਂ ਹਾਰ ਪਹਿਨਾਇ ਸਾਰੇ
ਸ਼ਾਹਿਨਸ਼ਾਹਾਂ ਵਾਲੇ ਕਰਤਾਰ ਸਿੰਘਾ ਅੰਗ ਢੰਗ ਹੋਇ ਦੂਣ ਸਵਾਇ ਸਾਰੇ

ਤਥਾ

ਬਾਹਰ ਸਜ ਸਜਾਕੇ ਸਾਹਿਬ ਆਏ ਸਾਯਾ ਸਾਰੇ ਦਰਬਾਰ ਦੇ ਛਾ ਗਿਆ ਜੀ
ਚੜ੍ਹਿਆ ਸੂਰਜ ਚੜ੍ਹਦਯੋਂ ਤੇਜ ਭਰਿਆ ਮੂੰਹ ਪਾਪ ਤੇ ਜ਼ੁਲਮ ਛਪਾ ਗਿਆ ਜੀ
ਸਭ ਸੰਗਤਾਂ ਖੜੀਆਂ ਹੋਇ ਗਈਆਂ ਤੇਜ਼ ਅੱਖਾਂ ਤਾਈਂ ਚੁੰਧਿਆ ਗਿਆ ਜੀ
ਗਗਨ ਗੂੰਜਿਆਂ ਨਾਲ ਜੈਕਾਰਿਆਂਦੇ ਜ਼ਾਲਮ ਰਾਜ ਦਾ ਤਖਤ ਥਰਾ ਗਿਆ ਜੀ
ਖਿੜ ਸਿੱਖ ਹਿਰਦੇ ਬਾਗ਼ਬਾਗ਼ ਹੋ ਗਏ ਦਿਲ ਦੋਖੀਆਂ ਦਾ ਕੁਮਲਾ ਗਿਆ ਜੀ
ਸਾਹਿਬ ਬੈਠ ਗਏ ਆ ਕਰਤਾਰ ਸਿੰਘਾ ਇੰਦ੍ਰ ਪੁਸ਼ਪਬ੍ਰਖਾ ਬਰਖਾ ਗਿਆ ਜੀ

ਕਾਰ ਭੇਟਾ

ਲੱਗਾ ਮੇਵੜਾ ਉਠ ਅਰਦਾਸ ਕਰਨੇ ਤੇ ਮਸੰਦ ਆ ਭੇਟ ਚੜ੍ਹਾਨ ਲੱਗੇ
ਆਪੋ ਆਪਣੇ ਸ਼ਹਿਰ ਦੀਆਂ ਸੰਗਤਾਂ ਦੇ ਨਾਮ ਦਸ ਅਰਦਾਸੇ ਕਰਾਨ ਲੱਗੇ
ਜ਼ਰੀ, ਜ਼ੇਵਰ, ਨਕਦੀ ਹੋਰ ਬਸਤਰ ਵੱਧ ਇਕ ਤੋਂ ਇਕ ਰਖਾਨ ਲੱਗੇ
ਘੋੜੇ ਸ਼ਸਤਰ ਕੀਮਤੀ ਕਈ ਆਏ ਢੇਰ ਮੇਵੇ ਮਠਾਈਆਂ ਦੇ ਲਾਨ ਲੱਗੇ
ਮਾਯਾ ਪਤੀ, ਦੇ ਚਰਨ ਆ ਫੜੇ ਮਾਯਾ ਸਿੱਖ ਖੁਸ਼ੀਆਂ ਬਹੁਤ ਮਨਾਨ ਲੱਗੇ
ਆਪੋ ਆਪਣੇ ਜਨਮ ਦੀ ਸਫਲਤਾ ਲਈ ਯਥਾ ਸ਼ਕਤ ਗੁਰਕਾਰ ਰਖਾਨ ਲੱਗੇ
ਢੇਰ ਲਗ ਗਏ ਬਹੁਤ ਪਦਾਰਥਾਂ ਦੇ ਵੇਖਣ ਹਾਰ ਸਭ ਹੋਣ ਹਰਾਨ ਲੱਗੇ
ਰਹੀ ਕਮੀ ਨ ਕੋਈ ਕਰਤਾਰ ਸਿੰਘਾ ਸਿੱਖ ਬੜਾ ਪਰੇਮ ਜਤਾਨ ਲੱਗੇ

ਤਥਾ

ਬੜੇ ਬੜੇ ਸ਼ਰਧਾਵਾਨ ਸ਼ਹਿਰ ਦੇ ਜੋ ਓਹਨਾਂ ਬੜਾ ਪਰੇਮ ਜਤਾਇਆ ਸੀ
ਜਗਤੇ ਸੇਠ, ਰਾਜੇ ਸਿਵਦੱਤ ਜਿਹਾਂ ਆ ਧਨ ਬੇਅੰਤ ਚੜ੍ਹਾਇਆ ਸੀ
ਚਲ ਆਇ ਨੁਵਾਬ ਭਰਾ ਦੋਵੇਂ ਬਹੁਤ ਕੁਝ ਆ ਭੇਟ ਰਖਾਇਆ ਸੀ
ਫ਼ਤੇ ਚੰਦ ਰਾਜੇ ਵਾਲੀ ਗੱਲ ਕਿਹੜੀ ਤਨ, ਮਨ, ਜਿਸ ਧਨ ਸੌਂਪਾਇਆ ਸੀ
ਹਿੰਦੂ ਮੁਸਲਮਾਨਾਂ ਫ਼ਰਕ ਰੱਖਯਾ ਨਾ ਜੋ ਕਿਸੇ ਪਾਸੋਂ ਬਣ ਆਇਆ ਸੀ
ਦਿੱਤੀ ਨਜ਼ਰ ਭੇਟਾ ਕਰਤਾਰ ਸਿੰਘਾ ਕਰ ਸੱਚਾ ਪਰੇਮ ਵਿਖਾਇਆ ਸੀ

ਵਾਕ ਕਵੀ

ਵਿਚ ਪਟਨੇ ਦੇ ਕਈ ਬਰਸ ਰਹੇ ਚਮਤਕਾਰ ਸਾਹਿਬਾਂ ਦਿਖਲਾਇ ਬਹੁਤੇ
ਅਵਿਤਾਰਾਂ ਤੇ ਪੀਰਾਂ ਪੈਗੰਬਰਾਂ ਜਹੇ ਬਾਲਪਨ ਵਿਚ ਖੇਲ ਨਿਭਾਇ ਬਹੁਤੇ
ਸੁੰਦ੍ਰਤਾਈ ਤੇ ਜਾਹੁ ਜਲਾਲ ਮੱਥੇ ਕੁਦਰਤ ਅੰਗ ਸਡੋਲ ਬਨਾਇ ਬਹੁਤੇ
ਨਾਲੇ ਬਰਕਤਾਂ ਵਿਚ ਜਬਾਨ ਭਰੀਆਂ ਲੋਕਾਂ ਮੋਹਜ਼ਜ਼ੇ ਆਪ ਅਜਮਾਇ ਬਹੁਤੇ
ਅਰਸੇ ਏਤਨੇ ਦੇ ਵਿਚ ਸਾਹਿਬਾਂ ਤੋਂ ਮੁਸਲਮਾਨ ਹਿੰਦੂ ਵਰੋਸਾਇ ਬਹੁਤੇ
ਸੈ ਰੋਗੀਆਂ ਦੇ ਰੋਗ ਗਏ ਕੱਟੇ ਘਰ ਉਜੜੇ ਫੇਰ ਵਸਾਇ ਬਹੁਤੇ
ਕਈਆਂ ਊਣਿਆਂ ਨੂੰ ਮੂੰਹੋਂ ਮੂੰਹ ਭਰਿਆ ਰੁਖਾਂ ਸੁਕਿਆਂ ਨੂੰ ਫਲ ਲਾਇ ਬਹੁਤੇ
ਸ਼ਰਧਾਵਾਨ ਨ ਕੋਈ ਭੀ ਗਿਆ ਖਾਲੀ ਦਾਨ ਮਾਨ ਦੇਇ ਲੋਕ ਰਜ਼ਾਇ ਬਹੁਤੇ
ਏਸੇ ਵਾਸਤੇ ਸ਼ਹਿਰ ਦੇ ਵਾਸੀਆਂ ਨੇ ਸੋਹਲੇ ਦਰਦ ਫਿਰਾਕ ਦੇ ਗਾਇ ਬਹੁਤੇ
ਨਾਮ ਕੂਚ ਦਾ ਸੁਣ ਕਰਤਾਰ ਸਿੰਘਾ ਵਿਚ ਦਿਲਾਂ ਦੇ ਰੰਜ ਮਨਾਇ ਬਹੁਤੇ

ਤਥਾ

ਸਾਰਾ ਦਿਨ ਹੀ ਰਿਹਾ ਦੀਵਾਨ ਲਗਾ ਕਈ ਆਵੰਦੇ ਤੇ ਕਈ ਜਾਵੰਦੇ ਰਹੇ
ਸਾਹਿਬਜ਼ਾਦੇ ਤੋਂ ਖੁਸ਼ੀਆਂ ਲੈਣ ਖਾਤਰ ਚੀਜ਼ਾਂ ਸੋਹਣੀਆਂ ਲਿਆ ਚੜ੍ਹਾਵੰਦੇ ਰਹੇ
ਮਹਾਰਾਜ ਜੀ ਜਾਉ ਨ, ਰਹੋ ਏਥੇ ਆ ਵਿਚ ਪ੍ਰੇਮ ਸੁਨਾਵੰਦੇ ਰਹੇ
ਅਸੀਂ ਸਦਾ ਹੀ ਸੇਵ ਕਮਾਵਾਂਗੇ ਜੀ ਸੱਚੇ ਪਿਆਰ ਦੇ ਰੰਗ ਦਿਖਾਵੰਦੇ ਰਹੇ
ਸਾਹਿਬ ਸਾਰਿਆਂ ਦਾ ਆਦਰ ਮਾਨ ਕਰਕੇ ਸਿਖੀ ਸਿਦਕ ਭਰੋਸਾ ਦਿਵਾਵੰਦੇ ਰਹੇ
ਕਿੰਨੀ ਰਾਤ ਤੋੜੀ ਕਰਤਾਰ ਸਿੰਘਾ ਲੋਕ ਗੀਤ ਪਰੇਮ ਦੇ ਗਾਵੰਦੇ ਰਹੇ

ਤਿਆਰੀ ਦਾ ਦਿਨ

ਰਾਤ ਪਿਛਲੀ ਉਠ ਕ੍ਰਿਪਾਲ ਜੀ ਨੇ ਤਯਾਰ ਸਾਮਾਨ ਕਰਵਾਇ ਸਾਰੇ
ਵਖੋ ਵਖਰੇ ਕੰਮ ਸਪੁਰਦ ਕਰਕੇ ਥਾਓਂ ਥਾਂ ਉਤੇ ਝੱਟ ਲਾਇ ਸਾਰੇ
ਚੀਜ ਵਸਤ ਸੰਭਾਲ੍ਹ ਕੇ ਘਰ ਵਿਚੋਂ ਭਾਰ, ਭਾਰ ਬਰਦਾਰੀ ਲਦਵਾਇ ਸਾਰੇ
ਡੋਲੇ ਰਥ ਤੇ ਛਕੜੇ ਤਯਾਰ ਹੋਏ ਘੋੜੇ ਪਾ ਕੇ ਸਾਜ ਸਜਾਇ ਸਾਰੇ
ਹੋ ਗਏ ਸਾਮਾਨ ਮੁਸਾਫਰੀ ਦੇ ਸਿਖ ਵੇਖਦੇ ਸਾਰ ਘਬਰਾਇ ਸਾਰੇ
ਦਿਨ ਚੜ੍ਹਦਿਆਂ ਹੀ ਕਰਤਾਰ ਸਿੰਘਾ ਗੁਰ ਦਰਸ਼ਨਾਂ ਨੂੰ ਲੋਕ ਆਇ ਸਾਰੇ

ਤਥਾ

ਸ਼ਾਹੂਕਾਰ ਅਮੀਰ ਗਰੀਬ ਸਭਨਾ ਕੀਤੇ ਆਪਣੇ ਬੰਦ ਵਿਹਾਰ ਉਸ ਦਿਨ
ਜਿਨ੍ਹਾਂ ਜਿਨ੍ਹਾਂ ਅੰਦਰ ਕੁਝ ਪਰੇਮ ਹੈਸੀ ਉਹ ਉਠ ਕੇ ਸਣੇ ਪਰਿਵਾਰ ਉਸ ਦਿਨ
ਗੁਰਦਵਾਰੇ ਅਗੇ ਕੱਠੇ ਹੋਣ ਲਗੇ ਮਨ ਮਾਰੇ ਤੇ ਬੜੇ ਲਾਚਾਰ ਉਸ ਦਿਨ
ਚੌਹ ਪਾਸੀਂ ਉਦਾਸੀਆਂ ਛਾਇ ਰਹੀਆਂ, ਜਿਧਰ ਵੇਖੀਏ ਗਲੀ ਬਾਜਾਰ ਉਸ ਦਿਨ
ਹਾਣੀ ਸਾਹਿਬਾਂ ਦੇ ਜਿਹੜੇ ਬਾਲ ਹੈਸਨ ਉਹ ਫਿਰਨ ਰੋਂਦੇ ਜਾਰੋਜਾਰ ਉਸ ਦਿਨ
ਆਈ ਬਾਹਰ ਤੋਂ ਸੰਗਤ ਬਹੁਤ ਸਾਰੀ ਉਹ ਭੀ ਦਿਸ ਰਹੀ ਬੇਜ਼ਾਰ ਉਸ ਦਿਨ
ਅੱਜ ਸਾਹਿਬਜ਼ਾਦੇ ਚਲੇ ਜਾਵਣਾ ਏ ਏਹੋ ਗਲਾਂ ਕਰਨ ਨਰ ਨਾਰ ਉਸ ਦਿਨ
ਸ਼ਹਿਰ ਪਟਨੇ ਦੀ ਰੌਣਕ ਚਲੀ ਜਾਊ ਟੁਰੀ ਹੋਈਸੀ ਇਹੋ ਵਿਚਾਰ ਉਸ ਦਿਨ
ਦਿਨ ਚੜ੍ਹਦਿਆਂ ਹੀ ਭੀੜ ਬਹੁਤ ਹੋਈ ਕਰਨ ਰਸ ਆਯਾ ਰੂਪ ਧਾਰ ਉਸ ਦਿਨ
ਸਾਰੇ ਪਟਨੇ ਵਿਚ ਕਰਤਾਰ ਸਿੰਘਾ ਸੀ ਉਦਾਸੀ ਲਿਆ ਔਤਾਰ ਉਸ ਦਿਨ

ਰਾਜਾ ਫ਼ਤੇ ਚੰਦ ਤੇ ਉਸ ਦਾ ਰਾਣੀ

ਫਤੇ ਚੰਦ ਤੇ ਓਸਦੀ ਨੇਕ ਰਾਣੀ ਡਾਢੇ ਹੋ ਰਹਿ ਮਨ ਬੇਕਰਾਰ ਦੋਵੇਂ

ਜਿਸ ਵੇਲੇ ਦੀ ਓਹਨਾਂ ਨੇ ਗੱਲ ਸੁਣੀ ਦੁਖੀ ਹੋਇ ਰਹਿ ਸਨ ਜਰੋ ਜ਼ਾਰ ਦੋਵੇਂ
ਸਚਾ ਉਹਨਾਂ ਦੇ ਵਿਚ ਪਰੇਮ ਹੈ ਸੀ ਸਚਾ ਕਰਦੇ ਹੈ ਸਨ ਪਯਾਰ ਦੋਵੇਂ
ਉਹ ਤਾਂ ਸਾਹਿਬਾਂ ਨੂੰ ਦੋਹਾਂ ਲੋਕਾਂ ਦਾ ਹੀ ਹੈ ਸਨ ਸਮਝੀ ਬੈਠੇ ਆਧਾਰ ਦੋਵੇਂ
ਪੁਤ੍ਰ ਭਾਵਨਾਂ ਰਖ ਕੇ ਫੇਰ ਭੀ ਉਹ ਖਾਰ ਸਮਝਦੇ ਰੂਪ ਕਰਤਾਰ ਦੋਵੇਂ
ਓਹਨਾਂ ਹੋਰ ਕੋਈ ਰਖੀ ਆਸ ਨ ਸੀ ਤੇ ਨਿਰਾਸ ਸਨ ਵਿਚ ਸੰਸਾਰ ਦੋਵੇਂ
ਜਦੋਂ ਸੁਣਿਆ ਸਾਹਿਬ ਤਯਾਰ ਹੋ ਪਏ ਵਸ ਮੋਹਿ ਹੋਇ ਦੁਖੀ ਭਾਰ ਦੋਵੇਂ
ਡਿਗੇ ਖ਼ਾ ਕੇ ਗ਼ਸ਼ ਕਰਤਾਰ ਸਿੰਘਾ ਪਏ ਆਪਣੀ ਸੁਧ ਵਿਸਾਰ ਦੋਵੇਂ

ਸਾਹਿਬਾਂ ਨੂੰ ਖਬਰ ਹੋਣੀ

ਰਾਜਾ ਰਾਣੀ ਦੀ ਵਿਗੜੀ ਵੇਖ ਹਾਲਤ ਝੱਟ ਦਾਸ ਇਕ ਕਦਮ ਉਭਾਰ ਛੇਤੀ
ਸਤਿਗੁਰਾਂ ਦੇ ਦਵਾਰ ਤੇ ਆਇ ਪਹੁੰਚਾ ਪਾਸ ਸਾਹਿਬਾਂ ਕਰੇ ਪੁਕਾਰ ਛੇਤੀ
ਦੋਵੇਂ ਰਾਜਾ ਤੇ ਰਾਣੀ ਬੇਹੋਸ਼ ਪਏ ਮਹਾਰਾਜ ਲੌ ਚਲ ਕੇ ਸਾਰ ਛੇਤੀ
ਮਰ ਜਾਣਗੇ ਦੋਵੇਂ ਕਰਤਾਰ ਸਿੰਘਾ ਹਿਰਦੇ ਮੋਹ ਦੀ ਖ਼ਾਇ ਕਟਾਰ ਛੇਤੀ

ਸਾਹਿਬ ਜੀ ਨੇ ਰਾਜ ਮਹਿਲਾਂ ਨੂੰ ਜਾਣਾਂ

ਗੱਲ ਸੁਣਦਿਆਂ ਪਯਾਰ ਨੇ ਖਿਚ ਕੀਤੀ ਸ਼ਸ਼ਤ੍ਰ ਬਸਤ੍ਰ ਖ਼ੂਬ ਸਜਾਇ ਜਲਦੀ
ਸਿਧੇ ਰਾਜ ਮਹੱਲਾਂ ਨੂੰ ਦੌੜ ਗਏ ਕਿਤੇ ਠਹਿਰਦੇ ਨ ਪਹੁੰਚੇ ਜਾਇ ਜਲਦੀ
ਜਾਇ ਆਖਦੇ ਅਮੀਂ ਜੀ ਆਇ ਅਸੀਂ ਲੈਂਦੇ ਗਲ ਗਲਵਕੜੀ ਪਾਇ ਜਲਦੀ
ਲੱਗੀ ਭੁਖ ਸਾਨੂੰ ਦਿਹੋ ਖਾਨ ਨੂੰ ਕੁਝ ਛੋਲੇ ਪੂਰੀਆਂ ਦਿਹੋ ਮੰਗਾਇ ਜਲਦੀ
ਉਹ ਮਿਠੀ ਰਸੀਲੀ ਆਵਾਜ ਸੋਹਣੀ ਵਾਂਗ ਬਿਜਲੀ ਅਸਰ ਵਖ਼ਾਇ ਜਲਦੀ
ਕੰਨਾ ਥਾਣੀ ਜਾਂ ਲੰਘ ਕੇ ਗਈ ਅੰਦਰ ਉਹ ਦੋਵੇਂ ਸਰੀਰ ਥਰਾਇ ਜਲਦੀ
ਅੱਖਾਂ ਖ਼ੁਲਦਯਾਂ ਸਾਰ ਹੀ ਉਠ ਰਾਣੀ ਲੈਂਦੀ ਗੋਦ ਦੇ ਵਿਚ ਬਠਾਇ ਜਲਦੀ
ਭੁਬਾਂ ਮਾਰ ਕੇ ਮੋਹ ਦੇ ਵਿਚ ਰੁਨੀ ਘੁਟ ਸਾਹਿਬਾਂ ਨੂੰ ਛਾਤੀ ਲਾਇ ਜਲਦੀ
ਫ਼ੇਰ ਆਖਦੀ ਰਾਜਾ ਜੀ ਸਾਹਿਬ ਆਇ ਬਾਹੋਂ ਫੜ ਕੇ ਹੋਸ਼ ਕਰਾਇ ਜਲਦੀ
ਦੋਵੇਂ ਬਿਰਹੋ ਕੁਠੇ ਲੁਠੇ ਮੋਹ ਅੰਦਰ ਫੁਟ ਫੁਟ ਰੋਇ ਘਿਘਯਾਇ ਜਲਦੀ
ਕਦੇ ਪੈਰ ਚੁੰਮਣ ਕਦੇ ਮੂੰਹ ਚੁੰਮਣ ਗਲ ਹੋਰ ਨ ਕੋਈ ਭੀ ਆਇ ਜਲਦੀ
ਰੋਂਦੀ ਰੋਂਦੀ ਰਾਣੀ ਕਰਤਾਰ ਸਿੰਘਾ ਇਉਂ ਸਾਹਿਬਾਂ ਦੇ ਤਈਂ ਸੁਣਾਇ ਜਲਦੀ

ਰਾਣੀ

ਸਾਨੂੰ ਛਡ ਕੇ ਆਪ ਤਯਾਰ ਹੋ ਪਏ ਧੱਕਾ ਦੇਇ ਚਲੇ ਬੇ-ਧਰ ਵਾਸਿਆਂ ਨੂੰ
ਕੀਤੇ ਵਲ ਪੰਜਾਬ ਦੇ ਕਮਰ ਕਸੇ ਸਾਨੂੰ ਛੱਡ ਚਲੇ ਅਧ ਪਾਸਿਆਂ ਨੂੰ

ਅਸਾਂ ਜੀਵਨਾ ਕਿਸ ਦੇ ਆਸਰੇ ਤੇ ਪਾਣੀ ਕੌਣ ਦੇਊ ਪਰੇਮ ਪਿਆਸਿਆਂ ਨੂੰ
ਫੇਰ ਅੰਮੀਂ ਜੀ, ਆਣ ਕੇ ਕੌਣ ਆਖੂ ਰਹੀਏ ਤੱਕਦੇ ਅਸੀਂ ਚੌਹ ਪਾਸਿਆਂ ਨੂੰ
ਖ਼ਾਲੀ ਮਹਿਲ ਡਰਾਵਣੇ ਹੋਣਗੇ ਇਹ ਧੀਰਜ ਦੇਵੇਗਾ ਕੌਣ ?ਹਰਾਸਿਆਂ ਨੂੰ
ਰੌਂਦੇ ਰਹਾਂਗੇ ਵੇਖ ਉਦਾਸ ਹੋ ਹੋ ਰਥਾਂ ਪਾਲਕੀਆਂ ਇਹਨਾਂ ਖ਼ਾਸਿਆਂ ਨੂੰ
ਸੋਹਣੇ ਚੋਜ ਕਰ ਕੌਣ ਹਸਾਇਗਾ ਆ ਮਨਾਂ ਮਾਰਿਆਂ ਅਤੇ ਉਦਾਸਿਆਂ ਨੂੰ
ਨਜ਼ਰ ਨਹੀਂ ਇਹ ਪੈਣੀ ਤਸਵੀਰ ਸੋਣੀ ਕਿਦੋਂ ਸੁਣਾਂਗੇ ਸੋਹਣਿਆਂ ਹਾਸਿਆਂ ਨੂੰ
ਕਿਥੇ ਆਪਦੇ ਫ਼ੇਰ ਦੀਦਾਰ ਹੋਣੇ ਅਸਾਂ ਬੁਢਿਆਂ ਮੌਤ ਗਰਾਸਿਆਂ ਨੂੰ
ਸਚੇ ਮਾਪਜਾਂ ਦੇ ਘਰ ਚਲੇ ਚੱਲੈ ਛਡ ਝੂਠਿਆਂ ਬੇ ਵਿਸ਼ਵਾਸਿਆਂ ਨੂੰ
ਇਹ ਬਾਗ ਡਰਾਵਣਾ ਰਹੂ ਸੁੰਵਾਂ ਕੱਟੂ ਕੌਣ ਆ ਵਿਚ ਚੁਮਾਸਿਆਂ ਨੂੰ
ਟੁਟ ਪਵੇਗੀ ਉਮਰ ਦੀ ਪੀਂਘ ਸਾਡੀ ਰੁਖੀਂ ਵੇਖ ਕੇ ਪੀਂਘ ਦੇ ਘਾਸਿਆਂ ਨੂੰ
ਆਸ ਨਾਲ ਤਾਂ ਜੀਉਂਦਾ ਜੱਗ ਸਾਰਾ ਦਿਨ ਲੰਘਣੇ ਕਿਵੇਂ ਬੇਆਸਿਆਂ ਨੂੰ
ਜਿਥੇ ਖ਼ੇਡਦਾ ਬਾਲ ਨ ਨਜ਼ਰ ਆਊ ਭੱਠ ਪਾਈਏ ਮਹਿਲਾਂ ਦੇ ਵਾਸਿਆਂ ਨੂੰ
ਲੋੜ ਰਾਜ਼ ਦੀ ਨਾ, ਭੀਖ ਮੰਗ ਖ਼ਾਈਏ ਤੇਰੇ ਦਰ ਅਗੇ ਫੜ ਕਾਸਿਆਂ ਨੂੰ
ਆਯਾ ਸਿਰ ਬੁਢੇਪਾ ਕਰਤਾਰ ਸਿੰਘਾ ਰਿਹਾ ਖੌਰ ਜਿਉਂ, ਪਾਣੀ ਪਤਾਸਿਆਂ ਨੂੰ

ਤਥਾ

ਏਸ ਵਾਸਤੇ ਕੀਤੀ ਸੀ ਬੇਨਤੀ ਜੀ ਮਿਹਰ ਕਰ ਸਾਡੇ ਘਰ ਬਾਲ ਬਖਸ਼ੋ
ਰਾਜ ਭਾਗ ਅਤੇ ਮਹਿਲਾਂ ਮਾੜੀਆਂ ਦਾ ਮੋਹਰਾਂ ਵਾਲਯੋ ਕੋਈ ਰਖਵਾਲ ਬਖ਼ਸ਼ੋ
ਤੁਸੀਂ ਮਾਲਕ ਵਡੀਆਂ ਬਰਕਤਾਂ ਦੇ ਕੋਈ ਕਾਨ ਬਦਖਸ਼ਾਂਦਾ ਲਾਲ ਬਖ਼ਸ਼ੋ
ਬਾਗ ਆਸ ਸੰਦਾ ਅੱਫਲ ਜਾਇ ਰਿਹਾ ਫਲ ਕੋਈ ਉਮੈਦ ਦੇ ਡਾਲ ਬਖਸ਼ੋ
ਬੁਰਾ ਲਗਦਾ ਏ ਸੁੰਵਾ ਪਿਆ ਐਵੇਂ ਕੰਵਲ ਫੁਲ ਵਿਚ ਉਮਰ ਦੇ ਤਾਲ ਬਖਸ਼ੋ
ਇਹਨਾਂ ਮਹਿਲਾਂ ਦੇ ਵਿਚ ਹੋ ਰੌਸ਼ਨੀ ਜਾਇ ਜੀਚਰਾਗ ਰੋਸ਼ਨ ਹੋ ਦਯਾਲ ਬਖਸ਼ੋ
ਜਾਈਏ ਐਵੇਂ ਨ ਏਸ ਬਾਜ਼ਾਰ ਵਿਚੋਂ ਸੌਦਾ ਸਾਂਝ ਸੰਸਾਰ ਦਲਾਲ ਬਖ਼ਸ਼ੋ
ਹਰੀ ਗੋਦ ਹੋ ਜਾਇ ਕਰਤਾਰ ਸਿੰਘਾ ਸਾਨੂੰ ਬਾਲਇਕ ਸਾਹਿਬ ਇਕਬਾਲ ਬਖਸ਼ੋ

ਤਥਾ

ਓਦੋਂ ਆਪਨੇ ਆਸ ਬਨ੍ਹਾਈ ਵੱਡੀ ਪੱਕੀ ਓਹੋ ਨਿਸਚਾ ਅਸੀਂ ਧਾਰ ਬੈਠੇ
ਆਸ ਰਖ ਪਯਾਰ ਦੀ ਆਪ ਉਤੇ ਹੋਰ ਦੂਸਰੀ ਆਸ ਵਿਸਾਰ ਬੈਠੇ
ਸਾਡੇ ਵਿਚ ਕਲੇਜੇ ਦੇ ਠੰਢ ਪੈ ਗਈ ਪਕੀ ਸਾਂਝ ਬਣਾ ਸੰਸਾਰ ਬੈਠੇ
ਦੌਲਤ ਦੁਨੀਆਂ ਦੀ ਅਸਾਂ ਲਭ ਲਈ ਮੱਲ ਬੜੀ ਭਾਰੀ ਅਸੀਂ ਮਾਰ ਬੈਠੇ

ਮਹਿਲਾਂ ਮਾੜੀਆਂ ਦੌਲਤਾਂ ਸਾਰੀਆਂ ਦਾ ਵਾਰਸ ਆਪ ਨੂੰ ਦੇਇ ਕਰਾਰ ਬੈਠੇ
ਧੱਕਾ ਦੇਇ ਨ ਜਾਉ ਕਰਤਾਰ ਸਿੰਘਾ ਚੌਥਾ ਪਹਿਰਾ ਹੈ ਮਰਨ ਕਿਨਾਰ ਬੈਠੇ

ਤਥਾ

ਹੁੰਦਾ ਪੁਤ ਜੇ ਆਪਣੀ ਕੁਖ ਵਿਚੋਂ ਉਹਨੂੰ ਨਿਗਾਹ ਤੋਂ ਪਰੇ ਕਿਉਂ ਜਾਨ ਦੇਂਦੇ
ਸਦਾ ਰਖਦੇ ਸਾਹਮਣੇ ਅਖੀਆਂ ਦੇ ਇਕ ਪਲਕ ਨ ਮੂੰਹ ਭਵਾਨ ਦੇਂਦੇ
ਉਹ ਕਿਸ ਤਰ੍ਹਾਂ ਛੱਡ ਕੇ ਚਲਾ ਜਾਂਦਾ ਜੀਉਂਦੇ ਰਾਤ ਨ ਬਾਹਰ ਲੰਘਾਨ ਦੇਂਦੇ
ਦਸਰਥ ਦੇ ਵਾਂਗ ਕਰਤਾਰ ਸਿੰਘਾ ਅਸੀਂ ਵਿਚ ਵਿਯੋਗ ਪਰਾਨ ਦੇਂਦੇ

ਤਥਾ

ਨਾਲੇ ਆਪ ਦੇ ਸਾਹਿਬੋ ਜ਼ੋਰ ਕੀਹ ਏ ਬਿਨਾਂ ਤਰਲਿਆਂ ਹੋਰ ਕੀਹ ਤਾਨ ਸਾਡਾ
ਤਰਸ ਕਰ ਸਾਡੇ ਉਤੇ ਰਹੋ ਏਥੇ ਵਿਚ ਜਗ ਦੇ ਰੱਖ ਲੋ ਮਾਨ ਸਾਡੇ
ਹੋਰ ਧਿਰ ਨ ਆਪ ਦੇ ਬਿਨਾਂ ਕੋਈ ਅੱਜ ਹੋ ਰਹੇ ਦਿਲ ਹੈਰਾਨ ਸਾਡੇ
ਰਾਜ ਭਾਗ ਤੇ ਦੌਲਤਾਂ ਆਪ ਦੀਆਂ ਇਹ ਕਰੋ ਕੁੱਲੇ ਅਵਾਦਾਨ ਸਾਡੇ
ਸਾਡੇ ਜੀਉਂਦਿਆਂ ਜਾਉ ਪੰਜਾਬ ਨੂੰ ਨ ਪਾਲੋ ਕੀਤੀ ਜੋ ਨਾਲ ਜ਼ਬਾਨ ਸਾਡੇ
ਨਹੀਂ ਤਾਂ ਆਪਦੇ ਨਾਲ ਕਰਤਾਰ ਸਿੰਘਾ ਦਿਹਾਂ ਜਾਣ ਨ ਜਾਣ ਪਰਾਨ ਸਾਡੇ

ਸਾਹਿਬਾਂ ਨੇ ਧੀਰਜ ਦੇਣੀ

ਤੁਹਾਡੇ ਨਾਲ ਜੋ ਮਾਤਾ ਜ਼ਬਾਨ ਕੀਤੀ ਜੁਗਾਂ ਤਕ ਉਹ ਸੱਚੀ ਪਛਾਨ ਰਹਿਸੀ
ਜਦੋਂ ਯਾਦ ਕਰੋ, ਓਦੋਂ ਪਾਸ ਤੁਹਾਡੇ ਇਹ ਪਹੁੰਚ ਦਾ ਬਾਲ *ਅੰਞਾਨ ਰਹਿਸੀ
ਮੇਰੇ ਨਾਲ ਤੁਹਾਡਾ ਸੰਬੰਧ ਹੋਇਆ ਜਦ ਤਕ ਇਹ ਜ਼ਿਮੀਂ ਅਸਮਾਨ ਰਹਿਸੀ
ਸੂਰਜ ਚੰਦ ਦੀ ਰੋਸ਼ਨੀ ਹੇਠ ਸਦਾ ਤੁਹਾਡਾ ਚਮਕਦਾ ਖ਼ਾਸ ਨਸ਼ਾਨ ਰਹਿਸੀ
ਸਦਾ ਜੀਉਂਦੇ ਰਹੋਗੇ ਜੱਗ ਅੰਦਰ ਨਾਮ ਦੋਹਾਂ ਦਾ ਵਿਚ ਜਹਾਨ ਰਹਿਸੀ
ਗੁਰਪੁਰੀ ਦੇ ਵਿਚ ਕਰਤਾਰ ਸਿੰਘਾ ਜੀਵ ਆਤਮਾਂ ਖੁਸ਼ੀ ਮਹਾਨ ਰਹਿਸੀ

ਤਥਾ

ਜਿੰਨਾ ਚਿਰ ਜੀਵੋ ਛੋਲੇ ਪੂਰੀਆਂ ਇਉਂ ਸਦ ਬਾਲਕਾਂ ਤਈ ਖੁਵਾਇਆ ਕਰਿਓ
ਓਹਨਾਂ ਬਾਲਕਾਂ ਦੇ ਵਿਚ ਏਸੇ ਤਰ੍ਹਾਂ ਦਰਸ਼ਨ ਰੋਜ਼ ਮੇਰਾ ਤੁਸੀਂ ਪਾਇਆ ਕਰਿਓ
ਏਸ ਥਾਂ ਤੇ ਮੇਰੀ ਯਾਦਗਾਰ ਅੰਦਰ ਸਤਿਸੰਗ ਨਿੱਤ ਹੀ ਲਾਇਆ ਕਰਿਓ
ਵਿਚ ਸਿਮਰਨ ਭਜਨ ਕਰਤਾਰ ਸਿੰਘਾ ਰਹਿੰਦੇ ਸਮੇਂ ਦੇ ਤਾਈਂ ਲੰਘਾਇਆ ਕਰਿਓ

—o—

*ਮੇਰੇ ਚੋਜੀ ਸਤਿਗੁਰਾਂ ਦੇ ਇਹ ਬਚਨ ਹਨ।

ਰਾਜਾ ਫ਼ਤੇ ਚੰਦ

ਇਹ ਤਾਂ ਏਸੇ ਤਰ੍ਹਾਂ ਗੱਲਾਂ ਹੋਣਗੀਆਂ ਰਾਜਾ ਆਖਦਾ ਚਿੱਤ ਠਹਿਰਾਈਏ ਕੀਕੂੰ
ਬਿਨਾਂ ਆਪਦੇ ਸਾਂਝ ਨ ਕੋਈ ਸਾਡੀ ਬਿਨਾਂ ਆਸਰੇ ਦਿਲ ਪਰਚਾਈਏ ਕੀਕੂੰ
ਆਪ ਟੁਰ ਚਲੇ ਸਾਨੂੰ ਛਡ ਕਰਕੇ ਸੁੰਵੀ ਉਮਰ ਦੇ ਤਈਂ ਲੰਘਾਈਏ ਕੀਕੂੰ
ਕੋਈ ਆਸਰਾ ਨਹੀਂ ਕਰਤਾਰ ਸਿੰਘਾ ਮਨ ਡੋਲਦੇ ਤਾਈਂ ਸਮਝਾਈਏ ਕੀਕੂੰ

ਤਥਾ

ਬਚਨ ਦਿਹੋ, ਆਨੰਦਪੁਰ ਹੋ ਕਰਕੇ ਥੋੜੇ ਚਿਰਾਂ ਨੂੰ ਪਹੁੰਚੋਗੇ ਆਨ ਏਥੇ
ਬਹੁਤਾ ਚਿਰ ਪੰਜਾਬ ਵਿਚ ਕੀਹ ਕਰਨਾ ਖੇਲਾਂ ਕਰਨੀਆਂ ਫੇਰ ਭਗਵਾਨ ਏਥੇ
ਰਾਜ ਭਾਗ ਇਹ ਦੌਲਤਾਂ ਆਪ ਦੀਆਂ ਬਹੁਤ ਸੇਵਕ ਸੇਵ ਕਮਾਨ ਏਥੇ
ਜਿਵੇਂ ਬਾਲ ਲੀਲ੍ਹਾ ਕਰ ਤਾਰਿਆ ਜੇ ਤਿਵੇਂ ਚੋਜ ਕਰਨੇ ਹੋ ਜਵਾਨ ਏਥੇ
ਬਹੁਤਾ ਨਹੀਂ ਤਾਂ ਜਿੰਨਾ ਚਿਰ ਹਾਂ ਅਸੀਂ ਓਨਾ ਚਿਰ ਰਹਿ ਤਾਰੋ ਜਹਾਨ ਏਥੇ
ਫੇਰ ਚਲੇ ਜਾਣਾ ਕਰਤਾਰ ਸਿੰਘਾ ਕਾਇਮ ਕਰ ਕੇ ਕੋਈ ਨਿਸ਼ਾਨ ਏਥੇ

ਸਾਹਿਬ ਜੀ

ਅਸਾਂ ਹੁਕਮ ਅਕਾਲ ਦੇ ਵਿਚ ਰਹਿਣਾ ਸਾਡੇ ਨਹੀਂ ਉਕਾ ਅਖਤਯਾਰ ਰਾਜਾ
ਸਾਡੇ ਵੱਸ ਹੋਵੇ ਏਥੋਂ ਜਾਈਏ ਨ ਜਦ ਤਕ ਤੁਸੀਂ ਰਹੁ ਵਿਚ ਸੰਸਾਰ ਰਾਜਾ
ਸੌਂਪ ਵਿਚ ਪੰਜਾਬ ਦੇ ਕੰਮ ਬਹੁਤੇ ਸਾਨੂੰ ਭੇਜਿਆ ਆਪ ਕਰਤਾਰ ਰਾਜਾ
ਮੁਲਕ, ਧਰਮ ਦਾ ਸ੍ਰੀ ਅਸਕੇਤ ਜੀ ਨੇ ਸਾਡੇ ਸਿਰ ਪਾ ਕੇ ਬਹੁਤਾ ਭਾਰ ਰਾਜਾ
ਹੇਮ ਕੁੰਡ ਤੋਂ ਹਟਾਇਆਂ ਤਪ ਸਾਨੂੰ ਦੁਖੀ ਦੇਸ ਦੀ ਸੁਣ ਪੁਕਾਰ ਰਾਜਾ
ਹੈ ਭੇਜਿਆ ਦੁਸ਼ਟ ਖਪਾਵਨੇ ਨੂੰ ਕਰ ਆਗਿਆ ਸਿਰਜਨਹਾਰ ਰਾਜਾ
ਉਹ ਕੰਮ ਸਾਰੇ ਓਥੇ ਭੁਗਤਨੇ ਨੇ ਖੇਲਾਂ ਹੋਣੀਆਂ ਬੇ-ਸ਼ੁਮਾਰ ਰਾਜਾ
ਜੀਊਂਦੇ ਵੇਖਸੋ*ਪਹੁੰਚ ਕਰਤਾਰ ਸਿੰਘਾ ਓਥੇ ਖਿੜੇਗੀ ਕੀ ਗੁਲਜ਼ਾਰ ਰਾਜਾ

ਸਾਹਿਬਾਂ ਨੇ ਰਾਜਾ ਅਤੇ ਰਾਣੀ ਨੂੰ ਆਪਣੀ ਪੁਸ਼ਾਕ ਤੇ ਕਟਾਰ ਬਖਸ਼ਨੀ

ਇਕ ਦਾਸ ਨੂੰ ਭੇਜ ਕੇ ਓਸੇ ਵੇਲੇ ਇਕ ਸੋਹਣੀ ਪੁਸ਼ਾਕ ਮੰਗਾਵੰਦੇ ਨੇ
ਦੇਇ†ਚਰਨ ਦਾਸੀ ਤੇ ਕਟਾਰ ਅਪਨੀ ਹੱਥ ਰਾਜਾ ਦੇ ਚਾਇ ਫੜਾਵੰਦੇ ਨੇ
ਯਾਦਗਾਰ ਸਾਡੀ ਸਦਾ ਪਾਸ ਰਖੋ ਸ੍ਰੀ ਮੁਖ ਤੋਂ ਹੱਸ ਫੁਰਮਾਵੰਦੇ ਨੇ
ਅੰਗ ਸੰਗ ਹਾਂ ਸਦਾ ਕਰਤਾਰ ਸਿੰਘਾ ਧੀਰਜ ਦੋਹਾਂ ਦੇ ਤਾਈਂ ਦੁਵਾਵੰਦੇ ਨੇ

*ਸੁਣਿਆਂ ਹੈ ਕਿ ਬਾਰਾਂ ਕੂ ਸਾਲਾਂ ਪਿਛੋਂ ਰਾਜਾ ਰਾਣੀ ਤੇ ਸ਼ਿਵਦੱਤ ਆਨੰਦ ਪੁਰ ਗਏ ਸਨ ਤੇ ਰਾਜਾ ਸ਼ਿਵਦੱਤ ਆਨੰਦ ਪੁਰ ਹੀ ਗੁਰਪੁਰੀ ਨੂੰ ਚਲਾ ਗਿਆ ਸੀ।

†ਚਰਨ ਦਾਸੀ—ਸਾਹਿਬਾਂ ਦੇ ਚਰਨ ਕਵਲਾਂ ਦਾ ਜੋੜਾ ਅਰਥਾਤ ਜੁੱਤੀ।

ਵਾਕ ਕਵੀ

ਮਾਯਾ ਅਪਨੀ ਤਾਂਈਂ ਵਰਤਾ ਕਰਕੇ ਰਾਜੇ ਰਾਣੀ ਦਾ ਚਿੱਤ ਠਹਿਰਾ ਆਏ
ਓਹਨਾਂ ਸੱਚੇ ਪਰੇਮੀਆਂ ਸਿਦਕੀਆਂ ਨੂੰ ਪਲਾ ਸਿਦਕ ਪਰੇਮ ਫੜਾ ਆਏ
ਪਾਰਸ ਵਾਂਗ ਕੁਧਾਤ ਸਪਰਸ਼ ਕਰਕੇ ਖਾਲਸ ਸੁਧ ਸਵਰਨ ਬਨਾ ਆਏ
ਕਦੇ ਚਿਤ ਉਦਾਸ ਨ ਮੂਲ ਹੋਵੇ ਫੇਰੋ ਨਾਮ ਦੀ ਮਾਲਾ ਸਿਖਾ ਆਏ
ਮਾਤਾ ਪਿਤਾ ਜੀ ਦੇ ਤੁਲ ਦੇਇ ਦਰਜਾ, ਦਰਜਾ ਜੱਗ ਦੇ ਵਿਚੋਂ ਵਧਾ ਆਏ
ਕ੍ਰਿਸ਼ਨ ਜਿਵੇਂ ਜਸ਼ੋਧਾਂ ਤੇ ਨੰਦ ਤਾਈਂ ਗੋਕਲ ਵਿਚ ਜਾ ਕੇ ਵਡਿਆ ਆਏ
ਕਲਗੀਧਰ ਤਿਵੇਂ ਰਾਜਾ ਰਾਣੀ ਤਾਈਂ ਵਿਚ ਪਟਨੇ ਜੱਸ ਦੁਵਾ ਆਏ
ਬਿਰਹੋਂ ਕਠਿਆਂ ਦੀ ਕਰਤਾਰ ਸਿੰਘਾ ਪੂਰਨ ਵੈਦ ਕਾਰੀ ਕਰਵਾ ਆਏ

ਤਥਾ

ਮਿਲ ਮਿਲਾ ਟੁਰਨ ਲੱਗਿਆਂ ਸਾਹਿਬਾਂ ਨੂੰ ਘੁਟ ਘੁਟ ਦੋਵੇਂ ਮੁੜ ਮੁੜ ਲਾਨ ਛਾਤੀ
ਅੰਦਰ ਬ੍ਰਿਹੋਂ ਦੀ ਉਠਦੀ ਅੱਗਬਲਬਲ ਪਾਨੀ ਦਰਸ਼ਨਾਂ ਵਿਚਛਿੜਕਾਨ ਛਾਤੀ
ਨਾਲ ਕੈਮਰੇ ਅੱਖਾਂ ਦੇ ਲਾਹ ਫੋਟੋ ਆਦਰ ਨਾਲ ਲੈ ਵਿਚ ਰਖਾਨ ਛਾਤੀ
ਸੁਰਤ ਸਿਮਰਨ ਦੇ ਸ਼ੀਸ਼ੇ ਦੇ ਵਿਚ ਜੜ੍ਹ ਕੇ ਲਟਕਾਨਲਈ ਕਮਰਾਬਣਾਨ ਛਾਤੀ
ਅੰਦਰ ਯਾਦ ਵਿਛੋੜੇ ਦੀ ਤਪੇ ਭਠੀ ਪਾਨੀ *ਹੰਝੂਆਂ ਨਾਲ ਠਰਾਨ ਛਾਤੀ
ਸਚੇ ਠਾਕਰਾਂ ਦੀ ਪੂਜਾ ਕਰਨ ਖਾਤਰ ਠਾਕਰਦਵਾਰਾ ਅਪਾਰਾ ਸਜਾਨ ਛਾਤੀ
ਔਖੀ ਝਾਲ ਵਿਛੋੜੇ ਦੀ ਝੱਲਣੇ ਨੂੰ ਧੀਰਜਵਾਨ ਕਰ ਦੇਣ ਮਹਾਨ ਛਾਤ
ਸਾਹਿਬ ਉਤਰ ਗਏ ਮਹਿਲੋਂ ਕਰਤਾਰਸਿੰਘਾ ਰੋਇ ਫੁਟ ਤੇ ਲੱਗੀ ਬਰਾਨ ਛਾਤ

ਸੰਗਤਾ ਦੀ ਉਡੀਕ ਤੱਕਣੀ

ਰਾਜ ਮਹਿਲਾਂ ਵਲੋ ਸਾਹਿਬ ਚਲੇ ਗਏ ਸਨ ਰਾਹ ਖੜੇ ਅਗੇ ਨਰ ਨਾਰ ਤੱਕਣ
ਪਈ ਦਰ ਅਗੇ ਬੜੀ ਭੀੜ ਹੈਸੀ ਹੋ ਬੇਜ਼ਾਰ ਪਰੇਮੀ ਕਈ ਹਜ਼ਾਰ ਤੱਕਣ
ਕਦੋਂ ਮਹਿਲਾਂ ਵਿਚੋਂ ਸੂਰਜ ਨਿਕਲਦਾ ਏ ਚਕਵੀ ਚਕਵੇ ਹੋ ਬੇਜ਼ਾਰ ਤੱਕਣ
ਸਿਕ ਲਗ ਰਹੀ ਪਯਾਰੇ ਦਰਸ਼ਨਾਂ ਦੀ ਨਰਗਸ ਨੈਣ ਕਰਦੇ ਇੰਤਜ਼ਾਰ ਤੱਕਣ
ਰਾਹ ਸੰਗਤਾਂ ਖੜੀਆਂ ਤੱਕ ਰਹੀਆਂ ਬੂਹੇ ਅਗੇ ਖੜੇ ਬਾਹਰ ਯਾਰ ਤੱਕਣ
ਜਾਂਦੀ ਵਾਰ ਦੇ ਹੱਜ ਦੀਦਾਰ ਕਰੀਏ ਰਾਜੇ, ਧਨੀ, ਕੰਗਾਲ, ਸ਼ਾਹੂਕਾਰ ਤੱਕਣ
ਸਾਹਿਬ ਬਾਹਰ ਆਇ ਨਿਕਲ ਰਾਜ ਮਹਿਲੋਂ ਖੁਸ਼ੀ ਹੋ ਲੋਕੀ ਬੇਸ਼ੁਮਾਰ ਤੱਕਣ
ਰਾਖਾ ਧਰਮ ਦਾ ਆ ਰਿਹਾ ਕਰਤਾਰ ਸਿੰਘਾ ਵੇਖਣ ਵਾਲੇ ਹੋ ਹੋ ਬਲਿਹਾਰ ਤੱਕਣ

*ਠਰਾਨ ਭਾਵ ਠੰਢੀ ਕਰਨਾ।

ਪ੍ਰੇਮ

ਸਾਹਿਬ ਜਿਸ ਰਸਤੇ ਆ ਰਹੇ ਹੈਸਨ ਉਠ ਉਠ ਲੋਕੀਂ ਸਿਰ ਝੁਕਾਨ ਸਾਰੇ
ਨ ਜਾਉ ਜੀ ਏਥੇ ਹੀ ਸਦਾ ਵਸੋ, ਬੜੇ ਪਰੇਮ ਦੇ ਨਾਲ ਸੁਨਾਨ ਸਾਰੇ
ਸਾਹਿਬ ਸਾਰਿਆਂ ਨੂੰ ਆਦਰ ਮਾਨ ਦੇਂਦੇ ਕਹਿੰਦੇ ਰਹੋ ਤੁਸੀਂ ਅਵ ਦਾਨ ਸਾਰੇ
ਸਾਨੂੰ ਸਦਾ ਹੀ ਆਪਣੇ ਪਾਸ ਸਮਝੋ ਖੁਸ਼ੀ ਵਸੋ ਹਿੰਦੂ ਮੁਸਲਮਾਨ ਸਾਰੇ
ਸਾਹਿਬ ਮਾਤਾ ਜੀ ਦੇ ਪਾਸ ਪਹੁੰਚ ਗਏ ਬਾਹਰ ਬੈਠ ਗਏ ਲਾ ਦੀਵਾਨ ਸਾਰੇ
ਤਯਾਰੀ ਹੋ ਪਈ ਹੁਣ ਕਰਤਾਰ ਸਿੰਘਾ ਗਏ ਲਦੇ ਲਦਾਇ ਸਾਮਾਨ ਸਾਰੇ

ਦੀਵਾਨ ਵਿਚ ਦਰਸ਼ਨ

ਖਾ ਪੀ ਤਯਾਰੀਆਂ ਸਭ ਕਰਕੇ ਸਾਹਿਬ ਬਾਹਰ ਖੁਲ੍ਹੇ ਬਾ ਆਵੰਦੇ ਨੇ
ਲਾਇਆ ਕਮਰਕੱਸਾ ਹਥਯਾਰ ਪਹਿਨੇ ਵੇਖਣਹਾਰ ਪਏ ਸਦਕੇ ਜਾਵੰਦੇ ਨੇ
ਆਪੋ ਆਪਣੇ ਸਿਦਕ ਪਰੇਮ ਦੀਆਂ ਅਗੇ ਹੋ ਹੋ ਗਲਾਂ ਸੁਨਾਵੰਦੇ ਨੇ
ਫੇਰ ਦਿਹੋਗੇ ਕਦੋਂ ਦੀਦਾਰ ਸਾਨੂੰ ਬੜੇ ਹਿਤ ਪਰੇਮ ਜਤਾਵੰਦੇ ਨੇ
ਸਾਡਾ ਚਿਤ ਨ ਆਪਦੇ ਬਿਨ੍ਹਾਂ ਲਗੂ ਨੀਰ ਅਖੀਆਂ ਵਿਚੋਂ ਵਹਾਵੰਦੇ ਨੇ
ਕਲਗੀਧਰ ਸਭ ਤਾਈਂ ਕਰਤਾਰ ਸਿੰਘਾ ਮਿਠੇ ਬਚਨਾ ਨਾਲ ਪਰਚਾਵੰਦੇ ਨੇ

ਸ੍ਰੀ ਦਸਮੇਸ਼ ਜੀ ਨੇ ਸਭ ਨੂੰ ਧੀਰਜ ਦੇਣੀ

ਏਸ ਸ਼ਹਿਰ ਅੰਦਰ ਅਸਾਂ ਜਨਮ ਲਿਆ ਬਾਲਾ ਵਸਥਾ ਦਿਨ ਲੰਘਾਇ ਅਸਾਂ
ਇਹਨਾਂ ਥਾਵਾਂ ਅੰਦਰ ਖੇਡਾਂ ਖੇਡੀਆਂ ਨੇ ਬਚਪਨ ਦੇ ਰੰਗ ਦਿਖਾਇ ਅਸਾਂ
ਸਾਡੇ ਨਾਲ ਤੁਸਾਂ ਕੀਤੇ ਪਯਾਰ ਵਡੇ ਜਿਨੇ ਯੋਗ ਹੈਸਨ ਸੁਖ ਪਾਇ ਅਸਾਂ
ਤੁਸਾਂ ਰਖਿਆ ਮਾਨ ਸਤਿਕਾਰ ਸਾਡਾ ਕੀਤੇ ਉਹੋ ਕੰਮ ਜਿਹੜੇ ਚਾਹਿ ਅਸਾਂ
ਕਿਸੇ ਗੱਲ ਦੀ ਥੁੜ ਨ ਤੁਸਾਂ ਰਖੀ ਬੜੇ ਸੋਹਣੇ ਦਿਹਾੜੇ ਬਤਾਇ ਅਸਾਂ
ਕਦੇ ਭੁਲੀਏ ਨਹੀਂ ਕਰਤਾਰ ਸਿੰਘਾ ਹੈਣ ਸੱਚ ਦੇ ਬਚਨ ਸੁਣਾਇ ਅਸਾਂ

ਤਥਾ

ਏਸ ਥਾਂ ਦੇ ਨਾਲ ਪਯਾਰ ਰਹਿਸੀ ਇਹ ਸ਼ਹਿਰ ਹੈ ਜਨਮ ਸਥਾਨ ਸਾਡਾ
ਚਲੋ ਹੁਕਮਾਂ ਦੇ ਵਿਚ ਅਨੰਦਪੁਰ ਨੂੰ ਵਿਚੋਂ ਏਧਰੇ ਰਹੂ ਧਯਾਨ ਸਾਡਾ
ਜਿਸ *ਪਾਲਨੇ ਵਿਚ ਝੂਟਦੇ ਰਹੇ ਰਖੋ ਓਸੇ ਨੂੰ ਏਥੇ ਨਸ਼ਾਨ ਸਾਡਾ
ਦੋਨੋਂ ਸਮੇਂ ਆ ਕੇ ਸਤਿਸੰਗ ਕਰਨਾ ਯਾਦ ਰਖਣਾ ਇਹੋ ਫ਼ਰਮਾਨ ਸਾਡਾ

*ਪਲਨੇ ਦੇ ਨਾਲ ਹਾਥੀ ਦੰਦ ਦੇ ਪਊਏ, ਛੋਟੀ ਜਹੀ ਸ੍ਰੀ ਸਾਹਿਬ ਅਤੇ ਇਕ ਛੋਟੀ ਜੇਹੀ ਕਮਾਨ ਸਤਿਗੁਰਾਂ ਦੇ ਹੱਥਾਂ ਦੀ, ਇਸ ਵੇਲੇ ਉਸ ਗੁਰਦਵਾਰੇ ਵਿਚ ਮੌਜੂਦ ਹੈ ।

ਅੰਗ ਸੰਗ ਅਸੀਂ ਤੁਹਾਡੇ ਨਾਲ ਰਹੀਏ ਤੁਸਾਂ ਰਖਿਆ ਮਾਨ ਮਹਾਨ ਸਾਡਾ
ਸੁਖੀ ਵਸੋ ਰਸੋ ਕਰਤਾਰ ਸਿੰਘਾ ਹੁਣ ਝੱਬਦੇ ਹੋਵੇ *ਪਯਾਨ ਸਾਡਾ

ਰਾਜਾ ਸ਼ਿਵਦੱਤ

ਏਨੇ ਚਿਰ ਨੂੰ ਉਹ ਬੁਢਾ ਪਰੇਮ ਕੁਠਾ ਅਗੇ ਵਧ ਆ ਕੇ ਨਮਸ਼ਕਾਰ ਕਰਦਾ
ਜਾਂਦਾ ਅਖੀਆਂ ਤੋਂ ਪਰੇਮ ਆਂਸੂਆਂ ਰਾਹਹੱਥ ਜੋੜ ਬੇਨਤੀਨਾਲਪਯਾਰ ਕਰਦਾ
ਮੇਰਾ ਅੰਤ ਸਮਾਂ ਨੇੜੇ ਦਿਸ ਰਿਹਾ ਪਤਾ ਨਹੀਂ ਕਦ ਕਾਲ ਆ ਵਾਰ ਕਰਦਾ
ਕਿਥੋਂ ਹੋਵਨੇ ਫੇਰ ਕਰਤਾਰ ਸਿੰਘਾ ਜਿਹੜੇ ਸੋਹਣੇ ਸਾਂ ਰੋਜ਼ ਦੀਦਾਰ ਕਰਦਾ

ਤਥਾ

ਮੇਰੇ ਬਾਲਾ ਸੋਹਣੀ ਸੋਹਣੀ ਪਰੇਮ ਮੂਰਤ ਮੇਰੀ ਜ਼ਿੰਦਗੀ ਦਾ ਹੈਂ ਆਧਾਰ ਤੂੰਹੈਂ
ਸਾਰੇ ਜੱਗ ਅੰਦਰ ਜਗੇ ਜੋਤ ਤੇਰੀ ਸੁੰਦਰ-ਤਾਈ ਦਾ ਖਾਸ ਅਵਿਤਾਰ ਤੂੰਹੈਂ
ਹੇ ਸ੍ਰਿਸ਼ਟ ਕਰਤਾ ਹਰਤਾ ਸਾਜਧਰਤਾ ਭਰਤਾ ਲਛਮੀ ਵਿਸ਼ਨ ਅਵਿਤਾਰ ਤੂੰਹੈਂ
ਜੁਗਾਂ ਜੁਗਾਂਅੰਦਰ ਆਪਨੇ ਪਯਾਰਿਆਂ ਦਾ ਪਯਾਰਾਭਗਤਵਤਸਲ ਰਖਣਹਾਰ ਤੂੰਹੈਂ
ਤੂੰਹੈਂ ਰਾਮ ਹੋ ਮਾਰਿਆ ਰਾਵਣੇ ਨੂੰ ਕੀਤਾ ਕ੍ਰਿਸ਼ਨ ਹੋ ਕੰਸ ਸੰਘਾਰ ਤੂੰਹੈਂ
ਜਦੋਂ ਕਦੇ ਆ ਧਰਮ ਗਿਲਾਨ ਹੁੰਦੀ ਹੁੰਦਾ ਦੁਖੀਆਂ ਦਾ ਮਦਦਗਾਰ ਤੂੰਹੈਂ
ਦੁਸ਼ਟ ਮਾਰ ਕੇ ਧਰਮ ਵਿਸਥਾਰ ਕਰਦਾ ਤੂੰ ਪਤ ਭਗਤਾਂ ਦੀ ਰੱਖਣਹਾਰ ਤੂੰਹੈਂ
ਮੇਰੇ ਇਸ਼ਟ ਸ੍ਰਿਸ਼ਟ ਦਾ ਕਰਨ ਹਾਰਾ ਮੇਰਾ ਠਾਕਰ ਤੇ ਅਠਾਕਰ ਦਵਾਰ ਤੂੰਹੈਂ
ਮੈਨੂੰ ਦਸ ਜਾ ਕਦੋਂ ਦੀਦਾਰ ਹੋਸਨ ਮੇਰਾ ਆਸਰਾ ਵਿਚ ਸੰਸਾਰ ਤੂੰਹੈਂ
ਮੇਰੇ ਸੱਚੇ ਮਲਾਹ ਕਰਤਾਰ ਸਿੰਘਾ ਮੈਨੂੰ ਭਵਜਲੋਂ ਹੈ ਕਰਨਾ ਪਾਰ ਤੂੰਹੈਂ

ਸ੍ਰੀ ਦਸਮੇਸ਼ ਜੀ

ਕਈ ਸਾਲ ਅਜੇ ਰਹਿੰਦੇ ਹੈਣ ਬਾਕੀ ਭਜਨ ਕਰੋ ਤੇ ਰੰਗ ਕਰਤਾਰ ਦੇਖੋ
ਦਰਸ਼ਨ ਹੋਣਗੇ ਫੇਰ ਅਸਥੂਲ ਦਿਹ ਦੇ ਵਿਚ ਜ਼ਿੰਦਗੀ ਦੇ ਇਕਵਾਰ ਦੇਖੋ
ਓਸੇ ਘਾਟ ਉਤੇ ਹਰ ਰੋਜ਼ ਬੈਠੋ ਧਯਾਨ ਧਰੋ ਪ੍ਰਤਖ ਦੀਦਾਰ ਦੇਖੋ
ਸ਼ੀਸ਼ਾ ਸੁਧ ਹੈ ਸਾਫ਼ ਕਰਤਾਰ ਸਿੰਘਾ ਜਦੋਂ ਚਾਹੋ ਝਾਤੀ ਅੰਦਰ ਮਾਰ ਦੇਖੋ

ਨੁਵਾਬ ਹਰੀਮ ਬਖ਼ਸ਼ ਤੇ ਕਰੀਮ ਬਖ਼ਸ਼

ਇਹ ਦੋਵੇਂ ਭਰਾ ਭੀ ਖੜੇ ਹੈਰਾਨ ਕਹਿੰਦੇ ਸਾਨੂੰ ਦਰਗਾਹੋਂ ਬਖਸ਼ਾ ਲੈਣਾ
ਅਸੀਂ ਆਪ ਦੇ ਦਰ ਦੇ ਬਣੇ ਕੂਕਰ ਸਾਨੂੰ ਆਪਣੀਂ ਕਦਮੀਂ ਲਾ ਲੈਣਾ

---

*ਪਯਾਨ ਭਾਵ ਜਾਣਾ।

†ਰਾਜਾ ਸ਼ਿਵਦਤ ਤੇ ਰਾਜਾ ਫਤੇਚੰਦ ਸ੍ਰੀ ਅਨੰਦ ਪੁਰ ਸਾਹਿਬ ਆਏ ਸਨ ਸ਼ਿਵਦੱਤ ਤਾਂ ਸਤਿਗੁਰਾਂ ਦੀ ਹਜ਼ੂਰੀ ਵਿਚ ਸਰੀਰ ਤਿਆਗ ਗਿਆ ਸੀ ਤੇ ਰਾਜਾ ਫਤੇ ਚੰਦ ਮੁੜ ਗਿਆ ਸੀ—

ਅਸਾਂ ਛਡਿਆ ਆਪਣੇ ਆਪ ਤਾਈਂ ਸੰਗਤ ਆਪਣੀ ਵਿਚ ਰਲਾ ਲੈਣਾ
ਬੰਦੇ ਆਪਣੇ ਜਾਣ ਕਰਤਾਰ ਸਿੰਘਾ ਅੱਗ ਦੋਜ਼ਖਾਂ ਵਿਚੋਂ ਬਚਾ ਲੈਣਾ

ਸ੍ਰੀ ਕਲਗੀਧਰ ਜੀ

ਉਪਰ ਤੁਸਾਂ ਦੇ ਮਿਹਰ ਕਰਤਾਰ ਦੀ ਏ ਜਿਥੋਂ ਤੱਕ ਹੋਵੇ ਉਪਕਾਰ ਕਰਨਾ
ਮੁਸਲਮਾਨ, ਹਿੰਦੂ ਬੰਦੇ ਰੱਬ ਦੇ ਨੇ ਸੱਚਾ ਸਭ ਦੇ ਨਾਲ ਪਯਾਰ ਕਰਨਾ
ਕਰਨੀ ਬੰਦਗੀ ਪਾਕ ਅੱਲਾਹ ਸੰਦੀ ਰਹਿਣਾ ਸਦਾ ਨੀਵੇਂ ਨ ਹੰਕਾਰ ਕਰਨਾ
ਵਿਚ ਸਿਜਦੇ ਰੋਜ਼ ਕਰਤਾਰ ਸਿੰਘਾ ਸਾਡਾ ਇਹੋ ਹੀ ਤੁਸਾਂ ਦੀਦਾਰ ਕਰਨਾ

ਜੈਤਾ ਭਗਤ

ਦੂਰੋਂ ਦੌੜਕੇ ਜੈਤੇ ਨੇ ਚਰਨ ਫੜ ਲਏ ਕਿਹਾ ਸਾਹਿਬਾਂ ਤੇਰੀ ਕਲੱਯਾਨ ਭਗਤਾ
ਸਮੇਂ ਪੂਜਾ ਦੇ ਤੈਨੂੰ ਦੀਦਾਰ ਹੋਸੀ ਕਰਨਾ ਸਦਾ ਹੀ ਭਜਨ ਭਗਵਾਨ ਭਗਤਾ
ਕਰਨੀ ਸਤਿ ਸੰਗਤ ਰਲ ਦੋਇ ਵੇਲੇ ਸੇਵਾ ਕਰਨੀ ਹੋਇ ਨਿਰਮਾਨ ਭਗਤਾ
ਗੁਰਬਾਣੀ ਦਾ ਸਦਾ ਪ੍ਰਚਾਰ ਕਰਨਾ ਵੱਲ ਸਿਖੀ ਦੇ ਰੱਖਣਾ ਧਯਾਨ ਭਗਤਾ
ਰਲ ਮਿਲਕੇ ਟਹਿਲ ਕਮਾਵਣੀ ਏਂ ਸਾਡਾ ਹੈ ਜੋ ਜਨਮ ਅਸਥਾਨ ਭਗਤਾ
ਭੋਗ, ਭੋਗ ਸੰਜੋਗ ਕਰਤਾਰ ਸਿੰਘਾ ਮੇਲ ਗੁਰੂ ਪੁਰੀ ਹੋਵੇ ਜਾਨ ਭਗਤਾ

ਜਗਤਾ ਸੇਠ

ਇਹ ਗੁਰੂਘਰ ਦਾ ਸ਼ਰਧਾਵਾਨ ਪੂਰਾ ਕਹਿੰਦਾਸ਼ਹਿਰ ਜੋ ਰਾਹ ਵਿਚ ਆਉਣ ਅਗੇ
ਹਰ ਥਾਂ ਮੇਰੀ ਹੁੰਡੀ ਚੱਲਦੀ ਏ ਲਿਖਾਂ ਸੇਠ ਆ ਸੇਵਾ ਕਮਾਉਣ ਅਗੇ
ਹੈਣ ਕੋਠੀਆਂ ਮੇਰੀਆਂ ਥਾਂ ਥਾਂ ਤੇ ਆ ਗੁਮਾਸਤੇ ਰਸਦ ਪੁਚਾਉਣ ਅਗੇ
ਭੇਜਾਂ ਚਿੱਠਆਂ ਲਿਖ ਕਰਤਾਰ ਸਿੰਘਾ ਵਾਂਗ ਨਫ਼ਰਾਂ ਹੁਕਮ ਬਜਾਉਣ ਅਗੇ

ਸ੍ਰੀ ਕਲਗੀਧਰ ਜੀ

ਮੋਖ ਭੋਗ ਦੀ ਤੈਨੂੰ ਪ੍ਰਾਪਤੀ ਹੋਏ ਸੁਧ ਸਾਫ਼ ਹੋਇ ਤੇਰਾ ਵਿਹਾਰ ਹਰ ਥਾਂ
ਸਾਡੇ ਪਾਸ ਦਰਗਾਹਦੀਆਂ ਚਿਠੀਆਂ ਨੇ ਕਰਦੇ ਜਿਨ੍ਹਾਂਦਾ ਲੋਕ ਸਤਿਕਾਰ ਹਰ ਥਾਂ
ਗੁਰੂ ਨਾਨਕ ਨੇ ਖੋਲ੍ਹ ਰਖੀਆਂ ਨੇ ਪੂਰਨ ਕੋਠੀਆਂ ਬੇਸ਼ੁਮਾਰ ਹਰ ਥਾਂ
ਓਸ ਸੇਠ ਦੀ ਹੈ ਹੁੰਡੀ ਪਾਸ ਸਾਡੇ ਚੱਲ ਰਹੇ ਹਨ ਜਿਧੇ ਬਿਉਪਾਰ ਹਰ ਥਾਂ
ਜਲਾਂ ਥਲਾਂ ਅਤੇ ਵਣਾਂ ਪਰਬਤਾਂ ਵਿਚ ਦੇਇ ਸਭ ਨੂੰ ਰਿਹਾ ਅਹਾਰ ਹਰ ਥਾਂ
ਚਿੱਠੀ ਮੁੜੇ ਨ ਜਿਧੀ ਕਰਤਾਰ ਸਿੰਘਾ ਅੰਗ ਸੰਗ ਉਹ ਸੇਠ ਕਰਤਾਰ ਹਰ ਥਾਂ

ਵਾਕ ਕਵੀ

ਏਸੇ ਤਰ੍ਹਾਂ ਹੀ ਕਰਦਿਆਂ ਧਰਦਿਆਂ ਨੂੰ ਦਿਨ ਢਲਿਆ ਸਾਰੇ ਵਿਹਾਰ ਹੋ ਗਏ
ਏਨੇ ਚਿਰ ਨੂੰ ਮਾਤਾ ਜੀ ਬਾਹਰ ਆਏ ਗਿਰਦ ਮੰਗਤੇ ਬੇਸ਼ੁਮਾਰ ਹੋ ਗਏ

ਮਾਤਾ ਜੀ ਨੇ ਏਤਨਾ ਦਾਨ ਦਿਤਾ ਮਾਨੋ ਮੰ. ਤੇ ਉਹ ਸ਼ਾਹੂਕਾਰ ਹੋ ਗਏ
ਖੜੇ ਹੋ ਅਰਦਾਸ ਸੁਧਾਈ ਗਈ ਸੇਵਕ ਸਿਖ ਸਭੋ ਹੀ ਤਿਆਰ ਹੋ ਗਏ
ਗਡੇ, ਊਠ, ਘੋੜੇ ਅਸਬਾਬ ਲਦੇ ਹੌਲੀ ਹੌਲੀ ਟੁਰਕੇ ਸ਼ਹਿਰੋਂ ਬਾਹਰ ਹੋ ਗਏ
ਮਾਤਾ ਸਾਹਿਬ ਚੜ੍ਹ ਰਥੀਂ ਕਰਤਾਰ ਸਿੰਘਾ ਚਲੇ ਨਾਲ ਲੋਕੀ ਕਈ ਹਜ਼ਾਰ ਹੋ ਗਏ

ਸਾਹਿਬਾਂ ਦੀ ਤਿਆਰੀ

ਸਤਿਗੁਰੂ ਸੱਚਾ ਟੁਰ ਪਿਆ ਪੈਦਲ ਪਿਛੇ ਸਿਖ ਸੇਵਕ ਬੇਸ਼ੁਮਾਰ ਚਲੇ
ਮਾਈਆਂ, ਬੀਬੀਆਂ, ਬੁ ੇ ਜਵਾਨ, ਲੜਕੇ ਨਾਲ ਸੈਂਕੜੇ, ਖ਼ਾਸਗੀ ਯਾਰ ਚਲੇ
ਵਾਜੇ ਵੱਜਦੇ ਅਗੇ ਨਿਸ਼ਾਨ ਨਿਕਲੇ ਪਿਛੇ ਸੇਵਕ ਬੰਨ ਕਤਾਰ ਚਲੇ
ਪੜ੍ਹਦੇ ਬਾਣੀਆਂ ਟੋਲੀਆਂ ਬੰਨ੍ਹ ਬਹੁਤੇ ਕਰਦੇ ਬਹੁਤ ਉਚੀ ਜੈ ਜੈ ਕਾਰ ਚਲੇ
ਚੌਰ ਸਾਹਿਬਾਂ ਤੇ ਸਿਰ ਤੇ ਝੁਲ ਰਹੇ ਰਖਾ ਬਰਖਾ ਫੁਲਾਂ ਦੀ ਹੇਠ ਦਾਤਾਰ ਚਲੇ
ਮਹਿਲ ਮਾੜੀਆਂ ਬਾਰੀ ਾਂ ਭਰ ਰਹੀਆਂ ਜਿਨ੍ਹਾਂ ਰਾਹਾਂ ਥਾਣੀ ਲੰਘ ਬਹਾਰ ਚਲੇ
ਵੇਖਣ ਵਾਲਿਆਂ ਦੇ ਦਿਲ ਹੈਰਾਨ ਹੋ ਗਏ ਨੀਰ ਨੈਨਾਂ ਤੋਂ ਵਾਂਗ ਫੁਹਾਰ ਚਲੇ
ਕੁੰਡੀ ਪ੍ਰੇਮ ਦੀ ਪਾ ਕੇ ਮਨਾਂ ਤਾਈਂ ਕਲਗੀਧਰ ਖਿੱਚ ਲੈ ਇਕੋ ਵਾਰ ਚਲੇ
ਰੌਣਕ ਸ਼ਹਿਰ ਵਾਲੀ ਮਾਨੋ ਟੁਰੀ ਜਾਂਦੀ ਹੋ ਉਦਾਸ ਪਿਛੇ ਨਰ ਨਾਰ ਚਲੇ
ਸਾ ੇ ਸ਼ਹਿਰ ਦੇ ਲੋਕ ਕਰਤਾਰ ਸਿੰਘਾ ਸਭ ਕਾਰ ਵਿਹਾਰ ਵਿਸਾਰ ਚਲੇ

ਸ਼ਹਿਰ ਦੇ ਬਾਹਰ ਦੇ ਦੀਦਾਰੇ

ਕੁਝ ਦੂਰ ਜਾ ਸ਼ਹਿਰ ਤੋਂ ਠਹਿਰ ਗਏ ਕੱਠੀ ਭੀੜ ਹੋਈ ਬੇਸ਼ਮਾਰ ਓਥੇ
ਕਲਗੀਧਰ ਖੜੇ ਵਿਚ ਚੰਨ ਵਾਂਗੂ ਸਿਖ ਗਿਰਦ ਹੋਇ ਵਾਂਗ ਪਰਿਵਾਰ ਓਥੇ
ਹਰ ਕਿਸੇ ਨੂੰ ਲਾਲਸਾ ਦਰਸ਼ਨਾਂ ਦੀ ਦਲੀ ਮਲੀ ਹੋਈ ਘੜੀ ਚਾਰ ਓਥੇ
ਨੈਨ ਵਾਂਗ ਚਕੋਰਾਂ ਦੇ ਰੱਜਦੇ ਨ ਰੋ ਰਹੇ ਸਨ ਵਿਚ ਪਿਆਰ ਓਥੇ
ਨਾਲ ਸਾਹਿਬਾਂ ਕਿੱਨਾ ਕੁ ਪਯਾਰ ਹੈਸੀ ਹੋ ਰਿਹਾ ਸੀ ਸਾਰਾ ਹੀ ਜ਼ਾਹਰ ਓਥੇ
ਫ਼ਤ੍ਹੇ ਚੰਦ ਰਾਣੀ ਸਣੇ ਆਇ ਪਹੁੰਚਾ ਧਨ ਵੰਡਿਆ ਸੀਸ ਤੋਂ ਵਾਰ ਓਥੇ
ਅਗ੍ਹਾਂ ਟੁਰਨ ਦੀ ਮਿਲੇ ਨ ਮੂਲ ਫ਼ੁਰਸਤ ਮੱਥੇ ਟੇਕਦੇ ਆ ਬਾਰ ਬਾਰ ਓਥੇ
ਕਰੁਨਾ ਰਸ ਛਾ ਰਿਹਾ ਕਰਤਾਰ ਸਿੰਘਾ ਲਿਆ ਬ੍ਰਿਹੋਂ ਨੇ ਖ਼ਾਸ ਅਵਿਤਾਰ ਓਥੇ

—o—

*ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਦੂਸਰੀ ਰਾਤ ਪਟਨੇ ਵਿਚ ਬੜੀ ਸੰਗਤ ਗੁਰਦਵਾਰਾ ਹੈ ਓਥੇ ਜਾ ਰਹੇ ਤੇ ਓਥੋਂ ਟੁਰ ਫੇਰ ਦਾਨਾ ਪੁਰ ਜਾ ਰਹੇ ਸਨ। ਭਾਈ ਸੁਖਾ ਸਿੰਘ ਜੀ ਕਰਤਾ ਗੁਰ ਬਿਲਾਸ ਭੀ ਐਸੇ ਤਰ੍ਹਾਂ ਹੀ ਲਿਖਦੇ ਹਨ।

ਸਾਹਿਬਾਂ ਨੇ ਸਭ ਨੂੰ ਧੀਰਜ ਦੇਣੀ

ਫੇਰ ਆਖਿਆ ਸਤਿਗੁਰਾਂ ਸਾਰਿਆਂ ਨੂੰ ਖ਼ੁਸ਼ੀ ਤੁਸਾਂ ਨੂੰ ਸਦਾ ਕਰਤਾਰ ਰਖੇ
ਮਹਾਂਕਾਲ ਸਦਾ ਤੁਹਾਡਾ ਰਹੇ ਰਾਖਾ ਸੁਖ ਵਾਹਿਗੁਰੂ ਵਿਚ ਪਰਵਾਰ ਰਖੇ
ਤੁਹਾਡੇ ਸਿਦਕ ਭਰੋਸੇ ਦਾ ਦੇਇ ਬਦਲਾ ਦੂਰ ਤੁਸਾਂ ਤੋਂ ਦੁਖ ਅਜ਼ਾਰ ਰਖੇ
ਵਸੋ ਰਸੋ ਸਦਾ ਸੁਖੀ ਘਰਾਂ ਅੰਦਰ ਬਰਕਤ ਸਤਿਗੁਰੂ ਵਿਚ ਵਿਹਾਰ ਰਖੇ
ਸਿਖੀ ਸਿਦਕ ਭਰੋਸੇ ਦੀ ਦਾਤ ਬਖਸ਼ੇ ਨਾਮ ਦਾਨ ਦੇ ਨਾਲ ਪਯਾਰ ਰਖ਼ੇ
ਗੁਰਸਿੱਖੀ ਦੀ ਸੰਧ ਕਰਤਾਰ ਸਿੰਘਾ ਇਹ ਬਣਾਈ ਸਦਾ ਸਿਰਜਨਹਾਰ ਰਖੇ

ਤਥਾ

ਪਿਛੇ ਅਸਾਂ ਦੇ ਏਸੇ ਹੀ ਤਰ੍ਹਾਂ ਤੁਸਾਂ ਰਲ ਮਿਲ ਜਾਰੀ ਸਤਿਸੰਗ ਰਖਣਾ
ਗੁਰ ਸਿੱਖੀ ਦੀ ਰਖਣੀ ਸਾਂਭ ਭਾਰੀ ਆਪਸ ਵਿਚ ਮਿਲਾਪ ਨਿਸੰਗ ਰਖਣਾ
ਨਾਮ ਦਾਨ ਇਸ਼ਨਾਨ ਹਮੇਸ਼ ਕਰਨਾ ਸੋਹਣਾ ਪਰੇਮ ਪਯਾਰ ਦਾ ਢੰਗ ਰਖਣਾ
ਦੁਖ ਸੁਖ ਅੰਦਰ ਰਲ ਮਿਲ ਬਹਿਣਾ ਇਕ ਦੂਸਰੇ ਦਾ ਸੱਚਾ ਅੰਗ ਰਖਣਾ
ਦੂਰ ਵਿਸ਼ੇ ਵਿਕਾਰਾਂ ਤੋਂ ਸਦਾ ਰਹਿਣਾ ਚਾੜ੍ਹ ਨਾਮ ਦਾ ਮਨ ਤੇ ਰੰਗ ਰਖਣਾ
ਗੁਰ ਸਦਾ ਸਹਾਈ ਕਰਤਾਰ ਸਿੰਘਾ ਸਿੱਖਾਂ ਸੇਵਕਾਂ ਨੂੰ ਅੰਗ ਸੰਗ ਰਖਣਾ

ਸੰਗਤਾਂ ਨੂੰ ਪਿਛਾਂਹ ਮੁੜਨ ਦੀ ਆਗਿਆ

ਏਸੇ ਥਾਉਂ ਸਾਰੇ ਹੁਣ ਮੁੜੋ ਪਿਛੇ ਦੇਰ ਲਗਦੀ ਏ ਅਟਕਾਉ ਨ ਹੁਣ
ਜਦੋਂ ਯਾਦ ਕਰੋ ਅਸੀਂ ਸਦਾ ਹਾਜ਼ਰ ਵਿਚ ਦਿਲਾਂ ਦੇ ਰੰਜ ਮਨਾਉ ਨ ਹੁਣ
ਇਕ ਦਿਨ ਅਖੀਰ ਨੂੰ ਜਾਵਣਾ ਸੀ ਧੀਰਜ ਧਰੋ ਤੇ ਮੋਹ ਵਧਾਉ ਨ ਹੁਣ
ਦਿਯੋ ਆਗਯਾ ਸਾਰੇ ਕਰਤਾਰ ਸਿੰਘਾ ਪਿਛ੍ਹਾਂ ਮੁੜੋ ਏਦੂੰ ਅਗ੍ਹਾਂ ਆਉ ਨ ਹੁਣ

ਹਾਣੀ ਲੜਕਿਆਂ ਦਾ ਪ੍ਰੇਮ

ਭਲਾ ਹੋਰ ਤਾਂ ਕੁਝ ਕੁ ਠਹਿਰ ਗਏ ਕਿਵੇਂ ਸਾਥ ਛੱਡਨ ਉਹ ਪਠਾਨ ਲੜਕੇ
ਕਈ ਬਰਸ ਰਹੇ ਨਾਲ ਖੇਡਦੇ ਜੋ ਛੋਟੀ ਉਮਰ ਦੇ ਉਹ ਇਕੋ ਹਾਨ ਲੜਕੇ
ਰਹਿੰਦੇ ਨਾਲ ਹੀ ਦਿਨ ਤੋਂ ਸ਼ਾਮ ਤੋੜੀ ਨਿੱਤ ਫਲ ਫੁਲੇਰੀਆਂ ਖਾਨ ਲੜਕੇ
ਜਿਹੜੇ ਆਪਨਾ ਬਾਦਸ਼ਾਹ ਸਮਝਦੇ ਸਨ ਕਈ ਪੂਜਦੇ ਸਮਝ ਭਗਵਾਨ ਲੜਕੇ
ਜਿਸ ਵੇਲੇ ਤੋਂ ਟੁਟਨ ਦਾ ਨਾਮ ਸੁਣਿਆਂ ਹੋ ਰਹੇ ਸਨ ਦੁਖੀ ਮਹਾਨ ਲੜਕੇ
ਓਹ ਸੈਂਕੜੇ ਗਿਰਦ ਹੋ ਗਏ ਆ ਕੇ ਸਾਰੇ ਸਿਦਕੀ ਯਾਰ ਸੰਤਾਨ ਲੜਕੇ
ਓਹ ਸਮਝਦੇ ਮੂਲ ਸਮਝਾਂਦਿਆਂ ਨ ਬੜਾ ਮੋਹ ਪਰੇਮ ਜਤਾਨ ਲੜਕੇ
ਪਯਾਰੇ ਗੋਬਿੰਦ ਜੀ ਤੁਸੀਂ ਜਾਓ ਨਹੀਂ ਰਹੋ ਏਥੇ ਹੀ, ਸਾਰੇ ਸੁਨਾਨ ਲੜਕੇ

ਨਹੀਂ ਤਾਂ ਅਸਾਂ ਨੂੰ ਭੀ ਨਾਲ ਲੈ ਚਲੋ ਕਹਿਣ ਮੱਚੇ ਦਿਲੋਂ ਭਾਗਵਾਨ ਲੜਕੇ
ਇਹਦੇ ਵਿਚ ਕੀ ਸ਼ੱਕ ਕਰਤਾਰ ਸਿੰਘਾ ਬੜੇ ਭਾਗਾਂ ਵਾਲੇ ਉਹ ਸਿਆਨ ਲੜਕੇ

ਸਤਿਗੁਰਾਂ ਦਾ ਪਿਆਰ

ਬੜਾ ਸਾਹਿਬ ਦਿਲੋਂ ਪਜਾਰ ਕਰਦੇ ਉਨ੍ਹਾਂ ਯਾਰਾਂ ਦੇ ਤਾਈਂ ਮਿਲਾਨ ਮੁੜ ਮੁੜ
ਕਈ ਮਿੱਠੀਆਂ ਮਿੱਠੀਆਂ ਕਰਗੱਲਾਂ ਦਿਲ ਉਹਨਾਂ ਦੇ ਤਈਂ ਪ੍ਰਚਾਨ ਮੁੜ ਮੁੜ
ਕਿਸੇ ਨਾਲ ਜੱਫੀ ਕਿਸੇ ਦਸਤ-ਪੰਜ਼ਾ ਲੈ ਕੇ, ਵਾਰੋ ਵਾਰੀ ਸਮਝਾਨ ਮੁੜ ਮੁੜ
ਉਹਭੀ ਮੋਹ ਅੰਦਰ ਸਾਰੇ ਰੋ ਰਹੇ ਸਨ ਸਾਹਿਬ ਅੱਖੀਂ ਗਲੇਡੂ ਲਿਆਨ ਮੁੜ ਮੁੜ
ਯਾਰਾ ਗੋਬਿੰਦਾ ਰਹੁ, ਨ ਜਾਹ ਏਥੋਂ ਇਉਂ ਲੜਕੇ ਜਦੋਂ ਸੁਨਾਨ ਮੁੜ ਮੁੜ
ਉਹ ਕਿਹਾ ਸੋਹਣਾ ਸਮਾਂ ਬੱਝ ਰਿਹਾ ਵੇਖ ਪਰੇਮ ਸਿਆਣੇ ਸਲਾਹਨ ਮੁੜ ਮੁੜ
ਦਸ ਹਟਦੇ ਤੇ ਵੀਹ ਹੋ ਅਗੇ ਸਿਰ ਕਦਮਾਂ ਉਤੇ ਟਿਕਾਨ ਮੁੜ ਮੁੜ
ਸਾਰਿਬ ਹੌਂਸਲਾ ਦੇਣ ਕਰਤਾਰ ਸਿੰਘਾ ਘੁਟ ਘੁਟ ਕੇ ਜਫੀ ਮਾਂ ਪਾਨ ਮੁੜ ਮੁੜ

ਵਾਕ ਕਵੀ

ਉਹ ਮੁੰਡੇ ਕਿੱਡੇ ਭਗਵਾਨ ਹੈਸਨ ਖੇਡਾਂ ਸਾਹਿਬਾਂ ਦੇ ਨਾਲ ਮਚਾਂਦੇ ਰਹੇ
ਜਿਨ੍ਹਾਂ ਦਰਸ਼ਨਾਂ ਨੂੰ ਯੋਗੀ ਤਰਸਦੇ ਸਨ ਰੱਜ ਰੱਜ ਦੀਦਾਰ ਉਹ ਪਾਂਦੇ ਰਹੇ
ਯਾਰ ਯਾਰ ਕਹਿ ਕੇ ਨਿੱਤ ਖੁਲੇ ਡੁਲ੍ਹੇ ਖੇਡ ਸਮੇਂ ਦੇ ਵਿਚ ਬੁਲਾਂਦੇ ਰਹੇ
ਯਾਰ ਆਪਨਾ ਸਮਝ ਕੇ ਸੱਚੇ ਦਿਲੋਂ ਪਯਾਰ ਹਿਰਦੇ ਵਿਚ ਵਸਾਂਦੇ ਰਹੇ
ਨਾਲੇ ਖੇਡਦੇ ਰਹੇ ਨਾਲੇ ਹਸਦੇ ਰਹੇ ਕਠੇ ਪੀਂਦੇ ਰਹੇ ਕਠੇ ਖਾਂਦੇ ਰਹੇ
ਚਰਨ ਧੂੜ ਲੈ ਖੁਸ਼ੀ ਕਰਤਾਰ ਸਿੰਘਾ*ਨਿਤਾਪ੍ਰਤ ਮੱਥੇ ਉਤੇ ਲਾਂਦੇ ਰਹੇ

ਸ੍ਰੀ ਕਲਗੀਧਰ ਜੀ ਨੇ ਅਸਵਾਰ ਹੋਣਾ

ਅੰਤ ਸਾਰਿਆਂ ਮਿਲ ਗਿਲ ਕਰਕੇ ਸਾਹਿਬ ਪਾਲਕੀ ਤੇ ਅਸਵਾਰ ਹੋ ਗਏ
ਸੱਤ੍ਹਾਂ ਸੌ ਇਕੱਤੀਆਂ ਸਾਲ ਹੈਸੀ ਮਾਹ ਫੱਗਣ ਵਿਦਾ ਵਿਚਾਰ ਹੋ ਗਏ
ਦਾਨਾਪੁਰ ਨੂੰ ਚੱਲ ਵਹੀਰ ਪਿਆ ਦੁਖੀ ਪੁਰ ਵਾਸੀ ਆਖਰਕਾਰ ਹੋ ਗਏ
ਕੁਝ ਮਗਰ ਚਲੇ ਮੁੜੇ ਪਿੱਛ੍ਹਾਂ ਨੂੰ ਕੁਝ, ਕੁਝ ਖੜੇ ਉਥੇ ਦੁਖਯਾਰ ਹੋ ਗਏ
ਾਂ ਤੱਕਦੀਆਂ ਅੰਤ ਹਾਰ ਗਈਆਂ ਮੁੜੇ ਘਰਾਂ ਨੂੰ ਬਹੁਤ ਲਾਚਾਰ ਹੋ ਗਏ
ਸਾਹਿਬ ਚਲੇ ਗਏ ਕਰਤਾਰ ਸਿੰਘਾ ਆ ਉਦਾਸ ਡਾਢੇ ਨਾਰ ਨਾਰ ਹੋ ਗਏ

ਵਾਕ ਕਵੀ

ਜਿੰਨੀ ਜਿੰਨੀ ਪ੍ਰੀਤ ਤੇ ਸੂਝ ਹੈਸੀ ਓਨੇ ਓਨੇ ਹੋ ਸਭ ਦੁਖਯਾਰ ਹੋ ਗਏ

*ਹਰ ਰੋਜ਼ ।

ਚਿੱਤ ਸਾਹਿਬਾਂ ਦੇ ਪਿੱਛੇ ਚਲੇ ਗਏ ਹੋ ਉਦਾਸ ਪਿਛ੍ਹਾਂ ਨਰ ਨਾਰ ਮੁੜਦੇ
ਸਾਡੇ ਯਾਰ ਗੋਬਿੰਦ ਜੀ ਚਲੇ ਗਏ ਰੋਂਦੇ ਇਉਂ ਕਹਿੰਦੇ ਸਾਰੇ ਯਾਰ ਮੁੜਦੇ
ਰਾਜਾ ਰਾਣੀ ਡਾਢੇ ਦੁਖੀ ਸਭ ਨਾਲੋਂ ਜਾਂਦੀ ਪੇਸ਼ ਨ ਹੋਇ ਲਾਚਾਰ ਮੁੜਦੇ
ਹੱਬੀਂ ਸ਼ਹਿਰ ਵਾਲੀ ਰੌਣਕ ਟੋਰ ਆਏ ਰੋਂਦੇ ਸਿੱਖ ਸੇਵਕ ਜ਼ਾਰੋ ਜ਼ਾਰ ਮੁੜਦੇ
ਮੁੜ ਆਇ ਸਰੀਰ ਕਰਤਾਰ ਸਿੰਘਾ ਮਨ, ਨੈਨ ਨ ਵਿਚ ਪਯਾਰ ਮੁੜਦੇ

ਉਦਾਸੀ

ਮੁੜੀਆਂ ਸੰਗਤਾਂ ਚਿੱਤ ਉਦਾਸ ਸਭ ਦੇ ਰੌਣਕ ਕਿਤੇ ਨਾ ਖਾਲੀ ਬਾਜਾਰ ਦਿੱਸਣ
ਸ਼ਹਿਰ ਵਿਚ ਨ ਵੜਨ ਨੂੰ ਦਿਲ ਚਾਹੇ ਉਹ ਡਰਾਵਨੇ ਮਹਿਲ ਮੁਨਾਰ ਦਿੱਸਣ
ਚਲੀ ਗਈ ਬਰਕਤ ਅੱਜ ਸ਼ਹਿਰ ਵਾਲੀ ਖਾਲੀ ਪਏ ਸੁੰਞੇ ਘਰ ਬਾਰ ਦਿੱਸਣ
ਇਹ ਕੁਦਰਤੀ ਗੱਲ ਪਯਾਰ ਦੀ ਏ ਬਿਨਾਂ ਪ੍ਰੀਤਮੋਂ, ਸਭ ਦੁਖਯਾਰ ਦਿੱਸਣ
ਪਯਾਰੇ ਨਾਲ ਵਿਚ ਜੰਗਲਾਂ ਹੋਣ ਮੰਗਲ ਘਰ ਬਿਨ ਪਯਾਰੇ ਵਾਂਗ ਬਾਰ ਦਿੱਸਣ
ਓਹ ਜਨਮ ਅਸਥਾਨ ਤੇ ਹੋਰ ਥਾਂ ਭੀ ਬਿਨਾਂ ਸਾਹਿਬ ਡਰਾਵਨੇ ਹਾਰ ਦਿੱਸਣ
ਕਿਤੇ ਸਿਖ ਉਦਾਸ ਬਹਿ ਕਰਨ ਗੱਲਾਂ ਕਿਤੇ ਬੈਠ ਕਠੇ ਰੋਂਦੇ ਯਾਰ ਦਿੱਸਣ
ਕਿਤੇ ਹਿੰਦੂ ਕਿਤੇ ਮੁਸਲਮਾਨ ਬੈਠੇ ਕਰਦੇ ਸਿਫਤਾਂ ਬਹੁਤ ਪਰਕਾਰ ਦਿੱਸਣ
ਕਿਸੇ ਖਾਧੀਆਂ ਪੱਕੀਆਂ ਮੂਲ ਨ ਸੀ ਹੋ ਉਦਾਸ ਦੁਖੀ ਨਰ ਨਾਰ ਦਿੱਸਣ
ਓਹ ਲੋਕ ਸਨ ਧਨ ਕਰਤਾਰ ਸਿੰਘਾ ਰੂਪ ਧਰੇ ਹੋਏ ਖਾਸ ਪਯਾਰ ਦਿੱਸਣ

ਵਾਕ ਕਵੀ

ਕਿਹੜੇ ਨਕਸ਼ੇ ਪਯਾਰ ਦੇ ਖਿੱਚ ਧਰਾਂ ਲੋਕਾਂ ਬਹੁਤ ਪਰੇਮ ਜਤਾਇਆ ਜੀ
ਲੈ ਕੇ ਸੰਗਤਾਂ ਓਸ ਪੰਘੂੜੇ ਤਾਈਂ ਵਿਚ ਜਨਮ ਅਸਥਾਨ ਰਖਾਇਆ ਜੀ
ਦੋਇੰ ਵੇਲੇ ਓਥੇ ਸੁਤਿਸੰਗ ਹੁੰਦਾ ਹੁਣ ਤੱਕ ਹੁੰਦਾ ਚਲਾ ਆਇਆ ਜੀ
ਫ਼ਤੇ ਚੰਦ ਨੇ ਆਪਣੇ ਘਰ ਤਾਈਂ ਗ਼ੁਰਦਵਾਰੇ ਦੀ ਸ਼ਕਲ ਬਨਾਇਆ ਜੀ
ਉਹ ਕਟਾਰ ਪੁਸ਼ਾਕ ਤੇ ਚਰਨ ਦਾਸੀ ਰੱਖ ਆਪਨਾ ਨੇਮ ਠਹਿਰਾਇਆ ਜੀ
ਪਹਿਰ ਪਿਛਲੇ ਛੋਲੇ ਤੇ ਪੂਰੀਆਂ ਦਾ ਓਸੇ ਤਰ੍ਹਾਂ ਹੀ ਨੇਮ ਨਿਭਾਇਆ ਜੀ
ਸੱਦ ਬਾਲਕਾਂ ਤਾਈਂ ਖੁਆਨ ਓਵੇਂ ਸੱਚੇ ਸਿੱਦਕ ਨੂੰ ਤੋੜ ਚੜ੍ਹਾਇਆ ਜੀ
ਸ਼ਿਵ ਦੱਤ ਅਤੇ ਜਗਤੇ ਸੇਠ ਨੇ ਭੀ ਗਰ ਅਰਥ ਬਹੁ ਧਨ ਅਰਪਾਇਆ ਜੀ
ਫ਼ਤੇ ਚੰਦ ਨੇ ਤਾਂ ਮਾਲ ਮੁਲਕ ਸਾਰਾ ਗੁਰਦਵਾਰੇ ਦੇ ਨਾਮ ਲਗਾਇਆ ਜੀ
ਮੈਣੀ ਸੰਗਤ ਦਾ ਹੈ ਉਹ ਗੁਰਦਵਾਰਾ ਵਿਚ ਸ਼ਹਿਰ ਬੜਾ ਨਾਮ ਪਾਇਆ ਜੀ
ਓਹ ਦੋਇੰ ਭਰਾ ਨਵਾਬ ਜਿਹਤੇ ਪ੍ਰੇਮ ਇਹਨਾਂ ਕੀ ਪਾਲ ਨਿਭਾਇਆ ਜੀ

ਅਗੋਂ ਸੁਣੋ ਪ੍ਰਸੰਗ ਕਰਤਾਰ ਸਿੰਘਾ ਏਥੇ ਬਹੁਤ ਹੀ ਚਿਰ ਲਗਾਇਆ ਜੀ

ਦਾਨਾਪੁਰ ਵਿਚ ਦਰਸ਼ਨ

ਦਿਨ ਬਹੁਤ ਥੋੜ੍ਹਾ ਰਹਿ ਗਿਆ ਸੀ ਦਾਨਾਪੁਰ ਤਕ ਮਸਾਂ ਦਾਤਾਰ ਪਹੁੰਚੇ
ਥੋੜ੍ਹੀ ਦੂਰ ਹੀ ਪਟਨਿਓਂ ਥਾਂ ਹੈ ਸੀ ਦਿਨ ਡੁਬਦੇ ਨੂੰ ਕਰੋ ਸਾਰ ਪਹੁੰਚੇ
ਭਾਵੇਂ ਸੰਗਤਾਂ ਨੂੰ ਮੋੜਿਆ ਸੀ ਤਾਂ ਭੀ ਬਹੁਤੇ ਪਿਛੇ ਨਰ ਨਾਰ ਪਹੁੰਚੇ
ਆਵਾਜ਼ਾਈ ਰਹੀ ਓਵੇਂ ਰਾਤ ਤੋੜੀ ਖਿੱਚੀ ਸਿਦਕੀ ਪਰੇਮ ਦੀ ਤਾਰ ਪਹੁੰਚੇ
ਜਿਨ੍ਹਾਂ ਸਿਦਕੀਆਂ ਰੋਜ਼ ਦਾ ਨੇਮ ਹੈ ਸੀ ਧੰਧੇ ਛੱਡ ਉਹ ਕਰਨ ਦੀਦਾਰ ਪਹੁੰਚੇ
ਚਿਤ ਲਗੇ ਨ ਘਰੀਂ ਕਰਤਾਰ ਸਿੰਘਾ ਦਾਨਾ ਪੁਰ ਹੋ ਵਸ ਪਯਾਰ ਪਹੁੰਚੇ

ਇਕ ਮਾਈ ਦਾ ਪਰੇਮ

ਓਸ ਥਾਂ ਇਕ ਬੁਢੜੀ ਮਾਈ ਵਸੇ ਯਥਾ ਸ਼ੱਕਤ ਉਹ ਪਰੇਮ ਦਿਖਾਵੰਦੇ ਏ
ਹਾਂਡੀ ਮਿਟੀ ਦੀ ਓਸ ਦੇ ਘਰ ਹੈਸੀ ਰਿੰਨ੍ਹ ਖਿਚੜੀ ਚੁਕ ਲਿਆਵੰਦੀ ਏ
ਉਹ ਪਰੇਮਣ ਪਰੇਮ ਦੇ ਵਿਚ ਰਤੀ ਹਾਂਡੀ ਸਾਹਿਬਾਂ ਅਗੇ ਟਿਕਾਵੰਦੀ ਏ
ਹੱਥੀਂ ਪਾ ਕੇ ਖਿੱਚੜੀ ਭਾਗ ਵਾਲੀ ਇਹ ਖਾਉ ਜੀ ਮੂੰਹੋਂ ਸੁਨਾਵੰਦੀ ਏ
ਖੁਸ਼ ਹੋ ਕੇ ਸਾਹਿਬਾਂ ਨੇ ਰਜ ਖਾਧੀ ਭੋਲੇ ਭਾ ਫਿਰ ਮਾਈ ਅਲਾਵੰਦੀ ਏ
ਮੈਨੂੰ ਕਿਸਤਰ੍ਹਾਂ ਫੇਰ ਦੀਦਾਰ ਹੋਵੇ ਕੁੰਡੀ ਪਰੇਮ ਦੀ ਚਿਤ ਅੜਾਵੰਦੀ ਏ
ਹੋਇਆ ਹੁਕਮ ਇਹੋ ਹਾਂਡੀ ਸਾਂਭ ਰੱਖੀਂ ਤੇਰੇ ਦਿਲ ਜੇਕਰ ਸ਼ਰਧਾ ਆਵੰਦੀ ਏ
ਸਾਡਾ ਹੋਇਆ ਦੀਦਾਰ ਕਰਤਾਰ ਸਿੰਘਾ ਸੁਣ ਮਾਈ ਓਹ ਖੁਸ਼ੀ ਮਨਾਵੰਦੀ ਏ

ਹਾਂਡੀ ਵਾਲੀ ਸੰਗਤ

ਧਾਰ ਨਿਸਚਾ ਏਸੇ ਹੀ ਬਚਨ ਉਤੇ ਉਹ ਬੁਢੜੀ ਚੁਕ ਲੈ ਜਾਇ ਹਾਂਡੀ
ਧੋ ਧਾ ਚੰਗੀ ਤਰ੍ਹਾਂ ਸਾਫ ਕਰ ਕੇ ਆਲਾ ਪੋਚ ਕੇ ਵਿਚ ਰਖਾਇ ਹਾਂਡੀ
ਸਚੇ ਸਤਿਗੁਰਾਂ ਦਾ ਅੰਤਰ ਧਯਾਨ ਧਰਕੇ ਦੋਇੰ ਸਮੇਂ ਵੇਖੇ ਧਰ ਭਾਇ ਹਾਂਡੀ
ਓਹਨੂੰ ਓਸੇ ਤਰ੍ਹਾਂ ਹੀ ਦੀਦਾਰ ਹੋਵੇ ਬੁਢੀ ਚਿੱਤ ਦੇ ਵਿਚ ਵਸਾਇ ਹਾਂਡੀ
ਲੈ ਕੇ ਮਿੱਟੀ ਦੀ ਮੁਠ ਘੁਮਜਾਰ ਕਿਸੇ ਸ਼ੁਭ ਘੜੀ, ਘੜੀ ਸੀ ਬਨਾਇ ਹਾਂਡੀ
ਕਲਗੀਧਰ ਦੇ ਹੱਥਾਂ ਦੇ ਨਾਲ ਛੂਹੀ ਚੌਲ ਮੁਠ ਕੂ ਵਿਚੋਂ ਖੁਵਾਇ ਹਾਂਡੀ
ਉਹ ਭੀ ਸੜੀਭੁਜੀ ਮਿੱਟੀ ਸਿਆਹਕਾਲੀ ਪੂਜਨਯੋਗ ਹੋ ਸ਼ਕਲਪਲਟਾਇ ਹਾਂਡੀ
ਪਹਿਲਾਂ ਆਪ ਤਰੀ, ਤਾਰੀ ਫੇਰ ਬੁਢੀ ਫੇਰ ਸੈਂਕੜੇ ਜੀਵ ਤਰਾਇ ਹਾਂਡੀ
ਜਿਥੇ ਰਹੀ ਓਥੇ ਬਣੀ ਧਰਮ ਸਾਲਾ ਸਤਿਸੰਗ ਦੀ ਲਹਿਰ ਚਲਾਇ ਹਾਂਡੀ
"ਹਾਂਡੀ ਵਾਲੀ ਸੰਗਤ" ਬਣਿਆ ਗੁਰਦਵਾਰਾ ਸੈਂਜੀਆਂ ਦਾ ਭਲਾ ਕਰਾਇ ਹਾਂਡੀ

ਉਹ ਹਾਂਡੀਉਂ ਹੀ ਬਣ ਗਈ ਬੇੜੀ ਪਾਰ ਪ੍ਰੇਮੀਆਂ ਤਈਂ ਲੰਘਾਇ ਹਾਂਡੀ
ਸ੍ਰੀ ਸਾਹਿਬਾਂ ਦਾ ਪ੍ਰਤਾਪ ਕਰਕੇ ਵਿਚ ਜੱਗ ਭਾਰਾ ਆਦਰ ਪਾਇ ਹਾਂਡੀ
ਲੱਖਾਂ ਬਣੀਆਂ, ਸੜੀਆਂ ਟੁਟ ਗਈਆਂ ਚੁਲੇ ਚੜ੍ਹੀ ਹੀ ਅੰਗ ਜਲਾਇ ਹਾਂਡੀ
ਛੋਹਕੇ ਸਾਹਿਬਾਂ ਨਾਲ ਕਰਤਾਰ ਸਿੰਘਾ ਪਈ ਆਪਣਾ ਆਪ ਪੂਜਾਇ ਹਾਂਡੀ

ਮਿਰਜ਼ਾ ਪੁਰ ਵਿਚ ਦੀਦਾਰ

ਹੌਲੀ ਹੌਲੀ ਵਿਚ ਰਾਹਾਂ ਦੇ ਕੂਚ ਕਰਦੇ ਚਲੇ ਦੇਸ ਪੰਜਾਬ ਨੂੰ ਆ ਰਹਿ ਸਨ
ਭਾਗਾਂ ਵਾਲਿਆਂ ਜੀਆਂ ਨੂੰ ਵਿਚ ਰਾਹਾਂ ਦੇਇਕੇ ਦਰਸ ਦੀਦਾਰ ਤਰਾ ਰਹਿ ਸਨ
ਦਾਨਾ ਪੁਰ ਤੋਂ ਬਕਸਰ ਹੋ ਆਰੇ ਪਹੁੰਚ ਛੱਪਰੇ ਦਰਸ ਦਿਖਾ ਰਹਿ ਸਨ
ਲੰਘ ਡਮਰੇ ਥੀਂ ਮਿਰਜਾਪੁਰ ਪਹੁੰਚੇ ਸਿਖ ਦਰਸ਼ਨਾਂ ਨੂੰ ਲਲਚਾ ਰਹਿ ਸਨ
ਤਿੰਨ ਦਿਨ ਡੇਰਾ ਓਥੇ ਰਖਯਾ ਸੀ ਸਿਖ ਸਿਦਕੀ ਸੇਵ ਕਮਾ ਰਹਿ ਸਨ
ਅਗੇ ਕੂਚ ਕਰ ਆਇਆ ਕਰਤਾਰ ਸਿੰਘਾ ਰੱਖਣ ਲਈ ਸਿਖ ਜ਼ੋਰ ਲਗਾ ਰਹਿ ਸਨ

ਕਾਂਸ਼ੀ ਵਿਚ ਦਰਸ਼ਨ

ਕਾਂਸ਼ੀ ਸ਼ਿਵਾਂ ਦੀ ਪੁਰੀ ਜਹਾਨ ਜਾਂਣੇ ਵੇਦ ਵਿਦਯਾ ਦਾ ਪਰਚਾਰ ਜਿਥੇ
ਤੀਰਥ ਬੜਾ ਮਸ਼ਹੂਰ ਇਹ ਹਿੰਦੂਆਂ ਦਾ ਬਣੇ ਹੋਇ ਮੰਦਰ ਕਈ ਹਜ਼ਾਰ ਜਿਥੇ
ਬੜੇ ਵੜੇ ਪੰਡਤ ਸਾਰੇ ਸ਼ਹਿਰ ਅੰਦਰ ਫ਼ਿਰਨ ਵੇਦ ਪਾਠੀ ਬੇਸ਼ੁਮਾਰ ਜਿਥੇ
ਦੇਵੀ ਦਿਉਤਿਆਂ, ਠਾਕਰਾਂ ਸ਼ਿਵਲਿੰਗਾਂ ਰਾਤ ਦਿਨੇ ਪੂਜਨ ਨਰ ਨਾਰ ਜਿਥੇ
ਡੇਰਾ ਸ੍ਰੀ ਦਸਮੇਸ਼ ਦਾ ਆਇ ਪਹੁੰਚਾ ਹਿੰਦੂ ਮੱਤ ਦਾ ਸੀ ਜ਼ੋਰ ਭਾਰ ਜਿਥੇ
ਓਥੇ ਉਤਰੇ ਜਾਇ ਕਰਤਾਰ ਸਿੰਘਾ ਹੈਸਨ *ਉਤਰੇ ਨੌਮੇ ਅਵਤਾਰ ਜਿਥੇ

ਤਥਾ

ਜਗਤ ਗੁਰੂ ਨਾਨਕ ਦੇਵ ਪਹੁੰਚ ਪਹਿਲਾਂ ਸ਼ਬਦ ਸਤਿਕਰਤਾਰ ਸੁਨਾਯਾ ਏਥੇ
ਚਤਰ ਦਾਸ ਜੈਸੇ ਚਤਰ ਪੰਡਿਆਂ ਦਾ ਸਾਰਾ ਗਯਾਨ ਧਯਾਨ ਭੁਲਾਯਾ ਏਥੇ
ਸ਼ਹਿਰ ਵਿਚ ਭਾਰੇ ਪਥਰ ਪੂਜਕਾਂ ਨੂੰ ਸਤਿਨਾਮ ਦਾ ਜਾਪ ਜਪਾਯਾ ਏਥੇ
ਪਿਛੋਂ ਆਕੇ †ਭਾਈ ਗੁਰਦਾਸ ਜੀ ਨੇ ਗੁਰ ਸਿਖੀ ਪਰਚਾਰ ਵਧਾਯਾ ਏਥੇ

---

*ਇਹ ਸਥਾਨ ਗੰਗਾ ਤੋਂ ਪਾਰਲੇ ਪਾਸੇ ਹੈ।

†ਭਾਈ ਗੁਰਦਾਸ ਜੀ ਨੇ ਕਾਂਸ਼ੀ ਦੇ ਪੰਡਿਤਾਂ ਨਾਲ ਕਾਂਸ਼ੀ ਵਿਚ ਰਹਿਕੇ ਬੜੇ ਬੜੇ ਸ਼ਾਸਤ੍ਰਾਰਥ ਕਰਕੇ ਗੁਰਬਾਣੀ ਨੂੰ ਸਾਰੇ ਸੰਸਾਰ ਦੀਆਂ ਬਾਣੀਆਂ ਤੋਂ ਉਚੀ, ਸੁਚੀ ਤੇ ਦੇਵ ਬਾਣੀ ਸਿਧ ਕੀਤਾ, ਇਹ ਸਾਰੇ ਪ੍ਰਸੰਗ ਪੜ੍ਹਨ ਵਾਸਤੇ ਦਾਸ ਦਾ ਬਣਾਯਾ ਪੁਸਤਕ "ਖੜਗੇਸ਼ ਪ੍ਰਕਾਸ਼" ਮੰਗਵਾਕੇ ਪੜ੍ਹੋ।

ਗੁਰਬਾਣੀ ਦੇ ਆਸਰੇ ਚੱਲਕੇ ਜੀ ਮਾਨ ਰਾਜ ਦਰਬਾਰ ਵਿਚ ਪਾਯਾ ਏਥੇ
ਉਚੀ ਗੁਰਬਾਣੀ ਸਭਨਾਂ ਬਾਣੀਆਂ ਤੋਂ ਦੱਸ, ਨਾਮ ਦਾ ਝੰਡਾ ਝੁਲਾਯਾ ਏਥੇ
ਚੰਗੀ ਤਰ੍ਹਾਂ ਵਧਾਯਾ ਫੁਲਾਯਾ ਓਹਨੂੰ ਗੁਰੂ ਨਾਨਕ ਜੋ ਬੀਜ ਲਾਯਾ ਏਥੇ
ਸ੍ਰੀ ਤੇਗ ਬਹਾਦਰ ਜੀ ਆਇ ਜਦੋਂ ਸਿਖ ਧਰਮ ਨੇ ਪੈਰ ਜਮਾਯਾ ਏਥੇ
ਸਿਖੀ ਏਸ ਵੇਲੇ ਫੈਲੀ ਬਹੁਤ ਹੈਸੀ ਕਈ ਹਜ਼ਾਰ ਸੀ ਸਿਖ ਸੁਣਾਇਆ ਏਥੇ
ਖ਼ਬਰ ਸ਼ਹਿਰ ਵਿਚ ਹੋਈ ਕਰਤਾਰ ਸਿੰਘਾ ਪੁਤ ਗੁਰਾਂ ਦਾ ਪਟਨਯੋਂ ਆਯਾ ਏਥੇ

ਤਥਾ

ਇਕ ਦਮ ਸਾਰੇ ਖਬਰ ਫੈਲ ਗਈ ਸ਼ਹਿਰ ਵਿਚ ਦਸਵਾਂ ਅਵਿਤਾਰ ਆਇਆ
ਘਰੀਂ ਸਿਖਾਂ ਦੇ ਖੁਸ਼ੀਆਂ ਬਹੁਤ ਹੋਈਆਂ ਸਮਾਂ ਖੁਸ਼ੀ ਵਾਲਾ ਵੇਸ ਧਾਰ ਆਇਆ
ਇਕ ਦਮ ਵਹੀਰ ਪੈ ਗਿਆ ਓਧਰ ਸਿਖ ਹਰ ਇਕ ਸਣੇ ਪਰਿਵਾਰ ਆਇਆ
ਜਿਸ ਸੁਣਿਆਂ ਆਇਆ ਸਾਹਿਬਜ਼ਾਦਾ ਵੇਖਣ ਵਾਸਤੇ ਕੰਮ ਵਿਸਾਰ ਆਇਆ
ਗਿਰਦ ਡੇਰੇ ਦੇ ਪੈ ਗਈ ਭੀੜ ਬਹੁਤੀ ਸੁਣ ਧਨੀ ਕੰਗਾਲ ਸ਼ਾਹੂਕਾਰ ਆਇਆ
ਕੀਤਾ ਸੰਗਤਾਂ ਪ੍ਰੇਮ ਕਰਤਾਰ ਸਿੰਘਾ ਧਨ ਹੋ ਕੱਠਾ ਬੇਸ਼ੁਮਾਰ ਆਇਆ

ਤਥਾ

ਰਾਤ ਪੈ ਗਈ ਭੀੜ ਭਾੜ ਅੰਦਰ ਸਭ ਡੇਰੇ ਦੀ ਵਸਤ ਸੰਭਾਰਦੇ ਨੇ
ਖਾ ਪੀ ਕੇ ਫੇਰ ਆਰਾਮ ਕਰਦੇ ਘਰੋ ਘਰੀ ਸਭ ਲੋਕ ਪਧਾਰਦੇ ਨੇ
ਦਿਨ ਚੜ੍ਹਿਆ ਸੌਚ ਅਸ਼ਨਾਨ ਕਰਕੇ ਆ ਦੀਵਾਨ ਲਗੇ ਆਸਾ ਵਾਰ ਦੇ ਨੇ
ਖਿਚੇ ਪਰੇਮ ਦੇ ਸਿਖ ਆ ਹੋਏ ਕੱਠੇ ਚਿੱਤ ਜਿਨ੍ਹਾਂ ਦੇ ਭੁਖੇ ਦੀਦਾਰ ਦੇ ਨੇ
ਭੋਗ ਪਏ ਪਿਛੋਂ ਸਾਹਿਬ ਜਾ ਡੇਰੇ ਸ਼ਸ਼ਤ੍ਰ, ਬਸਤ੍ਰ ਸਭ ਅੰਗ ਸਵਾਰਦੇ ਨੇ
ਜਿਗਾ ਕਲਗੀਆਂ ਤੇ ਤੋੜੇ ਪਹਿਨ ਕਰਕੇ ਆ ਬੈਠਦੇ ਵਿਚ ਦਰਬਾਰ ਦੇ ਨੇ
ਇਹ ਅਸਥਾਨ ਸੀ ਗੰਗਾ ਦੇ ਪਾਰ ਸੋਹਣਾ ਸਾਇਬਾਨ ਲਗੇ ਸ਼ੋਭਾ ਧਾਰਦੇ ਨੇ
ਆਵਾ ਜਾਈ ਲੱਗ ਪਈ ਕਰਤਾਰ ਸਿੰਘਾ ਟੋਲੇ ਆਵੰਦੇ ਸ਼ਬਦ ਉਚਾਰਦੇ ਨੇ

ਤਥਾ

ਸੋਹਣਾਂ ਸੁੰਦਰ ਪਲੰਘ ਸਵਾਰਿਆ ਸੀ ਉਪਰ ਓਸਦੇ ਰੂਪ ਕਰਤਾਰ ਬੈਠਾ
ਛੋਟੀ ਮੂਰਤ ਸਾਂਵਲੀ ਜਹੀ ਸੂਰਤ ਆ ਬੈਕੁੰਠ ਤੋਂ ਵਿਸ਼ਨ ਵਿਚਾਰ ਬੈਠਾ
ਸੁੰਦਰ ਬੀਰਤਾ ਦਾ ਸੋਹਣਾ ਸਾਫ ਪੁਤਲਾ ਛੋਟੇ ਛੋਟੇ ਪਹਿਨੇ ਹੱਥਯਾਰ ਬੈਠਾ
ਇਰਦ ਗਿਰਦ ਹੋਇ ਦੇਵਤੇ ਆ ਕੱਠੇ ਰਾਜ਼ਾ ਇੰਦਰ ਆ ਵਿਚਘਾਰ ਬੈਠਾ
ਗਿਰਦ ਔਧ ਵਾਸੀ ਲੋਕ ਹੋਇ ਕੱਠੇ ਵਿਚ ਰਾਮ ਚੰਦਰ ਧਨਖ ਧਾਰ ਬੈਠਾ

ਗੋਕਲ ਮਥਰਾ ਦੇ ਲੋਕ ਵੇਖ ਰਹੇ ਬਾਲਾਵਸਥਾ ਕ੍ਰਿਸ਼ਨ ਮੁਰਾਰ ਬੈਠਾ
ਦੁਖੀ ਦੇਵਤੇ ਕਰਨ ਪੁਕਾਰ ਆਏ ਕੈਲਾਸ਼ ਤੋਂ ਆ ਤ੍ਰਿਪੁਰਾਰ ਬੈਠਾ
ਰਾਤ ਤਾਪ ਔਰੰਗੇ ਦੀ ਮੇਟਨੇ ਨੂੰ ਬਾਹਰ ਨਿਕਲ ਸੂਰਜ ਦੇਇ ਚਮਕਾਰ ਬੈਠਾ
ਦੁਖੀ ਧਰਤ ਦੇ ਦੁਖ ਮਿਟਾਵਨੇ ਨੂੰ ਦੁਸ਼ਟ ਦਮਨ ਸੋਹਣਾ ਅਵਤਾਰ ਬੈਠਾ
ਬੇੜੀ ਹਿੰਦ ਦੀ ਪਾਰ ਲੰਘਾਉਣ ਵਾਲਾ ਸੱਚਾ ਦਰਦੀ ਤੇ ਮਦਦਗਾਰ ਬੈਠਾ
ਸਿੱਖ ਵਾਂਗ ਚਕੋਰਾਂ ਦੇ ਮਸਤ ਹੋਏ ਚੰਨ ਬਿਨ੍ਹਾਂ ਕਲੰਕ ਪਰਵਾਰ ਬੈਠਾ
ਖਿੱਚ ਸਾਰਿਆਂ ਦੇ ਦਿਲਾਂ ਵਿਚ ਪੈ ਰਹੀ ਰੂਪ ਧਰ ਆ ਆਪ ਕਰਤਾਰ ਬੈਠਾ
ਵੇਖ ਵੇਖ ਕੇ ਅਖੀਆਂ ਰੱਜਦੀਆਂ ਨ ਸਾਹਿਬ ਸੋਹਣਿਆਂ ਦਾ ਸਰਦਾਰ ਬੈਠਾ
ਭਰਿਆ ਬਹੁਤ ਦਰਬਾਰ ਕਰਤਾਰ ਸਿੰਘਾ ਬੀਰ ਰਸ ਦਾ ਰੂਪ ਦਾਤਾਰ ਬੈਠਾ

ਕਾਂਸ਼ੀ ਦੇ ਜੋਤਸ਼ੀ

ਕਾਂਸ਼ੀ ਵਿਚ ਹੈਸਨ ਵਿੱਦਵਾਨ ਪੰਡਤ ਬੈਠੇ ਸਾਹਮਣੇ ਨਾਲ ਵਿਚਾਰ ਤੱਕਣ
ਪੜ੍ਹੇ ਸਾਮੁੱਦ੍ਰੀਕ ਤੇ ਇਲ੍ਹਮ ਜੋਤਸ਼ ਅੰਗ ਢੰਗ ਉਤੇ ਲਾ ਕੇ ਤਾਰ ਤੱਕਣ
ਮੇਲਨ ਲੱਛਣ ਲਿਖੇ ਜੋ ਵਿਚ ਗ੍ਰੰਥਾਂ ਸੱਭੇ ਵਿਚ ਦਸਮੇਸ ਨੁਹਾਰ ਤੱਕਣ
ਸੋਹਣਾ ਪੁਤਲਾ ਕੱਦ ਤੇ ਨਕਸ਼ ਤਿੱਖੇ ਮੱਥਾ ਗੋਲ ਉਭਾਰਵਾਂ ਸਾਰ ਤੱਕਣ
ਲੰਮੇ ਕੰਨ ਤੇ ਮਾਸ ਦੇ ਭਰੇ ਹੋਏ ਚੌੜੀ ਪਾਪੜੀ ਤੇ ਸੋਹਣੀ ਢਾਰ ਤੱਕਣ
ਕੇਸ ਚਿੱਕਨੇ ਤੇ ਸੋਹਣੇ ਘੁੰਘਰਾਲੇ ਸੋਹਣੀ ਧੌਣ ਸੁਰਾਹੀ ਦਾਰ ਤੱਕਣ
ਲੰਮਾਂ ਨੱਕ ਤੇ ਸੋਹਣੀਆਂ ਗੋਲ ਨਾਸਾਂ ਗੱਲ੍ਹਾਂ ਮਾਸ ਭਰੀਆਂ ਘੇਰੇ ਦਾਰ ਤੱਕਣ
ਅੱਖਾਂ ਮੋਤੀਆਂ ਕਾਕੀਆਂ ਵਾਂਗ ਮਿਰਗਾਂ ਭਵਾਂ ਵਾਂਗ ਕਮਾਨ ਖ਼ਮਦਾਰ ਤੱਕਣ
ਪਲਕਾਂ ਤਿਖੀਆਂ ਤੀਰ ਦੀ ਨੋਕ ਵਾਂਗੂ ਮਸਤਕ ਤੇਜ਼ ਭਰਿਆ ਚਮਕਦਾਰ ਤੱਕਣ
ਮੋਢੇ ਉਚੇ ਦੋਵੇਂ ਭੁਜਦੰਡ ਭਾਰੇ ਬਾਹਵਾਂ ਲੰਮੀਆਂ ਗੋਡਿਆਂ ਤਾਰ ਤੱਕਣ
ਤਨੀਆਂ ਡੂੰਘੀਆਂ ਉਂਗਲਾਂ ਲੰਮੀਆਂ ਸਨ ਗੋਲ ਨਹੁੰ ਲੰਮੇ ਬਿਨ੍ਹਾਂ ਧਾਰ ਤੱਕਣ
ਛਾਤੀ ਚੌੜੀ ਉਭਰਵੀਂ ਕਮਰ ਪਤਲੀ ਪਟ ਗੋਲ ਭਾਰੇ ਜ਼ੋਰ ਦਾਰ ਤੱਕਣ
ਚਰਨ ਉਭਰਵੇਂ ਤਲੀਆਂ ਕਵਲ ਰੰਗੀਆਂ ਨਹੁੰ ਧਰੇ ਮੋਤੀ ਇਕ ਸਾਰ ਤੱਕਣ
ਉਰਧ ਰੇਖਾ ਤੇ ਪਦਮ ਨਿਸ਼ਾਨ ਚਰਨੀ ਹੋ ਹੈਰਾਨ ਲੱਛਣ ਸਮਝਦਾਰ ਤੱਕਣ
ਲੱਛਣ ਵੇਖਦੇ ਆਪਣੇ ਥਾਂ ਸਾਰੇ ਹਰ ਢੰਗੋਂ ਪੂਰੇ ਅਵਿਤਾਰ ਤੱਕਣ
ਹੈ ਇਹ ਮਾਨੁਖ ਦੇ ਵਿਚ ਆਇਆ ਧਰਮ ਰੱਖਣ ਲਈ ਕਰਤਾਰ ਤੱਕਣ
ਗੁਰ ਸ਼ਕਤੀ ਬੀਰਤਾ ਰਾਜ਼ਸੀ ਗੁਣ ਸੋਲ੍ਹਾਂ ਕਲਾ ਸੰਪੂਰਨ ਅੰਕਾਰ ਤੱਕਣ
ਪੈਂਦੀ ਕਾਲਜੇ ਠੰਢ ਕਰਤਾਰ ਸਿੰਘਾ ਬਾਰ ਬਾਰ ਮੂੰਹ ਨਾਲ ਪਿਆਰ ਤੱਕਣ

ਵਾਕ ਕਵੀ

ਵਿਦਵਾਨ ਤੇ ਪੰਡਤ ਜੋਤਸ਼ੀ ਭੀ ਚਰਨੀ ਝੁਕੇ ਪੂਰਨ ਅਵਿਤਾਰ ਕਹਿਕੇ
ਰਾਮ ਕ੍ਰਿਸ਼ਨ ਨਾਲੋਂ ਰੱਖੇ ਉਚ ਦਰਜਾ ਖੁਸ਼ ਹੋਇ ਰਹੇ ਬਾਰ ਬਾਰ ਕਹਿਕੇ
ਇਹ ਦਸਵਾਂ ਗੁਰੂ ਅਵਿਤਾਰ ਪੂਰਾ ਜਗਤ ਪੂਜਯ ਹੈ ਵਿਚ ਦਰਬਾਰ ਕਹਿਕੇ
ਕਦਮੀ ਝੁਕੇ ਆ ਸਭੇ ਕਰਤਾਰ ਸਿੰਘਾ ਮੁਖੀਏ ਪੰਡਤ ਸ਼ੋਭ ਅਪਾਰ ਕਹਿਕੇ

ਤਥਾ

ਜਦ ਬੜੇ ਬੜੇ ਵਿਦਵਾਨ ਝੁਕ ਗਏ ਚਰਨੀ ਲੱਗ ਰਹੇ ਨਰ ਨਾਰ ਆ ਆ
ਮੇਵੇ ਫ਼ਲ ਮਠਿਆਈਆਂ ਹੋਰ ਵਸਤਾਂ ਭੇਟਾ ਕਰ ਰਹੇ ਬੇ ਸ਼ੁਮਾਰ ਆ ਆ
ਵਿਚ ਸ਼ਹਿਰ ਕੁਲਾਹਲ ਮੱਚ ਰਿਹਾ ਕੰਮ ਛੱਡ ਕਰ ਰਹੇ ਦੀਦਾਰ ਆ ਆ
ਯਥਾ ਸ਼ਕਤ ਲੋਕੀਂ ਕਾਰ ਭੇਟ ਲੈਕੇ ਮੱਥੇ ਟੇਕਦੇ ਵਿਚ ਦਰਬਾਰ ਆ ਆ
ਮਾਇਆ ਚੜ੍ਹੀ ਬੇਅੰਤ ਨ ਅੰਤ ਕੋਈ ਕਾਰ ਭੇਟ ਦੇਵਨ ਸ਼ਾਹੂਕਾਰ ਆ ਆ
ਸਮਝ ਭਾਗ ਵਡੇ ਕਰਤਾਰ ਸਿੰਘਾ ਦਰਸ਼ਨ ਕਰਨ ਸਭ ਨਾਲ ਪਿਆਰ ਆ ਆ

ਤਥਾ

ਏਸੇ ਤਰ੍ਹਾਂ ਰਹੀ ਆਵਾਜਾਈ ਭਾਰੀ ਚਲ ਦਰਸ਼ਨਾਂ ਨੂੰ ਲੋਕੀਂ ਆਂਵਦੇ ਰਹੇ
ਬਾਲ ਗੁਰੂ ਦਾ ਵੇਖ ਕੇ ਤੇਜ਼ ਭਾਰੀ ਦਾਨਸ਼ਮੰਦ ਰਲ਼ ਸਾਰੇ ਸਲਾਹੰਦੇ ਰਹੇ
ਜਹੀ ਜੀ ਸੀ ਭਾਵਨਾ ਕਿਸੇ ਅੰਦਰ ਓਹੋ ਜਹੀ ਤਸਵੀਰ ਹੀ ਲਾਹਵੰਤੇ ਰਹੇ
ਗੁਰੂ ਪਾਰਸ ਤੇ ਕਲਪ ਬ੍ਰਿੱਛ ਬੈਠੇ ਜ਼ਹੀ ਭਾਵਨਾ ਤਹੇ ਫਲ ਪਾਵੰਦੇ ਰਹੇ
ਲੱਗ ਗਏ ਅੰਬਾਰ ਬਹੁ ਵਸਤੂਆਂ ਦੇ ਯਥਾ ਸ਼ਕਤ ਆ ਸਿਖ ਚੜ੍ਹਾਵੰਦੇ ਰਹੇ
ਜਿਹੜੇ ਵੇਖ ਜਾਂਦੇ ਅਗੇ ਥਾਂ ਥਾਂ ਜਾ ਰਹੇ ਲੋਕਾਂ ਨੂੰ ਸ਼ੋਭਾ ਸੁਣਾਵੰਦੇ ਰਹੇ
ਏਸੇ ਤਰ੍ਹਾਂ ਸਾਰਾ ਦਿਨ ਗੁਜ਼ਰ ਗਿਆ ਕਈ ਆਵੰਦੇ ਤੇ ਕਈ ਜਾਵੰਦੇ ਰਹੇ
ਅੱਖਾਂ ਰੱਜਦੀਆਂ ਨਾਹਿੰ ਕਰਤਾਰ ਸਿੰਘਾ ਭੌਂ ਭੌਂ ਆਕੇ ਦਰਸ਼ਨ ਪਾਵੰਦੇ ਰਹੇ

ਗੰਗਾ ਅਸ਼ਨਾਨ ਤੇ ਦਾਨ ਪੁੰਨ

ਦਿਨ ਤੀਸਰੇ ਮਾਤਾ ਜੀ ਅਰਜ਼ ਕੀਤੀ ਸ੍ਰੀ ਗੰਗਾ ਜੀ ਅਸ਼ਨਾਨ ਕਰੀਏ
ਬੜੇ ਬੜੇ ਮੰਦਰ ਵਿਚ ਸ਼ਹਿਰ ਦੇ ਨੇ ਫਿਰ ਟੁਰ ਕੇ ਦਰਸ ਪਛਾਨ ਕਰੀਏ
ਸੋਢ ਬੰਸ ਦੇ ਵਿਚ *ਅਤਿਵੰਸ ਤੁਸੀਂ ਅਧਿਕਾਰੀਆਂ ਨੂੰ ਪੁੰਨ ਦਾਨ ਕਰੀਏ
ਏਥੇ ਨਾਲ ਸਬੱਬ ਦੇ ਆ ਗਏ ਹੋ ਜਿਨ੍ਹਾਂ ਜੀਆਂ ਦੀ ਆਪ ਕਲਯਾਨ ਕਰੀਏ
ਇਹਨਾਂ ਪੱਥਰ ਪੂਜਕਾਂ ਹਿੰਦੂਆਂ ਦਾ, ਦੇਇ ਦੀਦਾਰ ਉਧਾਰ ਭਗਵਾਨ ਕਰੀਏ

*ਧਨਾਢ।

ਲਿਹੋ ਵਿਹੋ ਦੀਦਾਰ ਕਰਤਾਰ ਸਿੰਘਾ ਸ਼ਿਵ ਪੁਰੀ ਦੀ ਸੈਰ ਮਹਾਨ ਕਰੀਏ

ਤਥਾ

ਸਾਰੇ ਡੇਰੇ ਦੇ ਸਣੇ ਤਿਆਰ ਹੋਕੇ ਪਹਿਲਾਂ ਗੰਗਾ ਜੀ ਵਿਚ ਅਸ਼ਨਾਨ ਕਰਦੇ
ਹੋਏ ਮੰਗਤੇ ਬੇਸ਼ੁਮਾਰ ਕੱਠੇ ਖੁਲ੍ਹੇ ਹੱਥ ਦਸਮੇਸ਼ ਜੀ ਦਾਨ ਕਰਦੇ
ਸਿਖਾਂ ਸੇਵਕਾਂ ਭੀੜ ਹੋਈ ਮੰਗਤਿਆਂ ਦੀ ਗੁਰ ਤਾਰਦੇ ਜਿਧਰ ਧਯਾਨ ਕਰਦੇ
ਵੱਡਾ ਵਧਕੇ ਤੇਜ਼ ਮਹਾਰਾਜਿਆਂ ਤੋਂ ਲੋਕ ਸਿਫ਼ਤਾਂ ਨਾਲ ਜ਼ਬਾਨ ਕਰਦੇ
ਸਾਹਿਬ ਹੌਲੀ ਹੌਲੀ ਗਏ ਮੰਦਰਾਂ ਨੂੰ ਜੀਆਂ ਪਾਪੀਆਂ ਦੀ ਕਲਯਾਨ ਕਰਦੇ
ਜਿਧਰ ਜਾਵੰਦੇ ਆਪ ਕਰਤਾਰ ਸਿੰਘਾ ਵੱਡੀ ਬਰਖਾ ਇੰਦ੍ਰ ਸਮਾਨ ਕਰਦੇ

ਜੌਨ ਪੁਰੇ ਦੀ ਸੰਗਤ

ਸੁਣਕੇ ਜੌਨ ਪੁਰਯੋਂ ਆਈ ਬਹੁਤ ਸੰਗਤ ਨਾਲ ਕਾਰ ਭੇਟਾ ਬਹੁਤੀ ਲਿਆਵੰਦੇ ਨੇ
ਜ਼ਰ, ਨਕਦੀ, ਮੇਵੇ, ਮਠਾਈਆਂ ਦੇ ਲੀੜੇ ਕੱਪੜੇ ਢੇਰ ਲਗਾਵੰਦੇ ਨੇ
ਸ੍ਰੀ ਸਾਹਿਬ ਦੇ ਦਰਸ ਦੀਦਾਰ ਕਰਕੇ ਮਾਈ ਭਾਈ ਬਲਿਹਾਰਨੇ ਜਾਵੰਦੇ ਨੇ
ਸਤਿਗੁਰਾਂ ਸਰਬੰਸ ਕਰ ਦਾਨ ਦਿਤਾ ਇਹ ਸੁਣ ਕੇ ਬੜਾ ਸਲਾਹਵੰਦੇ ਨੇ
ਚੀਜ਼ਾਂ ਚਾਹੀਦੀਆਂ ਡੇਰੇ ਵਾਸਤੇ ਜੋ ਝਟਾ ਪਟ ਤਿਆਰ ਕਰਾਵੰਦੇ ਨੇ
ਵੇਖ ਮਾਨ ਪ੍ਰਤੀਸ਼ਟਾ ਕਰਤਾਰ ਸਿੰਘਾ ਭੈੜੇ ਪੰਡਤ ਕਈ ਖੁਨਸਾਵੰਦੇ ਨੇ

ਬ੍ਰਹਿਮਣਾਂ ਦੀ ਈਰਖਾ

ਕਈਆਂ ਦਿਨਾਂ ਤੋਂ ਸ਼ਹਿਰ ਦੇ ਵਿਚ ਭਾਰੀ ਵਧੀਆਂ ਰੌਣਕਾਂ ਲੋਕ ਦੀਦਾਰ ਕਰਦੇ
ਬੜੇ ਬੜੇ ਪੰਡਤ ਮਾਨਨੀਯ ਭਾਰੇ ਬਾਲ ਗੁਰੂ ਦਾ ਬੜਾ ਸਤਿਕਾਰ ਕਰਦੇ
ਮਹਾਰਾਜਿਆਂ ਤੋਂ ਵਧ ਸ਼ਾਨ ਹੈ ਸੀ ਲੋਕ ਸ਼ਹਿਰ ਦੇ ਬਹੁਤ ਪਯਾਰ ਕਰਦੇ
ਕਈ ਜ਼ਾਤ ਅਭਿਮਾਨੀ ਕਰਤਾਰ ਸਿੰਘਾ ਭੁਖੇ ਬਾਹਮਣ ਵੇਖਕੇ ਖਾਰ ਕਰਦੇ

ਬ੍ਰਹਿਮਣਾਂ ਦਾ ਪ੍ਰਸ਼ਨ

ਇਕ ਦਿਨ ਆ ਵਿਚ ਦੀਵਾਨ ਕਹਿੰਦੇ ਸੂਰਜਬੰਸ ਦੀ ਅੰਸ ਸਦਾਵੰਦੇ ਓ
ਰਾਜ ਚੰਦ ਮਹਾਰਾਜਾ ਦੀ ਕੁਲ ਵਿਚੋਂ ਅਸਲ ਛੱਤਰੀ ਆਪ ਕਹਾਵੰਦੇ ਓ

---

**ਸੂਚਨਾਂ—ਗਿਆਨੀ ਜੀ ਦੀਆਂ ਸਭ ਰਚਨਾਵਾਂ ਦੇ ਹੱਕ ਉਹਨਾਂ ਦੇ (ਸਪੁਤਰ) ਗਿਆਨੀ ਦੀਪਿੰਦ੍ਰ ਸਿੰਘ ਕਲਾਸ ਵਾਲੀਆਂ ਪਾਸ ਹਨ ।** 'ਮੈਨੇਜਰ'

ਰਜੋ ਗੁਣ ਦੇ ਮਾਲਕ ਤੁਸੀਂ ਹੋ ਕੇ ਲੋਕਾਂ ਸਾਹਮਣੇ ਚਰਨ ਪੂਜਾਵੰਦੇ ਓ
ਯੋਗ ਪੂਜਾ ਕਰਾਣੀ ਨ ਛੱਤਰੀ ਨੂੰ ਹੋ ਕੇ ਛੱਤਰੀ ਪੂਜਾ ਕਰਾਵੰਦੇ ਓ
ਪੂਜਾ ਸਫਲ ਹੈ ਸਾਧ ਬ੍ਰਹਿਮਣਾਂ ਨੂੰ ਤੁਸੀਂ ਗ੍ਰਿਸਤੀ ਕਿਉਂ ਪੂਜਾ ਖਾਵੰਦੇ ਓ
ਛੱਡ ਆਪਣਾ ਧਰਮ ਕਰਤਾਰ ਸਿੰਘਾ ਕਿਉਂ ਤੇਜ਼ ਪਰਤਾਪ ਗੁਵਾਵੰਦੇ ਓ

ਸ੍ਰੀ ਦਸਮੇਸ਼ ਜੀ ਵਲੋਂ ਉਤਰ

ਗੱਲ ਸੁਣ ਕੇ ਜ਼ਾਤ ਅਭਿਮਾਨੀਆਂ ਦੀ ਅੱਗੋਂ ਹੱਸ ਕੇ ਗੁਰੂ ਭਗਵਾਨ ਕਹਿੰਦੇ
ਤੁਸੀਂ ਪੰਡਤੋ ਜਾਣਦੇ ਸਭ ਗੱਲਾਂ ਇਕ ਅਯੁਕਤੀਆਂ ਬਣ ਅੰਞਾਨ ਕਹਿੰਦੇ
ਜਾਣੇ ਬ੍ਰਹਮ ਸੋ ਬ੍ਰਹਿਮਣ ਕਹੀਦਾ ਏ ਇਹੋ ਸਾਰੇ ਨੇ ਵੇਦ ਪੁਰਾਨ ਕਹਿੰਦੇ
ਸ਼ਸਤ੍ਰਧਾਰੀ ਨੂੰ ਛੱਤਰੀ ਕਹਿਣ ਸਭੇ ਵੈਸ਼ ਕਿਰਤੀ ਬਪਾਰੀ ਨੂੰ ਜਾਨ ਕਹਿੰਦੇ
ਸੇਵਾਦਾਰ ਗੁਲਾਮ ਨੂੰ ਕਹੋ ਸ਼ੂਦਰ ਚਾਰੇ ਵਰਨ ਇਉਂ ਤੁਸੀਂ ਪਛਾਨ ਕਹਿੰਦੇ
ਕੋਈ ਛੱਤਰੀ ਬ੍ਰਹਿਮਣ ਜਨਮ ਤੋਂ ਨ ਵਰਨ ਕਰਮ ਤੋਂ ਨੇ ਵਿਦਵਾਨ ਕਹਿੰਦੇ
ਜਹੇ ਕਰਮ ਕਰੇ ਜ਼ਾਤ ਪਾਤ ਓਹੋ ਰੱਖ ਪੇਸ਼ੇ ਦਾ ਲੋਕ ਧਯਾਨ ਕਹਿੰਦੇ
ਇਕੋ ਸਭ ਦਾ ਮੁਢ ਕਰਤਾਰ ਸਿੰਘਾ ਬ੍ਰਹਮ ਬਿੰਦ ਤੋਂ ਹੋਯਾ ਜਹਾਨ ਕਹਿੰਦੇ

ਤਥਾ

ਕੋਈ ਜ਼ਾਤ ਨ ਪੂਜਨੇ ਯੋਗ ਪੰਡਤੋ ਗੁਣ ਕਰਮ ਦਾ ਕਰਨ ਧਯਾਨ ਸਾਰੇ
ਸ਼ੁਭ ਕਰਮੀਆਂ ਦਾ ਨਾਮ ਦੇਵਤਾ ਹੈ ਤੇ ਕੁਕਰਮੀਆਂ ਦੈਂਤ ਬੁਲਾਨ ਸਾਰੇ
ਉਚੇ ਬਰਾਮਣਾ ਦੇ ਪੁਤ ਬਣੇ ਰਾਕਸ਼ ਦੇਖੋ ਰਾਵਨ ਤੇ ਕੁੰਭ ਕਾਨ ਸਾਰੇ
ਪੁਤ ਰਾਕਸ਼ਾਂ ਦੇ ਗਿਣੇ ਗਏ ਦੇਉਤੇ ਪ੍ਰਹਿਲਾਦ ਜਹੇ ਲਿਹੁ ਪਛਾਨ ਸਾਰੇ
ਕੀਤੀ ਰਾਵਨ ਦੀ ਕਿਸੇ ਨੇ ਨਹੀਂ ਪੂਜਾ ਤੁਸੀਂ ਲੋਕ ਪੂਜੋ ਹਨੂਮਾਨ ਸਾਰੇ
ਦ੍ਰੋਣਾਚਾਰਯ ਅਸ੍ਵਥਾਮਾ ਜਹੇ ਬ੍ਰਹਿਮਣ ਛੱਤਰੀ ਗਿਣੇ ਸੁਜਾਨ ਸਾਰੇ
ਅਤੇ ਛੱਤਰੀ ਵਿਸ੍ਵਾ ਮਿੱਤਰ ਤਾਈਂ ਬ੍ਰਹਮ ਰਿਖੀ ਕਹਿ ਹੁਣ ਸੁਣਾਨ ਸਾਰੇ
ਕਰਮ ਗੁਣ ਸੁਭਾਵ ਕਰਤਾਰ ਸਿੰਘਾ ਦ੍ਵਿਜ ਛੱਤਰੀ ਫੜ ਬਨਾਨ ਸਾਰੇ

ਤਥਾ

ਵਿਹ ਪੂਜਨੇ ਯੋਗ ਨ ਕਿਸੇ ਦੀ ਭੀ ਸ਼ੁਭ ਗੁਣ ਹੀ ਪੂਜਾ ਕਰਵਾਵੰਦੇ ਨੇ
ਬ੍ਰਹਿਮਣ ਹੋਇ ਕੇ ਰਾਕਸ਼ਾਂ ਗੁਣ ਰਖੇ ਓਹਨੂੰ ਸਭ ਧਿਰਕਾਰ ਸੁਨਾਵੰਦੇ ਨੇ
ਦੇਵੀ ਗੁਣ ਰਖੇ ਨੀਚ ਜ਼ਾਤ ਵਾਲਾ ਭਲੇ ਪੁਰਸ਼ ਸਭ ਸੀਸ ਝੁਕਾਵੰਦੇ ਨੇ
ਬਾਲਮੀਕ ਚੰਡਾਲ ਘਰ ਜਨਮ ਹੈਸੀ ਬ੍ਰਹਮ ਰਿਖੀ ਮਹਾਂ ਕਵੀ ਅਲਾਵੰਦੇ ਨੇ
ਨਾਮਦੇਵ, ਕਬੀਰ, ਰਵਿਦਾਸ, ਸੈਣਾ ਨੀਰ ਉਚੀਆਂ ਪਦਵੀਆਂ ਪਾਵੰਦੇ ਨੇ

ਦੇਵੀ ਦਵਾਰਿਆਂ ਠਾਕਰਦਵਾਰਿਆਂ ਵਿਚ ਗੀਤ ਉਹਨਾਂ ਦੇ ਹੀ ਸਾਰੇ ਗਾਵੰਦੇ ਨੇ
ਹੱਡ ਚੱਮ ਇਕੋ ਜਿਹੇ ਸਾਰਿਆਂ ਦੇ ਦਿਹਾਂ ਵਿਚ ਨ ਫਰਕ ਰਖਾਵੰਦੇ ਨੇ
ਗੁਣ ਪੂਜੀ ਦੇ ਹੈਣ ਕਰਤਾਰ ਸਿੰਘਾ ਦਾਨਸ਼ ਮੰਦ ਸਾਰੇ ਫਰਮਾਵੰਦੇ ਨੇ

ਤਥਾ

ਪੂਜਾ ਛੱਤਰੀ ਦੀ ਕਰਨੀ ਯੋਗ ਨਾਹੀਂ ਸੋਚ ਸਮਝ ਤੋਂ ਬਿਨਾਂ ਸੁਨਾਈ ਦੇਖੋ
ਹੈ ਬ੍ਰਹਿਮਣ ਪੂਜਣੇ ਯੋਗ ਹਰ ਥਾਂ ਜਾਣ ਬੁਝ ਕੇ ਝੂਠੀ ਅਲਾਈ ਦੇਖੋ
ਵੇਖੋ ਰਜੋ ਗੁਣੀ ਵਿਸ਼ਨ ਛੱਤਰੀ ਹੈ ਪੂਜਾ ਇਸ਼ਟ ਕਰ ਤੁਸਾਂ ਠਹਿਰਾਈ ਦੇਖੋ
ਰਾਮ ਚੰਦ ਮਹਾਂਰਾਜਾ ਤੇ ਕ੍ਰਿਸ਼ਨ ਜੀ ਭੀ ਹੋਇ ਛੱਤਰੀ ਜਾਣੇ ਲੋਕਾਈ ਦੇਖੋ
ਮੰਦਰ ਉਨ੍ਹਾਂ ਦੇ ਰਚ ਕੇ ਪੂਜ ਰਹਿ ਹੋ ਯੁਕਤ ਜੀਵਕਾ ਦੀ ਹੈ ਬਣਾਈ ਦੇਖੋ
ਬ੍ਰਹਮ ਵਿਦਿਆ ਆਦਿ ਤੋਂ ਸੁਣ ਲਵੋ ਧੁਰੋਂ ਛੱਤਰੀ ਬੀਰਾਂ ਦੀ ਆਈ ਦੇਖੋ
ਲਿਖਯਾ, ਜਨਕ ਰਾਜੇ ਸੁਕਦੇਵ ਤਈਂ ਬ੍ਰਹਿਮ ਵਿਦਯਾ ਖਾਸ ਸਿਖਾਈ ਦੇਖੋ
ਅਤੇ ਸਨਤ ਕੁਮਾਰ ਤੋਂ ਮੁਨੀ ਨਾਰਦ ਬ੍ਰਹਮ ਵਿਦਯਾ ਆਖਦੇ ਪਾਈ ਦੇਖੋ
ਦਰਜਾ ਵੇਦ ਦਾ ਗੀਤਾਂ ਜੋ ਰੱਖਦੀ ਏ ਹੈ ਕ੍ਰਿਸ਼ਨ ਮਹਾਂਰਾਜ ਲਿਖਾਈ ਦੇਖੋ
ਇਸ਼ਟ ਛੱਤਰੀ ਹੋਇ ਕਰਤਾਰ ਸਿੰਘਾ ਧੁਰੋਂ ਪਾਈ ਵਡੀ ਵਡਿਆਈ ਦੇਖੋ

ਪੂਜਾ ਬਾਬਤ

ਗੁਰੂ ਪੀਰ ਤੇ ਇਸ਼ਟ ਨ ਖਾਣ ਪੂਜਾ ਕਰੋ ਮਨਾ ਵਿਚ ਵਿਚਾਰ ਪੰਡਤੋ
ਪੂਜਾ ਉਹ ਖਾਂਦੇ ਜਿਨ੍ਹਾਂ ਭੈੜਿਆਂ ਨੇ ਇਹ ਬਨਾ ਰੱਖੇ ਰੁਜ਼ਗਾਰ ਪੰਡਤੋ
ਕਿਸੇ ਮੰਦਰ ਯਾਂ ਕਿਸੇ ਥਾਨ ਅੰਦਰ ਹੱਥੀਂ ਕਰ ਕੇ ਬੁਤ ਤਯਾਰ ਪੰਡਤੋ
ਮੜ੍ਹੀ, ਕਬਰ ਯਾਂ ਮੱਠ ਤੇ ਬੈਠ ਕਰਕੇ ਕਈ ਤਰ੍ਹਾਂ ਦੇ ਪਾਖੰਡ ਖਲਾਰ ਪੰਡਤੋ
ਦੁਨੀਆਂ ਦਾਰਾਂ ਤਈਂ ਲੁਟ ਖਾਵੰਦੇ ਨੇ ਭਜਨ ਕਰਨ ਨ ਮੂਲ ਕਰਤਾਰ ਪੰਡਤੋ
ਫੇਰ ਕਈ ਸੰਕਲਪ ਵਿਕਲਪ ਭੈੜੇ ਰੱਖ ਮਨਾਂ ਅੰਦਰ ਦੁਨੀਆਂ ਦਾਰ ਪੰਡਤੋ
ਓਹਨਾਂ ਥਾਵਾਂ ਉਪਰ ਜਾਕੇ ਚਾੜ੍ਹਦੇ ਨੇ ਧੀਆਂ ਪੁਤਾਂ ਦੇ ਸਿਰਾਂ ਤੋਂ ਵਾਰ ਪੰਡਤੋ
ਓਸ ਮਾਇਆ ਤਈਂ ਪੂਜਾ ਧਾਨ ਕਹਿੰਦੇ ਪਾਣ ਅਧੋਗਤੀ ਖਾਣ ਹਾਰ ਪੰਡਤੋ
ਹੋਰ ਕਈਆਂ ਗ੍ਰਹਿਆਂ ਨਛੱਤਰਾਂ ਦੀ ਧਾਨ ਲੈਨ ਜਿਹੜੇ ਰੱਖ ਆਰ ਪੰਡਤੋ
ਓਹ ਪੂਜਾ ਦਾ ਧਾਨ ਕਰਤਾਰ ਸਿੰਘਾ ਖਾਣ ਭੇਖੀ ਪਾਪੰਡੀ ਗੁਵਾਰ ਪੰਡਤੋ

ਤਥਾ

ਬਾਦਸ਼ਾਹ ਤੇ ਰਾਜੇ ਤੇ ਮਹਾਂਰਾਜਿਆਂ ਨੂੰ ਪਰਜਾ ਓਹਨਾਂ ਦੀ ਟਕੇ ਪੁਚਾਵੰਦੀ ਏ
ਕੁਝ ਹਿੱਸਾ ਕਮਾਈ ਦਾ ਕੱਢ ਕਰ ਕੇ ਵਿਚ ਸ਼ਾਹੀ ਖਜ਼ਾਨਿਆਂ ਪਾਵੰਦੀ ਏ

ਮਾਤਾ ਪਿਤਾ ਨਾਲੋਂ ਚੰਗੇ ਸਮਝ ਕਰਕੇ ਹਰ ਯੋਗ ਸੇਵਾ ਸੋ ਕਮਾਵੰਦੀ ਏ
ਪੂਜਾ ਧਾਨ ਉਹ ਨਹੀਂ ਕਰਤਾਰ ਸਿੰਘਾ ਪਰਜਾ ਆਪਨਾ ਫਰਜ਼ ਨਿਭਾਵੰਦੀ ਏ

ਤਥਾ

ਓਹਦੇ ਬਦਲੇ ਫੇਰ ਰਿਆਇਆ ਦਾ ਜੀ ਰਾਜੇ ਬਾਦਸ਼ਾਹ ਖਯਾਲ ਰਖਾਵੰਦੇ ਨੇ
ਹਰ ਯੋਗ ਤ੍ਰੀਕੇ ਦੇ ਨਾਲ ਦੇਖੋ ਰਾਖੀ ਪਰਜ਼ਾ ਦੀ ਰਾਜੇ ਕਰਾਵੰਦੇ ਨੇ
ਫੌਜਾਂ ਰਖ ਕੇ ਚੋਰਾਂ ਉਚੱਕਿਆਂ ਤੋਂ ਪਰਜਾ ਆਪਨੀ ਤਈਂ ਬਚਾਵੰਦੇ ਨੇ
ਓਹਨਾਂ ਭਰਿਆਂ ਹੋਇਆਂ ਖਜ਼ਾਨਿਆਂ ਨੂੰ ਰਾਜੇ ਤਰਜ਼ਦੇ ਨਾਲ ਖ਼ਰਚਾਵੰਦੇ ਨੇ
ਜਿਵੇਂ ਓਸੇ ਰਿਆਇਆ ਨੂੰ ਸੁਖ ਪਹੁੰਚੇ ਸੋਹਣੇ ਸੱਚ ਤਰੀਕੇ ਚਲਾਵੰਦੇ ਨੇ
ਨਹਿਰਾਂ, ਸੜਕਾਂ, ਪੁਲ਼, ਸਰਾਂਓਂ ਆਦੀ ਡਾਕਖ਼ਾਨੇ ਸਕੂਲ ਬਣਾਵੰਦੇ ਨੇ
ਜਿਵੇਂ ਪਰਜਾ ਦੇ ਲੋਕ ਖ਼ੂਨ ਚੋ ਕੇ ਧਨ ਰਾਜੇ ਦੇ ਅਗੇ ਟਿਕਾਵੰਦੇ ਨੇ
ਨੇਕ ਬਖ਼ਤ ਰਾਜੇ ਤਿਵੇਂ ਨਾਲ ਓਹਦੇ ਪਰਜਾ ਆਪਨੀ ਸੁਖੀ ਵਸਾਵੰਦੇ ਨੇ
ਰਾਜੇ ਹੇਤ ਪਰਜਾ, ਪਰਜਾ ਹੇਤ ਰਾਜੇ ਆਪੋ ਆਪਣਾ ਫਰਜ਼ ਨਿਭਾਹਵੰਦੇ ਨੇ
ਕੀ ਉਹ ਪੂਜਾ ਦਾ ਧਾਨ ਕਰਤਾਰ ਸਿੰਘਾ ਜੋ ਰਿਆਇਆ ਪਾਸੋਂ ਲੈ ਕੇ ਖਾਵੰਦੇ ਨੇ

ਤਥਾ

ਏਸੇ ਤਰ੍ਹਾਂ ਹੀ ਗੁਰਾਂ ਤੇ ਪੀਰਾਂ ਅਗੇ ਪੈਸਾ ਧੇਲਾ ਰੁਪਯਾ ਚੜ੍ਹਾਇ ਦੁਨੀਆਂ
ਆਪੋ ਆਪਨੀ ਸ਼ਰਧਾ ਯਕੀਨ ਪਿਛੇ ਚੱਲ ਕਾਰ ਭੇਟਾ ਜੋ ਪੁਚਾਇ ਦੁਨੀਆਂ
ਉਹ ਕਿਸ ਤਰ੍ਹਾ ਪੂਜਾ ਦਾ ਧਾਨ ਹੈ ਜੀ ਗੁਰਾਂ ਪੀਰਾਂ ਅੱਗੇ ਜੋ ਰਖਾਇ ਦੁਨੀਆਂ
ਜ਼ਰਾ ਸੋਚ ਕੇ ਦਸੋ ਕਰਤਾਰ ਸਿੰਘਾ ਗੁਰਾਂ ਪੀਰਾਂ ਤੋਂ ਲੈਣਾ ਕੀਹ ਚਾਹਿ ਦੁਨੀਆਂ

ਤਥਾ

ਦੁਨੀਆਂ ਦਾਰਾਂ ਤਈਂ ਦੁਨੀਆਂ ਵਿਚ ਰਹਿੰਦੇ ਪੇਸ਼ ਦੁਖ ਤੇ ਸੁਖ ਕਈ ਆਵੰਦੇ ਨੇ
ਦੁਖ ਸੁਖ ਜੋ ਸਾਹਮਣੇ ਨਜ਼ਰ ਆਵਨ ਤਿੰਨ ਦੀ ਤਰ੍ਹਾਂ ਸ਼ਕਲ ਰਖਾਵੰਦੇ ਨੇ
ਦੁਖ ਚੋਰਾਂ ਉਚਕਯਾਂ ਦੁਸ਼ਮਨਾਂ ਦੇ ਪਰਜਾ ਤਾਈਂ ਜੋ ਬਹੁਤ ਸਤਾਵੰਦੇ ਨੇ
ਰਾਜੇ ਲੋਕ ਓਹਨਾਂ ਤਈਂ ਦੂਰ ਕਰਕੇ ਪਰਜਾ ਸੁਖ ਦੇ ਨਾਲ ਵਸਾਵੰਦੇ ਨੇ
ਦੂਜੇ ਦੁਖ ਨੇ ਰੋਗੀਆਂ ਸੋਗੀਆਂ ਦੇ ਉਹ ਹਕੀਮ ਤੇ ਵੈਦ ਨਸਾਵੰਦੇ ਨੇ
ਤੀਜੇ ਦੁਖ ਲੱਗੇ ਜਿਹੜੇ ਆਤਮਾ ਦੇ ਕਿਸੇ ਪਾਸੋਂ ਹਟਾਇ ਨ ਜਾਵੰਦੇ ਨੇ
ਵੈਰੀ ਕਾਮ, ਕ੍ਰੋਧ, ਹੰਕਾਰ ਆਦੀ ਦਵੈਖ ਈਰਖਾ ਦੁਖ ਪੁਚਾਵੰਦੇ ਨੇ
ਉਹ ਹਟਨ ਨਾਹੀਂ ਪੂਰੇ ਗੁਰੂ ਬਾਝੋਂ ਸਾਰੇ ਵੇਦ ਪੁਰਾਨ ਸੁਨਾਵੰਦੇ ਨੇ
ਰੋਗੀ ਆਤਮਾ ਵਿਛੜੇ ਰਾਮ ਵਲੋਂ ਫਸੇ ਬਿਆਧੀਆਂ ਵਿਚ ਕੁਰਲਾਵੰਦੇ ਨੇ

ਦੁਖੀ ਜਨਮ ਜਨਮਾਤ੍ਰਾਂ ਵਿਚ ਹੋ ਕੇ ਹਾਰ ਗੁਰ ਦਾ ਦਰ ਤਕਾਵੰਦੇ ਨੇ
ਜਾ ਕੇ ਪੈਸਾ ਧੇਲਾ ਬਸਤ੍ਰ ਕੋਈ ਜ਼ੇਵਰ ਘੋੜਾ ਹਾਥੀ ਕੁਝ ਹੋਰ ਚੜ੍ਹਾਵੰਦੇ ਨੇ
ਦੁਧ ਪੁਤ ਤੇ ਲੱਛਮੀ ਓਸ ਬਦਲੇ ਮੋਖ ਭੋਗ ਦੋਵੇਂ ਕਠੇ ਚਾਹਵੰਦੇ ਨੇ
ਲੱਖਾਂ ਗੁਣਾਂ ਵਧੀਕ ਓਸ ਭੇਟ ਕੋਲੋਂ ਸਿਖ ਸੇਵਕ ਆਸਾਂ ਗਿਣਾਵੰਦੇ ਨੇ
ਪੂਰੇ ਗੁਰੂ ਉਹ ਸਾਰੀਆਂ ਪੂਰੀਆਂ ਕਰ ਰੱਖੀ ਕਾਰ ਭੇਟਾ ਤਦ ਉਠਾਵੰਦੇ ਨੇ
ਦੁਧ ਪੁਤ ਹੀ ਬਦਲੇ ਓਸਦੇ ਨਹੀਂ ਸਗੋਂ ਜਮਾਂ ਤੋਂ ਅੰਤ ਛੁਡਾਵੰਦੇ ਨੇ
ਪੂਰਨ ਗਯਾਨ ਦ੍ਰਿੜ੍ਹਾਇ ਕਰਤਾਰ ਸਿੰਘਾ ਜੀਵ ਈਸ਼ਦੇ ਨਾਲ ਮਿਲਾਵੰਦੇ ਨੇ

ਤਥਾ

ਸਿੱਖਾਂ ਸੇਵਕਾਂ ਵਾਲੀ ਉਹ ਕਾਰ ਭੇਟਾ ਬਣੇ ਦੱਸੋ ਖਾਂ ਪੂਜਾ ਦਾ ਧਾਨ ਕੀਕੂੰ
ਨਜ਼ਰ ਰਾਜਾ ਦੀ ਤੇ ਭੇਟਾ ਸਤਿਗੁਰਾਂ ਦੀ ਕਹੇ ਪੂਜਾ ਦਾ ਧਾਨ ਜ਼ਬਾਨ ਕੀਕੂੰ
ਗੁਰ ਪੀਰਾਂ ਅਤੇ ਰਾਜੇ ਲੋਕਾਂ ਤਾਈਂ ਉਹ ਦੇਇ ਮਾਇਆ ਨੁਕਸਾਨ ਕੀਕੂੰ
ਕਚੇ ਗੁਰੂ ਜੋ ਹੈਨ ਕਰਤਾਰ ਸਿੰਘਾ ਏਸ ਧਨ ਦੇ ਤਾਈਂ ਪਚਾਨ ਕੀਕੂੰ

ਓਹਨਾਂ ਨੂੰ ਕਰ ਤੇ ਪੂਜਾ ਦੁਖਦਾਈ ਹੈ

ਓਹਨਾਂ ਤਾਈਂ ਪੈਸਾ ਦੁਖਦਾਈ ਹੈ ਇਹ ਜੋ ਆਪਨਾ ਫਰਜ਼ ਨਿਭਾ ਸੱਕਣ
ਰਾਜੇ ਮਰਨਗੇ ਉਹ ਅੰਤ ਦੁਖੀ ਹੋ ਕੇ ਜੋ ਨਾ ਪਰਜਾ ਨੂੰ ਸੁਖੀ ਵਸਾ ਸੱਕਣ
ਚੋ ਕੇ ਖ਼ੂਨ ਰਿਆਇਆ ਦਾ ਪੀਣ ਜਿਹੜੇ ਧਰਮ ਹੇਠ ਨਾ ਪੈਸਾ ਖਰਚਾ ਸੱਕਨ
ਰੁਝ ਵਿਸ਼ੇ ਵਿਕਾਰਾਂ ਦੇ ਵਿਚ ਪਾਪੀ ਫ਼ਰਜ਼ ਰਾਜ ਦਾ ਨਾ ਕਰ ਅਦਾ ਸੱਕਨ
ਕੁੰਭੀ ਨਰਕ ਦੇ ਵਿਚ ਉਹ ਵੈਦ ਸੜਸਨ ਨ ਮਰੀਜ਼ ਦੀ ਮਰਜ਼ ਗੁਆ ਸੱਕਨ
ਓਹਨਾਂ ਗੁਰਾਂ ਪੀਰਾਂ ਢੋਈ ਮਿਲੇਗੀ ਨ, ਨਾ ਮੁਰੀਦਾਂ ਦੇ ਸ਼ਕ ਨਸਾ ਸੱਕਨ
ਆਪ ਦੁਨੀਆਂ ਦੀ ਹਿਰਸ ਵਿਚ ਡੁਬੇ ਜੋ ਨ ਚੇਲਯਾਂ ਪਾਰ ਲੰਘਾ ਸੱਕਨ
ਖਾ ਪੂਜਾ ਦਾ ਧਾਨ ਕਰਤਾਰ ਸਿੰਘਾ ਮੋਖ ਪਦਵੀ ਮੂਲੋਂ ਨ ਪਾ ਸੱਕਨ

ਇਹ ਸਭ ਨਰਕਾਂ ਵਿਚ ਪੈਣਗੇ

ਬਿਨਾਂ ਸਾਧਨ ਗਯਾਨ ਵੈਰਾਗ ਭਗਤੀ ਲਾ ਗਦੇਲਿਆਂ ਚਰਨ ਪੁਜਾਨ ਵਾਲੇ
ਕਿਸੇ ਭੇਖ ਤੇ ਮਜ਼ਬ ਦੀ ਆੜ ਲੈ ਕੇ ਬਿਨਾਂ ਗਯਾਨ ਦੇ ਗੁਰੂ ਸਦਾਨ ਵਾਲੇ
ਬੈਠ ਖਾਨ ਕਾਹਾਂ, ਮੜ੍ਹੀਆਂ, ਮੰਦਰਾਂ ਤੇ ਵੱਡੇ ਮਕਰ ਦੇ ਜਾਲ ਫੈਲਾਨ ਵਾਲੇ
ਗ੍ਰਹਿ ਨਛੱਤ੍ਰਾਂ ਤੇ ਦੇਵੀ ਦੇਉਤਿਆਂ ਦੀ ਲੈ ਕੇ ਚੜ੍ਹਤ ਪੂਜਾ ਗਟਕਾਨ ਵਾਲੇ
ਖ਼ੱਟੀ ਦੁਨੀਆਂ ਦਾਰਾਂ ਗ੍ਰਿਸਤੀਆਂ ਦੀ ਬਿਨਾਂ ਲਏ ਡਕਾਰ ਪਚਾਨ ਵਾਲੇ
ਉਹ ਖਾਵੰਦੇ ਪੂਜਾ ਦਾ ਧਾਨ ਪਾਪੀ ਸੰਤ ਬਣ ਜੋ ਵਿਸ਼ਾ ਕਮਾਨ ਵਾਲੇ

ਸਾਰੇ ਪੈਣਗੇ ਜੂਨ ਚਮਗਿੱਦੜਾਂ ਦੀ ਝੋਟੇ ਦੁਧ ਮਲਾਈਆਂ ਉਡਾਨ ਵਾਲੇ
ਅਧੋਗਤੀ ਨੂੰ ਜਾਣ ਕਰਤਾਰ ਸਿੰਘਾ ਕੱਚੇ ਪਿੱਲਿਆਂ ਤਾਈਂ ਖੁਲਾਨ ਵਾਲੇ

ਵਾਕ ਕਵੀ

ਨਿਸ਼ਾ ਹੋਇ ਗਈ ਸੁਣਕੇ ਬਾਹਮਣਾਂ ਦੀ ਮਹਿਮਾਂ ਗੁਰਾਂ ਦੀ ਗਲੀ ਬਜ਼ਾਰ ਹੋਈ
ਸਿਖ ਸੇਵਕ ਬਹੁਤ ਆਨੰਦ ਹੋਏ ਕਾਂਸ਼ੀ ਵਿਚ ਸਿਖੀ ਹਿਸੇ ਚਾਰ ਹੋਈ
ਮਿਲ ਮਿਲਾਕੇ ਸੰਗਤਾਂ ਸਾਰੀਆਂ ਨੂੰ ਸਾਹਿਬ ਟੁਰ ਪਏ ਗਲ ਜ਼ਾਹਰ ਹੋਈ
ਵਿਦਾ ਕਰਨ ਦੇ ਲਈ ਕਰਤਾਰ ਸਿੰਘਾ ਸੰਗਤ ਆ ਕੱਠੀ ਕਈ ਹਜ਼ਾਰ ਹੋਈ

ਕਾਂਸ਼ੀ ਤੋਂ ਵਿਦਾ ਹੋਏ

ਕਈ ਦਿਨ ਰਹਿ ਕਾਂਸ਼ੀਉਂ ਵਿਦਾ ਹੋਏ ਹੌਲੀ ਹੌਲੀ ਡੇਰੇ ਨੂੰ ਚਲਾਨ ਰਾਹੀਂ
ਨਦੀ ਮੇਘ ਦੀ ਚਲਦੇ ਚਾਲ ਆਉਂਦੇ ਜੀਆਂ ਜੰਤੂਆ ਤਾਈਂ ਤਰਾਨ ਰਾਹੀਂ
ਜਿਥੇ ਕਿਥੇ ਨੇੜੇ ਤੇੜੇ ਸਿਖ ਸੁਣਦੇ ਪਹੁੰਚ ਪਹੁੰਚ ਦੀਦਾਰ ਨੂੰ ਪਾਨ ਰਾਹੀਂ
ਰੱਖ ਇਹੋ ਬਹਾਨਾ ਕਰਤਾਰ ਸਿੰਘਾ ਕਰਦੇ ਜੀਆਂ ਦੀ ਆਇ ਕਲਯਾਨ ਰਾਹੀਂ

ਪਰਾਗਰਾਜ ਵਿਚ ਦਰਸ਼ਨ

ਵਡੇ ਮਿਰਜ਼ਾ ਪੁਰ ਦੀਦਾਰ ਦੇਇਕੇ ਅਲਾਬਾਦ ਆ ਦਰਸ ਦਿਖਾਵੰਦੇ ਨੇ
ਨਾਵੇਂ ਗੁਰੂ ਜੀ ਦਾ ਅਸਥਾਨ ਜਿਹੜਾ ਕਲਗੀਧਰ ਡੇਰਾ ਓਥੇ ਲਾਵੰਦੇ ਨੇ
ਤੀਰਥ ਸਭ ਤੋਂ ਵਡਾ ਹੈ ਹਿੰਦੂਆਂ ਦਾ ਪ੍ਰਾਗਰਾਜ ਸਭ ਹਿੰਦੂ ਬੁਲਾਵੰਦੇ ਨੇ
ਗੰਗਾ, ਜਮਨਾ, ਸੁਰਸ੍ਵਤੀ ਮਿਲਨ ਏਥੇ ਮਹਿਮਾ ਸ਼ਾਸਤ੍ਰ ਬਹੁਤ ਸੁਣਾਵੰਦੇ ਨੇ
ਦਿਤੀ ਤੀਰਥ ਰਾਜ ਦੀ ਉਚ ਪਦਵੀ *ਅਖੈ ਬਟ ਪੁਰਾਤਨ ਗਾਵੰਦੇ ਨੇ
ਭਾਰਦ੍ਵਾਜ ਰਿਖੀ ਏਥੇ ਤਪ ਕੀਤਾ ਰਹੇ ਸੈਂਕੜੇ ਮੁਨੀ ਅਲਾਵੰਦੇ ਨੇ
ਸ੍ਰੀ ਰਾਮ ਬਨਬਾਸ ਨੂੰ ਜਾਂਦੇ ਹੋਏ ਏਥੇ ਟਿਕੇ ਇਤਿਹਾਸ ਜਤਾਵੰਦੇ ਨੇ
ਸੀ ਪਵਿਤ੍ਰ ਅਸਥਾਨ ਕਰਤਾਰ ਸਿੰਘਾ ਸਮੇਂ ਦਿਨੋਂ ਦਿਨ ਰੰਗ ਪਲਟਾਵੰਦੇ ਨੇ

ਤਥਾ

ਤ੍ਰਿਬੇਣੀ ਦੇ ਥਾਨ ਇਸ਼ਨਾਨ ਕੀਤਾ ਦਾਨ ਪੁੰਨ ਬੇ-ਅੰਤ ਕਰਾਇਆ ਜੀ
ਅਖੈ ਬਟ ਤੇ ਹੋਰ ਅਸਥਾਨ ਡਿਠੇ ਦਰਸ ਦੇਖਿਆ ਅਤੇ ਦਿਖਾਇਆ ਜੀ
ਸ੍ਰੀ ਸ਼ਾਹਿਬ ਦੇ ਤੇਜ਼ ਪ੍ਰਤਾਪ ਤਾਈਂ ਵੇਖ ਸੰਤਾਂ ਮਹੰਤਾਂ ਸਲਾਹਿਆ ਜੀ
ਕੁਝ ਦਿਨ ਰਹਿ ਏਥੇ ਕਰਤਾਰ ਸਿੰਘਾ ਵੱਲ ਔਧ ਦੇ ਕੂਚ ਬੁਲਾਇਆ ਜੀ

ਅਯੁਧਿਆ ਵਿਚ ਦੀਦਾਰੇ

ਵਿਚ ਰਾਹਾਂ ਦੇ ਦਰਸ ਦੀਦਾਰ ਦੇਂਦੇ ਪਹੁੰਚੇ ਵਿਚ ਅਯੁੱਧਿਆ ਜਾਇ ਭਾਈ

*ਉਹ ਬੋਹੜ ਜਿਸ ਉਤੇ ਕਾਗ ਕਮੁੰਭ ਬੈਠਦਾ ਹੁੰਦਾ ਸੀ। ਕਈ ਵਿਸ਼ਨ ਭਗਵਾਨ ਕਹਿੰਦੇ ਹਨ।

ਪਾਸ ਕੁੰਡ ਵਸ਼ਿਸ਼ਟ ਦੇ ਉਤਰੇ ਜਾ ਡੇਰਾ ਲਾ ਤੰਬੂ ਤਣਵਾਇ ਭਾਈ
ਰੌਣਕ ਬਹੁਤ ਭਾਰੀ ਡੇਰੇ ਨਾਲ ਹੈਸੀ ਵੇਖ ਸ਼ਹਿਰ ਵਾਸੀ ਬਿਸ਼ਮਾਇ ਭਾਈ
ਇਹ ਰਾਜ ਕੁਮਾਰ ਹੈ ਕਿਸ ਥਾਉਂ ਦਾ ਬੜਾ ਤੇਜ਼ ਪਰਤਾਪ ਰਖਾਇ ਭਾਈ
ਵੇਖਣ ਵਾਸਤੇ ਸ਼ਹਿਰ ਦੇ ਲੋਕ ਬਹੁਤੇ ਸੁਣ ਅਗੇ ਪਿਛੇ ਉਠ ਧਾਇ ਭਾਈ
ਵੇਖ ਰੂਪ ਅਨੂਪ ਨੂੰ ਖੁਸ਼ ਹੁੰਦੇ ਇਕ ਦੂਜੇ ਨੂੰ ਪੁਛ ਪੁਛਾਇ ਭਾਈ
ਜ਼ਾਨੂ ਸਿਖ ਭੀ ਆਨ ਕਈ ਪੂਜ ਗਏ ਭੇਦ ਲੋਕਾਂ ਨੂੰ ਉਹਨਾਂ ਸਮਝਾਇ ਭਾਈ
ਡੇਰੇ ਲਈ ਕੀਤੀ ਰਸਦ ਬਸਦ ਕੱਠੀ ਜਮ੍ਹਾਂ ਕਰ ਸਮਾਨ ਲਿਆਇ ਭਾਈ
ਮਨ ਸਿਖਾਂ ਦੇ ਬੜੇ ਅਨੰਦ ਹੋਏ ਦਰਸ਼ਨ ਸਤਿਗੁਰਾਂ ਦੇ ਤਾਈਂ ਪਾਇ ਭਾਈ
ਤਾਰੇ ਸਿਖ ਬੇਅੰਤ ਕਰਤਾਰ ਸਿੰਘਾ ਗੁਰਾਂ ਬ੍ਰਹਮ ਗਯਾਨ ਦ੍ਰਿੜਾਇ ਭਾਈ

ਗੁਰਸਿਖਾ ਨੇ ਸਤਿਗੁਰਾਂ ਦਾ ਪਤਾ ਲੋਕਾਂ ਨੂੰ ਦੱਸਣਾ

ਗੁਰੂ ਨਾਨਕ ਦੀ ਗੱਦੀ ਤੇ ਥਾਂ ਚੌਥੇ ਰਾਮਦਾਸ ਹੋਇ ਅਵਿਤਾਰ ਭਾਰੇ
ਪੋਤੇ ਉਹਨਾਂ ਦੇ ਹਰਿਗੋਬਿੰਦ ਸਾਹਿਬ ਮਹਾਂ ਬਲੀ ਯੋਧੇ ਹੋਇ ਪੀਰ ਜ਼ਾਹਰੇ
ਕਢੇ ਜਿਨ੍ਹਾਂ ਨੇ ਕਿਲ੍ਹੇ ਗਵਾਲੀਅਰੋਂ ਰਾਜੇ ਉਮਰ ਕੈਦੀ ਭਾਰੇ ਦੁਖਿਆਰੇ
ਬੜੇ ਬੜੇ ਅਮੀਰ ਤੇ ਖ਼ਾਨ ਸ਼ਾਹੀ ਸਣੇ ਲਸ਼ਕਰਾਂ ਦੇ ਜਿਨ੍ਹਾਂ ਰੋਲ ਮਾਰੇ
ਮੀਰੀ ਪੀਰੀ ਦੀਆਂ ਤੇਗਾਂ ਪਹਿਨੀਆਂ ਦੋ ਦਸੇ ਬਲ ਪ੍ਰਤਾਪ ਤੇ ਚਮਤਕਾਰੇ
ਪੋਤੇ ਉਹਨਾਂ ਦੇ ਇਹ ਕਰਤਾਰ ਸਿੰਘਾ ਦੱਸਣ ਸਿਖ, ਲੋਕਾਂ ਤਾਈਂ ਭੇਦ ਸਾਰੇ

ਤਥਾ

ਸੋਢਬੰਸ ਅਸੀਲ ਇਹ ਛੱਤਰੀ ਨੇ ਆਇ ਦੇਸ ਬੰਗਾਲੇ ਨੂੰ ਤਾਰਿਆ ਏ
ਕੀਤਾ ਦੁਖੀ ਚੁਗੱਤਯਾਂ ਧਰਮ ਤਾਈਂ ਰਾਮ ਚੰਦ ਅਵਿਤਾਰ ਇਹ ਧਾਰਿਆ ਏ
ਹੋਇ ਗਊ ਗਰੀਬ ਦੀ ਰੱਖਯਾ ਲਈ ਅਵਿਤਾਰ ਭਾਰੇ, ਇਉਂ ਵਿਚਾਰਿਆ ਏ
ਭਾਰਾ ਤੇਜ਼ ਪ੍ਰਤਾਪ ਕਰਤਾਰ ਸਿੰਘਾ ਕੱਠਾ ਹੋਇ ਮੱਥੇ ਚਮਕਾਰਿਆ ਏ

ਵਾਕ ਕਵੀ

ਰਾਤ ਕਰ ਆਰਾਮ, ਜਦ ਦਿਨ ਚੜ੍ਹਿਆ ਹੋ ਤਿਆਰ ਫਿਰ ਸ਼ਹਿਰ ਦਾ ਸ਼ਾਨ ਡਿੱਠਾ
ਸ਼ੂਰਜਬੰਸ ਦੀ ਇਹ ਵੱਡੀ ਰਾਜਧਾਨੀ ਫਿਰ ਵਡਿਆਂ ਦਾ ਹਰ ਇਕ ਥਾਨ ਡਿੱਠਾ
ਬੜੇ ਬੜੇ ਮੰਦਰ ਰਘੂਨਾਥ ਜੀ ਦੇ ਹਰ ਥਾਨ ਤੇ ਦੇਇ ਧਿਆਨ ਡਿੱਠਾ
ਦਸਰਥ ਮਹਾਰਾਜ ਦੀ ਜਗ੍ਹਾ ਡਿੱਠੀ ਸਰਯੂ ਨਦੀ ਪਰਵਾਹ ਮਹਾਨ ਡਿੱਠਾ
ਰਾਮਚੰਦ ਜੀ ਦੀ ਯਾਦਗਾਰ ਸੋਹਣੀ *ਸ੍ਵਰਗ ਦਵਾਰੀ ਦਾ ਖਾਸ ਅਸਥਾਨ ਡਿੱਠਾ

*ਜਿਥੇ ਸ੍ਰੀ ਰਾਮ ਚੰਦ੍ਰ ਜੀ ਸਮਾਏ ਸਨ।

ਜਾਇਵੇਖਿਆ *ਘਾਟਗੁਪਤਾਰ ਤਾਈਂ ਲਛਮਣਜੀ ਦਾ ਬਣਿਆ ਨਿਸ਼ਾਨਡਿੱਠਾ
ਡਿਠੀ ਸੀਤਾ ਜੀ ਦੇ ਗੁਪਤ ਹੋਣ ਦੀ ਥਾਂ ਬੀਤੇ ਸਮੇਂ ਦਾ ਰੰਗ ਪਛਾਨ ਡਿੱਠਾ
ਹਨੂੰਮਾਨ ਦੀ ਗੜ੍ਹੀ ਕਰਤਾਰ ਸਿੰਘਾ ਕੋਈ ਆਬਾਦ ਕੋਈ ਥਾਂ ਵੈਰਾਨ ਡਿੱਠਾ

ਪੀਲੀਭੀਤ ਵਿਚ ਦਰਸ਼ਨ

ਚੱਲੇ ਕਰਕੇ ਕੂਚ ਅਯੁੱਧਯਾ ਤੋਂ ਜ਼ੀਆ ਜੰਤ ਦਾ ਰਾਹੀਂ ਉਧਾਰ ਕਰਦੇ
ਹੌਲੀ ਹੌਲੀ ਪੰਜਾਬ ਨੂੰ ਆਇ ਰਹੇ ਭਾਗਵਾਨ ਆ ਆ ਦੀਦਾਰ ਕਰਦੇ
ਨਦੀ ਮੇਘ ਦੀ ਚੱਲਦੇ ਚਾਲ ਆਉਂਦੇ ਸੈ ਜੀਆਂ ਨੂੰ ਭਵਜਲੋਂ ਪਾਰ ਕਰਦੇ
ਕਈਆਂ ਦਿਨ੍ਹਾਂ ਪਿਛੋਂ ਪੀਲੀ ਭੀਤ ਪਹੁੰਚੇ ਡੇਰੇ ਆਣਕੇ ਸ਼ਹਿਰ ਤੋਂ ਬਾਹਰ ਕਰਦੇ
ਨਾਲ ਜਲ ਜਲੌ ਸੀ ਬਹੁਤ ਭਾਰਾ, ਰਾਜ ਕੰਵਰ ਕੋਈ, ਲੋਕ ਸ਼ੁਮਾਰ ਕਰਦੇ
ਪਾਸ ਰਾਜੇ ਦੇ ਜਾਇ ਕਰਤਾਰ ਸਿੰਘਾ ਲੋਕ ਨਿਕਟ ਵਰਤੀ ਇਜ਼ਹਾਰ ਕਰਦੇ

ਤਥਾ

ਸ਼ਹਿਰੋਂ ਬਾਹਰ ਆਯਾ ਕੋਈ ਰਾਜ ਪੁਤਰ ਨੂਰ ਚਿਹਰੇ ਉਤੇ ਭਾਰਾ ਦਿੱਸਦਾ ਏ
ਭੀੜ ਭਾੜ ਓਹਦੇ ਨਾਲ ਬਹੁਤ ਭਾਰੀ ਰਾਜ ਕੰਵਰ ਕੋਈ ਜ਼ਾਹਰਾ ਦਿੱਸਦਾ ਏ
ਉਹ ਲੜਕਾ ਬੜੇ ਪ੍ਰਤਾਪ ਵਾਲਾ ਸਾਰੇ ਜੱਗ ਵਿਚੋਂ ਨਿਆਰਾ ਦਿੱਸਦਾ ਏ
ਲੱਛਣ ਓਹਦੇ ਸਾਰੇ ਮਹਾਰਾਜਗੀ ਦੇ ਅੰਗ ਢੰਗ ਸ਼ਾਹੀ ਸਾਰਾ ਦਿੱਸਦਾ ਏ
ਯਾ ਕੋਈ ਪੀਰ ਵਲੀ ਅਵਿਤਾਰ ਆਇਆ ਦੇਸ਼ ਧਰਮ ਰੱਖਣਹਾਰਾ ਦਿੱਸਦਾ ਏ
ਕਰੋ ਚੱਲ ਦੀਦਾਰ ਕਰਤਾਰ ਸਿੰਘਾ ਕੋਈ ਜਗਤ ਪਿਆਰਾ ਭਾਰਾ ਦਿੱਸਦਾ ਏ

ਤਥਾ

ਪਤਾ ਲਿਆ ਗੁਰੂ ਹਰਿਗੋਬਿੰਦ ਜੀ ਦਾ ਪੋਤਾ ਪਟਨੇ ਦੇ ਵਲੋਂ ਆ ਰਿਹਾ ਏ
ਗੱਲਾਂ ਕਰਦੇ ਪੀਰ ਫਕੀਰ ਜਿਧੀਆਂ ਓਹੋ ਆਨੰਦ ਪੁਰ ਨੂੰ ਜਾ ਰਿਹਾ ਏ
ਵੱਡਾ ਪੀਰ ਭਾਰਾ ਕਰਮਾਤ ਜ਼ਾਹਰਾ ਸ਼ਰਨੀ ਲਗਿਆਂ ਤਾਈਂ ਤਰਾ ਰਿਹਾ ਏ
ਸੂਰਜ ਚੜ੍ਹਦੇ ਵਾਂਗ ਕਰਤਾਰ ਸਿੰਘਾ ਬਾਲਪਨ ਵਿਚ ਤੇਜ਼ ਦਿਖਾ ਰਿਹਾ ਏ

ਰਾਜਾ ਸ਼ਮਸ਼ੇਰ ਬਹਾਦਰ

ਸ਼ਮਸ਼ੇਰ ਬਹਾਦਰ ਖੁਸ਼ ਹੋਇਆ ਓਸੇ ਵਕਤ ਹੀ ਆਇ ਦੀਦਾਰ ਕਰਦਾ
ਮੈਂ ਬਾਜ਼ ਬਹਾਦਰ ਦਾ ਪੋਤਰਾ ਹਾਂ ਬੀਤੀ ਗਲ ਤਾਈਂ ਇਜ਼ਹਾਰ ਕਰਦਾ
ਮੇਰੇ ਦਾਦੇ ਜੀ ਨੂੰ ਛੇਵੇਂ ਸਤਿਗੁਰਾਂ ਨੇ ਗੁਵਾਲਯਾਰੋਂ ਛੁਡਾਯਾ ਸੀ, ਜ਼ਾਹਰ ਕਰਦਾ
ਅਸੀਂ ਖ਼ਾਦਮ ਆਪ ਦੇ ਘਰ ਦੇ ਹਾਂ ਬਾਰ ਬਾਰ ਹੀ ਸ਼ੁਕਰ ਹਜ਼ਾਰ ਕਰਦਾ
ਪੰਜ ਦਿਨ ਡੇਰਾ ਅਟਕਾਇ ਲਿਆ ਸੇਵਾ ਗੁਰਾਂ ਦੀ ਨਾਲ ਪਿਆਰ ਕਰਦਾ

*ਗੁਪਤਾਰ ਘਾਟ—ਜਿਥੇ ਸ੍ਰੀ ਲਛਮਨ ਜੀ ਸਰਯੂ ਨਦੀ ਵਿਚ ਗੁਪਤ ਹੋ ਗਏ ਸਨ।

ਨਜ਼ਰ ਭੇਟ ਦੇ ਕਰ ਕਰਤਾਰ ਸਿੰਘਾ ਛੇਵੇਂ ਦਿਨ ਵਿਦਯਾ ਖੁਸ਼ੀ ਧਾਰ ਕਰਦਾ

ਵਾਕ ਕਵੀ

ਰਾਮਪੁਰ ਤੇ ਨਾਨਕ ਮੱਤਯੋਂ ਲੰਘ ਸਿਧੇ ਹਰੀਦ੍ਵਾਰ ਆ ਜਾਵੰਦੇ ਨੇ
ਓਥੇ ਦਰਸ ਦੀਦਾਰ ਅਸ਼ਨਾਨ ਕਰਕੇ ਦਾਨ ਸੱਦ ਗ਼ਰੀਬ ਦੁਵਾਵੰਦੇ ਨੇ
ਹੌਲੀ ਹੌਲੀ ਮੁਕਾਵੰਦੇ ਪੰਧ ਆਉਂਦੇ ਮੁਖ ਵੱਲ ਪੰਜਾਬ ਰਖਾਵੰਦੇ ਨੇ
ਪਾਰ ਜਮਨਾ ਹੋਇ ਕਰਤਾਰ ਸਿੰਘਾ ਡੇਰਾ ਸਾਂਭ ਸੰਭਾਲ ਚਲਾਵੰਦੇ ਨੇ

ਦੂੰਹ ਸਿਖਾਂ ਨੇ ਹਾਜ਼ਰ ਹੋ ਕੇ ਬੇਨਤੀ ਕਰਨੀ

ਡੇਰਾ ਚੱਲਨੇ ਲਈ ਤਿਆਰ ਹੈਸੀ ਦੂੰਹ ਸਿੱਖਾਂ ਆ ਸੀਸ ਝੁਕਾਇਆ ਏ
ਅਸੀਂ ਆਇ ਹਾਂ ਦਿੱਲੀਓਂ ਸਤਿਗੁਰੂ ਜੀ ਨਾਵੇਂ ਪਾਤਸਾਹ ਸਾਨੂੰ ਪਠਾਇਆ ਏ
ਸਾਡੇ ਹੱਥ ਸੁਨੇਹਾ ਇਹ ਭੇਜਿਆ ਜੀ ਤੁਸਾਂ ਆਉਂਦਿਆਂ ਚਿਰ ਲਗਾਇਆ ਏ
ਅਸਾਂ ਬਹੁਤ ਉਡੀਕਿਆ ਤੁਸਾਂ ਤਾਈਂ ਹੋਯਾ ਮੇਲ ਨ, ਸਮਾ ਵੰਜਾਇਆ ਏ
ਹੁਣ ਜਾਵਣਾ ਨਹੀਂ ਆਨੰਦਪੁਰ ਨੂੰ ਸਿਧੇ ਜਾਉ ਲਖ਼ਨੌਰ ਸੁਣਾਇਆ ਏ
ਓਥੇ ਜੇਠੇ ਮਸੰਦ ਦੇ ਘਰ ਰਹਿਣਾ ਉਹ ਕਰੇਗਾ ਸੇਵਾ ਜਤਾਇਆ ਏ
ਡੇਰਾ ਦੇਵਨਾ ਭੇਜ ਆਨੰਦਪੁਰ ਨੂੰ ਕੁਝ ਨ ਰੱਖਣਾ ਪਾਸ, ਲਖ਼ਾਇਆ ਏ
ਰਹਿਨਾ ਬੇਮਾਲੂਮ ਕਰਤਾਰ ਸਿੰਘਾ ਇਹਦੇ ਵਿਚ ਕੋਈ ਭੇਦ ਲੁਕਾਇਆ ਏ

ਹੈਰਾਨਗੀ

ਇਹ ਗੱਲ ਸਾਰੇ ਡੇਰੇ ਵਿਚ ਫ਼ਿਰ ਗਈ ਛੋਟੇ ਵਡੇ ਸਭ ਸੁਣ ਹੈਰਾਨ ਹੋਏ
ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ ਸੁਣਦੇ ਸਾਰ ਡਾਢੇ ਪਸ਼ੇਮਾਨ ਹੋਏ
ਲਗੇ ਸਿਖਾਂ ਪਾਸੋਂ ਪੁਛਨ ਸਤਿਗੁਰੂ ਜੀ ਸਾਹਿਬ ਦਿਲੀ ਨੂੰ ਕਿਉਂ ਰਵਾਨ ਹੋਏ
ਸਿਖਾਂ ਦਸਿਆ ਫੋਲਕੇ ਹਾਲ ਸਾਰਾ *ਬਾਹਮਣ ਜਿਵੇਂ ਕੱਠੇ ਹੈ ਸਨ ਆਨ ਹੋਏ
ਦੁਖੀ ਦੇਸ ਦੀ ਸੁਣ ਪੁਕਾਰ ਗੁਰ ਜੀ ਦੁਖ ਮੇਟਨੇ ਲਈ †ਮਿਹਰਬਾਨ ਹੋਏ
ਅਰਜ਼ੀ ਲਿਖੀ ਬ੍ਰਹਿਮਣਾਂ ਵਲ ਦਿਲੀ ਜਾਰੀ ਬਾਦਸ਼ਾਹੀ ਫ਼ਰਮਾਨ ਹੋਏ
ਚੱਲ ਅਹਿਦੀਏ ਜਿਸ ਤਰ੍ਹਾਂ ਲੈਣ ਆਏ ਤਿਵੇਂ ਤਿਆਰ ਗੁਰੂ ਭਗਵਾਨ ਹੋਏ
ਸੈਫ਼ਾਬਾਦ ਚੁਮਾਸੇ ਨੂੰ ਕੱਟ ਕਰਕੇ ਜ਼ਾਹਿਰ ਆਗਰੇ ਜਿਵੇਂ ਪਛਾਨ ਹੋਏ
ਫੌਜ ਦਿਲੀਉਂ ਆਇਕੇ ਲੈ ਗਈ ਗਏ ਪ੍ਰਸੰਨ ਮੁਖ, ਨ ਪਸ਼ੇਮਾਨ ਹੋਏ
ਦਿਲੀ ਵੜਦਿਆਂ ਸਾਨੂੰ ਕਰਤਾਰ ਸਿੰਘਾ ਏਧਰ ਭੇਜਿਆ, ਹਾਂ ਹਾਜ਼ਰ ਆਨ ਹੋਏ

ਤਥਾ

ਸਾਰੀ ਵਾਰਤਾ ਸੁਣੀ ਇਹ ਜਿਸ ਵੇਲੇ ਮਾਤਾ ਸਾਹਿਬ ਬਹੁਤੇ ਪਛਤਾਨ ਲਗੇ

*ਕਸ਼ਮੀਰ ਦੇ। †ਇਹ ਸਾਰੇ ਪ੍ਰਸੰਗ ਪੜ੍ਹਨ ਵਾਸਤੇ ਵੇਖੋ ਨਾਵੀਂ ਲੜੀ ਨਿਰੰਜਨੀ ਜੋਤ।

ਖਬਰੇ ਅੰਤ ਨੂੰ ਹੋਇ ਕਹਿ ਵਿਚ ਦਿੱਲੀ ਭਰ ਗ਼ਮਾਂ ਦੇ ਹੰਝੂ ਵਗਾਨ ਲੱਗੇ
ਆਪੇ ਖੇਲ ਇਹ ਰਚਾ ਹੈ ਸਾਹਿਬਾਂ ਨੇ ਫਿਕਰ ਕਰੋ ਨਾ ਸਿਖ ਸਮਝਾਨ ਲੱਗੇ
ਦਿੱਲੀ ਵੜਦਿਆਂ ਤੱਕ ਹਾਂ ਨਾਲ ਰਹੇ ਡਿੱਠਾ ਸਾਹਿਬ ਕੁਝ ਰਚਨ ਰਚ ਨ ਲੱਗੇ
ਆਪੇ ਆਗਰੇ ਜਾ ਗ੍ਰਿਫਤਾਰ ਹੋਏ ਕਿਸੇ ਆਪ ਨ ਫੜੇ, ਸੁਨਾਨ ਲੱਗੇ
ਕਰੋ ਤੁਸੀਂ ਨਾ ਫ਼ਿਕਰ ਕਰਤਾਰ ਸਿੰਘਾ ਸਾਹਿਬ ਜ਼ੁਲਮ ਦਾ ਬੇੜਾ ਡੁਬਾਨ ਲੱਗੇ

ਸ੍ਰੀ ਦਸਮੇਸ਼ ਜੀ ਨੇ ਲਖਨੌਰ ਪਹੁੰਚਣਾ

ਵਿਚ ਰਸ ਦੇ ਆਨ ਬੇਰਸ ਹੋਇਆ ਮਨ ਸਾਰਿਆਂ ਦਾ ਮੁਰਝਾਇਆ ਜੀ
ਅੰਤ ਓਹਨਾਂ ਸਿੱਖਾਂ ਤਾਈਂ ਨਾਲ ਲੈ ਕੇ ਡੇਰਾ ਵੱਲ ਲਖਨੌਰ ਚਲਾਇਆ ਜੀ
ਹੈਸੀ ਪਿੰਡ ਅੰਬਾਲਯੋਂ ਛੇ ਕੋਹ ਤੇ ਹੌਲੀ ਹੌਲੀ ਉਹ ਪੰਧ ਮੁਕਾਇਆ ਜੀ
ਜਾ ਉਤਰੇ ਜੇਠੇ ਮਸੰਦ ਦੇ ਘਰ ਬਾਕੀ ਇਉਂ ਪਰਬੰਧ ਬਣਾਇਆ ਜੀ
ਦੋਵੇਂ ਮਾਤਾ ਜੀ ਤੇ ਸਾਹਿਬ ਰਹੇ ਓਥੇ ਸੇਵਾਦਾਰ ਇਕ ਪਾਸ ਰਖਾਇਆ ਜੀ
ਹੋਰ ਸਭ ਸਾਮਾਨ ਲੈ ਗਿਆ ਮਾਮਾਂ ਓਸ ਆਨੰਦ ਪੁਰ ਪੁਚਾਇਆ ਜੀ
ਕੋਈ ਸਮਝੇ ਨਹੀਂ ਇਹ ਕੌਣ ਆਇਆ ਅਸਲ ਭੇਦ ਦੇ ਤਈਂ ਲੁਕਾਇਆ ਜੀ
ਚੜ੍ਹੇ ਸੂਰਜ ਤਈਂ ਕਰਤਾਰ ਸਿੰਘਾ ਓਹਲੇ ਕੰਧ ਦੇ ਚਾਹੁਨ ਛੁਪਾਇਆ ਜੀ

ਵਾਕ ਕਵੀਸ਼ਰ

ਦਸ਼ਮ ਪਾਤਸ਼ਾਹ ਆਣ ਲਖਨੌਰ ਪਹੁੰਚੇ ਲਗੇ ਕਰਨ ਮਾਮੂਲੀ ਗੁਜ਼ਰਾਨ ਏਥੇ
ਨ ਕੋਈ ਹਾਥੀ ਨ ਘੋੜਾ ਨ ਪਾਲਕੀ ਸੀ ਨ ਕੋਈ ਲੱਗਾ ਬੱਧਾ ਨ ਕੋਈ ਸ਼ਾਨ ਏਥੇ
ਸਭ ਕੁਝ ਆਨੰਦ ਪੁਰ ਚਲਾ ਗਿਆ ਸਾਹਿਬ ਰਹਿ ਗਏ †ਬੇਪਛਾਨ ਏਥੇ
ਕਿਸੇ ਜਾਣਿਆ ਕਿਸੇ ਨ ਜਾਨਿਆਂ ਸੀ ਕੌਣ ਰਹੇ ਹਨ ਕਿਧਰੋਂ ਆਨ ਏਥੇ
ਭੇਜੇ ਕਿਉਂ ਨ ਸਾਹਿਬ ਆਨੰਦਪੁਰ ਨੂੰ ਅਟਕਾ ਲਏ ਕੀਹ ਰਮਜ਼ ਠਾਨ ਏਥੇ
ਹੈ ਇਹ ਖੋਜ ਦੀ ਗੱਲ ਕਰਤਾਰ ਸਿੰਘਾ ਇਤਿਹਾਸ ਨਾਹੀਂ ਮੇਲ ਖਾਨ ਏਥੇ

ਅਸਲ ਭੇਦ ਦੀ ਗੱਲ

ਬਿਨ੍ਹਾਂ ਭਾਈ ਸੰਤੋਖ ਸਿੰਘ ਹੋਰ ਕਿਸੇ ਏਸ ਭੇਦ ਨੂੰ ਨਹੀਂ ਖੁਲ੍ਹਾਇਆ ਸੀ
ਲਿਖਦਾ ਸਾਖੀਆਂ ਵਿਚ ਲਖਨੌਰ ਦੇ ਜੀ ਠੀਕ ਸਾਹਿਬਾਂ ਤਈਂ ਠਹਿਰਾਇਆ ਸੀ
ਨਾਵੇਂ ਪਾਤਸ਼ਾਹ ਦਾ ਅਨੰਦ ਪੁਰ ਤੋਂ ਹੁਕਮ ਇਹ ਪਟਨੇ ਆਇਆ ਸੀ
ਫੇਰ ਕੁਝ ਮਹੀਨਿਆਂ ਬਾਹਦ ਸਤਿਗੁਰ ਸਾਹਿਬਜ਼ਾਦੇ ਦੇ ਤਈਂ ਬੁਲਾਇਆ ਸੀ
ਕਠੇ ਤਿੰਨਕੁ ਸਾਲ ਆਨੰਦ ਪੁਰ ਰਹੇ ਸਮਾਂ ਨਾਲ ਆਨੰਦ ਵਿਹਾਇਆ ਸੀ

†ਇਹਦੇ ਵਿਚ ਡੂੰਘੀ ਰਾਜਨੀਤੀ ਦੀ ਚਾਲ ਸੀ।

ਪਹਿਲਾਂ ਵਿਆਹ ਹੱਥੀਂ ਨਾਵੇਂ ਗੁਰੂ ਜੀ ਨੇ ਸਾਹਿਬਜ਼ਾਦੇ ਦਾ ਆਪ ਕਰਾਇਆ ਸੀ
ਦਿਲੀ ਜਾਣ ਵੇਲੇ ਕਲਗੀਧਰ ਜੀ ਨੂੰ ਕਾਰੋ ਬਾਰ ਸਭ ਹੱਥੀਂ ਸੌਂਪਾਇਆ ਸੀ
ਲਿਖਿਆ ਸਭ ਨੇ ਇਉਂ ਕਰਤਾਰ ਸਿੰਘਾ ਫ਼ਰਕ ਰਤੀ ਨ ਕਿਸੇ ਨੇ ਪਾਇਆ ਸੀ

ਤਥਾ

*ਸੰਤੋਖ ਸਿੰਘ ਜੀ ਸਭ ਤੋਂ ਉਲਟ ਲਿਖਦੇ ਗੁਰ ਦਿਲੀ ਨੂੰ ਗਏ ਸਿਧਾਰ ਪਹਿਲਾਂ
ਦਸਵੇਂ ਪਾਤਸ਼ਾਹ ਰਾਹ ਦੇ ਵਿਚ ਹੀ ਸਨ ਪਹੁੰਚ ਅਹਿਦੀਏ ਗਏ ਸ੍ਰਕਾਰ ਪਹਿਲਾਂ
ਪਿਤਾ ਪੁਤ ਦਾ ਹੋਯਾ ਮਿਲਾਪ ਕੋਈ ਨ ਛੱਡ ਗਏ ਸਤਿਗੁਰੂ ਪਰਿਵਾਰ ਪਹਿਲਾਂ
ਹੋਰ ਲਿਖਨ ਤੋਂ ਕੁਝ ਕਰਤਾਰ ਸਿੰਘਾ ਕਰ ਲਹੀਏ ਖਾਂ ਏਥੇ ਵਿਚਾਰ ਪਹਿਲਾਂ

ਲਖਨੌਰ ਰਹਿਨ ਤੇ ਵਿਚਾਰ

ਸੰਤੋਖ ਸਿੰਘ ਦੀ ਲ਼ਿਖਤ ਠੀਕ ਦਿੱਸਦੀ ਗੱਲ ਸਾਫ਼ ਸਿੱਧੀ ਨਜਰ ਆ ਰਹੀ ਏ
ਸਾਹਿਬ ਜਾ ਰਹੇ ਸਿਧੇ ਅਨੰਦਪੁਰ ਨੂੰ ਅਟਕ ਗਏ ਕਿਉਂ ਰਮਜ ਜਤਾ ਰਹੀ ਏ
ਏਥੇ ਰਹਿਣ ਦੇ ਵਿਚ ਕੁਝ ਭੇਦ ਹੈਸੀ ਐਵੇਂ ਰਹੇ ਨ, ਅਕਲ ਲਖਾ ਰਹੀ ਏ
ਅਸਲੀ ਗੱਲ ਹੈ ਇਉਂ ਕਰਤਾਰ ਸਿੰਘਾ ਮੇਰੀ ਸਾਫ਼ ਦਲੀਲ ਸੁਨਾ ਰਹੀ ਏ

ਤਥਾ

ਬਾਦਸ਼ਾਹੀ ਵਿਗਾੜ ਹੋ ਗਿਆ ਹੈ ਸੀ ਗੁਰੂ ਆਗਰੇ ਜਾ ਗ੍ਰਿਫਤਾਰ ਹੋ ਗਏ
ਸਾਹਿਬ ਪਟਨੇ ਦੇ ਵਲੋਂ ਆ ਰਹੇ ਸਨ ਇਧਰ ਹਾਕਿਮ ਤੇਜ਼ ਤਿਆਰ ਹੋ ਗਏ
ਨਾਵੇਂ ਪਾਤਸ਼ਾਹ ਨਜ਼ਰ ਦੁੜਾਈ ਲੰਮੀ ਜ਼ੁਲਮ ਹਾਕਿਮਾਂ ਦੇ ਸਾਰੇ ਜ਼ਹਰ ਹੋ ਗਏ
ਸੋਚੀ ਇਹ ਦਲੀਲ ਕਰਤਾਰ ਸਿੰਘਾ ਮਾਰੂ ਹਿੰਦ ਦੇ ਨੇ ਜ਼ੁਮੇਵਾਰ ਹੋ ਗਏ

ਤਥਾ

ਸਮਝ ਹਿੰਦੂਆਂ ਦੇ ਮਦਦਗਾਰ ਸਾਨੂੰ ਪਿਛੇ ਅਸਾਂ ਦੇ ਅਹਿਦੀਏ ਲਾ ਦਿਤੇ
ਰਹੀ ਪਿਛੇ ਪਿਛੇ ਸਾਡੇ ਫ਼ੌਜ ਫਿਰਦੀ ਦੇਸ਼ ਵਿਚ ਇਸ਼ਤਿਹਾਰ ਫਿਰਾ ਦਿਤੇ
ਵੈਰੀ ਬਣ ਰਹੀ ਹੈ ਸਾਡੀ ਬਾਦਸ਼ਾਹੀ ਪਿਛਲੇ ਸਭ ਅਹਿਸਾਨ ਭੁਲਾ ਦਿਤੇ
ਕਿਧਾ ਸਕਾ ਔਰੰਗਾ ਕਰਤਾਰ ਸਿੰਘਾ ਸਕੇ ਜਿਸ ਨੇ ਵੀਰ ਮਰਵਾ ਦਿਤੇ

ਤਥਾ

ਸਾਨੂੰ ਘੇਰਿਆ ਵਿਚ ਬਹਾਨਿਆਂ ਦੇ ਪਤਾ ਕੀ ਅਖ਼ੀਰ ਮੁਕਾਇ ਪਾਪੀ
ਭਲਾ ਅਸਾਂ ਤਾਂ ਹਿੰਦ ਲਈ ਸਿਰ ਦੇਣਾ ਸਣੇ ਜ਼ੁਲਮ ਜ਼ਾਲਮ ਡੁਬ ਜਾਇ ਪਾਪੀ
ਸਾਡੇ ਨਾਲ ਮਤਾਂ ਸਾਹਿਬਜ਼ਾਦੇ ਉਤੇ ਇਹੋ ਜ਼ੁਲਮ ਦਾ ਹੱਥ ਉਠਾਇ ਪਾਪੀ
ਤੇ ਵਿਗਾੜ ਕੀਹ ਸੱਕੂ ਕਰਤਾਰ ਸਿੰਘਾ ਕੀਤੀ ਆਪਣੀ ਦਾ ਫਲ ਪਾਇ ਪਾਪੀ

*ਸੁਮੇਰ ਸਿੰਘ ਜੀ ਭੀ ਏਸੇ ਤਰ੍ਹਾਂ ਲਿਖਦੇ ਹਨ।

ਤਥਾ

ਸਾਹਿਬ ਜਾਣ ਨ ਵਿਚ ਅਨੰਦ ਪੁਰ ਦੇ ਜਗ੍ਹਾ ਨਾ ਮਲੂਮ ਅਟਕਾਇ ਜਾਵਨ
ਭੈੜੇ ਦੇਖੀ ਸ਼ਰੀਕਾਂ ਤੇ ਹਾਕਮਾਂ ਦੀ ਓਹਲੇ ਨਿਗ੍ਹਾ ਤੋਂ ਓਥੇ ਰਖਾਇ ਜਾਵਨ
ਸਾਡੇ ਜਾਣ ਓਤੇ ਸਾਰੇ ਭੇਦ ਗੁਝੇ ਬਾਦਸ਼ਾਹ ਦੀ ਨੀਤ ਦੇ ਪਾਇ ਜਾਵਨ
ਸੋਰ ਸਮਝਕੇ *ਸਮਾਂ ਕਰਤਾਰ ਸਿੰਘਾ ਜਿਹੜੇ ਬਣਨ ਸੋ ਢੱਬ ਬਣਾਇ ਜਾਵਨ

ਵਾਕ ਕਵੀ

ਇਹੋ ਗੱਲ ਹੈ ਠੀਕ ਮਾਲੂਮ ਹੁੰਦੀ ਐਵੇਂ ਵਿਚ ਲਖਨੌਰ ਅਟਕਾਇ ਨਹੀਂ ਸਨ
ਮੇਲ ਨਹੀਂ ਹੋਜਾ ਪਿਤਾ ਪੁਤ ਦਾ ਜੀ ਤਿੰਨ ਸਾਲ ਇਕੱਠੇ ਲੰਘਾਇ ਨਹੀਂ ਸਨ
ਸੀ ਸ਼ਾਦੀ ਦਸਮੇਸ਼ ਜੀ ਆਪ ਕੀਤੀ ਨਾਵੇਂ ਗੁਰਾਂ ਨੇ ਹੱਥੀਂ ਵਿਆਹਿ ਨਹੀਂ ਸਨ
ਭੈੜੀ ਸਮੇਂ ਦੀ ਚਾਲ ਕਰਤਾਰ ਸਿੰਘਾ ਅਮਲ ਹਾਕਮਾਂ ਨੇਕਕਮਾਇ ਨਹੀਂ ਸਨ

ਕਲਗੀਧਰ ਜੀ ਦਾ ਲਖਨੌਰ ਵਿਚ ਤਰੀਕਾ ਰਹਾਇਸ਼

ਕਥਾ ਸੱਜਨੋ ਸੁਣੋਂ ਪ੍ਰੇਮ ਵਾਲੀ ਕਰੋ ਵੱਲ ਲਖਨੌਰ ਧਿਆਨ ਭਾਈ
ਦੋਵੇਂ ਮਾਤਾ ਜੀ ਤੇ ਸਣੇ ਸਾਹਿਬਜ਼ਾਦੇ ਘਰ ਜੇਠੇ ਦੇ ਰਹੇ ਪਛਾਨ ਭਾਈ
ਕੇਵਲ ਇਕ ਰਸੋਈਆ ਪਾਸ ਹੈਸੀ ਲਗੇ ਬੈਠਕੇ ਕਰਨ ਗੁਜ਼ਰਾਨ ਭਾਈ
ਨਾਵੇਂ ਪਾਤਸ਼ਾਹ ਦੀ ਗੱਲ ਸੁਣ ਕਰਕੇ ਮਾਈਆਂ ਦੋਵੇਂ ਅਧੀਰ ਹੋ ਜਾਨ ਭਾਈ
ਸਾਨੂੰ ਜਾਣੇ ਪਛਾਣੇ ਨ ਕੋਈ ਏਥੇ ਰਹੀਏ ਸਦਾ ਕੀਤੇ ਚੁਪ ਚਾਨ ਭਾਈ
ਮਤਾਂ ਵੈਰੀ ਨੂੰ ਖ਼ਬਰ ਹੋ ਜਾਵੇ ਓਹ ਫਤੂਰ ਨ ਕੋਈ ਉਠਾਨ ਭਾਈ
ਤੱਦੀ ਏਸ ਥਾਂ ਤੁਸਾਂ ਨ ਕੋਈ ਕਰਨੀ ਦਸਮੇਸ਼ ਜੀ ਤਾਈਂ ਸਮਝਾਨ ਭਾਈ
ਚੜ੍ਹਿਆ ਚੰਦ ਅਕਾਸ਼ ਕਰਤਾਰ ਸਿੰਘਾ ਹੇਠ ਪੱਲੇ ਦੇ ਓਹਨੂੰ ਛਪਾਨ ਭਾਈ

ਸ੍ਰੀ ਦਸਮੇਸ਼ ਜੀ ਦੀਆਂ ਚਾਲਾਂ

ਚਿਤ ਜਿਨ੍ਹਾਂ ਦੇ ਵਿਚ ਕੁਝ ਭੈ ਨਹੀਂ ਸੀ ਭਲਾ ਓਹ ਕਿਵੇਂ ਡਰ ਖ਼ਾਨ ਲਗੇ
ਜਿਵੇਂ ਸ਼ਹਿਰ ਪਟਨੇ ਵਿਚ ਆਇ ਕਰਦੇ ਏਥੇ ਓਹੋ ਹੀ ਖੇਡਾਂ ਰਚਾਨ ਲਗੇ
ਮੁੰਡੇ ਪਿੰਡ ਦੇ ਥੋੜ੍ਹਿਆਂ ਦਿਨ੍ਹਾਂ ਅੰਦਰ ਵਾਕਫ ਹੋ ਗਏ ਪਿਆਰ ਵਧਾਨ ਲਗੇ
ਜਿੱਧਰ ਜਾਣ ਸ੍ਰੀ ਦਸਮੇਸ਼ ਅਗੇ ਪਿਛੇ ਰਲ ਮੁੰਡੇ ਸਾਰੇ ਜਾਣ ਲਗੇ
ਓਹੋ ਚਾਲਾਂ ਤੇ ਓਹੋ ਹੀ ਮੌਜ ਮੇਲੇ ਬੇਪਰਵਾਹ ਹੋ ਕਰਨ ਕਰਾਨ ਲਗੇ

---

*ਦਿਲੀ ਬਾਦਸ਼ਾਹ ਦੇ ਨਾਲ ਮੇਲ ਹੋਣ ਤੇ ਅਤੇ ਕੁਝ ਮਹੀਨੇਗੁਜ਼ਰਨ ਤੇ ਜਦ ਪਤਾ ਲੱਗ ਗਿਆ ਕਿ ਬਾਦਸ਼ਾਹ ਨੂੰ ਸਾਹਿਬਜ਼ਾਦੇ ਦਾ ਕੋਈ ਖਿਆਲ ਨਹੀਂ ਤਦ ਨਾਵੇਂ ਪਾਤਸ਼ਾਹ ਜੀ ਨੇ ਜਿਹੜੇ ਸਿਖ ਕਾਰਾਂ ਗ੍ਰਹਿ ਵਿਚੋਂ ਨਿਕਲ ਕੇ ਗਏ ਸਨ, ਉਹਨਾਂ ਹਥ ਆਖ ਘਲਿਆ ਕਿ ਹੁਣ ਤੁਸੀਂ ਅਨੰਦਪੁਰ ਨੂੰ ਚਲੇ ਜਾਵੋ ਤੇ ਜੰਗੀ ਸਾਜ ਸਜਾਕੇ ਧਰਮ ਦੀ ਰਖਿਆ ਕਰੋ।

ਜਥੇ ਹਾਣੀਆਂ ਦੇ ਦੋ ਬਣਾ ਕਰ ਕੇ ਨਿਤ ਵਿਚ ਮੈਦਾਨ ਲੜਾਨ ਲੱਗੇ
ਓਹੋ ਮਾਰਾ ਬਕਾਰਾ ਤੇ ਖਿੱਦੋ ਖੂੰਡੀ ਸਾਰਾ ਦਿਨ ਹੀ ਧੂੜ ਘੁਮਾਨ ਲੱਗੇ
ਵੇਖ ਵੇਖ ਕੇ ਪਿੰਡ ਦੇ ਲੋਕ ਸਾਰੇ ਸਾਰੇ ਬਾਉਂ ਆਪਨੇ ਹੋਣ ਹੈਰਾਨ ਲੱਗੇ
ਇਹ ਤਾਂ ਲੜਕਾ ਕੋਈ ਅਵਿਤਾਰ ਭਾਰਾ ਬੈਠ ਸਥਾਂ ਦੇ ਵਿਚ ਸੁਨਾਨ ਲੱਗੇ
ਹੈ ਰਾਮ ਯਾਂ ਕ੍ਰਿਸ਼ਨ ਅਵਿਤਾਰ ਹੋਇਆ ਤੇਜ਼ ਵੇਖ ਕੇ ਸੀਸ ਝੁਕਾਨ ਲੱਗੇ
ਹੌਲੀ ਹੌਲੀ ਗਿਆ ਸਾਰੇ ਪੈ ਦਾਬਾ ਦੁਧ ਦਹੀਂ ਤੇ ਰਸਦ ਪੁਚਾਨ ਲੱਗੇ
ਜ਼ਹਿਰ ਹੋਗਬੇ ਅੰਤ ਕਰਤਾਰ ਸਿੰਘਾ ਲੋਕ ਅਦਬ ਅਦਾਬ ਹਖਾਨ ਲੱਗੇ

ਭੀਖਨ ਸ਼ਾਹ ਦਾ ਮਿਲਾਪ

ਇਹੋ ਸੱਯਦ ਪਬਨੇ ਗਿਆ ਹੈਸੀ ਫਿਰਦਾ ਵਲ ਲਖਨੌਰ ਦੇ ਆਵੰਦਾ ਜੀ
ਸਿਆਣ ਪਿੰਡ ਲਖਨੌਰ ਤੋਂ ਬਹੁਤ ਨੇੜੇ ਵਸਨੀਕ ਓਥੋਂ ਦਾ ਕਹਾਵੰਦਾ ਜੀ
ਕਦੇ ਜਾ ਘੁੜਾਮ ਦੇ ਵਿਚ ਰਹਿੰਦਾ ਵਡੀ ਪੀਰੀ ਮੁਰੀਦੀ ਰਖਾਵੰਦਾ ਜੀ
ਆ ਗਿਆ ਲਖਨੌਰ ਕਰਤਾਰ ਸਿੰਘਾ ਪਿੰਡੋਂ ਬਾਹਰ ਦੀਦਾਰ ਉਹ ਪਾਵੰਦਾ ਜੀ

ਤਥਾ

ਟੁਰੇ ਜਾਂਦਿਆਂ ਓਸਦੀ ਨਜ਼ਰ ਪੈਗਈ ਵਿਚ ਬਾਲਾਂ ਦੇ ਖੇਡਦਾ ਬਾਲ ਡਿੱਠਾ
ਉਹਸੀ ਨਿਗ੍ਹਾ ਵਾਲਾ ਓਥੇ ਠਹਿਰ ਗਿਆਂ ਚਿਹਰਾ ਬਾਲਦਾ ਪੁਰ ਜਮਾਲ ਡਿੱਠਾ
ਮਥੇ ਨੂਰ ਇਲਾਹੀ ਦੀ ਦਮਕ ਭਾਰੀ ਓਸ ਬਾਸ ਜਹੂਰ ਕਮਾਲ ਡਿੱਠਾ
ਪਰਖ ਜੌਹਰੀ ਦੀ ਨਜ਼ਰ ਕਰ ਗਈ, ਰਲਿਆ ਮਣਕਿਅ, ਦੇ ਵਿਚ ਲਾਲ ਡਿੱਠਾ
ਦਿੱਲ ਵਿਚ ਝਰਨਾਟ ਛਿੜ ਪਈ ਸਾਰੇ ਠਹਿਰ ਆਪਨਾ ਆਪ ਸੰਭਾਲ ਡਿੱਠਾ
ਦੀਨ ਦੁਨੀ ਦਾ ਹੈਖਾ ਕਰਤਾਰ ਸਿੰਘਾ ਆਪ ਆਖਾਂ ਤਿਹ ਕਰ ਖ਼ਯਾਲ ਡਿੱਠਾ

ਤਥਾ

ਲਾਂਭੇ ਹੋ ਕੇ ਪੁਛਦਾ ਕਿਸੇ ਪਾਸੋਂ ਇਹ ਬਾਲ ਕਿਹੜੇ ਖਾਨਦਾਨ ਦਾ ਏ
ਬੜੀਆਂ ਬਰਕਤਾਂ ਏਸ ਦੇ ਵਿਚ ਭਰੀਆ ਵਾਲੀ ਦਿਸਦਾ ਦੋ ਜਹਾਨ ਦਾ ਏ
ਏਸ ਪਿੰਡ ਦਾ ਯਾ ਕਿਤੋਂ ਆਯਾਂ ਹੋਇਆ ਦਰਜਾ ਰੱਖਦਾ ਇਹ ਵਡੇ ਸ਼ਾਨਦਾ ਏ
ਗੁਰੂ ਨਾਨਕ ਦੀ ਗੱਦੀ ਥਾਂ ਨਾਵੇ ਸਾਂਝਾ ਪੀਰ ਹਿੰਦੂ ਮੁਸਲਮਾਨ ਦਾ ਏ
ਓਹਦਾ ਪੁਤ ਇਹ ਪਟਨਯੋਂ ਚੱਲ ਆਇਆ ਤੇ ਇਰਾਦਾ ਪੰਜ਼ਾਬ ਨੂੰ ਜਾਨ ਦਾ ਏ
ਇਹ ਓਹੋ ਬਾਲਕ ਕਰਤਾਰ ਸਿੰਘਾ ਪੀਰ ਸੁਣਦਿਆਂ ਸਾਰ ਪਛਾਨ ਦਾ ਏ

ਤਥਾ

ਓਦੋਂ ਉਮਰ ਸੀ ਤਿੰਨਾਂ ਮਹੀਨਿਆਂ ਦੀ ਅਠਵੇਂ ਸਾਲ ਫਿਰ ਹੁਣ ਦੀਦਾਰ ਕਰਦਾ
ਨੇੜੇ ਹੋਇਕੇ ਕਦਮ ਫੜ ਲਏ ਦੋਵੇਂ ਪੀਰ ਸਜਦਾ ਨਾਲ ਪਿਆਰ ਕਰਦਾ

ਡਿੱਠਾ ਜ਼ਾਹਿਰਾ ਰੂਪ ਖੁਦਾ ਦਾ ਮੈਂ ਮੂੰਹੋਂ ਸਿਫ਼ਤ ਖੜਾ ਬਾਰ ਬਾਰ ਕਰਦਾ
ਮੁੰਡੇ ਗਿਰਦ ਸਾਰੇ ਹੋਏ ਆਣ ਕਠੇ ਜਿਹੜਾ ਵੇਖਦਾ ਓਹੋ ਵਿਚਾਰ ਕਰਦਾ
ਪੀਰ ਮੰਨਯਾ ਸੀ ਸਾਰੀ ਸ਼ਾਹੀ ਅੰਦਰ ਮੁਸਲਮਾਨ ਹਰ ਇਕ ਸਤਿਕਾਰ ਕਰਦਾ
ਸਾਹਿਬਜ਼ਾਦੇ ਅਗੇ ਪ੍ਰਿਆ ਕਰੇ ਸਜਦੇ ਵਡੇ ਪੀਰਾਂ ਦੇ ਪੀਰ ਉਚਾਰ ਕਰਦਾ
ਕੁੱਛੜ ਚੱਕ ਲਿਆ ਬੜੇ ਪਰੇਮ ਸੇਤੀ ਇਕ ਤਰਫ ਦੇ ਵਲ ਮੁਹਾਰ ਕਰਦਾ
ਥੋੜੀ ਦੂਰ ਜਾ ਠਹਿਰ ਕਰਤਾਰ ਸਿੰਘਾ ਝੁਕ ਕਦਮਾਂ ਤੇ ਨਮਸ਼ਕਾਰ ਕਰਦਾ

ਪੀਰ

ਪਿਤਾ ਆਪਦੇ ਚੱਲ ਆਨੰਦ ਪੁਰ ਤੋਂ ਵਿਚ ਆਗਰੇ ਦੇ ਗ੍ਰਿਫਤਾਰ ਹੋ ਗਏ
ਬਾਦਸ਼ਾਹ ਚੁਗੱਤਾ ਕੁਪੱਤਾ ਭਾਰਾ ਉਸ ਤੋਂ ਪੀਰ ਫਕੀਰ ਦੁਖਯਾਰ ਹੋ ਗਏ
ਪਤਾ ਨਹੀਂ ਕੀਹ ਓਥੇ ਸਲੂਕ ਹੋਵੇ ਅੰਨ੍ਹੇ ਹਾਕਿਮ ਵਿਚ ਹੰਕਾਰ ਹੋ ਗਏ
ਚਾਰਾ ਚਲੇ ਨ ਕੋਈ ਕਰਤਾਰ ਸਿੰਘਾ ਅਸੀਂ ਲੋਕ ਭੀ ਬੜੇ ਲਾਚਾਰ ਹੋ ਗਏ

ਸ੍ਰੀ ਦਸਮੇਸ਼ ਜੀ

ਗਏ ਪਿਤਾ ਜੀ ਆਪ ਹੀ ਚੱਲ ਦਿੱਲੀ ਕੂੜਾ ਕਰ ਔਰੰਗੇ ਨੂੰ ਮਾਰਨਾ ਏਂ
ਸੀਸ ਦੇਇਕੇ ਦੇਸ ਦੇ ਧਰਮ ਖ਼ਾਤਰ ਜ਼ੁਲਮ ਜ਼ਾਲਮਾ ਸਣੇ ਨਿਘਾਰਨਾ ਏਂ
ਦਿੱਲੀ ਪਤ ਦੇ ਸਿਰ ਵਿਹ ਠੀਕਰਾ ਭੰਨ ਉਹਦਾ ਤੇਜ ਪਰਤਾਪ ਬਿਗਾਰਨਾ ਏਂ
ਪਿਛੋਂ ਸਾਜਨਾ ਜੋ ਅਸਾਂ ਪੰਥ ਤੀਜਾ ਸਾਰੇ ਦੇਸ ਦੇ ਵਿਚ ਵਿਸਥਾਰਨਾ ਏਂ
ਦਿੱਲੀ ਤਖਤ ਉਖਾੜੇਗਾ ਜੜ੍ਹਾਂ ਤੋਂ ਓਹ ਜ਼ਾਲਮ ਹਾਕਮਾਂ ਪੰਥ ਤੋਂ ਹਾਰਨਾ ਏਂ
ਨਗਾਰ ਬੰਦ ਨਾ ਰਹੇਗਾ ਤੁਰਕ ਕੋਈ ਸਮਾਂ ਦੇਸ ਤੇ ਹੋਰ ਬਿਖਾਰਨਾ ਏਂ
ਇਹ ਸਫਾਂ ਲਪੇਟੀਆਂ ਜਾਣ ਸਭੇ ਏਥੇ ਹੋਰ ਖਲਾਰ ਖਲਾਰਨਾ ਏਂ
ਏਵੇਂ ਰੱਬ ਦਾ ਹੁਕਮ ਕਰਤਾਰ ਸਿੰਘਾ ਕੀਹ ਏਸ ਤੇ ਸੋਚ ਵਿਚਾਰਨਾ ਏਂ

ਪੀਰ

ਏਸੇ ਵਾਸਤੇ ਅਜ ਮੈਂ ਚਲ ਆਇਆ ਕੀਤੀ ਆਪਦੀ ਤਈਂ ਪ੍ਰਤਾਇ ਕੋਈ ਨ
ਜਦੋਂ ਆਪ ਦੇ ਪੰਥ ਦਾ ਰਾਜ ਹੋਵੇ ਮੇਰੇ ਟੁਕੜੇ ਤਈਂ ਗਵਾਇ ਕੋਈ ਨ
ਇਹ ਠਸਕਾ ਗਾਮ ਜਗੀਰ ਮੇਰੀ ਦੇਗ ਚਲਦੀ ਰਹੇ ਵੰਜਾਇ ਕੋਈ ਨ
ਮੇਰੀ ਯਾਦ ਇਹ ਰਹੇ ਕਰਤਾਰ ਸਿੰਘਾ ਫੜ ਚੁਲੂ ਫਕੀਰ ਦੀ ਢਾਹਿ ਕੋਈ ਨ

ਸ੍ਰੀ ਦਸਮੇਸ਼ ਜੀ

ਕਾਇਮ ਚਿਰ ਤੋੜੀ ਤੇਰੀ ਦੇਗ ਰਹਿਗੀ ਹੋਵੇ ਨਹੀਂ ਇਹਦਾ ਰਵਾਦਾਰ ਕੋਈ
ਏਸ ਦੇਸ ਤੇ ਪੰਥ ਦਾ ਰਾਜ ਹੋਸੀ ਪਿੰਡ ਖੋਹਿਗਾ ਨਹੀਂ ਸਰਦਾਰ ਕੋਈ
ਖੋਹਣ ਵਾਲਾ ਇਹਨੂੰ ਖੋਹਿਆ ਜਾਊ ਆਪੇ ਦਿਲ ਵਿਚ ਨ ਕਰੋ ਵਿਚਾਰ ਕੋਈ

ਪੀਰ ਪਾ ਬਖਸ਼ੀਸ਼ ਕਰਤਾਰ ਸਿੰਘਾ ਗਿਆ ਖੁਸ਼ੀ, ਨਾ ਅੰਤ ਸ਼ੁਮਾਰ ਕੋਈ

ਵਾਕ ਕਵੀ

ਕਵੀਰਾਜ ਸੰਤੋਖ ਸਿੰਘ ਇਉ ਲਿਖਿਆ ਠਸਕਾ ਸਾਡੇ *ਗ੍ਰਾਮ ਦੇ ਪਾਸ ਭਾਈ
ਇਰਦ ਗਿਰਦ ਸਭ ਸਿੰਘਾਂ ਦਾ ਰਾਜ ਹੋਯਾ ਕਿਸੇ ਖੋਹਿਆ ਨ ਦੇਖਿਆ ਖ਼ਾਸ ਭਾਈ
ਰਹਿੰਦੇ ਭੀਖਨ ਸ਼ਾਹੀਏ ਫ਼ਕੀਰ ਓਥੇ ਦੇਗ ਚਲਦੀ ਨਾਲ ਕਿਆਸ ਭਾਈ
ਸਾਡਾ ਬਚਨ ਅਟੱਲ ਕਰਤਾਰ ਸਿੰਘਾ ਦਸਮੇਸ਼ ਜੀ ਦੇ ਸੁਖਰਾਸ ਭਾਈ

ਮੀਰਦੀਨ ਨੇ ਭੀਖਨ ਸ਼ਾਹ ਤੋਂ ਪੁਛਣਾ

ਮੀਰਦੀਨ ਸੱਯਦ ਇਕ ਨਾਲ ਹੈਸੀ ਕਹਿੰਦਾ ਉਹ ਇਹ ਕੁਫਰ ਕਮਾਇਆ ਕਿਉਂ
ਹੋਕੇ ਮੋਮਨ ਸੱਯਦ ਜ਼ਾਤ ਉਚੀ ਹਿੰਦੂ ਮੁੰਡੇ ਨੂੰ ਸਿਰ ਝੁਕਾਇਆ ਕਿਉਂ
ਬਾਦਸ਼ੀ ਅੰਦਰ ਤੁਸੀਂ ਮੰਨੇ ਹੋਏ ਤੁਸੀਂ ਆਪਣਾ ਰੋਅਬ ਗਵਾਇਆ ਕਿਉਂ
ਝੁਕ ਕਾਫਰ ਅੱਗੇ ਕਰਤਾਰ ਸਿੰਘਾ ਹੱਬ ਬੰਨ੍ਹ ਇਸਲਾਮ ਬੁਲਾਇਆ ਕਿਉਂ

ਭੀਖਨ ਸ਼ਾਹ

ਕਹਿੰਦਾ ਭੀਖਨ ਸੁਣੋ ਵਿਚਾਰ ਕਰਕੇ ਕਰਨਾ ਏਡਾ ਤਅੱਸਬ ਚਾਹੀਦਾ ਨਹੀਂ
ਜਿਨ੍ਹੂੰ ਰਬ ਨੇ ਬਖਸ਼ਸ਼ਾਂ ਬਖਸ਼ੀਆਂ ਨੇ ਓਹਦੇ ਲਈ ਕੁਝ ਸ਼ੱਕ ਰਖਾਈਦਾ ਨਹੀਂ
ਚਾਹੇ ਹੋਇ ਮੋਮਨ ਚਾਹੇ ਹੋਇ ਹਿੰਦੂ ਹੋ ਬੇਅਦਬ ਕੋਈ ਸੁਖਨ ਸੁਣਾਈਦਾ ਨਹੀਂ
ਦਾਤਾਂ ਰੱਬ ਦੀਆਂ ਜਿਨ੍ਹੂੰ ਚਾਹਿ ਦੇਵੇ ਕੁਝ ਕਰ ਸ਼ਰੀਕਾ ਵੰਡਾਈਦਾ ਨਹੀਂ
ਘਰ ਰੱਬ ਦਾ ਸਭ ਦੇ ਲਈ ਖੁਲ੍ਹਾ ਕਰ ਹੁਜਤਾਂ ਕੁਝ ਭੀ ਪਾਈਦਾ ਨਹੀਂ
ਓਸ ਲੌ-ਬਾਲੀ ਦਰਗਾਹ ਅੰਦਰ ਮੀਰ ਦੀਨ ਕੁਝ ਬਾਂ ਗੁਮਰਾਈਦਾ ਨਹੀਂ
ਜਿਸ ਗੱਲ ਦੀ ਹੋਵੇ ਸ਼ਨਾਸ ਨਾਹੀਂ ਕਲਮਾ ਕੁਫਰ ਦਾ ਓਥੇ ਉਠਾਈਦਾ ਨਹੀਂ
ਨਿਰਾ ਬਾਲ ਨ ਵੇਖ ਕਰਤਾਰਸਿੰਘਾ ਤੈਨੂੰ ਕਦਰ ਇਹਦੀ ਵਡਿਆਈਦਾ ਨਹੀਂ

ਤਥਾ

ਇਹਨੂੰ ਆਪ ਖੁਦਾ ਨੇ ਭੇਜਿਆ ਈ ਬੜੇ ਮੋਹਜਜ਼ੇ ਕਰ ਵਿਖਾਇ ਗਾ ਇਹ
ਦੇ ਲਪੇਟ ਇਹ ਸਫਾਂ ਪੁਰਾਣੀਆਂ ਸਭ ਨਵੇਂ ਹੋਰ ਵਿਛੌਣੇ ਵਿਛਾਇ ਗਾ ਇਹ
ਹਿੰਦੂ ਮੋਮਨਾਂ ਦੀ ਕਾਣ ਮੇਟ ਕਰਕੇ ਨਵਾਂ ਆਪਨਾ ਮਜ਼ੂਬ ਚਲਾਇ ਗਾ ਇਹ
ਹੱਥ ਰਖੇਗਾ ਦੋਹਾਂ ਦੇ ਸਿਰ ਉਤੇ ਹਿੰਦੂ ਮੋਮਨਾਂ ਦਾ ਭਲਾ ਚਾਹਿ ਗਾ ਇਹ
ਦੂੰਦ ਦੇਸ ਦੇ ਵਿਚ ਮਚਾਊ ਭਾਰਾ ਬਾਦਸ਼ਾਹੀ ਨੂੰ ਗਰਦ ਮਿਲਾਇ ਗਾ ਇਹ

*ਭਾਈ ਸੰਤੋਖ ਸਿੰਘ ਜੀ ਦਾ ਪਿੰਡ ਬੂੜੀਆ (ਜ਼ਿਲਾ ਅੰਬਾਲਾ) ਸੀ ਆਪ ਦਾ ਜਨਮ ਤਾਂ ਸਰਾਇ ਅਮਾਨਤ ਖਾਂ ਜ਼ਿਲਾ ਅੰਮ੍ਰਿਤਸਰ ਜੀ ਹੋ ਸੀ ਜਿਹਨਾਂ ਦੇ ਮਾਪੇ ਬੂੜੀਏ ਜਾ ਵਸੇ ਸਨ।

ਕੋਈ ਖ਼ਾਨ ਅਮੀਰ ਨ ਰਹਿਣ ਦੇਊ ਸਮਾਂ ਨਵਾਂ ਹੀ ਹੋਰ ਲਿਆਇ ਗਾ ਏਹ
ਥੋੜ੍ਹੇ ਚਿਰ ਨੂੰ ਤੁਸਾਂ ਭੀ ਵੇਖ ਲੈਣਾ ਕਿਵੇਂ ਦਿਲੀ ਦਾ ਤਖ਼ਤ ਹਿਲਾਇ ਗਾ ਏਹ
ਮੈਨੂੰ ਦਿਸਦਾ ਪਿਆ ਕਰਤਾਰ ਸਿੰਘਾ ਪੀਰ ਪੀਰਾਂ ਦਾ ਜੱਗ ਕਹਾਇ ਗਾ ਏਹ

ਲਖਨੌਰ ਵਿਚ ਖੂਹ ਲਵਾਨਾ

ਖੂਹ ਵਿਚ ਲਖਨੌਰ ਦੇ ਸਭ ਖਾਰੇ ਪਾਣੀ ਪੀਣ ਦੇ ਖ਼ਾਸ ਦਰਕਾਰ ਨਹੀਂ ਸੀ
ਸਾਹਿਬ ਕਦੀ ਨ ਰੁਚੀ ਦੇ ਨਾਲ ਪੀਂਦੇ ਨੇੜੇ ਤੇੜੇ ਮਿਠਾ ਖੂਹ ਵਿਚਾਰ ਨਹੀਂ ਸੀ
ਮਾਤਾ ਪਾਸ ਸ਼ਕਾਇਤਾਂ ਰੋਜ਼ ਕਰਦੇ ਪਾਣੀ ਪੀਵੰਦੇ ਨਾਲ ਪਿਆਰ ਨਹੀਂ ਸੀ
ਘੋਘਾ ਨਾਮ ਮਸੰਦ ਨਨ੍ਹੇੜੀ ਵਾਲਾ ਜਿਦਾ ਸੁਣਿਆਂ ਚੰਗਾ *ਅਚਾਰ ਨਹੀਂ ਸੀ
ਓਹ ਸਾਹਿਬਾਂ ਤਾਈਂ ਪ੍ਰੇਰਦਾ ਆ. ਮੇਰੇ ਪਿੰਡ ਚਲੋ, ਭੇਦ ਜ਼ਾਹਰ ਨਹੀਂ ਸੀ
ਮਾਤਾ ਜਾਣਦੀ ਓਸ ਸ਼ੈਤਾਨ ਤਾਈਂ ਓਥੇ ਜਾਣ ਨੂੰ ਕਦੇ ਤਿਆਰ ਨਹੀਂ ਸੀ
ਏਥੇ ਪਾਣੀ ਦੀ ਬੜੀ ਸ਼ਿਕੈਤ ਹੈਸੀ ਸਾਹਿਬ ਜ਼ਿੱਦ ਕਰਦੇ, ਛੁਟਕਾਰ ਨਹੀਂ ਸੀ
ਬਿਨਾਂ ਖੂਹ ਲਵਾਇ ਕਰਤਾਰ ਸਿੰਘਾ ਹੋਰ ਸਾਹਿਬ ਰਹਿੰਦੇ ਦਿਨ ਚਾਰ ਨਹੀਂ ਸੀ

ਤਥਾ

ਮਾਤਾ ਪਿੰਡ ਦੇ ਪੈਂਚ ਬੁਲਾਇ ਸਾਰੇ ਪਾਣੀ ਖਾਰਾ ਸ਼ਿਕਾਇਤ ਸੁਣਾਵੰਦੀ ਏ
ਸਾਹਿਬਜ਼ਾਦਾ ਨ ਖੁਸ਼ੀ ਹੋ ਕਦੀ ਪੀਵੇ ਰਹੇ ਸਦਾ ਉਦਾਸ, ਲਖਾਵੰਦੀ ਏ
ਜਿਥੇ ਦਸਦੀ ਮੈਂ ਓਥੇ ਲਾਉ ਖੂਹਾ ਪਿੰਡੋਂ ਬਾਹਰ ਲੈ ਸਭ ਨੂੰ ਜਾਵੰਦੀ ਏ
ਇਕ ਥਾਂ ਜਾ ਕੇ ਮਾਤਾ ਖੜੀ ਹੋ ਗਈ ਏਥੇ ਪਾਣੀ ਮਿੱਠਾ, ਜਤਲਾਵੰਦੀ ਏ
ਪਿੰਡ ਵਾਲਿਆਂ ਨੇ ਹੱਥ ਜੋੜ ਕਿਹਾ ਰੋਟੀ ਰੱਜਵੀਂ ਹੱਥ ਨ ਆਵੰਦੀ ਏ
ਖੂਹਾ ਮਾਇਆ ਬਿਨਾਂ ਕਿਵੇਂ ਲਗ ਸੱਕੇ ਮਾਤਾ ਫੇਰ ਇਕ ਜੁਗਤ ਬਤਾਵੰਦੀ ਏ
ਕੋਈ ਡੱਲ ਪਈ ਕਿਤੇ ਦੱਸ ਦੇਵੋ ਮਿੱਠਾ ਨਿਕਲੇ, ਸ਼ਕਤ ਵਰਤਾਵੰਦੀ ਏ
ਲੋਕਾਂ ਦਸਿਆ ਖੂਹ ਇਕ ਡੱਲ ਪਿਆ ਮਿਟੀ ਭਰੀ, ਨ ਤਹਿ ਦਰਸਾਵੰਦੀ ਏ
ਮਾਤਾ ਆਖਿਆ ਏਸੇ ਨੂੰ ਸਾਫ ਕਰਲੋ ਮਿੱਠਾ ਹੋਇ ਕਰਤਾਰ ਨੂੰ ਭਾਵੰਦੀ ਏ
ਸਾਹਿਬਜ਼ਾਦੇ ਨੂੰ ਪਹਿਲਾਂ ਕਰਤਾਰ ਸਿੰਘਾ ਤੁਸਾਂ ਨੀਰ ਪਿਲਾਨਾ ਸਿਖਾਵੰਦੀ ਏ

ਤਥਾ

ਮਾਤਾ ਕਰ ਅਰਦਾਸ ਤੇ ਟੱਪ ਲਾਯਾ ਲੋਕਾਂ ਸਾਫ ਕਰ ਲਿਆ ਸੁਨਾਇਆ ਜੀ

*ਘੋਘੇ ਮਸੰਦ ਦਾ ਚਾਲ ਚੱਲਣ ਖਰਾਬ ਤੇ ਤੁੰਦ ਮਿਜ਼ਾਜ਼ੀ ਵੇਖ ਕੇ ਨਾਵੇਂ ਸਤਿਗੁਰਾਂ ਜਿਸ ਨੂੰ ਆਪਣੇ ਦਰਬਾਰ ਵਿਚੋਂ ਕੱਢ ਛਡਿਆ ਹੋਇਆ ਸੀ।

ਪਾਣੀ ਨਿਕਲਿਆ ਓਸਦਾ ਬਹੁਤ ਮਿਠਾ ਭਾਣਾ ਸ੍ਰੀ ਕਰਤਾਰ ਵਰਤਾਇਆ ਜੀ
ਲੋਕ ਪਿੰਡ ਦੇ ਖੁਸ਼ੀ ਬੇਅੰਤ ਹੋਏ ਪਹਿਲਾਂ ਸਾਹਿਬਾਂ ਤਾਈਂ ਪਿਲਾਇਆ ਜੀ
ਸਤਿਗੁਰਾਂ ਦਾ ਖੂਹ ਕਰਤਾਰ ਸਿੰਘਾ ਯਾਦਗਾਰ ਅਟੱਲ ਸਦਾਇਆ ਜੀ

ਪੀਰ ਆਰਫ਼ਦੀਨ ਦਾ ਮੇਲ

ਬਾਦਸ਼ਾਹੀ ਅੰਦਰ ਵਡੇ ਮਾਨ ਵਾਲਾ ਆਰਫ਼ ਦੀਨ ਇਕ ਪੀਰ ਸੀ ਆਇ ਰਿਹਾ
ਪਹੁੰਚਾ ਪਾਸ ਲਖਨੌਰ ਦੇ ਜਿਸ ਵੇਲੇ ਉਹ ਵੇਖਦੇ ਸਾਰ ਬਿਸਮਾਇ ਰਿਹਾ
ਵਿਚ ਬਾਲਕਾਂ ਦੇ ਰੱਬੀ ਨੂਰ ਵਾਲਾ ਬਾਲ ਵੇਖਿਆ, ਖੇਡ ਮਚਾਇ ਰਿਹਾ
ਉਤਰ ਅਰਸ਼ਾਂ ਤੋਂ ਉਪਰ ਧਰਤ ਆਇਆ ਭਾਰੀ ਚਿਹਰੇ ਜਲਾਲ ਸਮਾਇ ਰਿਹਾ
ਚੜ੍ਹਿਆ ਪਾਲਕੀ ਦੇ ਵਿਚ ਆਵੰਦਾ ਸੀ ਵੇਖ ਦੂਰੋਂ ਹੀ ਸਿਰ ਝੁਕਾਇ ਰਿਹਾ
ਹੋ ਗਿਆ ਪੈਦਲ ਕਰਤਾਰ ਸਿੰਘਾ ਬੜਾ ਅਦਬ ਅਦਾਬ ਬਜਾਇ ਰਿਹਾ

ਤਥਾ

ਨੇੜੇ ਆਨਕੇ ਆਖਦਾ ਜਾਂ ਸਦਕੇ ਵਾਹ ਵਾਹ ਸੋਹਣਿਆਂ ਦੇ ਸਰਦਾਰ ਆਰਫ਼
ਝੁਕ ਝੁਕਕੇ ਆਦਮੀ ਕਰੇ ਸਜਦੇ ਕਰਦਾ ਸਿਫ਼ਤਾਂ ਨਾਲ ਪਿਆਰ ਆਰਫ਼
ਚਰਨ ਚੁੰਮਦਾ ਵੱਗਦਾ ਨੀਰ ਅੱਖੀਂ ਮੂੰਹੋਂ ਆਖਦਾ ਮੇਰੇ ਦਾਤਾਰ ਆਰਫ਼
ਲਾਂਭੇ ਜਾ ਗੱਲਾਂ ਕਰ ਵਿਦਾ ਹੋਇਆ ਪਿਛਾਂ ਹਟਿਆ ਨਾਲ ਸਤਿਕਾਰ ਆਰਫ਼
ਜਿਥੋਂ ਤੱਕ ਰਹੇ ਦਿਸਦੇ ਰਿਹਾ ਪੈਦਲ ਸਾਥੀ ਕਹਿ ਰਹੇ ਹੋ ਮਿੰਨਤਦਾਰ ਆਰਫ਼
ਆਪ ਹੋਵੇ ਅਸਵਾਰ ਕਰਤਾਰ ਸਿੰਘਾ ਸੁਣੀ ਕੋਈ ਨ ਮਹਿਵ ਇਸਰਾਰ ਆਰਫ਼

ਮੁਰੀਦਾਂ ਦੀ ਈਰਖਾ

ਖਾਧੀ ਖੁਨਸ ਮੁਰੀਦਾਂ ਨੇ ਏਸ ਗਲੋਂ ਕਹਿੰਦੇ ਤੁਸੀਂ ਮੰਨੇ ਦੰਨੇ ਪੀਰ ਵਡੇ
ਮੁਸਲਿਮ ਸ਼ਾਹੀ ਅੰਦਰ ਤੁਹਾਡਾ ਮਾਨ ਵੱਡਾ ਸੁਖ਼ਨ ਆਪ ਦੇ ਪੁਰ ਤਾਸੀਰ ਵਡੇ
ਤੁਸੀਂ ਮਾਲਕ ਸ਼ਰ੍ਹਾ ਸ਼ਰੀਯੱਤਾਂ ਦੇ ਨਿਗ੍ਹਾ ਭਰੇ ਖ਼ਜ਼ਾਨੇ ਅਕਸੀਰ ਵਡੇ
ਹਿੰਦੂ ਲੜਕੇ ਤਾਈਂ ਸਲਾਮ ਕੀਤੀ ਮੋਮਨ ਹੋਇ ਕੇ ਪੀਰ, ਫ਼ਕੀਰ ਵਡੇ
ਏਸ ਗੱਲ ਦੇ ਵਿਚ ਕੀ ਭੇਦ ਗੁਝਾ ਆਪ ਜੈਸੇ ਕਿਉਂ ਝੁਕੇ ਜ਼ਮੀਰ ਵਡੇ
ਦਸੋ ਖੋਲ੍ਹ ਕੇ ਭੇਦ ਕਰਤਾਰ ਸਿੰਘਾ ਅਸੀਂ ਵੇਖਕੇ ਹੋਇ ਦਿਲਗੀਰ ਵਡੇ

ਪੀਰ ਨੇ ਸਮਝਾਣਾ ਮੁਰੀਦਾਂ ਨੂੰ

ਪੀਰ ਆਖਦਾ ਹਸਦ ਨਾ ਕਰੋ ਭਾਈ ਸ਼ਾਨ ਰੱਖਦਾ ਕੋਈ ਨ ਨਾਲ ਇਹਦੇ
ਜਦੋਂ ਕਦੇ ਸਜਦੇ ਵਿਚ ਜਾਵੰਦਾ ਮੈਂ ਵਿਹੰਦਾ ਵਿਚ ਮੁਰਾਕਬੇ ਹਾਲ ਇਹਦੇ

ਇਹਦਾ *ਨੂਰ ਦਰਗਾਹ ਦੇ ਵਿਚ ਰੌਸ਼ਨ ਉਚੇ ਆਵੰਦੇ ਨਜ਼ਰ ਕਮਾਲ ਇਹਦੇ
ਉਚਾ ਪੀਰਾਂ ਫਕੀਰਾਂ ਪੈਗੰਬਰਾਂ ਤੋਂ ਭਰ ਰਿਹਾ ਵਿਚ ਰੱਬੀ ਜਮਾਲ ਇਹਦੇ
ਵਲੀ, ਗੌਂਸ,ਕੁਤਬ ਜਿਦੀ ਪਹੁੰਚ ਓਥੇ ਖੜੇ ਕਰਦੇ ਅੱਗੇ ਸਵਾਲ ਇਹਦੇ
ਓਥੇ ਨੂਰੀ ਜਾਮੇ ਵਿਚ ਇਹ ਦਿਸੇ ਭੇਦ ਦੱਸਣੇ ਜ਼ਾਹਿਰ ਮੁਹੈਲ ਇਹਦੇ
ਏਥੇ ਓਹੋ ਖ਼ਾਕੀ ਜਾਮੇ ਵਿਚ ਡਿੱਠਾ ਅੰਗ ਅੰਗ ਭਰੇ ਇਕਬਾਲ ਇਹਦੇ
ਖ਼ਾਸ ਰਬ ਦਾ ਰੂਪ ਕਰਤਾਰ ਸਿੰਘਾ ਭੇਦ ਜ਼ਰਾ ਨਹੀਂ ਵਿਚ ਅਕਾਲ ਇਹਦੇ

ਤਥਾ

ਇਹਨੂੰ ਭੇਜਿਆ ਆਪ ਖੁਦਾ ਸਚੇ ਕੁਫਰ ਪਾਪ ਤੇ ਜ਼ੁਲਮ ਮਿਟਾਇ ਸਾਈਂ
ਨਾ ਇਹ ਮੋਮਨਾ ਦੀ ਕੋਈ ਕਾਣ ਰਖੂ ਨ ਇਹ ਹਿੰਦੂਆਂ ਛੱਟ ਉਠਾਇ ਸਾਈਂ
ਮੰਨੂ ਦੀਨ ਨ ਕਿਸੇ ਦੀ ਸਿਰ ਉਤੇ ਸੱਚਾ ਪਾਤਸ਼ਾਹ ਆਪ ਸਦਾਇ ਸਾਈਂ
ਤਖਤ ਦਿੱਲੀ ਲਾਹੌਰ ਦੇ ਭੂਣ ਦੇਰੂ ਧੂੰਦ ਦੇਸ ਦੇ ਵਿਚ ਮਚਾਇ ਸਾਹੀਂ
ਦੁਨੀਆਂ ਵੇਖ ਸਾਰੀ ਦੰਗ ਰਹਿ ਜਾਸੀ ਕਰ ਕੁਝ ਦਾ ਕੁਝ ਦਿਖਾਇ ਸਾਹੀਂ
ਆਪ ਰਹੂ ਬੇ ਲਾਗ ਕਰਤਾਰ ਸਿੰਘਾ ਮਾਇਆ ਮੋਹ ਨ ਪੈਰ ਫਸਾਇ ਸਾਈਂ

ਵਾਕ ਕਵੀ

ਇਹੋ ਜਹੀਆਂ ਗੱਲਾਂ ਬਹੁਤ ਉਚੀਆਂ ਸੁਣ ਓਹੋ ਮੁਰੀਦ ਭੀ ਸੀਸ ਝੁਕਾ ਗਏ
ਏਪਰ ਵੇਖਿਆ ਲੋਕਾਂ ਨੇ ਪੀਰ ਦੋਵੇਂ ਏਸ ਬਾਲ ਦੀ ਸਿਫਤ ਸੁਣਾ ਗਏ
ਵਿਡੇ ਮੰਨੇ ਦੱਨੇ ਜਦੋਂ ਪੀਰ ਝੁਕੇ ਲੋਕ ਵੇਖ ਕੇ ਦਿਲੋਂ ਦਹਿਲਾ ਗਏ
ਡਰਨ ਲੱਗ ਪਏ ਵਰ ਸਰਾਪ ਪਾਸੋਂ ਦੂਰ ਹੋ ਸਭ ਭਰਮ ਭਰਮਾ ਗਏ
ਛੋਟੇ ਵਡੇ ਸਭ ਅਦਬ ਅਦਾਬ ਕਰਦੇ ਧਨੁ ਸਾਹਿਬਾਂ ਦੇ ਭਾਰੇ ਛਾ ਗਏ
ਵਾਕਿਫ ਹੋ ਗਏ ਸਭ ਕਰਤਾਰ ਸਿੰਘਾ ਕਿਸੇ ਤਰ੍ਹਾਂ ਕੁਝ ਦਿਨ ਵਿਹਾ ਗਏ

ਤਥਾ

ਆ ਇਥੇ ਭੀ ਓਵੇਂ ਪ੍ਰਤਾਪ ਵਧਿਆ ਸਾਹਿਬ ਬੇ ਪ੍ਰਵਾਹੀਆਂ ਜਤਾਂਦੇ ਰਹਿੰਦੇ
ਖਾ ਪੀਕੇ ਘਰ ਤੋਂ ਨਿਕਲ ਜਾਂਦੇ ਬਾਹਰ ਖੇਡਾਂ ਅਜੀਬ ਮਚਾਂਦੇ ਰਹਿੰਦੇ
ਸ਼ਾਹਿਨਸ਼ਾਹਾਂ ਵਾਂਗੂ ਵਿਚ ਬਾਲਕਾਂ ਦੇ ਸਾਰਾ ਆਪਨਾ ਹੁਕਮ ਚਲਾਂਦੇ ਰਹਿੰਦੇ
ਮੂੰਹੋ ਬੇ ਖਰੀਦ ਗੁਲਾਮ ਹੋ ਕੇ ਜੋ ਆਖਦੇ ਹੁਕਮ ਬਜਾਂਦੇ ਰਹਿੰਦੇ

*ਰਾਇ ਧਨੀਆ ਲਾਲ ਲਿਖਦਾ ਹੈ ਕਿ ਪੀਰ ਆਰਫ ਦੀਨ ਦੇ ਖਾਦਮਾਂ ਨੇ ਪੀਰ ਨੂੰ ਗੁਰੂ ਜੀ ਅਗੇ ਝੁਕਦਿਆਂ ਵੇਖਕੇ ਤਮਕ ਖਾਧੀ ਪਰ ਪੀਰ ਨੇ ਇਹ ਕਹਿਕ 'ਅੱਜ ਮਾਰਫਤ ਦੇ ਖਜ਼ਾਨੇ ਦੀ ਕੁੰਜੀ ਇਸ ਲੜਕੇ ਦੇ ਹਥ ਵਿਚ ਹੈ' ਓਹਨਾਂ ਮੁਰੀਦਾਂ ਦੀ ਤਸੱਲੀ ਕਰਾ ਦਿੱਤੀ ਸਫਾ ੪੭ ਸਤਰ ਸਤਾਰ੍ਹਵਾਂ।

ਜੋ ਲਭਦਾ ਘਰ ਤੋਂ ਲੈ ਜਾਂਦੇ ਜਾ ਬਾਲਕਾਂ ਵਿਚ ਵੰਡਾਂਦੇ ਰਹਿੰਦੇ
ਕਦੇ ਜੰਗਾਂ ਤੇ ਯੁੱਧਾਂ ਦੇ ਰੰਗ ਰਚਦੇ ਨਿਤ ਮਾਰਾ ਬਕਾਰਾ ਸੁਣਾਂਦੇ ਰਹਿੰਦੇ
ਗੱਲਾ ਉਚੀਆਂ ਕਰਨ ਗਯਾਨ ਦੀਆਂ ਲੋਕਾਂ ਤਈਂ ਹੈਰਾਨ ਕਰਾਂਦੇ ਰਹਿੰਦੇ
ਖੁਲੇ ਦੇਇ ਦੀਦਾਰੇ ਕਰਤਾਰ ਸਿੰਘਾ ਭਾਗਾਂ ਵਾਲਿਆਂ ਤਈਂ ਤਰਾਂਦੇ ਰਹਿੰਦੇ

ਦਿੱਲੀ ਤੋਂ ਸਿਖਾਂ ਦਾ ਆਉਣਾ

ਮਤੀ ਦਾਸ ਤੇ ਜਦੋਂ ਦਿਆਲੇ ਤਾਈਂ ਬਾਦਸ਼ਾਹ ਦੇਇ ਦੁਖ ਮਰਵਾਇਆ ਸੀ
ਸਿੱਖਾਂ ਰਹਿੰਦਿਆਂ ਨੇ ਦੇਖ ਉਨ੍ਹਾਂ ਵਲੇ ਚਿਤ ਮੌਤ ਤੋਂ ਡਰ ਡੁਲਾਇਆ ਸੀ
ਸ੍ਰੀ ਤੇਗ ਬਹਾਦਰ ਉਨ੍ਹਾਂ ਤਾਈਂ ਵਿਚ ਕੈਦ ਦੇ ਪਾਸ ਬੁਲਾਇਆ ਸੀ
ਜਾਣਾ ਚਾਹੁ ਤਾਂ ਹੁਣੇ ਹੀ ਚਲੇ ਜਾਵੇ ਬੜੀ ਧੀਰਜ ਨਾਲ ਸੁਣਾਇਆ ਸੀ
ਓਹਨਾਂ ਕਿਹਾ ਪੈਰੀਂ ਪਈਆਂ ਬੇੜੀਆਂ ਨੇ ਵਜੇ ਜੰਦਰੇ ਔਖ ਜਤਾਇਆ ਸੀ
ਹੁਕਮ ਨਾਲ ਹੀ ਬੇੜੀਆਂ ਟੁਟ ਗਈਆਂ ਬੂਹੇ ਖੁਲ੍ਹੇ ਭਾਣਾ ਵਰਤਾਇਆ ਸੀ
ਸਿਧੇ ਤੁਸੀਂ ਭੀ ਪਹੁੰਚ ਲਖਨੌਰ ਜਾਵੋ ਪਾਸ ਸਾਹਿਬਜ਼ਾਦੇ ਫਰਮਾਇਆ ਸੀ
ਕੁਝ ਦੇਇ ਸੁਨੇਹਾ ਕਰਤਾਰ ਸਿੰਘਾ ਓਹਨਾਂ ਸਿੱਖਾਂ ਨੂੰ ਵਿਦਾ ਕਰਾਇਆ ਸੀ

ਤਥਾ

ਉਹ ਭੀ ਮੰਜ਼ਲਾਂ ਕੱਟ ਲਖਨੌਰ ਆ ਗਏ ਸਾਰਾ ਫੋਲਕੇ ਹਾਲ ਸੁਣਾਂਵਦੇ ਨੇ
ਮਤੀ ਦਾਸ, ਦਿਆਲੇ ਨੂੰ ਮਾਰ ਦਿਤਾ ਸ਼ਾਹ ਬੜਾ ਜ਼ਾਲਮ ਇਹ ਜਤਾਂਵਦੇ ਨੇ
ਸਤਿਗੁਰਾਂ ਤੋਂ ਵਿਦਾ ਹੋ ਅਸੀਂ ਆਗਏ ਪਰ ਆਖਦੇ ਦਿਲੋਂ ਸ਼ਰਮਾਂਵਦੇ ਨੇ
ਏਥੋਂ ਸਾਹਿਬ ਆਨੰਦ ਪੁਰ ਚਲੇ ਜਾਵਨ ਬਹੁਤ ਜਲਦੀ ਗੁਰੂ ਫਰਮਾਂਵਦੇ ਨੇ
ਰਹਨਾ ਰਚਨ ਓਥੇ ਜਾਕੇ ਆਪਨੀ ਜੀ ਸੁਣ ਮਾਤਾ ਜੀ ਬਹੁਤ ਘਬਰਾਂਵਦੇ ਨੇ
ਆਨੰਦ ਪੁਰ ਨੂੰ ਇਥੋਂ ਕਰਤਾਰ ਸਿੰਘਾ ਮਾਤਾ ਸਾਹਿਬ ਨ ਜਾਵਨਾ ਚਾਹਵੰਦੇ ਨੇ

ਸ੍ਰੀ ਦਸਮੇਸ਼ ਜੀ

ਸਿੱਖ ਜਿਉਂ ਜਿਉਂ ਗੱਲਾਂ ਸੁਨਾਨ ਦੋਵੇਂ ਗੁਰ ਮੱਥੇ ਉਤੇ ਵੱਟ ਪਾਨ ਸੁਣ ਸੁਣ
ਜਿਹਲ ਪਿੰਜ਼ਰੇ ਦੇ ਵਿਚ ਪਏ ਹੋਏ ਵਿਚ ਅਖੀਆਂ ਲਾਲੀ ਵਸਾਨ ਸੁਣ ਸੁਣ
ਜ਼ਾਲਮ ਬਾਦਸ਼ਾਹ ਦੁਖ ਪੁਚਾ ਰਿਹਾ ਏ ਗੁਰ ਭਵਾਂ ਨੂੰ ਵੱਟ ਚੜ੍ਹਾਨ ਸੁਣ ਸੁਣ
ਗੱਲਾਂ ਕਰਦੇ ਸਿਖ ਕਰਤਾਰ ਸਿੰਘਾ ਸਾਹਿਬ ਹਿਰਦੇ ਰੋਹ ਵਧਾਨ ਸੁਣ ਸੁਣ

ਤਥਾ

ਮਾਤਾ ਸੁਣ ਗੱਲਾਂ ਦੋਵੇਂ ਰੋਇ ਪਈਆਂ ਸਾਹਿਬ ਆਖਦੇ ਮੈਂ ਨ ਜਰਾਂ ਮਾਤਾ
ਤੁਸੀਂ ਰੱਤੀ ਜਿੰਨਾ ਕਰੋ ਫਿਕਰ ਨਾਹੀਂ ਵੇਖੋ ਮੁਗਲਾਂ ਨਾਲ ਕੀਹ ਕਰਾਂ ਮਾਤਾ

ਮੈਂ ਲਵਾਂਗਾ ਬਦਲਾ ਪਿਤਾ ਜੀ ਦਾ ਉਲਟ ਬਾਦਸ਼ਾਹੀ ਤਖ਼ਤ ਧਰਾਂ ਮਾਤਾ
ਕੋਈ ਖਾਨ ਅਮੀਰ ਨਾ ਰਹਿਣ ਦੇਵਾਂ ਜੜ੍ਹੀਂ ਜ਼ਾਲਮਾਂ ਦੀ ਤੇਲ ਭਰਾਂ ਮਾਤਾ
ਚਾਰ ਦਿਨ ਦੀ ਸ਼ਾਹੀ ਚੁਗੱਤਿਆਂ ਦੀ ਫਤ ਤੇਜ਼ ਪ੍ਰਤਾਪ ਸਭ ਹਰਾਂ ਮਾਤਾ
ਬਾਝ ਹੁਕਮ ਦਾ ਪਏ ਕਰਤਾਰ ਸਿੰਘਾ ਮੁਗਲ ਰੁਲਨ ਪੰਛੀ ਬਿਨਾਂ ਪਰਾਂ ਮਾਤਾ

ਤਥਾ

ਭਾਣੇ ਆਪਣੇ ਦੇ ਵਿਚ ਪਿਤਾ ਜੀ ਨੇ ਜਾ ਆਪਣਾ ਆਪ ਫਸਾਯਾ ਆਪੇ
ਨਹੀਂ ਤਾਂ ਕੌਣ ਸੀ ਓਹਨਾਂਨੂੰਫੜਨ ਵਾਲਾ ਕੰਮ ਸਾਰਾ ਹੀ ਓਹਨਾਂ ਬਨਾਯਾ ਆਪੇ
ਉਹ ਚਾਹਨ ਤਾਂ ਕਰਨ ਫ਼ਨਾਹ ਦਿਲੀ ਤੇਜ਼ ਆਪਣਾ ਹੈਨੇ ਛਪਾਯਾ ਆਪੇ
ਤੁਸੀਂ ਕਰੋ ਫਿਕਰ ਕਿਹੜੀ ਗੱਲ ਦਾ ਜੀ ਖੇਲ਼ ਆਪਣਾ ਓਹਨਾਂ ਰਚਾਯਾ ਆਪੇ
ਜੇ ਚਾਹੁੰਦੇ ਤਾਂ ਨਿਕਲ ਸਕਦੇ ਨ ? ਜਿਵੇਂ ਸਿਖਾਂ ਨੂੰ ਬਾਹਰ ਕਢਾਯਾ ਆਪੇ
ਜੇ ਚਾਹੁੰਦੇ ਆਪ ਭੀ ਨਿਕਲ ਜਾਂਦੇ ਖੱਧੇ ਕਿਸਦੇ ? ਜਿਸਮ ਬਨਾਯਾ ਆਪੇ
ਏਸੇ ਤਰ੍ਹਾਂ ਹੀ ਦੇਸ ਦਾ ਭਲਾ ਜਾਪੇ ਇਹ ਬਹਾਨਾ ਸਤਿਗੁਰਾਂ ਬਨਾਯਾ ਆਪੇ
ਹੋਵੇ ਜ਼ੁਲਮ ਦਾ ਨਾਸ ਕਰਤਾਰ ਸਿੰਘਾ ਬੇੜਾ ਜ਼ਾਲਮਾ ਚਾਹੁਨ ਡੁਬਾਯਾ ਆਪੇ

ਤਥਾ

ਹੁਣ ਚਲੋ ਆਨੰਦਪੁਰ ਚਲੀਏ ਜੀ ਹੁਣ ਕਿੰਨਾ ਕੁ ਚਿਰ ਲੰਘਾਉ ਏਥੇ
ਥਾਵਾਂ ਦੇਖੀਏ ਪਿਤਾ ਪਿਤਾਮੇ ਦੀਆਂ ਦਿਨ ਐਵੇਂ ਕਿਉਂ ਬੈਠ ਗੁਵਾਉ ਏਥੇ
ਸਾਡਾ ਜੀ ਨਹੀਂ ਲੱਗਦਾ ਏਸ ਥਾਂ ਤੇ ਬੰਨ੍ਹ ਬੰਨ੍ਹ ਕੇ ਕਾਹਨੂੰ ਰਖਾਉ ਏਥੇ
ਮਾਮਾਂ ਜੀ ਨੂੰ ਲਿਖੋ ਕਰਤਾਰ ਸਿੰਘਾ ਘੋੜਾ ਬਾਜ਼ ਲੈਕੇ ਜਲਦੀ ਆਉ ਏਥੇ

ਮਾਤਾ ਜੀ

ਜਾਪੇ ਲਾਲ ਜੀ ਸਮੇਂ ਦੀ ਚਾਲ ਬਿਖੜੀ ਏਥੇ ਆਪਣਾ ਆਪ ਛੁਪਾਈ ਰਖੋ
ਵਿਗੜੀ ਬਾਦਸ਼ਾਹੀ ਹਾਕਮ ਬਣੇ ਵੈਰੀ ਕਟੋ ਦਿਨ ਤੇ ਭੇਦ ਲੁਕਾਈ ਰਖੋ
ਮਤਾਂ ਤੁਸਾਂ ਤੇ ਭੀ ਬੁਰੀ ਅੱਖ ਪੈ ਜਾਏ ਬਾਦਸ਼ਾਹ ਤੋਂ ਲਾਂਭੇ ਸਦਾਈ ਰਖੋ
ਸਮਾਂ ਅੰਜੇ ਆਨੰਦ ਪੁਰ ਜਾਣ ਦਾ ਨਹੀਂ ਡੇਰਾ ਏਥੇ ਹੀ ਅਜੇ ਟਿਕਾਈ ਰਖੋ
ਚੁਗਲ ਖ਼ੋਰ ਓਥੇ ਮਤਾਂ ਕਰਨ ਚੁਗਲੀ ਬੁਰੇ ਲੋਕਾਂ ਦੀ ਯਾਦ ਬੁਹਿਆਈ ਰਖੋ
ਵੇਖੋ ਦਿਲੀ ਕੀ ਬਣੇ ਕਰਤਾਰ ਸਿੰਘਾ ਤੁਸੀਂ ਆਪਣਾ ਆਪ ਬਚਾਈ ਰਖੋ

ਸ੍ਰੀ ਦਸਮੇਸ਼ ਜੀ

ਮਾਤਾ ਰਤੀ ਜਿੰਨਾ ਫ਼ਿਕਰ ਕਰੋ ਨਾਹੀਂ ਮੈਂ ਆਪਣਾ ਆਪ ਛੁਪਾਂ ਕਦ ਤੱਕ
ਮਹਾਂ ਕਾਲ ਮੇਰਾ ਰਖਵਾਲ ਸਦ ਹੀ ਏਥੇ ਛਿਪ ਕੇ ਝੱਟ ਲੰਘਾਂ ਕਦ ਤੱਕ

ਜਿਹੜੇ ਕੰਮ ਨੂੰ ਆਇਆ ਮੈਂ ਓਹੋ ਕਰਨਾ ਉਰੇ ਪਰੇ ਹੋ ਸਮਾਂ ਗੁਵਾਂ ਕਦ ਤੱਕ
ਛੇਤੀ ਮੈਨੂੰ ਅਨੰਦ ਪੁਰ ਲੈ ਚਲੋ ਡਰ ਡਰ ਕੇ ਦਿਨ ਟਪਾਂ ਕਦ ਤੱਕ
ਤੁਸੀਂ ਹੁੰਗ ਕਰਤਾਰ ਦੇ ਦੇਖੀ ਚਲੋ ਆਇਆਂ ਹੁਕਮਾਂ ਤਈਂ ਦਬਾਂ ਕਦ ਤੱਕ
ਭਾਣੇ ਵਰਤਨੇ ਬਹੁਤ ਕਰਤਾਰ ਸਿੰਘਾ ਡਰ ਜ਼ਾਲਮਾਂ ਤੋਂ ਭਲਾ ਖਾਂ ਕਦ ਤੱਕ

ਮਾਤਾ ਜੀ ਨੇ ਅਨੰਦ ਪੁਰ ਆਦਮੀ ਭੇਜਨਾ

ਚਿੱਠੀ ਲਿਖੀ ਅਨੰਦ ਪੁਰ ਮਾਤਾ ਜੀ ਨੇ ਲੈ ਸਵਾਰੀਆਂ ਵੀਰ ਜੀ ਆਉ ਛੇਤੀ
ਕਾਹਲਾ ਸਾਹਿਬਜਾਦਾ ਬਹੁਤ ਪਿਆ ਹੋਯਾ ਕਹਿੰਦਾ ਪੁਰ ਅਨੰਦ ਪੁਚਾਉ ਛੇਤੀ
ਇਕੋ ਘੋੜਾ ਚੰਗਾ ਲਿਆਉ ਲਾਲ ਜੀਲ ਦੀ ਸਾਡੇ ਇਕ ਰਥ ਲੈ ਧਾਉ ਛੇਤੀ
ਹੁਣ ਕਰੋ ਨ ਦੇਰ ਕਰਤਾਰ ਸਿੰਘਾ ਚਿਠੀ ਵੇਖਕੇ ਕਦਮ ਉਠਾਉ ਛੇਤੀ

ਮਾਮਾਂ ਕ੍ਰਿਪਾਲ ਜੀ ਨੇ ਆਨੰਦ ਪੁਰ ਤੋਂ ਆਉਣਾ

ਚਿਠੀ ਲੈ ਆਨੰਦਪੁਰ ਸਿਖ ਪੁਜਾ ਹੱਥ ਮਾਮਾਂ ਜੀ ਦੇ ਪਕੜਾਈ ਸੀ ਜੀ
ਇਕ ਘੋੜਾ ਤੇ ਇਕ ਲੈ ਬਾਜ਼ ਚੰਗਾ ਓਸੇ ਵਕਤ ਤਿਆਰੀ ਬੁਲਾਈ ਸੀ ਜ
ਲਿਆ ਰਥ ਅਸਵਾਰੀ ਲਈ ਤੇਜ ਚੰਗਾ ਕੁੜ ਟਹਿਲੀਏ ਲੈ ਕੀਤੀ ਧਾਈ ਸੀ ਜਾ
ਆ ਪਹੁੰਚੇ ਲਖਨੌਰ ਕਰਤਾਰ ਸਿੰਘਾ ਦੇਖ ਸਾਹਿਬਾਂ ਖੁਸ਼ੀ ਮਨਾਈ ਸੀ ਜਾ

ਸੈਰ ਸ਼ਿਕਾਰ

ਘੋੜਾ ਸਾਜ਼ ਸੁਨਹਿਰੀ ਤੇ ਸਣੇ ਆਇਆ ਖੁਸ਼ੀ ਵੇਖ ਦਸਮੇਸ਼ ਅਪਾਰ ਹੁੰਦੇ
ਸੋਹਣੀ ਪਹਿਨ ਪੌਸ਼ਾਕ ਹਥਿਆਰ ਲਾਕੇ ਕਰ ਕਮਰਕੱਸਾ ਸਾਹਿਬ ਤਿਆਰ ਹੁੰਦੇ
ਬੜਾ ਚਮਕਿਆ ਤੇਜ਼ ਪ੍ਰਤਾਪ ਮਥੇ ਦੋਵੇਂ ਮਾਤਾ ਜੀ ਵੇਖ ਬਲਿਹਾਰ ਹੁੰਦੇ
ਬਾਜ਼ ਮੀਰ ਸ਼ਿਕਾਰੀ ਦੇ ਹੱਥ ਦੇਇਕੇ ਆਖ ਵਾਹਿਗੁਰੂ ਘੋੜੇ ਅਸਵਾਰ ਹੁੰਦੇ
ਸੂਰਜ ਚੜ੍ਹਿਆ ਛੱਡ ਕੇ ਤੇਜ਼ ਕਿਰਨਾਂ ਤੋੜੇ ਕਲਗੀਆਂ ਜਿਗ੍ਹਾ ਚਮਕਾਰ ਹੁੰਦੇ
ਦਾਸ ਦਾਸੀਆਂ ਆਖਦੇ, ਸਭ ਲੱਛਨ ਦਾਦੇ ਗੁਰੂ ਵਾਲੇ ਹਨ ਜ਼ਾਹਰ ਹੁੰਦੇ
ਕਰੂ ਘੱਲੂ ਘਾਰੇ ਓਸ ਤਰ੍ਹਾਂ ਇਹ ਭੀ ਉਹੋ ਜਹੇ ਹਨ ਪ੍ਰਗਟ ਅਸਾਰ ਹੁੰਦੇ
ਨਾਲ ਮਾਮੇ ਜੀ ਦੇ ਕਰਤਾਰ ਸਿੰਘਾ ਵੱਲ ਜੰਗਲਾਂ ਵਾਂਗ ਉਲਾਰ ਹੁੰਦੇ

ਤਥਾ

ਮਾਨੋਂ ਅਗੇ ਹੀ ਸ਼ਾਹ ਅਸਵਾਰ ਹੈਸਨ ਵੇਖਣ ਘੋੜੇ ਤੇਜ਼ ਰਫਤਾਰ ਕਰਕੇ
ਵਾਗ ਫੜ ਕੇ ਕੱਢੀਆਂ ਕਈ ਚਾਲਾਂ ਘੋੜਾ ਚਲੇ ਇਸ਼ਾਰੇ ਤੇ ਸਾਰ ਕਰਕੇ
ਇਕ ਪਹਿਰ ਫਿਰੇ ਵਿਚ ਜੰਗਲਾਂ ਦੇ ਵੇਖੇ ਬਾਜ਼ ਦੇ ਹੱਥ ਵਿਚਾਰ ਕਰਕੇ
ਮੁੜੇ ਘਰ ਦੇ ਵਲ ਕਰਤਾਰ ਸਿੰਘਾ ਨਾਲ ਖੁਸ਼ੀ ਦੇ ਸੈਰ ਸ਼ਿਕਾਰ ਕਰਕੇ

ਘੋਗੇ ਨੂੰ ਸਰਾਪ ਤੇ ਅੰਬਾਲੇ ਤੱਕ ਦਾ ਸੈਰ

ਇਕ ਦਿਨ ਫਿਰ ਸੈਰ ਸ਼ਿਕਾਰ ਕਰਦੇ ਪਹੁੰਚ ਪਾਸ ਨਨੇੜੀ ਦੇ ਜਾਵੰਦੇ ਨੇ
ਏਸੇ ਪਿੰਡ ਉਹ ਘੋਗਾ ਮਸੰਦ ਰਹਿੰਦਾ ਓਹਦੇ ਘਰਾਂ ਨੂੰ ਦੇਖਣਾ ਚਾਹਵੰਦੇ ਨੇ
ਕਿਸੇ ਓਸ ਦੀ ਦੱਸ *ਕਰਤੂਤ ਦਿਤੀ ਗੁਸੇ ਹੋ ਸਰਾਪ ਸੁਣਾਵੰਦੇ ਨੇ
ਬੰਸ ਏਸਦਾ ਨਸ਼ਟ ਹੋ ਜਾਇ ਸਾਰ ਇਉਂ ਆਖ ਕੇ ਵਾਗ ਉਠਾਂਵਦੇ ਨੇ
ਸਿਧੇ ਸ਼ਹਿਰ ਅੰਬਾਲੇ ਨੂੰ ਚਲੇ ਗਏ ਦਖਣ ਦਿਸ਼ਾ ਜਾ ਘੋੜਾ ਠਹਿਰਾਵੰਦੇ ਨੇ
ਸ਼ਾਹੀ ਬਾਗ ਦੇ ਵਿਚ ਜਾ ਖੜੇ ਹੋ ਗਏ ਤਾਮਾ ਬਾਜ਼ ਦੇ ਤਈਂ ਖੁਲਾਵੰਦੇ ਨੇ
ਓਥੋਂ ਚੜੇ ਚੜ੍ਹਾਇ ਹੀ ਪਿਛਾਂ ਮੜ ਪਏ ਸੂਰਜ ਡੁਬਦੇ ਨੂੰ ਘਰ ਆਵੰਦੇ ਨੇ
ਏਸੇ ਤਰ੍ਹਾਂ ਹੀ ਰੋਜ਼ ਕਰਤਾਰ ਸਿੰਘਾ ਚੋਜ ਨਵੇਂ ਤੋਂ ਨਵੇਂ ਦਿਖਾਵੰਦੇ ਨੇ

ਇਕ ਰੰਗੜ ਨੂੰ ਤਾਰਨਾ

ਲੈਕੇ ਬਾਜ਼ ਨੂੰ ਰੋਜ਼ ਅਸਵਾਰ ਹੁੰਦੇ ਫਿਰਦੇ ਜੰਗਲੀਂ ਸੈਰ ਸ਼ਿਕਾਰ ਕਰਦੇ
ਸਜ ਧਜ ਤੇ ਸ਼ਾਨ ਨੂੰ ਵੇਖ ਕਰਕੇ ਦਾਨੇ ਲੋਕ ਸਭ ਦਿਲੀਂ ਵਿਚਾਰ ਕਰਦੇ
ਇਹ ਕੋਈ ਮਹਾਂ ਬਲੀ ਅਵਤਾਰ ਭਾਰਾ ਬੜਾ ਅਦਲ ਆਦਾਬ ਨਰ ਨਾਰ ਕਰਦੇ
ਇਕ ਦਿਨ ਚਲੇ ਗਏ ਭੂਸਥਲੇ ਚੜ੍ਹ ਥੇਹ ਤੇ ਨਿਗ੍ਹਾ ਦਾਤਾਰ ਕਰਦੇ
ਓਥੇ ਓਪਰੇ ਅਦਮੀ ਦੋ ਆ ਗਏ ਦੂਰ ਖੜੇ ਹੋ ਕੇ ਗੁਫ਼ਤਾਰ ਕਰਦੇ
ਸਾਹਿਬ ਮੌਜ ਦੇ ਵਿਚ ਕਰਤਾਰ ਸਿੰਘਾ ਬਾਜ਼ ਹੱਥ ਤੇ ਲੈ ਪਿਆਰ ਕਰਦੇ

ਤਥਾ

ਹੈਸੀ ਰੰਗੜ ਉਹ ਲੂਖੀ ਪਿੰਡ ਵਾਲਾ ਨਾਲ ਓਸਦੇ ਦੂਸਰਾ ਨਾਈ ਸੀ ਜੀ
ਉਹ ਫਿਰਦੇ ਮਗਰ ਸ਼ਿਕਾਰ ਦੇ ਸਨ ਜਾਂਦੇ ਹਰਨ ਦਾ ਖੁਰਾ ਦਬਾਈ ਸੀ ਜੀ
ਨਾਈ ਸਾਹਿਬਾਂ ਤਾਂਈ ਪਹਿਚਾਨ ਲਿਆ ਦੂਰੋਂ ਵੇਖਕੇ ਧੌਣ ਝੁਕਾਈ ਸੀ ਜੀ
ਓਸ ਰੰਗੜ ਪੁਛਿਆ ਕੌਣ ਹੈ ਇਹ ਕਰ ਨਾਈ ਨੇ ਸਿਫ਼ਤ ਸੁਣਾਈ ਸੀ ਜੀ
ਗੁਰੂ ਹਰਿ ਗੋਬਿੰਦ ਦਾ ਪੋਤਰਾ ਹੈ ਕੰਬ ਗਈ ਜਿਦੇ ਪਾਸੋਂ ਸ਼ਾਹੀ ਸੀ ਜੀ
ਭੀਖਨਸ਼ਾਹਤੋਂ ਸੁਣੀ ਸੀ ਸਿਫ਼ਤਉਸਨੇ ਰੰਘੜਤਈਂ ਤਦੋਂ ਯਾਦ ਆਈ ਸੀ ਜੀ
ਉਤਰ ਘੋੜਿਓਂ ਗੁਰਾਂ ਦੇ ਵੱਲ ਆਇਆ ਸ਼ਰਧਾ ਚਿੱਤ ਦੇ ਵਿਚ ਵਧਾਈ ਸੀ ਜੀ
ਇਕ ਸ਼ਿਕਰਾ ਤੇ ਪੰਜ ਤੀਰ ਚੰਗੇ ਭੇਟਾ ਸਾਹਿਬਾਂ ਅਗੇ ਰਖਾਈ ਸੀ ਜੀ
ਜਾਉ ਰੰਘੜੋ ਸਦਾ ਆਬਾਦ ਰਹੋ ਮੁਖੋਂ ਸਹਿਜ ਸੁਭਾਵ ਅਲਾਈ ਸੀ ਜੀ

*ਇਹ ਮਸੰਦ ਪਰ ਇਸਤ੍ਰੀ ਸੀ ਏਸ ਨੇ ਮਾਤਾ ਜੀ ਦੀ ਗੋਲੀ ਨੂੰ ਭਰਮਾ ਲਿਆ ਸੀ।

ਦਿਤਾ ਕਰ ਨਿਹਾਲ ਕਰਤਾਰ ਸਿੰਘਾ ਗੁਰੂ ਘਰ ਅੰਦਰ ਬੇ-ਪ੍ਰਵਾਹੀ ਸੀ ਜੀ

ਵਾਕ ਕਵੀ

ਭਾਵੇਂ ਸੈਰ ਸ਼ਿਕਾਰ ਦੀ ਮੌਜ ਬਣ ਰਹੀ ਪਰ ਭੁਲਦਾ ਪੁਰ ਆਨੰਦ ਨ ਸੀ
ਵੱਡੇ ਮਾਤਾ ਜੀ ਤਈਂ ਮਜਬੂਰ ਕਰਦੇ ਲਖਨੌਰ ਦਾ ਰਹਿਣਾ ਪਸੰਦ ਨ ਸੀ
ਵਡੇ ਮਾਤਾ ਜੀ ਪਾਵੰਦੇ ਰੋਕ ਹੈਸਨ ਏਥੋਂ ਜਾਣ ਲਈ ਰਜ਼ਾ ਮੰਦ ਨ ਸੀ
ਸਾਹਿਬਜ਼ਾਦੇ ਤੋਂ ਡਰਨ ਕਰਤਾਰ ਸਿੰਘਾ ਨਾਲ ਜ਼ੋਰ ਕਰ ਸਕਦੇ ਬੰਦ ਨ ਸੀ

ਲਖਨੌਰ ਤੋਂ ਅਨੰਦ ਪੁਰ ਨੂੰ ਤਿਆਰੀ

ਆਖਰ ਸਾਹਿਬਾਂ ਦੇ ਜ਼ੋਰ ਦੇਣ ਕਰਕੇ ਵੱਡੀ ਮਾਤਾ ਨੇ ਹੁਕਮ ਸੁਣਾਇਆ ਸੀ
ਬੰਦ ਕਰੋ ਅਸਬਾਬ ਸੰਭਾਲ ਸਾਰਾ ਦਾਸ ਦਾਸੀਆਂ ਨੂੰ ਫ਼ਰਮਾਇਆ ਸੀ
ਓਧਰ ਦਿਲੀਓਂ ਖਬਰ ਲਿਆਵਨੇ ਲਈ ਇਕ ਸਿਖ ਤਿਆਰ ਕਰਾਇਆ ਸੀ
ਤੂੰ ਆਵਨਾ ਸਿੱਧਾ ਅਨੰਦ ਪੁਰ ਨੂੰ ਅਸੀਂ ਚੱਲਦੇ ਹਾਂ ਸਮਝਾਇਆ ਸੀ
ਸਿਖ ਟੁਰਿਆ ਦਿਲੀ ਦਾ ਰਾਹ ਫੜਕੇ ਏਧਰ ਸਾਹਿਬਾਂ ਕੂਚ ਬੁਲਾਇਆ ਸੀ
ਹੈਸੀ ਸਾਲ ਸਤਾਰਾਂ ਸੌ ਬੱਤੀਏਂ ਦਾ ਲਖਨੌਰ ਤੋਂ ਡੇਰਾ ਉਠਾਇਆ ਸੀ
ਸਿੱਖ ਸੇਵਕਾਂ ਦਿਲ ਦੁਖਿਆਰ ਹੋਏ ਪਿੰਡ ਵਾਸੀਆਂ ਮੋਹ ਜਣਾਇਆ ਸੀ
ਬਖਸ਼ ਸਭ ਨੂੰ ਖੁਸ਼ੀ ਕਰਤਾਰ ਸਿੰਘਾ ਸਤਿਨਾਮ ਕਹਿ ਡੇਰਾ ਚਲਾਇਆ ਸੀ

ਸਫ਼ਰ

ਜੇਠੇ ਆਦਿਕ ਸਿੱਖਾਂ ਨੂੰ ਦੇਇ ਧੀਰਜ ਸਾਹਿਬ ਘੋੜੇ ਤੇ ਹੋ ਅਸਵਾਰ ਚਲੇ
ਰੁਖ਼ ਰਖ ਕੇ ਸਿਧਾ ਅਨੰਦ ਪੁਰ ਦਾ ਰਾਹੀਂ ਤਾਰਦੇ ਜੀਵ ਦਾਤਾਰ ਚਲੇ
ਨਾਲ ਮੌਜ ਮੁਕਾਵੰਦੇ ਸਫ਼ਰ ਤਾਈਂ ਕਰਦੇ ਜੰਗਲੀਂ ਸੈਰ ਸ਼ਿਕਾਰ ਚਲੇ
ਸਾਹਿਬ ਕਈ ਦਿਨ ਕੂਚ ਮੁਕਾਮ ਕਰਦੇ ਲੰਘ ਰੋਪੜੋਂ ਅਗ੍ਹਾਂ ਵਿਚਾਰ ਚਲੇ
ਜਿਨ੍ਹਾਂ ਜੀਆਂ ਨੇ ਦਰਸ ਦੀਦਾਰ ਕੀਤੇ ਉਹ ਤਾਂ ਜਨਮ ਮਾਨੁਖ ਸਵਾਰ ਚਲੇ
ਕੀਰਤ ਪੁਰ ਨੇੜੇ ਕਰਤਾਰ ਸਿੰਘਾ ਅਗੇ ਦਿਸਿਆ ਕਦਮ ਉਭਾਰ ਚਲੇ

ਪਰਿਵਾਰ ਦਾ ਮੇਲ

ਕੀਰਤ ਪੁਰ ਦੇ ਵਿਚ ਇਹ ਖਬਰ ਹੋਈ ਬਾਹਰ ਨਿਕਲ ਅਗੋਂ ਨਰ ਨਾਰ ਆਏ
ਸ੍ਰੀ ਸੂਰਜ ਮੱਲ ਦੇ* ਪੋਤਰੇ ਦੋ ਲੈਣ ਅਗੋਂ ਵਾਲੀ ਧਰ ਪਿਆਰ ਆਏ
ਦੂਰ ਆਨ ਮਿਲੇ ਸਣੇ ਸਾਥੀਆਂ ਦੇ ਕਰਨ ਮਾਤਾਂ ਜੀ ਨੂੰ ਨਮਸ਼ਕਾਰ ਆਏ
ਮਿਲੇ ਸ੍ਰੀ ਦਸਮੇਸ਼ ਨੂੰ ਭਾਵਨਾ ਧਰ ਜੋ ਗ਼ਰੀਬ ਅਤੇ ਸ਼ਾਹੂਕਾਰ ਆਏ
ਖੁਸ਼ੀਆਂ ਭਾਗੀਆਂ ਦੇ ਨਾਲ ਪਿਛ੍ਹਾਂ ਪਰਤੇ ਡੇਰਾ ਲੈਕੇ ਸ਼ਹਿਰ ਵਿਚਾਰ ਆਏ

*ਦੀਪ ਚੰਦ ਦੇ ਪੁਤਰ।

ਜਿਨ੍ਹਾਂ ਸੁਣਿਆਂ ਓਹੋ ਕਰਤਾਰ ਸਿੰਘਾ ਕੰਮਾਂ ਧੰਧਿਆਂ ਤਾਈਂ ਵਿਸਾਰ ਆਏ
ਸਾਹਿਬ ਉਤਰੇ ਬਾਹਰ ਦੀਵਾਨਖਾਨੇ ਮਾਈਆਂ ਘਰ ਅੰਦਰ ਉਤਰਾਈਆਂ ਸਨ
ਸੂਰਜ ਮੱਲ ਦੇ ਘਰੋਂ ਸੁਪਤਨੀ ਜੋ ਓਸ ਖੁਸ਼ੀਆਂ ਬਹੁਤ ਮਨਾਈਆਂ ਸਨ
ਸਭ ਸਾਜ਼ ਸਾਮਾਨ ਉਤਾਰ ਲਿਆ ਅਤੇ ਖਾਤਰਾਂ ਸਭ ਕਰਾਈਆਂ ਸਨ
ਆਯਾ ਚਲਕੇ ਪਟਨਯੋਂ ਸਾਹਿਬਜ਼ਾਦਾ ਦਰਸ ਵਾਸਤੇ ਸੰਗਤਾਂ ਧਾਈਆਂ ਸਨ
ਵੇਖ ਰੂਪ ਤੇ ਤੇਜ਼ ਪ੍ਰਤਾਪ ਭਾਰਾ ਲੋਕਾਂ ਖੁਸ਼ੀਆਂ ਬਹੁਤ ਮਨਾਈਆਂ ਸਨ
ਕੀਤਾ ਰਾਤ ਆਰਾਮ ਕਰਤਾਰ ਸਿੰਘਾ ਮਿਲੀਆਂ ਵਿਚ ਪ੍ਰਵਾਰ ਵਧਾਈਆਂ ਸਨ

### ਦਰਸ਼ ਦੀਦਾਰ

ਦਿਨ ਅਗਲਾ ਓਥੇ ਹੀ ਰਹਿ ਸਾਹਿਬ ਫਿਰ ਟੁਰਕੇ ਸਾਰੇ ਅਸਥਾਨ ਡਿੱਠੇ
ਸ੍ਰੀ ਹਰਿ ਗੋਬਿੰਦ ਸਮਾਧਿ ਜਿਥੇ ਸਣੇ ਬਾਬੇ ਗੁਰਦਿਤੇ ਦੇ ਥਾਨ ਡਿੱਠੇ
ਸੂਰਜ ਮਲ ਦੀ ਜਾਇ ਸਮਾਧ ਦੇਖੀ ਬਾਗ ਸ੍ਰੀ ਹਰਿਰਾਇ ਦੇ ਸ਼ਾਨ ਡਿੱਠੇ
ਬੁੱਢਨਸ਼ਾਹ ਦੀ ਜਗ੍ਹਾ ਕਰਤਾਰ ਸਿੰਘਾ ਯਾਦਗਾਰ ਸਭ ਬਣੇ ਮਕਾਨ ਡਿੱਠੇ

### ਕੀਰਤ ਪੁਰ ਤੋਂ ਤਿਆਰੀ

ਖਾ ਪੀ ਕੇ ਦੂਸਰੇ ਦਿਨ ਚਲੇ ਕੀਰਤ ਪੁਰ ਤੋਂ ਨਾਲ ਪਰਿਵਾਰ ਟੁਰਿਆ
ਮਾਈਆਂ ਪਾਲਕੀ ਤੇ ਚੜ੍ਹ ਬੈਠੀਆਂ ਸਨ ਦਸਵਾਂ ਪਾਤਸ਼ਾਹ ਹੋ ਅਸਵਾਰ ਟੁਰਿਆ
ਹੋ ਪਿਆ ਤਿਆਰ ਗੁਲਾਬ ਰਾਇ ਸਯਾਮ ਦਾਸ ਭੀ ਨਾਲ ਪਿਆਰ ਟੁਰਿਆ
ਟੁਰੇ ਹੋਰ ਭੀ ਲੋਕ ਕਰਤਾਰ ਸਿੰਘਾ ਦਿਲ ਸਭ ਦਾ ਨਾਲ ਵਿਚਾਰ ਟੁਰਿਆ

### ਅਨੰਦ ਪੁਰ ਵਿਚ ਖੁਸ਼ੀਆਂ

ਨਾਵੇਂ ਸਤਿਗੁਰਾਂ ਦੇ ਚਲੇ ਜਾਣ ਕਰਕੇ ਪਸ਼ੇਮਾਨ ਹੈਸਨ ਨਰ ਨਾਰ ਸਾਰੇ
ਹਰ ਇਕ ਦਾ ਓਧਰੇ ਧਿਆਨ ਹੈਸੀ ਰਹਿੰਦੇ ਕਰਦੇ ਸੋਚ ਵਿਚਾਰ ਸਾਰੇ
ਸਾਹਿਬਜ਼ਾਦੇ ਦਾ ਆਵਨਾ ਜਦੋਂ ਸੁਣਿਆਂ ਖੁਸ਼ੀ ਹੋਇ ਗਏ ਚਿੰਤ ਵਿਸਾਰ ਸਾਰੇ
ਪਹੁੰਚ ਗਏ ਨੇ ਕੀਰਤ ਪੁਰੇ ਅੰਦਰ ਕੋਲ ਆਓ ਨਗੇ ਨਾਲ ਪਰਿਵਾਰ ਸਾਰੇ
ਰਾਤੋ ਰਾਤ ਹੀ ਲੱਗ ਸਵਾਰ ਲਏ, ਰਲ ਮਿਲ ਕੇ ਗਲੀ ਬਾਜ਼ਾਰ ਸਾਰੇ
ਸਬਜ਼ ਪਤਿਆਂ ਨੂੰ ਕਿਤੇ ਬੰਨ੍ਹਿਆਂ ਚਾ ਕਿਤੇ ਤਣ ਲਏ ਬੰਦ ਨਿਵਾਰ ਸਾਰੇ
ਨਾਲ ਧਵਜਾਂ ਪਤਾਕਿਆਂ ਖੂਬ ਸਜੇ ਮਹਿਲ ਮਾੜੀਆਂ ਤੇ ਘਰ ਬਾਰ ਸਾਰੇ
ਮੁੱਦਾ ਗੱਲ ਕੀਹ ਪੁਰੀ ਆਨੰਦ ਅੰਦਰ ਜ਼ਾਹਿਰ ਖੁਸ਼ੀ ਦੇ ਹੋਇ ਆਸਾਰ ਸਾਰੇ
ਪਹੁੰਚੀ ਖ਼ਬਰ ਅਸਵਾਰੀ ਆ ਗਈ ਨੇੜੇ ਬਾਹਿਰ ਨਿਕਲੇ ਕਰਨ ਦੀਦਾਰ ਸਾਰੇ
ਬਾਂਣੀ ਫੂਦੇ ਸ਼ਬਦ ਅਲਾਪਦੇ ਜੀ ਗੀਤ ਗਾਵੰਦੇ ਮੰਗਲਾਚਾਰ ਸਾਰੇ

ਕੀਰਤ ਪੁਰੇ ਦਾ ਰਸਤਾ ਤਕ ਰਹੇ ਕਰਦੇ ਸਾਹਿਬਾਂ ਦਾ ਇੰਤਜ਼ਾਰ ਸਾਰੇ
ਨਜ਼ਰ ਪਈ ਅਸਵਾਰੀ ਕਰਤਾਰ ਸਿੰਘਾ ਉਚੀ ਕਰਨ ਲੱਗੇ ਜੈ ਜੈਕਾਰ ਸਾਰੇ

ਦੀਦਾਰੇ

ਅਗੇ ਸਭ ਤੋਂ ਵੇਖਜਾ ਤਾਜ਼ੀ ਉਤੇ ਚੜ੍ਹਿਆ ਸ਼ੋਹਣਿਆਂਦਾ ਸਰਦਾਰ ਆਉਂਦਾ
ਜਿਗਾ ਕਲਗੀਆਂ ਸਿਰ ਤੇ ਚਮਕ ਰਹੀਆਂ ਬੀਰ ਰਸਦੇ ਨਾਲ ਸ਼ਿੰਗਾਰ ਆਉਂਦਾ
ਦੂਰ ਪਾਪ ਹਨੇਰੇ ਦੇ ਕਰਨ ਵਾਲਾ ਸੂਰਜ ਚੜ੍ਹਿਆ ਪਾਈ ਚਮਕਾਰ ਆਉਂਦਾ
ਮਨ ਸੁਕਦੇ ਸਿਖਾਂ ਪਰੇਮੀਆਂ ਦੇ ਹਰੇ ਕਰਨ ਲਈ ਅਬਰ ਬਹਾਰ ਆਉਂਦਾ
ਠੰਢ ਵੇਖਦੇ ਸਾਰ ਪੈ ਗਈ ਸਭ ਨੂੰ ਰੂਪ ਧਾਰ ਕੇ ਆਪ ਕਰਤਾਰ ਆਉਂਦਾ
ਸੁੰਦਰਤਾਈ ਜਹਾਨ ਦੀ ਹੋਈ ਕੱਠੀ ਚੰਦ ਬਿਨਾ ਕਲੰਕ ਵਿਚਾਰ ਆਉਂਦਾ
ਇੰਦਰ ਛੱਡ ਸਿੰਘਾਸਨ ਸੁਰਗ ਵਾਲਾ ਨਾਲ ਦੇਉਤਿਆਂ ਕਰਨ ਸ਼ੁਮਾਰ ਆਉਂਦਾ
ਦੇਖ ਰਹੇ ਅੱਗੋਂ ਨਿਕਲ ਔਧਵਾਸੀ ਕੋਸ਼ਲ ਦੇਸ ਤੋਂ ਰਾਮ ਅਵਿਤਾਰ ਆਉਂਦਾ
ਬਿੰਦ੍ਰਾ ਬਨ ਦੇ ਲੋਕ ਹੋ ਰਹੇ ਕਠੇ ਚਲਿਆ ਗੋਕਲੋਂ ਕ੍ਰਿਸ਼ਨ ਮੁਰਾਰ ਆਉਂਦਾ
ਸਜ ਧਜ ਦੇ ਨਾਲ ਕਰਤਾਰ ਸਿੰਘਾ ਦਸਵਾਂ ਪਾਤਸ਼ਾਹ ਸਣੇ ਪਰਵਾਰ ਆਉਂਦਾ

ਤਥਾ

ਹੌਲੀ ਹੌਲੀ ਅਸਵਾਰੀ ਆ ਗਈ ਨੇੜੇ ਵਾਜੇ ਖੁਸ਼ੀਆਂ ਭਰੇ ਵਜਾਇ ਅੱਗੋਂ
"ਹਮ ਘਰਿ ਸਾਜਨ ਆਏ" ਸਿੱਖਾਂ ਸੇਵਕਾਂ ਨੇ ਸ਼ਬਦ ਗਾਇ ਅੱਗੋਂ
"ਆਜ ਹਮਾਰੇ ਮੰਗਲ ਚਾਰ" ਇਤਿਆਦਿਕ ਰਾਗ ਅਲਾਇ ਅੱਗੋਂ
ਸਤਿ ਸ੍ਰੀ ਅਕਾਲ ਦੀ ਗੂੰਜ ਪਾਈ ਉਚੀ ਉਚੀ ਜੈਕਾਰੇ ਬੁਲਾਇ ਅੱਗੋਂ
ਸਾਇਆ ਸਭ ਤੇ ਪਿਆ ਦਸਮੇਸ਼ ਜੀ ਦਾ ਇਕੋ ਵਾਰ ਹੀ ਸੀਸ ਝੁਕਾਇ ਅੱਗੋਂ
ਜਦ ਬਹੁਤ ਨੇੜੇ ਸਾਰੇ ਆਨ ਢੁਕੇ ਭਰ ਝੋਲੀਆਂ ਫੁਲ ਬਰਸਾਇ ਅੱਗੋਂ
ਦੌੜ ਦੌੜ ਕਦਮਾਂ ਉਤੇ ਸੀਸ ਧਰਦੇ ਇਕ ਦੂਸਰੇ ਤਾਈਂ ਹਟਾਇ ਅੱਗੋਂ
ਆਦਰ ਸਭ ਦਾ ਕਰਨ ਕਰਤਾਰ ਸਿੰਘਾ ਦਸਮੇਸ਼ ਮਿਲਦੇ ਮੁਸਕਰਾਇ ਅੱਗੋਂ

ਵਾਕ ਕਵੀ

ਪੁਰੀ ਵਿਚ ਸ੍ਵਾਰੀ ਜਾ ਹੋਈ ਦਾਖਲ ਸਾਰੇ ਰੌਣਕਾਂ ਹੀ ਨਿਗ੍ਹਾ ਆਉਂਦੀਆਂ ਸਨ
ਉਤੇ ਕੋਠਿਆਂ ਦੇ ਨਾਰਾਂ ਕੱਠੀਆਂ ਹੋ ਗੀਤ ਮੰਗਲਾਕਾਰ ਦੇ ਗਾਉਂਦੀਆਂ ਸਨ
ਚੱਲ ਆਈਆਂ ਅਪਛਰਾਂ ਸੁਰਗ ਵਿਚੋਂ ਖੁਸ਼ ਹੋ ਹੋ ਫੁਲ ਬਰਸਾਉਂਦੀਆਂ ਸਨ
ਥਾਂ ਥਾਂ ਤੇ ਸੰਗਤਾਂ ਖੁਸ਼ੀ ਭਰੀਆਂ ਕਿਉੜਾ ਅਤਰ ਗੁਲਾਬ ਛਿੜਕਾਉਂਦੀਆਂ ਸਨ
ਜਿਥੇ ਹੈ ਸਨ ਮਕਾਨ ਸਜਾਇ ਹੋਏ ਧਵਜਾਂ ਝੰਡੀਆਂ ਖੂਬ ਸੁਹਾਉਂਦੀਆਂ ਸਨ

ਜੁਗਾਂ ਤਕ ਜੀਵੇ ਲਾਲ ਗੁਰੂ ਜੀ ਦਾ ਭਲੇ ਵਾਕ ਜ਼ਬਾਨਾਂ ਸੁਣਾਉਂਦੀਆਂ ਸਨ
ਹੌਲੀ ਹੌਲੀ ਗੁਰ ਮਹਿਲਾਂ ਨੂੰ ਜਾ ਰਹੇ ਧੀਮੇ ਸੰਗਤਾਂ ਕਦਮ ਉਠਾਉਂਦੀਆਂ ਸਨ
ਸ਼ੋਭਾ ਬਣੀ ਅਜੀਬ ਕਰਤਾਰ ਸਿੰਘਾ ਆਇ ਬਰਕਤਾਂ ਸੀਸ ਝੁਕਾਉਂਦੀਆਂ ਸਨ

ਤਥਾ

ਸਾਹਿਬਘਰ ਦੇ ਵਿਚ ਜਾ ਹੋਇ ਦਾਖ਼ਲ ਛੱਡ ਪਾਲਕੀਆਂ ਮਾਈਆਂ ਆਈਆਂ ਜੀ
ਦਾਸਾਂ ਦਾਸੀਆਂ ਸੇਵਾ ਸੰਭਾਲ ਲਈ ਚੀਜ਼ਾਂ ਥਾਉਂ ਥਾਂ ਸਭ ਰਖਾਈਆਂ ਜੀ
ਆਪੋ ਆਪਣੇ ਥਾਵਾਂ ਨੂੰ ਲੋਕ ਟੁਰ ਗਏ ਘਰਬਾਰ ਅੰਦਰ ਖੁਸ਼ੀਆਂ ਛਾਈਆਂ ਜੀ
ਨਰ ਨਾਰ ਕੱਠੇ ਹੋ ਹੋ ਕਰਨ ਲਗੇ ਸਾਹਿਬਜ਼ਾਦੇ ਦੀਆਂ ਵਡਿਆਈਆਂ ਜੀ
ਬਾਹਰ ਆਉਣ ਤੇ ਰੱਜ ਦੀਦਾਰ ਕਰੀਏ ਇਛਾਂ ਸਭ ਦੀ ਦਿਲੀਂ ਸਮਾਈਆਂ ਜੀ
ਇਕ ਦੂਸਰੇ ਤਈਂ ਕਰਤਾਰ ਸਿੰਘਾ ਸਿਖ ਮਿਲ ਮਿਲ ਦੇਣ ਵਧਾਈਆਂ ਜੀ

ਤਥਾ

ਸਤਾਰਾਂ ਸੌ ਬੱਤੀ ਸੀ ਅਖੀਰ ਕੱਤਕ ਸਾਹਿਬ ਪੁਰੀ ਆਨੰਦ ਦੇ ਵਿਚ ਆਏ
ਸਿੱਖ ਸੰਗਤਾਂ ਸੁਣਕੇ ਖੁਸ਼ੀ ਹੋਈਆਂ ਦੂਰਾਂ ਦੂਰਾਂ ਤੋਂ ਦਰਸ਼ਨਾਂ ਲਈ ਧਾਏ
ਨਾਵੇਂ ਪਾਤਸ਼ਾਹ ਜਦ ਤੋਂ ਗਏ ਦਿੱਲੀ ਬੇ-ਹੌਸਲੇ ਹੋ ਸਿਖਾਂ ਦਿਲ ਢਾਏ
ਸ੍ਰੀ ਸਾਹਿਬਜ਼ਾਦੇ ਜੀ ਦੇ ਆਉਣ ਕਰਕੇ ਭਾਰ ਸੋਗ ਤੇ ਚਿੰਤਾ ਦੀ ਦਿਲੋਂ ਲਾਹੇ
ਸਿੱਖੀ ਸੁਕਦੀ ਨੂੰ ਦਸਮੇਸ਼ ਜੀ ਨੇ ਮੇਘ ਦਰਸ਼ਨਾਂ ਦੇ ਆਣ ਬਰਸਾਏ
ਧਰੀ ਸਿੱਖਾਂ ਨੇ ਧੀਰਜ ਕਰਤਾਰ ਸਿੰਘਾ ਭਰੇ ਤੇਜ ਪ੍ਰਤਾਪ ਦੀਦਾਰ ਪਾਏ

ਇਤਿਹਾਸਿਕ ਗੁੰਝਲ

ਇਤਿਹਾਸਕਾਰਾਂ ਏਥੇ ਪਾਈ ਗੁੰਝਲ ਜਦੋਂ ਸਾਹਿਬ ਆਨੰਦ ਪੁਰ ਆਇ ਹੈ ਸਨ
ਨਾਵੇਂ ਪਾਤਸ਼ਾਹ ਆਪ ਅਨੰਦ ਪੁਰ ਸਨ ਤਿੰਨ ਬਰਸ ਰਲ ਮਿਲ ਲੰਘਾਇ ਹੈ ਸਨ
ਓਹਨਾਂ ਪਾਲੇ ਪੜ੍ਹਾਏ ਵਿਆਹਿ ਹੱਥੀਂ ਬੜੇ ਸੁੰਦਰ ਲਾਡ ਲਡਾਇ ਹੈ ਸਨ
ਕਸ਼ਮੀਰ ਦੇ ਪੰਡਿਤਾਂ ਸਾਹਿਬ ਜੀ ਦੇ ਆ ਸਾਹਮਣੇ, ਦੁਖ ਸੁਨਾਇ ਹੈ ਸਨ
ਦਸਵੇਂ ਪਾਤਿਸ਼ਾਹ ਨੇ ਨਾਵੇਂ ਪਾਤਿਸ਼ਾਹ ਜੀ ਆਪ ਦਿਲੀ ਦੇ ਵਲ ਟੁਰਾਇ ਹੈ ਸਨ
ਇਹ ਬੜਾ ਭੁਲੇਖਾ ਕਰਤਾਰ ਸਿੰਘਾ ਸੋਚਾ ਕਿਵੇ ਨ ਖ਼ਿਆਲ ਦੁੜਾਇ ਹੈ ਸਨ

ਵਿਚਾਰ

ਬਚਿੱਤ੍ਰ ਨਾਟਕ ਲਿਖਿਆ ਦਸਮ ਗੁਰ ਜੀ ਓਹਦੇ ਵਿਚ ਇਹ ਜ਼ਿਕਰ ਸੁਣਾਯਾ ਕੋਈ ਨ
ਹੋਰ ਛੋਟੇ ਮੋਟੇ ਕਈ ਹਾਲ ਲਿਖੇ ਇਸ ਪ੍ਰਸੰਗ ਕਹਿ ਜ਼ਾਹਿਰ ਦਿਖਾਇਆ ਕੋਈ ਨ
ਮੇਲ ਆਪਣਾ ਤੇ ਨਾਵੇਂ ਸਤਿਗੁਰਾਂ ਦਾ ਓਥੇ ਉਕਾ ਹੀ ਹੱਥੀਂ ਲਿਖਾਇਆ ਕੋਈ ਨ
ਰਲ ਆਉਣਾ ਕਸ਼ਮੀਰ ਦੇ ਪੰਡਿਤਾਂ ਦਾ ਇਹਦਾ ਕਿਧਰੇ ਭੀ ਢੰਗ ਪਾਇਆ ਕੋਈ ਨ

ਇਹ ਅੰਗ ਜ਼ਰੂਰੀ ਇਤਿਹਾਸ ਦਾ ਸੀ ਇਹਦੇ ਵੱਲ ਖਿਆਲ ਕ੍ਰਦਾਇਆ ਕੋਈ ਨ
ਸੀ ਲਿਖਨਾ ਜ਼ਰੂਰ ਕਰਤਾਰ ਸਿੰਘਾ ਪਰ ਉਕਾ ਇਸ਼ਾਰਾ ਕਰਾਇਆ ਕੋਈ ਨ

ਵਾਕ ਕਵੀਸ਼ਰ

ਪਹਿਲਾਂ ਹੋ ਗਏ ਇਹ ਪ੍ਰਸੰਗ ਸਾਰੇ ਅਜੇ ਸਾਹਿਬ ਆਨੰਦਪੁਰ ਆਇ ਨਹ[illegible]
ਨਾਵੇਂ ਪਾਤਿਸਾਹ ਪਹਿਲਾਂ ਚਲੇ ਗਏ ਪਿਤਾ ਪੁਤ੍ਰ ਜੀ ਮਿਲੇ ਮਿਲਾਇ ਨ[illegible]
ਵੇਖੋ ਵੇਖੀ ਸਭਨਾਂ ਐਵੇਂ ਲਿਖ ਦਿਤਾ ਅਗੇ ਪਿਛੇ ਦੇ ਹਾਲ ਫੁਲਾਇ ਨਹੀਂ ਨ
ਬਿੱਚਤ੍ਰ ਨਾਟਕ ਗਵਾਹ ਕਰਤਾਰ ਸਿੰਘਾਂ ਦਸਮ ਗੁਰ ਤਾਹੀਏਂ ਇਹ ਲਿਖਾਇ ਨਹੀਂ ਨ

ਓਸੇ ਵੇਲੇ ਦੀ ਹਾਲਤ

ਉਲਟੀ ਹੋਈ ਸੀ ਸਮੇਂ ਦੀ ਚਾਲ ਡਾਢੀ ਬਾਉਂਬਾਂ ਦੁਨੀਆਂ ਸਾਰੀ ਡਰੀ ਹੋਈ ਸੀ
ਜ਼ੁਲਮ ਹਾਕਮਾਂ ਦੇ ਜ਼ੋਰਾਂ ਵਿਚ ਹੈਸਨ ਪਰਜਾ ਕੁਸਕਦੀ ਨ ਸਹਿ[illegible]ੀ ਦੜੀ ਹੋਈ [illegible]
ਨਾਵੇਂ ਪਾਤਸ਼ਾਹ ਜਦੋਂ ਤੋਂ ਚਲੇ ਗਏ ਸਿੱਖੀ ਮੂੰਹ ਕਲੇਸ ਦੇ ਰੜੀ ਹੋ[illegible] [illegible]ੀ
ਪਤਾ ਨਹੀਂ ਕੀ ਗੁਰਾਂ ਦੇ ਨਾਲ ਬੀਤੇ ਚਿੰਤਾ ਵਿੱਚ ਚਿੰਤਾ ਇਹੋ ਵੜੀ ਹੋ[illegible]
[illegible]ਹ ਖੁਸ਼ੀਆਂ ਕੀ ਉਤਸ਼ਾਹ ਹੋਣੇ ਆਵਾ ਜਾਈ ਦੀ ਭੀ ਟੁਟੀ ਲੜੀ ਹੋਈ [illegible]
[illegible]ਰੇ ਸਭ ਦੇ ਮਨ ਕਰਤਾਰ ਸਿੰਘਾ ਘਟਾਂ ਜ਼ੁਲਮ ਹਨੇਰੀ ਦੀ ਚੜ੍ਹੀ ਹੋ[illegible]

ਆਨੰਦ ਪੁਰ ਦੇ ਨਜਾਰੇ

ਚਿੰਤਾ ਭੌ ਨ ਜਿਨ੍ਹਾਂ ਦੇ ਚਿੱਤ ਅੰਦਰ ਹੋਕੇ ਆਨੰਦ ਪੁਰੀ ਅਸਵਾਰ ਡਿੱ[illegible]
ਸਰ [illegible] ਪਹਾੜ ਬਹਾਰ ਦੇਦਿ ਰਹੇ ਦੂਜੀ ਤਰਫ ਸਤਿਲੁਜ ਦੀ ਧਾਰ ਡਿ[illegible]
ਨੈਨਾ ਦੇਵੀ ਦਾ ਉਚਾ ਪਹਾੜ ਸਿਰਤੇ ਇਕ ਤਰਫ ਮੈਦਾਨ ਦੀ ਢਾਰ ਡਿ[illegible]
ਬਣੇ ਕੁਦਰਤੀ ਬਾਉਂ ਅਪਾਰ ਸੋਹਣੇ ਜਾ ਨੀਵਾਣ ਉਚਾਣ ਸੀ ਢਾਰ ਡਿ[illegible]
ਹੋਯਾ ਬਹੁਤ ਹੀ ਚਿੱਤ ਪ੍ਰਸੰਨ ਆਕੇ ਇਰਦ ਗਿਰਦ ਸਭ ਥਾਂ ਵਿਚਾਰ ਡਿ[illegible]
ਮਤਲਬ ਆਪਨੇ ਦੀ ਉਹ ਕਰਤਾਰ ਸਿੰਘਾ ਜਗ੍ਹਾ ਸਾਹਿਬਾਂ ਖੂਬ ਮੰਭਾਰ ਡਿੱ[illegible]

ਲਖਨੌਰ ਤੋਂ ਭੇਜੇ ਹੋਏ ਸਿੱਖਾਂ ਨੇ ਦਿੱਲੀ ਪੁੱਜਨਾ

ਪਿਛੇ ਲਿਖ ਆਏ ਲਖਨੌਰ ਤੋਂ ਜੋ ਇਕ ਸਿੱਖ ਨੂੰ ਗੁਰਾਂ ਪਠਾਇਆ ਸੀ
ਦਿੱਲੀ ਜਾਹ ਸਤਿਗੁਰਾਂ ਨੂੰ ਖ਼ਬਰ ਦਿਹ ਤੂੰ, ਅਸੀਂ ਚੱਲੇ ਏਥੋਂ ਫਰਮਾਇਆ ਸੀ
ਛੇਤੀ ਭੌਂ ਆਵੀਂ ਪੂਰੀ ਖ਼ਬਰ ਲੈਕੇ [illegible]ਲੇ ਜਿੰਨੀ ਲਿਆਈਂ ਸੁਣਾਇਆ ਸੀ
ਉਹ ਸਿੱਖ ਦਿੱਲੀ ਵਿਚ ਪਹੁੰਚ [illegible] [illegible] ਦਰੋਗੇ ਨੂੰ ਭੇਦ ਬਤਾਇਆ ਸੀ
ਵੇਲਾ ਵੇਖ ਦਰੋਗੇ ਨੇ ਸਿੱਖ [illegible] [illegible] ਨੂੰ [illegible] ਮਿਲਾ[illegible] ਸੀ
ਲੋਹੇ ਪਿੰਜਰੇ ਦੇ ਵਿੱਚ ਗੁਰੂ ਬੈਠੇ [illegible] ਸਿੱਖ [illegible] [illegible] ਛਾਇਆ ਸੀ
ਸਿੱਖ ਬੈਠ ਗਿਆ ਨਮਸਕਾਰ ਕਰਕੇ [illegible] [illegible] [illegible] ਜਤਾਇਆ ਸੀ

ਮੈਨੂੰ ਭੇਜਿਆ ਆਪ ਦੇ ਵੱਲ ਓਥੋਂ ਦੁਖੀ ਬੜਾ ਪਰਿਵਾਰ ਲਖਾਇਆ ਜੀ
ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ ਚਿੰਤਾ ਕਰਦੇ ਬਹੁਤ ਦਰਸਾਇਆ ਜੀ
ਦਿਹੋ ਧੀਰਜ ਕੋਈ ਕਰਤਾਰ ਸਿੰਘਾ ਭਾਣਾ ਬਹੁਤ ਡਾਢਾ ਵਰਤਾਇਆ ਜੀ

ਨਾਵੇਂ ਸਤਿਗੁਰਾਂ ਨੇ ਮਾਤਾ ਜੀ ਵਲ ਚਿੱਠੀ ਲਿਖਨੀ

ਸਤਿਗੁਰਾਂ ਦਾਰੋਗੇ ਨੂੰ ਆਖ ਕਰਕੇ ਕਾਗਜ਼ ਕਲਮ ਦਵਾਤ ਮੰਗਾਈ ਸੀ ਜੀ
ਚਿੱਠੀ ਲਿਖੀ ਪਰਿਵਾਰ ਤੇ ਸੰਗਤਾਂ ਨੂੰ ਬਾਨੀ ਧੁਰਦੀ ਉਚਰ ਸੁਣਾਈ ਸੀ ਜੀ
ਲਿਖੇ ਬੜੇ ਸ਼ਲੋਕ ਵੈਰਾਗ ਵਾਲੇ ਝੂਠੀ ਜੱਗ ਦੀ ਖੇਲ ਦਿਖਾਈ ਸੀ ਜੀ
ਜੋ ਜੰਮਿਆਂ ਅੰਤ ਨੂੰ ਮਰੇਗਾ ਓਹ ਸਭ ਸੁਪਨੇ ਦੀ ਬਾਤ ਜਤਾਈ ਸੀ ਜੀ
ਰਾਮ ਰਿਹਾ ਨਾ, ਰਾਵਣ ਚਲਾ ਗਿਆ ਜਿਸ ਸੋਨੇ ਦੀ ਲੰਕ ਬਨਾਈ ਸੀ ਜੀ
ਪੂਰਨ ਬ੍ਰਹਮ ਗਿਆਨੀ ਦੇ ਲਿਖੇ ਲੱਛਨ ਸੂਰਤ ਜਾ ਉਚੀ ਠਹਿਰਾਈ ਸੀ ਜੀ
ਭੈ ਕਿਸੇ ਦਾ ਉਨ੍ਹਾਂ ਦੇ ਵਿਚ ਨਾਹੀਂ ਨ ਉਹ ਦੇਵੰਦੇ ਭੈ ਬਤਾਈ ਸੀ ਜੀ
ਉਸਤਤ ਆਪਣੀ ਨਿੰਦਿਆ ਕਿਸੇ ਦੀ ਓਹ ਸੁਣਦੇ ਕਰਦੇ ਨਹੀਂ, ਜਣਾਈ ਸੀ ਜੀ
ਸੋਨਾ ਲੋਹਾ ਤੇ ਮਾਨ ਅਪਮਾਨ ਦੋਵੇਂ ਇਕੋ ਜਿਹੇ ਇਹ ਰਮਜ਼ ਰਖਾਈ ਸੀ ਜੀ
ਇਹ ਜਗਤ ਜੰਜਾਲ ਕਰਤਾਰ ਸਿੰਘਾ ਦਿਤੀ ਵਿਚ ਸ਼ਲੋਕਾਂ ਗਵਾਹੀ ਸੀ ਜੀ

ਤਥਾ

ਮਹਿਮਾ ਨਾਮ ਦੀ ਸਭ ਤੋਂ ਕਹੀ ਉਚੀ ਹੋਰ ਦੱਸਿਆ ਕੂੜ ਪਸਾਰ ਸਾਰਾ
ਜੋ ਦਿਸਦਾ, ਸਭੋ ਹੀ ਨਾਸ ਹਵੇ ਚਾਰ ਦਿਨਾਂ ਦਾ ਖੇਲ ਸੰਸਾਰ ਸਾਰਾ
ਕੂੜੀ ਵਸਤ ਸੰਦਾਨ ਕੀ ਮੋਹ ਕਰਨਾ ਕੂੜ ਧੀਆਂ ਤੇ ਪੁਤ ਪਰਿਵਾਰ ਸਾਰਾ
ਵੇਲੇ ਦੁਖ ਦੇ ਕੋਈ ਨ ਬਣੇ ਦਰਦੀ ਸਮੇਂ ਸੁਖ ਦੇ ਜਗਤ ਹੈ ਯਾਰ ਸਾਰਾ
ਬਿਨ੍ਹਾਂ ਭਗਤ ਭਗਵਾਨ ਦੇ, ਜਨਮ ਤਾਈਂ ਜੀਵ ਕਰੇ ਬਰਬਾਦ ਗੁਵਾਰ ਸਾਰਾ
ਸਿਮਰਨ ਰਬ ਦਾ ਸਾਰ ਕਰਤਾਰ ਸਿੰਘਾ ਹੋਰ ਜਗਤ ਪੰਦਾਲ ਬੇਕਾਰ ਸਾਰਾ

ਵਾਕ ਕਵੀ

ਨਾਵੇਂ ਮਹਿਲ ਦੇ ਜਿਹੜੇ ਸ਼ਲੋਕ ਸਾਰੇ ਚਿੱਠੀ ਵਿਚ ਲਿਖ ਬੰਦ ਕਰਾਇ ਹੈਸਨ
ਮਾਤਾ ਨਾਨਕੀ ਤੇ ਸ੍ਰੀ ਗੁਜਰੀ ਨੂੰ ਕਲ ਬਹੁਤ ਉਪਦੇਸ਼ ਲਖਾਇ ਹੈਸਨ
ਕਿਹਾ ਸਿਖ ਨੂੰ ਹੌਂਸਲਾ ਦੇਈਂ ਸਾਰੇ ਕਈ ਜ਼ਬਾਨੀ ਸੰਦੇਸ਼ ਸੁਣਾਇ ਹੈਸਨ
ਕਈ ਸ੍ਰੀ ਦਸਮੇਸ਼ ਜੀ ਵੱਲ ਲਿਖੇ ਗੁਝੇ ਭੇਦ ਕਈ ਹੋਰ ਜਤਾਇ ਹੈਸਨ
ਛੇਤੀ ਭੇਜਣਾ ਸਿਖ ਕਰਤਾਰ ਸਿੰਘਾ ਲਾਵੋ ਦੇਰ ਨ, ਭੇਦ ਰਖਾਇ ਹੈਸਨ

ਦਿੱਲੀ ਤੋਂ ਸਿਖ ਨੇ ਆਨੰਦਪੁਰ ਪਹੁੰਚਣਾ

ਸਿਖ ਲੈ ਚਿਠੀ ਨਮਸ਼ਕਾਰ ਕਰਕੇ ਛੇਤੀ ਧਾਈ ਉਹ ਕਦਮ ਉਠਾਵੰਦਾ ਏ

ਗੁਰਾਂ ਕੀਤੀ ਤਾਕੀਦ ਨ ਦੇਰ ਲਗੇ ਰਾਤ ਦਿਨ ਚਲ ਪੰਧ ਮੁਕਾਵੰਦਾ ਏ
ਕੱਟ ਮੰਜ਼ਲਾਂ ਦੂਰ ਦੇ ਲੰਘ ਪੈਂਡੇ ਪਹੁੰਚ ਸ੍ਰੀ ਆਨੰਦ ਪੁਰ ਜਾਵੰਦਾ ਏ
ਬੈਠੇ ਵਿਚ ਦੀਵਾਨ ਕਰਤਾਰ ਸਿੰਘਾ ਸਾਹਿਬਾਂ ਤਈਂ ਆ ਚਿੱਠੀ ਫੜਾਵੰਦਾ ਏ

ਵਾਕ ਕਵੀ

ਪਿਤਾ ਜੀ ਦੀ ਚਿੱਠੀ ਪਛਾਣ ਪੜ੍ਹੀ ਭੇਦ ਸ੍ਰੀ ਦਸਮੇਸ਼ ਜੀ ਪਾਵੰਦੇ ਨੇ
ਓਸੇ ਵੇਲੇ ਹੀ ਉਠ ਦੀਵਾਨ ਵਿਚੋਂ ਘਰ ਮਾਤਾ ਜੀ ਦੇ ਪਾਸ ਜਾਵੰਦੇ ਨੇ
ਪਿਛੇ ਮੇਵੜੇ ਤੇ ਸਿਖ ਚਲੇ ਗਏ ਆਦਰ ਮਾਤਾ ਜੀ ਦੇਇ ਬੈਠਾਵੰਦੇ ਨੇ
ਕਿਹਾ ਸਾਹਿਬਾਂ ਦਿਲੀਓਂ ਆਈ ਚਿੱਠੀ ਫ਼ੇਰ ਮੇਵੜੇ ਹੱਥ ਫੜਾਵੰਦੇ ਨੇ
ਓਸ ਵਾਚ ਸੁਣਾਈ ਜਾਂ ਸਾਰਿਆਂ ਨੂੰ ਅੱਥਰ ਨੈਣਾਂ ਚੋਂ ਸਭ ਬਰਸਾਵੰਦੇ ਨੇ
ਦੋਵੇਂ ਮਾਤਾ ਜੀ ਬਹੁਤ ਹੀ ਦੁਖੀ ਹੋਈਆਂ ਸਾਹਿਬ ਹੌਸਲਾ ਬਹੁਤ ਧਰਾਵੰਦੇ ਨੇ
ਗੁਰਾਂ ਲਈ ਚਿੰਤਾ ਸੋਗ ਕਰੋ ਨਾਹੀਂ ਪਏ ਭਾਣੇ ਦੀ ਖੇਡ ਦਿਖਾਵੰਦੇ ਨੇ
ਧੀਰਜ ਮਾਈਆਂ ਨੂੰ ਦੇਇ ਕਰਤਾਰ ਸਿੰਘਾ ਬਾਹਿਰ ਸ੍ਰੀ ਦਸਮੇਸ਼ ਜੀ ਆਵੰਦੇ ਨੇ

ਸ੍ਰੀ ਦਸਮੇਸ਼ ਜੀ ਨੇ ਭਾਈ ਜੈਤੇ ਨੂੰ ਫੇਰ ਦਿੱਲੀ ਵਲ ਟੋਰ ਦੇਣਾ

ਬਾਹਰ ਆਣਕੇ ਲਿਖੀ ਦਸਮੇਸ਼ ਚਿੱਠੀ ਬੰਦ ਕਰਕੇ ਪਾਸ ਰਖਾਇ ਛੇਤੀ
ਭਾਈ ਜੈਤੇ ਨੂੰ ਪਾਸ ਬੁਲਾਇ ਲਿਆ ਸਾਰਾ ਓਸ ਨੂੰ ਭੇਦ ਸਮਝਾਇ ਛੇਤੀ
ਕਿਹਾ ਦਿਲੀ ਨੂੰ ਹੁਣੇ ਹੀ ਟੁਰ ਪੌ ਤੂੰ ਪਹੁੰਚ ਰਾਤ ਦਿਨ ਪੰਧ ਮੁਕਾਇ ਛੇਤੀ
ਭਾਣਾ ਜਿਸ ਵੇਲੇ ਵਰਤਾਉਣ ਗੁਰ ਜੀ ਤੂੰ ਹੌਂਸਲੇ ਤਈਂ ਵਧਾਇ ਛੇਤੀ
ਅਗੇ ਹੋਇ ਕੇ ਸੀਸ ਉਠਾ ਲੈਣਾ ਰੁਖ਼ ਪੁਰੀ ਆਨੰਦ ਰਖਾਇ ਛੇਤੀ
ਮੱਦਦ ਕਰੇ ਕਰਤਾਰ ਕਰਤਾਰ ਸਿੰਘਾ ਜਾਹ ਪਹੁੰਚ ਦਿਲੀ ਵਿਚ ਜਾਇ ਛੇਤੀ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੁਰ ਗੱਦੀ ਦੀ ਭੇਟਾ ਇਕ ਸਿਖ ਦੇ ਹੱਥ ਭੇਜ ਦੇਣੀ

ਨਾਵੇਂ ਗੁਰਾਂ ਡਿੱਠਾ ਸਮਾਂ ਅੰਤ ਨੇੜੇ ਇਕ ਸਿਖ ਦੇ ਹੱਥ ਵਿਚਾਰ ਭਾਈ
ਪੰਜ ਪੈਸੇ ਨਲਯੇਰ ਪਰਦੱਖਣਾ ਕਰ ਗੁਰ ਗੱਦੀ ਦਾ ਜੋਇ ਵਿਹਾਰ ਭਾਈ
ਦੇਇ ਕੇ *ਸਿੱਖ ਨੂੰ ਵੱਲ ਅਨੰਦ ਪੁਰ ਦੇ ਦਿਤਾ ਟੋਰ ਸੀ ਸਮਾਂ ਨਿਹਾਰ ਭਾਈ
ਉਹ ਪਾਸ ਦਸਮੇਸ਼ ਜੀ ਆਇ ਪਹੁੰਚਾ ਲਈ ਸਮਝ ਸਭ ਅੰਤ ਦੀ ਕਾਰ ਭਾਈ
ਦੁਖੀ ਬਹੁਤ ਹੋਈਆਂ ਮਾਤਾ ਦੋਇ ਸੁਣਕੇ ਜਾਂਦੀ ਪੇਸ਼ ਨ ਬਹੁਤ ਦੁਖਯਾਰ ਭਾਈ
ਦਿਲੀ ਦੂਰ ਸੀ ਬਹੁਤ ਕਰਤਾਰ ਸਿੰਘਾ ਰੋਜ਼ ਪਹੁੰਚਨੀ ਖਬਰ ਦੁਸ਼ਵਾਰ ਭਾਈ

ਜੈਤੇ ਨੂੰ ਸਤਿਗੁਰਾਂ ਦਾ ਸੀਸ ਲੈ ਕੇ ਆਨੰਦ ਪੁਰ ਸਾਹਿਬ ਆ ਜਾਣਾ

ਜੈਤਾ ਸਿੱਧਾ ਦਿਲੀ ਵਲ ਚਲਾ ਗਿਆ ਪਹਿਲੇ ਸਿੱਖ ਜਿਉਂ ਭੇਦ ਬਤਾਇਆ ਸੀ

*ਭਾਈ ਜੀਵਨ ਦੇ ਹੱਥ।

ਤਿਵੇਂ ਜਾਇ ਦਾਰੋਗੇ ਨੂੰ ਮਿਲ ਪਿਆ ਓਸ ਗੁਰਾਂ ਦੇ ਤਈਂ ਮਿਲਾਇਆ ਸੀ
ਤੁਰਾਂ* ਮੱਘਰੋਂ ਚਾਂਦਨੀ ਚੌਂਕ ਅੰਦਰ ਭਾਣਾ ਸਤਿਗੁਰਾਂ ਸਖ਼ਤ ਵਰਤਾਇਆ ਸੀ
ਸੀਸ ਲੈ ਜੈਤਾ ਓਥੋਂ ਚਲਾ ਆਇਆ ਆਣ ਪੁਰ ਅਨੰਦ ਪੁਚਾਇਆ ਸੀ
ਬੜੇ ਅਦਬ ਦੇ ਨਾਲ ਸਸਕਾਰ ਕੀਤਾ ਸ੍ਰੀ ਮੁਖ ਤੋਂ ਇਉਂ †ਸੁਨਾਇਆ ਸੀ
ਹਾਲ ਲਿਖੇ "ਨਿਰੰਜਨੀ ਜੋਤ" ਅੰਦਰ ਏਥੇ ਨਹੀਂ ਵਧਾ ਵਧਾਇਆ ਸੀ
ਅਗੇ ਸੁਣੋ ਪ੍ਰਸੰਗ ਦਸਮੇਸ਼ ਜੀ ਦੇ ਓਹਨਾਂ ਜਿਸ ਤਰ੍ਹਾਂ ਸਮਾਂ ਲੰਘਾਇਆ ਸੀ
ਪੰਥ ਸਾਜ ਸਮਾਜ ਕਰਤਾਰ ਸਿੰਘਾ ਝੰਡਾ ਜ਼ੁਲਮ ਦਾ ਦੇਸੋਂ ਪੁਟਾਇਆ ਸੀ

ਵਾਕ ਕਵੀ

ਕੀਤਾ ਜ਼ੁਲਮ ਔਰੰ ਨੇ ਬੜਾ ਭਾਰਾ ਸਿਰੋਂ ਖੌਫ਼ ਖ਼ੁਦਾ ਭੁਲਾਇ ਦਿਤਾ
ਓਸ ਸੋਚਿਆ ਸਮਝਿ ਕੁਝ ਭੀ ਨ ਸਤਿਗੁਰਾਂ ਤੱਈਂ ਕਤਲਾਇ ਦਿਤਾ
ਏਸ ਪਾਪ ਨੇ ਰਾਜ ਚੁਗੱਤਿਆਂ ਦਾ ਪੁਟ ਜੜ੍ਹਾਂ ਤੋਂ ਉਕਾ ਸੁਟਾਇ ਦਿਤਾ
‡ਮੁਸਲਮਾਨਾਂ ਤੇ ਸਿਖਾਂ ਦੇ ਵਿਚ ਪਾਪੀ ਭਾਰਾ ਫੁਟ ਦਾ ਬੀਜ ਬਜਾਇ ਦਿਤਾ
ਪਹਿਲੀ ਭੁਲ ਹੋਈ ਜਹਾਂਗੀਰ ਪਾਸੋਂ ਪੰਚਮ ਪਾਤਸ਼ਾਹ ਤਈਂ ਮਰਵਾਇ ਦਿਤਾ
ਫੇਰ ਸ਼ਾਹ ਜਹਾਨ ਨ ਅਕਲ ਕੀਤੀ ਆਹਡਾ ਛੇਵੇਂ ਗੁਰਾਂ ਨਾਲ ਲਾਇ ਦਿਤਾ
ਬਾਬਰਨਾਲ ਰਿਸ਼ਤਾ ਬਾਬੇ ਜੋੜਿਆ ਜੋ ਇਹਨਾਂਪਹਿਲ ਕਰਕੇ ਤੁੜਵਾਇ ਦਿਤਾ
ਹੁਣ ਤਾਂ ਹੱਦ ਔਰੰਗੇ ਨੇ ਕਰ ਛਡੀ ਦਿਲ ਸਿਖਾਂ ਦਾ ਸਖਤ ਦੁਖਾਇ ਦਿਤਾ
ਪਈ ਦੇਸ ਦੇ ਵਿਚ ਪੁਕਾਰ ਭਾਰੀ ਦਰਦੀ ਹਿਰਦਿਆਂ ਤਈਂ ਤੜਫਾਇ ਦਿਤਾ
ਹਿੰਦ ਵਾਸੀਆਂ ਨੂੰ ਪਿਆ ਫ਼ਿਕਰ ਬਹੁਤਾ ਡਰ ਸਾਰਿਆਂ ਹੌਸਲਾ ਢਾਹਿ ਦਿਤਾ
ਮਹਾਂਬਲੀ ਸ੍ਰੀ ਦਸਮੇਸ਼ ਜੀ ਦੇ ਜੋਸ਼ ਖ਼ੂਨ ਦੇ ਵਿਚ ਲਿਆਇ ਦਿਤਾ
ਜ਼ਾਲਮ ਰਾਜ ਦੀਆਂ ਜੜ੍ਹਾਂ ਪੁਟਨੇ ਲਈ ਝੱਟ ਪਟ ਤਿਆਰ ਕਰਵਾਇ ਦਿਤਾ
ਫਿੱਕਾ ਪੈਣ ਔਰੰਗੇ ਦਾ ਤੇਜ਼ ਲਗਾ ਸੂਰਜ? ਪਛਮੋਂ ਰੱਬ ਚੜ੍ਹਾਇ ਦਿਤਾ

---

*ਸੰਮਤ ੧੭੩੨।

†ਸਾਧਨ ਹੇਤ ਇਤੀ ਜਿਨ ਕਰੀ, ਸੀਸ ਦੀਆ ਪਰ ਸੀ ਨ ਉਚਰੀ॥
ਧਰਮ ਹੇਤ ਸਾਕਾ ਜਿਨ ਕੀਆ, ਸੀਸ ਦੀਆ ਪਰ ਸਿਰਰ ਨ ਦੀਆ॥ ਬਿ: ਨਾ:

‡ਮੁਸਲਮਾਨ ਅਤੇ ਸਿਖ ਦੋ ਤੋਹੀਦ ਪ੍ਰਸਤ ਮਜ਼ਬਾਂ ਅੰਦਰ ਸਭ ਤੋਂ ਪਹਿਲਾਂ ਵੈਰ ਦਾ ਬੀਜ ਜਹਾਂਗੀਰ ਨੇ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਅਸਹਿ ਤੇ ਕਕਹਿ ਤਸੀਹੇ ਦਿੰਦਿਆਂ ਹੋਇਆਂ ਸਾਹਿਬਾਂ ਦਾ ਸਰੀਰ ਛੁਡਵਾ ਕੇ ਬੀਜਿਆ ਸੀ ਦੇਖੋ ਦਾਸ ਦਾ ਬਣਾਇਆ ਗ੍ਰੰਥ 'ਸ੍ਰੀ ਅਰਜਨ ਪ੍ਰਕਾਸ਼'। ਲੜੀ ਪੰਜਵੀਂ।

?ਦਿੱਲੀ ਤੋਂ ਆਨੰਦ ਪੁਰ ਲਹਿੰਦੇ ਦੀ ਤਰਫ਼ ਹੈ।

ਜ਼ਾਲਮ ਚੁਣ ਕੇ ਮਾਰੇ ਕਰਤਾਰ ਸਿੰਘਾ ਦੁਸ਼ਟ ਦਮਨ ਨੂੰ ਹੁਕਮ ਸੁਣਾਇ ਦਿਤਾ

ਤਬਾ

ਏਸ ਭਾਰੇ ਅਪ੍ਰਾਧ ਦਸਮੇਸ਼ ਜੀ ਦਾ ਸ਼ੀਸ਼ਾ ਸ਼ਾਂਤੀ ਵਾਲਾ ਭੰਨ ਚੂਰ ਕੀਤਾ
ਖ਼ੂਨ ਛੱਤ੍ਰਤਾ ਦਾ ਜੋਸ਼ ਮਾਰ ਆਇਆ ਦਿਲੀ ਪਤ ਨੇ ਬੜਾ ਕਸੂਰ ਕੀਤਾ
ਰੱਬੀ ਤਾਕਤਾਂ ਨੂੰ ਓਸ ਸਮਝਿਆ ਨ ਤਾਕਤ ਅਪਣੀ ਉਤੇ ਗ਼ਰੂਰ ਕੀਤਾ
ਬਾਦਸ਼ਾਹ ਨੇ ਦੀਨ ਦੇ ਜੋਸ਼ ਅੰਦਰ ਇਹ ਅਪ੍ਰਾਧ ਹੈ ਬੇ ਸ਼ਊਰ ਕੀਤਾ
ਛੋਟੀ ਉਮਰ ਸ੍ਰੀ ਦਸ਼ਮੇਸ਼ ਜੀ ਨੂੰ ਤੇਗ਼ ਚੁਕਨੇ ਲਈ ਮਜ਼ਬੂਰ ਕੀਤਾ
ਜ਼ਾਲਮ ਰਾਜ ਦੇ ਤਈਂ ਕਰਤਾਰ ਸਿੰਘਾ *ਬੇਨਸ਼ਾਨ ਕਰ, ਦੇਸ ਤੋਂ ਦੂਰ ਕੀਤਾ

ਸਿਖਾਂ ਵਿਚ ਜੋਸ਼

ਗੱਲ ਧੁੰਮ ਗਈ ਸਾਰੇ ਦੇਸ਼ ਅੰਦਰ ਸਿਖ ਸੁਣ ਕਚੀਚੀਆਂ ਖਾਣ ਲਗੇ
ਬਾਦਸ਼ਾਹ ਨੇ ਬੜਾ ਅਪ੍ਰਾਧ ਕੀਤਾ ਬੈਠ ਬੈਠ ਕੇ ਗਲਾਂ ਸੁਨਾਣ ਲਗੇ
ਛੇਵੇਂ ਗੁਰੂ ਦਾ ਜਿਨ੍ਹਾਂ ਪ੍ਰਤਾਪ ਡਿਠਾ ਉਹ ਦੂਜਿਆਂ ਤਈ ਸਮਝਾਨ ਲਗੇ
ਹੁਣ ਫੇਰ ਸਮਾਂ ਪਲਟਾ ਖਾਇਗਾ ਜੀ ਹਾਕਮ ਭਾਰੇ ਅਪ੍ਰਾਧ ਕਮਾਨ ਲਗੇ
ਸਾਹਿਬਜ਼ਾਦਾ ਸੁਣਿਆਂ ਪ੍ਰਤਾਪ ਵਾਲਾ ਦਾਦੇ ਵਾਂਗ ਹੀ ਉਨੂੰ ਜਤਾਨ ਲਗੇ
ਤੇਗ ਖੜਕੇਗੀ ਫੇਰ ਦੇਸ ਅੰਦਰ ਚਾ ਦਿਲਾਂ ਦੇ ਵਿਚ ਸਮਾਨ ਲਗੇ
ਛੋਟੇ ਦਿਲਾਂ ਵਾਲੇ ਭਾਵੇਂ ਕੱਈ ਬਾਈਂ ਕਰ ਸਾਖੀਆਂ ਕੁਝ ਡਰਾਨ ਲਗੇ
ਜੋਸ਼ ਵਧਿਆ ਬਹੁਤ ਕਰਤਾਰ ਸਿੰਘਾ ਲੈਣਾ ਬਦਲਾ ਸਿਖ ਤਕਾਨ ਲਗੇ

ਸ੍ਰੀ ਦਸਮੇਸ਼ ਜੀ

ਏਧਰ ਆਨੰਦ ਪੁਰ ਦੇ ਵਿਚ ਸਾਹਿਬ ਖੁਲ੍ਹਮ ਖੁਲ੍ਹੀਆਂ ਗਲਾਂ ਸੁਨਾਣ ਲਗ ਪਏ
ਬਿਨ੍ਹਾਂ ਕਿਸੇ ਦੇ ਖ਼ੌਫ ਤੇ ਖ਼ਤਰੇ ਤੋਂ ਜੋਸ਼ ਵਿਚ ਆ ਸਾਫ਼ ਜਤਾਨ ਲਗ ਪਏ
ਦੰਡ ਦੇਵਨਾ ਹਾਕਿਮਾਂ ਸਾਰਿਆਂ ਨੂੰ ਬੇਇਨਸਾਫ਼ ਹੋ ਜ਼ੁਲਮ ਕਮਾਨ ਲਗ ਪਏ
ਨਹੀਂ ਦੇਖਦੇ ਭਲੇ ਤੇ ਬੁਰੇ ਤਾਈਂ ਹਾਕਮ ਜੋ ਚਾਹੁੰਦੇ, ਸੋ ਕਰਾਨ ਲਗ ਪਏ
ਕਰਨਾ ਇਨ੍ਹਾਂ ਨੂੰ ਸਿੱਧਿਆਂ ਚਾਹੀਦਾ ਏ ਵਾੜ ਹੋਕੇ ਖੇਤ ਨੂੰ ਖਾਨ ਲਗ ਪਏ
ਬੜੇ ਜੋਸ਼ ਦੇ ਵਿਚ ਕਰਤਾਰ ਸਿੰਘਾ ਵੱਡੇ ਕੰਮ ਦੇ ਮੁੱਢ ਬਨ੍ਹਾਨ ਲਗ ਪਏ

ਮਾਤਾ ਜੀ

ਗੱਲਾਂ ਸੁਣਕੇ ਮਾਤਾ ਜੀ ਡਰਨ ਬਹੁਤੇ ਕਹਿਨ ਲਾਲ ਜੀ ਜ਼ਰਾ ਸਮਾਈ ਰਖੋ
ਖ਼ਤਰਨਾਕ ਸਮਾਂ ਸਿਰ ਤੋਂ ਗੁਜ਼ਰ ਰਿਹਾ ਤੁਸੀਂ ਆਪਣਾ ਆਪ ਛੁਪਾਈ ਰਖੋ

*ਧਰਮ ਮੂਰਤੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਿਰਦੋਸ਼ ਕਤਲ ਨੇ ਮੁਗ਼ਲ ਬਾਦਸ਼ਾਹੀ ਦੀਆਂ ਜੜ੍ਹਾਂ ਤੇ ਕੁਹਾੜੇ ਦਾ ਕੰਮ ਕੀਤਾ। (ਸ਼ਃ ਓਃ ਪਃ)

ਬਾਦਸ਼ਾਹੀ ਵੈਰੀ, ਵੈਰੀ ਹੋਰ ਭੀ *ਕਈ ਜ਼ਰਾ ਆਪਨੇ ਤਈਂ ਬਚਾਈ ਰੱਖੋ
ਤੁਹਾਡੇ ਪਾਸ ਕਿਤੇ ਜੰਗੀ ਤਾਕਤਾਂ ਨਹੀਂ ਦੰਦਾਂ ਵਿਚ ਜ਼ਬਾਨ ਦਬਾਈ ਰੱਖੋ
ਅਜੇ ਕੱਲ ਦੀ ਸੱਜ਼ਰੀ ਗੱਲ ਹੈ ਇਹ ਅੱਖੀ, ਵੈਰੀਆਂ ਦੀ ਘਣਾ ਪਾਈ ਰੱਖੋ
ਕੁਝ ਹੋਰ ਨਾ ਬਣੇ ਕਰਤਾਰ ਸਿੰਘਾ ਉਹ ਫ਼ਕੀਰੀ ਦਾ ਬਾਨਾ ਬਣਾਈ ਰੱਖੋ

ਸ੍ਰੀ ਦਸਮੇਸ਼ ਜੀ

ਭਲਾ ਮਾਤਾ ਜੀ ਸੂਰਜ ਚੜ੍ਹੇ ਤਾਈਂ ਕਦ ਤੱਕ ਹੈ ਕਿਸੇ ਛਪਾਈ ਰੱਖਨਾ
ਮੈਂ ਤਾਂ ਅੱਜ ਨਹੀਂ ਤਾਂ ਕੱਲ ਜ਼ਾਹਰ ਹੋਣਾ ਮੈਨੂੰ ਕਿੰਨਾਕੂ ਚਿਰ ਡਰਾਈ ਰੱਖਨਾ
ਜਿਧੜਾ ਫਰਜ਼ ਮੇਰੇ ਜ਼ੁੱਮੇ ਧੁਰੋਂ ਲੱਗਾ ਕਿਥੋਂ ਤਕ ਮੈਂ ਓਹਨੂੰ ਭੁਲਾਈ ਰੱਖਨਾ
ਇਹ ਤਾਂ ਵਜ ਪੈਣੇ ਢੋਲ ਦੇਸ ਅੰਦਰ ਹੁਕਮ ਕੁਦਰਤੀ ਕਿਵੇਂ ਲੁਕਾਈ ਰੱਖਨਾ
ਬਖਸ਼ੀ ਤੇਗ਼ ਮੈਨੂੰ ਮਹਾਂਕਾਲ ਨੇ ਹੈ ਬਾਨਾ ਕਿਵੇਂ ਫਕੀਰੀ ਬਣਾਈ ਰਖਨਾ
ਰੌਲਾ ਪਾਇਆ ਚੁਗੱਤੇ ਕੁਪਤੇ ਭਾਰਾ ਖ਼ੂਨ ਛੱਟੂਤਾ ਕਿਵੇਂ ਦਬਾਈ ਰੱਖਨਾ
ਦੁਖੀ ਦੇਸ ਨੂੰ ਦੇਖ ਕੇ ਕਦੋਂ ਤੋੜੀ ਖੰਡਾ ਵਿਚ ਮਿਆਨ ਦੇ ਪਾਈ ਰੱਖਨਾ
ਮੇਰਾ ਕਰੋ ਨਾ ਫਿਕਰ ਕਰਤਾਰ ਸਿੰਘਾ, ਕਾਲ ਕਲਾ ਦੇ ਤਈਂ ਸਵਾਈ ਰੱਖਨਾ

ਸੰਗਤਾਂ ਵਿਚ ਉਤਸ਼ਾਹ

ਦਿਲੀ ਵਿਚ ਸਾਕਾ ਹੋਇਆ ਸੁਣ ਕਰ ਕੇ ਸਿਖ ਹਿਰਦੇ ਬਹੁਤ ਦੁਖਜ਼ਾਰ ਹੋਏ
ਦੂਜੀ ਤਰਫ ਸੁਣਯਾਂ ਆਯਾ ਸਾਹਿਬਜ਼ਾਦਾ ਸਿਖ ਦਰਸ਼ਨਾਂ ਲਈ ਤਯਾਰ ਹੋਏ
ਘਰ ਘਰ ਚਲੀ ਪਿੰਡ ਪਿੰਡ ਚਰਚਾ ਕਈ ਤਰ੍ਹਾਂ ਦੇ ਖਿਆਲ ਇਜ਼ਹਾਰ ਹੋਏ
ਚਿਤ ਤਰਸਦੇ ਸੋਹਣਿਆਂ ਦਰਸ਼ਨਾਂ ਨੂੰ ਥਾਉਂ ਥਾਈਂ ਤਯਾਰ ਨਰਨਾਰ ਹੋਏ
ਆਵਾ ਜ਼ਾਈ ਆਨੰਦ ਪੁਰ ਲਗ ਪਈ ਖ਼ੁਸ਼ੀ ਕਰ ਦੀਦਾਰ ਅਪਾਰ ਹੋਏ
ਕਈ ਗੁਰਾਂ ਦਾ ਕਰਨ ਅਫਸੋਸ ਆਏ ਸਾਕਾ ਸੁਣਕੇ ਦੁਖੀ ਬਿਸਯਾਰ ਹੋਏ
ਧਕੇ ਸ਼ਾਹੀ ਔਰੰਗੇ ਦੀ ਸੁਣ ਭਾਰੀ ਤੱਪ ਲੋਹੇ ਲਾਖੇ ਇਕੋ ਵਾਰ ਹੋਏ
ਦੰਡ ਹਾਕਮਾਂ ਨੂੰ ਦੇਣਾ ਚਾਹੀਦਾ ਏ ਮੁਤਫਿਕ ਆ ਸਿਖ ਅਪਾਰ ਹੋਏ
ਕਈ ਚਲ ਕੇ ਕਰਨ ਦੀਦਾਰ ਆ ਰਹੇ ਵਿਚ ਰੌਣਕਾਂ ਗਲੀ ਬਾਜ਼ਾਰ ਹੋਏ
ਵਿਚ ਆਨੰਦ ਪੁਰ ਆਨੰਦ ਵਧਿਆ ਦਿਨੋ ਦਿਨ ਵਾਧੇ ਰੁਜ਼ਗਾਰ ਹੋਏ
ਦੂਰੋਂ ਦੂਰੋਂ ਆ ਲੋਕ ਆਬਾਦ ਹੋ ਰਹੇ ਹਰ ਤਰ੍ਹਾਂ ਦੇ ਸ਼ੁਰੂ ਬਿਉਪਾਰ ਹੋਏ
ਚਾਲ ਬਦਲੀ ਆਣ ਕਰਤਾਰ ਸਿੰਘਾ ਇਕਬਾਲ ਦੇ ਜ਼ਾਹਿਰ ਆਸਾਰ ਹੋਏ

*ਰਾਮ ਰਾਇ ਤੇ ਧੀਰ ਮੱਲ ਜੈਸੇ ਗੁਰ ਗੱਦੀ ਦੇ ਵਿਰੋਧੀ।

ਲੋਕਾਂ ਵਿਚ ਚਰਚਾ

ਜਿਹੜੇ ਵੇਖ ਜਾਂਦੇ ਦਸਮੇਸ਼ ਜੀਨੂੰ ਕਹਿੰਦੇ ਉਹ, ਰੰਗ ਸਮਾਂ ਵਟਾਇਗਾ ਹੁਣ
ਇਹ ਸਾਹਿਬਜ਼ਾਦਾ ਹੋਵੇ ਵਾਗ ਦਾਦੇ ਖੰਡਾ ਦੇਸ ਦੇ ਵਿਚ ਖੜਕਾਇਗਾ ਹੁਣ
ਚਾਲਢਾਲ ਇਹਦੀ ਬਾਦਸ਼ਾਹੀ ਦੀਏ ਇਹ ਹਿਲਜੁਲੀ ਝਬਦੇ ਪਾਇਗਾ ਹੁਣ
ਇਹ ਪਿਤਾ ਦਾ ਬਦਲਾ ਲੈ ਲਏਗਾ ਹਥ ਹਾਕਮਾਂ ਤਈਂ ਵਿਖਾਇਗਾ ਹੁਣ
ਬੜਾ ਚੁਸਤ ਚਾਲਾਕ ਸੁਭਾਵ ਤਿੱਖਾ ਇਹ ਨ ਕਿਸੇ ਦੀ ਕਾਣ ਰਖਾਇਗਾ ਹੁਣ
ਗਲਾਂ ਕਰਨ ਸਾਰੇ ਕਰਤਾਰ ਸਿੰਘਾ ਸਾਹਿਬਜ਼ਾਦਾ ਸ਼ਾਹੀ ਉਲਟਾਇਗਾ ਹੁਣ

ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਹਰ ਰੰਗ ਦੇ ਵਿਚ ਆਨੰਦ, ਸਾਹਿਬ ਕੋਈ ਫ਼ਿਕਰ ਨਸ਼ਾਨ ਨ ਦਿਲ ਅੰਦਰ
ਬੇਪ੍ਰਵਾਹ ਅਥਾਹ ਗੰਭੀਰ ਭਾਰੇ ਜ਼ਰਾ ਕਿਸੇ ਦੀ ਕਾਨ ਨ ਦਿਲ ਅੰਦਰ
ਸਦਾ ਚੜ੍ਹਦੀਆਂ ਕਲਾਂ ਦੇ ਵਿਚ ਵਰਤਣ ਜ਼ਰਾ ਗਮੀ ਰਖਾਨ ਨ ਦਿਲ ਅੰਦਰ
ਦੂਰੰਦੇਸ ਇਰਾਦੇ ਦੇ ਬੜੇ ਪਕੇ ਕਦੇ ਹੁੰਦੇ ਹੈਰਾਨ ਨ ਦਿਲ ਅੰਦਰ
ਮਹਾਂਕਾਲ ਅਕਾਲ ਦੀ ਓਟ ਭਾਰੀ ਹੋਰ ਕਿਸੇ ਦਾ ਧਿਆਨ ਨ ਦਿਲ ਅੰਦਰ
ਕੱਖ ਲੱਖ ਤੇ ਜ਼ਿੰਦਗੀ ਮੌਤ ਦੋਵੇਂ ਇਕੋ ਜਹੇ, ਗੁਮਾਨ ਨ ਦਿਲ ਅੰਦਰ
ਬੜਾ ਮਸਤਕ ਤੇਜ ਸੀ ਨੂਰ ਭਰਿਆ ਖੌਫ ਕਿਸੇ ਤੋਂ ਖਾਨ ਨ ਦਿਲ ਅੰਦਰ
ਨੌਂ ਸਾਘ ਦੀ ਉਮਰ ਕਰਤਾਰ ਸਿੰਘਾ ਇਛਾ ਕੋਈ ਵਸਾਨ ਨ ਦਿਲ ਅੰਦਰ

ਸਮੇਂ ਦੀ ਹਾਲਤ ਤੇ ਦਸਮੇਸ਼ ਜੀ

ਸਿਰ ਤੋਂ ਪਿਤਾ ਜ਼ੀਦਾ ਸਾਯਾ ਉਠ ਗਿਆ ਸਾਕ ਅੰਗ ਨ ਸੀ ਮਦਦਗਾਰ ਅੰਦਰ
ਬਾਦਸ਼ਾਹੀ ਵੈਰੀ, ਦਿਲਤਾਂ ਕਰਨ ਹਾਕਸ ਪਾਸ ਓਟ ਨਹੀਂ ਸੀ ਜ਼ੋਰਦਾਰ ਅੰਦਰ
ਰਾਮਰਾਇ ਜੈਸੇ ਦਿਲੀ ਵਿਚ ਵੈਰੀ ਜਿਨ੍ਹਾਂ ਵਿਚ ਨਹੀਂ ਸੀ ਮੂਲ ਪਿਆਰ ਅੰਦਰ
ਹਰ ਪਾਸਿਓਂ ਹੀ ਡਰ ਭਾਸਦਾ ਸੀ ਆਸ ਨਹੀਂ ਸੀ ਬਿਨ੍ਹਾਂ ਕਰਤਾਰ ਕੋਈ
ਪਾਸ ਕਿਲ੍ਹਾ ਨ ਕੋਟ ਨ ਧਨ ਪਲੇ ਨ ਸੀ ਮੁਲਕ ਜਾਗੀਰ ਵਿਚਾਰ ਕੋਈ
ਦੇਸ ਵਿਚ ਖਰਾਬੀਆਂ ਉਠ ਰਹੀਆਂ ਆਪੋ ਵਿਚ ਨਹੀਂ ਸੀ ਇਤਬਾਰ ਕੋਈ
ਵਾਗ ਮੁਲਕ ਦੀ ਹਥ ਔਰੰਗੇ ਦੇ ਸੀ ਭਾਰੀ ਦਿਲ ਜਿਧੇ ਅੰਦਰ ਖਾਰ ਕੋਈ
ਸਭ ਕੁਝ ਇਹ ਵੇਖ ਕਰਤਾਰ ਸਿੰਘਾ ਸਾਹਿਬ ਰਖਦੇ ਨ ਦਿਲ ਆਰ ਕੋਈ

ਤਥਾ

ਧਿਆਨ ਮਾਰਦੇ ਜਦੋਂ ਇਕਾਂਤ ਬਹਿਕੇ ਆਉਂਦਾ ਗੁਸਾ ਔਰੰਗੇ ਦੀ ਕਾਰ ਉਤੇ
ਖੂਨ ਛਤ੍ਰੱਤਾ ਦਾ ਜੋਸ਼ ਮਾਰ ਆਉਂਦਾ ਘੜੀ ਮੁੜੀ ਜਾਇ ਹਥ ਤਲਵਾਰ ਉਤੇ
ਚਾਰੋਂ ਤਰਫ ਨਿਰਾਸਤਾ ਨਜ਼ਰ ਆਵੇ ਨਿਗ੍ਹਾ ਮਾਰਦੇ ਦੇਸ ਦੀ ਤਾਰ ਉਤੇ

ਕੌਮਾਂ ਵਿਚ ਇਤਿਫਾਕ ਨ ਕਿਤੇ ਦਿਸੇ ਛੁਰੀ ਈਰਖਾ ਫਿਰੀ ਪਿਆਰ ਉਤੇ
ਮਾਰੂ ਰਾਜੇ ਰਾਣੇ ਇਕ ਦੂਸਰੇ ਦੇ ਚੱਲੇ ਕੋਈ ਨ ਕਿਸੇ ਇਤਬਾਰ ਉਤੇ
ਪੱਲੇ ਆਪਣੇ ਭੀ ਧਨ ਜਮ੍ਹਾਂ ਕੋਈ ਨ ਨੰਗੇ ਧੜ ਬੈਠੇ ਆ ਪਹਾਰ ਉਤੇ
ਕਿਲ੍ਹੇ ਕੋਟ ਤੇ ਫੌਜ ਭੀ ਪਾਸ ਨ ਸੀ ਬੀੜਾ ਚੁਕਣਾ ਕਿਸ ਆਧਾਰ ਉਤੇ
ਕੇਵਲ ਆਪਣਾ ਆਪ ਕਰਤਾਰ ਸਿੰਘਾ ਯਾਂ ਆਸਰਾ ਇਕ ਕਰਤਾਰ ਉਤੇ

ਸਿੱਖਾਂ ਦੀ ਹਾਲਤ

ਛੇਵੇਂ ਸਤਿਗੁਰਾਂ ਦੇ ਵੇਲੇ ਵਿਚ ਸਿਖਾਂ ਆਣ ਬੀਰ ਰਸ ਪੈਰ ਜਮਾ ਲਿਆ ਸੀ
ਮਾਲਾ ਫੇਰੂਆਂ ਪਲਟ ਸੁਭਾਵ ਲਿਆ ਛੱਤ੍ਰਾਈ ਦਾ ਗੁਣ ਵਧਾ ਲਿਆ ਸੀ
ਸ਼ਸ਼ਤ੍ਰਧਾਰੀ ਹੋ ਗਿਆ ਸੀ ਪੰਥ ਬਹੁਤਾ ਮਾਰ ਵੈਰੀਆਂ ਤਈਂ ਖਪਾ ਲਿਆ ਸੀ
ਧਾਂਕ ਪੈ ਗਈ ਸਾਰੇ ਦੇਸ਼ ਅੰਦਰ ਸ਼ਾਹੀ ਫ਼ੌਜਾਂ ਦੇ ਤਈਂ ਹਰਾ ਲਿਆ ਸੀ
ਬੜੇ ਬੜੇ ਭਾਰੇ ਜੰਗ ਯੁਧ ਹੋਏ ਧਮ੍ਹਾ ਦੇਸ ਸਾਰੇ ਵਿਚ ਪਾ ਲਿਆ ਸੀ
ਹੋ ਸਿਖ ਹਜ਼ਾਰਾਂ ਸ਼ਹੀਦ ਗਏ ਮੌਤ ਗਿਣਤੀ ਤਈਂ ਘਟਾ ਲਿਆ ਸੀ
ਛੇਵੇਂ ਗੁਰਾਂ ਪਿਛੋਂ ਫੇਰ ਚਾਲ ਬਦਲੀ ਆਣ ਸ਼ਾਂਤੀ ਨੇ ਡੇਰਾ ਲਾ ਲਿਆ ਸੀ
ਸ਼ਸਤ੍ਰ ਵਿੱਦਯਾ ਤਈਂ ਕਰਤਾਰ ਸਿੰਘਾ ਉਕਾ ਸਿਖਾਂ ਨੇ ਫੇਰ ਭੁਲਾ ਲਿਆ ਸੀ

ਮੁਗ਼ਲ ਸ਼ਾਹੀ ਦਾ ਜ਼ੋਰ ਤੇ ਹਿੰਦੂਆਂ ਦੀ ਕਮਜ਼ੋਰੀ

ਇਕ ਪਾਸੇ ਇਹੋ ਜਹੇ ਕਈ ਘਾਟੇ ਨਜ਼ਰ ਘਰ ਤੇ ਦੇਸ ਵਿਚ ਆ ਰਹਿ ਸਨ
ਦੂਜੀ ਤਰਫ਼ ਇਸਲਾਮ ਦੀ ਬਾਦਸ਼ਾਹੀ ਪੈਰ ਬੜੇ ਚੁਗੱਤੇ ਜਮਾ ਰਹਿ ਸਨ
ਮੁਸਲਮਾਨ ਦਾ ਜ਼ੋਰ ਸੀ ਬੜਾ ਵਧਿਆ ਹਿੰਦੂ ਆਪਣਾ ਆਪ ਗੁਵਾ ਰਹਿ ਸਨ
ਦਿੱਲੀ ਤਖਤ ਤੇ ਖਾਸ ਔਰੰਗਾ ਹੈਸੀ ਵੈਰੀ ਜਿਸ ਤੋਂ ਥਰ ਥਰਾ ਰਹਿ ਸਨ
ਸੀ ਸ਼ਾਹੀ ਇਸਲਾਮ ਦੇ ਇਰਦ ਗਿਰਦੇ ਝੰਡੇ ਜ਼ੋਰ ਦੇ ਨਾਲ ਲਹਿਰਾ ਰਹਿ ਸਨ
ਇਕ ਤਰਫੋਂ ਰਾਸ ਕੁਮਾਰੀ ਤੋੜੀ ਮੁਗ਼ਲ ਸ਼ਾਹੀ ਨਿਸ਼ਾਨ ਝੁਲਾ ਰਹਿ ਸਨ
ਦੂਜੀ ਤਰਫ਼ ਹਿਮਾਲਾ ਦੇ ਸਿਖਰ ਉਤੇ ਇਸਲਾਮ ਦੇ ਨਾਹਰੇ ਗੂੰਜਾਂ ਰਹਿ ਸਨ
ਰਾਜਵਾੜੇ ਸਾਰੇ ਹੈਸਨ ਨਾਮ ਮਾਤਰ ਉਹ ਔਰੰਗੇ ਦੀ ਢਿੱਲੀ ਉਠਾ ਰਹਿ ਸਨ
ਕੋਈ ਡਰਦਾ ਦਮ ਨ ਮਾਰਦਾ ਸੀ ਜੰਞੂ ਬੋਦੀਆਂ ਨਿੱਤ ਲੁਹਾ ਰਹਿ ਸਨ
ਹਿੰਦੂ ਧਰਮ ਕਮਜ਼ੋਰ ਕਰਤਾਰ ਸਿੰਘਾ ਮੁਸਲਮਾਨ ਬਹੁ ਜ਼ੋਰ ਜਤਾ ਰਹਿ ਸਨ

ਕਵੀ ਦੀ ਵਿਚਾਰ

ਮੁਗ਼ਲਸ਼ਾਹੀ ਦੇ ਨਾਲ ਮੁਕਾਬਲੇ ਲਈ ਖੜਾ ਹਵਣਾ ਕੋਈ ਆਸਾਨ ਨਹੀਂ ਸੀ
ਨੌਂ ਸਾਲ ਦੀ ਉਮਰ ਇਮਦਾਦ ਕੋਈ ਨ ਪਾਸ ਜ਼ੰਗ ਦਾ ਸਾਜ਼ ਸਮਾਨ ਨਹੀਂ ਸੀ

ਇਹੋ ਜਹੇ ਸਮੇਂ ਏਡਾ ਹੌਸਲਾ ਜੀ ਕਰ ਸਕਦਾ ਕੋਈ ਇਨਸਾਨ ਨਹੀਂ ਸੀ
ਵੱਡੇ ਕੰਮ ਆਇਆ ਦਸਮੇਸ਼ ਜੀ ਦੇ ਜਿਧਾ ਕਿਸੇ ਦੇ ਦਿਲ ਗੁਮਾਨ ਨਹੀਂ ਸੀ
ਆਇਆਂ ਪੂਰਬੋਂ ਹੋਇ ਸਨ ਦਿਨ ਥੋੜੇ ਕਿਸੇ ਨਾਲ ਕੋਈ ਜਾਨ ਪਛਾਨ ਨਹੀਂ ਸੀ
ਸਿਰੋਂ ਪਿਤਾ ਜੀ ਦਾ ਸਾਯਾ ਉਠ ਗਿਆ ਸਾਥੀ ਨਾਲ ਕੋਈ ਬਲਵਾਨ ਨਹੀਂ ਸਾ
ਸੀ ਭਰੋਸਾ ਤੇ ਆਪਣੇ ਆਪ ਤੇ ਸੀ ਕੋਈ ਆਸ਼ 'ਅੰਦਰ ਹਿੰਦੁਸਤਾਨ ਨਹੀਂ ਸਾ
ਸਭ ਕੁਝ ਇਹ ਵੇਖ ਕਰਤਾਰ ਸਿੰਘਾ ਨ ਉਮੈਦੀ ਦਾ ਮੂਲੋਂ ਨਸ਼ਾਨ ਨਹੀਂ ਸਾ

### ਖੁੱਲਮ ਖੁੱਲਾ ਐਲਾਨ

ਪਿਤਾ ਜੀ ਦੇ ਪਿਛੋਂ ਦਸਮੇਸ਼ ਜੀ ਨੇ ਖੁੱਲਮ ਖੁੱਲ੍ਹਾ ਨਗਾਰਾ ਵਜਾ ਦਿੱਤਾ
ਜੋ ਕੁਝ ਉਹਦੇ ਸੀ ਦਿਲ ਅੰਦਰ ਸਾਫ਼ ਸਿਖਾਂ ਦੇ ਤਈਂ ਸੁਣਾ ਦਿੱਤਾ
ਦੰਡ ਦੇਵਣਾ ਹਾਕਮਾਂ ਸਾਰਿਆਂ ਨੂੰ ਜਿਨ੍ਹਾਂ ਧਰਮ ਇਨਸਾਫ਼ ਭੁਲਾ ਦਿੱਤਾ
ਇਹ ਬਾਦਸ਼ਾਹੀ ਨਹੀਂ ਰਹਿਣ ਦੇਣੀ ਦੇਸ ਧਰਮ ਬੜਾ ਸਤਾ ਦਿੱਤਾ
ਆਇਆਂ ਸਿੱਖਾਂ ਨੂੰ ਇਹੋ ਸੁਣਾਨ ਲਗੇ ਜੰਗੀ ਰੌ ਦੇ ਤਈਂ ਚਲਾ ਦਿੱਤਾ
ਜਿਹੜੇ ਕੰਮ ਨੂੰ ਅਹਿਦ ਕਰਤਾਰ ਸਿੰਘਾ ਤੁਰਤ ਓਸਦਾ ਮੁੱਢ ਬਨ੍ਹਾ ਦਿੱਤਾ

### ਆਨੰਦ ਚੋਜ

ਵਿਚ ਆਨੰਦ ਪੁਰ ਅਨੰਦ ਦਾਤੇ ਨਾਲ ਮੌਜ ਦੇ, ਫਿਰਨ ਫਿਰਾਨ ਲੱਗੇ
ਨ ਕਿਸੇ ਦਾ ਫ਼ਿਕਰ ਨ ਕਾਨ ਕੋਈ ਚੋਜ ਨਵੇਂ ਤੋਂ ਨਵੇਂ ਵਿਖਾਨ ਲੱਗੇ
ਵਡੇ ਗੁਰਾਂ ਵਾਂਗੂੰ ਉਠ ਰਾਤ ਪਿਛਲੀ ਕਰਨ ਸਦਾ ਹੀ ਸੌਚ ਅਸ਼ਨਾਨ ਲੱਗੇ
ਫੇਰ ਆਸਾ ਦੀ ਵਾਰ ਦੀਵਾਨ ਲਾਂਦੇ ਸਿਖਾਂ ਸੇਵਕਾਂ ਤਈਂ ਤਰਾਨ ਲੱਗੇ
ਦਿਨੇ ਉਠਕੇ ਸੈਰ ਨੂੰ ਚਲੇ ਜਾਂਦੇ ਦੂਰ ਦੂਰ ਤੋੜੀ ਜੰਗਲ ਗਾਹਨ ਲੱਗੇ
ਲੰਗਰ ਵਰਤਦੇ ਸਾਂਝੀਆਂ ਪੰਗਤਾਂ ਵਿਚ ਊਚ ਨੀਚਤਾ ਤਈਂ ਉਡਾਨ ਲੱਗੇ
ਇਕੋ ਜਿਹੇ ਇਨਸਾਨ ਸਭ ਰੱਬ ਦੇ ਨੇ ਛੂਤ ਛਾਤ ਦੇ ਭਰਮ ਮਿਟਾਨ ਲੱਗੇ
ਦਿਨੋ ਦਿਨ ਹਥਿਆਰਾਂ ਦਾ ਸ਼ੌਕ ਵਧਿਆ ਸੋਹਣੇ ਸ਼ਸਤ੍ਰ ਬਸਤ੍ਰ ਸਜਾਨ ਲੱਗੇ
ਹੋ ਗਏ ਸਨ ਸ਼ਾਹ ਅਸਵਾਰ ਪਕੇ ਤਾਜ਼ੀ ਹੋ ਨਿਧੜਕ ਕੁਦਾਨ ਲੱਗੇ
ਕਦੇ ਸ਼ਿਕਰਾ ਲੈ ਕੇ ਨਿਕਲ ਜਾਂਦੇ ਕਈਆਂ ਜੀਆਂ ਨੂੰ ਮੁਕਤ ਕਰਾਨ ਲੱਗੇ
ਧਨਖ ਵਿਦਯਾ ਵੱਲ ਧਿਆਨ ਬਹੁਤਾ ਤੀਰ ਵਿਚ ਨਸ਼ਾਨਿਆਂ ਲਾਨ ਲੱਗੇ
ਬੱਚੇ ਪਿੰਡ ਦੇ, ਹਾਣ ਦੇ ਕਰ ਕਠੇ ਪਯਾਰ ਉਨ੍ਹਾਂ ਦੇ ਨਾਲ ਵਧਾਨ ਲੱਗੇ
ਸ਼ਿਆਮ ਦਾਸ ਗੁਲਾਬ ਰਾਇ ਪਾਸ ਰਖੇ ਖੇਡਾਂ ਉਨ੍ਹਾਂ ਨੂੰ ਨਾਲ ਖਿਡਾਨ ਲੱਗੇ
ਬਾਹਰ ਮੁੰਡਿਆਂ ਦੇ ਤਈਂ ਲੈ ਜਾਂਦੇ ਪਟਨੇ ਵਾਲੀਆਂ ਖੇਡਾਂ ਮਚਾਨ ਲੱਗੇ

ਵੇਖ ਵੇਖ ਅਸਚਰਜ ਖਿਆਲ ਉਚੇ ਦਾਨਸ਼ ਮੰਦ ਸਭ ਹੋਣ ਹੈਰਾਨ ਲਗੇ
ਇਹ ਸਾਹਿਬਜ਼ਾਦਾ ਕੁਝ ਕਰ ਦੱਸੂ ਦੂਰੰਦੇਸ਼ ਅਨੁਮਾਨ ਲਗਾਨ ਲਗੇ
ਦਾਦੇ ਵਾਂਗ ਕਰੂ ਘਮਸਾਨ ਭਾਰੇ ਕਈ ਤਰ੍ਹਾਂ ਦੇ ਖਿਆਲ ਸੁਨਾਨ ਲਗੇ
ਦੂਰ ਦੂਰ ਤੋਂ ਸੰਗਤਾਂ ਆਉਣ ਚਲੀਆਂ ਸੋਹਣੇ ਦਰਸ਼ਨਾਂ ਨੂੰ ਸਿਖ ਪਾਨ ਲਗੇ
ਹੋਣ ਲੱਗੀਆਂ ਦੌਲਤਾਂ ਕੱਠੀਆਂ ਆ ਵਧਨ ਘਰ ਦੇ ਵਿਚ ਸਾਮਾਨ ਲਗੇ
ਸਿਖ ਸੰਗਤਾਂ ਖੁਸ਼ ਕਰਤਾਰ ਸਿੰਘਾ ਦੋਖੀ ਈਰਖੀ ਜਿਗਰ ਜਲਾਨ ਲਗੇ

## ਬਸੰਤ ਰੁੱਤ

ਪੋਹ ਮਾਘ ਮਹੀਨੇ ਜਾਂ ਬੀਤ ਗਏ ਸਰਦੀ ਘਟਦੀ ਘਟਦੀ ਘਟ ਗਈ
ਧੁੰਦ ਬਿਨ੍ਹਾਂ ਅਕਾਸ਼ ਭੀ ਸਾਫ਼ ਹੋਇਆ ਬਰਫ਼ ਪੈਣੀ ਪਹਾੜਾਂ ਤੋਂ ਹਟ ਗਈ
ਚਲੀ ਆ ਰਹੀ ਰੁਤ ਬਸੰਤ ਨੇੜੇ ਸ਼ਕਲ ਧੁਪ ਦੀ ਹੋਰ ਹੀ ਵਟ ਗਈ
ਸਮਾਂ ਬਦਲਿਆ ਆਣ ਕਰਤਾਰ ਸਿੰਘਾ ਕਾਇਆਂ ਧਰਤ ਦੀ ਝੱਟ ਪਲਟ ਗਈ

—o—

ਹਵਾ ਦੱਖਣੋਂ ਵੱਗਣੀ ਸ਼ੁਰੂ ਹੋਈ ਕੁਦਰਤ ਨਾਲ ਆ ਧਰਤ ਅਕਾਸ਼ ਮੌਲੇ
ਚੁਕੇ ਸਿਰ ਮੁਰਝਾਈਆਂ ਬੂਟੀਆਂ ਨੇ ਬਣਾਂ ਵਿਚ ਦਰਖ਼ਤ ਤੇ ਘਾਸ ਮੌਲੇ
ਸਰ੍ਹਵਾਂ ਪੀਲੀਆਂ ਚੁਨੀਆਂ ਪਹਿਨ ਲਈਆਂ ਆਣ ਅੰਬ ਕਟ੍ਹਾਰ ਪਲਾਸ ਮੌਲੇ
ਮੌਲੇ ਕਾਮ ਤੇ ਕੰਮਲ ਕਰਤਾਰ ਸਿੰਘਾ ਦੁਖ ਬ੍ਰਿਹਨੀ ਦੇ ਆਕੇ ਖ਼ਾਸ ਮੌਲੇ

—o—

ਸ਼ਾਖਾਂ ਸੋਹਣੀਆਂ ਛੱਡ ਦਰਖਤ ਟਹਿਕੇ ਬਾਗੀਂ ਫੁਲਾਂ ਦੀ ਅਜਬ ਬਹਾਰ ਲਗੀ
ਭੌਰੇ ਮਸਤ ਹੋ ਫੁਲਾਂ ਤੇ ਬਹਿਨ ਮੁੜ ਮੁੜ ਦਿਲੀਂ ਤਿਤਰੀਆਂ ਡਾਢੀ ਖ਼ਾਰ ਲਗੀ
ਕੋਇਲ ਕੂਕ ਰਹੀ ਅੰਬਾਂ ਦੀ ਟਾਣੀਆਂ ਤੇ ਹੂੰਗਕੁਮਰੀਆਂਦੀ ਜੰਗਲ ਬਾਰ ਲਗੀ
ਕੁਦਰਤ ਕਾਦਰ ਤਈਂ ਕਰਤਾਰ ਸਿੰਘਾ ਗੁੰਦ ਗੁੰਦ ਪਹਿਨਾਵਣੇ ਹਾਰ ਲਗੀ

—o—

ਹਰੇ ਹਰੇ ਖੇਤਾਂ ਵਿਚ ਦੂਰ ਤੋੜੀ ਨਜ਼ਰ ਜਾਇ ਜਿਥੇ ਰੰਗਣ ਛਾਈ ਹੋਈ ਸੀ
ਖੇਤ ਸਰ੍ਹੋਂ ਦੇ ਦਿਸਦੇ ਫੁਲੇ ਹੋਵੇ ਫਲਾਂ ਫੁਲਾਂ ਵਿਚ ਖੁਸ਼ੀ ਸਮਾਈ ਹੋਈ ਸੀ
ਮਾਨੋ ਪਲੰਘ ਜ਼ਮੁਰੱਦ ਬਨਾਇ ਉਪਰ ਉਹ ਵਛਾਈ ਬਸੰਤੀ ਵਿਛਾਈ ਹੋਈ ਸੀ
ਕਾਮਦੇਵ ਦੇ ਲਈ ਕਰਤਾਰ ਸਿੰਘਾ ਇਹ ਬਸੰਤ ਨੇ ਬਣਤ ਤਣਾਈ ਹੋਈ ਸੀ

—o—

ਮੰਦ ਮੰਦ ਸੁਗੰਧਤ ਪੌਣ ਚਲੇ ਖੁਸ਼ ਕਰ ਰਹੀ ਰਿਦੇ ਉਦਾਸੀਆਂ ਨੂੰ
ਛੋਹ ਛੋਹ ਕੇ ਆਉਂਦੀ ਨਾਲ ਫੁਲਾਂ ਹਸਦੀ ਉਨ੍ਹਾਂ ਦੇ ਸੁਣਕੇ ਹਾਸਿਆਂ ਨੂੰ
ਦਿਨ ਚੜ੍ਹਦੇ ਰੁਮਕ, ਛੁਡਾਨ ਜਾਂਦੀ ਸਾਰੀ ਰਾਤ ਦੇ ਭੌਰਿਆਂ ਫਾਸਿਆਂ ਨੂੰ
ਕੁਦਰਤ ਆਵੰਦੀ ਯਾਦ ਕਰਤਾਰ ਸਿੰਘਾ ਜਾ ਬਸੰਤ ਦੇ ਵੇਖ ਤਮਾਸ਼ਿਆਂ ਨੂੰ

ਹਾਰ ਫੁਲਾਂਦੇਟਾਹਣੀਆਂ ਪਹਿਨਕੇਜੀ ਖੁਸ਼ੀਆਂਭਰੀਆਂ ਵਿਚ ਗੁਲਜ਼ਾਰ ਖੜੀਆਂ
ਪੌਣ ਭੌਰਿਆਂ ਤਈਂ ਉਡਾਇ ਰਹੀ ਸਭ ਤਿਤਰੀਆਂ ਹੋਇ ਬੇਜ਼ਾਰ ਖੜੀਆਂ
ਪਰੀਆਂ ਆ ਆਕਾਸ਼ਤੋਂ ਦਰਸ਼ਨਾਂ ਲਈ ਕਰਨ ਵਿਚ ਖੇਤਾਂ ਇੰਤਜ਼ਾਰ ਖੜੀਆਂ
ਪਹਿਨੇ, ਸ੍ਰੀ ਦਸਮੇਸ਼ ਕਰਤਾਰ ਸਿੰਘਾ ਸੋਹਣੇ ਗੁੰਦ ਕੇ ਫੂਲਾਂ ਦੇ ਹਾਰ ਖੜੀਆਂ

ਵਾਕ ਕਵੀ

ਹੋਈਸਬਜ਼ ਪਹਾੜ ਦੀ ਦੂਣ ਸਾਰੀ ਫੁਲਵਾੜੀਆਂ ਮਹਿਕ ਮਹਿਕਾਈ ਵਾਹ ਵਾਹ
ਸੋਹਣੇਰੰਗ ਦਰਖ਼ਤਾਂਦੇ ਨਜ਼ਰ ਆਵਨ ਕਰਤੇਹਰੀ ਪੌਸ਼ਾਕ ਪਹਿਨਾਈ ਵਾਹ ਵਾਹ
ਇਕੋ ਵਾਰ ਹੀ ਉਤੇ ਬਨਾਸਪਤੀ ਹੈ ਸੀ ਲਹਿਰ ਜੁਵਾਨੀ ਦੀ ਛਾਈ ਵਾਹ ਵਾਹ
ਮਧ ਵਿਚ ਦਰਖਤ ਆ ਮੌਲ ਰਹੇ ਇਰਦ ਗਿਰਦ ਖੁਸ਼ਬੂ ਖਿੰਡਾਈ ਵਾਹ ਵਾਹ
ਕਲਗੀਧਰ ਨੂੰ ਵਸੋਂ ਆਨੰਦਪੁਰ ਦੀ ਵੇਖ, ਮਨ ਅੰਦਰ ਆਣ ਭਾਈ ਵਾਹ ਵਾਹ
ਬਣੀ ਖ਼ਾਸ ਸਤਿਲੁਜ ਦੀ ਮੌਜ ਸੋਹਣੀ ਬਣਤ ਪਟਨੇ ਨਾਲੋਂ ਬਣਾਈ ਵਾਹ ਵਾਹ
ਚਿੱਤ ਲੱਗ ਗਿਆ ਦਸਮੇਸ਼ ਜੀ ਦਾ ਕਈ ਵਾਰ ਕਰਦੇ ਵਡਿਆਈ ਵਾਹ ਵਾਹ
ਸਮਾਂ ਕੱਟਨੇ ਲਈ ਕਰਤਾਰ ਸਿੰਘਾ ਹੈਸੀ ਥਾਂ ਪਸੰਦ ਇਹ ਆਈ ਵਾਹ ਵਾਹ

ਮਾਤਾ ਜੀ ਦੀ ਵਿਚਾਰ

ਮਾਤਾ ਜੀ ਨੇ ਸੱਦ ਕ੍ਰਿਪਾਲ ਜੀ ਨੂੰ ਕਿਹਾ ਸਮਾਂ ਨ ਐਵੇਂ ਗੁਵਾਇਆ ਜਾਵੇ
ਗੁਰੂ ਘਰ ਦੀ ਕਰਕੇ ਰੀਤ ਸਾਰੀ ਸਾਹਿਬਜ਼ਾਦੇ ਨੂੰ ਗੱਦੀ ਬੈਠਾਇਆ ਜਾਵੇ
ਭੇਜ ਹੁਕਮ ਨਾਮੇ ਦੇਸ ਦੇਸ ਅੰਦਰ ਝਟ ਸੰਗਤਾਂ ਤਈਂ ਬੁਲਾਇਆ ਜਾਵੇ
ਬੇਦੀ, ਤ੍ਰਿਹੁਣਾ, ਭਲਿਆਂ ਸੋਢੀਆਂ ਨੂੰ ਸਦਾ ਨਾਲ ਪਿਆਰ ਪੁਚਾਇਆ ਜਾਵੇ
ਹੋਰ ਸੰਤ ਮਹੰਤ ਭੀ ਹੋਣ ਕਠੇ ਭਾਰੀ ਰੌਣਕਾਂ ਤਈਂ ਵਧਾਇਆ ਜਾਵੇ
ਗੁਰ ਗੱਦੀ ਦਾ ਤਿਲ ਕਰਤਾਰ ਸਿੰਘਾ ਦਸਮੇਸ਼ ਜੀ ਤਈਂ ਦਵਾਇਆ ਜਾਵੇ

ਸੰਗਤਾਂ ਨੂੰ ਸੱਦਾ

ਲਿਖੇ ਹੁਕਮ ਨਾਮੇ ਮਾਤਾ ਮੋਹਰ ਲਾਕੇ ਸਿਖੋ ਸੇਵਕੋ ਸੁਣਕੇ ਆਉ ਜਲਦੀ
ਦੇਇਕੇ ਟੋਰਿਆ ਘਰ ਦੇ ਸੇਵਕਾਂ ਨੂੰ ਕਹਿਆ ਦੇਸ ਪ੍ਰਦੇਸ ਪੁਚਾਉ ਜਲਦੀ

ਦਿਨਾਂ ਵਿਚ ਗਏ ਫਿਰ ਹੁਕਮ ਨਾਮੇ ਚੜ੍ਹੇ ਸੰਗਤਾਂ ਦੀ ਦਿਲੀਂ ਚਾਉ ਜਲਦੀ
ਟੋਲੇ ਬੰਨ੍ਹਕੇ ਟੁਰੇ ਕਰਤਾਰ ਸਿੰਘਾ ਰੱਖ ਦਿਲਾਂ ਅੰਦਰ ਪਰੇਮ ਭਾਉ ਜਲਦੀ

ਆਨੰਦ ਪੁਰ ਵਿੱਚ ਸੰਗਤਾਂ ਦਾ ਇਕੱਠ

ਗੁਰੂ ਨਾਨਕ ਦੀ ਸਿੱਖੀ ਦੂਰ ਤੋੜੀ ਹੁਕਮ ਨਾਮਿਆਂ ਨੂੰ ਸੁਣਦੇ ਸਾਰ ਟੁਰ ਪਏ
ਮੇਵੇ ਫਲ ਫੁਲੇਰੀਆਂ ਹੋਰ ਵਸਤਾਂ ਯਥਾ ਸ਼ਕਤ ਲੈ ਸਿੱਖ ਅਪਾਰ ਟੁਰ ਪਏ
ਜਰ ਨਕਦੀ ਕਪੜੇ ਹੋਰ ਜ਼ੇਵਰ ਘੋੜੇ ਜੋੜੇ ਲੈ ਕੇ ਹਥਿਆਰ ਟੁਰ ਪਏ
ਇਕ ਦੂਸਰੇ ਨੂੰ ਉਤਸ਼ਾਹ ਦੇ ਕੇ ਦੂਰਾਂ ਦੂਰਾਂ ਤੋਂ ਸਣੇ ਪਰਿਵਾਰ ਟੁਰ ਪਏ
ਬੁਢੇ ਬਾਲ ਜੁਵਾਨ ਭਰਾ ਭੈਣਾਂ ਨਾਲ ਲੈ, ਉਤਸ਼ਾਹ ਨੂੰ ਧਾਰ ਟੁਰ ਪਏ
ਸ੍ਰੀ ਕਲਗੀਧਰ ਦੇ ਦਰਸ਼ਨਾਂ ਨੂੰ ਮਨ ਰਾਹਾਂ ਅੰਦਰ ਹੋ ਉਡਾਰ ਟੁਰ ਪਏ
ਪੈਂਡੇ ਦੂਰ ਦੇ ਬਿਖੜੇ ਰਾਹ ਭਾਰੀ ਡਰ ਖਤਰੇ ਸਭ ਵਿਸਾਰ ਟੁਰ ਪਏ
ਸਿੱਖੀ ਚੀਜ਼ ਅਸਚਰਜ ਕਰਤਾਰ ਸਿੰਘਾ ਖਿਚੇ ਸਿੱਖ ਪਰੇਮ ਦੀ ਤਾਰ ਟੁਰ ਪਏ

ਤਥਾ

ਚੌਹਾਂ ਪਾਸਿਆਂ ਤੋਂ ਆਵਾਜਾਈ ਲਗੀ ਜਥੇ ਸਿਖਾਂ ਦੇ ਬੇਸ਼ੁਮਾਰ ਆ ਰਹੇ
ਰਾਹੀਂ ਬਾਣੀਆਂ ਪੜ੍ਹਦੇ ਖ਼ੁਸ਼ੀ ਕਰਦੇ ਗੱਡੀ ਪਰੇਮ ਦੀ ਹੋ ਅਸਵਾਰ ਆ ਰਹੇ
ਚੀਰ ਨਦੀ ਪਹਾੜ ਉਜਾੜ ਜੰਗਲ ਰਾਹੀਂ ਦੁਖ ਤੇ ਸੁਖ ਸਹਾਰ ਆ ਰਹੇ
ਹੋਈਆਂ ਰੌਣਕਾਂ ਆਨੰਦ ਪੁਰੀ ਅੰਦਰ ਵੇਖੋ ਜਿਸ ਪਾਸੇ, ਨਰ ਨਾਰ ਆ ਰਹੇ
ਦੂਰਾਂ ਨੇੜਿਆਂ ਦੇ ਪੰਧ ਮਾਰ ਕੇ ਚੁਕੀ ਸਿਰਾਂ ਤੇ ਭੇਟਾ ਦੇ ਭਾਰ ਆ ਰਹੇ
ਕਰੋ ਕੰਨ ਜਿਧਰ, ਆਵੇ ਧੁਨ ਸ਼ਬਦਾਂ ਹੰਸ ਬੰਨ੍ਹ ਕੁਫੇਰਿਓਂ ਡਾਰ ਆ ਰਹੇ
ਕੰਨੀ ਸੁਣਿਆਂ ਜੱਸ ਦਸਮੇਸ਼ ਜੀ ਦਾ ਅਖਾਂ ਨਾਲ ਸਭ ਕਰਨ ਦੀਦਾਰ ਆ ਰਹੇ
ਚੜ੍ਹਿਆ ਚੰਦ ਪੂਰਾ ਕਰਤਾਰ ਸਿੰਘਾ ਮਸਤ ਹੋ ਚਕੋਰ ਅਪਾਰ ਆ ਹੇ

ਦੇਸਾਂ ਦੀਆਂ ਸੰਗਤਾਂ

ਡੇਰੇ ਲਗੇ ਅਨੰਦਪੁਰ ਗਿਰਦ ਸਾਰੇ ਕਈ ਦੇਸਾਂ ਦੇ ਆਇ ਇਨਸਾਨ ਦਿੱਸਣ
ਮਾਝਾ, ਮਾਲਵਾ, ਮੈਨ ਦਵਾਬਾ, ਕੰਢੀ ਦਵਾਬਾ ਸਣੇ ਰਿਆੜਕੀ ਜਾਨ ਦਿੱਸਣ
ਦੜਪ, ਦੇਸ ਨੱਕਾ, ਲੰਮਾ ਪੁਆਧ ਬਾਂਗਰ ਜੰਗਲ ਦੇਸ ਦੇ ਸਿਪਾਹੀ ਜੁਆਨ ਦਿਸਣ
ਪੋਠੋਹਾਰ, ਪਿਸ਼ੌਰੀਏ ਫਿਰਨ ਓਥੇ ਆਇ ਕਾਬਲੀ, ਤੇ ਜ਼ੋਂ ਪਠਾਨ ਦਿੱਸਣ
ਲੋਕ ਬਲਖ਼ ਬੁਖ਼ਾਰੇ ਤੇ ਗ਼ਜ਼ਨੀ ਦੇ ਫਿਰਦੇ ਆਪਨੇ ਮਸਤ ਧਿਆਨ ਦਿੱਸਣ
ਪੂਰਬ ਦੇਸ ਬੰਗਾਲ ਤੋਂ ਸਿੱਖ ਆਏ ਕਈਆਂ ਦੇਸਾਂ ਦੇ ਬੇਪਛਾਨ ਦਿੱਸਣ
ਸਿੰਧੀ ਹੋਰ ਮੁਲਤਾਨੀਏਂ ਆਇ ਬਹੁਤੇ ਕਸ਼ਮੀਰ ਦੇ ਸਿੱਖ ਸੁਜਾਨ ਦਿੱਸਣ

ਕਿਥੋਂ ਤਕ ਮੈਂ ਗਿਣਾਂ ਕਰਤਾਰ ਸਿੰਘਾ ਗੁਰੂ ਘਰ ਦੇ ਵਡੇ ਹੀ ਸ਼ਾਨ ਦਿੱਸਣ

ਵਾਕ ਕਵੀ

ਗੁਰੂ ਘਰ ਵਲੋਂ ਲੰਗਰ ਬਹੁਤ ਲਗੇ ਜਿੰਨੀ ਟਿੱਲ ਹੈਸੀ ਸਾਰੀ ਲਾਈ ਗਈ
ਸੋਹਣੇ ਥਾਂ ਸਵਾਰਕੇ ਇਰਦ ਗਿਰਦ ਸੰਗਤ ਦੂਰ ਤੋਂ ਆਈ ਉਤਰਾਰੀ ਗਈ
ਧਨੀ ਸਿੱਖ ਸੇਵਾ ਆਪ ਕਰਨ ਲਗੇ ਰਸਦ ਬਸਦ ਬਹੁ ਮੁਲ ਮੰਗਾਈ ਗਈ
ਭੀੜ ਪਈ ਬੇਅੰਤ ਕਰਤਾਰ ਸਿੰਘਾ ਗੁਰੂ ਘਰ ਦੀ ਸ਼ੋਭਾ ਵਧਾਈ ਗਈ

ਦਸਮੇਸ਼ ਸਾਹਿਬ ਦੀ ਤਿਆਰੀ

ਕੁਝ ਵਿੱਥ ਤੇ ਮਹਿਲਾਂ ਤੋਂ ਜਗ੍ਹਾ ਉਚੀ ਉਹ ਪੱਧਰੀ ਸਾਫ ਕਰਾਈ ਗਈ
ਉਪਰ ਸੁੰਦਰ ਚਾਂਦਨੀ ਤਾਣ ਦਿੱਤੀ ਦੂਰ ਤੋੜੀ ਵਿਛਾਈ ਵਿਛਾਈ ਗਈ
ਸਾਰੀ ਰਾਤ ਲਗੇ ਰਹੇ ਸਿੱਖ ਸੇਵਕ ਹਥੋ ਹਥੀ ਹੀ ਜਗ੍ਹਾ ਸਜਾਈ ਗਈ
ਓਥੇ ਗੱਦੀ ਦੀ ਰਸਮ ਅਦਾ ਹੋਣੀ ਵਿਚ ਸੰਗਤਾਂ ਗੱਲ ਸੁਣਾਈ ਗਈ
ਫੱਗਣ ਸੁਦੀ ਦੀ ਪੰਚਮੀ ਥਿੱਤ ਸੋਹਣੀ ਏਸ ਰਸਮ ਦੇ ਲਈ ਠਹਿਰਾਈ ਗਈ
ਦਮਦਮੇ ਦੇ ਥਾਨ ਕਰਤਾਰ ਸਿੰਘਾ ਚੀਜ਼ ਵਸਤ ਸਭ ਦਿਣੇ ਪੁਚਾਈ ਗਈ

ਆਸਾ ਜੀ ਦੀ ਵਾਰ

ਰਾਤ ਪਿਛਲੀ ਆਇਆਂ ਰਬਾਰੀਆਂ ਨੇ ਹੋਕੇ ਕਠਿਆਂ ਆਸਾ ਦੀ ਵਾਰ ਲਾਈ
ਓਥੇ ਸੰਗਤਾਂ ਕੱਠੀਆਂ ਆਣ ਹੋਈਆਂ ਵਾਰ ਛੱਕਯਾਂ ਨਾਲ ਸਵਾਰ ਲਾਈ
ਕਠੇ ਦੇਵ ਸਵਰਗ ਦੇ ਆਣ ਹੋਏ ਸ਼ਬਦ ਬਾਣੀ ਦੀ ਖੂਬ ਬਹਾਰ ਲਾਈ
ਸਿੱਖ ਮਹਿਲਾਂ ਦੇ ਵੱਲ ਕਰਤਾਰ ਸਿੰਘਾ ਵੇਖਣ ਵਾਂਗ ਚਕੋਰਾਂ ਦੇ ਤਾਰ ਲਾਈ

ਦੀਵਾਨ

ਰਾਗ ਰੰਗ ਦੇ ਵਿੱਚ ਦੁਪਹਿਰ ਹੋ ਗਈ ਖਾਨ ਪਾਨ ਦੀ ਕਾਰ ਮੁਕਾ ਆਏ
ਵੇਲਾ ਹੋ ਗਿਆ ਰਸਮ ਅਦਾਇਗੀ ਦਾ ਸਿੱਖ ਦਮਦਮੇ ਹੁਮ ਹੁਮਾ ਆਏ
ਬੇਦੀ, ਸੋਢੀ ਤੇ ਭੱਲੇ, ਤ੍ਰੇ ਹੁਣ ਸਾਰੇ ਸਜ ਧਜ ਦੇ ਸਾਜ਼ ਸਜਾ ਆਏ
ਆਪੋ ਆਪਣੇ ਸਾਥੀ *ਮਸੰਦ ਲੈਕੇ ਕਾਰ ਭੇਟ ਦੇ ਭਾਰ ਉਠਾ ਆਏ

*ਮਾਲਵੇ ਵਿਚੋਂ—ਭਾਈ ਭਗਤੂ ਕੇ, ਡਰੌਲੀ ਵਾਲੇ, ਭਾਈ ਰੂਪ ਕੇ, ਘੁੜਾਨੇ ਵਾਲੇ ਲੁਤਾਲੇ ਵਾਲੇ।

ਮਾਝੇ ਵਿਚੋਂ—ਸੰਤੂ ਵਟਾਲੀਆ, ਜੀਤ ਮੱਲ, ਬਖ਼ਤ ਮੱਲ ਕੇ, ਭਾਈ ਗੜ੍ਹੀਆ ਵੈਰੋ ਵਾਥੀਆਂ, ਭਾਈ ਦੁਨੀ ਚੰਦ, ਸਾਲ੍ਹੋ ਦਾ ਪੋਤਰਾ ਮਜੀਠੇ ਵਾਲਾ। ਬਾਬਾ ਬੁਢਾ ਜੀ ਕੇ ਰਮਦਾਸ ਵਾਲੇ, ਗੁਰੀਆ [ਦੜਪ ਦੇਸੋਂ] ਦਿਆਲਦਾਸ [ਵਜ਼ੀਰਾ ਬਾਦੀਆ] ਆਦਿ।

ਦੁਆਬੇ ਵਿਚੋਂ—ਬਿਹਾਰੀ ਹੁਸ਼ਯਾਰ ਪੁਰੀਆ, ਭਾਈ ਭਾਨਾ ਮੰਝ ਦਾ ਪੋਤਰਾ, ਭਾਈ ਤਖਤ ਮੱਲ ਪੋਠੋਹਾਰੀਆ, ਭਾਈ ਫੇਰੂ ਲੰਮੇ ਦਾ, ਦਾਸ ਮੱਲੋ ਮੁਲਤਾਨੀਆਂ, ਭਾਈ ਨਿੱਥਾ ਪਸ਼ੌਰੀਆ।

ਹੋਰ ਸੰਤ ਮਹੰਤ ਫ਼ਕੀਰ ਫ਼ੱਕਰ ਧਾਰ ਦਰਸ ਦੀਦਾਰ ਦਾ ਚਾ ਆਏ
ਇਰਦ ਗਿਰਦ ਦੇ ਲੋਕ ਭੀ ਹੋਇ ਕਠੇ ਮਾਈਆਂ ਬੀਬੀਆਂ ਭੈਣ ਭਰਾ ਆਏ
ਬੜਾ ਭਾਰਾ ਦੀਵਾਨ ਦਾ ਕੱਠ ਹੋਇਆ ਸਿੱਖ ਖੁਸ਼ੀਆਂ ਬਹੁਤ ਵਧਾ ਆਏ
ਪੂਰੀ ਹੋਇ ਮੁਰਾਦ ਕਰਤਾਰ ਸਿੰਘਾ ਜਿਹੜੀ ਮਨਾਂ ਦੇ ਵਿੱਚ ਠਹਿਰਾ ਆਏ

ਸ੍ਰੀ ਦਸਮੇਸ਼ ਜੀ ਦੀ ਤਿਆਰੀ

ਮਹਿਲਾਂ ਵਿਚ ਸ੍ਰੀ ਦਸਮੇਸ਼ ਜੀ ਨੂੰ ਮਾਤਾ ਫੇਰ ਅਸ਼ਨਾਨ ਕਰਾਇਆ ਜੀ
ਪਿੰਡੇ ਮਲਕੇ ਅਤਰ ਗੁਲਾਬ ਕਿਉੜਾ ਸੁੰਦਰ ਪਲੰਘ ਤੇ ਜਾ ਬੈਠਾਇਆ ਜੀ
ਬੜੀ ਕੀਮਤੀ ਕਾਲੀ ਪੋਸ਼ਾਕ ਤਾਈਂ ਹੱਥੀਂ ਮਾਤਾ ਨੇ ਆਪ ਪਹਿਨਾਇਆ ਜੀ
ਸੋਹਣੀ ਕੀਮਤੀ ਸਿਰ ਦਸਤਾਰ ਬੱਧੀ ਕਲਗੀ ਤੋੜਿਆਂ ਤਦੀਂ ਸਜਾਇਆ ਜੀ
ਮਾਲਾ ਮੋਤੀਆਂ ਦੀ ਆਪ ਗਲ ਪਾ ਕੇ ਨੌ-ਰਤਨੇ ਤਈਂ ਬਨ੍ਹਾਇਆ ਜੀ
ਫੇਰ ਸਾਹਿਬਾਂ ਨੇ ਕੀਤਾ ਕਮਰ ਕੱਸਾ ਸ੍ਰੀ ਸਾਹਿਬ ਨੂੰ ਗਾਤਰੇ ਪਾਇਆ ਜੀ
ਹੱਥ ਫੜੀ ਸੋਟੀ ਜੜੀ ਮੋਤੀਆਂ ਦੀ ਹੋਇਆ ਰੂਪ ਅਨੂਪ ਸਵਾਇਆ ਜੀ
ਸੁੰਦਰਤਾਈ ਜਹਾਨ ਦੀ ਹੋਈ ਕੱਠੀ ਕਾਮਦੇਵ ਭੀ ਵੇਖ ਸ਼ਰਮਾਇਆ ਜੀ
ਇੰਦਰ ਬੱਦਲਾਂ ਦੇ ਪਿਛੇ ਲੁਕ ਗਿਆ ਮਾਤ ਪਿਆ, ਨ ਸਾਹਮਣੇ ਆਇਆ ਜੀ
ਸ੍ਰੀ ਕਲਗੀਧਰ ਕਰਤਾਰ ਸਿੰਘਾ ਬੇ-ਮਿਸਾਲ ਕਰਤਾਰ ਬਣਾਇਆ ਜੀ

ਧਰਤ ਅਕਾਸ਼ ਵਿਚ ਖੁਸ਼ੀਆਂ

ਕੀਤੇ ਮਾਤਾ ਸਿਰਵਾਰਨੇ ਸਿਰ ਉਤੋਂ ਦਾਸ ਦਾਸੀਆਂ ਨੇ ਦਾਨ ਪਾਇ ਬਹੁਤੇ
ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ ਘਰ ਖੁਸ਼ੀਆਂ ਸਾਜ ਸਜਾਇ ਬਹੁਤੇ
*ਸਿੰਘ ਪੌਰ ਤੇ ਸ੍ਰੀ ਦਸਮੇਸ਼ ਆਏ ਸਿੱਖ ਓਧਰੇ ਹੁੰਮ ਹੁਮਾਇ ਬਹੁਤੇ
ਆਣ ਮੰਗਤੇ ਦਰ ਤੇ ਹੋਇ ਕੱਠੇ ਦਾਨ ਮਾਮੇ ਜੀ ਨੇ ਕਰਵਾਇ ਬਹੁਤੇ
ਨਾਰਾਂ ਕੋਠਿਆਂ ਤੇ ਸਭੇ ਚੜ੍ਹ ਆਈਆਂ ਗੀਤ ਮੰਗਲਾਚਾਰ ਦੇ ਗਾਇ ਬਹੁਤੇ
ਆਇ ਦੇਵਤੇ ਚੜ੍ਹ ਆਕਾਸ਼ ਅੰਦਰ ਵੰਨਾ ਵੰਨਾ ਦੇ ਫੁਲ ਬਰਸਾਇ ਬਹੁਤੇ
ਗੀਤ ਗਾਉਣ ਅਪੱਛਰਾਂ ਜੁੜ ਆਈਆਂ ਵਾਜੇ ਖ਼ੁਸ਼ੀ ਦੇ ਪੌਰ ਵਜਾਇ ਬਹੁਤੇ
ਜੈ ਜੈ ਕਾਰ ਹੋ ਰਹੀ ਕਰਤਾਰ ਸਿੰਘਾ ਛੰਦ ਭੱਟਾਂ ਕਲੌਤਾਂ ਸੁਣਾਇ ਬਹੁਤੇ

ਦੀਵਾਨ ਵਿੱਚ ਦਰਸ਼ਨ

ਘੋੜਾ ਸਾਜ਼ ਸੁਨਹਿਰੀ ਦੇ ਨਾਲ ਸਜਿਆ ਓਸੇ ਵਕਤ ਲੈਕੇ ਸੇਵਾਦਾਰ ਆਇਆ

*ਦਰਸ਼ਨ ਦਰਸ਼ਾਫ਼ਾਂ।

ਝਟ ਸ੍ਰੀ ਦਸਮੇਸ਼ ਅਸਵਾਰ ਹੋਇ †ਪੱਛਮ ਦਿਸ਼ਾ ਸੂਰਜ ਚਮਕਾਰ ਆਇਆ
ਹੀਰੇ ਮੋਤੀਆਂ ਦੀ ਜਗਮਗਾਹਟ ਹੋਈ ਕਾਮਦੇਵ ਕਰ ਆਪ ਸ਼ਿੰਗਾਰ ਆਇਆ
ਵਾਜੇ, ਡਫ, ਨਫੀਰੀਆਂ ਵਜ ਪਈਆਂ ਸਮਾਂ ਰੂਪ ਅਚਰਜ ਹੀ ਧਾਰ ਆਇਆ
ਜਿਗਾਕਲਗੀਆਂ ਤੋੜਿਆਂ ਨਾਲਸਜਿਆ ਤਾਰਨਸੰਗਤਾਂ ਆਪਕਰਤਾਰ ਆਇਆ
ਸਿਧਾ ਵਲ ਦੀਵਾਨ ਕਰਤਾਰ ਸਿੰਘਾ ਗੁਰੂ ਗੋਬਿੰਦ ਸਿੰਘ ਅਵਤਾਰ ਆਇਆ

ਤਥਾ

ਛੰਦ ਬੋਲਦੇ ਭੱਟ ਕਲੌਂਤ ਜਾਂਦੇ ਚੋਬਦਾਰ ਜਾ ਰਹੇ ਨਕੀਬ ਅਗੇ
ਸੂਰਜ ਮੁਖੀ ਉਪਰ ਛਤਰ ਝੂਲ ਰਿਹਾ ਅਡ ਝੋਲੀਆਂ ਖੜੇ ਗਰੀਬ ਅਗੇ
ਕਾਰਦਾਰ ਤੇ ਨਾਲ ਮਸੰਦ ਜਾਂਦੇ ਕਰੀ ਰਸਤਾ ਨਾਲ ਤਰਤੀਬ ਅਗੇ
ਬੇਸ਼ੁਮਾਰ ਕਰਦੇ ਇੰਤਜ਼ਾਰ ਬੈਠੇ ਪ੍ਰੇਮੀ ਸਿਦਕੀ ਖੁਸ਼-ਨਸੀਬ ਅਗੇ
ਭੀੜ ਭਾੜ ਬੜੀ ਨਾਲ ਸਾਹਿਬਾਂ ਦੇ ਸਜਿਆ ਹੋਇਆ ਦੀਵਾਨ ਅਜੀਬ ਅਗੇ
ਉਤਰ ਘੋੜਿਓਂ ਖੜ੍ਹੇ ਕਰਤਾਰ ਸਿੰਘਾ ਦਮਦਮਾ ਆ ਗਿਆ ਕਰੀਬ ਅਗੇ

ਤਥਾ

ਸਾਹਿਬ ਵਿਚ ਦੀਵਾਨ ਦੇ ਹੋਇ ਦਾਖਲ ਭਰਿਆ ਨਾਲ ਅਕਾਸ਼ ਜੈਕਾਰਿਆਂ ਦੇ
ਵਿਚ ਅਦਬ ਦੇ ਸੰਗਤਾਂ ਉਠ ਖੜੀਆਂ ਸਿਰ ਝੁਕ ਗਏ ਸਿਖਾਂ ਪਿਆਰਿਆਂ ਦੇ
ਹੌਲੀ ਹੌਲੀ ਸਾਹਿਬ ਬੈਠੇ ਤਖਤ ਉਤੇ ਤੇ ਚੰਦ ਆਣ ਬੈਠਾ ਵਿਚ ਤਾਰਿਆਂ ਦੇ
ਅੱਖਾਂ ਵਾਂਗ ਚਕੋਰਾਂ ਦੇ ਮਸਤ ਹੋਈਆਂ ਨ ਰਜਦੀਆਂ ਨਾਲ ਦੀਦਾਰਿਆਂ ਦੇ
ਬਾਲ ਰੂਪ ਸਤਿਗੁਰੂ ਸਰੂਪ ਸੋਹਣਾ ਅੰਗ ਢੰਗ ਵਾਂਗੂ ਵਲੀਆਂ ਭਾਰਿਆਂ ਦੇ
ਸਿੱਖ ਝੂਲਦੇ ਮਸਤ ਕਰਤਾਰ ਸਿੰਘਾ ਵਿਚ ਆਨ ਪ੍ਰੇਮ ਹੁਲਾਰਿਆਂ ਦੇ

ਤਥਾ

ਵਿਚ ਸਜੇ ਹੋਇ ਸੋਹਣੇ ਤਖਤ ਉਤੇ ਰੂਪ ਧਾਰਕੇ ਆਪ ਆਨੰਦ ਬੈਠਾ
ਰਿਖੀ ਮੁਨੀ ਤੇ ਦੇਵਤੇ ਹੋਇ ਕਠੇ ਸ਼ਸਤ੍ਰ ਬਸਤ੍ਰ ਪਹਿਨੀ ਰਾਮਚੰਦ ਬੈਠਾ
ਆਨ ਪਾਂਡਵਾਂ ਦੇ ਦਰਬਾਰ ਅੰਦਰ ਸ੍ਰੀ ਕ੍ਰਿਸ਼ਨ ਮਾਨੋ ਹੋਸ਼ਮੰਦ ਬੈਠਾ
ਦੁਸ਼ਟ ਦਮਨ ਆਕੇ ਹੇਮ ਕੁੰਡ ਉਤੇ ਹਿੰਦ ਵਾਸੀਆਂ ਦਾ ਦਰਦਮੰਦ ਬੈਠਾ
ਵਧਿਆ ਤੇਜ ਔਰੰਗੇ ਦਾ ਮਾਨ ਫਿਕਾ ਦਸਵਾਂ ਰੂਧ ਇਕਬਾਲ ਬਲੰਦ ਬੈਠਾ
ਤਾਰੇ ਜ਼ੁਲਮ ਦੇ ਛਿਪੇ ਕਰਤਾਰ ਸਿੰਘਾ ਪੂਰਨਮਾਸ਼ੀ ਦਾ ਸਤਿਗੁਰੂ ਚੰਦ ਬੈਠਾ

†ਚੂੰਕਿ ਦਿੱਲੀ ਤੋਂ ਸ੍ਰੀ ਆਨੰਦ ਪੁਰ ਪੱਛਮ ਵੱਲ ਹੈ ਇਸ ਵਾਸਤੇ ਔਰੰਗੇ ਦੇ ਜ਼ੁਲਮ ਰੂਪੀ ਅੰਧੇਰੀ ਰਾਤ ਨੂੰ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪ੍ਰਤਾਪ ਦੇ ਸੂਰਜ ਨਾਲ ਨਸਾਉਨ ਵਾਸਤੇ ਆਏ, ਇਹ ਕਟਾਖਛ ਹੈ।

ਫ਼ੱਗਨ ਸੁਦੀ ਪੰਚਮੀ ੧੭੩੨ ਨੂੰ

# *ਗੁਰ ਗੱਦੀ ਦੀ ਰਸਮ*

* * * * * * * * * * * * * * * * * * *

ਥਾਉਂ ਥਾਈਂ ਸਭ ਸੰਗਤਾਂ ਬੈਠ ਗਈਆਂ ਤਦ ਮਾਮੇ ਕ੍ਰਿਪਾਲ ਜੀ ਆ ਅਗੇ
*ਰਾਮ ਕੌਰ ਜੀ ਨੂੰ ਕੁਛੜ ਚੁਕ ਆਂਦਾ ਦਿੱਤਾ ਤਖ਼ਤ ਦੇ ਪਾਸ ਬੈਠਾ ਅਗੇ
†ਆਈ ਦਿੱਲੀਉਂ ਭੇਟ ਜੋ ਗੁਰਗੱਦੀ ਪੰਜ ਪੈਸੇ ਨਲਯੇਰ ਰਖਾ ਅਗੇ
ਪਾਸ ਕੁੰਗੂ ਕਟੋਰੀ ਭੀ ਲਿਆਇ ਰੱਖੀ ਰਾਮ ਕੌਰ ਜੀ ਹੱਥ ਉਠਾ ਅਗੇ
ਟਿੱਕਾ ਮਥੇ ਗੁਰਯਾਈ ਦਾ ਲਾ ਦਿੱਤਾ ਨਿੱਕਾ ਜਿਹਾ ਉਹ ਹੱਥ ਵਧਾ ਅਗੇ
ਝੋਲੀ ਪਾ ਨਲਯੇਰ ਕਰਤਾਰ ਸਿੰਘਾ ਸੀਸ ਅਦਬ ਦੇ ਨਾਲ ਝੁਕਾ ਅਗੇ

ਤਥਾ

ਬਾਬੇ ਬੁਢੇ ਦੇ ਘਰ ਦੇ ਕਾਰਦਾਰਾਂ() ਪਹਿਲਾਂ ਰੱਖੀ ਅਗੇ ਦਸਤਾਰ ਸੋਹਣੀ
ਸੁਚੇ ਮੋਤੀਆਂ ਝਾਲਰਾਂ ਦੋਹੀਂ ਪੱਲੀਂ ਬੇਕੀਮਤੀ ਬੜੀ ਅਪਾਰ ਸੋਹਣੀ
ਜਿਗ੍ਹਾ ਹੀਰਿਆਂ ਮੋਤੀਆਂ ਜੜੀ ਹੋਈ ਬਨੀ ਬਹੁ ਮੁਲੀ ਸ਼ਾਨਦਾਰ ਸੋਹਣੀ
ਲੈ ਕੇ ਸ੍ਰੀ ਦਸਮੇਸ਼ ਨੇ ਸੀਸ ਉਪਰ ਬੱਧੀ ਕਲਗੀ ਨਾਲ ਸਵਾਰ ਸੋਹਣੀ
ਭੇਟਾ ਬਾਜ਼ ਬੇਕੀਮਤੀ ਨਾਲ ਕੀਤਾ ਰੰਗ ਢੰਗ ਤੇ ਜਿਧੀ ਹੁਨਾਰ ਸੋਹਣੀ
ਉਤੇ ਹੱਥ ਬੈਠਾਲ ਕੇ ਸਾਹਿਬਾਂ ਨੇ ਡਿੱਠਾ ਓਸ ਨੂੰ ਨਿਗ੍ਹਾ ਪਸਾਰ ਸੋਹਣੀ
ਰੂਪ ਚੜ੍ਹਿਆ ਰੂਪ ਦੀ ਕਾਨ ਤਾਈ ਢਾਲੀ ਸ਼ਕਲ ਸੀ ਆਪ ਕਰਤਾਰ ਸੋਹਣੀ

---

*ਸਾਹਿਬ ਰਾਮ ਕੌਰ ਬਾਬੇ ਬੁਢੇ ਜੀ ਦੇ ਖ਼ਾਨਦਾਨ ਵਿਚੋਂ ਭਾਈ ਗੁਰਦਿਤੇ ਜੀ ਦੇ ਸਪੁਤ੍ਰ ਸਨ, ਗੁਰਦਿੱਤਾ ਜੀ ਤਾਂ ਨਾਵੇਂ ਪਾਤਸ਼ਾਹ ਜੀ ਦੇ ਨਾਲ ਦਿੱਲੀ ਚਲੇ ਗਏ ਸੀ ਤੇ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਗੁਰੂ ਕੀ ਬੀੜ ਜੋ ਦਿੱਲੀ ਤੋਂ ਛੇ ਸੱਤ ਕੋਹ ਦੀ ਵਿੱਥ ਤੇ ਹੈ (ਇਹ ਛੇਵੇਂ ਪਾਤਸ਼ਾਹ ਜੀ ਦੇ ਘੋੜਿਆਂ ਵਾਸਤੇ ਰੱਖ ਸੀ ਤੇ ਜਦੋਂ ਛੇਵੇਂ ਪਾਤਸ਼ਾਹ ਗੁਵਾਲੀਅਰ ਗਏ ਹੋਏ ਸਨ ਤਦੋਂ ਬਾਬਾ ਬੁਢਾ ਜੀ ਸਤਿਗੁਰਾਂ ਦੇ ਘੋੜਿਆਂ ਨੂੰ ਲੈ ਕੇ ਏਥੇ ਆ ਰਹੇ ਸਨ) ਓਥੇ ਜਾ ਕੇ ਦੇਹ ਤਿਆਗ ਗਏ ਸਨ, ਇਸ ਵੇਲੇ ਸਾਹਿਬ ਰਾਮ ਕੌਰ ਜੀ ਦੀ ਅਵਸਥਾ ਤਿੰਨਾਂ ਵਰ੍ਹਿਆਂ ਦੀ ਸੀ ਆਪ ਸਤਿਗੁਰਾਂ ਤੋਂ ਛੇ ਬਰਸ ਛੋਟੇ ਸਨ।

†ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਜੀਵਨ ਸਿੱਖ ਦੇ ਹੱਥ ਪੰਜ ਪੈਸੇ ਤੇ ਨਲਯੇਰ ਭੇਜ ਦਿਤਾ ਸੀ।

()ਮੀਰੀ ਮੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਯਾਈ ਦਾ ਤਿਲਕ ਬਾਬੇ ਬੁਢੇ ਜੀ ਨੇ ਦਿੱਤਾ ਸੀ ਓਸ ਦਿਨ ਤੋਂ ਇਹ ਚਾਲ ਚੱਲ ਗਈ ਸੀ ਕਿ ਗੁਰ ਗੱਦੀ ਤੇ ਬੈਠਣ ਸਮੇਂ ਬਾਬੇ ਬੁਢੇ ਕੇ ਹੀ ਦਸਤਾਰ ਬਨਾਉਂਦੇ ਸਨ।

ਜਿਧੇ ਨਾਲ ਦੀ ਠੀਕ ਕਰਤਾਰ ਸਿੰਘਾ ਕਿਤੇ ਲਭੇ ਨ ਵਿਚ ਸੰਸਾਰ ਸੋਹਣੀ

ਤਥਾ

ਤਰੇਹੁਣਾਂ, ਭੱਲਯਾਂ ਬੇਦੀਆਂ,ਸੋਢੀਆਂ ਨੇ ਵਾਰੋ ਵਾਰ ਹੀ ਰਸਮ ਨਿਬਾਹੀ ਸੀ ਜੀ
ਆਪੋ ਆਪਣੀ ਸ਼ਕਤ ਅਨੁਸਾਰ ਸਭਨਾ ਦਸਤਾਰ ਤੇ ਭੇਟਾ ਰਖਾਈ ਸੀ ਜੀ
ਵਾਰੋ ਵਾਰੀ ਫਿਰ ਆਉਣ ਮਸੰਦ ਲਗੇ ਵਾਰੀ ਮੇਵੜੇ ਤਈਂ ਨ ਆਈ ਸੀ ਜੀ
ਮਾਯਾ ਦੌਲਤਾਂ ਬੇਸ਼ੁਮਾਰ ਆਈਆਂ ਛਹੀ ਫੇਵਰਾਂ ਅੰਤ ਨ ਕਾਈ ਸੀ ਜੀ
ਘੋੜੇ ਸ਼ਸਤ੍ਰਾਂ ਬਸਤ੍ਰਾਂ ਅੰਤ ਕੀ ਸੀ ਮਾਯਾ ਆਪਨੀ ਝਲਕ ਵਿਖਾਈ ਸੀ ਜੀ
ਕੱਠੀ ਹੋਕੇ ਲੱਛਮੀ ਚਰਨ ਪਕੜੇ ਚਾਹੰਦੀ ਆਪਨੀ ਉਹ ਸਫਲਤਾਈ ਸੀ ਜੀ
ਵਧ ਵਧ ਕੇ ਹਰ ਇਕ ਪਰਹਣੇ ਨੇ ਅੱਗੇ ਸਾਹਿਬਾਂ ਬਹੁਤ ਚੜ੍ਹਾਈ ਸੀ ਜੀ
ਗਿਣਿਆਂ ਅੰਤ ਨ ਆਵੇ ਕਰਤਾਰ ਸਿੰਘਾ ਦੰਗ ਰਹਿ ਗਈ ਵੇਖ ਲੁਕਾਈ ਸੀ ਜੀ

ਤਥਾ

ਏਨੇ ਚਿਰ ਨੂੰ ਇਕ ਹਜ਼ਾਰ ਦਾ ਜੀ ਓਥੇ ਕੜਾਹ ਪ੍ਰਸ਼ਾਦ ਮੰਗਵਾਯਾ ਗਿਆ
ਖੜੇ ਹੋ ਅਰਦਾਸੀਏ ਕਰੀ ਬਿਨਤੀ ਹੁਣ ਹੋਇ ਅਰਦਾਸਾ ਸੁਣਾਯਾ ਗਿਆ
ਹੱਥ ਜੋੜਕੇ ਗਈ ਖਲੋ ਸੰਗਤ ਇਕ ਮਨ ਅਰਦਾਸਾ ਸੁਧਾਯਾ ਗਿਆ
ਉਚੀ ਛੱਡ ਜੈਕਾਰੇ ਕਰਤਾਰ ਸਿੰਘਾ ਸਭ ਸੰਗਤਾਂ ਵਿਚ ਵਰਤਾਯਾ ਗਿਆ

ਵਾਕ ਕਵੀ

ਅੱਜ ਤਖ਼ਤ ਉਤੇ ਦੁਸ਼ਟ ਦਮਨ ਬੈਠਾ ਹਵਾ ਹੋਰ ਵੱਗੀ ਹਿੰਦੁਸਤਾਨ ਅੰਦਰ
ਹਰ ਥਾਂ ਲੱਛਣ ਭਲੇ ਪਰਗਟ ਹੋਏ ਪਈ ਜ਼ਿੰਦਗੀ ਹਰ ਇਨਸਾਨ ਅੰਦਰ
ਖੁਸ਼ੀ ਕੁਦਰਤੀ ਲੋਕਾਂ ਨੂੰ ਜ਼ਾਹਰ ਹੋਈ ਨਵੀਂ ਸ਼ਾਨ ਪਈ ਜਾਪੇ ਜਾਨ ਅੰਦਰ
ਉਤੇ ਧਰਤ ਦੇ ਅਮਨ ਦਾ ਰੰਗ ਭਾਸੇ ਤੇ ਆਨੰਦ ਭਾਸੇ ਅਸਮਾਨ ਅੰਦਰ
ਫਿਰਦੇ ਖੁਸ਼ੀ ਚਰਿੰਦ ਪਰਿੰਦ ਸਾਰੇ ਆ ਆਜ਼ਾਦੀ ਗਈ ਹਰ ਜ਼ਬਾਨ ਅੰਦਰ
ਮੁਰਦੇ ਰੂਹਾਂ ਅੰਦਰ ਪਈ ਜ਼ਿੰਦਗੀ ਆ ਖ਼ੂਨ ਛੱਤ੍ਰਤਾ ਹਿਲਿਆ ਆਨ ਅੰਦਰ
ਵਡੇ ਹੌਂਸਲੇ ਸਿਖਾਂ ਦੇ ਵਧੇ ਦਿੱਸਣ ਆਸ ਗੁਰੂ ਪ੍ਰਤਾਪ ਦੀ ਧਯਾਨ ਅੰਦਰ
ਝੰਡਾ ਧਰਮ ਦਾ ਮੁੜ ਆ ਖੜਾ ਹੋਯਾ ਜ਼ੁਲਮ ਡੋਲਿਆ ਰਿਹਾ ਨਾ ਤਾਨ ਅੰਦਰ
ਬੇੜਾ ਹਿੰਦ ਦਾ ਡੁਬਦਾ ਬੱਚ ਗਿਆ ਫਸਿਆ ਸ਼ਾਹੀ ਦਾ ਬੇੜਾ ਤੂਫ਼ਾਨ ਅੰਦਰ
ਲਰਜ਼ਾ ਆਗਿਯਾਦਿਲੀ ਦੇ ਤਖ਼ਤ ਤਾਈਂ ਫਰਕ ਆਯਾ ਔਰੰਗੇ ਦੀਸ਼ਾਨ ਅੰਦਰ
ਜ਼ਾਲਮ ਹਾਕਮਾਂ ਦੀ ਛਾਤੀ ਧੜਕ ਉਠੀ ਲਗੇ ਆਪਨੇ ਪਾਪ ਡਰਾਨ ਅੰਦਰ
ਸ਼ਰ੍ਹਾ ਵਾਲਿਆਂ ਦੀ ਤਰ੍ਹਾਂ ਬਿਗੜ ਗਈ ਕੀਤੇ ਕਰਮ ਪਏ ਡੰਗ ਚਲਾਨ ਅੰਦਰ

ਤੇਗਧਰਮ ਦੀ ਬਾਹਰਨੂੰ ਆਈਉਛਲ ਲੱਗੀ ਜ਼ੁਲਮ ਦੀ ਮਰਨ ਵਧਾਨ ਅੰਦਰ
ਦਸਮੇਸ਼ ਪ੍ਰਤਾਪ ਕਰਤਾਰ ਸਿੰਘਾ ਝੱਟ ਫੈਲਿਆ ਸਾਰੇ ਜਹਾਨ ਅੰਦਰ

ਤਥਾ

ਭਲਾ ਕਿਉਂ ਨ ਖੁਸ਼ੀ ਜਹਾਨ ਹੁੰਦਾ ਗੁਰ ਗੱਦੀ ਤੇ ਬਲੀ ਅਵਿਤਾਰ ਬੈਠਾ
ਹਿੰਦੂ ਧਰਮ ਅੰਦਰ ਪੈਂਦੀ ਜ਼ਿੰਦ ਕਿਉਂ ਨ ਦਰਦੀ ਦੁਖੀਆਂਦਾ ਲੈਣ ਸਾਰ ਬੈਠਾ
ਬੇੜਾ ਹਿੰਦ ਦਾ ਡੋਲਨੋਂ ਹਟ ਗਿਆ ਆ ਮੱਲਾਹ ਉਪਰ ਵਾਕਿਫ਼ਕਾਰ ਬੈਠਾ
ਫਿੱਕਾ ਕਿਉਂ ਨ ਔਰੰਗੇ ਦਾ ਤੇਜ਼ ਪੈਂਦਾ ਸੂਰਜ ਧਰਮ ਇਨਸਾਫ਼ ਚਮਕਾਰ ਬੈਠਾ
ਖਾਂਦਾ ਤਖਤ ਕਿਉਂ ਨ ਦਿੱਲੀ ਵਿਚ ਲਰਜ਼ਾ ਗੁਰੂ ਦਸਵਾਂ ਖਿੱਚ ਤਲਵਾਰ ਬੈਠਾ
ਭੰਡਾ ਜ਼ੁਲਮ ਦਾ ਕਿਵੇਂ ਨਾ ਫੂਕ ਜਾਂਦਾ ਹੁਣੁਲ ਵਤਨੀ ਗੁਰੂ ਪਾ ਭਾਰ ਬੈਠਾ
ਨਾਵੇਂ ਪਾਤਸ਼ਾਹ ਦਾ ਸਾਕਾ ਭੁਲ ਗਿਆ ਵਾਲੀ ਪੰਥ ਦਾ ਅੱਜ ਹੋ ਜ਼ਾਹਰ ਬੈਠਾ
ਹੋਈਆਂ ਸੰਗਤਾਂ ਖੁਸ਼ ਕਰਤਾਰ ਸਿੰਘਾ ਗੁਰਗੱਦੀ ਤੇ ਰੂਪ ਕਰਤਾਰ ਬੈਠਾ

ਖੁਸ਼ੀਆਂ

ਹੋ ਗਈ ਦੀਵਾਨ ਸਮਾਪਤੀ ਜੀ ਵਾਜੇ ਵਜਦੇ ਖੁਸ਼ੀ ਲੁਕਾਈ ਦਿਸੇ
ਪਈ ਗੂੰਜ ਪਹਾੜੀਂ ਜੈਕਾਰਿਆਂ ਦੀ ਆਸਮਾਨ ਉਤੇ ਖੁਸ਼ੀ ਛਾਈ ਦਿਸੇ
ਮਾਈ ਭਾਈ ਸਭੇ ਕੁਰਬਾਨ ਹੋ ਰਹੇ ਛਬ ਸ੍ਰੀ ਮੁਖ ਦੂਣ ਸਵਾਈ ਦਿਸੇ
ਸਤਿਗੁਰ ਜੀ ਮਹਿਲਾਂ ਨੂੰ ਚਲੇ ਗਏ ਵਿਚ ਸ਼ਹਿਰ ਦੇ ਧੂਮ ਧੁਮਾਈ ਦਿਸੇ
ਕੀਤੇ ਗੁਜਰੀ ਜੀ ਸਿਰਵਾਰਨੇ ਆ ਪ੍ਰਸੰਨ ਬੜੀ ਵੱਡੀ ਮਾਈ ਦਿਸੇ
ਭੀੜ ਪਈ ਭਾਰੀ ਆਣ ਮੰਗਤਿਆਂ ਦੀ ਦਾਨ ਪੁਨ ਦੀ ਬੇਪ੍ਰਵਾਹੀ ਦਿਸੇ
ਫੁਲ ਖਿਲਰੇ ਗਲੀ ਬਜ਼ਾਰਾਂ ਅੰਦਰ ਘਰ ਘਰ ਮਿਲਦੀ ਆ ਵਧਾਈ ਦਿਸੇ
ਰਾਤ ਬੜੀ ਭਾਰੀ ਹੋਈ ਦੀਪਮਾਲਾ ਦੂਰ ਦੂਰ ਤੋੜੀ ਰੋਸ਼ਨਾਈ ਦਿਸੇ
ਵਿਚ ਡੇਰਿਆਂ ਸੰਗਤਾਂ ਖੁਸ਼ੀ ਭਰੀਆਂ ਕਰਦੀ ਜੀਭ ਹਰ ਇਕ ਵਡਿਆਈ ਦਿਸੇ
ਸਾਰੇ ਜੱਗ ਦੀ ਖੁਸ਼ੀ ਕਰਤਾਰ ਸਿੰਘਾ ਸਾਰੀ ਹੋ ਕੱਠੀ ਓਥੇ ਆਈ ਦਿਸੇ

ਦੂਸਰੇ ਦਿਨ ਦਾ ਦੀਵਾਨ

ਦਿਨ ਛੱਟਮੀ ਦਾ ਚੜ੍ਹਿਆ ਭਾਗ ਭਰਿਆ ਜਾ ਸੇਵੜਾ ਸਾਰੇ ਸੁਨਾਇ ਜਲਦੀ
ਅਜ ਫੇਰ ਮੁੜ ਓਥੇ ਦੀਵਾਨ ਲੱਗੂ ਲਵੋ ਕਾਰ ਵਿਹਾਰ ਮੁਕਾਇ ਜਲਦੀ
ਹੋਵੋ ਕਠੇ ਦੁਪਹਿਰ ਨੂੰ ਦਮਦਮੇ ਆ ਮਾਈ ਭਾਈ ਸਾਰੇ ਰੱਖ ਭਾਇ ਜਲਦੀ
ਬਾਉਂ ਦਾਂ ਸਭ ਸੰਗਤਾਂ ਤਿਆਰ ਹੋਸਨ ਖਾ ਪੀ, ਭਰੇ ਨਾਲ ਚਾਇ ਜਲਦੀ
ਜਮ੍ਹਾਂ ਹੋਣ ਦੀਵਾਨ ਦੇ ਵਿਚ ਲਗੇ ਗਹਿਮਾ ਗਹਿਮ ਗਈ ਭਰ ਥਾਇ ਜਲਦੀ

ਕਾਰਦਾਰ ਸਭ ਮੋੜਵੇ ਹੋਇ ਕਠੇ ਦਿਤੇ ਥਾਉਂ ਥਾਂ ਲੋਕ ਬੈਠਾਇ ਜਲਦੀ
ਆ ਦੀਵਾਨ ਵਿੱਚ ਸੰਗਤਾਂ ਸਭ ਜੁੜੀਆਂ ਚੋਬਦਾਰ ਦੇਇ ਖ਼ਬਰ ਪੁਚਾਇ ਜਲਦੀ
ਹੋਇ ਸਾਹਿਬ ਤਯਾਰ ਕਰਤਾਰ ਸਿੰਘਾ ਸ਼ਸਤ੍ਰ ਕੀਮਤੀ ਅੰਗ ਸਜਾਇ ਜਲਦੀ

ਸੰਗਤਾਂ ਨੂੰ ਉਪਦੇਸ਼

ਸਾਹਿਬ ਸਜੇ ਧਜੇ ਬੈਠੇ ਤਖ਼ਤ ਤੇ ਆ ਜਾਵੇ ਝੱਲਯਾ ਮੂਲ ਨ ਸ਼ਾਨ ਭਾਈ
ਝੱਟ ਖੜੇ ਹੋ ਤਖ਼ਤ ਤੇ ਕਹਿਨ ਲਗੇ ਗੱਲਾਂ ਸਾਡੀਆਂ ਸੁਣੋ ਸੁਜਾਨ ਭਾਈ
ਦਿਤਾ ਸਾਹਿਬਾਂ ਨੇ ਸੀਸ ਵਿਚ ਦਿੱਲੀ ਤੁਸੀਂ ਸੁਣ ਚੁਕੇ ਦਾਸਤਾਨ ਭਾਈ
ਹੈ ਕੁਰੱਤੇ ਕੁਪੱਤੇ ਨੇ ਅੱਤ ਕੀਤੀ ਅੰਨੇ ਹੋਇ ਕੇ ਨਾਲ ਗੁਮਾਨ ਭਾਈ
ਏਸ ਗੱਲ ਦਾ ਅਸਾਂ ਨੂੰ ਰੋਸ ਕੋਈ ਨ ਰਖੋ ਤੁਸੀਂ ਭੀ ਨ ਅਰਮਾਨ ਭਾਈ
ਓਹਨਾਂ ਧਰਮ ਉਤੇ ਜਾ ਕੇ ਸੀਸ ਦਿੱਤਾ ਹੋਇ ਦੇਸ ਦੇ ਲਈ ਕੁਰਬਾਨ ਭਾਈ
ਸਾਡੇ ਪਿਤਾ ਅਫਸੋਸ ਦੇ ਯੋਗ ਨਾਹੀਂ ਕਰੋ ਅਗੇ ਦੇ ਵੱਲ ਧਯਾਨ ਭਾਈ
ਬਾਦਸ਼ਾਹੀ ਚਗੱਤਿਆਂ ਹੱਥ ਆਈ ਦੱਬੀ ਹੈਨ ਬੈਠੇ ਹਿੰਦੁਸਤਾਨ ਭਾਈ
ਫਰਜ ਆਪਨੇ ਸਭੇ ਭੁਲਾ ਬੈਠੇ ਵਾੜ ਹੈ ਲਗੇ ਖੇਤ ਖਾਨ ਭਾਈ
ਆਲਮਗੀਰ ਔਰੰਗਾ ਹੈ ਤਖ਼ਤ ਉਤੇ ਹੈ ਤਅੱਸਬੀ ਜਿਹੋ ਪਠਾਣ ਭਾਈ
ਆੜ ਲੈਕੇ ਸ਼ਰ੍ਹਾ ਦੀ ਜ਼ੁਲਮ ਕਰਦਾ ਦੁਖੀ ਬਹੁਤ ਹੋਈ ਹਿੰਦਵਾਨ ਭਾਈ
ਧਕੇ ਨਾਲ ਮੰਨਾਵੰਦਾ ਦੀਨ ਲੋਕਾਂ ਕੱਢ ਦੱਸਦਾ ਹੁਕਮ ਕੁਰਾਨ ਭਾਈ
ਮੰਦਰ ਸੈਂਕੜੇ ਢਾਹ ਕੇ ਖ਼ਾਕ ਮੇਲੇ ਲੱਖਾਂ ਹਿੰਦੂ ਕੀਤੇ ਮੁਸਲਮਾਨ ਭਾਈ
ਮਣਾਂ ਮੂੰਹੀਂ ਜੰਞੂ ਰੋਜ਼ ਲਹਿ ਰਹਿ ਨੇ ਦੇਸ ਹੋ ਰਿਹਾ ਵੇਖੋ ਹੈਰਾਨ ਭਾਈ
ਥਾਂ ਥਾਂ ਉਤੇ ਹਾਕਿਮ ਹੋਇ ਭੂਹੇ ਜ਼ੁਲਮ ਵੱਧ ਤੋਂ ਵੱਧ ਕਮਾਨ ਭਾਈ
ਉਹ ਬਾਦਸ਼ਾਹ ਤੋਂ ਅਗੇ ਲੰਘ ਗਏ ਨੇ ਦੁਖੀ ਹਿੰਦੂਆਂ ਦੀ ਕੀਤੀ ਜਾਨ ਭਾਈ
ਤੁਸੀਂ ਆਪ ਅੱਖੀਂ ਸਾਰੇ ਵੇਖ ਰਹੇ ਓ ਦੁਖੀ ਲੋਕ ਕਿਵੇਂ ਕੁਰਲਾਨ ਭਾਈ
ਰਾਜੇ ਰਾਣੇ ਸਭ ਮੂੰਹ ਛੁਪਾਈ ਬੈਠੇ ਜਿਵੇਂ ਲੰਘਦਾ ਝੱਟ ਲੰਘਾਨ ਭਾਈ
ਕੋਈ ਡਰਦਾ ਹੱਥ ਨਾ ਚੁਕਦਾ ਏ ਸਾਰਾ ਦੇਸ ਹੋਇਆ ਬਿਨਾ ਆਨ ਭਾਈ
ਧੀਆਂ ਭੈਣਾਂ ਦੀ ਸ਼ਰਮ ਨ ਰਹੀ ਕੋਈ ਗੱਲਾਂ ਨਿੱਤ ਆ ਲੋਕ ਸੁਨਾਨ ਭਾਈ
ਸਾਨੂੰ ਆਇਆਂ ਨੂੰ ਹੋਇ ਨੇ ਦਿਨ ਥੋੜੇ ਅਸੀਂ ਸਖ਼ਤ ਹੋ ਰਹੇ ਹੈਰਾਨ ਭਾਈ
ਜੇਕਰ ਦੇਸ ਦੀ ਇਹੋ ਹੀ ਚਾਲ ਰਹੀ ਮਿਟੇ ਹਿੰਦ ਦਾ ਨਾਮ ਨਿਸ਼ਾਨ ਭਾਈ
ਕਾਹਦੀ ਜ਼ਿੰਦਗੀ, ਸਮਝੋ ਮੋਏ ਸਾਰੇ ਐਵੇਂ ਜਿਊਂਦੇ ਲੋਕ ਸਦਾਨ ਭਾਈ
ਜਿਹੜੇ ਧਰਮ ਬਚਾ ਨ ਸਕਦੇ ਨੇ, ਉਹ ਇਨਸਾਨ ਕਾਹਦੇ ਨੇ ਹੈਵਾਨ ਭਾਈ

ਮੁਛਾਂ ਦਾੜ੍ਹੀਆਂ ਐਵੇਂ ਹੀ ਲਈ ਫਿਰਦੇ ਜੰਞੂ ਬੋਦੀਆਂ ਰੋਜ਼ ਲੁਹਾਨ ਭਾਈ
ਦੂਨੇ ਜਜ਼ੀਏ ਲੱਗ ਰਹੇ ਹਿੰਦੂਆਂ ਤੇ ਨਿੱਤ ਦਿੱਲੀਉਂ ਚੜ੍ਹਨ ਤੂਫ਼ਾਨ ਭਾਈ
ਖ਼ੂਨ ਛੱਤ੍ਰਤਾ ਦੇਸ ਤੋਂ ਨਾਸ ਹੋਇਆ ਕੋਈ ਨ ਨਿਕਲੇ ਨਰਦ ਮੈਦਾਨ ਭਾਈ
ਵੇਲਾ ਸੰਭਲੋ ਤੁਸੀਂ ਕਰਤਾਰ ਸਿੰਘਾ ਨਹੀਂ ਤੇ ਹਾਕਿਮ ਧਰਮ ਗੁਵਾਨ ਭਾਈ

ਤਥਾ

ਸ਼ਸਤ੍ਰ, ਸ਼ਾਸਤ੍ਰ ਧਰਮ ਦੇ ਅੰਗ ਦੋਵੇਂ ਰੁਚੀ ਏਸ ਪਾਸੇ ਪਲਟਾਉ ਤੁਸੀਂ
ਪੜ੍ਹੋ ਵਿੱਦਯਾ, ਬਾਣੀ ਅਭੱਯਾਸ ਕਰੋ ਨਾਲ ਸ਼ਸਤ੍ਰਾਂ ਪਯਾਰ ਵਧਾਉ ਤੁਸੀਂ
ਮਾਲਾ ਫੇਰਨੇ ਦਾ ਨਿਰਾ ਵਕਤ ਨਾਹੀਂ ਜ਼ਰਾ ਸਮੇਂ ਦੀ ਹਵਾ ਤਕਾਉ ਤੁਸੀਂ
ਸਾਡੇ ਦਾਦੇ ਜੀ ਨੇ ਦਿੱਤੀ ਸਿਖਿਆ ਜੋ ਮੁੜ ਓਸਦੇ ਤਾਈਂ ਦੁਹਰਾਉ ਤੁਸੀਂ
ਪਿੰਡਾਂ ਵਿਚ ਜਾ ਕਾਰ ਵਿਹਾਰ ਕਰਦੇ ਵੱਲ ਸ਼ਸਤ੍ਰਾਂ ਧਿਆਨ ਲਗਾਉ ਤੁਸੀਂ
ਅਸੀਂ ਕਿਰਤੀ ਛੱਤਰੀ ਬੀਰ ਯੋਧੇ ਇਹ ਚਿੱਤ ਦੇ ਵਿਚ ਬੈਠਾਉ ਤੁਸੀਂ
ਕਾਇਰ ਪੁਣੇ ਨੂੰ ਮਾਰ ਕੇ ਕੱਢ ਦੇਵੋ ਰਖੋ ਯੋਧਿਆਂ ਵਾਲਾ ਸੁਭਾਉ ਤੁਸੀਂ
ਹੋਕੇ ਫਿਰੋ ਆਜ਼ਾਦ ਕਰਤਾਰ ਸਿੰਘਾ ਬੁਜ਼ਦਿਲੀ ਦੇ ਤਾਈਂ ਗੁਵਾਉ ਤੁਸੀਂ

ਤਥਾ

ਜੇਕਰ ਆਪ ਮੁਰਦੇ ਬਣ ਬੈਠ ਜਾਈਏ ਵੈਰੀ ਉਤੋਂ ਲਤਾੜਦੇ ਲੰਘ ਜਾਂਦੇ
ਜੇਕਰ ਜ਼ਰਾ ਭੀ ਚੁਕੀਏ ਹੱਥ ਅਗੋਂ ਵਡੇ ਸੂਰਮੇ ਭੀ ਕੁਝ ਸੰਗ ਜਾਂਦੇ
ਹਾਥੀ ਕਿਤਨੇ ਬੜੇ ਸਰੀਰ ਵਾਲਾ ਮਾਰ ਪਾੜ ਖਾ ਸ਼ੇਰ ਪਲੰਗ ਜਾਂਦੇ
ਵੇਖੋ ਬਹਿਰੀ ਤੇ ਤੁਰਮਚੀ ਛੋਟੇ ਜਹੇ ਡਰ ਉਨ੍ਹਾਂ ਤੋਂ ਦੌੜ ਕੁਲੰਗ ਜਾਂਦੇ
ਕਮ ਹੌਂਸਲੇ ਹਾਰ ਖਾ ਨੱਠਦੇ ਨੇ ਜਿੱਤ ਦਿਲਾਂ ਵਾਲੇ ਵਿਚ ਜੰਗ ਜਾਂਦੇ
ਉਦਮ ਹੈ ਪ੍ਰਾਕ੍ਰਮ ਚੀਜ਼ ਵੱਡੀ ਬਣ ਉਦਮੀ ਦੇ ਸਭ ਢੰਗ ਜਾਂਦੇ
ਜਿਹੜੇ ਢਾਹਕੇ ਢਿੱਗੀਆਂ ਬੈਠ ਰਹਿੰਦੇ ਉਹ ਗਵਾ ਸਾਰਾ ਸ਼ਰਮ ਨੰਗ ਜਾਂਦੇ
ਬਣੋ ਉਦਮੀ ਤੁਸੀਂ ਕਰਤਾਰ ਸਿੰਘਾ ਵੇਖੋ ਪਲਟ ਜ਼ਮਾਨੇ ਦੇ ਰੰਗ ਜਾਂਦੇ

ਤਥਾ

ਛੱਡ ਹਾਕਮਾਂ ਨੇ ਇਨਸਾਫ਼ ਦਿੱਤਾ ਹੁਣ ਆਪਣਾ ਆਪ ਬਚਾਨਾ ਚਾਹੀਏ
ਛੁਰੀ ਜ਼ੁਲਮ ਦੀ ਹਾਕਮਾਂ ਹੱਥ ਫੜ ਲਈ ਖੰਡਾ ਟਾਕਰੇ ਵਿਚ ਉਠਾਨਾ ਚਾਹੀਏ
ਮਾੜਾ ਬਣਿਆਂ ਕਿਸੇ ਨਹੀਂ ਰਹਿਣ ਦੇਣਾ ਇਟ ਚੁਕਦੇ ਨੂੰ ਪੱਥਰ ਚਾਨਾ ਚਾਹੀਏ
ਪਾਟੋ ਧਾੜ ਹੋਕੇ ਹਿੰਦ ਗੱਈ ਮਾਰੀ ਇਤਿਫ਼ਾਕ ਪਿਆਰ ਵਧਾਨਾ ਚਾਹੀਏ
ਪਰਜਾ ਹਾਕਮਾਂ ਦੀ ਨਿਗ੍ਹਾ ਵਿਚ ਭੇਡਾਂ ਸ਼ੇਰ ਬਣਕੇ ਠੀਕ ਦਿਖਾਨਾ ਚਾਹੀਏ

ਤੁਸੀਂ ਛਤਰੀ ਬੀਰਾਂ ਦੀ ਅੰਸ ਸਾਰੇ ਓਸੇ ਅਸਲੇ ਤੇ ਹੁਣ ਜਾਣਾ ਚਾਹੀਏ
ਮਾਨਧਾਤਾ ਦਲੀਪ ਤੇ ਰਾਮ ਚੰਦਰ ਦੀਆਂ ਤਵਾਰੀਖ਼ਾਂ ਨੂੰ ਦੁਹਰਾਨਾ ਚਾਹੀਏ
ਭੀਮ,ਅਰਜਨ,ਕਰਨ ਤੇ ਕ੍ਰਿਸ਼ਨ ਜੀ ਦਾ ਨਹੀਂ ਸ਼ਾਨ ਤੇ ਮਾਨ ਮਿਟਾਨਾ ਚਾਹੀਏ
ਗੱਲਾਂ ਦੂਰ ਦੀਆਂ ਤਾਈਂ ਛੱਡ ਦੇਵੋ ਛੇਵੇਂ ਗੁਰਾਂ ਦਾ ਸਮਾਂ ਤਕਾਨਾ ਚਾਹੀਏ
ਬਿਧੀ ਚੰਦ, ਪਿਰਾਨਾ, ਲੰਗਾਹਾ ਜੇਠਾ ਭੁੱਲਣ ਜਿਹਾਂ ਨੂੰ ਨਹੀਂ ਭੁਲ ਨਾ ਚਾਹੀਏ
ਰਾਇ ਜੋਧ, ਸਲੇਮ ਸ਼ਾਹ ਸੂਰਿਆਂ ਦੀ ਉਕੀ ਸ਼ਾਨ ਨੂੰ ਸਗੋਂ ਵਧਾਨਾ ਚਾਹੀਏ
ਆਪ ਜ਼ੁਲਮ ਤੋਂ ਬਚੋ ਕਰਤਾਰ ਸਿੰਘਾ ਦੁਖੀ ਪਰਜਾ ਤਈਂ ਬਚਾਨਾ ਚਾਹੀਏ

ਤਥਾ

ਸਮਾਂ ਏਸ ਤੋਂ ਭੀ ਬੁਰਾ ਆਊ ਅਜੇ ਓਹਦੇ ਵਾਸਤੇ ਰਹੋ ਤਿਆਰ ਸਾਰੇ
ਬਣੋ ਅੱਜ ਤੋਂ ਛੱਤਰੀ ਬੀਰ ਬਾਂਕੇ ਅੰਗ ਸੰਗ ਰਖੋ ਹਥਿਆਰ ਸਾਰੇ
ਜੀਵੋ ਮਰਦ ਬਣਕੇ ਸੰਸਾਰ ਅੰਦਰ ਦਿਲੋਂ ਮੌਤ ਦਾ ਖ਼ੌਫ ਵਿਸਾਰ ਸਾਰੇ
*ਪਾਜ਼ੀ ਹੋਣ ਨਾਲੋਂ ਮੂਰ ਜਾਣਾ ਚੰਗਾ ਸ਼ੇਰ ਮਰਦ ਬਣੋ ਹੁਸ਼ਿਆਰ ਸਾਰੇ
ਸਦਾ ਕਿਸੇ ਨੇ ਜੱਗ ਤੇ ਨਹੀਂ ਰਹਿਣਾ ਲੈਣੇ ਕਾਲ ਭਗਵਾਨ ਨੇ ਮਾਰ ਸਾਰੇ
ਦੇਸ਼ ਧਰਮ ਤੇ ਹੋ ਸ਼ਹੀਦ ਜਾਣਾ ਯੱਸ ਖੱਟਣਾ ਖੱਟਣਾ ਵਿੱਚ ਸੰਸਾਰ ਸਾਰੇ
ਕਾਇਰ ਹੋ ਕੇ ਧਰਮ ਗੁਵਾ ਮਰਨਾ ਅਗੇ ਪਿਛੇ ਪੈਣੀ ਫ਼ਿਟਕਾਰ ਸਾਰੇ
ਬੀਰ ਛੱਤਰੀ ਬਣੋ ਕਰਤਾਰ ਸਿੰਘਾ ਆਪ ਤਰੋ, ਤਾਰੋ ਪਰਿਵਾਰ ਸਾਰੇ

ਤਥਾ

ਮੈਂ ਦੀਨ ਅਨਾਥਾਂ ਦੀ ਰਖਿਆ ਲਈ ਆਪ ਭੇਜਿਆ ਹੈ ਮਹਾਂ ਕਾਲ ਸਿਖੋ
ਪੂਰਾ ਹੈ ਕਰਨਾ ਜਿਹੜਾ ਹੁਕਮ ਮਿਲਿਆ ਨਹੀਂ ਸਕਦਾ ਮੈਂ ਓਹਨੂੰ ਟਾਲ ਸਿਖੋ
ਮੈਨੂੰ ਚੁਕਣੀ ਪਵੇਗੀ ਤੇਗ ਜਲਦੀ ਜੇ ਨ ਬਦਲੀ ਹਾਕਮਾਂ ਚਾਲ ਸਿਖੋ
ਔਖ ਸੌਖ ਹਨ ਝੱਲਨੇ ਦੇਸ ਬਦਲੇ ਭਾਰੇ ਹੋਣਗੇ ਜੰਗ ਜੱਦਾਲ ਸਿਖੋ
ਜਿਹੜੇ ਡਰਦੇ ਕਾਇਰ ਪਿਛਾਂਹ ਰਹਿਸਨ ਦੀਨ ਦੁਖੀ ਹੋ ਮਰਨ ਕੰਗਾਲ ਸਿਖੋ
ਸਾਥ ਦੇਣਗੇ ਜਿਹੜੇ ਕਰਤਾਰ ਸਿੰਘਾ ਖੁਸ਼ੀ ਓਹਨਾਂ ਤੇ ਪੁਰਖ ਅਕਾਲ ਸਿਖੋ

ਸੰਗਤਾਂ ਦੀ ਵਿਦਾਇਗੀ

ਸਿਰੋ ਪਾ, ਖੁਸੀਆਂ, ਦਾਨ ਦੇਇਕੇ ਤੇ ਸਤਿਗੁਰੂ ਜੀ ਘਰ ਨੂੰ ਜਾਵੰਦੇ ਨੇ
ਕਾਇਆਂ ਸੰਗਤਾਂ ਦੀ ਝੱਟ ਪਲਟ ਦਿੱਤੀ ਸੁਤੇ ਖੂਨ ਦੇ ਤਈਂ ਜਗਾਵੰਦੇ ਨੇ

---

*ਇਕ ਮਸ਼ਹੂਰ ਅੰਗਰੇਜ਼ ਕਵੀ ਸ਼ੈੱਕਸਪੀਅਰ ਨੇ ਇਉਂ ਲਿਖਿਆ ਹੈ :–
ਕਾਇਰ ਮੌਤ ਆਵਣ ਤੋਂ ਪਹਿਲਾਂ ਕਈ ਵਾਰੀ ਹਨ ਮਰਦੇ॥
ਬੀਰ ਬਹਾਦਰ ਇਕੋ ਵਾਰੀ ਮੌਤ ਘੋੜੀ ਤੇ ਚੜ੍ਹਦੇ॥

ਮਹਾਂ ਪੁਰਖ ਦੇ ਮੁਖ ਤੋਂ ਵਾਕ ਨਿਕਲੇ ਵਿੰਨ੍ਹ ਹਿਰਦਿਆਂ ਨੂੰ ਛੇਕ ਪਾਵੰਦੇ ਨੇ
ਬਾਲ ਗੁਰੂ ਦੇ ਸੁਖ਼ਨ ਨਿਰਭੈਯਤਾ ਦੇ ਕਾਇਆਂ ਸਿੱਖਾਂ ਦੀ ਝੱਟ ਪਲਟਾਵੰਦੇ ਨੇ
ਸੁੰਦਰ ਰੂਪ ਤੇ ਉਚੇ ਖਿਆਲ ਸੁਣਕੇ ਮਾਈ ਭਾਈ ਸਾਰੇ ਹਰਖਾਵੰਦੇ ਨੇ
ਦਾਦੇ ਗੁਰੂ ਵਾਂਗੂ ਇਹ ਭੀ ਬੀਰ ਯੋਧਾ ਵੱਡੀ ਉਮਰ ਦੇ ਸਿੱਖ ਸੁਣਾਵੰਦੇ ਨੇ
ਵੇਖ ਤੇਜ਼ ਪਰਤਾਪ ਸਤਿਗੁਰੂ ਜੀ ਦਾ ਸਿੱਖ ਹੌਸਲੇ ਬੜੇ ਵਧਾਵੰਦੇ ਨੇ
ਚਲੇ ਘਰਾਂ ਨੂੰ ਗਏ ਕਰਤਾਰ ਸਿੰਘਾ ਜਾਇ ਗੁਰਾਂ ਦਾ ਯੱਸ ਫੈਲਾਵੰਦੇ ਨੇ

ਸਿੱਖਾਂ ਦੀਆਂ ਗਲਾਂ ਬਾਤਾਂ ਥਾਉਂ ਥਾਈਂ

ਬਾਲ ਗੁਰੂ ਦਾ ਵੇਖ ਸਰੂਪ ਗਏ ਸਿੱਖਾਂ ਤਈਂ ਆਨੰਦ ਅਪਾਰ ਆਇਆ
ਰਾਹਾਂ ਵਿੱਚ ਭੀ ਜਾਵੰਦੇ ਗੁਣ ਗਾਉਂਦੇ ਸ੍ਰੀ ਗੁਰੂ ਜੀ ਤੇ ਸਿਦਕ ਭਾਰ ਆਇਆ
ਪਿੰਡਾਂ ਵਿੱਚ ਪਹੁੰਚੇ, ਲੋਕ ਪੁਛਦੇ ਆ ਰੂਪ ਕਿਸ ਤਰ੍ਹਾਂ ਦਾ ਗੁਰੂ ਧਾਰ ਆਇਆ
ਸਿੱਖ ਖੁਸ਼ੀਆਂ ਦੇ ਨਾਲ ਫੇਲ ਦੱਸਣ ਗੁਰੂ ਦਸਵਾਂ ਆਪ ਕਰਤਾਰ ਆਇਆ
ਅਜ ਤਕ ਨ ਕਿਸੇ ਨੇ ਹੋਰ ਡਿੱਠਾ ਇਹੋ ਜਿਹਾ ਸੋਹਣਾ, ਸੰਸਾਰ ਆਇਆ
ਸੁੰਦਰਤਾਈ ਜਹਾਨ ਦੀ ਕਰ ਕੱਠੀ ਵਿਸ਼ਨ ਆਪ ਹੈ ਦੇਣ ਦੀਦਾਰ ਆਇਆ
ਖੂਬਸੂਰਤੀ ਚੁੰਮਦੀ ਕਦਮ ਆ ਆ ਮਹਾਂਬਲੀ ਸਤਿਗੁਰੂ ਅਵਿਤਾਰ ਆਇਆ
ਰਾਵਨ ਵਾਂਗ, ਔਰੰਗੇ ਦੇ ਮਾਰਨੇ ਨੂੰ ਰਾਮ ਰੂਪ ਸਤਿਲੁਜ ਕਿਨਾਰ ਆਇਆ
ਦੈਂਤਾਂ ਹਾਕਮਾਂ ਪਾਪੀਆਂ ਸੋਧਨੇ ਲਈ ਤ੍ਰਿਸੂਲ ਫੜਕੇ ਤ੍ਰਿਪੁਰਾਰ ਆਇਆ
ਵਧੇ ਮੁਗਲ ਸਿਸਪਾਲ ਤੇ ਕੰਸ ਵਾਂਗੂ ਰੂਪ ਧਾਰਕੇ ਕ੍ਰਿਸ਼ਨ ਮੁਰਾਰ ਆਇਆ
ਅੱਗ ਜ਼ੁਲਮ ਦੀ ਸਾੜਦੀ ਦੇਸ ਪਈ ਗੁਰੂ ਪੂਰਬੋਂ ਅਬਰ ਬਹਾਰ ਆਇਆ
ਤ੍ਰਈ ਲੋਕ ਦਾ ਨਾਥ ਬੈਕੁੰਠ ਵਿਚੋਂ ਦੁਖੀ ਹਿੰਦ ਦੀ ਸੁਣ ਪੁਕਾਰ ਆਇਆ
ਦੇਵੀ ਦੇਵਤੇ ਛੱਡ ਗਏ ਦੁਖੀਆਂ ਨੂੰ ਸੱਚਾ ਦਰਦੀ ਤੇ ਮੱਦਦਗਾਰ ਆਇਆ
ਧਰਮ ਨਾਸ ਹੋ ਚਲਿਆ ਦੇਸ਼ ਵਿਚੋਂ ਗੁਰੂ ਰੂਪ ਧਾਰਕੇ ਮੁਖ ਚਾਰ ਆਇਆ
ਕਲਜੁਗ ਵਿਚ ਹੰਸ ਅਵਿਤਾਰ ਮੁੜਕੇ ਸਤਿ ਧਰਮ ਦਾ ਕਰਨ ਪ੍ਰਚਾਰ ਆਇਆ
ਦਿੱਲੀ ਵਿਚ ਹਰਨਾਕਸ਼ ਵਾਂਗ ਪਾਪੀ ਹੈ ਬਾਦਸ਼ਾਹ ਵਿੱਚ ਹੰਕਾਰ ਆਇਆ
ਧਰਮ ਓਸਦੇ ਹਥੋਂ *ਪ੍ਰਹਿਲਾਦ ਵਾਂਗੂ ਹੈ ਬਚਾਣ ਨਰਸਿੰਘ ਅਵਿਤਾਰ ਆਇਆ
ਅੰਦਰ ਰੱਖਕੇ ਗਦਾ ਗਰੀਬੀ ਤਾਂਈ ਬੀਰ ਛੱਪਰੀ ਫੜ ਤਲਵਾਰ ਆਇਆ

*ਪ੍ਰਹਿਲਾਦ ਦਾ ਪੂਰਾ ਪੂਰਾ ਹਾਲ ਬੜੀ ਰਸੀਲੀ ਤੇ ਸੁੰਦਰ ਕਵਿਤਾ ਵਿਚ ਦਾਸ ਦਾ ਬਣਾਇਆ ਹੋਇਆ ਹੈ, ਜੋ ਅਤੀ ਹਰਮਨ ਪਿਆਰਾ ਹੋਣ ਦੇ ਕਾਰਨ ਕਈ ਵਾਰੀ ਛਪਕੇ ਹਥੋ ਹਥੀ ਵਿਕ ਚੁਕਾ ਹੈ ਇਸਦਾ ਨਾਮ "ਲੀਲ੍ਹਾ ਪ੍ਰਹਿਲਾਦ ਭਗਤ" ਹੈ।

ਵੈਰੀ ਜ਼ਾਲਮਾਂ ਦਾ, ਦਰਦੀ ਦੁਖੀਆਂ ਦਾ ਹੈ ਨੀਚਾਂ ਅਨਾਥਾਂ ਦਾ ਯਾਰ ਆਇਆ
ਗੁਰੂ ਨਾਨਕ ਦੀ ਗੱਦੀ ਤੇ ਰੂਪ ਦਸਵਾਂ ਭਾਰੇ ਤੇਜ ਵਾਲਾ ਸ਼ਾਨਦਾਰ ਆਇਆ
ਪਾਪ ਜ਼ੁਲਮ ਹਨੇਰੇ ਦੇ ਮੇਟਨੇ ਨੂੰ ਸੂਰਜ ਧਰਮ ਰੂਪੀ ਚਮਕਦਾਰ ਆਇਆ
ਪਰਜਾ ਤਪਦੀ ਸੋਗ ਸੰਤਾਪ ਅੰਦਰ ਗੁਰੂ ਚੰਦ, ਕਰਨੇ ਠੰਢਾ ਠਾਰ ਆਇਆ
ਵੇਖ ਚੰਦ ਤੇ ਸੂਰਜ ਵੀ ਮਾਤ ਪੈ ਗਏ ਗੁਰੂ ਸੋਹਣਿਆਂ ਦਾ ਸਰਦਾਰ ਆਇਆ
ਕਾਮਦੇਵ ਸ਼ਰਮਾਇਕੇ ਛਪ ਬੈਠਾ ਸਾਰੀ ਸ੍ਰਿਸ਼ਟ ਦਾ ਗੁਰੂ ਸ਼ਿੰਗਾਰ ਆਇਆ
ਦਾਨ, ਪੁੰਨ, ਗਯਾਨ, ਸੁਜਾਨ ਚਾਤਰ, ਨੀਤ, ਧਰਮ ਦਾ ਗੁਰੂ ਭੰਡਾਰ ਆਇਆ
ਜਪੀ ਤਪੀ, ਹਠੀ, ਮਹਾਂਬਲੀ ਯੋਧਾ ਨਿਰਭੈ ਤੇ ਧਨੀ ਤਲਵਾਰ ਆਇਆ
ਦਸ ਬਰਸ ਦੀ ਉਮਰ ਦਿਮਾਗ ਉਚਾ ਸੁਚਾ ਸਭ ਤੋਂ ਤੇਜ਼ ਤੱਰਾਰ ਆਇਆ
ਕਰਨ ਸ਼ਾਹੀ ਤਬਾਹੀ ਕਰਤਾਰ ਸਿੰਘਾ ਹੈ ਔਰੰਗੇ ਦੀ ਹਿੱਕ ਤੇ ਖ਼ਾਰ ਆਇਆ

ਤਥਾ

ਫ਼ਰਕ ਵੇਖਣ ਸੁਣਨ ਦੇ ਵਿੱਚ ਬਹੁਤਾ ਲੋਕੋ ਹੋਵੇ ਹੈਰਾਨ ਇਕ ਵਾਰ ਦੇਖੋ
ਬੈਠਾ ਰੂਪ ਆਨੰਦ, ਆਨੰਦ ਪੁਰੀ ਭਾਗਾਂ ਵਾਲਿਓ ਜਾਇ ਦੀਦਾਰ ਦੇਖੋ
ਹੋਣ ਕਾਮਨਾਂ ਸਾਰੀਆਂ ਪੂਰੀਆਂ ਜੀ ਸਤਿ ਸੰਗੀਓ ਝਟ ਸਿਧਾਰ ਦੇਖੋ
ਹੋਵੇ ਜਨਮ ਮਨੁਖ ਦੀ ਸਫ਼ਲਤਾਈ ਕਲਜੁਗ ਦਾ ਜਾਇ ਅਵਿਤਾਰ ਦੇਖੋ
ਆਸ਼ਾ ਰਹੇ ਨ ਕਿਸੇ ਦੀ ਫੇਰ ਊਣੀ ਪੂਰਨ ਕਲਪ ਬ੍ਰਿਛ ਵਿਚਾਰ ਦੇਖੋ
ਆਇਆ ਰੂਪ ਵਟਾ ਕਰਤਾਰ ਸਿੰਘਾ ਗੁਰੂ ਦਸਵਾਂ ਆਪ ਕਰਤਾਰ ਦੇਖੋ

ਅਨੰਦ ਪੁਰ ਵਿਚ ਰੌਣਕਾਂ

ਸੁਣ ਸੁਣਕੇ ਸਿਫ਼ਤਾਂ ਗੁਰਾਂ ਦੀਆਂ ਵਿੱਚ ਸੰਗਤਾਂ ਚਾਉ ਅਪਾਰ ਹੋਇਆ
ਆਵਾਜਾਈ ਆਨੰਦ ਪੁਰ ਲੱਗ ਗਈ ਗੁਰਸਿੱਖੀ ਦਾ ਬੜਾ ਪਰਚਾਰ ਹੋਇਆ
ਵੀਹ ਆਵੰਦੇ ਤੇ ਦਸ ਤੁਰ ਜਾਂਦੇ ਵਧੀਆਂ ਰੌਣਕਾਂ ਗ਼ਮ ਉਡਾਰ ਹੋਇਆ
ਡੇਰੇ ਸੰਗਤਾਂ ਦੇ ਗਿਰਦੇ ਰਹਿਣ ਲਗੇ ਵਿਚ ਸ਼ਹਿਰ ਦੇ ਦੂਨਾ ਬਪਾਰ ਹੋਇਆ
ਦੂਰੋਂ ਆ ਆ ਵੱਸਣੇ ਲੋਕ ਲਗੇ ਚੰਗਾ ਰੌਣਕਾਂ ਵਿਚ ਬਾਜ਼ਾਰ ਹੋਇਆ
ਕਾਰੀਗਰ ਹਰ ਕਿਸਮ ਦੇ ਆਣ ਬੈਠੇ ਹਰ ਚੀਜ਼ ਦਾ ਕਦਰ ਵਿਚਾਰ ਹੋਇਆ
ਗੁਰੂ ਘਰ ਅੰਦਰ ਵਧੀਆਂ ਬਰਕਤਾਂ ਆ, ਆਣ ਲਛਮੀ ਦਾ ਅਵਿਤਾਰ ਹੋਇਆ
ਉਥੇ ਕੀਹ ਘਾਟਾ ਕਰਤਾਰ ਸਿੰਘਾ ਜਿਥੇ ਆਪ ਗੁਰੂ ਕਰਤਾਰ ਹੋਇਆ

ਵਾਕ ਕਵੀ

ਸਤਿਗੁਰਾਂ ਦਾ ਵੇਖ ਸੁਭਾਵ ਗਏ ਵਸਤਾਂ ਆਵੰਦੇ ਸਿੱਖ ਅਪਾਰ ਲੈ ਲੈ

ਗੁਰੂ ਸਾਹਿਬ ਤਾਈਂ ਜੰਗ ਯੁਧ ਪਯਾਰੇ ਸਿੱਖ ਆਉਣ ਦੂਰੋਂ ਹੱਥਯਾਰ ਲੈ ਲੈ
ਦੰਗੇ ਚੰਗੇ ਘੋੜੇ ਖਰਚ ਧਨ ਬਹੁਤੇ ਧਨੀ ਸਿੱਖ ਆਉਂਦੇ ਨਾਲ ਪਯਾਰ ਲੈ ਲੈ
ਬਾਜ਼, ਸ਼ਿਕਰੇ, ਲਗੜ, ਸ਼ਿਕਾਰ ਲਗੇ ਦੂਰੋਂ ਆਵੰਦੇ ਮੀਥ ਸ਼ਿਕਾਰ ਲੈ ਲੈ
ਜਿਗਾ ਕਲਗੀਆਂ ਸੋਹਣੇ ਬਣਵਾ ਬਸਤ੍ਰ ਆਉਂਦੇ ਦਰਸ਼ਨਾਂ ਨੂੰ ਸ਼ਾਹੂਕਾਰ ਲੈ ਲੈ
ਚੀਜ਼ਾਂ ਹੋਰ ਬੇਅੰਤ ਕਰਤਾਰ ਸਿੰਘਾ ਨਾਲ ਮੇਵਿਆਂ ਫਲਾਂ ਦੇ ਭਾਰ ਲੈ ਲੈ

ਤਥਾ

ਗੁਰੂ ਘਰ ਵਿਚ ਬਰਕਤਾਂ ਢੇਰ ਭਰੀਆਂ ਵਿਚ ਦਿਨਾਂ ਦੇ,ਆਰ ਬੁਖਾਰ ਭਰ ਗਏ
ਢੇਰ ਲਗ ਗਏ ਸ਼ਸਤ੍ਰਾਂ ਬਸਤ੍ਰਾਂ ਦੇ ਕਈ ਜੇਵਰਾਂ ਨਾਲ ਪਟਾਰ ਭਰ ਗਏ
ਘੋੜੇ ਵਿਚ ਤਬੇਲਿਆਂ ਬਹੁਤ ਆਗਏ ਮੱਝਾਂ ਗਾਈਆਂ ਨਾਲ *ਆਗਾਰ ਭਰ ਗਏ
ਦਿਸੇ ਬਾਹਰ ਅੰਦ੍ਰ ਫਿਰਦੀ ਲੱਛਮੀ ਹੀ ਨਾਲ ਦਾਣਿਆਂ ਕੋਠੇ ਪਸਾਰ ਭਰ ਗਏ
ਨਗਰ ਵਿਚ ਭੀ ਰੌਣਕਾਂ ਬਹੁਤ ਵਧੀਆਂ ਖੂਬ ਜਿਨਸਾਂ ਨਾਲ ਬਜ਼ਾਰ ਭਰ ਗਏ
ਨੀਵੇਂ ਜਿਨ੍ਹਾਂ ਦੇ ਰਿਦੇ ਕਰਤਾਰ ਸਿੰਘਾ ਆਤਮ ਵਿਦਯਾ ਨਾਲ ਵਿਚਾਰ ਭਰ ਗਏ

ਦਿੱਲੀ ਦੀ ਸੰਗਤ

ਕੁਝ ਦਿਲੀਓਂ ਸੀ ਸੰਗਤ ਚਲ ਆਈ ਸਿਖ ਦਰਸ਼ਨਾਂ ਨੂੰ ਆਣ ਪਾਵੰਦੇ ਨੇ
ਰੂਪ ਦੇਖ ਕੇ ਸ੍ਰੀ ਦਸਮੇਸ਼ ਜੀ ਦਾ ਵਿਚ ਦਿਲਾਂ ਦੇ ਬਹੁਤ ਹਰਖਾਵੰਦੇ ਨੇ
ਯਥਾ ਸ਼ਕਤ ਲਿਆਇ ਜੋ ਭੇਟ ਪੂਜਾ ਨਿੰਮ੍ਰਤਾਈ ਦੇ ਸਹਿਤ ਚੜ੍ਹਾਵੰਦੇ ਨੇ
ਵਣਜਾਰੇ ਨੂੰ ਵੇਖ ਕਰਤਾਰ ਸਿੰਘਾ ਸਤਿਗੁਰੂ ਜੀ ਮੁਖੋਂ ਸੁਣਾਵੰਦੇ ਨੇ

ਸ੍ਰੀ ਦਸਮੇਸ਼ ਜੀ

ਕਹੋ ਭਈ ਵਣਜਾਰਿਆ ਸਤਿਗੁਰਾਂ ਦਾ ਤੂੰ ਕਿਸ ਤਰ੍ਹਾਂ ਸੀ ਸਸਕਾਰ ਕੀਤਾ
ਕਿਵੇਂ ਲੈ ਗਿਉਂ ਧੜ ਚੁਕਾ ਕੇ ਤੂੰ ਬੜਾ ਹੌਂਸਲਾ ਸਰੇ ਬਾਜ਼ਾਰ ਕੀਤਾ
ਡਰਯੋਂ ਮੂਲ ਚੁਗੱਤੇ ਕੁਪੱਤੇ ਤੋਂ ਨ ਗੁਰ ਸਿੱਖ ਹੋ ਬੜਾ ਉਪਕਾਰ ਕੀਤਾ
ਸਫਲ ਜਨਮ ਤੇਰਾ ਕਰਤਾਰ ਸਿੰਘਾ ਕੁਲਾਂ ਇੱਕੀਆਂ ਦਾ ਤੂੰ ਉਧਾਰ ਕੀਤਾ

ਲੱਖੀ ਵਣਜਾਰਾ

ਅੰਤ੍ਰਯਾਮੀ,ਦਾਤਾ,ਮੈਂ ਕੀਹ ਕਰਨ ਜੋਗਾ ਤੁਸਾਂ ਆਪ ਹੀ ਕਾਜ ਕਰਵਾਇਆ ਜੀ
ਵਿਚ ਚਾਂਦਨੀ ਚੌਂਕ ਦੇ ਸਾਹਿਬਾਂ ਨੇ ਡਾਢਾ ਭਾਣਾ ਜਦੋਂ ਵਰਤਾਇਆ ਜੀ
ਕਹਿੰਦੇ ਸੀਸ ਤਾਂ ਪਹਿਲਾਂ ਹੀ †ਗੁੰਮ ਹੋਯਾ ਸੁਣ ਬੜਾ ਚੁਗੱਤਾ ਘਬਰਾਇਆ ਜੀ

*ਆਗਾਰ ਭਾਵ ਵਿਹੜੇ।

† ਭਾਈ ਸਾਹਿਬ ਭਾ: ਸੁਖਾ ਸਿੰਘ ਜੀ ਕਰਤਾ ਗੁਰ ਬਿਲਾਸ ਪਾ: ੧੦ ਲਿਖਦੇ ਹਨ, ਕਿ ਸਤਿਗੁਰਾਂ ਦਾ ਸੀਸ ਇਕ ਆਗਯਾ ਸਿੰਘ ਨਾਮੇ ਸਿੱਖ ਪਾਸ ਪਹੁੰਚ ਗਿਆ ਸੀ, ਤੇ ਉਸ ਪਾਸੋਂ ਭਾਈ ਜੈਤਾ ਜਾਕੇ ਲਿਆਇਆ ਸੀ।

ਧੜ ਪਿਆ ਰਿਹਾ ਓਵੇਂ ਚੌਂਕ ਅੰਦਰ ਪਹਿਰਾ ਗਿਰਦੇ ਸਖਤ ਲੁਵਾਇਆ ਜੀ
ਬਾਦਸ਼ਾਹ ਨੇ ਸੀਸ ਦੇ ਲਭਣੇ ਲਈ ਸਾਰੇ ਸ਼ਹਿਰ ਦੇ ਵਿਚ ਸੁਣਵਾਇਆ ਜੀ
ਡਰਦਾ ਕੋਈ ਨ ਓਥੇ ਅਗ੍ਹਾਂ ਆਇਆ ਸਿੱਖਾਂ ਆਪਨਾ ਆਪ ਛੁਪਾਇਆ ਜੀ
ਮਤਾਂ ਸਾਨੂੰ ਭੀ ਸ਼ਾਹ ਮਰਵਾ ਦੇਵੇ ਇਹੋ ਸਾਰਿਆਂ ਤੇ ਡਰ ਛਾਇਆ ਜੀ
ਥੋੜ੍ਹਾ ਦਿਨ ਰਿਹਾ ਲੈਕੇ ਖੈਲ ਬਹੁਤੇ ਕਿਲੇ ਵਿਚੋਂ ਮੈਂ ਓਧਰ ਆਇਆ ਜੀ
ਅਗੇ ਧੜ ਸਤਿਗੁਰਾਂ ਦਾ ਪਿਆ ਹੋਇਆ ਮੈਂ ਹੌਂਸਲਾ ਕਰ ਉਠਾਇਆ ਜੀ
ਉਡੀ ਧੂੜ ਪਹਿਰੇਦਾਰ ਹੋਇ ਲਾਂਭੇ ਕਾਰਜ ਆਪ ਸਤਿਗੁਰਾ ਬਣਾਇਆ ਜੀ
ਪਿਛੋਂ ਮਾਰੀਆਂ ਟੱਕਰਾਂ ਬਹੁਤ ਓਹਨਾਂ ਭੇਦ ਮੂਲ ਨਾ ਕੁਝ ਭੀ ਪਾਇਆ ਜੀ
ਮੈਂ ਧੜ ਰਕਾਬਗੰਜ ਲੈ ਆਇਆ ਰੰਗੀ ਤਰ੍ਹਾਂ ਸਸਕਾਰ ਕਰਾਇਆ ਜੀ
ਭਰ ਗਗਰਾਂ ਦੋ ਕਰਤਾਰ ਸਿੰਘਾ ਸਾਂਭ ਰਾਖ ਦੇ ਤਈਂ ਰਖਾਇਆ ਜੀ

ਸ੍ਰੀ ਦਸਮੇਸ਼ ਜੀ

ਗੱਲਾਂ ਸੁਣਕੇ ਰੋਹ ਦੇ ਵਿਚ ਆ ਗਏ ਬੋਲੇ ਸਤਿਗੁਰੂ ਭਰੇ ਦੀਵਾਨ ਅੰਦਰ
ਮਿਲਯਾ ਪਰਖ ਵੇਲੇ ਦੇਖੋ ਇਕ ਭੀ ਨ ਸਿੱਖ ਦਿਲੀ ਜਹੇ ਸ਼ੈਹਰ ਮਹਾਨ ਅੰਦਰ
ਹੁਣ ਪੰਥ ਰਚਾਂ ਏਸ ਸ਼ਕਲ ਦਾ ਮੈਂ ਗੁਝਾ ਰਹੇ ਨਾ ਜਿਹੜਾ ਜਹਾਨ ਅੰਦਰ
ਵਿਚ ਬਗਲਿਆਂ ਜਿਵੇਂ ਨ ਹੰਸ ਛਪਦਾ ਸ਼ੇਰ ਛਪੇ ਨ ਜਿਨਸ ਹੈਵਾਨ ਅੰਦਰ
ਵਿਚ ਭੇਖਾਂ ਦੇ ਵੱਖਰਾ ਸਿੱਖ ਦਿਸੇ ਜਿਵੇਂ ਸਰੂ ਦਿਸੇ ਬੋਸਤਾਨ ਅੰਦਰ
ਜਿਵੇਂ ਪਰਬਤਾਂ ਵਿਚ ਸੁਮੇਰ ਉਚਾ ਤਿਵੇਂ ਸਿੱਖ ਉਚਾ ਰਹੇ ਸ਼ਾਨ ਅੰਦਰ
ਜਿਥੇ ਹੋਵੇਗਾ ਇਕ ਭੀ ਸਿੱਖ ਮੇਰਾ ਹਰ ਇਕ ਦੀ ਆਊ ਪਛਾਨ ਅੰਦਰ
ਪੂਰੇ ਕਰ ਵਿਖਾਇ, ਕਰਤਾਰ ਸਿੰਘਾ ਆਇ ਸੁਖਨ ਜੋ ਪਾਕ ਜ਼ਬਾਨ ਅੰਦਰ

ਤਥਾ

ਸਾਂਭੀ ਭਸਮ ਨੂੰ ਰਹਿਣ ਦੇਈਂ ਥਾਂ ਓਸੇ ਕੁਝ ਚਿਰ ਤਾਈਂ ਸਮਾਂ ਆਇ ਸਿੱਖਾ
ਤੇਜ਼ ਨਾਸ ਹੋ ਜਾਇ ਚੁਗੱਤਿਆਂ ਦਾ ਮੁੱਕੇ ਤੇਲ ਦੀਵਾ ਟਮਟਮਾਇ ਸਿੱਖਾ
ਮੇਰਾ ਪੰਥ ਜਹਾਨ ਦੇ ਵਿਚ ਗੱਜੇ ਟੋ ਟੋਇ ਟਿੱਬਿਆਂ ਸਾਫ਼ ਕਰਾਇ ਸਿੱਖਾ
ਗੁਮਰ ਤੋੜ ਕੇ ਹਾਕਮਾਂ ਹੂਕਮਾਂ ਦੇ ਭੜਥੂ ਜਾ ਦਿੱਲੀ ਵਿਚ ਪਾਇ ਸਿੱਖਾ
ਓਹ ਬਣਾਇ ਗੁਰਦੁਆਰਿਆ ਸਾਰਿਆਂ ਨੂੰ *ਇੱਕ ਸਿੱਖ ਕੁਝ ਚਿਰ ਟਿਕਾਇ ਸਿੱਖਾ

*ਜਦ ਸੰਮਤ ੧੮੪੭ ਵਿਚ ਸਿੰਘਾਂ ਦੇ ਦਲ ਨੇ ਦਿੱਲੀ ਫਤੇ ਕੀਤੀ ਤਾਂ ਸ੍ਰ: ਬਘੇਲ ਸਿੰਘ ਝਬਾਲ ਵਾਲੇ ਨੇ ਦਿੱਲੀ ਵਿਚ ਛੇ ਮਹੀਨੇ ਰਹਿ ਕੇ ਸਾਰੇ ਗੁਰਦਵਾਰਿਆਂ ਦੀ ਸੇਵਾ ਕੀਤੀ, ਸਾਰਾ ਹਾਲ ਵੇਖਣ ਵਾਸਤੇ ਦੇਖੋ ਲੜੀ ਨੰਬਰ ੧੪ "ਪ੍ਰਕਾਸ਼ ਖਾਲਸਾ" ਜਿਸ ਵਿਚ ਬਾਰਾਂ ਮਿਸਲਾਂ ਦਾ ਹਾਲ ਬੜੇ ਹੀ ਸੁੰਦਰ ਢੰਗ ਨਾਲ ਵਰਨਣ ਕੀਤਾ ਗਿਆ ਹੈ।

ਖ਼ਾਸ ਚਾਂਦਨੀ ਚੌਕ ਦੇ ਵਿਚ ਭੀ ਓਹ ਛਾਤੀ ਇਨ੍ਹਾਂ ਤੇ ਖ਼ਾਰ ਉਗਾਇ ਸਿੱਖਾਂ
ਤੇਰੀ ਕੁਲ ਵਧੇ ਫੁੱਲੇ ਜੱਗ ਅੰਦਰ ਗੁਰੂ ਜਮਾਂ ਦੇ ਫੰਧ ਕਟਾਇ ਸਿੱਖਾਂ
ਦੁਨੀਆਂ ਜਦੋਂ ਤੋੜੀ ਕਰਤਾਰ ਸਿੰਘਾ ਤੇਰਾ ਨਾਮ ਨ ਜਗ ਤੋਂ ਜਾਇ ਸਿੱਖਾਂ

ਯੋਧਿਆਂ ਦੀ ਕਦਰ

ਆਵੇ ਸੰਗਤ ਨਿੱਤ ਹੀ ਦੇਸ ਵਿਚੋਂ ਗੁਰੂ ਘਰ ਦਾ ਵਧਦਾ ਸ਼ਾਨ ਦਿਨ ਦਿਨ
ਸ਼ਸਤ੍ਰ ਲਿਆਉਂਦੇ ਸਿੰਘ ਤੇ ਤੇਜ਼ ਘੋੜੇ ਜੰਗੀ ਸਾਜ਼ ਸਾਮਾਨ ਵਧਾਨ ਦਿਨ ਦਿਨ
ਖੇਡਾਂ ਹੋਰ ਭੀ ਖੇਡਦੇ ਰਹਿਣ ਸਾਹਿਬ ਰੁਚੀ ਜੰਗ ਵੱਲੇ ਬਹੁਤੀ ਲਾਨ ਦਿਨ ਦਿਨ
ਸੋਹਣੇ ਸੂਰਮੇ ਸਿਖ ਜੋ ਆਉਂਦੇ ਸਨ ਕਰ ਆਦਰ ਪਾਸ ਰਖਾਨ ਦਿਨ ਦਿਨ
ਬਖ਼ਸ਼ਨ ਯੋਧਿਆਂ ਨੂੰ ਘੋੜੇ ਤੇਜ਼ ਸ਼ਸਤ੍ਰ ਸੋਹਣੀ ਫ਼ੌਜ ਬਣਾਈ ਸੁਜਾਨ ਦਿਨ ਦਿਨ
ਦਾਦੇ ਗੁਰੂ ਦੇ ਵਾਂਗ ਕਰਤਾਰ ਸਿੰਘਾ ਬੀਰ ਰਸ ਦੀ ਪਾਨ ਚੜ੍ਹਾਨ ਦਿਨ ਦਿਨ

ਤਥਾ

ਸੂਰਜ ਮੱਲ ਜੀ ਦੇ ਦੋਵੇਂ ਪੋਤਰੇ ਜੋ ਪਾਸ ਆਪਣੇ ਪਿਆਰ ਦਿਖਾਇ ਰਖੇ
ਬੀਬੀ ਵੀਰੋ ਜੀ ਦੇ ਪੁਤ੍ਰ ਬਲੀ ਯੋਧੇ ਪੰਜੇ ਪਾਂਡੋ ਪ੍ਰੀਤ ਜਤਾਇ ਰਖੇ
ਸੰਗੋ ਮਾਹਿਰੀ ਤੇ ਜੀਤ ਮੱਲ ਤੀਜਾ ਗੰਗਾ ਰਾਮ ਗੁਲਾਬ ਚੰਦ ਭਾਇ ਰਖੇ
ਇਹ ਭੂਆ ਦੇ ਪੁਤ ਭਰਾ ਹੈਸਨ ਰੌਣਕ ਵਾਸਤੇ ਪਾਸ ਟਿਕਾਇ ਰਖੇ
ਪਾਸ ਰੱਖ ਲਿਆ ਰਾਮ ਕੌਰ ਜੀ ਨੂੰ ਇਹ ਖ਼ਾਸ ਵਜ਼ੀਰ ਬਣਾਇ ਰਖੇ
ਦਯਾ ਰਾਮ ਪੁਤ੍ਰ *ਮਲਕਜਾਤੀ ਦਾ ਜੋ ਆਯਾ ਓਹਦੇ ਰੁਜ਼ੀਨੇ ਭੀ ਲਾਇ ਰਖੇ
ਕਈ ਪ੍ਰੇਮੀ ਤੇ ਕਈ ਤਨਖ਼ਾਹ ਉਤੇ ਯੋਧੇ ਨਾਮ ਨਿਸ਼ਾਨ ਲਿਖਾਇ ਰਖੇ
ਬੀਰ ਰਸ ਦੇ ਵੱਲ ਕਰਤਾਰ ਸਿੰਘਾ ਸਤਿਗੁਰਾਂ ਨੇ ਪੈਰ ਵਧਾਇ ਰਖੇ

ਚੋਜੀ ਸਤਿਗੁਰਾਂ ਦੇ ਨਿੱਤ ਦੇ ਚੋਜ

ਸਿਰ ਪਿਆ ਗੁਰਿਆਈ ਦਾ ਬੋਝ ਭਾਰਾ ਫ਼ਰਜ਼ਾਂ ਸਾਰਿਆਂ ਸੰਦੀ ਪਛਾਨ ਕਰਦੇ
ਚਾਲ ਮੁਢ ਤੋਂ ਜਿਵੇਂ ਸੀ ਚਲੀ ਆਈ ਰਾਤ ਪਿਛਲੀ ਸੋਚ ਅਸ਼ਨਾਨ ਕਰਦੇ
ਆਸਨ ਬੈਠ ਕਰਕੇ ਸਹਿਜ ਯੋਗ ਵਾਲੇ ਸ੍ਵੈ ਸਰੂਪ ਅਚੱਲ ਧਿਆਨ ਕਰਦੇ
ਫੇਰ ਪਹਿਨਦੇ ਸਾਦੀ ਪੁਸ਼ਾਕ ਸੋਹਣੀ ਜਾਇ ਰੌਣਕਾਂ ਵਿਚ ਦੀਵਾਨ ਕਰਦੇ
ਭੋਗ ਪਏ ਪਿਛੋਂ ਮਹਿਲੀਂ ਚਲੇ ਜਾਂਦੇ ਮਾਤਾ ਸਾਹਿਬਾਂ ਦਾ ਸਨਮਾਨ ਕਰਦੇ
ਓਨੇ ਚਿਰ ਨੂੰ ਆ ਲੰਗਰ ਤਿਆਰ ਹੁੰਦਾ ਛਕ ਭੋਜਨ ਆਰਾਮ ਸੁਜਾਨ ਕਰਦੇ

*ਜਾਤੀ ਮਾਲਕ ਬ੍ਰਹਿਮਣ ਸੀ, ਛੇਵੇਂ ਸਤਿਗੁਰਾਂ ਨਾਲ ਜੰਗਾਂ ਯੁਧਾਂ ਵਿਚ ਬੜੀਆਂ ਬੜੀਆਂ ਬਹਾਦਰੀਆਂ ਦਿਖਾਲਦਾ ਰਿਹਾ, ਦਯਾਰਾਮ ਓਸੇ ਦਾ ਪੁਤਰ ਤੇ ਬੜਾ ਬਹਾਦਰ ਯੋਧਾ ਸੀ।

ਪਹਿਰ ਪਿਛਲੇ ਛਕ ਛਕਾਇ ਕੇ ਕੁਝ ਸ਼ਸਤ੍ਰ ਬਸਤ੍ਰਾਂ ਅੰਗ ਸਜਾਨ ਕਰਦੇ
ਕਦੇ ਬੈਠ ਕਰਕੇ ਆਈਆਂ ਸੰਗਤਾਂ ਨੂੰ ਗੁਰਬਾਣੀ ਦੇ ਉਚ ਵਖਿਆਨ ਕਰਦੇ
ਬੀਰ ਰਸ ਦੀ ਚਾੜ੍ਹਦੇ ਪਾਣ ਤਿੱਖੀ ਸਿਖ ਮੰਨਦੇ ਜੋਇ ਫ਼ਰਮਾਨ ਕਰਦੇ
ਸੋਹਣੇ ਰੂਪ ਦੇ ਭਰੇ ਮੁਖਾਰ ਬਿੰਦੋਂ ਬੜੇ ਉਚੇ ਤੇ ਉਪਦੇਸ਼ ਸੁਨਾਨ ਕਰਦੇ
ਮੋਇਆਂ ਰੂਹਾਂ ਅੰਦਰ ਨਵੀਂ ਜਾਨ ਪਾਕੇ ਮੁਰਦੇ ਕਬਰਾਂ ਵਿਚੋਂ ਉਠਾਨ ਕਰਦੇ
ਹਿਰਦੇ ਪ੍ਰੇਮ ਪਿਆਸੀਆਂ ਸੰਗਤਾਂ ਦੇ ਸੋਹਣੇ ਬਚਨ ਅੰਮ੍ਰਿਤ ਰੂਪ ਪਾਨ ਕਰਦੇ
ਕਦੇ ਸੈਰ ਸ਼ਿਕਾਰ ਨੂੰ ਚਲੇ ਜਾਂਦੇ ਵਿਚ ਘੋੜ ਦੌੜਾਂ ਬੀਆਬਾਨ ਕਰਦੇ
ਘੇਰ ਮਾਰਦੇ ਬਘ ਬਘੇਲ਼ਿਆਂ ਨੂੰ ਬੜੇ ਯੋਧਿਆਂ ਤਈਂ ਹੈਰਾਨ ਕਰਦੇ
ਕਦੇ ਹਾਣੀਆਂ ਢਾਣੀਆਂ ਨਾਲ ਲੈਕੇ ਖੇਡਾਂ ਬਾਲਕਾਂ ਦੇ ਵਾਂਗ ਆਨ ਕਰਦੇ
ਦੋ ਟੋਲੀਆਂ ਵੰਡ ਬਣਾ ਦੇਂਦੇ ਜੰਗ ਢੰਗ ਦੇ ਸਾਰੇ ਸਾਮਾਨ ਕਰਦੇ
ਆਪੋ ਵਿਚ ਲੜਾਈ ਭਿੜਾਈ ਹੁੰਦੀ ਕਿਸੇ ਹਾਰ ਤੇ ਕਿਸੇ ਜਤਾਨ ਕਰਦੇ
ਜਿੱਤਨ ਵਾਲਿਆਂ ਤਈਂ ਇਨਾਮ ਦੇਂਦੇ ਚੋਜ ਖੁਸ਼ੀ ਦੇ ਬੜੇ ਭਗਵਾਨ ਕਰਦੇ
ਇਉਂ ਬਾਲਕਾਂ ਦੇ ਵਿਚ ਖਡਦੇ ਸਨ ਓਹ ਦੀਦਾਰ ਸੋਹਣੇ ਭਗਵਾਨ ਕਰਦੇ
ਕਦੇ ਵਿਚ ਸਤਿਲੁਜ ਦੇ ਤਰਨ ਜਾਕੇ ਖੇਲਾਂ ਕਦੇ ਆ ਵਿਚ ਮੈਦਾਨ ਕਰਦੇ
ਜੰਗੀ ਕੰਮਾਂ ਦੇ ਵੱਲ ਧਿਆਨ ਬਹੁਤਾ ਨਾਲ ਸ਼ਸਤ੍ਰਾਂ ਪਿਆਰ ਮਹਾਨ ਕਰਦੇ
ਦੁਸ਼ਟ ਦਮਨ ਮਹਾਰਾਜ ਕਰਤਾਰ ਸਿੰਘਾ ਚੋਜ ਬਾਲਕਾਂ ਵਾਂਗ ਸਿਆਨ ਕਰਦੇ

ਦਰਬਾਰ ਦੀ ਸ਼ੋਭਾ

ਜਦੋਂ ਬੈਠਦੇ ਵਿਚ ਦੀਵਾਨ ਦੇ ਜਾ ਇੰਦ੍ਰ ਆਦਿ ਭੀ ਵੇਖ ਸ਼ਰਮਾਵੰਦੇ ਸਨ
ਸਜ ਧਜ ਕੇ, ਵਾਂਗ ਮਹਾਂਰਾਜਿਆਂ ਦੇ *ਪੰਜੇ ਸਸਤ੍ਰ, ਅੰਗ ਸਜਾਵੰਦੇ ਸਨ
ਸੂਰਜਮੁਖੀ ਸੋਹਣਾ ਸਿਰ ਤੇ ਛਤਰ ਝੁਲੇ ਚੌਰਦਾਰ ਫੜ ਚੌਰ ਫਿਰਾਵੰਦੇ ਸਨ
ਇਕ ਤਰਫ਼ ਮਸੰਦ ਤੇ ਸਿਖ ਬਹਿੰਦੇ ਦੂਜੀ ਤਰਫ਼ ਯੋਧੇ ਸ਼ੋਭਾ ਪਾਵੰਦੇ ਸਨ
ਚੋਬਦਾਰ ਦੋ ਸਾਹਮਣੇ ਖੜੇ ਰਹਿੰਦੇ ਪਾਸ ਮੇਵੜੇ ਨਿੱਤ ਤਕਾਵੰਦੇ ਸਨ
ਆਈਆਂ ਸੰਗਤਾਂ ਦੇ ਤਈਂ ਹੋ ਅਗੇ ਚਰਨੀ ਸਾਹਿਬਾਂ ਮੱਥਾ ਟਿਕਾਵੰਦੇ ਸਨ
ਸੱਦੂ ਮੱਦੂ ਹੋਰੀ ਬੈਠ ਕਰਨ ਚੌਕੀ ਦੋਵੇਂ ਖ਼ੂਬ ਆਨੰਦ ਬਨਾਵੰਦੇ ਸਨ
ਕਦੇ ਢਾਡੀਆਂ ਨੂੰ ਸੱਦ ਸੁਣਨ ਵਾਰਾਂ ਤੇ ਇਨਾਮ ਇਕਰਾਮ ਦੁਵਾਵੰਦੇ ਸਨ
ਪਿਛੇ ਬੀਤ ਚੁਕੇ ਹੋਇ ਯੋਧਿਆਂ ਦੇ ਜੰਗ ਸੁਣਕੇ ਬੜੇ ਸਲਾਹਵੰਦੇ ਸਨ
ਜੰਗ ਸੁਣਕੇ ਪਾਂਡਵਾਂ ਕੈਰਵਾਂ ਦੇ †ਆਹਲ ਖੰਡ ਤੇ ਧਿਆਨ ਜਮਾਵੰਦੇ ਸਨ

*ਸ੍ਰੀ ਸਾਹਿਬ, ਤੀਰ, ਪੇਸ਼ ਕਬਜ਼, ਕਟਾਰ, ਚੱਕ੍ਰ। †ਰਾਜਪੂਤਾਂ ਦਿਆਂ ਯੁਧਾਂ ਦੀਆਂ ਵਾਰਾਂ ਹਨ।

ਮੀਰ ਦਾਦ ਚੁਹਾਨ ਤੇ ਦੁਲੇ ਦੀਆਂ ਗੱਲਾਂ ਸੁਣਕੇ ਬਹੁਤ ਹਰਖਾਵੰਦੇ ਸਨ
ਜੋ ਮੱਲ ਅਤੇ ਫ਼ਤੂ ਚੰਦ ਦੀਆਂ ਢਾਡੀ ਗੌਂ ਕੇ ਵਾਰਾਂ ਸੁਣਾਵੰਦੇ ਸਨ
ਇਹ ਖ਼ਬਰਾਂ ਸਾਰੀਆਂ ਸਿਖ ਸੁਣਦੇ ਘੋੜੇ ਸ਼ਸਤ੍ਰ ਖ਼ਰੀਦ ਲਿਆਂਵਦੇ ਸਨ
ਬਹੁਤ ਸ਼ਸਤ੍ਰਾਂ ਨੂੰ ਵੇਖ ਖੁਸ਼ ਹੁੰਦੇ ਜ਼ਰੀ ਜ਼ੇਵਰਾਂ ਚਿੱਤ ਨ ਲਾਵੰਦੇ ਸਨ
ਕਾਰੀਗਰਾਂ ਤੇ ਸੂਰਮੇ ਯੋਧਿਆਂ ਦੇ ਦਿਨੋ ਦਿਨ ਹੀ ਕਦਰ ਵਧਾਵੰਦੇ ਸਨ
ਜੰਗੀ ਸਾਜ਼ ਸਾਮਾਨ ਕਰਤਾਰ ਸਿੰਘਾ ਜਿਥੋਂ ਮਿਲਦਾ ਜਮ੍ਹਾ ਕਰਾਵੰਦੇ ਸਨ

ਸੰਮਤ ੧੭੩੩ ਦੀ ਵਿਸਾਖੀ ਦਾ ਮੇਲਾ

ਸਤਾਰਾਂ ਸੌ ਦਾ ਤੇਤੀਆਂ ਸਾਲ ਚੜ੍ਹਿਆ ਜੁੜ ਸੰਗਤਾਂ ਨਾਲ ਪਿਆਰ ਆਈਆਂ
ਆਨ ਮੇਲਾ ਵਿਸਾਖੀ ਦਾ ਬਹੁਤ ਭਰਿਆ ਦੂਰ ਦੇਸਾਂ ਵਿਚੋਂ ਪੰਧ ਮਾਰ ਆਈਆਂ
ਸੋਹਣਾ ਸੁਣਿਆਂ ਯੱਸ ਦਸ਼ਮੇਸ਼ ਜੀ ਦਾ ਨਾਲ ਅੱਖੀਆਂ ਕਰਨ ਦੀਦਾਰ ਆਈਆਂ
ਭੱਠ ਤੱਪਦੇ ਜ਼ੁਲਮ ਦੇ ਦੇਸ ਅੰਦਰ ਹੋਣ ਗੁਰੂ ਘਰ ਠੰਡੀਆਂ ਠਾਰ ਆਈਆਂ
ਦੇਵੀ ਦਿਉਤਿਆਂ ਦਾ ਕੋਈ ਆਸਰਾ ਨ ਵੱਡਾ ਆਸਰਾ ਗੁਰਾਂ ਦਾ ਧਾਰ ਆਈਆਂ
ਬੀੜ ਪਈ ਅਨੰਦ ਪੁਰ ਵਿਚ ਭਾਰੀ ਚੱਲ ਸੰਗਤਾਂ ਬੇਸ਼ੁਮਾਰ ਆਈਆਂ
ਰਿਹਾ ਅੰਤ ਨ ਕੋਈ ਚੜ੍ਹਾਵਿਆਂ ਦਾ ਚੀਜ਼ਾਂ ਸਾਰੀਆਂ ਹੱਦ ਤੋਂ ਬਾਹਰ ਆਈਆਂ
ਜ਼ਰੀ, ਜ਼ੇਵਰਾਂ, ਤੇਵਰਾਂ ਅੰਤ ਕੋਈ ਨ ਚੀਜ਼ਾਂ ਕੀਮਤੀ ਬਾਹਰ ਸ਼ੁਮਾਰ ਆਈਆਂ
ਘੋੜੇ ਜੋੜੇ ਤੇ ਬਹੁਤਹਥਿਆਰ ਆਏਗਾਈਆਂ,ਮੱਝਾਂ ਭੀ ਬਹੁਤ ਵਿਚਾਰ ਆਈਆਂ
ਰਿਹਾ ਅੰਤ ਨ ਕੋਈ ਕਰਤਾਰ ਸਿੰਘਾ ਚੀਜ਼ਾਂ ਕਈ ਅਜ਼ੀਬ ਦਰਬਾਰ ਆਈਆਂ

ਤਥਾ

ਕਰ ਦਰਸ਼ਨ ਸ੍ਰੀ ਦਸਮੇਸ ਜੀ ਦੇ ਹਿਰਦੇ ਹੋਇ ਠੰਡੇ ਸਿੱਖਾਂ ਸਾਰਿਆਂ ਦੇ
ਵੇਖ ਬਾਲ, ਅਕਾਲ, ਨਿਹਾਲ ਹੋਏ ਦੁਖ ਭੁਲ ਗਏ ਪੰਧਾਂ ਮਾਰਿਆਂ ਦੇ
ਸਿੱਖ ਵਾਂਗ ਚਕੋਰਾਂ ਦੇ ਪ੍ਰੇਮ ਪਿਆਸੇ ਨ ਰੱਜਦੇ ਨਾਲ ਦੀਦਾਰਿਆਂ ਦੇ
ਸਾਹਿਬ ਵਿਚ ਦੀਵਾਨ ਦੀਦਾਰ ਦੇਂਦੇ ਫੰਧ ਕੱਟਦੇ ਸਿੱਖਾਂ ਪਿਆਰਿਆਂ ਦੇ
ਸੋਹਣਾ ਰੂਪ ਜਮਾਲ ਕਮਾਲ ਚਮਕੇ ਜਿਵੇਂ ਚੰਦ ਸੋਂਹਦਾ ਵਿਚ ਤਾਰਿਆਂ ਦੇ
ਮਾਈ ਭਾਈ ਸਭ ਖੁਲੇ ਦੀਦਾਰ ਕਰ ਰਹੇ ਫਲ ਆਨ ਪਾਇ ਪੁੰਨਾਂ ਭਾਰਿਆਂ ਦੇ
ਗੁਣ ਸਤਿਗੁਰਾਂ ਦੇ ਗਿਣ ਗਿਣ ਦਸਣ ਇਕ ਦੂਜੇ ਨੂੰ ਨਾਲ ਇਸ਼ਾਰਿਆਂ ਦੇ
ਸਿਖ ਪ੍ਰੇਮ ਲੈ ਚਲੇ ਕਰਤਾਰ ਸਿੰਘਾ ਉਥੋਂ ਮੁਲ ਲੈ; ਵਾਂਗ ਵਣਜਾਰਿਆਂ ਦੇ

ਤਥਾ

ਕਈ ਦਿਨ ਇਉਂ ਰੌਣਕਾਂ ਬਹੁਤ ਰਹੀਆਂ ਸੋ ਆਵੰਦੇ ਤੇ ਸੋ ਜਾਵੰਦੇ ਰਹੇ

ਜਾਰੀ ਕਈ ਲੰਗਰ ਗੁਰੂ ਘਰ ਵਲੋਂ ਊਚ ਨੀਚ ਸਭੇ ਬੈਠ ਖਾਵੰਦੇ ਰਹੇ
ਉਹੋ ਦਮਦਮੇ ਤੇ ਸਾਹਿਬ ਰੋਜ਼ ਜਾਕੇ ਬੜੇ ਭਾਰੀ ਦੀਵਾਨ ਲਗਾਵੰਦੇ ਰਹੇ
ਸਤਿ ਧਰਮ ਅਤੇ ਦੇਸ਼ ਰੱਖਯਾ ਲਈ ਜੋਸ਼ ਭਰੇ ਉਪਦੇਸ਼ ਸੁਣਾਵੰਦੇ ਰਹੇ
ਸੋਹਣੀ ਉਚ ਅਸਥਾ ਦੇ ਖਯਾਲ ਉਹੋ ਬਖਸ ਮੋਇਆਂ ਦੇ ਤਈਂ ਜੀਵਾਵੰਦੇ ਰਹੇ
ਦੁੱਖ ਸੁਖੀਆਂ ਦੇ ਧਕੇ ਜ਼ਾਲਮਾਂ ਦੇ ਦਸ ਸਿੱਖਾਂ ਨੂੰ ਰੋਹ ਚੜ੍ਹਾਵੰਦੇ ਰਹੇ
ਜੰਗਾਂ ਯੁੱਧਾਂ ਦੇ ਲਈ ਤੱਯਾਰ ਕਰਨੇ ਪੌਦੇ ਸੰਗਤਾਂ ਦੇ ਵਿਚ ਲਾਵੰਦੇ ਰਹੇ
ਕੁਰਬਾਨੀ ਦਾ ਮਾਦਾ ਕਰਤਾਰ ਸਿੰਘਾ ਸਿੱਖਾਂ ਸੇਵਕਾਂ ਦੇ ਵਿਚ ਪਾਵੰਦੇ ਰਹੇ

ਵਾਕ ਕਵੀ

ਗਈਆਂ ਸੰਗਤਾਂ ਦੇਸ ਪ੍ਰਦੇਸ ਚਲੀਆਂ ਦਿਲਾਂ ਵਿਚ ਉਮੰਗਾਂ ਹਜ਼ਾਰ ਵਧੀਆਂ
ਬੜਾ ਰਖ ਭਰੋਸਾ ਦਸਮੇਸ਼ ਜੀ ਦਾ ਸ਼ਾਖਾਂ ਹੌਂਸਲੇ ਦੀਆਂ ਅਪਾਰ ਵਧੀਆਂ
ਕਲਾ ਜਿੰਨੀਆਂ ਢੱਠੀਆਂ ਸਨ ਪਈਆਂ ਇਕੋ ਵਾਰ ਆ ਵਿਚ ਉਭਾਰ ਵਧੀਆਂ
ਸਿੱਖੀ ਵਿਚ ਪਈ ਮੁੜ ਜ਼ਿੰਦ ਆ ਕੇ ਚਾਹਾਂ ਸੰਗਤਾਂ ਵਿਚ ਵਿਚਾਰ ਵਧੀਆਂ
ਰੌ ਸਿੱਖੀ ਦੀ ਚੱਲ ਪਈ ਜ਼ੋਰ ਅੰਦਰ ਖਾਹਿਸ਼ਾਂ ਹਰ ਥਾਂ ਨਾਲ ਵਿਸਥਾਰ ਵਧੀਆਂ
ਸ਼ਿਖ ਨਵੇਂ ਪ੍ਰਵਾਰ ਕਈ ਬਣਨ ਲਗੇ ਗੁਰਬਾਨੀ ਵੱਲੇ ਰੁਚੀਆਂ ਭਾਰ ਵਧੀਆਂ
ਇਹ ਰੀਪੋਰਟਾਂ ਪੁੱਜੀਆਂ ਹਾਕਮਾਂ ਨੂੰ ਉਹਨਾਂ ਵਾਸਤੇ ਸੀਨੇ ਤੇ ਖਾਰ ਵਧੀਆਂ
ਲੱਗਾ ਤੇਜ਼ ਔਰੰਗੇ ਦਾ ਘਟਨ ਆਕੇ ਗੁਰੂ ਘਰੋਂ ਰਿਸ਼ਮਾਂ ਦੇਇ ਚਮਕਾਰ ਵਧੀਆਂ
ਮਾਯਾ ਸ੍ਰੀ ਦਸਮੇਸ਼ ਦੇ ਚਰਨ ਪਕੜੇ ਚੀਜ਼ਾਂ ਸਾਰੀਆਂ ਵਿਚ ਭੰਡਾਰ ਵਧੀਆਂ
ਦਿਨੋ ਦਿਨ ਲੱਗੀ ਫ਼ੌਜ ਬਣਨ ਆਪੇ ਜੰਗੀ ਤਾਕਤਾਂ ਧਰ ਅਵਿਤਾਰ ਵਧੀਆਂ
ਸਿਖ ਘੋੜੇ ਹੱਥਯਾਰ ਲੈ, ਨਿੱਤ ਆਵਨ ਆਣ ਰੌਣਕਾਂ ਬੇਸ਼ੁਮਾਰ ਵਧੀਆਂ
ਖਬਰਾਂ ਧੁਮੀਆਂ ਸਾਰੇ ਕਰਤਾਰ ਸਿੰਘਾ ਗੁਰੂ ਘਰ ਆ ਤਾਕਤਾਂ ਭਰ ਵਧੀਆਂ

ਲਾਹੌਰ ਦੇ ਪੱਤ੍ਰੀ

ਮੇਲੇ ਉਤੇ ਲਾਹੌਰ ਦੀ ਆਈ ਸੰਗਤ ਚਿੱਤ ਸਭ ਦਾ ਬੜਾ ਹਰਖਾਵੰਦਾ ਏ
ਹਰ ਜਸ ਇਕ ਖੱਤਰੀ ਵਿਚ ਉਹਨਾਂ ਅਰਜ਼ ਮਾਤਾ ਜੀ ਪਾਸ ਸੁਣ ਵੰਦਾ ਏ
ਮੇਰੀ ਪੁਤ੍ਰੀ ਆਪਦੀ ਬਣੇ ਟਹਿਲਣ ਨਾਤਾ ਕਰੋ ਮਨਜ਼ੂਰ ਜਤਾਵੰਦਾ ਏ
ਤੁਸੀਂ ਗਰੀਬ ਨਿਵਾਜ. ਕਰਤਾਰ ਸਿੰਘਾ ਮੈਂ ਗਰੀਬ ਇਉਂ ਬਿਨੈ ਅਲਾਵੰਦਾ ਏ

ਤਥਾ

ਦੋਹਾਂ ਮਾਤਾ ਜੀ ਨੇ ਧੀਰਜ ਬੜੀ ਦਿਤੀ ਕਿਹਾ ਬੈਠ, ਸਲਾਹ ਪਕਾ ਲਈਏ
ਘਰ ਆਉਣਗੇ ਭਾਗ ਜੀ ਜਿਸ ਵੇਲੇ ਓਦੋਂ ਉਹਨਾਂ ਤੋਂ ਪੁਛ ਪੁਛਾ ਲਈਏ

ਤੁਸੀਂ ਕਰੋ ਅਰਾਮ ਜਾ ਵਿਚ ਡੇਰੇ ਆਪੇ ਫਿਰ ਅਸੀਂ ਗਿਣ ਗਿਣਾ ਲਈਏ
ਸਾਨੂੰ ਬੜੀ ਹੈ ਖੁਸ਼ੀ ਕਰਤਾਰ ਸਿੰਘਾ ਪਹਿਲਾਂ ਲਾਲ ਜੀ ਤਈਂ ਮਨਾ ਲਈਏ

ਸਤਿਗੁਰਾਂ ਨਾਲ ਸਲਾਹ

ਸਾਹਿਬ ਰਾਤ ਵੇਲੇ ਜਦੋਂ ਘਰ ਆਏ ਬੈਠੇ ਮਾਤਾ ਜੀ ਨੇ ਗਲ ਟੋਰੀਏ ਜੀ
ਭਲੇ ਖੱਤ੍ਰੀ ਸ਼ਹਿਰ ਲਾਹੌਰ ਦੇ ਨੇ ਰਿਸ਼ਤਾ ਨਾਲ ਓਹਨਾਂ ਅਸੀਂ ਜੋੜੀਏ ਜੀ
ਲੈਣਾ ਓਹਨਾਂ ਦਾ ਸਾਕ ਮਨਜ਼ੂਰ ਕਰ ਲੌ ਗੁਰੂ ਸੋਹਣੀ ਰਲਾ ਦੇਇ ਜੋੜੀਏ ਜੀ
ਭਲੇ ਲੋਕ ਆ ਘਰ ਅਧੀਰ ਹੋਏ ਮਾਨ ਉਹਨਾਂ ਦਾ ਰੱਖਣਾ ਲੋੜੀਏ ਜੀ
ਵੱਡੀ ਮਾਤਾ ਜੀ ਨੇ ਬੜਾ ਜ਼ੋਰ ਦਿੱਤਾ ਕਰੋ ਹਾਂ, ਗੱਲਾਂ ਹੋਰ ਛੋੜੀਏ ਜੀ
ਜੀਉਂਦੀ ਵੇਖ ਜਾਂ ਅੱਖੀਂ ਕਰਤਾਰਸਿੰਘਾ ਆਈ ਲੱਛਮੀ ਘਰੋਂ ਨਾ ਮੋੜੀਏ ਜੀ

ਮਨਜ਼ੂਰੀ

ਸਾਹਿਬ ਬੜੀ ਮਾਤਾ ਅੱਗੇ ਕਰਨ ਬਿਨਤੀ ਸਾਨੂੰ ਅਜੇ ਇਹ ਕੰਮ ਦਰਕਾਰ ਨਾਹੀਂ
ਏਸ ਗੱਲ ਦਾ ਕਰੋ ਨ ਫ਼ਿਕਰ ਤੁਸੀਂ ਇਹ ਸਮਾਂ ਨੀਯਮ ਅਨੁਸਾਰ ਨਾਹੀਂ
ਮਾਤਾ ਆਖਦੀ ਮੈਂ ਹੋ ਗਈ ਬੁਢੀ ਇਹਨਾਂ ਸਵਾਸਾਂ ਦਾ ਕੁਝ ਇਤਬਾਰ ਨਾਹੀਂ
ਸਮਾਂ ਖੁਸ਼ੀ ਦਾ ਭਾਗ ਜੀ ਵੇਖ ਜਾਵਾਂ ਏਸ ਗਲੋਂ ਕਰੋ ਇਨਕਾਰ ਨਾਹੀਂ
ਮਰਜ਼ੀ ਮਾਤਾ ਜੀ ਦੀ ਵੇਖ ਚੁਪ ਹੋ ਗਏ ਸਕੇ ਜ਼ੋਰ ਦੇਇਕੇ ਫੇਰ ਟਾਰ ਨਾਹੀਂ
ਖੁਸ਼ੀ ਹੋਇਆ ਪਰਿਵਾਰ ਕਰਤਾਰ ਸਿੰਘਾ ਚਾਉ ਚੜ੍ਹੇ ਭਾਰੇ ਪਾਰਾਵਾਰ ਨਾਹੀਂ

ਹਰ ਜਸ ਨੂੰ ਖਬਰ

ਹਰਜਸ ਤਾਈਂ ਖਬਰ ਕਰ ਦਿਤੀ ਓਹ ਨਾਲ ਭਰਾਵਾਂ ਦੇ ਆਇ ਕੇ ਜੀ
ਝੋਲੀ ਸਾਹਿਬਾਂ ਦੀ ਸ਼ਗਨ ਪਾ ਦਿੱਤਾ ਮੁਖੋਂ ਆਜਜੀ ਬਹੁਤ ਸੁਨਾਇ ਕੇ ਜੀ
ਮੈਂ ਅਰਿੰਡ, ਤੁਸੀਂ ਚੰਦਨ ਰੂਪ ਸਤਿਗੁਰ ਹੋ ਨਿਵਾਜਨਾ ਬਿਰਦ ਰਖਾਇ ਕੇ ਜੀ
ਮੈਂ ਯੋਗ ਨ ਏਸ ਕਰਤਾਰ ਸਿੰਘਾ ਆਖ, ਚਰਨ ਫੜੇ, ਝੱਟ ਧਾਇ ਕੇ ਜੀ

ਸ਼ਗਨ ਲੈ ਲਿਆ

ਮਾਮੇ ਜੀ ਨੇ ਸ਼ਗਨ ਸੰਭਾਲ ਲਿਆ ਵਾਜੇ ਖੁਸ਼ੀ ਦੇ ਵਜੇ ਦੁਵਾਰ ਅੱਗੇ
ਘਰ ਮਾਤਾ ਜੀ ਤਈਂ ਅਪਾਰ ਖੁਸ਼ੀਆਂ ਕਰਨ ਬੇਨਤੀ ਝੁਕ ਕਰਤਾਰ ਅੱਗੇ
ਦਾਨ ਪੁੰਨ ਗਰੀਬਾਂ ਨੂੰ ਬਹੁਤ ਦਿਤਾ ਆਇਆ ਝੋਲੀ ਨੂੰ ਜੋਇ ਪਸਾਰ ਅੱਗੇ
ਪਈ ਆਨ ਅੜੌਣੀ' ਕਰਤਾਰ ਸਿੰਘਾ ਹੁਣ ਸੁਣੋ ਵਿਆਹ ਵਿਹਾਰ ਅੱਗੇ

ਅੜਾਉਣੀ

ਕਿਹਾ ਸ੍ਰੀ ਦਸਮੇਸ਼ ਸੁਣਾ ਸਭ ਨੂੰ ਅਸੀਂ ਸਾਰਿਆਂ ਤਈਂ ਜਤਾਇ ਦੱਈਏ
ਲੰਘ ਪਾਰ ਸਤਿਲੁਜ ਤੋਂ ਜਾਵਣਾ ਨਹੀਂ ਹੈ ਹੁਕਮ ਕਰਤਾਰ ਲਖਾਇ ਦੱਈਏ

ਨਹੀਂ ਵਿਚ ਲਾਹੌਰ ਦੇ ਪੈਰ ਪਾਣਾ ਹੁਣੇ ਸਭ ਦਾ ਭਰਮ ਮਿਟਾਇ ਦੱਈਏ
ਤੁਸੀਂ ਸਣੇ ਪਰਿਵਾਰ ਦੇ ਆ ਜਾਣਾ ਅਸੀਂ ਨਵਾਂ ਲਾਹੌਰ ਵਸਾਇ ਦੱਈਏ
ਕਿਸੇ ਕਿਸਮ ਦੀ ਹੋਇ ਤਕਲੀਫ ਨਾਹੀਂ ਪੂਰੀ ਤੁਹਾਡੀ ਭੀ ਆਸ ਕਰਾਇ ਦੱਈਏ
ਹੋਯਾ ਫ਼ੈਸਲਾ ਇਹੋ ਕਰਤਾਰ ਸਿੰਘਾ ਸ਼ਾਦੀ ਝਬਦੇ ਅਸੀਂ ਰਚਾਇ ਦੱਈਏ

ਨਵੇਂ ਲਾਹੌਰ ਦੀ ਰਚਨਾ

ਤ੍ਰੇਈ ਹਾੜ ਪਰਵਿਸ਼ਦੇ ਦਿਨ ਮਿਥਕੇ ਸਭ ਚਲੇ ਲਾਹੌਰ ਨੂੰ ਜਾਵੰਦੇ ਨੇ
ਕਾਰਦਾਰਾਂ ਤਾਈਂ ਗੁਰਾਂ ਸੱਦ ਲਿਆ ਤੁਰਤ ਹੁਕਮਨਾਮੇ ਲਿਖਵਾਵੰਦੇ ਨੇ
ਰੋਪੜ ਅਤੇ ਸਰਹਿੰਦ ਹੁਸ਼ਯਾਰ ਪੁਰ ਨੂੰ ਸਿੱਖ ਚਿੱਠੀਆ ਲੈ ਕੇ ਧਾਵੰਦੇ ਨੇ
ਅੰਮ੍ਰਿਤਸਰ ਲਾਹੌਰ, ਕਸੂਰ ਚੂਹਣੀ ਦੂਰ ਦੂਰ ਖਬਰਾਂ ਪੁਚਵਾਵੰਦੇ ਨੇ
ਸਤਿਗੁਰਾਂ ਨੇ ਨਵਾਂ ਲਾਹੌਰ ਰਚਨਾ ਸਿੱਖੋ ਸੇਵਕੋ ਆਉ ਬੁਲਾਵੰਦੇ ਨੇ
ਜੋ ਵੱਸੇ ਓਥੇ ਬੜਾ ਲਾਭ ਪਾਵੇ ਲੋਕ ਸੁਣ ਕੇ ਚਾਉ ਵਧਾਵੰਦੇ ਨੇ
ਦੂਰ ਅੱਠ ਕੂ ਕੋਂਸ ਆਨੰਦ ਪੁਰ ਤੋਂ ਝੰਡਾ ਸਤਿਗੁਰੂ ਖੜਾ ਕਰਾਵੰਦੇ ਨੇ
ਸ਼ਾਹੂਕਾਰ ਬਾਣੀਏਂ ਲੋਕ ਕਸਬੀ ਵਿਚ ਦਿਨਾਂ ਡੇਰੇ ਆਇ ਲਾਵੰਦੇ ਨੇ
ਕਾਰਦਾਰ ਓਥੇ ਸਤਿਗੁਰਾਂ ਛਡੇ ਆਦਰ ਦੇਇ ਸਭ ਤਈਂ ਬੈਠਾਵੰਦੇ ਨੇ
ਵੰਡਾ ਕਰ ਕੇ ਸੋਹਣੀਆਂ ਚੌਂਹ ਪਾਸੀਂ ਸੋਹਣੇ ਗਲੀ ਬਾਜ਼ਾਰ ਪੁਵਾਵੰਦੇ ਨੇ
ਕਈਆਂ ਛੱਪਰ ਤੇ ਕਈਆਂ ਪਾਇ ਕੋਠੇ ਵਸੋਂ ਵਿਤ ਅਨੁਸਾਰ ਬਣਾਵੰਦੇ ਨੇ
ਥਾਂ ਸਤਿਗੁਰਾਂ ਬਹੁਤ ਬਣਵਾ ਦਿਤੇ ਧਨ ਹੀਨ ਆ ਪੈਰ ਟਿਕਾਵੰਦੇ ਨੇ
ਦਿਨਾਂ ਵਿਚ ਭਾਰੀ ਵਸੋਂ ਹੋਇ ਗਈ ਬੜੇ ਸੋਹਣੇ ਮਕਾਨ ਸੁਹਾਵੰਦੇ ਨੇ
ਮਿਹਰ ਗੁਰਾਂ ਦੀ ਸਾਰੀ ਕਰਤਾਰ ਸਿੰਘਾ ਤੁਰਤ ਹੋਇ ਜ਼ਾਂਦਾ ਜੋਇ ਚਾਹਵੰਦੇ ਨੇ

ਮੇਲ ਦਾ ਅਕੱਠ

ਦਿਨ ਵਿਆਹ ਦੇ ਆ ਗਏ ਬਹੁਤ ਨੇੜੇ ਤੇ ਲਾਹੌਰ ਤੋਂ ਚਲਕੇ ਆਇ ਸਾਰੇ
ਏਧਰ ਮਾਮੇ ਕ੍ਰਿਪਾਲ ਤੇ ਮਾਤਾ ਜੀ ਨੇ ਅੰਗ ਸਾਕ ਜਿੰਨੇ ਬੁਲਵਾਇ ਸਾਰੇ
ਕੀਰਤ ਪੁਰ ਵਾਲੇ ਸੋਢੀ ਆਇ ਗਏ ਗੋਇੰਦਵਾਲ ਖੱਡੂਰੀਏ ਧਾਇ ਸਾਰੇ
ਆਇ ਮੱਲੇ ਬਕਾਲਯੋਂ ਤਯਾਰ ਹੋ ਕੇ ਵਿਚ ਦਿਲਾਂ ਦੇ ਚਾਉ ਵਧਾਇ ਸਾਰੇ
ਮਾਤਾ ਗੁਜਰੀ ਦੇ ਕਰਤਾਰ ਪੁਰਯੋਂ ਪੇਕੇ ਆਇ. ਸੰਬੰਧ ਰਖਾਇ ਸਾਰੇ
ਸੋਢੀ, ਬੇਦੀ, ਭੱਲੇ, ਤ੍ਰਿਹੁਣ ਹੋਇ ਕਠੇ ਆਪੋ ਆਪਨੇ ਪਯਾਰ ਜਤਾਇ ਸਾਰੇ
ਜਮ੍ਹਾ ਸੰਗਤਾਂ ਭੀ ਬਹੁਤ ਹੋਇ ਗਈਆਂ ਰੁਸ਼ਨ ਵਾਲੇ ਪ੍ਰਬੰਧ ਕਰਾਇ ਸਾਰੇ
ਧੀਰ ਮੱਲ ਦੇ ਬਿਨਾਂ ਕਰਤਾਰ ਸਿੰਘਾ ਕਠੇ ਹੋਇ ਸੰਬੰਦੀ ਲਿਖਾਇ ਸਾਰੇ

ਬਰਾਤ ਦੀ ਤਿਆਰੀ

ਕੁਝ ਦਿਨ ਪਹਿਲਾਂ ਸਾਕ ਅੰਗ ਆ ਕਠੇ ਮੇਲ ਬਣਕੇ ਭਾਈ ਬੰਦ ਹੋਏ
ਵਡਾ ਵੇਖ ਪ੍ਰਤਾਪ ਮਹਾਰਾਜ ਜੀ ਦਾ ਛੋਟੇ ਵਡੇ ਬੜੇ ਖੁਰਸੰਦ ਹੋਏ
ਨਾਜੇ ਵਜਦੇ ਬਹੁਤ ਵਧਾਈਆਂ ਦੇ ਮਾਤਾ ਵੇਖ ਕੇ ਖੁਸ਼ੀ ਫ਼ਰਜ਼ੰਦ ਹੋਏ
ਤਯਾਰੀ ਜੰਞ ਦੀ ਦਾ ਸਮਾਂ ਆਇ ਗਿਆ ਸਭ ਸਾਜ਼ ਸਾਮਾਨ ਆ ਬੰਦ ਹੋਏ
ਪਹਿਲਾਂ ਰਥਾਂ ਦੀਆਂ ਲਾਰਾਂ ਬੱਝ ਗਈਆਂ ਢੋਲਾਂ ਡੱਫਾਂ ਦੇ ਵਾਜ ਬਲੰਦ ਹੋਏ
ਘੋੜੇ ਸਾਜ਼ ਸੁਨਹਿਰੀਆਂ ਸਜੇ ਬਹੁਤੇ ਲਏ ਜਾਂਞੀਆਂ ਜਿਹੜੇ ਪਸੰਦ ਹੋਏ
ਨਾਲ ਰੌਣਕਾਂ ਚੜ੍ਹੀ ਬਰਾਤ ਵੱਡੀ ਸਾਰੀ ਪੁਰੀ ਦੇ ਵਿਚ ਅਨੰਦ ਹੋਏ
ਤਾਰੇ ਜਾਂਞੀਆਂ ਵਿਚ ਕਰਤਾਰ ਸਿੰਘਾ ਸੋਹਣੇ ਦੂਜ ਦੇ ਸਤਿਗੁਰੂ ਚੰਦ ਹੋਏ

ਵਾਕ ਕਵੀ

ਇਹਨਾਂ ਗੱਲਾਂ ਦਾ ਬਹੁਤ ਵਿਸਥਾਰ ਕਰਕ ਐਵੇਂ ਗ੍ਰੰਥ ਦੇ ਤਈਂ ਵਧਾਵਨਾ ਕੀਹ
ਜਿਸ ਗੱਲ ਨੂੰ ਜਾਣਦੇ ਲੋਕ ਸਾਰੇ ਮੁੜ ਮੁੜ ਓਹਦਾ ਪੀਹਨ ਪਾਵਨਾ ਕੀਹ
ਸਭੇ ਜੰਞਾਂ ਦੀਆਂ ਸ਼ਾਨ ਸ਼ੌਕਤਾਂ ਨੂੰ ਹੈਣ ਜਾਣਦੇ ਸਮਾਂ ਗਵਾਵਨਾ ਕੀਹ
ਪਹੁੰਚੀ ਜੰਞ ਲਾਹੌਰ ਕਰਤਾਰ ਸਿੰਘਾ ਮੁੱਕੀ ਗੱਲ ਫੈਲਾ ਫੈਲਾਵਨਾ ਕੀਹ

੨੩ ਹਾੜ ੧੭੩੩ ਨੂੰ ਪਹਿਲੀ ਸ਼ਾਦੀ

ਸ਼ਾਦੀ ਹੋਈ ਵੱਡੀ ਧੂਮਾਂ ਧਾਮ ਸੇਤੀ ਸੰਬੰਧੀਆਂ ਪਰੇਮ ਦਿਖਾਇਆ ਬਹੁਤਾ
ਵਿਚ ਖਿਦਮਤਾਂ ਰੱਖਯਾ ਫ਼ਰਕ ਕੋਈ ਨ ਵਿਤੋਂ ਵਧਕੇ ਜ਼ੋਰ ਲਗਾਇਆ ਬਹੁਤਾ
ਸਤਿਗੁਰਾਂ ਦਾ ਵੇਖ ਸ੍ਵਰੂਪ ਸੋਹਣਾ ਸੀ ਲਾਹੌਰੀ ਪਰਿਵਾਰ ਹਰਖਾਇਆ ਬਹੁਤਾ
ਰਸ ਨਿਭਿਆ ਸੋਹਣਾ ਕਰਤਾਰਸਿੰਘਾ ਦਾਨ ਪੁੰਨ ਦੇ ਤਰਫ਼ ਕਰਵਾਇਆ ਬਹੁਤਾ

ਵਾਕ ਕਵੀ

ਬਹੁਤ ਰੌਣਕਾਂ ਵਿਚ ਲਾਹੌਰ ਹੋਈਆਂ ਸ਼ਾਦੀ ਸਾਹਿਬਾਂ ਦੀ ਸ਼ਾਨ ਨਾਲ ਹੋਈ
ਆਇ ਦੇਖਣੇ ਨੂੰ ਲੋਕ ਦੂਰ ਦੂਰੋਂ ਤੇ ਬਪਾਰੀਆਂ ਖੱਟੀ ਕਮਾਲ ਹੋਈ
ਇਕ ਬੜਾ ਭਾਰੀ ਮੇਲਾ ਬਣ ਗਿਆ ਰੌਣਕ ਏਸ ਸਮੇਂ ਬੇਮਿਸਾਲ ਹੋਈ
ਕੋਈ ਹੋਯਾ ਨ ਦੁਖੀ ਕਰਤਾਰ ਸਿੰਘਾ ਹਰ ਇਕ ਦੀ ਚੰਗੀ ਸੰਭਾਲ ਹੋਈ

ਪੋਸ਼ਾਕਾਂ

ਕਈ ਦਿਨ ਲਾਹੌਰ ਬਰਾਤ ਰਹੀ ਸਤਿਗੁਰੂ ਪੋਸ਼ਾਕ ਬਦਲਾਂਦੇ ਰਹੇ
ਦਿਨੇ ਪਹਿਨਕੇ ਬੜੀ ਬਾਰੀਕ ਪੋਸ਼ਸ਼ ਹਰ ਰਾਤ ਪਈ ਸਾਰੀ ਲਾਹੁੰਦੇ ਰਹੇ
ਗਈਆਂ ਕਈ ਪੋਸ਼ਾਕਾਂ ਹੋ ਕੱਠੀਆਂ ਜੀ ਧੋਬੀ ਰੋਜ਼ ਦੇ ਰੋਜ਼ ਲੈ ਜਾਂਦੇ ਰਹੇ
ਪਰ ਧੁਪੀ ਨ ਕੋਈ ਕਰਤਾਰ ਸਿੰਘਾ ਸਾਫ ਪਾਣੀ ਤਲਾਸ਼ ਕਰਾਂਦੇ ਰਹੇ

ਧੋਬੀ ਦੀ ਬੇਨਤੀ

ਇਕ ਦਿਨ ਅਸਵਾਰ ਹੋ ਡੇਰੇ ਵਿਚੋਂ ਜਾ ਰਹੇ ਸਨ ਵਿਚ ਬਜ਼ਾਰ ਸਤਿਗੁਰ
ਅਗੋਂ ਧੋਬੀ ਨੇ ਆ ਨਮਸ਼ਕਾਰ ਕੀਤੀ ਹੋਇ ਪਾਣੀ ਹਥੋਂ ਬਹੁ ਲਾਚਾਰ ਸਤਿਗੁਰ
ਪਈਆਂ ਸਭ ਪੋਸ਼ਾਕਾਂ ਅਣਧੋਤੀਆਂ ਨੇ ਨੇੜੇ ਪਾਣੀ ਦੀ ਲੱਭੀ ਨਾ ਧਾਰ ਸਤਿਗੁਰ
ਜਿਵੇਂ ਆਗਯਾ ਹੋਇ ਕਰਤਾਰ ਸਿੰਘਾ ਅਸੀਂ ਕਰੀਏ ਓਵੇਂ ਹੀ ਕਾਰ ਸਤਿਗੁਰ

ਸਤਿਗੁਰਾਂ ਦੀ ਤ੍ਰਿਬੇਨੀ

ਅੱਛਾ ਆਖ ਕੇ ਬਾਹਰ ਨੂੰ ਚਲੇ ਗਏ ਇਕ ਥਾਂ ਜਾ ਘੋੜਾ ਖਲ੍ਹਾਰਿਆ ਜੀ
ਹੱਥ ਸੰਗੋ ਜੀ ਦੇ ਬਰਛਾ ਸੀ ਫੜਿਆ ਧਰਤੀ ਵਿਚ ਲੈ ਓਸਤੋਂ ਮਾਰਿਆ ਜੀ
ਉਹ ਪਾੜ ਕੇ ਸਿਲ ਨੂੰ ਗਿਆ ਥੱਲੇ ਕਵੀ ਉਧਮਾਂ ਤਈਂ ਉਚਾਰਿਆ ਜੀ
ਚਾਬੀ ਲਾ ਪਾਤਾਲ ਦੇ ਜੰਦਰੇ ਨੂੰ ਸਰ ਪਾਣੀ ਦਾ ਉਤਾਂ ਉਛਾਰਿਆਂ ਜੀ
ਬਰਛਾ ਪੁੱਟ ਕੇ ਸਾਨੂੰ ਫੜਾਇ ਦੇਵੋ ਹੱਸ ਸੰਗੋ ਜੀ ਤਈਂ ਉਚਾਰਿਆ ਜੀ
ਬਰਛਾ ਪੁਟਿਆ ਗਿਆ ਨਾ ਓਸ ਪਾਸੋਂ ਜ਼ੋਰ ਲਾਇ ਕੇ ਸੂਰਮਾ ਹਾਰਿਆ ਜੀ
ਲਿਫ ਘੋੜੇ ਤੋਂ ਹੀ ਹੱਥ ਮੁਠ ਨੂੰ ਪਾ ਸਤਿਗੁਰਾਂ ਨੇ ਖਿੱਚ ਦਿਖਾਰਿਆ ਜੀ
ਪਾਸ *ਸੰਗੋ ਦਾ ਹੈਸੀ ਭਰਾ ਦੂਜਾ ਜੀਤ ਮੱਲ ਹੰਕਾਰ ਕੁਝ ਧਾਰਿਆ ਜੀ
ਗੁਰਾਂ ਫੇਰ ਭਵਾਇ ਕੇ ਓਸੇ ਤਰ੍ਹਾਂ ਬਰਛਾ ਧਰਤ ਦੇ ਵਿਚ ਧੁਸਾਰਿਆ ਜੀ
ਜੀਤ ਮੱਲ ਨੂੰ ਆਖਿਆ ਤੁਸੀਂ ਖਿੱਚੋ ਉਤਰ ਘੋੜਯੋਂ ਪਿਆ ਹੰਕਾਰਿਆ ਜੀ
ਜੋਰ ਭਰ ਬਰਛਾ ਗਿਆ ਪੁਟਿਆ ਨ ਸ਼ਰਮਸਾਰ ਹੋ ਗਰਬ ਨਿਵਾਰਿਆ ਜੀ
ਗੁਰਾਂ ਫੇਰ ਅਡੋਲ ਹੀ ਪੁਟ ਲਿਆ ਤੋੜ ਸਭ ਦਾ ਮਾਨ ਉਤਾਰਿਆ ਜੀ
ਧਾਰਾਂ ਪਾਣੀ ਦੀਆਂ ਦੋਹਾਂ ਥਾਵਾਂ ਵਿਚੋਂ ਵੱਗ ਟੁਰੀਆਂ ਜੱਲ ਵਿਸਥਾਰਿਆ ਜੀ
ਸਾਥੀ ਹੋਇ ਹੈਰਾਨ ਕਰਤਾਰ ਸਿੰਘਾ ਮਹਾਂ ਬਲੀ ਸਤਿਗੁਰੂ ਚਿਤਾਰਿਆ ਜੀ

ਤਥਾ

ਫੇਰ ਕਿਹਾ ਮਾਮੇ ਕ੍ਰਿਪਾਲ ਜੀ ਨੇ ਹੁਣ ਕਿਰਪਾ ਹੋਰ ਕਰਾਈਏ ਜੀ
ਧਾਰਾਂ ਦੋ ਤਾਂ ਖਾਸ ਇਹ ਵੱਗ ਪਈਆਂ ਇਕ ਤੀਸਰੀ ਹੋਰ ਚਲਾਈਏ ਜੀ
ਬਣ ਜਾਇ ਤ੍ਰਿਬੇਣੀ ਇਹ ਗੁਰੂ ਘਰ ਦੀ ਤੀਰਥ ਨਵਾਂ ਇਹ ਆਪ ਬਣਾਈਏ ਜੀ
ਯਾਦਗਾਰ ਵਿਆਹ ਦੀ ਕਾਇਮ ਰਹੇ ਸ਼ੋਭਾ ਦਿਨੋ ਦਿਨ ਹੋਇ ਸਵਾਈਏ ਜੀ
ਅੱਛਾ ਮਾਮਾ ਜੀ, ਆਖ ਕੇ ਵਾਰ ਤੀਜੀ ਬਰਛਾ ਮਾਰਿਆ ਭੁਜਾ ਉਠਾਈਏ ਜੀ
ਤੀਜੀ ਧਾਰ ਚਲਾਈ ਕਰਤਾਰ ਸਿੰਘਾ ਬਣ ਗਈ ਤ੍ਰਿਬੇਣੀ ਲਖਾਈਏ ਜੀ

*ਇਹ ਪੰਜ ਭਰਾ ਮਹਾਰਾਜ ਜੀ ਦੀ ਭੂਆ, ਬੀਬੀ ਵੀਰੋ ਜੀ ਦੇ ਸਪੁਤ੍ਰ ਸਨ। ਸੰਗੋਸ਼ਾਹ ਜੀਤ ਮੱਲ, ਗੁਪਾਲ ਚੰਦ, ਗੰਗਾ ਰਾਮ ਤੇ ਮਾਹਿਰ ਚੰਦ।

ਵਾਕ ਕਵੀ

ਹੁਣ ਤੱਕ ਪਹਾੜ ਦੀ ਧਾਰ ਥੱਲੇ ਰਿਹਾ ਓਸੇ ਤਰ੍ਹਾਂ ਸੋਮਾ ਚੱਲ ਹੈ ਜੀ
ਯਾਦਗਾਰ ਸਤਿਗੁਰਾਂ ਦੇ ਵਿਆਹ ਸੰਦੀ ਵਿਚ ਦੁਨੀਆਂ ਰਹੀ ਅਟੱਲ ਹੈ ਜੀ
ਤੀਰਥਰਾਜ ਪ੍ਰਯਾਗ ਜਿਉਂ ਹਿੰਦੂਆਂ ਦਾ ਗੁਰੂ ਘਰ ਦਾ ਤਿਵੇਂ ਇਹ ਥੱਲ ਹੈ ਜੀ
ਇਹ ਨਵੀਂ ਤ੍ਰਿਬੇਣੀ ਕਰਤਾਰ ਸਿੰਘਾ ਦੇਇ ਸ਼ਰਧਾਲੂਆਂ ਨੂੰ ਚਾਹੇ ਫੱਲ ਹੈ ਜੀ

ਸਤਿਗੁਰਾਂ ਨੇ ਲਾਹੌਰੋਂ ਪਰਤਕੇ ਆਨੰਦ ਪੁਰ ਆਉਣਾ

ਸ੍ਰੀ ਜੀਤੋ ਜੀ ਦਾ ਡੋਲਾ ਲੈ ਕਰ ਕੇ ਸਾਹਿਬ ਪੁਰੀ ਅਨੰਦ ਨੂੰ ਆਵੰਦੇ ਨੇ
ਹਰ ਜੱਸ ਹੋਰੀ ਨਾਲ ਸ਼ਾਦੀਆਂ ਦੇ ਪਰਤ ਵੱਲ ਲਾਹੌਰ ਦੇ ਆਵੰਦੇ ਨੇ
ਵਸੋਂ ਨਵੀਂ ਲਾਹੌਰ ਦੀ ਬਹੁਤ ਹੋ ਗਈ ਲੋਕ ਸੈਂਕੜੇ ਘਰ ਬਣਾਵੰਦੇ ਨੇ
ਪਰਤ ਜੰਞ ਆਨੰਦ ਪੁਰ ਆਇ ਪਹੁੰਚੀ ਖੁਸ਼ੀ ਮਾਤਾ ਜੀ ਬਹੁਤ ਮਨਾਵੰਦੇ ਨੇ
ਵਜੇ ਸ਼ਾਦਯਾਨੇ ਖੁਸ਼ੀਆਂ ਬਹੁਤ ਹੋਈਆਂ ਦਾਨ ਮਾਨ ਸਭੇ ਪਾਵੰਦੇ ਨੇ
ਮੇਲ ਵਿਦਾ ਹੋ ਗਿਆ ਕਰਤਾਰ ਸਿੰਘਾ ਗੁਰੂ ਰੌਣਕਾਂ ਨਿੱਤ ਵਧਾਵੰਦੇ ਨੇ

ਵਾਕ ਕਵੀ

ਥੋੜੇ ਵਿਚ ਵਿਆਹ ਦੀ ਗਾਥ ਸਾਰੀ ਯਥਾ ਯੋਗ ਸਭ ਲਿਖ ਸੁਣਾਈ ਹੈ ਜੀ
ਗ੍ਰੰਥ ਵਧਦਾ ਜਾਵੰਦਾ ਬਹੁਤ ਦਿਸੇ ਏਸੇ ਲਈ ਨਹੀਂ ਕਥਾ ਵਧਾਈ ਹੈ ਜੀ
ਹੁਣ ਅਗਲੇ ਸੁਣੋ ਪ੍ਰਸੰਗ ਸੋਹਣੇ ਗੁਰੂ ਘਰ ਦੀ ਕਲਾ ਸਵਾਈ ਹੈ ਜੀ
ਸੋਹਣਾ ਦਣੇ ਗਰੰਥ ਕਰਤਾਰ ਸਿੰਘਾ ਗੁਰੂ ਘਰ ਦੀ ਵੱਡੀ ਵਡਿਆਈ ਹੈ ਜੀ

ਚੋਰ ਦਾ ਪ੍ਰਸੰਗ

ਭੀੜ ਭਾੜ ਵਿਆਹ ਦੀ ਅਜੇ ਹੈਸੀ ਸਤਿਗੁਰੂ ਜੀ ਲਾਇ ਦੀਵਾਨ ਬੈਠੇ
ਆਈਆਂ ਸੰਗਤਾਂ ਕਰ ਦੀਦਾਰ ਰਹੀਆਂ ਸਾਹਿਬ ਨਾਲ ਜਮਾਲ ਤੇ ਸ਼ਾਨ ਬੈਠੇ
ਏਸੇ ਵਿਚ ਇਕ ਬਾਣੀਆਂ ਆਇ ਗਿਆ ਜਿਥੇ ਸਤਿਗੁਰੂ ਇੰਦ੍ਰ ਸਮਾਨ ਬੈਠੇ
ਰੋ ਰੋ ਆਖਦਾ ਲੁਟਿਆ ਗਿਆ ਹਾਂ ਮੈਂ ਧਰਮ ਪੁਰੀ ਅੰਦਰ ਚੋਰ ਆਨ ਬੈਠੇ
ਮੇਰੀ ਬਾਹੁੜੀ ਕਰੋ ਕਰਤਾਰ ਸਿੰਘਾ ਤੁਸੀਂ ਸਤਿਗੁਰੋ ਰੂਪ ਭਗਵਾਨ ਬੈਠੇ

ਤਥਾ

ਸ਼ਾਦੀ ਆਪਦੀ ਸੁਣਕੇ ਆਇਆ ਸਾਂ ਮੈਂ ਮੁੜ ਘਰ ਬਰਬਾਦੀ ਕਰਾ ਚਲਿਆ
ਲੋਕ ਖੱਟੀਆਂ ਖੱਟ ਕੇ ਜਾਣ ਸਾਰੇ ਮੈਂ ਮੂਲ ਭੀ ਸਗੋਂ ਲੁਟਾ ਚਲਿਆ
ਜਿਹੜੀ ਪੂੰਜੀ ਹੈਸੀ ਜੋ ਮੈਂ ਲੈ ਆਇਆ ਪੁਰੀ ਆਪ ਦੀ ਵਿਚ ਖੁਹਾ ਚਲਿਆ
ਭੁਖਾ ਮਾਰਾਂਗਾ ਹੁਣ ਕਰਤਾਰ ਸਿੰਘਾ ਚੰਗਾ ਲਾਭ ਸੈਂ ਸਤਿਗੁਰੂ ਪਾ ਚਲਿਆ

ਤਥਾ

ਸ੍ਰੀ ਕਲਗੀਧਰ ਪੁਕਾਰ ਸੁਣਕੇ ਕਹਿੰਦੇ ਚੁੱਪ ਕਰ, ਚੋਰ ਲੈ ਜਾਇ ਕਿਥੇ
ਹੋਣ ਲੱਗੀਆਂ ਚੋਰੀਆਂ ਪੁਰੀ ਮੇਰੀ ਸਮਾ ਸੁਖੀ ਰਿਆਇਆ ਲੰਘਾਇ ਕਿਥੇ
ਮੇਰੀ ਸ਼ਰਨ ਆਇਆਂ ਏਥੇ ਦੁਖ ਮਿਲਿਆ ਮੈਂ ਸਕਦਾ ਸੁਖ ਪੁਚਾਇ ਕਿਥੇ
ਲੱਗ ਗਈ ਦਰਿਆ ਨੂੰ ਅੱਗ ਜੇਕਰ ਸੜਦਾ ਅੱਗ ਤੋਂ ਜਾ ਬੁਝਾਇ ਕਿਥੇ
ਪੂਰੇ ਗੁਰਾਂ ਹਜ਼ੂਰ ਜੇ ਜਮਾਂ ਦਾ ਡਰ ਕੋਈ ਜਮਾਂ ਤੋਂ ਜਿੰਦ ਬਚਾਇ ਕਿਥੇ
ਆਇ ਸ਼ੇਰ ਦੀ ਸ਼ਰਨ ਨੂੰ ਖਾਣ ਗਿੱਦੜ ਫੇਰ ਜਾ ਕੋਈ ਜਾਨ ਛੁਪਾਇ ਕਿਥੇ
ਕਿਹਾ ਮਾਮੇ ਕ੍ਰਿਪਾਲ ਨੂੰ ਚੋਰ ਪਕੜੋ ਚੋਰੀ ਕਰ ਪਾਪੀ ਜਾ ਲੁਕਾਇ ਕਿਥੇ
ਅੰਤਰਜਾਮੀ ਗੁਰ ਪਾਸੋਂ ਕਰਤਾਰ ਸਿੰਘਾ ਪਾਪ ਕਰ, ਹੁਣ ਨੱਸਣਾ ਪਾਇ ਕਿਥੇ

ਤਥਾ

ਕਿਹਾ, ਗਲੀ ਫ਼ਲਾਨੀ ਦੇ ਵਿਚ ਰਹਿੰਦਾ ਉੱਥੇ ਚੋਰ ਹੈ ਆੜ ਬਨਾਇ ਰੱਖੀ
ਥੈਲੀ ਇਹਦੀ ਚੁਰਾਕੇ ਲੈ ਗਿਆ ਓਹ ਘਰ ਆਪਨੇ ਦੇ ਵਿਚ ਜਾਇ ਰੱਖੀ
ਦੱਖਣ ਵਲ ਦੀਵਾਰ ਦੇ ਵਿਚ ਤਾਕੀ ਥੈਲੀ ਓਸਦੇ ਵਿਚ ਛੁਪਾਇ ਰੱਖੀ
ਬੈਠਾ ਹੋਇਆ ਉਹ ਘਰ ਕਰਤਾਰ ਸਿੰਘਾ ਫੜੋ, ਮੇਰੀ ਪ੍ਰਵਾਹਿ ਨਾ ਕਾਇ ਰੱਖੀ

ਤਥਾ

ਓਸੇ ਵਕਤ ਧੌਧੇ ਕੁਝ ਚਲੇ ਗਏ ਸਣੇ ਥੈਲੀ ਦੇ ਪਕੜ ਲਿਆਇ ਉਸਨੂੰ
ਮਾਰ ਜੁਤੀਆਂ ਦੀ ਪੈਂਦੀ ਆਈ ਭਾਰੀ ਹਾਜ਼ਰ ਦੇਣ ਹਜ਼ੂਰ ਕਰਾਇ ਉਸਨੂੰ
ਇਹ ਕੀ ਪਾਪੀਆ ਭੈੜੀ ਕਰਤੂਤ ਕੀਤੀ ਵਿਚ ਗਜ਼ਬ ਦੇ ਕਹਿਣ ਸੁਨਾਇ ਉਸਨੂੰ
ਤੈਨੂੰ ਚਾਹੀਦਾ ਸੀ ਫਾਂਸੀ ਹੁਣੇ ਦੇਣਾ ਪਰ ਰਹਿਮ ਕਰ ਦੇਣ ਛੁਡਾਇ ਉਸ
ਵਿਚ ਸ਼ਾਦੀ ਦੇ ਗਮੀ ਨ ਚਾਹੀਦੀ ਏ ਲਾਹਨ ਤਾਹਨ ਭਾਰੀ ਕਰਵਾਇ ਉਸਨੂੰ
ਕਿਹਾ, ਨਿਕਲ ਜਾਹ ਪੁਰੀ ਆਨੰਦ ਵਿਚੋਂ ਕਢ ਛਡਿਆ ਧੱਕ ਧਕਾਇ ਉਸਨੂੰ
ਥੈਲੀ ਬਾਣੀਏਂ ਹਥ ਪਕੜਾਇ ਦਿੱਤੀ ਹੋਰ ਬੜਾ ਦਿਲਾਸਾ ਦਿਲਾਇ ਉਸਨੂੰ
ਘਰ ਨੂੰ ਟੋਰ ਦਿੱਤਾ ਕਰਤਾਰ ਸਿੰਘਾ ਓਹਦਾ ਰੁਪਿਆਂ ਮਾਲ ਲਭਾਇ ਉਸਨੂੰ

ਵਾਕ ਕਵੀ

ਏਸੇ ਤਰ੍ਹਾਂ ਆਨੰਦ, ਆਨੰਦਪੁਰੀ ਬਹੁਤ ਸੰਗਤਾਂ ਆਉਂਦੀਆਂ ਜਾਂਦੀਆਂ ਸਨ
ਘੋੜੇ; ਸ਼ਸਤ੍ਰ ਬਸਤ੍ਰ, ਬਾਜ਼, ਸ਼ਿਕਰੇ ਦੂਰਾਂ ਦੂਰਾਂ ਤੋਂ ਲਿਆ ਚੜ੍ਹਾਂਦੀਆਂ ਸਨ
ਜ਼ਰੀ ਜ਼ੇਵਰਾਂ ਤੇਵਰਾਂ ਅੰਤ ਕੋਈ ਨ ਵਸਤਾਂ ਸੋਹਣੀਆਂ ਢੂੰਡ ਪੁਚਾਂਦੀਆਂ ਸਨ
ਯੱਸ਼ ਸ੍ਰੀ ਦਸਮੇਸ਼ ਜੀ ਦਾ ਥਾਂ ਥਾਂ ਤੇ ਪ੍ਰੀਤ ਪਿਆਰ ਖਿੰਡਾਂਦੀਆਂ ਸਨ

ਨਿੱਤ ਨਵੇਂ ਸੂਰਜ ਕਲਾਂ ਚੜ੍ਹਦੀਆਂ ਜੋ ਛਾਤੀ ਵੈਰੀਆਂ ਤੇ ਚੋਭਾਂ ਲਾਂਦੀਆਂ ਸਨ
ਸੁਖਾਂ ਸਾਹਿਬਾਂ ਦੀਆਂ ਕਰਤਾਰ ਸਿੰਘਾ ਦੋਵੇਂ ਮਾਤਾ ਜੀ ਨਿੱਤ ਮਨਾਂਦੀਆਂ ਸਨ

ਹਾੜ ਦਾ ਮਹੀਨਾ

ਜੇਠ ਬੀਤਿਆ ਤਪਦਾ ਹਾੜ੍ਹ ਚੜ੍ਹਿਆ ਜੀਵ ਧੁੱਪ ਦੇ ਨਾਲ ਘਬਰਾਵੰਦੇ ਨੇ
ਲੌਂਦੇ ਭੱਠ ਤੇ ਚੜ੍ਹਦੇ ਵਾਉ ਚੱਕਰ ਪੰਛੀ ਫਿਰਦੇ ਜਿੰਦਾਂ ਛੁਪਾਵੰਦੇ ਨੇ
ਵਿਚ ਜੰਗਲਾਂ ਦੇ ਮਿਰਗ ਫਿਰਨ ਪਿਆਸੇ ਭੱਠਾਂ ਲੌਂਦਿਆਂ ਦੇ ਪਿਛੇ ਧਾਵੰਦੇ ਨੇ
ਮਾਰੇ ਤਪਸ਼ ਦੇ, ਜੀਵ ਜੋ ਵਰਮੀਆਂ ਦੇ ਉਤਰ, ਚਲੇ ਪਾਤਾਲ ਨੂੰ ਜਾਵੰਦੇ ਨੇ
ਕਦੇ ਕਦੇ ਥੋੜੇ ਥੋੜੇ ਮੇਘੁਲੇ ਭੀ ਦੂਰੋਂ ਦੂਰੋਂ ਹੋ ਮੁਖ ਦਿਖਾਵੰਦੇ ਨੇ
ਬਰਫਾਂ ਪਿਗਲੀਆਂ ਤੇ ਨਿਰਮਲ ਨੀਰ ਵਗਣ ਨਦੀ ਨਾਲੇ ਸਾਰੇ ਚੜ੍ਹ ਆਵੰਦੇ ਨੇ
ਵੱਡੀ ਲੋੜ ਬਰਸਾਤ ਦੀ ਭਾਸ ਰਹੀ ਸੀ ਮਾਰੇ ਧੁਪਾਂ ਦੇ ਦਰਖਤ ਕੁਮਲਾਵੰਦੇ ਨੇ
ਡਕ ਡਕ ਵਗੇ ਸਤਿਲੁਜ ਸੋਹਣਾ ਲੋਕ ਪੁਰੀ ਵਾਲੇ ਜਾਇ ਨ੍ਹਾਵੰਦੇ ਨੇ
ਚੋਜ਼ੀ ਸ੍ਰੀ ਦਸਮੇਸ਼ ਜੀ ਨਿੱਤ ਜਾ ਕੇ ਵਿਚ ਨਦੀ ਦੇ ਤਾਰੀਆਂ ਲਾਵੰਦੇ ਨੇ
ਨਾਲ ਮੁੰਡਿਆਂ ਦੀ ਭੀੜ ਭਾੜ ਹੁੰਦੀ ਮਨ ਭਾਉਂਦੀਆਂ ਖੇਡਾਂ ਮਚਾਵੰਦੇ ਨੇ
ਗੰਗਾ ਪਟਨੇ, ਤੇ ਸਤਿਲੁਜ ਏਥੇ ਸਾਹਿਬ ਜਾਵਣਾ ਰੋਜ਼ ਠਹਿਰਾਵੰਦੇ ਨੇ
ਮਾਲਕ ਮੌਜ ਦੇ ਗੁਰੂ ਕਰਤਾਰ ਸਿੰਘਾ ਓਹੋ ਗੱਲ ਕਰਦੇ ਜਿਹੜੀ ਚਾਹਵੰਦੇ ਨੇ

ਪਾਣੀ ਦੀ ਖੇਡ

ਇੱਕ ਦਿਨ ਮੁੰਡੇ ਨਾਲ ਬਹੁਤ ਸਾਰੇ ਸਾਹਿਬ ਵਿਚ ਸਤਿਲੁਜ ਦੇ ਨ੍ਹਾ ਰਹਿ ਸਨ
ਦੋ ਟੋਲੀਆਂ ਕਰਕੇ ਵਖੋ ਵਖੀ ਆਪੋ ਵਿਚ ਓਹਨਾਂ ਨੂੰ ਲੜਾ ਰਹਿ ਸਨ
ਪਾਇਆ ਮੁੰਡਿਆਂ ਸੀ ਬੜਾ ਰਾਮ ਰੌਲਾ ਛਟੇ ਮਾਰ ਕੇ ਪਾਣੀ ਉਡਾ ਰਹਿ ਸਨ
ਇਕ ਦੂਸਰੇ ਤਾਈਂ ਕਰਤਾਰ ਸਿੰਘਾ ਨਾਲ ਜ਼ੋਰ ਦੇ ਧੱਕ ਧਕਾ ਰਹਿ ਸਨ

ਗੁਲਾਬ ਰਾਇ ਨੇ ਸਾਹਿਬਾਂ ਦੀ ਦਸਤਾਰ ਸਿਰ ਤੇ ਰਖ ਲੈਣੀ

ਇਕ ਧਿਰ ਆਪ, ਗੁਲਾਬਰਾਇ ਤਰਫ਼ ਦੂਜੀ ਟੋਲਾ ਓਸਦਾ ਸੀ ਹਾਰ ਖਾਇ ਨੱਠਾ
ਨਿਕਲ ਪਾਣੀ ਵਿਚੋਂ ਮੁੰਡੇ ਬਾਹਰ ਭਜੇ ਹਰ ਕੋਈ ਆਪਨੇ ਲੀੜੇ ਉਠਾਇ ਨੱਠਾ
ਕਾਹਲੀ ਵਿਚ ਗੁਲਾਬ ਰਾਇ ਸਾਹਿਬਾਂ ਦੀ ਦਸਤਾਰ ਸਿਰ ਉਤੇ ਰਖਾਇ ਨੱਠਾ
ਵੇਖ ਮੁੰਡਿਆਂ ਨੇ ਪਾਇਆ ਬਹੁਤ ਰੌਲਾ ਉਹ ਪਿਛਾਂ ਨੂੰ ਫੇਰ ਘਬਰਾਇ ਨੱਠਾ
ਸਾਹਿਬ ਆਪਨੇ ਕੱਪੜੇ ਪਹਿਨ ਰਹੇ ਹੱਥ ਜੋੜ ਵੱਲ ਉਹਨਾਂ ਦੇ ਜਾਇ ਨੱਠਾ
ਲੱਗਾ ਦੇਣ ਦਸਤਾਰ ਕਰਤਾਰ ਸਿੰਘਾ ਆਇਆ ਪਰਤ ਕੇ ਦੂਰੋਂ ਸ਼ਰਮਾਇ ਨੱਠਾ

ਤੂਹੋਂ ਹੀ ਰੱਖ

ਕਿਹਾ ਸਾਹਿਬਾਂ, ਤੂਹੋਂ ਹੁਣ ਰੱਖ ਸਿਰ ਤੇ ਕਿਸੇ ਦਿਨ ਗੁਰਿਆਈ ਨੂੰ ਪਾ ਬਹਿੰਗਾ

ਤੇਰੀ ਲਿਖੀ ਤਕਦੀਰ ਦੇ ਵਿੱਚ ਏਵੇਂ ਬਦੋ ਬਦੀ ਦਾ ਗੁਰੂ ਕਹਾ ਬਹਿੰਗਾ
ਤੈਨੂੰ ਚੰਮੜੇਗੀ ਉਹ ਬਲਾ ਹੋ ਕੇ ਅੰਤ ਆਪਨਾ ਆਪ ਛੁਵਾ ਬਹਿੰਗਾ
ਜਦ ਨਾਸ ਹੋ ਜਾਊ ਕਰਤਾਰ ਸਿੰਘਾ ਚਾਰ ਦਿਨ ਤਾਂ ਪੈਰ ਪੂਜਾ ਬਹਿੰਗਾ।

ਵਾਕ ਕਵੀ

ਇਹ ਵਾਕ ਸਤਿਗੁਰਾਂ ਦੇ ਸਤਿ ਹੋਇ ਸੁਣ ਲਵੋ ਚੋਖਾ ਸਮਾ ਪਾਇਕੇ ਜੀ
ਸਾਹਿਬ ਜਦੋਂ ਆਨੰਦ ਪੁਰ ਛੱਡ ਗਏ ਬੜੇ ਜੰਗ ਤੇ ਯੁਧ ਮਚਾਇਕੇ ਜੀ
ਪਿਛੇ ਰਹੀ ਕੁਝ ਚਿਰ ਹਨੇਰ ਗਰਦੀ ਫੇਰ ਬੰਦੇ ਬਹਾਦਰ ਨੇ ਆਇਕੇ ਜੀ
ਧੁਮਾਂ ਪਾਈਆਂ ਦੇਸ ਦੇ ਵਿਚ ਸਾਰੇ ਵੈਰੀ ਬੈਠ ਗਏ ਦੁੰਬ ਦਬਾਇਕੇ ਜੀ
ਤਦ ਦਾਉ ਆ ਲੱਗਾ ਗੁਲਾਬ ਰਾ ਦਾ ਮਨ ਵਿੱਚ ਹੰਕਾਰ ਵਧਾਇਕੇ ਜੀ
ਜਿਥੇ ਸ੍ਰੀ ਦਸਮੇਸ਼ ਜੀ ਬੈਠਦੇ ਸਨ ਓਥੇ ਬੈਠ ਗਿਆ ਗੱਦੀ ਲਾਇਕੇ ਜੀ
ਹੋਰ ਕਿਸੇ ਤਾਂ ਨਹੀਂ ਸੀ ਵਿਚਾਰ ਕੀਤੀ ਗੁਸਾ ਭਾਈ ਗੁਰਬਖਸ਼ ਨੇ ਖਾਇਕੇ ਜੀ
ਕਿਹਾ, ਤੈਨੂੰ ਗੁਲਾਬ ਰਾ ਯੋਗ ਨਾਹੀਂ ਏਥ ਬੈਠਣਾ ਗੁਰੂ ਕਹਾਇਕੇ ਜੀ
ਹੈਸੀ ਤਦੋਂ ਹੰਕਾਰ ਗੁਲਾਬ ਰਾ ਨੂੰ ਸੰਤ ਕਢਿਆ ਧਕੇ ਮਰਵਾਇਕੇ ਜੀ
ਉਹ ਤਾਂ ਕੋਟਲੇ ਜਾ ਡੇਰਾ ਪਾਇ ਬੈਠਾ ਵਿਚ ਦਿਲ ਆਨੰਦ ਮਨਾਇਕੇ ਜੀ
ਆਖ ਘਲਿਆ ਓਥੇ ਗੁਲਾਬ ਰਾ ਨੇ ਤੈਨੂੰ ਏਥੋਂ ਭੀ ਕਢਾਂ ਧਕਾਇਕੇ ਜੀ
ਫੇਰ ਸੰਤ ਤਾਈਂ ਗੁਸਾ ਬਹੁਤ ਆਇਆ ਕਿਹਾ ਓਸ ਸਰਾਪ ਸੁਨਾਇਕੇ ਜੀ
ਦੁਧ ਸ਼ੇਰਨੀ ਟਿਕੇ ਸਵਰਨ ਭਾਂਡੇ ਫਿੱਟ ਗਿਓਂ ਤੂੰ ਭੇਖ ਬਨਾਇਕੇ ਜੀ
ਡੇਰਾ ਅਸਾਂ ਦਾ ਵੱਸਦਾ ਰਹੇ ਏਵੇਂ ਤੂੰ ਮਰੇਂਗਾ ਦੁਖ ਉਠਾਇਕੇ ਜੀ
ਤੇਰੀ ਝੜਦੇ ਹੀ* ਜਦ ਨਾਸ ਹੋਵੇ ਹਰ ਕੋਈ ਵੇਖੇ ਪਤਿਆਕੇ ਜੀ
ਬਿਨਾਂ ਜੋਤ ਗੁਰਬਾਣ ਕਰਤਾਰ ਸਿੰਘਾ ਰੁੜ੍ਹਨ ਆਪ ਸਿੱਖਾਂ ਨੂੰ ਰੁੜ੍ਹਾਇਕੇ ਜੀ

ਜੜਾਊ ਕੜਿਆਂ ਦਾ ਪ੍ਰਸੰਗ

ਇਕ ਦਿਨ ਸਤਿਲੁਜ ਦੇ ਵਿਚ ਖੇਡਨ ਰਲਕੇ ਸਤਿਗੁਰੂ ਜੀ ਨਾਲ ਢਾਣੀਆਂ ਦੇ
ਹਥੀਂ ਕੜੇ ਜੜਾਊ ਬੇ ਕੀਮਤੀ ਸਨ ਛੋਟੇ ਮਾਰਦੇ ਰਲ ਕੇ ਪਾਣੀਆਂ ਦੇ
ਇਕ ਕੜਾ ਕਿਤੇ ਡਿੱਗ ਪਿਆ ਹਥੋਂ ਹਥੋਂ ਪੱਥੀਂ ਹੁੰਦੇ ਨਾਲ ਹਾਣੀਆਂ ਦੇ
ਵੇਖ ਰਤੀ ਨਾ ਮੂਲੋਂ ਪਰਵਾਹ ਕੀਤੀ ਜਾਤਾ ਤੁਲ ਨਾ ਕੌਡੀਆਂ ਕਾਣੀਆਂ ਦੇ
ਹੈਸੀ ਬੇਪਰਵਾਹ ਸੁਭਾਵ ਮੂਹੋਂ ਨ ਖਿਆਲ ਦਿਲ ਟੋਪਿਆਂ ਮਾਣੀਆਂ ਦੇ

*ਇਹ ਸਰਾਪ ਸੰਤ ਦਾ ਪੂਰਾ ਹੋ ਗਿਆ ਗੁਲਾਬ ਰਾਇ ਦੇ ਚਾਰ ਪੁਤਰ ਸਨ ਵਾਰੋ ਵਾਰੀ ਮਰ ਗਏ ਦੇਖੋ "ਨਿਰਭੈ ਯੋਧਾ" ਸਫ਼ਾ ੧੦੧।

ਮਰਨ ਕੌਡੀਆਂ ਪਿਛੇ ਕਰਤਾਰ ਸਿੰਘਾ ਹੁੰਦੇ ਛੋਟੇ ਜਦੋਂ ਪੁਤ ਬਾਣੀਆਂ ਦ

ਤਥਾ

ਘਰ ਆਇ ਤੇ ਪੁਛਿਆ ਮਾਤਾ ਜੀ ਨੇ *ਕੜਾ ਲਾਲ ਜੀ ਕਿਥੇ ਗੁਵਾ ਆਏ
ਕਹਿੰਦੇ ਖੇਡਦਿਆਂ ਕਿਤੇ ਡਿਗ ਪਿਆ, ਕਿਥੇ ਖੇਡਦੇ ਡੇਗ ਡਿਗਾ ਆਏ
[illegible] ਆਮ ਦਾਸ ਤੇ ਹਾਕਿ ਗੁਲਾਬ ਕਿਹਾ ਹੈਣ ਨਦੀ ਦੇ ਵਿਚ ਸੁਟਾ ਆਏ
[illegible] ਮਾਤਾ ਜੀ ਨਾਲ ਕਰਤਾਰ ਸਿੰਘਾ ਸਣੇ ਮੁੰਡਿਆਂ ਦੇ ਓਸ ਥਾਂ ਆਏ

ਬੇ-ਪ੍ਰਵਾਹੀ

[illegible]ੜ ਟੋਭੇ ਮਲਾਹਾਂ ਨੇ ਭਾਲ ਕੀਤੀ ਚੱਪਾ ਦੱਪਾ ਪਾਨੀ [illegible] ਝੱਟਿਆ ਸੀ
ਕੜਾ ਢੂੰਡਿਆ ਹੱਥ ਨਾ ਮੂਲ ਆਇਆ ਥੱਲਾ ਨਦੀ ਉਲਟ ਪੁਲੱਟਿਆ ਸੀ
ਮਾਤਾ ਖਿਝਕੇ ਕਿਹਾ, ਗੁਵਾਇਆ ਕਿਥੇ ਧਨ ਕਈ ਹਜ਼ਾਰਾਂ ਦਾ ਪੱਟਿਆ ਸੀ
[illegible] ਥੈ ਡਿਗਾ ਸੀ ਆਖ ਕਰਤਾਰ ਸਿੰਘਾ ਹਥੋਂ ਲਾਹ ਕੇ ਦੂਸਰਾ ਸੱਟਿਆ ਸੀ

ਵਾਕ ਕਵੀ

[illegible] †ਹਜ਼ਾਰਾਂ ਦੀ ਬਣੀ ਹੈਸੀ ਖੜੇ ਵੇਖਦੇ ਸਭ ਹੈਰਾਨ ਹੋ ਗਏ
ਆਪ [illegible] ਮੁੰਡਿਆਂ ਨਾਲ ਟੁਰ ਗਏ ਸ੍ਰੀ ਮਾਤਾ ਜੀ ਆ ਪਰੇਸ਼ਾਨ ਹੋ ਗਏ
[illegible] ਜਿਨ੍ਹਾਂ ਦੇ ਵਿਚ ਕਦਮਾਂ ਕੀਹ ਓਹਨਾਂ ਨੂੰ ਕੜੇ, ਨੁਕਸਾਨ ਹੋ ਗਏ
ਨਜ਼ਰ ਕੀਮੀਆਂ ਓਹ ਕਰਤਾਰ ਸਿੰਘਾ ਘਾਹੀ ਪਾਕੇ ਮਿਹਰ, ਸੁਲਤਾਨ ਹੋ ਗਏ

ਰਿਛ ਦਾ ਪ੍ਰਸੰਗ

ਇਕ ਦਿਨ ਦੀਵਾਨ ਲਾ ਗੁਰੂ ਬੈਠੇ ਇਕ ਰਿੱਛ, ਕਲੰਦਰ, ਲੈ ਆਵੰਦਾ ਏ
ਡੌਰੂ ਮਾਰ ਦੀਵਾਨ ਦੇ ਵਿੱਚ ਉਸਨੂੰ ਜ਼ੋਰ ਸੋਟੇ ਦੇ ਬਹੁਤ ਨਚਾਵੰਦਾ ਏ
ਕੂ ਪਿੰਜਦਾ ਤੇ ਕਈ ਨਾਚ ਕਰਦਾ ਚੀਣਾ ਛੜਦਾ ਹੂਗ ਸੁਣਾਵੰਦਾ ਏ
ਹੱਸ ਹੱਸ ਕੇ ਲੋਕ ਹੋ ਗਏ ਦੂਹਰੇ ਰਿੱਛ ਚਾਲੀਆਂ ਕਈ ਦਿਖਾਵੰਦਾ ਏ
ਬਹੁਤਾ ਕੀਰਤੀਆ ਹੱਸ ਰਿਹਾ ਹੈਸੀ ਵੇਖ ਗੁਰੂ ਚੋਜੀ ਫ਼ਰਮਾਵੰਦਾ ਏ
ਇਹਦੀ ਹਈ ਪਛਾਨ? ਕਰਤਾਰ ਸਿੰਘਾ ਤੇਰੇ ਨਾਲ ਸਬੰਧ ਰਖਾਵੰਦਾ ਏ

ਸਤਿਗੁਰੂ ਜੀ

ਅਗੇ ਹੋਕੇ ਇਹਦੀ ਪਛਾਨ ਕਰ ਖਾਂ ਮਤਾਂ ਲੱਗਦਾ ਹੋਇ ਇਹ ਸਾਕ ਤੇਰਾ
ਕਰ ਰਿਹੇਂ ਬੇਖ਼ਬਰੀ ਵਿਚ ਠੱਠਾ ਪਿਛੋਂ ਹੋਇ ਹਿਰਦਾਮਤਾਂ ਚਾਕ ਤੇਰਾ
ਹੁਣ ਤਾਂ ਹੱਸਨਾ ਏਂ, ਭੇਦ ਖੁਲ੍ਹਨੇ ਤੇ ਹੋ ਜਾਇਗਾ ਦਿਲ ਗ਼ਮਨਾਕ ਤੇਰਾ

---

*ਦੇਖੋ ਸੂ: ਪਾ ਰੁਤ ੬ ਅ: ੧।

†ਇਕ ਅੰਗਰੇਜ਼ ਲਿਖਾਰੀ ਇਕ ਕੜੇ ਦੀ ਕੀਮਤ ਪੰਜੀ ਹਜ਼ਾਰ ਲਿਖਦਾ ਹੈ।

ਹਸ ਕਿਸੇ ਨੂੰ ਨਹੀਂ ਕਰਤਾਰ ਸਿੰਘਾ ਅੰਤ ਹੋਵਨਾ ਜਿਸਮ ਇਹ ਖਾਕ ਤੇਰਾ

ਕੀਰਤੀਆ

ਦਿਤਾ ਕੀਰਤੀਏ ਨੇ ਜੁਵਾਬ ਅਗੋਂ ਮੈਨੂੰ ਏਸਦੀ ਕੀਹ ਪਛਾਨ ਸਤਿਗੁਰ
ਦਸੋ ਮੇਰਾ ਇਹਦਾ ਭਲਾ ਸਾਕ ਕੀਹ ਏ ? ਇਹ ਜੰਗਲੀ ਪਸ਼ੂ ਹੈਵਾਨ. ਸਤਿਗੁਰ
ਖਿਮਾ ਕਰਨੀ, ਬੜੀ ਅਯੋਗਤਾ ਹੈ, ਇਉਂ ਆਖਣਾ ਵਿਚ ਦੀਵਾਨ ਸਤਿਗੁਰ
ਇਹ ਰਿੱਛ ਦੀ ਜੂਨ ਕਰਤਾਰ ਸਿੰਘਾ ਮੈਂ ਜੂਨ ਉਤਮ ਇਨਸਾਨ ਸਤਿਗੁਰ

ਸਤਿਗੁਰੂ ਜੀ

ਭਾਈ ਕੀਰਤੀਆ ਗੁਸਾ ਕਰ ਨ ਤੂੰ ਅਸੀਂ ਰੱਖਦੇ ਹਾਂ ਮਾਨ ਆਪ ਤੇਰਾ
ਤੇਰੇ ਹਿਤ ਕਰਕੇ ਅਸਾਂ ਗੱਲ ਛੇੜੀ ਕਰਦੇ ਨਹੀਂ ਅਪਮਾਨ ਕਦਾਪ ਤੇਰਾ
ਅੱਠ ਬਰਸ ਹੋਇ ਵਿਛੜ ਗਿਆਂ ਤਾਈਂ ਹਾਂ ਕਰਾਵੰਦੇ ਹੁਣ ਮਿਲਾਪ ਤੇਰਾ
ਵਿਚ ਰਿੱਛ ਦੀ ਜੂਨ ਕਰਤਾਰ ਸਿੰਘਾ ਹਈ ਪਿਆ ਸੋਭਾ ਰਾਮ; ਬਾਪ ਤੇਰਾ

ਕੀਰਤੀਆ

ਸੋਲਾਂ ਬਰਸ ਦੀ ਉਮਰ ਜੁਵਾਨ ਸੀ ਓਹ ਇਹ ਓਸਨੂੰ ਗੱਲ ਨ ਭਾਈ ਚੰਗੀ
ਚੌਰ ਰਖਕੇ ਆਪਦਾ ਸਾਂਭ ਲਵੇ 'ਜਿਨ੍ਹਾਂ ਨਾਤੀ ਓਨਾਂ ਪੁੰਨ" ਗਾਈ ਚੰਗੀ
ਮੇਰੇ ਬਾਪ ਨੇ ਆਪ ਦੇ ਪਿਤਾ ਜੀ ਦੀ ਸਾਰੀ ਉਮਰ ਹੀ ਸੇਵ ਕਮਾਈ ਚੰਗੀ
ਕੀਤੀ ਸੇਵਾ ਦਾ ਓਸਨੂੰ ਫਲ ਮਿਲਿਆ ਜੂਨ ਰਿੱਛ ਦੀ ਓਸਨੇ ਪਾਈ ਚੰਗੀ
ਉਹ ਰਿੱਛ ਬਣਿਆ ਬਾਂਦਰ ਬਣਾਗਾ ਮੈਂ ਗੁਰੂ ਘਰ ਦੀ ਇਹ ਵਡਿਆਈ ਚੰਗੀ
ਉਲਟੇ ਮਿਲਣ ਜੇ ਫਲ ਕਰਤਾਰ ਸਿੰਘਾ ਕਾਹਦੇ ਲਈ ਇਹ ਸੇਵਾ ਉਠਾਈ ਚੰਗੀ

ਸਤਿਗੁਰੂ ਜੀ

ਗੁਰਾਂ ਆਖਿਆ ਭਾਈ ਕ੍ਰੋਧ ਨ ਕਰ ਕਰਮਾਂ ਕੀਤਿਆਂ ਦਾ ਫਲ ਪਾਣਾ ਪੈਂਦਾ
ਕਰਮ ਭੂਮ ਵਿਚ ਬੀਜਿਆ ਬੀਜ ਜਿਹੜਾ ਫਲ ਓਸਦਾ ਅੰਤ ਨੂੰ ਖਾਣਾ ਪੈਂਦਾ
ਕਰਮਗਤੀ ਜਿਹੜੇ ਪਾਸੇ ਖਿੱਚ ਖੜਦੀ ਬਧੇ ਜੀਵ ਨੂੰ ਓਧਰੇ ਜਾਣਾ ਪੈਂਦਾ
ਪੈਕੇ ਜੂਨੀਆਂ ਵਿਚ ਕਰਤਾਰ ਸਿੰਘਾ ਸਮਾਂ ਹੁਕਮ ਦੇ ਵਿਚ ਲੰਘਾਣਾ ਪੈਂਦਾ

ਸਿਖਾਂ ਦੀ ਬੇਨਤੀ

ਇਹ ਸੁਣਕੇ ਸਿੱਖਾਂ ਨੇ ਅਰਜ਼ ਕੀਤੀ ਸੋਭਾ ਰਾਮ ਨੇ ਪਾਪ ਕਮਾਇਆ ਕੀਹ ਸੀ
ਸਿਖ ਮਰਕੇ ਰਿਛ ਕਿਉਂ ਜਾ ਬਣਿਆ ਓਹਦੇ ਪਾਸੋਂ ਅਪਰਾਧ ਹੋਇਆ ਕੀਹ ਸੀ
ਕਿਉਂ ਘਾਲਣਾ ਓਸਦੀ ਨਸ਼ਟ ਹੋਗਈ ਵਿਚ ਸੇਵਾਦੇ ਭੇਦ ਰਖਾਇਆ ਕੀਹ ਸੀ
ਕਿਉਂ ਨ ਮੁਕਤ ਹੋਗਿਆ ਕਰਤਾਰਸਿੰਘਾ ਕੀਹ ਚੁਕਿਆਓਸ ਚੁਰਾਇਆ ਕੀਹ ਸੀ

ਸਤਿਗੁਰੂ ਜੀ

ਸਤਿਗੁਰਾਂ ਨੇ ਆਖਯਾ ਸੁਣੋ ਸਿਖੋ ਗੁਰੂ ਘਰ ਹੈ ਮਾਨ ਨਿਮਾਣਿਆਂ ਦਾ
ਉਚਾ ਮਾਨ ਟਿਬੇ ਵਾਂਗ ਰਹੇ ਖਾਲੀ ਗੁਰੂ ਘਰ ਹੈ ਤਾਨ ਨਿਤਾਣਿਆਂ ਦਾ
ਨੀਵੀਂ ਥਾਈਂ ਸਮਾਉਂਦੀਆਂ ਸਭ ਚੀਜ਼ਾਂ ਗੁਰੂ ਘਰ ਨਥਾਨ ਜਰਵਾਣਿਆਂ ਦਾ
ਪਾਵੇ ਭੇਦ ਨ ਕੋਈ ਕਰਤਾਰ ਸਿੰਘਾ ਗੁਰੂ ਗੋਰ ਦੇ ਵਿਚ ਸਮਾਣਿਆਂ ਦਾ

ਤਥਾ

ਪਾਈ ਏਸ ਦੇ ਪਿਤਾ ਨੇ ਰਿੱਛ ਜੂਨੀ ਸੁਣੋ ਉਸ ਦਾ ਸਾਰਾ ਬਿਆਨ ਭਾਈ
ਅੱਠ ਬਰਸ ਹੋਇ ਸਾਡੇ ਪਿਤਾ ਜੀਦਾ ਲੱਗਾ ਹੋਇਆ ਸੀ ਭਾਰੀ ਦੀਵਾਨ ਭਾਈ
ਵਰਤ ਰਿਹਾ ਕੜਾਹ ਪ੍ਰਸ਼ਾਦਿ ਹੈਸੀ ਧੰਨਾ ਸਿੱਖ ਪਹੁੰਚਾ ਇਕ ਆਨ ਭਾਈ
ਗੱਡਾ ਤੂੜੀ ਦਾ ਲਦਯਾ ਲਈ ਜਾਂਦਾ ਘੱਟੇ ਨਾਲ ਭਰਿਆ ਸੀ ਕਿਸਾਨ ਭਾਈ
ਆਯਾ ਲੈਣ ਕੜਾਹ ਪ੍ਰਸ਼ਾਦਿ ਉਹ ਭੀ ਰੱਖ ਸ਼ਰਧਾ ਹੋਇ ਨਿਰਮਾਨ ਭਾਈ
ਇਹਦਾ ਪਿਤਾ ਪ੍ਰਸ਼ਾਦ ਵਰਤਾ ਰਿਹਾ ਸੀ ਓਹਦੇ ਅਗੇ ਹੋ ਮਿੱਠੀ ਜਬਾਨ ਭਾਈ
ਕਹਿੰਦਾ ਦਿਹੋ ਮੈਨੂੰ ਪ੍ਰਸ਼ਾਦਿ ਜਲਦੀ ਗਡੇ ਵਲ ਹੈ ਮੇਰਾ ਧਯਾਨ ਭਾਈ
ਸੋਭਾ ਰਾਮ ਨ ਕੁਝ ਪਰਵਾਹ ਕੀਤੀ ਲੱਗਾ ਰਿਹਾ ਓਵੇਂ ਵਰਤਾਨ ਭਾਈ
ਉਸ ਫੇਰ ਅੱਗੇ ਹੋ ਕੇ ਹਥ ਡਾਹੇ ਸੋਭਾ ਰਾਮ ਨੇ ਨਾਲ ਗੁਮਾਨ ਭਾਈ
ਕਿਹਾ ਇਹ ਕਿਥੋਂ ਰਿੱਛ ਆਇ ਗਿਆ, ਕਰਦਾ ਸ਼ਕਲ ਦੀ ਨਹੀਂ ਪਛਾਨ ਭਾਈ
ਇਉਂ ਆਖਕੇ ਫ਼ੇਰ ਅਗਾਂਹ ਹੋਇਆ ਕੀਤਾ ਸਿੱਖ ਦਾ ਬੜਾ ਅਪਮਾਨ ਭਾਈ
ਉਹ ਸਿਦਕੀ ਫ਼ੇਰ ਭੀ ਅਗੂਾਂ ਹੋਕੇ ਕਹਿੰਦਾ ਦਿਹੋ ਪ੍ਰਸ਼ਾਦ ਸੁਜਾਨ ਭਾਈ
ਸੋਭੇ ਖਿੱਝਕੇ ਆਖਯਾ ਰਿੱਛ ਜਿਹਾ ਪਿਛੂਾਂ ਹਟਦਾ ਨਹੀਂ ਨਾਦਾਨ ਭਾਈ
ਜਾਹ ਹਟ ਪਿਛੇ ਰੌਲਾ ਪਾ ਨਾਹੀਂ ਨਿੰਮੂ ਝੂਣ ਹੋਇਆ ਸਿਖ ਜਾਨ ਭਾਈ
ਕਿਣਕਾ ਧਰਤ ਤੋਂ ਡਿਗਿਆ ਮੂੰਹ ਪਾਕੇ ਸਿੱਖ ਕਰਦਾ ਸ਼ੁਕਰ ਮਹਾਨ ਭਾਈ
ਪਰ ਸਹਿਜ ਸੁਭਾਵ ਕਰਤਾਰ ਸਿੰਘਾ ਤੀਰ ਛੱਡਦਾ ਚਾੜ੍ਹ ਕਮਾਨ ਭਾਈ

ਧੰਨੇ ਸਿੱਖ ਨੇ ਬਚਨ ਕਰਨਾ

ਗੁਰਸਿੱਖ ਹੋ ਸਿੱਖੀ ਦੀ ਸਾਰ ਕੋਈ ਨ ਰਿਹੋਂ ਹੁਣ ਤਕ ਵਡੇ ਗੁਮਾਨ ਵਾਲਾ
ਏਸ ਘਰ ਦੇ ਵਿਚ ਤੂੰ ਸ਼ੋਭਦਾ ਨਹੀਂ ਏਡੇ ਮਾਨ ਤੇ ਕੌੜੀ ਜਬਾਨ ਵਾਲਾ
ਮੈਂ ਤਾਂ ਸਿਖ ਨਿਮਾਣਾ ਹਾਂ ਗੁਰੂ ਘਰ ਦੀ ਸ਼ਰਧਾ ਮਨ ਦੇ ਵਿਚ ਰਖਾਨ ਵਾਲਾ
"ਰਿੱਛ ਹੋ ਤੂੰਹੋਂ ਤੈਨੂੰ ਸ਼ੌਕ ਵਡਾ" ਬਿਨ੍ਹਾਂ ਪ੍ਰੇਮ ਭਗਤੀ ਧਾਨ ਖਾਨ ਵਾਲਾ
ਵਾਕ ਨਿਕਲਿਆ ਸਿੱਖ ਦੇ ਮੂੰਹ ਵਿਚੋਂ ਓਹਨੇ ਜੋਸ਼ ਦੀ ਤੇਗ ਉਠਾਣ ਵਾਲਾ

ਪੂਰਾ ਹੋ ਕੇ ਰਿਹਾ ਕਰਤਾਰ ਸਿੰਘਾ ਹੀਲਾ ਕੀਤਾ ਨ ਕੋਈ ਬਖਸ਼ਾਨ ਵਾਲਾ

ਵਾਕ ਕਵੀ

ਟਲ ਜਾਇ ਧਰੋਹ ਅਸਥਾਨ ਉਤੋਂ ਤੇ ਸੁਮੇਰ ਭੀ ਨਾਹਿੰ ਅਚੱਲ ਰਹਿ ਸੀ
ਅੰਤ ਧਰਤ ਅਕਾਸ਼ ਭੀ ਚੱਲ ਜਾਵਨ ਸੂਰਜ ਚੰਦ ਤੇ ਨਾ ਕੋਈ ਥੱਲ ਰਹਿ ਸੀ
ਜੋ ਦਿੱਸਦਾ ਸਭ ਵਨਾਹ ਹੋਵੇ ਕੋਈ ਅੱਜ ਤੇ ਨ ਕੋਈ ਕੱਲ੍ਹ ਰਹਿ ਸੀ
ਕੀਤਾ ਸਾਧ ਦਾ ਬਚਨ ਕਰਤਾਰਸਿੰਘਾ ਕਦੇ ਟਲੇ ਨ ਸਦਾ ਅਟੱਲ ਰਹਿ ਸੀ

ਸ੍ਰਾ ਦਸਮੇਸ਼ ਜੀ

ਇਕ ਸਿੱਖ ਨੂੰ ਜਾਨ ਗਰੀਬ ਜਿਹਾ ਵਿਚ ਸੰਗਤਾਂ ਦੇ ਅਪਮਾਨ ਕੀਤਾ
ਓਹਨੂੰ ਜਾਣਿਆਂ ਗੁਰੂ ਦਾ ਰੂਪ ਨਹੀਂ ਸੀ ਮਨ ਆਪਣੇ ਵਿਚ ਅਭਿਮਾਨ ਕੀਤਾ
ਗੁਰੂ ਵੱਸਦਾ ਸਿੱਖਾਂ ਦੇ ਹਿਰਦਿਆਂ ਤੇ ਏਸ ਗਲ ਦਾ ਸੋਭੇ ਨ ਧਿਆਨ ਕੀਤਾ
ਜੇਕਰ ਪਿਆਰ ਦੀ ਸਿੱਕ ਨ ਢਾਹਿ ਹਿਰਦਾ ਵਡੇ ਸਤਿਗੁਰਾਂ ਨੇ ਫੁਰਮਾਨ ਕੀਤਾ
ਏਸੇ ਵਾਸਤੇ ਸੋਭੇ ਦਾ, *ਪਿਤਾ ਜੀ ਨੇ ਫੇਰ ਪੱਖ ਨ ਕੋਈ ਪਛਾਨ ਕੀਤਾ
ਬੁਰਾ ਬੋਲ ਨ ਕਿਸੇ ਕਰਤਾਰ ਸਿੰਘਾ ਸਭ ਦੇ ਰਿਦੇ ਨਿਵਾਸ ਭਗਵਾਨ ਕੀਤਾਂ

ਸਿੱਖਾਂ ਵਲੋਂ ਬੇਨਤੀ

ਫੇਰ ਕੀਰਤੀ ਮਾ ਬੋਲ ਸਕਦਾ ਨ ਸਿੱਖਾਂ ਆਖਿਆ ਰਹਿਮ ਕਮਾਉ ਗੁਰ ਜੀ
ਸੋਭਾ ਆਪਦੇ ਘਰ ਦਾ ਦਾਸ ਹੈਸੀ ਮੰਦ ਜੂਨੀਉਂ ਓਹਨੂੰ ਛੁਡਾਉ ਗੁਰ ਜੀ
ਕਰਨੀ ਸਿੱਖੀ ਦੀ ਵੱਲ ਨ ਤੁਸੀਂ ਵੇਖੋ ਬਿਰਦ ਆਪਨਾ ਪਾਲ ਦਿਖਾਉ ਗੁਰੀ ਜੀ
ਕਰੋ ਏਸਦੀ ਮੁਕਤ ਕਰਤਾਰ ਸਿੰਘਾ ਇਹਨਾਂ ਦੁਖਾਂ ਦੇ ਵਿਚੋਂ ਛੁਡਾਉ ਗੁਰ ਜੀ

ਰਿੱਛ ਦਾ ਮੁਕਤੀ

ਸੋਭਾ ਅੰਤ ਨੂੰ ਘਰ ਦਾ ਦਾਸ ਹੈਸੀ ਰਹਿਮ ਓਸਦੇ ਹਾਲ ਤੇ ਆਇਆ ਜੀ
ਇਕ ਸਿੱਖ ਨੂੰ ਭੇਜਕੇ ਵਕਤ ਓਸੇ ਸਤਿਲੁਜ ਦਾ ਜਲ ਮੰਗਵਾਇਆ ਜੀ
ਸਤਿਨਾਮ ਕਹਿ ਆਸਨੋ ਉਠ ਬੈਠੇ ਜਲ ਰਿੱਛ ਉਤੇ ਛਿੜਕਾਇਆ ਜੀ
ਫੇਰ ਲੈ ਕੇ ਸੀਤ ਪ੍ਰਸ਼ਾਦਿ ਬੋੜਾ ਹਥੀਂ ਮੁਖ ਓਹਦੇ ਵਿਚ ਪਾਇਆ ਜੀ
ਓਸੇ ਵਕਤ ਹੀ ਓਸਦੀ ਦਿਹ ਛੁਟੀ ਸਿੱਧਾ ਜੀਵ ਸਵਰਗ ਸਿਧਾਇਆ ਜੀ
ਕੀਤਾ ਸਿੱਖ ਨੂੰ ਮੁਕਤ ਕਰਤਾਰ ਸਿੰਘਾ ਮਾਇਆ ਦੇਇ ਕਲੰਦੂ ਰਿਝਾਇਆ ਜੀ

ਵਾਕ ਕਵੀ

ਬਾਲਪਨ ਅਵੱਸਥਾ ਬੀਤ ਗਈ ਹੋ ਰਿਹਾ ਸਰੀਰ ਬਲਵਾਨ ਦਿਨ ਦਿਨ
ਉਮਰ ਬਾਰ੍ਹਵੇਂ ਸਾਲ ਦੇ ਵਿਚ ਆਈ ਹੋ ਸਾਹਿਬ ਰਹੇ ਜੁਵਾਨ ਦਿਨ ਦਿਨ

*ਸ੍ਰੀ ਗੁਰੂ ਤੇਗ ਬਹਾਦਰ ਜੀ ਨੇ

ਦਿਨੋ ਦਿਨ ਸ੍ਵਾਯਾ ਸੀ ਤੇਜ਼ ਵਧਦਾ ਹੋਣ ਪ੍ਰਗਟ ਜੁਵਾਨੀ ਨਿਸ਼ਾਨ ਦਿਨ ਦਿਨ
ਬੀਰ ਰਸ ਦੇ ਤਈਂ ਵਧਾਈ ਜਾਂਦੇ ਜਮ੍ਹਾ, ਜੰਗ ਦੇ ਕਰਨ ਸਾਮਾਨ ਦਿਨ ਦਿਨ
ਬਿਛੂਏ, ਬ ਘ, ਤਮੰਚੇ ਤੇ ਕਰਾਬੀਨਾਂ ਬਹੁਤ ਤੀਰ ਤੁਫੰਗ ਘੜਾਨ ਦਿਨ ਦਿਨ
ਪੇਸ਼ ਕਬਜ਼ ਕਟਾਰ ਤਲਵਾਰ ਨੇਜ਼ੇ ਬਰਛੇ ਬਰਛੀਆਂ ਤਿਆਰਕਰਾਨ ਦਿਨ ਦਿਨ
ਕਾਰੀਗਰ ਭੀ ਦੇਸ਼ ਪ੍ਰਦੇਸ ਵਿਚੋਂ ਆ ਆ ਕੇ ਕਸਬ ਦਿਖਾਨ ਦਿਨ ਦਿਨ
ਕਦਰ ਕਰਦੇ ਬਹੁਤ ਹੀ ਸੂਰਮੇਂ ਦਾ ਮਸ਼ਹੂਰ ਹੋਇਆ ਗਲ ਜਹਾਨ ਦਿਨ ਦਿਨ
ਬੜੇ ਬੜੇ ਬਹਾਦਰ ਤੇ ਰਾਠ ਯੋਧੇ ਜਮ੍ਹਾ ਹੋਣ ਆਨੰਦ ਪੁਰ ਆਨ ਦਿਨ ਦਿਨ
ਜਿਥੋਂ ਤਕ ਸਿੱਖੀ ਸਤਿਗੁਰੂ ਜੀ ਦੀ ਸਿੱਖ ਜਿਵੇਂ ਗੱਲਾਂ ਸੁਣ ਪਾਠ ਦਿਨ ਦਿਨ
ਲੈ ਲੈ ਕੇ ਘੋੜੇ ਹਰਜਾਰ ਆਵਨ ਗੁਰੂ ਘਰ ਅੰਦਰ ਵਧਨ ਸ਼ਾਨ ਦਿਨ ਦਿਨ
ਐਧਰ ਗੁਰੂ ਇਕਬਾਲ ਬਲੰਦ ਹੋਯਾ ਸ਼ਾਹੀ ਵਿਚ ਜ਼ਵਾਲ ਪਛਾਨ ਦਿਨ ਦਿਨ
ਝੰਡਾ ਧਰਮ ਦਾ ਫੇਰ ਲਹਿਰਾਨ ਲਗਾ ਢਿਲੇ ਪੈਣ ਲਗੇ ਵੈਰੀ ਜਾਨ ਦਿਨ ਦਿਨ
ਗੁਰੂ ਗੋਬਿੰਦ ਸਿੰਘ ਕਰਤਾਰ ਸਿੰਘਾ ਜ਼ੋਰ ਆਪਨੇ ਤਈਂ ਵਧਾਨ ਦਿਨ ਦਿਨ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੁਵਾਨ ਅਵਸਥਾ ਦੀ ਉਪਮਾ

ਕਬਿੱਤ—ਤੇਜ਼ ਪਰਚੰਡ ਪਿਖ ਮਾਰਤੰਡ ਫੀਕੇ ਭਯੋ ਪ੍ਰਭਾ ਕੋ ਨਿਹਾਰ ਕੇ ਸੁਧਾ ਕਰ ਮਲੀਨੋ ਹੈ। ਭੁਜਾ ਦੰਡ ਦੇਖਕੇ ਕੁਦੰਡ ਧਾਰੀ ਦਹਿਲ ਗਏ ਤੇਗ ਕੀ ਦਮੱਕ ਦੁੱਤ ਦਾਮਨੀ ਕੋ ਛੀਨੋ ਹੈ। ਨੈਨ ਕੀ ਨਿਹਾਰ ਸੇ ਨ ਮਾਰ ਮੇਂ ਸੰਭਾਰ ਰਹੀ ਪਿਖ ਮੁਖ ਮੰਡਲ ਅਖੰਡਲ ਭੀ ਹੀਨੋ ਹੈ। ਸਾਰ ਕਰਤਾਰ ਸਿੰਘ ਤੇਰੇ ਸਮ ਦਸਮੇਸ਼ ਮਹਾਂਬਲੀ ਤੇਜ਼ਵੰਤ ਦੂਸਰੇ ਨ ਚੀਨੋ ਹੈ।

ਵਾਕ ਕਵੀ

ਸੁੰਦ੍ਰਤਾਈ ਦੀ ਕਰਨੀ ਤਾਰੀਫ ਮੁੜ ਮੁੜ ਇਹ ਗੱਲ ਏਥੇ ਸੋਭਾ ਪਾਵੰਦੀ ਨਹੀਂ
ਆਮ ਲੋਕਾਂ ਉਤੇ ਜੋ ਘਟਨ ਲੱਛਨ ਮੇਰੀ ਕਲਮ ਉਹ ਲਿਖਨੇ ਚਾਹਵੰਦੀ ਨਹੀਂ
ਸੁੰਦ੍ਰਤਾਈ ਤੇ ਬੀਰਤਾ ਕਾਨ ਗੁਰੂ ਜੀ ਦੇਣੀ ਉਪਮਾ ਹੋਰ ਸੁਹਾਵੰਦੀ ਨਹੀਂ
ਉਪਮਾ, ਉਪਮੇਯ ਉਪਮਾਨ ਆਪੇ ਕੋਈ ਚੀਜ਼ ਬਰਾਬਰੀ ਪਾਵੰਦੀ ਨਹੀਂ
ਫੇਰ ਕੀਹ ਲਿਖਾਂ ਕਿਹੋ ਜਹੇ ਸੋਹਣੇ ਵਧ ਉਪਮਾ ਹੋਰ ਕੋਈ ਆਵੰਦੀ ਨਹੀਂ
ਆਪੇ ਆਪਣੇ ਜਹੇ ਕਰਤਾਰ ਸਿੰਘਾ ਦਿਤੀ ਹੋਰ ਮਸਾਲ ਕੋਈ ਭਾਵੰਦੀ ਨਹੀਂ

ਸਤ ਸ਼ਿਕਾਰ

ਦਿਨੋ ਦਿਨ ਜੁਵਾਨੀ ਦਾ ਜ਼ੋਰ ਭਾਰਾ ਰੂਪ ਚਿਹਰੇ ਤੇ ਬਾਹਰ ਬਯਾਨ ਚੜ੍ਹਦੇ
ਪਹਿਰ ਪਿਛਲੇ ਹੋ ਤਯਾਰ ਸਾਹਿਬ ਨਾਲ ਲੈ ਕੇ ਸੋਹਣੇ ਜੁਵਾਨ ਚੜ੍ਹਦੇ

ਸੋਹਣੇ ਘੋੜੇ ਤੇ ਜੋੜੇ ਸਜਾਇ ਕਰਕੇ ਬਾਦਸ਼ਾਹਾਂ ਵਾਗੂ ਨਾਲ ਸ਼ਾਨ ਚੜ੍ਹਦੇ
ਕਲਗੀ ਤੋੜਿਆਂ ਜੋੜਿਆਂ ਨਾਲ ਸਜਕੇ ਪੰਜੇ ਪਹਿਨ ਹਥਯਾਰ ਬਲਵਾਨ ਚੜ੍ਹਦੇ
ਬੀਬੀ ਵੀਰੋ ਦੇ ਪੁਤ ਭਰਾ ਪੰਜੇ ਹਮ ਰਕਾਬ, ਹੋਕੇ ਨਿਰਮਾਨ ਚੜ੍ਹਦੇ
ਨੰਦ ਚੰਦ, ਗੁਲਾਬ ਰਾਇ ਜੇਹੇ ਨਾਲ ਸਾਹਿਬਾਂ ਦੇ ਇਕੋ ਹਾਨ ਚੜ੍ਹਦੇ
ਕੜਬੜ ਕੜਬੜ ਕਰੀ ਘੋੜੇ ਨਿਕਲ ਟੁਰਦੇ ਲੋਕ ਵੇਖਣੇ ਨੂੰ ਕੋਠੀਂ ਆਨ ਚੜ੍ਹਦੇ
ਦੂਰ ਬੋਲਦੇ ਜ਼ਾਣ ਨਕੀਬ ਅਗੇ ਸਾਹਿਬ ਸੈਰ ਨੂੰ ਗੁਰੂ ਸੁਜਾਨ ਚੜ੍ਹਦੇ
ਨਾਲ ਫੌਜ ਸਜੀਲੀ ਰੰਗੀਲੀ ਚੜ੍ਹਦੀ ਕਾਰਦਾਰ ਮਸੰਦ ਭੀ ਜਾਨ ਚੜ੍ਹਦੇ
ਸਜਧਜ ਅਸਵਾਰੀ ਦੀ ਬਹੁਤ ਹੁੰਦੀ ਕਿਸੇ ਮੁਲਕ ਦੇ ਜਿਉਂ ਹੁਕਮਰਾਨ ਚੜ੍ਹਦੇ
ਠਾਠ ਬਾਠ ਭਾਰੀ ਬਾਦਸ਼ਾਹੀ ਨਾਲੋਂ ਰੋਜ ਸੈਰ ਸ਼ਿਕਾਰ ਭਗਵਾਨ ਚੜ੍ਹਦੇ
ਦੂਰ ਦੂਰ ਤੱਕ ਜਾਣ ਕਰਤਾਰ ਸਿੰਘਾ ਕਦੇ ਜੰਗਲੀ ਕਦੇ ਮੈਦਾਨ ਚੜ੍ਹਦੇ

ਮਾਤਾ ਨਾਨਕੀ ਜੀ ਦਾ ਪ੍ਰਲੋਕ ਗਮਨ

ਸਤ੍ਹਾਰਾਂ ਸੌ ਦੇ ਪੈਂਤੀਏ ਸਾਲ ਅੰਦਰ ਮਾਤਾ ਨਾਨਕੀ ਬਿਧ ਅਪਾਰ ਹੋਈ
ਵੇਖ ਪੋਤਰੇ ਦਾ ਪ੍ਰਤਾਪ ਵੱਡਾ ਗੁਰ ਪੁਰੀ ਦੇ ਵਿੱਚ ਤਯਾਰ ਹੋਈ
ਗੁਰੂ ਹਰਿ ਗੋਬਿੰਦ ਦੇ ਵਿਚ ਚਰਨਾਂ ਪਹੁੰਚ ਛੱਡਨੀ ਦੇਹ ਵਿਚਾਰ ਹੋਈ
ਪਤੀ, ਪੁਤ ਤੇ ਪੋਤਰਾ ਗੁਰੂ ਭਾਰੇ ਭਾਗਵਾਨ ਵਡੀ ਸੰਸਾਰ ਹੋਈ
†ਕੀਰਤ ਪੁਰ ਜਾ ਦੇਹ ਤਿਆਗ ਦਿਤੀ ਪਤੀ ਰੂਪ ਵਿਚ ਲੀਨ ਸ਼ੁਮਾਰ ਹੋਈ
ਕੀਤਾ ਯੱਗ ਦਸਮੇਸ਼ ਕਰਤਾਰ ਸਿੰਘਾ ਕੀਰਤ ਪੁਰੀ ਕਾਇਮ ਯਾਦਗਾਰ ਹੋਈ

ਵਾਕ ਕਵੀ

ਇਹ ਬ੍ਰਿਧ ਮਾਤਾ ਵਡੀ ਉਮਰ ਦੀ ਸੀ ਦਿਨ ਸੁਖਾਂ ਦੇ ਵਿਚ ਲੰਘਾਇ ਗਈ
ਛੇਵੇਂ ਗੁਰਾਂ ਦਾ ਡਿਠਾ ਪ੍ਰਤਾਪ ਭਾਰਾ ਬਲੀ ਦੇਸ ਹਿਤ *ਪੁਤ ਚੜ੍ਹਾਇ ਗਈ
ਡਿੱਠੀ ਪੋਤਰੇ ਦੀ ਵਡੀ ਸ਼ਾਨ ਸਭ ਤੋਂ ਬਾਦਸ਼ਾਹੀ ਡਿੱਠੀ ਘਰ ਆਇ ਗਈ
ਛਡ ਉਤਮ ਯੱਸ ਕਰਤਾਰ ਸਿੰਘਾ ਗੁਰ ਪੁਰੀ ਦੇ ਵਲ ਸਿਧਾਇ ਗਈ

ਜੰਗੀ ਕਰਤਬ

ਸ਼ੌਕ ਬਹੁਤ ਸੀ ਜੰਗਾਂ ਤੇ ਕਰਤਬਾਂ ਦਾ ਪਿੜ ਵਿਚ ਮੈਦਾਨ ਜਾ ਲਾਵੰਦੇ ਸਨ
ਕਦੇ ਨੇਜ਼ਾ ਬਾਜ਼ੀ ਕਦੇ ਗੱਤਕੇ ਦੀ ਜਾਚ ਯੋਧਿਆਂ ਤਈਂ ਸਿਖਾਵੰਦੇ ਸਨ
ਕਦੇ ਚਾਂਦ ਮਾਰੀ ਕਦੇ ਸਾਂਗ ਬਰਛਾ ਫੜ ਆਪ ਅਭਿਆਸ ਕਰਾਵੰਦੇ ਸਨ
ਦੋ ਟੋਲੀਆਂ ਕਰ ਕੇ ਵਖੋ ਵਖੀ ਨਿੱਤ ਫੋਕੀ ਲੜਾਈ ਲੜਾਵੰਦੇ ਸਨ

---

†ਮਹਾਨ ਕੋਸ਼।　　*ਸ੍ਰੀ ਗੁਰੂ ਤੇਗ ਬਹਾਦਰ ਜੀ।

ਫਿਰ ਕੁਸ਼ਤੀਆਂ ਦੇ ਕਦੇ ਲੱਗ ਜਾਂਦੇ ਚੁਣ ਚੁਣ ਜਵਾਨ ਘੁਲਾਵੰਦੇ ਸਨ
ਕਸਬ ਵੇਖ ਕੇ ਹੋਵੰਦੇ ਖੁਸ਼ ਬਹੁਤੇ ਹਥੀਂ ਬਹੁਤ ਇਨਾਮ ਦੁਵਾਵੰਦੇ ਸਨ
ਕਦੇ ਘੋੜ ਦੌੜਾਂ ਕਰਦੇ ਬਣ ਸਾਥੀ ਟੋਏ ਖਾਈਆਂ ਕਈ ਟਪਾਵੰਦੇ ਸਨ
ਮੁਦਾ ਗੱਲ ਕੀਹ ਸ਼ਸਤ੍ਰ ਵਿਦਿਆ ਦਾ ਦਿਨੋ ਦਿਨ ਅਭਿਆਸ ਵਧਾਵੰਦੇ ਸਨ
ਮਰ ਗਈ ਜੋ ਬੀਰਤਾ ਹਿੰਦ ਵਿਚੋਂ ਨਵੇਂ ਸਿਰੇ ਉਸ ਤਈਂ ਜਗਾਵੰਦੇ ਸਨ
ਬਣੇ ਬਾਣੀਏਂ ਖਾਣੀਏਂ ਦਾਲ ਮੁੰਗੀ ਸਚੇ ਛੱਤਰੀ ਉਹਨਾਂ ਬਨਾਵੰਦੇ ਸਨ
ਕਦੇ ਕਦੇ ਦੀਵਾਨ ਲਗਾਇ ਖੁਲੇ ਵਾਰਾਂ ਢਾਡੀਆਂ ਪਾਸੋਂ ਸੁਨਾਵੰਦੇ ਸਨ
ਕੌਰੋਂ ਪਾਂਡਵਾਂ ਦੇ ਕਾਰਨਾਮਿਆਂ ਨੂੰ ਨਵੇਂ ਸਿਰੇ ਮੁੜ ਫੋਲ ਦੋਹਰਾਵੰਦੇ ਸਨ
ਠੰਡੇ ਖੂਨ ਪਏ ਜਿਹੜੇ ਚਿਰਾਂ ਦੇ ਜੀ ਉਨ੍ਹਾਂ ਤਈਂ ਦੇਇ ਸੇਕ ਭੜਕਾਵੰਦੇ ਸਨ
ਆਪ ਰਚਕੇ ਛੰਦ ਬਹੁ ਜੋਸ਼ ਵਾਲੇ ਜਾਗ ਬੀਰਤਾ ਦੀ ਢਾਡੀ ਲਾਵੰਦੇ ਸਨ
ਸਿੱਖੀ ਖੇਤ ਦੇ ਵਿਚ ਕੁਰਬਾਨੀਆਂ ਦਾ ਹਥੀਂ ਆਪਨੀ ਬੀਜ ਬੀਜਾਵੰਦੇ ਸਨ
ਕਿਸੇ ਸਮੇਂ ਦੇ ਲਈ ਕਰਤਾਰ ਸਿੰਘਾ ਦਿਨ ਤਿਆਰੀਆਂ ਵਿਚ ਲੰਘਾਵੰਦੇ ਸਨ

### ੧੭੩੬ ਦੀ ਵਿਸਾਖੀ ਤੇ ਕਾਬਲ ਕੰਧਾਰ ਦੀ ਸੰਗਤ

ਸੰਮਤ ਚੌਤੀਆਂ ਪੈਂਤੀਆਂ ਬੀਤ ਗਿਆ ਚੜ੍ਹਿਆ ਸੁਖ ਦਾ ਛੱਤੀਆਂ ਸਾਲ ਆਏ
ਲੱਗਾ ਮੇਲਾ ਵਿਸਾਖੀ ਦਾ ਬਹੁਤ ਭਾਰਾ ਦੂਰਾਂ ਦੂਰਾਂ ਤੋਂ ਸਿੱਖ ਬਸਾਲ ਆਏ
ਆਈਆਂ ਸੰਗਤਾਂ ਪੱਛਮੀਂ ਬਹੁਤ ਦੂਰੋਂ ਨਰ ਨਾਰੀਆਂ ਤੇ ਬੁਢੇ ਬਾਲ ਆਏ
ਸਿੱਖ ਬਲਖ਼ ਬੁਖਾਰੇ ਤੇ ਗ਼ਜ਼ਨੀਉਂ ਭੀ ਰੱਖ ਹਿਰਦੇ ਪਰੇਮ ਕਮਾਲ ਆਏ
ਬਹੁਤੇ ਕਾਬਲੋਂ ਅਤੇ ਕੰਧਾਰ ਵਿਚੋਂ ਪੰਧ ਮਾਰ ਪ੍ਰੀਤ ਦੇ ਨਾਲ ਆਏ
ਧੰਨ ਉਹਨਾਂ ਦੀ ਸਿੱਖੀ ਕਰਤਾਰ ਸਿੰਘਾ ਜਿਹੜੇ ਏਡੀ ਦੂਰੋਂ ਜਫਰਜਾਲ ਆਏ

### ਤਥਾ

ਬਹੁਤ ਸਿੱਖ ਆਏ ਬਹੁਤ ਚਿਰ ਪਿਛੋਂ ਕਾਰ ਭੇਟ ਦਸਵੰਦ ਲਿਆਇ ਹੈਸਨ
ਸਤਿਗੁਰਾਂ ਦੇ ਵਾਸਤੇ ਕਈ ਤੋਹਫੇ ਓਹਨਾਂ ਨਵੇਂ ਤੋਂ ਨਵੇਂ ਬਣਾਇ ਹੈਸਨ
ਬਹੁਤ, ਧੁਸੇ, ਗਲੀਚੇ ਤੇ ਪੋਸਤੀਨਾ ਹੁਨਰ ਜਿਹਨਾਂ ਤੇ ਬਹੁਤ ਦਿਖਾਇ ਹੈਸਨ
ਤੇਗਾਂ ਅਸਫ਼ਹਾਨੀ ਘੋੜੇ ਕਾਗ਼ਾਨੀ ਬਾਜ਼ਸ਼ਿਕਰੇ ਕਈ ਗਿਣਾਇ ਹੈਸਨ
ਗਰਮ ਚਾਦਰਾਂ ਥਾਨ ਪਸ਼ਮੀਨਿਆਂ ਦੇ ਮੁਲ ਜਿਨ੍ਹਾਂ ਤੇ ਬਹੁਤ ਖਰਚਾਇ ਹੈਸਨ
ਭਾਰ ਮੇਵਿਆਂ ਦੇ ਬੜੇ ਸਵਾਦਲੇ ਜੋ ਹਾਜ਼ਰ ਆਣ ਹਜ਼ੂਰ ਕਰਵਾਇ ਹੈਸਨ
ਸਤਿਗੁਰਾਂ ਦਾ ਵੇਖ ਸਰੂਪ ਸੋਹਣਾ ਉਹ ਸਿੱਖ ਪਹਾੜੀ ਹਰਖਾਇ ਹੈਸਨ
ਭੁਲੇ ਰਾਹਾਂ ਦੇ ਕਸ਼ਟ ਕਰਤਾਰ ਸਿੰਘਾ ਜਦੋਂ ਸਾਹਿਬਾਂ ਦੇ ਦਰਸ ਪਾਇ ਹੈਸਨ

ਕਾਬਲੀ ਡੇਰਾ [ਤੰਬੂ]

ਚੀਜ਼ਾਂ ਹੋਰ ਭੀ ਬਹੁਤ ਅਜੀਬ ਆਈਆਂ ਪਰ ਇਕ ਤੰਬੂ ਵਡਾ ਆਯਾ ਸੋਹਣਾ
ਦਯਾਲ ਦਾਸ ਮਸੰਦ ਉਗਰਾਹੀ ਕਰਕੇ ਕਾਬਲ ਵਿੱਚ ਸੀ ਤਦੋਂ ਬਣਾਯਾ ਸੋਹਣਾ
ਸਵਾ ਲੱਖ ਤੋਂ ਖਰਚ ਵਧੀਕ ਆਇਆ ਕਾਰੀਗਰਾਂ ਨੇ ਕਸਬ ਦਿਖਾਯਾ ਸੋਹਣਾ
ਜ਼ਰੀਦਾਰ ਪਸ਼ਮੀਨੇ ਦਾ ਚਿਗਨ ਦੋਜ਼ੀ ਕੰਮ ਪਰੇਮ ਦੇ ਨਾਲ ਮੁਕਾਯਾ ਸੋਹਣਾ
ਦੋ ਸਾਲ ਦੇ ਵਿਚ ਤਿਆਰ ਹੋਯਾ ਸ਼ੁਰੂ ਕਰਕੇ ਅੰਤ ਨਿਬਾਹਯਾ ਸੋਹਣਾ
ਡੇਰਾ ਬੇ-ਮਿਸਾਲ ਕਰਤਾਰ ਸਿੰਘਾ ਸਿੱਖ ਸੰਗਤਾਂ ਪਰੇਮ ਜਤਾਯਾ ਸੋਹ[ਣਾ]

ਤਥਾ

ਦਿਆਲ ਦਾਸ ਨੇ ਅਰਜ਼ ਹਜ਼ੂਰ ਅਗੇ ਕਰ ਇਸ ਤਰ੍ਹਾਂ ਹਾਲ ਸੁਣਾਯ[ਾ ਜ]ੀ
ਵਿਚ ਕਾਬਲ ਦਿੱਲੀ ਦੇ ਬਾਦਸ਼ਾਹ ਨੇ ਇਹੋ ਜਿਹਾ ਡੇਰਾ ਬਣਵਾਯਾ [ਜ]ੀ
ਖਰਚ ਓਸਤੇ ਭੀ ਕਹਿੰਦੇ ਬਹੁਤ ਆਯਾ ਜਿਸ ਦੇਖਿਆ ਓਸ ਸਲਾਹਯਾ ਜੀ
ਓਧਰ ਸਿੱਖਾਂ ਨੇ ਆਪ ਦਾ ਸ਼ਾਨ ਸੁਣਿਆ ਮਨ ਸਾਰਿਆਂ ਦਾ ਹੁਲਸਾਯਾ [ਜ]ੀ
ਏਦੂੰ ਵਧ ਚੰਗਾ ਬਣੇ ਸਤਿਗੁਰਾਂ ਲਈ ਰਲ ਸੰਗਤਾਂ ਮਤਾ ਪਕਾਯਾ [ਜ]ੀ
ਰੱਖ ਆਪਦਾ ਆਸਰਾ ਸ਼ੁਰੂ ਕੀਤਾ ਕਾਰੀਗਰਾਂ ਦੇ ਤਈਂ ਲਵਾਯਾ ਜੀ
ਦੂਰੋਂ ਨੇੜਿਉਂ ਆਪ ਦੇ ਦਾਸ ਫਿਰਕੇ ਸਿੱਖਾਂ ਪਾਸੋਂ ਦਸਵੰਧ ਉਗਰਾਯਾ [ਜ]ੀ
*ਦੂਨੀ ਚੰਦ ਸੁਦਾਗਰ ਸੀ ਪਾਸ ਖੜਾ ਪੈਸਾ ਏਸ ਨੇ ਬਹੁਤ ਖਰਚਾਯਾ [ਜ]ੀ
ਦੋ ਸਾਲ ਪੂਰੇ ਲੱਗ ਖਤਮ ਹੋਇਆ ਵੇਖ ਸੰਗਤਾਂ ਸ਼ੁਕਰ ਮਨਾਯਾ ਜੀ
ਦੋ ਲੱਖ ਰੁਪਈਏ ਕਰੀਬ ਇਸ ਤੇ ਖਰਚ ਗਿਣਿਆਂ ਹੈ, ਸਾਰਾ ਆਯਾ ਜੀ
ਭੇਟਾ ਤੁਛ ਇਹ ਨਜ਼ਰ ਕਬੂਲ ਹੋਵੇ ਪੱਲਾ ਸੰਗਤਾਂ ਨੇ ਗਲ [ਪਾਯਾ ਜ]ੀ
ਦੂਨੀ ਚੰਦ ਦੇ ਨਾਮ ਕਰਤਾਰ ਸਿੰਘਾ ਖੁਸ਼ ਹੋ ਅਰਦਾਸਾ ਸੁਧਾਯਾ ਜੀ

ਤਥਾ

ਖੁਸ਼ੀ ਗੁਰਾਂ ਦੀ ਸਿੱਖਾਂ ਤੇ ਬਹੁਤ ਹੋਈ ਕੀਤਾ ਨਦਰੀ ਨਦਰ ਨਿਹਾਲ ਸਭਨੂੰ
ਬਹੁਤਾ ਚਿਰ ਦੀਵਾਨ ਦੇ ਵਿਚ ਬਹਿਕੇ ਦਰਸ਼ਨ ਬਖਸ਼ਿਆ ਦੀਨ ਦਯਾਲ ਸਭਨੂੰ
ਸਤਿਗੁਰਾਂ ਦਾ ਵੇਖਕੇ ਰੂਪ ਸੋਹਣਾ ਦਿਲਾਂ ਵਿਚ ਹੋਈ ਖੁਸ਼ੀ ਕਮਾਲ ਸਭਨੂੰ
ਤੰਬੂ ਵੇਖਣੇ ਲਈ ਕਰਤਾਰ ਸਿੰਘਾ ਹੋ ਰਿਹਾ ਸੀ ਬੜਾ ਖਿਆਲ ਸਭਨੂੰ

---

*ਦੂਨੀ ਚੰਦ ਸੁਦਾਗਰ ਨੇ ਨਾਵੇਂ ਸਤਿਗੁਰਾਂ ਪਾਸ ਪੁਤਰ ਵਾਸਤੇ ਅਰਦਾਸ ਕਰਵਾਈ ਸੀ, ਰੱਬੀ ਮਿਹਰ ਹੋ ਗਈ, ਓਸਦੇ ਘਰ ਦੋ ਪੁਤਰ ਹੋਏ ਤੇ ਉਸ ਨੇ ਇਸ ਖੁਸ਼ੀ ਵਿਚ ਇਸ ਤੰਬੂ ਤੇ ਬਹੁਤ ਧਨ ਖ਼ਰਚ ਕੀਤਾ।

## ਤੰਬੂ ਨੂੰ ਦਮਦਮੇ ਤੇ ਤਣਵਾਕੇ ਵੇਖਣਾ

ਦਿਨ ਦੂਸਰੇ ਤੰਬੂ ਲਗਾਇਆ ਗਿਆ ਸੋਹਣਾ ਸਾਜ਼ ਸਾਮਾਨ ਅਪਾਰ ਵਧਕੇ
ਬਣਿਆ ਹੋਇਆ ਨਿਰਾ ਪਸ਼ਮੀਨੇ ਦਾ ਸੀ ਕੀਤੀ ਕਾਰੀਗਰਾਂ ਸੋਹਣੀ ਕਾਰ ਵਧਕੇ
ਪਰਦਾ ਉਤੇ ਦਾ, ਮੋਟੀ ਬਨਾਤਦਾ ਸੀ ਰੱਸੇ ਰੇਸ਼ਮੀ ਭੀ ਤਰਫ਼ ਚਾਰ ਵਧਕੇ
ਕਿਲੇ ਬਣੇ ਰੰਗੀਲ ਅਸੀਲ ਲੱਕੜ ਬਾਉਂ ਬਾਈਂ ਗੱਡੇ ਇਕਸਾਰ ਵਧਕੇ
ਥੰਮ੍ਹ ਕਾਰ ਚੋਬੀ ਬਣੇ ਸੋਨੇ ਚਾਂਦੀ ਦੇਇ ਰਿਹਾ ਸੀ ਕਲਸ ਚਮਕਾਰ ਵਧਕੇ
ਚਾਰੋਂ ਤਰਫ ਕਨਾਤ ਬਨਾਤ ਦੀ ਸੀ ਰੰਗ ਖਿੜ ਰਿਹਾ ਗੁਲਜ਼ਾਰ ਵਧਕੇ
ਹੇਠ ਮਖ਼ਮਲੀ ਫਰਸ਼ ਅਪਾਰ ਸੋਹਣਾ ਚੀਜ਼ ਇਕ ਤੋਂ ਇਕ ਵਿਚਾਰ ਵਧਕੇ
ਤੰਬੂ ਬੇ-ਮਿਸਾਲ ਕਰਤਾਰ ਸਿੰਘਾ ਤੇ ਬਣਾਇਆ ਸੀ ਨਾਲ ਪਿਆਰ ਵਧਕੇ

ਤਥਾ

ਤਣਯਾਂ ਗਿਆ ਤੰਬੂ ਸਾਹਿਬ ਗਏ ਵੇਖਣ ਜਿਦਾ ਸਾਨੀ ਨ ਵਿਚ ਸੰਸਾਰ ਕਿਧਰੇ
ਅੰਦਰ ਵੜਦਿਆਂ ਹੀ ਸਾਰੇ ਦੰਗ ਹੋ ਗਏ ਨਜ਼ਰ ਠਹਿਰਠੀ ਨ ਪਲ ਚਾਰ ਕਿਧਰੇ
ਏਧਰ ਵੇਖਦੀ ਤੇ ਓਧਰ ਦੌੜ ਜਾਂਦੀ ਕਿਤੇ ਵੇਲ ਬੂਟੇ ਗੁਲਜ਼ਾਰ ਕਿਧਰੇ
ਗੁਲਕਾਰੀਆਂ ਬੇਸ਼ੁਮਾਰ ਹੋਈਆਂ ਤੋਤੇ ਮੈਨਾ ਰਹਿ ਮੂੰਹ ਪਸਾਰ ਕਿਧਰੇ
ਕਿਤੇ ਮਾਰ ਠੱਠਾਂ ਦਰਿਆ ਵਗਦੇ ਉਚੇ ਬਣੇ ਸਰਸਬਜ਼ ਪਹਾਰ ਕਿਧਰੇ
ਨਿਕਲ ਰਿਹਾ ਕਿਤੇ ਚੰਦ ਬਦਲਾਂ ਚੋਂ ਦੇਇ ਰਿਹਾ ਸੂਰਜ ਚਮਕਾਰ ਕਿਧਰੇ
ਕਿਤੇ ਰਾਤ ਦਾ ਹੀ ਬਣਿਆਂ ਸਮਾ ਦਿਸੇ ਸੂਰਜ ਕਿਰਨਾਂ ਰਿਹਾ ਪਸਾਰ ਕਿਧਰੇ
ਕਿਤੇ ਫੁਲ ਖਿੜੇ ਰੰਗਾ ਰੰਗ ਦੇ ਸਨ ਬੂਟੇ ਝੁਕ ਰਹੇ ਫ਼ਲਦਾਰ ਕਿਧਰੇ
ਕਿਤੇ ਬੁਲਬੁਲਾਂ ਕੁਮਰੀਆਂ ਦਿਸ ਰਹੀਆਂ ਫਿਰਦੇ ਹਰਨ ਕਠੇ ਵਿਚ ਬਾਰ ਕਿਧਰੇ
ਹਾਥੀ ਕਿਧਰ ਜੰਗਲੀ ਮਸਤ ਫਿਰਦੇ ਸ਼ੇਰ ਚਿਤਰੇ ਕਰਨ ਸ਼ਿਕਾਰ ਕਿਧਰੇ
ਕਿਤੇ ਬਣੀਆਂ ਮਹਿਲ ਤੇ ਮਾੜੀਆਂ ਸ਼ਨ ਲਗ ਰਹੇ ਸਨ ਰਾਜ ਦਰਬਾਰ ਕਿਧਰੇ
ਕਿਤੇ ਮੂਰਤਾਂ ਅਪਰ ਅਪਾਰ ਬਣੀਆਂ ਵੇਲਾਂ ਲਟਕ ਰਹੀਆਂ ਵੇਲਦਾਰ ਕਿਧਰੇ
ਨਾਲ ਛੱਤ ਦੇ ਝਾੜ ਫ਼ਾਨੂਸ ਲਗੇ ਸੋਹਣੇ ਲਟਕ ਰਹਿ ਮੋਤੀਆਂ ਹਾਰ ਕਿਧਰੇ
ਪੜਦੇ ਮਖ਼ਮਲੀ ਲਗੇ ਦਰਵਾਜ਼ਿਆਂ ਤੇ ਚਿੱਕਾਂ ਲਗ ਰਹੀਆਂ ਸੋਹਣੀ ਢਾਰ ਕਿਧਰੇ
ਹੋਈ ਥੰਮ੍ਹਾਂ ਉਤੇ ਕਾਰਾਗਰੀ ਭਾਰੀ ਚੋਬ ਖਿਚ ਰਹੀਆਂ ਦਿਲ ਦੀ ਤਾਰ ਕਿਧਰੇ
ਮੁਲ ਕੀਹ ਗਲੀਚਯਾਂ ਮਸਨਦਾਂ ਦਾ ਵਿਕਦੇ ਮਿਲਨ ਨ ਵਿਚ ਬਜ਼ਾਰ ਕਿਧਰੇ
ਚਾਰੋਂ ਤਰਫ਼ ਹੀ ਝਾਲਰਾਂ ਲਟਕ ਰਹੀਆਂ ਬਣੇ ਲਟਕਦੇ ਫੁਲਾਂ ਦੇ ਹਾਰ ਕਿਧਰੇ
ਨਜ਼ਰ ਹੋਇ ਬਿਸਮਾਦ ਕਰਤਾਰ ਸਿੰਘਾ ਜੇਕਰ ਚੁਕ ਬਹਿੰਦੇ ਇਕ ਵਾਰ ਕਿਧਰੇ

ਵਾਕ ਕਵੀ

ਇਤਿਹਾਸਕਾਰਾਂ ਲਿਖਿਆ ਇਹੋ ਜਿਹਾ ਤੰਬੂ ਅਗੇ ਨ ਵਿਚ ਸੰਸਾਰ ਬਣਿਆਂ
ਇਕ ਆਖਦੇ ਦਿਲੀ ਦੇ ਬਾਦਸ਼ਾਹ ਦਾ ਵਿਚ ਕਾਬਲ ਹੁਕਮ ਅਨੁਸਾਰ ਬਣਿਆਂ
ਇਹ ਓਸ ਤੋਂ ਵੀ ਕਹਿੰਦੇ ਕਹਿਣ ਵਾਲੇ ਸੋਹਣਾ ਸੁੰਦਰ ਗੁਣੇ ਹਜ਼ਾਰ ਬਣਿਆਂ
ਓਹ ਬਣਿਆਂ ਹੁਕਮ ਦੇ ਜ਼ੋਰ ਹੈਸੀ ਇਹ ਸਿੱਖਾਂ ਦੇ ਨਾਲ ਪਿਆਰ ਬਣਿਆਂ
ਵੇਖੋ, ਪਰੇਮ ਵਿਗਾਰ ਦੀ ਤੁਲਤਾ ਕੀਹ ਏਸੇ ਲਈ ਸੀ ਅਪਰ ਅਪਾਰ ਬਣਿਆਂ
ਗੁਰੂ ਬੇ-ਪਰਵਾਹ ਕਰਤਾਰ ਸਿੰਘਾ ਵਡਾ ਮੌਜ ਮੇਲਾ ਦਿਨ ਚਾਰ ਬਣਿਆਂ

ਤਥਾ

ਮੁਲ ਕੀਹ ਹੈ ਸਿੱਖਾਂ ਦੀ ਘਾਲਨਾ ਦਾ ਸਚੇ ਸਤਿਗੁਰਾਂ ਤੋਂ ਖੁਸ਼ੀਆਂ ਪਾਇ ਗਏ
ਧਰਮ, ਅਰਥ ਅਤੇ ਕਾਮ, ਮੋਖ ਚਾਰੇ ਗੁਰੂ ਘਰ ਤੋਂ ਪਾਇ ਸਿਧਾਇ ਗਏ
ਗੱਲਾਂ ਯਾਦ ਰਹੀਆਂ ਵਿਚ ਪੰਥ ਦੇ ਜੀ ਸਮੇਂ ਹੋਰ ਹੀ ਸ਼ਕਲ ਵਟਾਇ ਗਏ
ਵਿਚ ਏਸ ਜਹਾਨ ਕਰਤਾਰ ਸਿੰਘਾ ਸਤਿਗੁਰੂ ਚਮਕਾਰ ਦਿਖਾਇ ਗਏ

ਰਤਨ ਰਾਇ ਆਸਾਮ ਦੇ ਰਾਜੇ ਦਾ ਪ੍ਰਸੰਗ

ਸਤਾਰਾਂ ਸੌ ਦੇ ਬਾਈਏ ਸਾਲ ਅੰਦਰ ਨਾਵੇਂ ਪਾਤਸ਼ਾਹ ਕਰੋ ਵਿਚਾਰ ਭਾਈ
ਗਏ ਪੂਰਬ ਦੇਸ ਦੇ ਵਲ ਜਦੋਂ ਪਹੁੰਚੇ ਪਟਨੇ ਸੰਗਤਾਂ ਤਾਰ ਭਾਈ
*ਰਾਮ ਸਿੰਘ ਰਾਜਾ ਆਯਾ ਸ਼ਰਨ ਓਥੇ ਕੀਤੀ ਆਜਜ਼ੀ ਨਾਲ ਪਿਆਰ ਭਾਈ
ਓਹਦੇ ਨਾਲ ਆਸਾਮ ਨੂੰ ਚਲੇ ਗਏ ਦਿਤੇ ਸਾਰੇ ਕੰਮ ਸਵਾਰ ਭਾਈ
ਰਾਮ ਰਾਇ ਰਾਜਾ ਓਸ ਦੇਸ਼ ਅੰਦਰ ()ਆਯਾ ਪੁਤ ਦੀ ਕਾਮਨਾ ਧਾਰ ਭਾਈ
ਸਤਿਗੁਰਾਂ ਨੇ ਓਸ ਤੇ ਮੇਹਰ ਕਰਕੇ ਬੇੜਾ ਕਰ ਦਿਤਾ ਓਹਦਾ ਪਾਰ ਭਾਈ
ਪੁਤ ਜੰਮਿਆਂ ਓਸ ਦੇ ਘਰ ਸੋਹਣਾ ਵੱਡੀ ਮਿਹਰ ਕੀਤੀ ਕਰਤਾਰ ਭਾਈ
ਨਾਮ ਰਤਨ ਰਾਇ ਕਰਤਾਰ ਸਿੰਘਾ ਰਾਜੇ ਰਖਿਆ ਕਰੋ ਸ਼ੁਮਾਰ ਭਾਈ

ਤਥਾ

ਰਾਜੇ ਕੋਈ ਨ ਪੁਤ ਦੀ ਖੁਸ਼ੀ ਡਿੱਠੀ ਸਿਰ ਕਾਲ ਭਗਵਾਨ ਅਸਵਾਰ ਹੋਇਆ
ਛੱਡ ਗਿਆ ਉਹ ਪਿਛੇ ਅੰਞਾਣ ਬੱਚਾ ਭਾਣਾ ਵਰਤਾਇਆ ਦੁਖੀ ਪ੍ਰਵਾਰ ਹੋਇਆ
ਸਵਰਨ ਮਤੀ ਨੇ ਰਾਜ ਸੰਭਾਲ ਲਿਆ ਬੰਦ ਕੋਈ ਨ ਕਾਰ ਵਿਹਾਰ ਹੋਇਆ

*ਇਸ ਰਾਜੇ ਦਾ ਨਾਮ ਕਈਆਂ ਪਰੇਮੀਆਂ ਨੇ ਬਿਸ਼ਨ ਸਿੰਘ ਭੀ ਲਿਖਿਆ ਹੈ।

()ਇਹ ਸਾਰਾ ਪ੍ਰਸੰਗ ਦਾਸ ਦੀ ਬਣਾਈ ਪੁਸਤਕ "ਨਿਰੰਜਨੀ ਜੋਤ" ਵਿਚ ਵਿਸਥਾਰ ਨਾਲ ਲਿਖਿਆ ਗਿਆ ਹੈ, ਉਸ ਨੂੰ ਮੰਗਵਾ ਕੇ ਪੜ੍ਹੋ: ਮੰਗਵਾਨ ਦਾ ਪਤਾ:–ਕਲਾਸ ਵਾਲਾ ਪੁਸਤਕ ਭੰਡਾਰ ਕੂਚਾ ਬਾਗ ਵਾਲਾ ਸ੍ਰੀ ਅੰਮ੍ਰਿਤਸਰ ਜੀ।

ਲੱਗੀ ਪ੍ਰੁਤ ਦੀ ਪਾਲਨਾ ਕਰਨ ਚੰਗੀ ਰਤਨ ਰਾਇ ਆ ਜਲਦ ਹੁਸ਼ਯਾਰ ਹੋਯਾ
ਇਕ ਦਿਨ ਸ਼ੀਸ਼ਾ ਵੇਖ ਰਿਹ ਹੈਸੀ ਮਥੇ ਵੇਖ ਕੇ ਦਾਗ ਲਾਚਾਰ ਹੋਯਾ
ਕੋਈ ਹੋਇਆ ਫੋੜਾ ਯਾਂ ਕੋਈ ਸੱਟ ਲਗੀ ਕਾਹਦਾ ਦਾਗ ਇਹ ਜਾਨਣੇਹਾਰ ਹੋਯਾ
ਆਇਆ ਕੋਈ ਸਬੱਬ ਭੀ ਯਾਦ ਨ ਸੀ ਰਤਨ ਰਾਇ ਹੈਰਾਨ ਅਪਾਰ ਹੋਯਾ
ਪੁਛਾਂ ਮਾਤਾ ਜੀ ਤਈਂ ਕਰਤਾਰ ਸਿੰਘਾ ਉਠ ਮਹਿਲਾਂ ਦੇ ਵਲ ਤਯਾਰ ਹੋਯਾ

ਤਥਾ

ਜਾਕੇ ਨਾਲ ਸਤਿਕਾਰ ਦੇ ਬੈਠ ਗਿਆ ਗੋਦੀ ਵਿਚ ਲੈ ਲਇ ਸੁਜਾਨ ਮਾਤਾ
ਰਤਨ ਰਾਇ ਪਿਆਰ ਦੇ ਨਾਲ ਪੁੱਛੇ ਮੇਰੇ ਮਥੇ ਤੇ ਕਾਹਦਾ ਨਿਸ਼ਾਨ ਮਾਤਾ
ਛੋਟੇ ਹੁੰਦਿਆਂ ਨੂੰ ਹੋਇਆ ਜ਼ਖਮ ਕੋਈ ਯਾ ਕੋਈ ਚੋਟ ਲੱਗੀ ਭਾਰੀ ਆਨ ਮਾਤਾ
ਦਾਗ ਵਿਹੰਦਯਾਂ ਰਾਣੀ ਦਾ ਸੀਸ ਝੁਕਿਆ ਪ੍ਰੇਮ ਵਿਚ ਆਈ ਵਿਦਵਾਨ ਮਾਤਾ
ੋੜਾ ਫਿੰਮਣੀ ਤੇ ਨ ਕੋਈ ਸੱਟ ਲੱਗੀ, ਲੱਗੀ ਸਾਰੀ ਉਹ ਕਥਾ ਸੁਨਾਨ ਮਾਤਾ
ਿਹ ਗੁਰਾਂ ਦੀ ਮੋਹਰ ਕਰਤਾਰ ਸਿੰਘਾ ਕਹਿੰਦੀ, ਮਸਤ ਹੋਗਈ ਭਗਵਾਨ ਮਾਤਾ

ਤਥਾ

ਨਾਵੇਂ ਗੁਰਾਂ ਦੀ ਕਥਾ ਸੁਣਾਈ ਸਾਰੀ ਜਿਵੇਂ ਏਸ ਆਸਾਮ ਆ ਤਾਰਿਆ ਸੀ
ਸਾਰਾ ਆਪਣਾ ਹਾਲ ਭੀ ਜ਼ਾਹਰ ਕੀਤਾ ਯੱਸ ਗੁਰਾਂ ਦਾ ਬਹੁਤ ਉਚਾਰਿਆ ਸੀ
ਮਥੇ ਤੇਰੇ ਤੇ ਮੋਹਰ ਸਤਿਗੁਰੂ ਦੀ ਏ ਦੱਸ ਪੁਤ ਦਾ ਸ਼ੰਕਾ ਨਿਵਾਰਿਆ ਸੀ
ਮੁਢੋਂ ਜੰਮਦੇ ਤਈਂ ਕਰਤਾਰ ਸਿੰਘਾ ਸਚੇ ਸਿੱਖੀ ਦੇ ਰਾਣੀ ਨੇ ਢਾਰਿਆ ਸੀ

ਤਥਾ

ਕੰਵਰ ਆਖਦਾ ਉਹ ਹੁਣ ਗੁਰੂ ਕਿਥੇ ਸਾਹਾ ਫੋਲ ਕੇ ਹਾਲ ਸੁਨਾਇ ਮਾਤਾ
ਕਿਹੜੇ ਦੇਸ ਰਹਿੰਦੇ ਕੀਹ ਹੈ ਨਾਮ ਓਹਨਾਂ ਨੇੜੇ ਹੈਣ ਤਾਂ ਚੱਲ ਦਿਖਾਇ ਮਾਤਾ
ਹੁਕਮ ਜਿਨ੍ਹਾਂ ਦੇ ਨਾਲ ਪ੍ਰਕਾਸ਼ ਮੇਰਾ ਚੱਲ ਓਹਨਾਂ ਦਾ ਦਰਸ਼ ਕਰਾਇ ਮਾਤਾ
ਸਿਮਰੇਂ ਜਿਨ੍ਹਾਂ ਦਾ ਨਾਮ ਕਰਤਾਰ ਸਿੰਘਾ ਉਹ ਮੈਨੂੰ ਭੀ ਝੱਬ ਮਿਲਾਇ ਮਾਤਾ

ਤਥਾ

ਮਾਤਾ ਕਹੇ ਗੁਰੂ ਘਟ ਘਟ ਵਾਸੀ ਜਿਵੇਂ ਫੁੱਲਾਂ ਦੇ ਵਿਚ ਸੁਬਾਸ ਬੇਟਾ
ਜੋਤ ਰੂਪ ਤਾਂ ਸਾਰੇ ਪ੍ਰਕਾਸ਼ ਓਹੋ ਪੂਰਨ ਪੁਰਖ ਗਯਾਨ ਦੀ ਰਾਸ ਬੇਟਾ
ਦਿਹ ਛੱਡ ਬੈਕੁੰਠ ਨੂੰ ਚਲੇ ਗਏ ਦਿੱਲੀ ਕਰਕੇ ਜ਼ੁਲਮ ਦਾ ਨਾਸ ਬੇਟਾ
ਪਿਛੇ ਓਹਨਾਂ ਦੀ ਗੱਦੀ ਤੇ ਹੈ ਬੈਠਾ ਪੁਤ ਓਹਨਾਂ ਦਾ ਤੇਜ਼ ਪ੍ਰਕਾਸ਼ ਬੇਟਾ
ਤੇਰੇ ਨਾਲੋਂ ਹੈ ਦੋ ਕੂ ਬਰਸ ਵੱਡਾ ਮਹਾਂ ਬਲੀ ਅਵਿਤਾਰ ਹੈ ਖਾਸ ਬੇਟਾ
ਵਿਚ ਪਟਨੇ ਸਾਹਿਬ ਅਵਤਾਰ ਧਰਯਾ ਰਾਜੇ ਕਈ ਬਣੇ ਓਹਦੇ ਦਾਸ ਬੇਟਾ

ਹੁਣ ਆਖਦੇ ਚਲੇ ਪੰਜਾਬ ਗਏ ,ਸਤਿਲੁਜ ਦੇ ਪਾਸ ਨਿਵਾਸ ਬੇਟਾ
ਇਹ ਆਖ ਵੈਰਾਗ ਦੇ ਵਿਚ ਆ ਗਈ ਬੈਠਾ ਪਾਸ ਹੋ ਗਿਆ ਉਦਾਸ ਬੇਟਾ
ਹੋਸ਼ ਫੇਰ ਸੰਭਾਲ ਕੇ ਕਹਿਣ ਲੱਗੀ ਮਤਾਂ ਚਲ ਨ ਜਾਣ ਸ੍ਵਾਸ ਬੇਟਾ
ਕਰੀਏ ਚੱਲ ਦੀਦਾਰ ਕਰਤਾਰ ਸਿੰਘਾ ਕੁਝ ਦਿਨ ਰਹਿ ਗੁਰਾਂ ਦੇ ਪਾਸ ਬੇਟਾ

ਤਥਾ

ਅਣ ਡਿੱਠੇ ਪਿਆਰ ਦਾ ਪ੍ਰੇਮ ਲੱਗਾ ਰਤਨ ਰਾਇ ਹੋ ਪਿਆ ਤਿਆਰ ਛੇਤੀ
ਚੀਜ਼ਾਂ ਸੋਹਣੀਆਂ ਕੱਠੀਆਂ ਕਰਨ ਲੱਗਾ ਸਤਿਗੁਰਾਂ ਲਈ ਨਾਲ ਪਿਆਰ ਛੇਤੀ
ਅਹਿਲਕਾਰਾਂ ਤਾਈਂ ਸੌਂਪ ਰਾਜਧਾਨੀ ਕੀਤਾ ਸਫਰ ਦਾ ਆਹਰ ਵਿਚਾਰ ਛੇਤੀ
ਚੀਜ਼ਾਂ ਲੈ ਲਈਆਂ ਲੋੜ ਵੰਦੀਆਂ ਜੋ ਫੌਜ ਲਈ ਪੈਦਲ ਅਸਵਾਰ ਛੇਤੀ
ਨਾਲ ਵੱਡਾ ਵਜ਼ੀਰ ਤਿਆਰ ਹੋਯਾ ਨੌਕਰ ਚਾਕਰ ਭੀ ਲਏ ਦਰਕਾਰ ਛੇਤੀ
ਮਾਤਾ ਪਾਲਕੀ ਵਿਚ ਅਸਵਾਰ ਹੋਈ ਯਾਦ ਕਰਕੇ ਗੁਰੂ ਕਰਤਾਰ ਛੇਤੀ
ਦੂਰ ਦੇਸ਼ ਆਸਾਮ ਤੋਂ ਚਲ ਪਏ ਖਿਚ ਲਏ ਪਰੇਮ ਦੀ ਤਾਰ ਛੇਤੀ
ਨਾਲ ਲਾਉ ਲਸ਼ਕਰ ਕਰਤਾਰਸਿੰਘਾ ਹੋਇਆ ਆਪਨੀ ਹੱਦ ਤੋਂ ਬਾਹਰ ਛੇਤੀ

ਤਥਾ

ਰੰਗੇ ਪਰੇਮ ਦੇ ਵਿਚ ਉਹ ਮਾਉਂ ਪੁਤਰ ਦੋਵੇਂ ਵੱਲ ਪੰਜਾਬ ਦੇ ਆ ਰਹਿ ਸਨ
ਗੁਰੂ ਦਰਸ਼ਨਾਂ ਨੂੰ ਰਾਜਾ ਆ ਰਿਹਾ ਏ ਸੁਣ ਸੁਣਕੇ ਲੋਕ ਬਿਸਮਾ ਰਹਿ ਸਨ
ਰਾਹ ਵਿੱਚ ਗੁਰਧਾਮ ਜੋ ਆਉਣ ਤੀਰਥ ਹੌਲੀ ਹੌਲੀ ਸਭ ਦੇਖ ਦਿਖਾ ਰਹਿ ਸਨ
ਕਿਤੋਂ ਕੂਚਦੇ ਕਿਤੇ ਮੁਕਾਮ ਕਰਦੇ ਪੰਧ ਨਾਲ ਅਰਾਮ ਮੁਕਾ ਰਹਿ ਸਨ
ਲੰਮਾ ਸਫਰ ਉਹ ਕਈਆਂ ਮਹੀਨਿਆਂ ਦਾ ਕਰਦੇ ਪੂਰਬੋਂ ਪੱਛਮੇ ਜਾ ਰਹਿ ਸਨ
ਅਸੂ ਬੀਤ ਗਿਆ ਚੜ੍ਹ ਪਿਆ ਕੱਤੇਂ ਦਿਨ ਠੰਡੇ ਹੋ ਰੰਗ ਵਟਾ ਰਹਿ ਸਨ
ਚੱਲ ਛੇਤੀ ਪਿਆਰੇ ਦਾ ਦਰਸ ਕਰੀਏ ਪਿਆਸੇ ਨੈਨ ਅਤੀ ਲਲਚਾ ਰਹਿ ਸਨ
ਰੋਪੜ ਪਹੁੰਚ ਗਏ ਕਰਤਾਰ ਸਿੰਘਾ ਅੱਗੋਂ ਕਿਨਾ ਕੁ ਪੰਧ ਪੁਛਾ ਰਹਿ ਸਨ

ਸੰਮਤ ੧੭੩੬ ਦੀ ਦੀਪ ਮਾਲਾ ਤੇ ਰਾਜੇ ਰਤਨ ਰਾਇ ਦਾ ਅਨੰਦ ਪੁਰ ਪਹੁੰਚਨਾ

ਦੋ ਚਾਰ ਦਿਨ ਪਹਿਲਾਂ ਦੀਵਾਲੀਓਂ ਜੀ ਨੇੜੇ ਪੁਰ ਆਨੰਦ ਦੇ ਆਇ ਗਏ
ਪਹੁੰਚੀ ਖਬਰ ਜਦੋਂ ਦਸਮੇਸ਼ ਜੀ ਨੂੰ ਮਾਮੇ ਜੀ ਨੂੰ ਤਾਈਂ ਕੰਮ ਸੌਂਪਾਇ ਗਏ
ਜਗ੍ਹਾ ਵੇਖ ਕਰਕੇ ਸੋਹਣੀ ਸਾਫ ਸੁੰਦਰ ਸ਼ਾਮਿਆਨੇ ਤੇ ਡੇਰੇ ਲਵਾਇ ਗਏ
ਪ੍ਰਾਹੁਨ ਚਾਰੀ ਦੇ ਸਾਜ ਸਾਮਾਨ ਸਾਰੇ ਸਤਿਗੁਰਾਂ ਦੇ ਘਰੋਂ ਪਹੁੰਚਾਇ ਗਏ
ਕੱਲ ਤੀਸਰੇ ਪਹਿਰ ਦੀਦਾਰ ਹੋਵਨ ਸਤਿਗੁਰਾਂ ਦੇ ਹੁਕਮ ਸੁਣਾਇ ਗਏ

ਖੁਸ਼ੀ ਰਾਜੇ ਨੂੰ ਚੜ੍ਹੀ ਕਰਤਾਰ ਸਿੰਘਾ ਨ੍ਹਾਇ ਧੋਇ ਥਕੇਵੇਂ ਸਨ ਲਾਹਿ ਲਏ

ਤਥਾ

ਦਿਨ ਦੂਸਰੇ ਕਾਬਲੀ ਡੇਰੇ ਅੰਦਰ ਸਤਿਗੁਰੂ ਜੀ ਸਜ ਸਜਾਇ ਬੈਠੇ
ਕਾਰਦਾਰ, ਦੀਵਾਨ, ਮਸੰਦ ਸਾਰੇ ਆਪੋ ਆਪਣੀ ਮੱਲਕੇ ਥਾਇ ਬੈਠੇ
ਯੋਧੇ ਚੋਣਵੇਂ ਪਹਿਨ ਹਥਿਆਰ ਸਾਰੇ ਇਕ ਤਰਫ ਪਾਲਾਂ ਬੰਨ੍ਹ ਆਇ ਬੈਠੇ
ਸ਼ਾਨ ਇੰਦਰੋਂ ਵਧ ਕਰਤਾਰ ਸਿੰਘਾ ਵੇਖ ਦੇਵਤੇ ਜਾ ਸ਼ਰਮਾਇ ਬੈਠੇ

ਤਥਾ

ਓਧਰ ਰਾਣੀ ਨੇ ਪੁਤ ਤਿਆਰ ਕੀਤਾ ਤੋਹਫੇ ਕੀਮਤੀ ਸਭ ਸਜਾਇ ਗਏ
ਹਾਥੀ ਤਈਂ ਨੁਲ੍ਹਾ ਧੁਲਾ ਕਰਕੇ ਹੌਦਾ, ਝੁਲ ਘੰਟੇ ਲਟਕਾਇ ਗਏ
ਸੋਹਣੇ ਪੰਜਾਂ ਦਰਿਆਈਆਂ ਘੋੜਿਆਂ ਤੇ ਸੁੰਦ੍ਰ ਸਾਜ਼ ਸੁਵਰਨ ਦੇ ਪਾਇ ਗਏ
ਥਾਲ ਲੱਗ ਗਏ ਮੇਵੇ ਮਿਠਾਈਆਂ ਦੇ ਬਸਤ੍ਰ ਸ਼ਸਤ੍ਰ ਕਰ ਸਾਫ਼ ਰਖਾਇ ਗਏ
ਜਦੋਂ ਸਾਰਾ ਸਾਮਾਨ ਤਿਆਰ ਹੋਇਆ ਬਧੇ ਵਜ਼ੀਰ ਬੁਲਾਇ ਗਏ
ਰਾਜਾ, ਚਲਿਆ ਮਿਲਨ ਕਰਤਾਰ ਸਿੰਘਾ ਵਾਜੇ ਖ਼ੁਸ਼ੀ ਦੇ ਖੂਬ ਵਜਾਇ ਗਏ

ਤਥਾ

ਹੌਲੀ ਹੌਲੀ ਰਾਜਾ ਓਥੇ ਪਹੁੰਚ ਗਿਆ ਜਿਸ ਥਾਂ ਸਤਿਗੁਰੂ ਦਾਤਾਰ ਬੈਠਾ
ਬੜੇ ਅਦਬ ਤੇ ਨਾਲ ਸਤਿਕਾਰ ਦੇ ਜੀ ਕਰ ਕਦਮਾਂ ਤੇ ਨਮਸ਼ਕਾਰ ਬੈਠਾ
ਥੈਲੀ ਮੋਹਰਾਂ ਦੀ ਧਰਕੇ ਭੇਟ ਅੱਗੇ ਦਿਲੋਂ ਰਾਜਗੀ ਮਾਨ ਵਿਸਾਰ ਬੈਠਾ
ਰਾਜਾ ਵੇਖ ਕੇ ਸ਼ਾਨ ਪ੍ਰਤਾਪ ਵੱਡਾ ਕ੍ਰਿਤ ਕ੍ਰਿਤ ਹੋ ਕੇ ਖੁਸ਼ੀ ਧਾਰ ਬੈਠਾ
ਚਿੱਤ ਹੋਇਆ ਪ੍ਰਸੰਨ ਕਰਤਾਰ ਸਿੰਘਾ ਚਰਨ ਕੰਵਲ ਤੇ ਭੰਵਰ ਗੁੰਜਾਰ ਬੈਠਾ

ਤਥਾ

ਸਤਿਗੁਰਾਂ ਨੇ ਮਿਹਰ ਦੀ ਨਜ਼ਰ ਕਰਕੇ ਰਤਨਰਾਇ ਦਾ ਬੜਾ ਸਤਿਕਾਰ ਕੀਤਾ
ਦੂਰੋਂ ਵੱਸ ਪ੍ਰੇਮ ਹੋ ਚੱਲ ਆਇਆ ਸੱਚਾ ਸਿਦਕੀ ਸਮਝ ਪਿਆਰ ਕੀਤਾ
ਸੁਖ ਸਾਂਦ ਪੁਛੀ ਪਰਿਵਾਰ ਦੀ ਜੀ ਆਦਰ ਬਹੁਤ ਹੀ ਵਿਚ ਦਰਬਾਰ ਕੀਤਾ
ਰਾਜਾ ਸਿੱਖੀ ਦੇ ਭਾਵ ਨੂੰ ਲਈ ਬੈਠਾ ਹਾਣੀ ਵੇਖ ਕੇ ਗੁਰ ਨੇ ਯਾਰ ਕੀਤਾ
ਦੂਹੀਂ ਪਾਸੀਂ ਪਰੇਮ ਦੀ ਖਿੱਚ ਹੋਈ ਧੰਨਵਾਦ ਰਾਜੇ ਬਾਰ ਬਾਰ ਕੀਤਾ
ਗੁਰਸਿੱਖ ਦੀ ਜੋੜੀ ਕਰਤਾਰ ਸਿੰਘਾ ਰਚ ਗਈ ਸੋਹਣੀ ਇਹ ਵਿਚਾਰ ਕੀਤਾ

ਰਤਨ ਰਾਇ ਦੇ ਤੋਹਫੇ

ਏਨੇ ਚਿਰ ਨੂੰ ਆ ਗਈਆਂ ਸਭ ਚੀਜ਼ਾਂ ਭੇਟਾ ਵਾਸਤੇ ਲੈ ਅਹਿਲਕਾਰ ਆਏ

ਹੌਦੇ ਸਣੇ ਹਾਥੀ ਖੜਾ ਆਇ ਕੀਤਾ *ਘੋੜੇ ਪੰਜੇ ਹੀ ਸਣੇ ਸ਼ੰਗਾਰ ਆਏ
ਪੰਜ ਕਲਾ ਸ਼ਸ਼ਤ੍ਰ ਅੱਗੇ ਰੱਖ ਦਿਤਾ ਚੌਕੀ ਚੰਦਨੀ ਲੈ ਸੇਵਾਦਾਰ ਆਏ
ਜ਼ਰੀ ਜ਼ੇਵਰਾਂ ਦਾ ਕੁਝ ਅੰਤ ਨ ਸੀ ਰੱਖ ਪੂਰਬੀ ਮੇਵਯਾਂ ਭਾਰ ਆਏ
ਵੱਧ ਇਕ ਤੋਂ ਇੱਕ ਅਜੀਬ ਤੋਹਫੇ ਹੌਲੀ ਹੌਲੀ ਸਭ ਵਿਚ ਦਰਬਾਰ ਆਏ
ਰਾਜੇ ਪੇਸ਼ ਕੀਤੇ ਕਰਤਾਰ ਸਿੰਘਾ ਅੱਗੇ ਸਤਿਗੁਰਾਂ ਬਿਨ੍ਹਾਂ ਹੰਕਾਰ ਆਏ

੧–ਪ੍ਰਸਾਦੀ ਹਾਥੀ

ਛੋਟੇ ਕੱਦ ਦਾ ਹਾਥੀ ਸੁਫੈਦ ਹੈਸੀ ਪਹਿਲਾਂ ਓਸਦੇ ਕਰਤਬ ਦਿਖਾਇ ਗਏ
ਗੰਗਾ ਸਾਗਰ ਦੇ ਵਿੱਚ ਜਲ ਪਾਕੇ ਸਤਿਗੁਰਾਂ ਦੇ ਚਰਨ ਧੁਵਾਇ ਗਏ
ਸੁੰਡ ਵਿਚ ਫੜਕੇ ਚੌਰ ਕਰਨ ਲੱਗਾ ਕਈ ਹੋਰ ਭੀ ਕੰਮ ਕਰਾਇ ਗਏ
ਫੇਰ ਤੰਬੂਓਂ ਨਿਕਲ ਕੇ ਬਾਹਰ ਆਏ ਤੀਰ ਚਾੜ੍ਹ ਕਮਾਨ ਚਲਾਇ ਗਏ
ਤੀਰ ਕਰ ਕੱਠੇ ਸਾਰੇ ਲੈ ਆਇਆ ਫ਼ੇਰ ਵਿਚ ਮੁਕੱਬੇ ਪੁਵਾਇ ਗਏ
ਇਕ ਦੇਇ ਰੁਮਾਲਾ, ਕਰਤਾਰ ਸਿੰਘਾ ਜੋੜੇ ਸੰਗਤਾਂ ਦੇ ਝੜਵਾਇ ਗਏ

੨–ਪੰਜ ਕਲਾ ਸ਼ਸਤ੍ਰ

ਫੇਰ ਪੰਜ ਕਲਾ ਸ਼ਸਤ੍ਰ ਪੇਸ਼ ਹੋਇਆ ਥਾਂ ਆਪਨੇ ਸੀ ਸ਼ਾਨਦਾਰ ਬਣਿਆ
ਪਹਿਲਾਂ ਓਸਦੀ ਸ਼ਕਲ ਕ੍ਰਿਪਾਨ ਦੀ ਸੀ ਕਲਾ ਦੱਬੀ, ਤਮੰਚੇ ਆਕਾਰ ਬਣਿਆਂ
ਕਲਾ ਦੱਬਯਾਂ ਬਣ ਗਈ ਗੁਰਜ਼ ਸੋਹਣੀ ਚੌਥੀ ਵਾਰ ਦਬਾਯਾਂ ਕਟਾਰ ਬਣਿਆਂ
ਵਾਰ ਪੰਜਵੀਂ ਫੇਰ ਕਰਤਾਰ ਸਿੰਘਾ ਓਸੇ ਤਰ੍ਹਾਂ ਕ੍ਰਿਪਾਨ ਵਿਚਾਰ ਬਣਿਆਂ

੩–ਚੌਂਪੜ ਖੇਡਦੀਆਂ ਪੁਤਲੀਆਂ

ਮੁੜ ਚੌਂਕੀ ਦੀ ਕਲਾ ਨੂੰ ਦੱਬਯਾ ਜਾਂ ਚਾਰ ਪੁਤਲੀਆਂ ਨਿਕਲ ਹਸਾਨ ਲੱਗੀਆਂ
ਚੌਪੜ ਚੋਕੀ ਦੇ ਵਿਚੋਂ ਹੀ ਨਿਕਲ ਆਯਾ ਨਰਦਾਂ ਰੱਖਕੇ ਚਾਲੇ ਚਲਾਨ ਲੱਗੀਆਂ
ਹਾਵ ਭਾਵ ਕਰਕੇ ਤਰ੍ਹਾਂ ਤਰ੍ਹਾਂ ਦੇ ਜੀ ਕਰਨ ਸਾਰਿਆਂ ਤਈਂ ਹੈਰਾਨ ਲੱਗੀਆਂ
ਫੇਰ ਹੌਲੀ ਹੌਲੀ ਕਰਤਾਰ ਸਿੰਘਾ ਨਮਸ਼ਕਾਰ ਕਰ ਮੂੰਹ ਛੁਪਾਨ ਲੱਗੀਆਂ

ਹੋਰ ਚੀਜ਼ਾਂ

ਚੀਜ਼ਾਂ ਇਕ ਤੋਂ ਇਕ ਬੇ ਕੀਮਤੀ ਸਨ ਰਾਜਾ ਲਿਆਇਆ ਨਾਲ ਪਿਆਰ ਸੋਹਣੇ
ਜਿਗਾ ਕਲਗੀਆਂ ਤੇ ਸਿਰਪੇਚ ਤੋੜੇ ਮਾਲਾ ਮੋਤੀਆਂ ਤੇ ਕਈ ਹਾਰ ਸੋਹਣੇ
ਕਈ ਢਲਾਂ ਬੰਦੂਕਾਂ ਤੇ ਪੇਸ਼ ਕਬਜ਼ਾਂ ਤੇ ਸੰਜੋਆਂ ਦੇ ਨਾਲ ਹਥਿਆਰ ਸੋਹਣੇ
ਜਰੀ, ਬਾਫਤੇ; ਮਖਮਲਾਂ ਰੰਗ ਕਈ ਥਾਨ ਢਾਕੇ ਦੇ ਬੜੇ ਅਪਾਰ ਸੋਹਣੇ
ਵਿਚ ਇਕ ਕਟੋਰਾ ਬੇ ਕੀਮਤੀ ਸੀ ਤੋਹਫੇ ਹੋਰ ਭੀ ਕਈ ਵਿਚਾਰ ਸੋਹਣੇ

*ਇਹ ਦਰਿਆਈ ਘੋੜੇ ਸੀ।

ਤੁਲ ਪਰੇਮ ਦਾ ਕੀਹ ਕਰਤਾਰ ਸਿੰਘਾ ਖੁਸ਼ ਵੇਖਕੇ ਹੋਇ ਦਾਤਾਰ ਸੋਹਣੇ

ਵਾਕ ਕਵੀ

ਬੜਾ ਚਿਰ ਗੱਲਾਂ ਬਾਤਾਂ ਹੋਰ ਹੋਕੇ ਚੌਥੇ ਪਹਿਰ ਸਮਾਪਤ ਦੀਵਾਨ ਹੋਇਆ
ਰਾਜਾ ਆਗਿਆ ਪਾਇ ਕੇ ਗਿਆ ਡੇਰੇ ਸ਼ਾਨ ਵੇਖਕੇ ਖੁਸ਼ੀ ਮਹਾਨ ਹੋਇਆ
ਖੁਸ਼ੀ ਹੋਇ ਦੀਵਾਨ ਵਜ਼ੀਰ ਬਹੁਤੇ ਗੁਰੂ ਘਰੋਂ ਸਭ ਦਾ ਸਨਮਾਨ ਹੋਇਆ
ਕਈ ਯਾਤਰਾ ਆਖਦੇ ਸਫਲ ਸਾਡੀ ਸਾਖਯਾਤ ਦਰਸ਼ਨ ਭਗਵਾਨ ਹੋਇਆ
ਰਾਜਾ ਜਾ ਡੇਰੇ ਸਿਫਤਾਂ ਕਰਨ ਲੱਗਾ ਅੱਜ ਸਫਲਾ ਜਨਮ ਪਛਾਨ ਹੋਇਆ
ਵੇਖ ਪੁਤ ਦੇ ਪਰੇਮ ਪਿਆਰ ਤਾਈਂ ਚਾਉ ਮਾਤਾ ਨੂੰ ਬਾਹਰ ਬਿਆਨ ਹੋਇਆ
ਕਹਿੰਦੀ ਅੱਜ ਮੇਰੀ ਕੁਖ ਸਫਲ ਹੋਈ ਮੇਰੇ ਬੇਟੇ ਤਾਈਂ ਸਿੱਖੀ ਦਾਨ ਹੋਇਆ
ਚੜ੍ਹੀਆਂ ਖੁਸ਼ੀਆਂ ਬਹੁਤ ਕਰਤਾਰ ਸਿੰਘਾ ਤਿਲ ਫੁਲ ਸਾਡਾ ਪਰਵਾਨ ਹੋਇਆ

ਰਾਣੀ ਨੇ ਸਣੇ ਪਰਵਾਰ ਦਰਸ਼ਨ ਕਰਨੇ

ਰਾਣੀ ਆਗਿਆ ਪਾਇਕੇ ਦਰਸ਼ਨਾਂ ਲਈ ਰਾਤ ਸਣੇ ਪਰਿਵਾਰ ਤਯਾਰ ਹੋਈ
ਨੂੰਹ ਪੁਤ ਨੂੰ ਨਾਲ ਤਿਆਰ ਕਰਕੇ ਹਾਜ਼ਰ ਮਾਤਾ ਜੀ ਦੇ ਦਰਬਾਰ ਹੋਈ
ਭੇਟਾ ਰਖਕੇ ਕੀਮਤੀ ਕਈ ਚੀਜ਼ਾਂ ਕਰ ਦਰਸ਼ਨਾਂ ਨੂੰ ਬਲਿਹਾਰ ਹੋਈ
ਕਲਗੀਧਰ ਜੀ ਨੇ ਦਰਸ਼ਨ ਆਇ ਦਿਤੇ ਸੂਰਤ ਵੇਖਕੇ ਖੁਸ਼ੀ ਅਪਾਰ ਹੋਈ
ਲੂੰ ਲੂੰ ਵਿਚੋਂ ਸ਼ੁਕਰ ਸ਼ੁਕਰ ਨਿਕਲੇ ਰਾਣੀ ਆਨੰਦ ਸਣੇ ਪਰਿਵਾਰ ਹੋਈ
ਆਉਣਾ ਸਮਝਿਆ ਸਫਲ ਕਰਤਾਰ ਸਿੰਘਾ ਖੁਸ਼ੀ ਸਭ ਨੂੰ ਹੱਦ ਤੋਂ ਬਾਹਰ ਹੋਈ

ਵਾਕ ਕਵੀ

ਆਈਆਂ ਸੰਗਤਾਂ ਘਰਾਂ ਨੂੰ ਮੁੜ ਗਈਆਂ ਰਾਜਾ ਓਥੇ ਹੀ ਸਣੇ ਪਰਿਵਾਰ ਰਿਹਾ
ਚਰਨ ਕੰਵਲਾਂ ਦੇ ਉਤੇ ਰਾਤ ਦਿਣੇ ਸੱਚਾ ਬਣਕੇ ਭੌਰ ਗੁੰਜਾਰ ਰਿਹਾ
ਗੁਰੂ ਘਰ ਵਲੋਂ ਖਾਤਰ ਬਹੁਤ ਹੁੰਦੀ ਆਪੋ ਵਿਚ ਬਹੁ ਵਧ ਪਿਆਰ ਰਿਹਾ
ਸਤਿਗੁਰੂ ਪਰੇਮ ਸਨ ਬਹੁਤ ਕਰਦੇ ਰਾਜਾ ਪਿਛੇ ਦਾ ਖਿਆਲ ਵਿਸਾਰ ਰਿਹਾ
ਦੋਇਏਂ ਵੇਲੇ ਦੀਵਾਨ ਦੇ ਵਿਚ ਆਉਂਦਾ ਰੱਜ ਰੱਜ ਕੇ ਕਰ ਦੀਦਾਰ ਰਿਹਾ
ਸਿਖੀ ਸਿਦਕ ਦੇਸੱਚੇ ਦੇ ਵਿਚ ਪੈਕੇ ਰਾਜਾ ਆਪਨੇ ਆਪ ਨੂੰ ਢਾਰ ਰਿਹਾ
ਰੋਜ ਸਣੇ ਪਰਿਵਾਰ ਦੇ ਜਾਇ ਮਹਿਲੀਂ ਪਾਕੇ ਸਿਖਿਆ ਜਨਮ ਸੁਵਾਰ ਰਿਹਾ
ਮਾਤ ਲੋਕ ਦੇ ਵਿੱਚ ਕਰਤਾਰ ਸਿੰਘਾ ਲੈ ਸਵਰਗ ਦੀ ਮੌਜ ਬਹਾਰ ਰਿਹਾ

ਤਥਾ

ਇਕੋ ਹਾਣ ਸੀ ਰਾਜੇ ਤੇ ਸਤਿਗੁਰਾਂ ਦਾ ਆਪੋ ਵਿਚ ਮਿਲ ਖੁਸ਼ੀ ਮਨਾਵੰਦੇ ਸਨ
ਸਤਿਗੁਰੂ ਜੀ ਓਸਦੀ ਵੇਖ ਸ਼ਰਧਾ ਉਚੇ ਭਾਵ ਦੇ ਨਾਲ ਸਲਾਹਵੰਦੇ ਸਨ

ਕਦੇ ਉਸਦੇ ਤਈਂ ਬੁਲਾ ਲੈਂਦੇ ਕਦੇ ਆਪ ਓਹਦੇ ਡੇਰੇ ਜਾਵੰਦੇ ਸਨ
ਬਾਹਰ ਜਾਵੰਦੇ ਨਾਲ ਅਸਵਾਰ ਕਰਕੇ ਓਹਨੂੰ ਸੈਰ ਸ਼ਿਕਾਰ ਕਰਾਵੰਦੇ ਸਨ
ਜਦੋਂ ਵਿਚ ਦੀਵਾਨ ਦੇ ਬੈਠਦੇ ਜਾ ਆਦਰ ਮਾਨ ਦੇਇ ਪਾਸ ਬੈਠਾਵੰਦੇ ਸਨ
ਕਦੇ ਬੈਠ ਇਕਾਂਤ ਸਿਧਾਂਤ ਸਿੱਖੀ ਉਰੇ ਗਿਆਨ ਉਪਦੇਸ਼ ਸੁਨਾਵੰਦੇ ਸਨ
ਕਦੇ ਲਾਵੰਦੇ ਭਾਰੇ ਅਖਾੜਿਆਂ ਨੂੰ ਕਦੇ ਮੱਲਾਂ ਦੇ ਤਈਂ ਘੁਲਾਵੰਦੇ ਸਨ
ਦੋਹਾਂ *ਫੌਜਾਂ ਨੂੰ ਵਿਚ ਮੈਦਾਨ ਖੜਕੇ ਢੰਗ ਵੰਗ ਜੰਗੀ ਸਿਖਲਾਵੰਦੇ ਸਨ
ਕਦੇ ਬੇੜੀ ਤੇ ਚੜ੍ਹਕੇ ਸੈਰ ਕਰਦੇ ਕਦੇ ਤਾਰੀਆਂ ਖੁਲ੍ਹੀਆਂ ਲਾਵੰਦੇ ਸਨ
ਵਧਿਆ ਬੜਾ ਪਿਆਰ ਕਰਤਾਰ ਸਿੰਘਾ ਦਿਨ ਖੁਸ਼ੀਆਂ ਵਿਚ ਲੰਘਾਵੰਦੇ ਸਨ

ਤਥਾ

ਏਸੇ ਤਰ੍ਹਾਂ ਸਿਆਲ ਬਤੀਤ ਹੋਇਆ, ਹੋਇਆ ਬਹੁਤ ਪ੍ਰਸੰਨ ਹੀ ਆਇ ਰਾਜਾ
ਜਿਹੋ ਜਹੀਆਂ ਕੰਨੀ ਸੁਣੀਆਂ ਸਨ ਸਿਫਤਾਂ ਓਦੂੰ ਵਧ ਗੁਰਾਂ ਵਿਚ ਪਾਇ ਰਾਜਾ
ਵੇਖ ਸ਼ਾਨ ਪਰਤਾਪ ਦੀ ਉਚ ਸ਼ਕਤੀ ਡੇਰੇ ਬੈਠਕੇ ਨਿੱਤ ਸਲਾਹਿ ਰਾਜਾ
ਨਿੱਤ ਆਪਨੇ ਨਾਲ ਦੇ ਸਾਥੀਆਂ ਨੂੰ ਗੁਰ ਸਿੱਖੀ ਦੇ ਭਾਵ ਸੁਣਾਇ ਰਾਜਾ
ਆਉਣ ਸੰਗਤਾਂ ਚੱਲਕੇ ਦੂਰ ਦੂਰੋਂ ਵੇਖ ਵੇਖ ਮਹਿਮਾਂ ਬਿਸਮਾਇ ਰਾਜਾ
ਲੱਖਾਂ ਆਵੰਦੇ ਤੇ ਲੱਖਾਂ ਖਰਚ ਹੁੰਦੇ ਕਿਸੇ ਗੱਲ ਦਾ ਪਾਰ ਨਾ ਪਾਇ ਰਾਜਾ
ਉਚਾ ਗੁਰੂ ਮਿਲਿਆ ਮਾਹੇ ਜੱਗ ਵਿਚੋਂ ਏਸ ਗੱਲ ਤੋਂ ਬਹੁਤ ਹਰਖਾਇ ਰਾਜਾ
ਜਾਣੇ ਸਭ ਕ੍ਰਿਪਾ ਮਾਤਾ ਆਪਣੀ ਦੀ ਬੜਾ ਅਦਬ ਆਦਾਬ ਰਖਾਇ ਰਾਜਾ
ਆਪ ਸਿੱਖ ਬਣਿਆ ਚਰਨ ਪਾਹੁਲ ਲੈ ਕੇ ਸਿੱਖ ਸਾਥੀਆਂ ਤਈਂ ਬਣਾਇ ਰਾਜਾ
ਬੀਜ ਲਾਇਆ ਆਪਣੇ ਪਿਤਾ ਜੀ ਦਾ ਸਾਰੇ ਦੇਸ ਦੇ ਵਿਚ ਫੈਲਾਇ ਰਾਜਾ
ਚਿੱਤ ਫਸਿਆ ਪਰੇਮ ਦੇ ਜਾਲ ਅੰਦਰ ਹੋ ਹੋ ਤਿਆਰ [illegible] ਰਾਜਾ
ਗੁਰੂ ਚਰਨਾਂ ਦੇ ਵਿਚ ਸਦਾ ਰਹਿਕੇ ਸਮਾਂ ਕਰਾਂ ਬਤੀਤ [illegible] ਰਾਜਾ
ਸਾਥੀ ਜ਼ੋਰ ਦੇਵਨ ਹੁਣ ਚੱਲੀਏ ਜੀ ਟਾਲੇ ਵਾਲੇ ਕਰ ਦਿਨ [illegible]ਘਾਇ ਰਾਜਾ
ਤਿਆਰੀ ਕਰ ਲਵੇ, ਰੱਖ ਲੈਣ ਗੁਰੂ ਜੀ ਵੱਸ ਪਰੇਮ ਮਲ [illegible] ਹਟਾਇ ਰਾਜਾ
ਦਿਲ ਰੱਜਦਾ ਨ ਨਿੱਤ ਦਰਸ ਕਰਕੇ ਪੰਜ ਮਾਹ [illegible] ਬਿਤਾਇ ਰਾਜਾ
ਖੇਡ ਹੋਲੀਆਂ ਅੰਤ ਕਰਤਾਰ ਸਿੰਘਾ ਕੂਚ ਦੇਸ ਦੇ ਵ[illegible] ਬੁਲਾਇ ਰਾਜਾ

ਰਾਜੇ ਰਤਨ ਰਾਇ ਨੇ ਆਪਨੇ ਦੇਸ਼ ਨੂੰ [illegible]

ਵਿਚ ਚੇਤਰ ਦੇ ਰੁਤ ਆਈ ਖੁਲ੍ਹੀ ਰਾਜਾ ਦੇਸ਼ [illegible] ਹੋਇਆ

*ਰਾਜੇ ਦੀ ਫੌਜ ਤੇ ਆਪਣੀ ਫੌਜ।

ਗੁਰਾਂ ਵੱਡਮੁਲੇ ਸਿਰੋਪਾਉ ਦਿੱਤੇ ਹੱਦੋਂ ਵੱਧ ਬਹੁਤਾ ਸਤਿਕਾਰ ਹੋਇਆ
ਯਥਾ ਯੋਗ ਸਭ ਦਾ ਗੁਰੂ ਘਰ ਵੱਲੋਂ ਆਦਰ ਮਾਨ ਮਹਾਨ ਵਿਚਾਰ ਹੋਇਆ
ਸਤਿਗੁਰਾਂ ਮਸਾਂ ਮਸਾਂ ਵਿਦਾ ਦਿਤੀ ਰਾਜੇ ਨਾਲ ਸੀ ਬਹੁਤ ਪਿਆਰ ਹੋਇਆ
ਉਹ ਭੀ ਜਾਵਨਾ ਮੂਲ ਨ ਚਾਹੁੰਦਾ ਸੀ ਟੁਰਿਆ ਸਾਥੀਆਂ ਨਾਲ ਲਾਚਾਰ ਹੋਇਆ
ਘੜੀ ਘੜੀ ਬੰਨ੍ਹ ਹੱਥ ਕਰੇ ਅਰਜ਼ਾਂ ਮੈਂ ਗਰੀਬ ਸੇਵਕ ਤਾਬੇਦਾਰ ਹੋਇਆ
ਮੈਥੋਂ ਕੁਝ ਨਾ ਪੁਜਿਆ ਆਪ ਜੋਗਾ ਤੁਹਾਡਾ ਗਰੀਬ ਨਿਵਾਜ਼ ਵਿਹਾਰ ਹੋਇਆ
ਮੈਨੂੰ ਲਿਆ ਨਿਵਾਜ਼ ਕਰਤਾਰ ਸਿੰਘਾ ਮੇਰਾ ਮਾਨ ਬੜਾ ਦਰਬਾਰ ਹੋਇਆ

ਵਾਕ ਕਵੀ

ਸਣੇ ਸਾਥੀਆਂ ਦੇਸ਼ ਨੂੰ ਚਲਾ ਗਿਆ ਸਤਿਗੁਰਾਂ ਤੋਂ ਪਾਇਕੇ ਦਾਨ ਸਿੱਖੀ
ਵਡਮੁੱਲੀਆਂ ਆਇਆ ਸੀ ਲੈ ਭੇਟਾਂ ਲਈ ਬਦਲੇ ਓਹਨਾਂ ਦੇ ਆਨ ਸਿੱਖੀ
ਰਹੀ ਰਾਣੀ ਦੀ ਖੁਸ਼ੀ ਦੀ ਹੱਦ ਕੋਈ ਨ ਗੁਰੂ ਘਰੋਂ ਪਾਈ ਖ਼ਾਨਦਾਨ ਸਿੱਖੀ
ਸਾਰੇ ਦੇਸ ਆਸਾਮ ਦੇ ਵਿਚ ਫ਼ੈਲੀ ਰਤਨ ਰਾਇ ਤੁਫ਼ੈਲ ਪਛਾਨ ਸਿੱਖੀ
ਗੁਰੂ ਨਾਨਕ ਬੀਜਿਆ ਬੀਜ ਹੈਸੀ ਦੂਰ ਦੇਸ ਦੇ ਵਿਚ ਮਹਾਨ ਸਿੱਖੀ
ਸੀ ਤੇਗ ਬਹਾਦਰ ਹਰੀ ਕੀਤੀ ਪਾਣੀ ਪਾ ਦੀਦਾਰ, ਵਧਾਨ ਸਿੱਖੀ
ਰਤਨ ਰਾਇ ਖੁਲ੍ਹੇ ਗਫੇ ਲੈ ਗਿਆ ਸੀ ਓਹਦੇ ਸਮੇ ਟੋਲੀ ਬਹੁਤ ਆਨ ਸਿੱਖੀ
ਪਿਛੋਂ ਪੰਥ ਨੇ ਖਬਰ ਨ ਲਈ ਜਾ ਕੇ ਹੌਲੀ ਹੌਲੀ ਰਾਹ ਲੋਕ ਭੁਲਾਨ ਸਿੱਖੀ
ਗੁਰੂ ਘਰ ਦੀ ਉਤਮ ਦਾਤ ਸੋਹਣੀ ਓਧਰ ਗਿਆ ਨ ਕੋਈ, ਫ਼ੈਲਾਨ ਸਿੱਖੀ
ਉਹ ਤਾਂ ਦੇਸ਼ ਹੀ ਦੂਰ ਕਰਤਾਰ ਸਿੰਘਾ ਛੱਡੀ ਵਿਚ ਪੰਜਾਬ ਦੇ ਜਾਨ ਸਿੱਖੀ

੧੭੩੭ ਦੀ ਵਿਸਾਖੀ

ਚੜ੍ਹਿਆ ਸੈਂਤੀਆ ਸਾਲ ਆਨੰਦ ਦਾ ਜੀ ਮੇਲੇ ਸੰਗਤਾਂ ਬੇ-ਬਹਾ ਆਈਆਂ
ਦੂਰਾਂ ਦੂਰਾਂ ਤੋਂ ਚੱਲ ਵਿਸਾਖੀ ਉਤੇ ਸਿੱਖ ਸੰਗਤਾਂ ਪਰੇਮ ਵਧਾ ਆਈਆਂ
ਘੋੜੇ ਜੋੜੇ ਤੇ ਸ਼ਸਤਰਾਂ ਆਦਿ ਚੀਜ਼ਾਂ ਰਿਹਾ ਅੰਤ ਨ, ਬੇ-ਇੰਤਹਾ ਆਈਆਂ
ਚੌਹਾਂ ਪਾਸਿਆਂ ਤੋਂ ਬਹੁਤ ਬਰਕਤਾਂ ਜੀ ਸਤਿਗੁਰਾਂ ਦੇ ਘਰ ਨੂੰ ਧਾ ਆਈਆਂ
ਵਿਚ ਰੌਣਕਾਂ ਬਹੁਤ ਆਨੰਦ ਪੁਰ ਦੇ ਦਿਨੋ ਦਿਨ ਕਈ ਰੂਪ ਵਟਾ ਆਈਆਂ
ਸਭ ਭਰੇ ਭੰਡਾਰ ਕਰਤਾਰ ਸਿੰਘਾ ਚਰਨੀਂ ਬਰਕਤਾਂ ਸੀਸ ਝੁਕਾ ਆਈਆਂ

ਜੰਗੀ ਸਾਮਾਨ ਦਾ ਵਾਧਾ

ਦਿਨੋ ਦਿਨ ਸਰੀਰ ਜੁਆਨ ਹੁੰਦਾ ਬੀਰ ਰਸ ਦਾ ਬੜਾ ਧਯਾਨ ਰੱਖਣ
ਆਤਮ ਬਲ ਦੇ ਨਾਲ ਹੀ ਤੱਕੂ ਪੂਨਾ ਪੂਰਾ ਕਦਮ ਬਕਦਮ ਸੁਜਾਨ ਰੱਖਣ

ਕਦਰ ਕਰਦੇ ਬਹੁਤ ਹੀ ਯੋਧਿਆਂ ਦੀ ਸ਼ਰਨ ਆਇਆਂ ਨੂੰ ਦੇਇਕੇ ਮਾਨ ਰੱਖਣ
ਜਿਵੇਂ ਰਹੇ ਕੋਈ ਛੱਤਰੀ ਬੀਰ ਬਾਂਕਾ ਓਸੇ ਤਰ੍ਹਾਂ ਹੀ ਕਦਰ ਪਛਾਨ ਰੱਖਣ
ਫੌਜ ਤਾਈਂ ਵਧਾਵੰਦੇ ਨਵੇਂ ਸੂਰਮੇ ਵਿਚ ਯੋਧਿਆਂ ਸੋਹਣੇ ਜਵਾਨ ਰੱਖਣ
ਕਿਸੇ ਸਮੇਂ ਦੀ ਖਾਸ ਉਡੀਕ ਅੰਦਰ ਜਮ੍ਹਾਂ ਜੰਗ ਦਾ ਸਾਂਭ ਸਾਮਾਨ ਰੱਖਣ
ਬੇ-ਪ੍ਰਵਾਹ ਸੁਭਾਵ, ਨ ਫਿਕਰ ਕੋਈ ਕਲਾ ਚੜ੍ਹਦੀਆਂ ਆਸ ਭਗਵਾਨ ਰੱਖਣ
ਜ਼ੁਲਮ ਟਾਕਰੇ ਲਈ ਕਰਤਾਰ ਸਿੰਘਾ ਬਲੀ ਆਪ, ਯੋਧੇ ਬਲਵਾਨ ਰੱਖਣ

ਰੋਜ਼ ਦੇ ਕੰਮ

ਪਹਿਲਾ ਪਹਿਰ ਆਤਮ ਉਪਦੇਸ ਅੰਦਰ ਵਿਚ ਸੰਗਤਾਂ ਸਮਾਂ ਬਿਤਾਵੰਦੇ ਸਨ
ਬਾਣੀ ਸੁਣਦੇ ਰਾਗੀ ਰੁਬਾਬੀਆਂ ਤੋਂ ਸਿੱਖਾਂ ਤਈਂ ਉਪਦੇਸ਼ ਸੁਨਾਵੰਦੇ ਸਨ
ਦੂਜੇ ਪਹਿਰ ਸ਼ਸਤਰ ਅਭਿਆਸ ਕਰਦੇ ਪੁਰਾਣੇ ਗਰੰਥਾਂ ਨੂੰ ਫੋਲ ਫੁਲਾਵੰਦੇ ਸਨ
ਹਿੰਦੀ, ਫ਼ਾਰਸੀ ਤੇ ਸੰਸਕ੍ਰਿਤ ਦੇ ਜੀ ਫੋਲ ਪੁਸਤਕਾਂ ਨੂੰ ਭੇਦ ਪਾਵੰਦੇ ਸਨ
ਚੌਦਾਂ ਵਿਦਿਆ ਵਿਚ ਨਿਪੁੰਨ ਸਾਹਿਬ ਸੋਲ੍ਹਾਂ ਕਲਾਂ ਦੀ ਸ਼ਕਤ ਰਖਾਵੰਦੇ ਸਨ
ਦੇਗ ਤੇਗ ਦਾ ਬਹੁਤ ਖਿਆਲ ਰੱਖਣ ਨਹੀਂ ਨਿਗ੍ਹਾ ਤੋਂ ਕਦੇ ਖੁੰਝਾਵੰਦੇ ਸਨ
ਫੇਰ ਵਕਤ ਦੁਪਹਿਰ ਪ੍ਰਸ਼ਾਦ ਛਕਕੇ ਘੜੀ ਨੀਂਦ ਦੇ ਵਿਚ ਲੰਘਾਵੰਦੇ ਸਨ
ਦਿਨ ਢਲੇ ਲੈਕੇ ਨਾਲ ਯੋਧਿਆਂ ਨੂੰ ਚੜ੍ਹ ਸੈਰ ਸ਼ਿਕਾਰ ਨੂੰ ਜਾਵੰਦੇ ਸਨ
ਦੂਰ ਵਲ ਪਹਾੜਾਂ ਦੇ ਨਿਕਲ ਜਾਂਦੇ ਜੀਵ ਜੰਗਲੀ ਮੁਕਤ ਕਰਾਵੰਦੇ ਸਨ
ਰਹਿਰਾਸ ਦੀਵਾਨ ਵਿਚ ਪਰਤ ਆਉਂਦੇ ਸਿਖਾਂ ਸੇਵਕਾਂ ਤਈਂ ਤਰਾਵੰਦੇ ਸਨ
ਵਡੇ ਭਾਰੇ ਨਿਧੜਕ ਨਿਡਰ ਯੋਧੇ ਕਿਸੇ ਗਲ ਦਾ ਫਿਕਰ ਨਾ ਲਾਵੰਦੇ ਸਨ
ਆਪ ਕਵਿਤਾ ਰਚਦੇ ਬਹੁਤ ਸੁੰਦਰ ਛੰਦ ਚਟਪਟੇ ਖੂਬ ਬਨਾਵੰਦੇ ਸਨ
ਜਦੋਂ ਬੈਠਦੇ ਵਿਚ ਦੀਵਾਨ ਜਾਕੇ ਮੁਰਦੇ ਰੂਹਾਂ ਨੂੰ ਜੋਸ਼ ਚੜ੍ਹਾਵੰਦੇ ਸਨ
ਜਿਸ ਕੰਮ ਨੂੰ ਧਰ ਅਵਿਤਾਰ ਆਏ ਇਕ ਪਲਕ ਨ ਓਹਨੂੰ ਭੁਲਾਵੰਦੇ ਸਨ
ਖੂਨ ਜਿਨ੍ਹਾਂ ਦੇ ਮਰਕੇ ਸਰਦ ਹੋ ਗਏ ਨਵੀਂ ਜਿੰਦਗੀ ਉਹਨਾਂ ਦੁਵਾਵੰਦੇ ਸਨ
ਹੁਬੁਲਵਤਨੀ ਧਰਮ ਪਿਆਰ ਵਲੇ ਰੁਖ ਸਿੱਖਾਂ ਦਾ ਸਦਾ ਪਰਤਾਵੰਦੇ ਸਨ
ਮਾਦਾ ਖਤਮ ਹੋ ਗਿਆ ਕੁਰਬਾਨੀਆਂ ਦਾ ਨਵੇਂ ਸਿਰੇ ਮੁੜ ਜੋਤ ਜਗਾਵੰਦੇ ਸਨ
ਨਾਲੋ ਨਾਲ ਹੀ ਧਰਮ ਤੇ ਬੀਰ ਰਸ ਦਾ ਸਿੱਖਾਂ ਵਿਚ ਰਿਵਾਜ ਚਲਾਵੰਦੇ ਸਨ
ਮਰ ਮਿਟਕੇ ਗੋਰਾਂ ਦੇ ਵਿਚ ਪਈਆਂ, ਓਹਨਾਂ ਰੂਹਾਂ ਨੂੰ ਫੇਰ ਉਠਾਵੰਦੇ ਸਨ
ਸਾਰਾ ਦਿਨ ਹੀ ਮਾਰਾ ਬਕਾਰਾ ਰਹਿੰਦਾ ਯੋਧੇ ਜੰਗ ਦੇ ਢੰਗ ਪਕਾਵੰਦੇ ਸਨ
ਨੇਜੇ ਬਾਜ਼ੀਆਂ ਤੇ ਹੋਣ ਘੋੜ ਦੌੜਾਂ ਰਲ ਤੀਰ ਤੁਫੰਗ ਚਲਾਵੰਦੇ ਸਨ

ਸੂਰਬੀਰਾਂ ਦੀਆਂ ਵਾਰਾਂ ਰਹਿਣ ਸੁਣਦੇ ਰਾਮਾਇਨ ਮਹਾਂਭਾਰਤ ਗਾਵੰਦੇ ਸਨ
ਪੜ੍ਹ ਚੰਡੀ ਚਰਿਤ੍ਰ ਤੇ ਰਚ ਕਵਿਤਾ ਵਿਚ ਸਿੰਖਾਂ ਦੇ ਜੋਸ਼ ਲਿਆਵੰਦੇ ਸਨ
ਹੁੰਦੇ ਦੇਸ ਵਿਚ ਜ਼ੁਲਮ ਦੇ ਟਾਕਰੇ ਲਈ ਵਿਚ ਤੱਯਾਰੀਆਂ ਦਿਨ ਬਿਤਾਵੰਦੇ ਸਨ
ਜ਼ਬਰਦਸਤ ਖ਼ਯਾਲ ਕਰਤਾਰ ਸਿੰਘਾ ਨਿੱਤ ਸਿੱਖਾਂ ਦੀ ਦਿਲੀਂ ਜਮਾਵੰਦੇ ਸਨ

ਵਾਕ ਕਵੀ

ਵਧੀਆਂ ਰੌਣਕਾਂ ਬਹੁਤ ਅਨੰਦ ਪੂਰੇ ਲੋਕ ਆਵੰਦੇ ਯੱਸ ਮਹਾਨ ਸੁਣਕੇ
ਚੌਹਾਂ ਵਰਨਾਂ ਦੇ ਲੋਕ ਆਣ ਵਸੇ ਗੁਰ ਆਸਰੇ ਓਹਨਾਂ ਦਾ ਸ਼ਾਨ ਸੁਣਕੇ
ਕਾਰੀਗਰ ਅਤੇ ਵਿਦਵਾਨ ਬਹੁਤੇ ਆ ਰਹੇ ਗੁਰੂ ਕਦਰਦਾਨ ਸੁਣਕੇ
ਕਦਰ ਯੋਧਿਆਂ ਦਾ ਬੜਾ ਪਾਵੰਦੇ ਨੇ ਆਉਂਦੇ ਦੇਸ਼ ਵਿਚੋਂ ਜੁਵਾਨ ਸੁਣਕੇ
ਸ਼ਾਹੂਕਾਰ ਬੜੇ ਬੜੇ ਆਨ ਵਸੇ ਸਤਿਗੁਰਾਂ ਦਾ ਜੋਰ ਤਰਾਨ ਸੁਣਕੇ
ਬਾਹਰ ਡਰ ਸਨ ਦੇਸ ਦੇ ਵਿਚ ਸਾਰੇ ਏਥੇ ਆ ਆ ਘਰ ਬਣਾਨ ਸੁਣਕੇ
ਨਿੱਤ ਲੱਗਦੇ ਬੜੇ ਦੀਵਾਨ ਭਾਰੇ ਹੋਣ ਸਾਰੇ ਹੀ ਖੁਸ਼ੀ ਫ਼ਰਮਾਨ ਸੁਣਕੇ
ਮੁਰਦੇ ਰੂਹਾਂ ਅੰਦਰ ਖੂਨ ਜਾਗ ਪੈਂਦੇ ਸਤਿਗੁਰਾਂ ਦੇ ਸੁਖਨ ਜ਼ਬਾਨ ਸੁਣਕੇ
ਭਰਿਆ ਜੋਸ਼ ਤਕਰੀਰ ਦੇ ਵਿਚ ਭਾਰਾ ਝੱਲ ਸੱਕਦੇ ਨ ਇਨਸਾਨ ਸੁਣਕੇ
ਛੋਟੀ ਉਮਰ ਦਲੀਲ ਬੇਅੰਤ ਉਚੀ ਰਹਿ ਹੈਰਾਨ ਜਾਂਦੇ ਵਿਦਵਾਨ ਸੁਣਕੇ
ਨੇੜੇ ਤੇੜੇ ਦੇ ਸਾਰੇ ਰਾਜਵਾੜੇ ਪਏ ਘਹਾਂ ਅੰਦਰ ਬਰ ਬਹਾਨ ਸੁਣਕੇ
ਹਰ ਗੱਲ ਵਿਚ ਜੋਸ਼ ਕਰਤਾਰ ਸਿੰਘਾ ਬੜੇ ਬੜੇ ਰਹਿ ਜਾਣ ਹੈਰਾਨ ਸੁਣਕੇ

## ਸੰਮਤ ੧੭੩੯ (ਰਣਜੀਤ ਨਗਾਰਾ)

ਜਦੋਂ ਸਾਹਿਬ ਸੈਰ ਸ਼ਿਕਾਰ ਚੜ੍ਹਦੇ ਨਾਲ ਫੌਜ ਦੀ ਸਦਾ ਚੜ੍ਹਾਈ ਹੋਵੇ
ਦੂਰ ਦੂਰ ਚਲੇ ਜਾਂਦੇ ਚੁੱਪ ਕੀਤੇ ਕੋਈ ਭਾਰੀ ਨ ਧੂਮ ਧੁਮਾਈ ਹੋਵੇ
ਇਕ ਦਿਨ ਸਤਿਗੁਰਾਂ ਨੇ ਸੋਚ ਕੀਤੀ ਜਿਸ ਤਰਫ ਸਾਡੀ ਆਵਾ ਜਾਈ ਹੋਵੇ
ਵਜੇ ਨਾਲ ਧੌਂਸਾ ਤੇ ਨਿਸ਼ਾਨ ਝੂਲਣ ਬਹੁਤ ਦੂਰ ਤੱਕ ਸੁਣ ਸੁਣਾਈ ਹੋਵੇ
ਧੜਕੇ ਛਾਤੀ ਪਹਾੜੀਆਂ ਕਚਿਆਂ ਦੀ ਦਿੱਲੀ ਵਿਚ ਭੀ ਹਿਲ ਹਿਲਾਈ ਹੋਵੇ
ਵੱਜਨ ਧੌਂਸੇ ਨਗਾਰੇ ਕਰਤਾਰ ਸਿੰਘਾ ਗੁਰੂ ਪੰਥ ਦੀ ਕਲਾ ਸਵਾਈ ਹੋਵੇ

ਤਥਾ

੭੬ ਚੰਦ ਦੀਵਾਨ ਨੂੰ ਹੁਕਮ ਹੋਇਆ ਕਾਰੀਗਰਾਂ ਤਾਈਂ ਬੁਲਵਾਓ ਜਲਦੀ

ਇਕ ਭਾਰਾ ਨਗਾਰਾ ਤੱਯਾਰ ਹੋਵੇ ਸੱਦ ਓਹਨਾਂ ਤਾਈਂ ਸਮਝਾਉ ਜਲਦੀ
ਕਾਰੀਗਰਾਂ ਨੂੰ ਸੱਦ ਦੀਵਾਨ ਕਿਹਾ ਦੌਰ ਵਡੇ ਤੱਯਾਰ ਕਰਵਾਉ ਜਲਦੀ
ਮਾਲ ਸੁਥਰਾ ਲਾਉ ਕਰਤਾਰ ਸਿੰਘਾ ਕਰ ਤੱਯਾਰ ਹਜ਼ੂਰ ਪੁਚਾਉ ਜਲਦੀ

ਤਥਾ

ਦਿਨਾਂ ਵਿਚ ਹੀ ਦੌਰ ਤਿਆਰ ਹੋ ਗਏ ਚੰਗੇ ਚੰਗੇ ਮਸਾਲੇ ਲਗਾਏ ਗਏ
ਸੱਦ ਚੰਗੇ ਸਿਆਣਿਆਂ ਕਾਰੀਗਰਾਂ ਪਾਸੋਂ ਤੁਰਤ ਹੀ ਦੋਵੇਂ ਮੜ੍ਹਵਾਇ ਗਏ
ਹਰ ਤਰ੍ਹਾਂ ਜਦ ਠੀਕ ਤਿਆਰ ਹੋ ਗਏ ਸਤਿਗੁਰਾਂ ਹਜ਼ੂਰ ਪੁਚਾਇ ਗਏ
ਕਾਰੀਗਰਾਂ ਦੇ ਤਈਂ ਕਰਤਾਰ ਸਿੰਘ ਇਨਾਮ ਇਕਰਾਮ ਦੁਵਾਇ ਗਏ

ਰਣਜੀਤ ਦੀ ਗੂੰਜ

ਸੋਹਣੇ ਦੌਰ ਬਣੇ ਮੜ੍ਹੇ ਗਏ ਸੋਹਣੇ ਝੱਟ ਨੌਬਤੀ ਤਈਂ ਬੁਲਾਇਆ ਜੀ
ਚੋਬਾਂ ਲੈ ਕੇ ਭਾਰੀਆਂ ਉਹ ਆਇਆ ਸਤਿਗੁਰੂ ਜੀ ਨੇ ਫੁਰਮਾਇਆ ਜੀ
ਬਣਿਆਂ ਨਵਾਂ ਦਮਾਮਾ ਇਹ ਬਹੁਤ ਭਾਰਾ ਜ਼ੋਰ ਨਾਲ ਵਜਾ ਅਲਾਇਆ ਜੀ
ਹੁਕਮ ਪਾਇ ਕੇ ਝੱਟ ਹੀ ਨੌਬਤੀ ਨੇ ਚੋਬਾਂ ਦੂਹਰੀਆਂ ਤਈਂ ਵਾਹਿਆ ਜੀ
ਪਈ ਗੂੰਜ ਭਾਰੀ ਸੁਣੀ ਦੂਰ ਤੋੜੀ ਪਰਲੈ ਕਾਲ ਦਾ ਮੇਘ ਗੜ੍ਹਾਇਆ ਜੀ
ਕੰਧਾਂ ਕੰਬੀਆਂ ਛਾਤੀਆਂ ਧੜਕ ਗਈਆਂ ਇਹ ਖੜਾਕ ਕਿਥੋਂ ਏਡਾ ਆਇਆ ਜੀ
ਹੋਇਆ ਹੁਕਮ ਵਜਾਈ ਜਾਹ ਪੰਜ ਵਾਰੀ ਗੂੰਜਾਂ ਪਈਆਂ ਤੇ ਸ਼ਹਿਰ ਕੰਬਾਇਆ ਜੀ
ਬੜੀ ਗੂੰਜ ਆਵਾਜ਼ ਗੰਭੀਰ ਭਾਰੀ ਚਿੱਤ ਸਾਹਿਬਾਂ ਦਾ ਹਰਖਾਇਆ ਜੀ
ਇਹ ਗੁਰੂ ਕਾ ਦੁੰਦਭ ਖੂਬ ਬਣਿਆਂ ਨੜੀਆਂ ਨੌਬਤਾਂ ਨੂੰ ਮਾਤ ਪਾਇਆ ਜੀ
ਇਹਦਾ ਨਾਮ ਰਣਜੀਤ ਕਰਤਾਰ ਸਿੰਘਾ ਮੁਖੋਂ ਸਾਹਿਬਾਂ ਆਪ ਫੁਰਮਾਇਆ ਜੀ

ਮਸੰਦਾਂ ਆਦਿਕਾਂ ਨੂੰ ਡਰ

ਸਿੱਖ ਸੰਗਤਾਂ ਬਹੁਤ ਹੀ ਖੁਸ਼ ਹੋਈਆਂ ਦੌੜ ਦੌੜ ਆਵਨ ਧੌਂਸਾ ਤੱਕੀਏ ਜੀ
ਮੁਫਤ ਖੋਰਿਆਂ ਨੂੰ ਪਈਆਂ ਆਣ ਪੀੜਾਂ ਕੀਤੀ ਉਨ੍ਹਾਂ ਸਲਾਹ ਰਲ ਪੱਕੀਏ ਜੀ
ਦਾਦੇ ਵਾਂਗ ਕੁਬਾਹਤ ਉਠਾਉਣ ਇਹ ਭੀ ਪੈਰ ਜੰਮਦੀ ਗੱਲ ਤੇ ਚੱਕੀਏ ਜੀ
ਆਖ ਮਾਤਾ ਜੀ ਤਈਂ ਕਰਤਾਰ ਸਿੰਘਾ ਏਸ ਪਾਸਓਂ ਗੁਰਾਂ ਨੂੰ ਡੱਕੀਏ ਜੀ

ਮਸੰਦਾਂ ਨੇ ਰਲਕੇ ਮਾਤਾ ਜੀ ਪਾਸ ਜਾਣਾ

ਰਲ ਮਿਲ ਮਾਤਾ ਗੁਜਰੀ ਪਾਸ ਗਏ ਕਹਿੰਦੇ ਬੇਨਤੀ ਆਇ, ਸੁਨਾਨ ਮਾਤਾ
ਸਮਾ ਬੀਤਿਆ ਤੁਸਾਂ ਨੇ ਸੁਣਿਆ ਹੋਇਆ ਸਭੋ ਜਾਣਦੇ ਨਫੇ ਨੁਕਸਾਨ ਮਾਤਾ
ਗੁਰੂ ਨਾਨਕ ਸਾਹਿਬ ਦੀ ਗੱਦੀ ਹੈ ਇਹ ਮੂਲ੍ਹੋ ਕੁਲ ਮਸ਼ਹੂਰ ਜਹਾਨ ਮਾਤਾ
ਇਹਦਾ ਮੁੱਢ ਤੋਂ ਠਾਠ ਫਕੀਰੀ ਦਾ ਸੀ ਗੁਰੂ ਗਦਾ ਗਰੀਬੀ ਸੁਨਾਨ ਮਾਤਾ

ਛੇਵੇਂ ਸਤਿਗੁਰਾਂ ਨੇ ਚਾਲ ਜਦੋਂ ਬਦਲੀ ਝੇੜੇ ਪਏ ਜਹਾਨ ਦੇ ਆਨ ਮਾਤਾ
ਜੰਗ ਜੱਦਲਾਂ ਦੇ ਵਿਚ ਦੁਖ ਝੱਲੇ ਮਰੇ ਸਿੱਖ ਤੇ ਹੋਇ ਨੁਕਸਾਨ ਮਾਤਾ
ਓਸੇ ਦਿਨ ਤੋਂ ਹੀ ਬਣ ਰਹੇ ਸਾਰੇ ਵੈਰੀ ਗੁਰੂ ਘਰ ਦੇ ਹੁਕਮਰਾਨ ਮਾਤਾ
ਗੁਰੂ ਹਰਿਗੋਬਿੰਦ ਦੇ ਵਕਤ ਹੈਸੀ ਉਪਰ ਤਖ਼ਤ ਦੇ ਸ਼ਹਿ ਜਹਾਨ ਮਾਤਾ
ਏਸੇ ਵੇਲੇ ਔਰੰਗਾ ਬੇਢੰਗਾ ਭਾਰਾ ਸ਼ਾਹੀ ਤਖ਼ਤ ਤੇ ਲਿਹੋ ਪਛਾਨ ਮਾਤਾ
ਚਾਲ ਬਾਜ਼ ਤਅਸੁੱਬੀ ਬੜਾ ਜ਼ਿਦੀ ਜੰਗ ਜੂ ਲੜਾਕ ਮਹਾਨ ਮਾਤਾ
ਬੇਤਰਸ ਤੇ ਹਿੰਦ ਦਾ ਬੜਾ ਵੈਰੀ ਕੰਬ ਰਿਹਾ ਸਾਰਾ ਹਿੰਦੋਸਤਾਨ ਮਾਤਾ
ਨਾਵੇਂ ਗੁਰਾਂ ਦੀ ਸੱਜਰੀ ਗੱਲ ਅਜੇ ਹਾਕਮ ਏਧਰੇ ਕੰਨ ਰਖਾਨ ਮਾਤਾ
ਤੁਸੀਂ ਸਾਹਿਬਾਂ ਤਈਂ ਸਮਝਾਉ ਜਲਦੀ ਚੁਪ ਕਰਕੇ ਝੱਟ ਲੰਘਾਨ ਮਾਤਾ
ਜਿਵੇਂ ਚਾਲ ਪੁਰਾਤਨ ਗੁਰਾਂ ਦੀ ਸੀ ਓਹੋ ਚਾਲ ਤੇ ਢੰਗ ਰਖਾਨ ਮਾਤਾ
ਫੌਜਾਂ ਰੱਖਨੇ ਦੀ ਏਥੇ ਲੋੜ ਕੀਹ ਏ ਕਰਨ ਬਣ ਗ਼ਰੀਬ ਗੁਜ਼ਰਾਨ ਮਾਤਾ
ਧੌਂਸੇ ਵੱਜਦੇ ਸੋਹਿੰਦੇ ਰਾਜਿਆਂ ਘਰ ਇਹ ਫ਼ਕੀਰ ਦਾ ਹੈ ਅਸਥਾਨ ਮਾਤਾ
ਏਥੇ ਮਾਰਾ ਬਕਾਰਾ ਨਹੀਂ ਫ਼ੱਬਦਾ ਏ ਨਾਮ ਜਪਨ ਦਾ ਆਹਰ ਬਨਾਨ ਮਾਤਾ
ਧੌਂਸਾ ਵੱਜਦਾ ਸੁਣਿਆ ਰਾਜਿਆਂ ਜਾਂ ਗੁਸਾ ਕਰਕੇ ਦਿਲੋਂ ਖੁਨਸਾਨ ਮਾਤਾ
ਰੱਖ ਈਰਖਾ ਆਖਕੇ ਬਾਦਸ਼ਾਹ ਨੂੰ ਮਤਾਂ ਕੋਈ ਉਪਾਧ ਉਠਾਨ ਮਾਤਾ
ਸਤਿਗੁਰਾਂ ਦਾ ਬਾਲ ਸੁਭਾਵ ਅਜੇ ਨਹੀਂ ਸੋਚਦੇ ਕਰ ਧਿਆਨ ਮਾਤਾ
ਫੌਜਾਂ ਫ਼ਾਜ਼ਾਂ ਦੇ ਤਾਈਂ ਹਟਾਇ ਦੇਵਨ ਵਾਧੂ ਖਰਚ ਕਾਹਨੂੰ ਗਲ ਪਾਨ ਮਾਤਾ
ਮਾਇਆ ਸਾਂਭਕੇ ਰੱਖੋ ਕਰਤਾਰ ਸਿੰਘਾ ਰਸ ਬਣਿਆਂ ਕਾਹਨੂੰ ਗੁਵਾਨ ਮਾਤਾ

ਵਾਕ ਕਵੀ

ਮੁਫ਼ਤ ਖ਼ੋਰੇ ਭੈੜੇ ਡਰਪੋਕ ਸਾਰੇ ਰਲ ਮਾਤਾ ਜੀ ਤਈਂ ਡਰਾ ਆਏ
ਕਈ ਉਚੀਆਂ ਨੀਵੀਆਂ ਕਰ ਗੱਲਾਂ ਫ਼ਿਕਰ ਮਾਤਾ ਜੀ ਦੇ ਤਈਂ ਪਾ ਆਏ
ਧੌਂਸੇ ਨਾਲ ਸ਼ਿਕਾਰ ਨ ਜਾਣ ਸਾਹਿਬ ਰੋਕੋ ਜਿਸ ਤਰ੍ਹਾਂ ਰੁਕਨ, ਸਿਖਾ ਆਏ
ਨ ਵਧਾਨ ਇਹ ਝੇੜੇ ਕਰਤਾਰ ਸਿੰਘਾ ਕੱਈ ਗੱਲਾਂ ਭੀ ਜਾ ਸੁਨਾ ਆਏ

ਮਾਤਾ ਜੀ ਨੇ ਸਤਿਗੁਰਾਂ ਨੂੰ ਸਮਝਾਣਾ

ਰਾਤ ਪਈ ਜਦੋਂ ਸਾਹਿਬ ਘਰ ਆਏ ਸੱਦ ਮਾਤਾ ਜੀ ਪਾਸ ਬੈਠਾਵੰਦੀ ਏ
ਗੱਲਾਂ ਜਿਵੇਂ ਮਸੰਦ ਸਿਖਾ ਗਏ ਸਨ ਓਵੇਂ ਸਾਰੀਆਂ ਕਰ ਸੁਣਾਵੰਦੀ ਏ
ਕੁਝ ਪਿਆਰ ਤੇ ਭੈ ਦੀਆਂ ਕਰ ਗਲਾਂ ਸਤਿਗੁਰਾਂ ਦੇ ਤਈਂ ਡਰਾਵੰਦੀ ਏ
ਧੌਂਸਾ ਕਾਸਦੇ ਲਈ ਬਣਵਾਇਆ ਜੇ ਕੀਹ ਓਸਦੀ ਲੋੜ ਜਤਾਵੰਦੀ ਏ

ਛੇਵੇਂ ਗੁਰਾਂ ਦੇ ਵੇਲੇ ਦੇ ਹਾਲ ਬੀਤੇ ਦੱਸ ਦੁੱਖੜੇ ਜ਼ਾਹਿਰ ਕਰਾਵੰਦੀ ਏ
ਰਖੋ ਸ਼ਾਂਤੀ ਨਾਲ ਕਰਤਾਰ ਸਿੰਘਾ ਕਈ ਹਾਨ ਤੇ ਲਾਭ ਸਮਝਾਵੰਦੀ ਏ

ਤਥਾ

ਰਪੇ ਫ਼ੌਜ ਥੋੜ੍ਹੀ ਸ਼ਾਨ ਆਪਣੇ ਲਈ ਨਹੀਂ ਚਾਹੀਦੇ ਖ਼ਰਚ ਵਧਾਨ ਐਵੇਂ
ਵੱਜਨ ਨੌਬਤਾਂ ਦਰਸ਼ਨੀ ਪੌਰ ਉਤੇ ਹੋਰ ਧੜੇ ਧੌਂਸੇ ਘੜਵਾਨ ਐਵੇਂ
ਕੀਹ ਸ਼ਿਕਾਰ ਵਿਚ ਲੋੜ ਨਗਾਰਿਆਂ ਦੀ ਰਾਜੇ ਮਤਾਂ ਭੇੜੇ ਖੁਨਸਾਨ ਐਵੇਂ
ਇਹ ਈਰਖੀ ਲੋਕ ਪਹਾੜੀਏ ਨੇ ਕੋਈ ਰਲ ਉਪਾਧ ਉਠਾਨ ਐਵੇਂ
ਬਾਦਸ਼ਾਹ ਅਗੇ ਵੈਰੀ ਬਣ ਰਿਹਾ ਜਾ ਓਸਦੇ ਤਈਂ ਸਿਖਾਨ ਐਵੇਂ
ਬੈਠੇ ਕਰੋ ਗੁਜ਼ਰਾਨ ਕਰਤਾਰ ਸਿੰਘਾ ਇਹ ਬਾਦਸ਼ਾਹੀ ਠਾਠ ਬਨਾਨ ਐਵੇਂ

ਸ੍ਰੀ ਦਸਮੇਸ਼ ਜੀ

ਮੈਂ ਤਾਂ ਛਡਕੇ ਇਹਨਾਂ ਪੁਵਾੜਿਆਂ ਨੂੰ ਬੈਠਾ ਜਾ ਸਾਂ ਕਰਨ ਗੁਜ਼ਰਾਨ ਮਾਤਾ
ਕਿਥੇ ਹੇਮ ਦਾ ਕੁੰਡ, ਪਹਾੜ ਉਚਾ ਓਥੇ ਜਾ ਬੈਠਾ ਲੈ ਪਛਾਨ ਮਾਤਾ
ਪਰ ਦਸੋ ਹੁਣ ਮੇਰਾ ਕਸੂਰ ਕੀਹ ਏ ਜਦ ਬਹਿਣ ਨ ਦੇਇ ਭਗਵਾਨ ਮਾਤਾ
ਤਪ ਕਰਦੇ ਨੂੰ ਮਜਬੂਰ ਕਰਕੇ ਮੁੜ ਭੇਜਿਆ ਵਿਚ ਜਹਾਨ ਮਾਤਾ
ਵਿਚ ਦੇਸਦੇ ਜ਼ੁਲਮ ਤੇ ਪਾਪ ਵਧ ਗਏ ਦੁਖੀ ਹੋਇ ਰਿਹਾ ਹਿੰਦੁਸਤਾਨ ਮਾਤਾ
ਦੰਡ ਦੇਣ ਲਈ ਮੈਨੂੰ ਭੇਜਿਆ ਏ ਮਗਰੂਰ ਹੋਇ ਹੁਕਮਰਾਨ ਮਾਤਾ
ਹੁਣ ਲੁਕ ਕੇ ਰਹਾਂ ਮੈਂ ਬੈਠ ਜੇਕਰ ਫੇਰ ਬਣ ਜਾਵਾਂ-ਨ-ਫਰਮਾਨ ਮਾਤਾ
ਮੈਂ ਤਾਂ ਕਰਨਾ ਓਹੋ ਕਰਤਾਰ ਸਿੰਘਾ ਮਿਲਿਆ ਹੁਕਮ ਜੋ ਧੁਰੋਂ ਸੁਜਾਨ ਮਾਤਾ

ਮਾਤਾ ਜੀ

ਜੋ ਕੁਝ ਆਖਦੇ ਹੋ ਗੱਲਾਂ ਸੱਚੀਆਂ ਨੇ ਕਰੋ ਦਿਲ ਦੇ ਵਿਚ ਖਿਆਲ ਬੇਟਾ
ਇਕ ਧਿਰ ਰਾਜੇ ਪਹਾੜੀਏ ਸਿਰ ਉਤੇ ਰਾਜ, ਕਿਲ੍ਹੇ ਤੇ ਕੋਟ ਬਸਾਲ ਬੇਟਾ
ਦੂਜੀ ਤਰਫ਼ ਹੈ ਸ਼ਾਹੀ ਚੁਗੱਤਿਆਂ ਦੀ ਕੋਈ ਸੱਕੇ ਨ ਅੱਖ ਉਠਾਲ ਬੇਟਾ
ਹੈਣ ਰਾਜੇ ਰਾਣੇ ਦਬ ਰਹੇ ਸਾਰੇ ਚੂੰ ਕਰੇ, ਹੈ ਕਿਧੀ ਮਜਾਲ ਬੇਟਾ
ਏਸ ਤਰਫ਼ ਫ਼ਕੀਰੀ ਦੀ ਹੈ ਗੱਦੀ ਨਹੀਂ ਪਾਸ ਕੋਈ ਮੁਲਕ ਮਾਲ ਬੇਟਾ
ਬਿਨ੍ਹਾਂ ਤਾਕਤੋਂ ਕਾਹਦਾ ਮੁਕਾਬਲਾ ਏ ਰਾਜੇ ਰਾਣਿਆਂ ਬਾਦਸ਼ਾਹ ਨਾਲ ਬੇਟਾ
ਦਾਂਦੇ ਆਪਦੇ ਅਗੇ ਇਹ ਢੰਗ ਫੜਿਆ ਬੜੇ ਦੁਖ ਤੇ ਪਏ ਜੰਜਾਲ ਬੇਟਾ
ਅੰਮ੍ਰਿਤਸਰ ਵੱਸਨਾ ਛੁਟ ਗਿਆ ਹੋਇ ਬੜੇ ਨੁਕਸਾਨ ਸੰਭਾਲ ਬੇਟਾ
ਬੈਠ ਪੁਰੀ ਆਨੰਦ, ਆਨੰਦ ਲਵੋ ਆਉਣ ਸੰਗਤਾਂ ਹਾੜ ਸਿਆਲ ਬੇਟਾ

ਬਣੀਆਂ ਰੌਣਕਾਂ ਰਹਿਣ ਕਰਤਾਰ ਸਿੰਘਾ ਕਾਹਨੂੰ ਫੜਨੀ ਦੂਸਰੀ ਚਾਲ ਬੇਟਾ

ਸ੍ਰੀ ਦਸਮੇਸ਼ ਜੀ

ਆ ਆ ਜਿਸਦੇ ਹੁਕਮ ਦਾ ਭੇਜਿਆ ਹਾਂ ਜੋ ਕਰਾਇਗਾ ਕੰਮ ਸੋ ਕਰਾਂਗਾ ਮੈਂ
ਮੈਂ ਆਸ ਇਕ ਓਸ ਅਕਾਲ ਦੀ ਏ ਹੋਰ ਕਿਸੇ ਦੀ ਕਾਨ ਨ ਧਰਾਂਗਾ ਮੈਂ
ਮੇਰਾ ਵੈਰ ਨਾ ਕਿਸੇ ਦੇ ਨਾਲ ਕੋਈ ਜਾ ਐਵੇਂ ਧਿਙਾਣੇ ਨ ਲੜਾਂਗਾ ਮੈਂ
ਮੈਂ ਤਾਂ ਜ਼ੁਲਮ ਦਾ ਟਾਕਰਾ ਹੈ ਕਰਨਾ ਰਾਜੇ ਰਾਣਿਆਂ ਤੋਂ ਨਹੀਂ ਡਰਾਂਗਾ ਮੈਂ
ਹੈ ਤੂਹ ਨੂੰ ਮਸੰਦਾਂ ਡਰਾਇਆ ਹੋਇਆ ਦਮ ਕਾਇਰਤਾ ਮੂਲ ਨ ਭਰਾਂਗਾ ਮੈਂ
ਰਾਣੇ ਰਾਜਿਆਂ ਸਣੇ ਕਰਤਾਰ ਸਿੰਘਾ ਜ਼ੁਲਮ ਜ਼ਾਲਮਾਂ ਦੇ ਸਣੇ ਹਰਾਂਗਾ ਮੈਂ

ਇਸ ਪ੍ਰਥਾਇ ਸਾਹਿਬਾਂ ਨੇ ਇਹ ਮੁਖਵਾਕ ਉਚਾਰਨ ਕੀਤੇ ॥

ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ । ਮ੍ਰਿਤ ਲੋਗ ਤੇ ਮੋਨਿ ਨ ਰਹਿਹੋਂ
ਕਹਿਯੋ ਪ੍ਰਭੂ ਸੁ ਭਾਖਿਹੋਂ । ਕਿਸੂ ਨ ਕਾਨ ਰਾਖਿਹੋਂ
ਨ ਕਾਨ ਕਾਹੂ ਕੀ ਧਰੋ । ਕਹਿਯੋ ਪ੍ਰਭੂ ਸੋ ਮੈ ਕਰੋ

ਵਾਕ ਕਵੀ

ਮਾਤਾ ਗੁਜਰੀ ਸੁਣ ਕੇ ਚੁਪ ਹੋਈ ਅੱਗੋਂ ਡਰਦਿਆਂ ਕੁਝ ਉਚਾਰਿਆ ਨ
ਜਿਵੇਂ ਭਾਗ ਜੀ ਚਾਹੋ ਸੋ ਕਰੋ ਤਿਵੇਂ ਸਾਹਿਬ ਚਲੇ ਗਏ ਦਿਲ ਕੁਝ ਧਾਰਿਆ ਨ
ਚੰਗਾ ਤਰ੍ਹਾਂ ਦਮਾਮਾ ਤਿਆਰ ਹੋਇਆ ਤੇ ਦਲੀਲ ਨੂੰ ਕਿਸੇ ਨੇ ਟਾਰਿਆ ਨ
ਸਦ ਸਾਹਿਬ ਸੁਤੰਤ੍ਰ ਕਰਤਾਰ ਸਿੰਘਾ ਫਰਜ਼ ਆਪਨਾ ਕਦੇ ਵਿਸਾਰਿਆ ਨ

ਸਤਿਗੁਰਾਂ ਨੇ ਸੈਰ ਸ਼ਿਕਾਰ ਚੜ੍ਹਨਾ

ਨਾਲ ਲੈ ਕੇ ਯੋਧਿਆਂ ਸਾਰਿਆਂ ਨੂੰ ਸਤਿਗੁਰੂ ਜੀ ਸੈਰ ਸ਼ਿਕਾਰ ਚੜ੍ਹਦੇ
ਪੰਜੇ ਭੂਆ ਦੇ ਪੁਤ੍ਰ ਗੁਲਾਬ ਰਾਇ, ਦਯਾ ਰਾਮ ਜੈਸੇ ਯੋਧੇ ਭਾਰ ਚੜ੍ਹਦੇ
ਜਿਸ ਦਿਨ ਜਿਸ ਤਰਫ ਚੜ੍ਹਾਈ ਹੁੰਦੀ ਧੂੜਾਂ ਉਡ ਅਸਮਾਨ ਗੁਬਾਰ ਚੜ੍ਹਦੇ
ਨੇੜੇ ਤੇੜੇ ਦੇ ਪਿੰਡ ਹੈਰਾਨ ਹੁੰਦੇ, ਧੂਮ ਧਾਮ ਦੇ ਨਾਲ ਦਾਤਾਰ ਚੜ੍ਹਦੇ
ਧੌਂਸਾ ਪਰਬਤਾਂ ਦੇ ਵਿਚ ਗੂੰਜ ਪਾਂਦਾ ਪੰਛੀ ਉਡ ਪਹਾੜਾਂ ਦੀ ਧਾਰ ਚੜ੍ਹਦੇ
ਬਾਦਸ਼ਾਹਾਂ ਦੇ ਵਾਂਗ ਕਰਤਾਰ ਸਿੰਘਾ ਸਦਾ ਸੋਹਣਿਆਂ ਦੇ ਸਰਦਾਰ ਚੜ੍ਹਦੇ

ਤਥਾ

ਰੁਖ ਕਰਕੇ ਵਲ ਬਿਲਾਸ ਪੁਰ ਦੇ ਇਕ ਦਿਨ ਵਾਗਾਂ ਚਾ ਉਠਾਈਆਂ ਜੀ
ਦੂਰ ਚਲੇ ਗਏ ਅਗ੍ਹਾਂਹ ਸ਼ਿਕਾਰ ਕਰਦੇ ਪਿਛੇ ਮਿਰਗੇ ਦੇ ਕਰਦੇ ਧਾਈਆਂ ਜੀ

ਚੋਬਾਂ ਦੋਹਰੀਆਂ ਪੈਣ ਰਣਜੀਤ ਉਤੇ ਗੂੰਜਾਂ ਵਿਚ ਪਹਾੜਾਂ ਦੇ ਪਾਈਆਂ ਜੀ
ਕਰ ਸੈਰ ਸ਼ਿਕਾਰ ਕਰਤਾਰ ਸਿੰਘਾ ਵਾਗਾਂ ਪਿਛਾਂ ਨੂੰ ਫੇਰ ਭਵਾਈਆਂ ਜੀ

ਰਾਜਾ ਭੀਮ ਚੰਦ

ਕਿਤੇ ਨੇੜੇ ਡੇਰਾ ਭੀਮ ਚੰਦ ਦਾ ਜੀ ਧੌਂਸੇ ਵੱਜਦੇ ਦੀ ਗੂੰਜ ਆਈ ਸੀ ਜੀ
ਬਦਲ ਜ਼ੋਰ ਦਾ ਆਣਕੇ ਗਜਿਆ ਜਿਉਂ ਧੁਨ ਬੜੀ ਭਾਰੀ ਸੁਣ ਪਾਈ ਸੀ ਜੀ
ਕੰਨ ਲਾ ਕੇ ਉਸਨੇ ਫੇਰ ਸੁਣਿਆਂ ਛਾਤੀ ਉਸਦੀ ਆਣ ਦਹਿਲਾਈ ਸੀ ਜੀ
ਪਾਸ ਬੈਠੇ ਵਜ਼ੀਰ ਨੂੰ ਪੁਛਦਾ ਏ ਕਿਸ ਰਾਜੇ ਦੀ ਅੱਜ ਚੜ੍ਹਾਈ ਸੀ ਜੀ
ਕੌਣ ਲੰਘ ਰਿਹਾ ਮੇਰੇ ਰਾਜ ਵਿਚੋਂ ਤੁਸਾਂ ਸੁਣੀ, ਉਸ ਧੌਂਸ ਵਜਾਈ ਸੀ ਜੀ
ਕਿਉਂ ਨ ਆਂਗਯਾ ਲਈ ਕਰਤਾਰ ਸਿੰਘਾ ਕਿਸੇ ਤੁਸਾਂ ਨੂੰ ਖਬਰ ਪੁਚਾਈ ਸੀ ਜੀ

ਵਜ਼ੀਰ ਨੇ ਰਾਜੇ ਨੂੰ ਸਮਝਾਉਨਾ

ਸੁਣ ਚੁਕਾ ਸੀ ਖਬਰ ਵਜ਼ੀਰ ਸਾਰੀ ਉਹ ਰਾਜੇ ਨੂੰ ਇਹ ਸਮਝਾਉਂਦਾ ਏ
ਪਤਾ ਆਪ ਨੂੰ ਹੈ ਮਾਖੋਵਾਲ ਅੰਦਰ ਗੁਰ ਗੱਦੀ ਦਾ ਝੰਡਾ ਲਹਿਰਾਉਂਦਾ ਏ
ਨਾਵੇਂ ਸਤਿਗੁਰਾਂ ਦਾ ਬੇਟਾ ਉਮਰ ਛੋਟੀ ਬੜਾ ਤੇਜ਼ ਪ੍ਰਤਾਪ ਰਖਾਉਂਦਾ ਏ
ਤੁਸਾਂ ਸੁਣਿਆਂ ਪਟਨਯੋਂ ਆਇ ਗਿਆ ਬੜੀਆਂ ਰੌਣਕਾਂ ਨਿੱਤ ਵਧਾਉਂਦਾ ਏ
ਛੋਟੀ ਉਮਰ ਪੰਦਰਾਂ ਸੋਲਾਂ ਸਾਲ ਦੀਏ ਪਰ ਸ਼ਕਤੀਆਂ ਬਹੁਤ ਦਿਖਾਉਂਦਾ ਏ
ਓਹਨੂੰ ਸ਼ੌਕ ਹੈ ਸੈਰ ਸ਼ਿਕਾਰ ਦਾ ਜੀ ਸਾਡੇ ਜੰਗਲਾਂ ਦੇ ਵਿਚ ਆਉਂਦਾ ਏ
ਨ ਛੇੜਦਾ ਕੁਝ ਗੁਵਾਵੰਦਾ ਨਹੀਂ ਸਾਡੇ ਭਾਗ ਇਧਰ ਚਰਨ ਪਾਉਂਦਾ ਏ
ਉਹ ਮੌਜ ਦੇ ਨਾਲ ਕਰਤਾਰ ਸਿੰਘਾ ਆਉਂਦਾ ਜਾਂਦਾ ਨਗਾਰਾ ਵਜਾਉਂਦਾ ਏ

ਤਥਾ

ਗੁਰੂ ਹਰਿਗੋਬਿੰਦ ਦਾ ਪੋਤਰਾ ਇਹ ਲੋਕ ਦੱਸਦੇ ਨੇ ਬੜਾ ਸ਼ਾਨ ਰਾਜਾ
ਕਲਜੁਗ ਦਾ ਕਹਿਣ ਅਵਿਤਾਰ ਹੋਇਆ ਸੁੰਦਰ ਰੂਪ ਅਤੇ ਬਲਵਾਨ ਰਾਜਾ
ਮੂੰਹੋਂ ਆਖਦਾ ਜੋ ਤੁਰਤ ਸਿੱਧ ਹੁੰਦਾ ਲੋਕ ਡਰ ਸਰਾਪ ਤੋਂ ਖਾਨ ਰਾਜਾ
ਮੈਂ ਤਾਂ ਵੇਖਯਾ ਨਹੀਂ, ਪਰ ਬਹੁਤ ਸਿਫਤਾਂ ਆ ਆ ਕੇ ਲੋਕ ਸੁਨਾਨ ਰਾਜਾ
ਕਹਿੰਦੇ ਬੜਾ ਗੰਭੀਰ ਨਿਰਭੈ ਯੋਧਾ ਕਰਦਾ ਮੰਨਤਾ ਸਭ ਜਹਾਨ ਰਾਜਾ
ਗੁਰੂ ਨਾਨਕ ਦੀ ਗੱਦੀ ਬਹੁਤ ਭਾਰੀ ਝੁਕਨ ਹਿੰਦੂ ਅਤੇ ਮੁਸਲਮਾਨ ਰਾਜਾ
ਮੈਂ ਸੁਣਿਆਂ ਦੇਸ ਆਸਾਮ ਵਿਚੋਂ ਇਕ ਚੱਲ ਆਇਆ ਕਦਰਦਾਨ ਰਾਜਾ
ਤੋਹਫੇ ਬੜੇ ਬੇ ਕੀਮਤੀ ਉਹ ਲਿਆਯਾ ਵੇਖਨ ਵਾਲੇ ਹੋ ਜਾਣ ਹੈਰਾਨ ਰਾਜਾ
ਓਹ ਹੋਇਗਾ ਸੈਰ ਸ਼ਿਕਾਰ ਕਰਦਾ ਮੌਜ ਨਾਲ ਕਿਤੇ ਇਧਰ ਆਨ ਰਾਜਾ

ਚਲਾ ਜਾਇਗਾ ਪਿਛਾਂ ਕਰਤਾਰ ਸਿੰਘਾ ਸਾਡਾ ਕਰੇ ਨ ਕੁਝ ਨੁਕਸਾਨ ਰਾਜਾ

ਰਾਜਾ ਭੀਮ ਚੰਦ

ਇਹ ਗੱਲਾਂ ਤਾਂ ਸਾਰੀਆਂ ਸੱਚੀਆਂ ਨੇ ਕੱਠੇ ਸ਼ੇਰ ਦੋ ਰਲ ਫਿਰਾਇ ਨਾਹੀਂ
ਜਿਧਾ ਰਾਜ, ਵੱਜੇ ਧੌਂਸਾਂ ਓਸੇ ਦਾ ਹੀ ਹੋਰ ਦੂਸਰਾ ਕੋਈ ਵਜਾਇ ਨਾਹੀਂ
ਇਕ ਰਾਜ ਅੰਦਰ ਵੱਜਨ ਦੋ ਧੌਂਸੇ ਇਹ ਮਿਸਾਲ ਲੱਭੇ ਕਿਸੇ ਥਾਇ ਨਾਹੀਂ
ਭੇਜੋ ਆਦਮੀ ਤੁਸੀਂ ਕਰਤਾਰ ਸਿੰਘਾ ਮੇਰੀ ਜੂਹ ਵਿਚ ਧੌਂਸਾ ਲਿਆਇ ਨਾਹੀਂ

ਵਜ਼ੀਰ

ਜਿਵੇਂ ਹੁਕਮ ਹੋਵੇ ਤਿਵੇਂ ਕਰਾਂਗੇ ਜੀ ਪਰ ਕਰਨੀ ਇਕ ਵਿਚਾਰ ਭੀ ਏ
ਏਸ ਗੱਲ ਨੂੰ ਬੈਠਕੇ ਸੋਚ ਲਈਏ ਧੌਂਸੇ ਨਾਲ ਵਿਗਾੜ ਸੁਵਾਰ ਭੀ ਏ
ਹੁਕਮ ਭੇਜਿਆ ਮੰਨੇ ਕਿ ਨ ਮੰਨੇ ਓਧਰ ਗੁਰੂ ਘਰ ਸ਼ਕਤਿ ਭੰਡਾਰ ਭੀ ਏ
ਯੋਧਾ, ਬੀਰ, ਬਾਂਕਾ ਬੜਾ ਦੱਸੀਦਾ ਏ ਰਾਮ ਕ੍ਰਿਸ਼ਨ ਸਮਾਨ ਅਵਿਤਾਰ ਭੀ ਏ
ਥੋੜ੍ਹੀ ਗੱਲ ਤੋਂ ਮਤਾਂ ਵਿਗਾੜ ਹੋ ਜਾਏ ਨਿਰਾ ਗੁਰੂ ਨਹੀਂ, ਧਨੀ ਤਲਵਾਰ ਭੀ ਏ
ਕਰੋ ਸੋਚਕੇ ਗੱਲ ਕਰਤਾਰ ਸਿੰਘਾ ਜਿਥੇ ਜਿੱਤ, ਓਥੇ ਨਾਲ ਹਾਰ ਭੀ ਏ

ਤਥਾ

ਮੇਰੀ ਸਮਝ ਦੇ ਵਿਚ ਇਹ ਗੱਲ ਚੰਗੀ ਨਾਲ ਗੁਰਾਂ ਦੇ ਮੇਲ ਰਖਾਨਾ ਚਾਹੀਏ
ਐਵੇਂ ਧੌਂਸੇ ਤੋਂ ਹੀ ਛੇੜ ਛੇੜ ਕੇ ਜੀ ਨਹੀਂ ਆਪਣਾ ਮਾਨ ਗੁਵਾਨਾ ਚਾਹੀਏ
ਇਹ ਭੀ ਹਰਿਗੋਬਿੰਦ ਦਾ ਪੁਤਰਾ ਏ ਇਹਨੂੰ ਆਪਣਾ ਸਾਥੀ ਬਨਾਨਾ ਚਾਹੀਏ
ਬੜੇ ਤੇਜ ਤੇ ਭਾਗ ਪ੍ਰਤਾਪ ਵਾਲਾ ਨਾਲ ਏਸਦੇ ਮੇਲ ਵਧਾਨਾ ਚਾਹੀਏ
ਬਣ ਰਹੇਗੀ ਬੜੀ ਇਮਦਾਦ ਸਾਡੀ ਕਿਸੇ ਔਖੇ ਵੇਲੇ ਅਜ਼ਮਾਨਾ ਚਾਹੀਏ
ਦੱਬੇ ਰਹਿਣਗੇ ਸ਼ੱਤਰੂ ਡਰਕੇ ਜੀ ਬਲੀ ਪੁਰਖ ਨੂੰ ਨਾਲ ਮਿਲਾਨਾ ਚਾਹੀਏ
ਗੁਰੂ ਰਾਜ ਸਾਡੇ ਵਿਚ, ਮਾਨ ਸਾਡਾ ਏਸ ਗੱਲ ਨੂੰ ਨਹੀਂ ਭੁਲਾਨਾ ਚਾਹੀਏ
ਥੋੜ੍ਹੀ ਗਲ ਦੇ ਲੱਈ ਕਰਤਾਰ ਸਿੰਘਾ ਨਹੀਂ ਕਿਸੇ ਦਾ ਦਿਲ ਦੁਖਾਨਾ ਚਾਹੀਏ

ਰਾਜਾ

ਹੋਯਾ ਰਾਜੇ ਦੇ ਦਿਲ ਤੇ ਅਸਰ ਭਾਰਾ ਕਹਿੰਦਾ ਕਿਸ ਤਰ੍ਹਾਂ ਇਹ ਗੱਲ ਕੱਥ ਹੋਵੇ
ਮੇਲ ਹੋ ਜਾਇ ਗੁਰੂ ਦੇ ਨਾਲ ਸਾਡਾ ਪਰ ਅਸਾਂ ਦਾ ਹੀ ਉਪਰ ਹੱਥ ਹੋਵੇ
ਗੁਰੂ ਘਰ ਸਾਡੀ ਇਮਦਾਦ ਹੋਵੇ ਸਾਂਝੀ ਲੋੜ ਵੇਲੇ ਚੀਜ਼ ਵੱਥ ਹੋਵੇ
ਉਹਾ ਸਭ ਦੇ ਨਾਲੋਂ ਕਰਤਾਰ ਸਿੰਘਾ ਮਾਨ ਰਾਜਿਆਂ ਦੀ ਵਿਚ ਸੱਥ ਹੋਵੇ

ਪਰਮਾ ਨੰਦ ਵਜ਼ੀਰ ਨੇ ਸ੍ਰੀ ਆਨੰਦ ਪੁਰ ਆਉਣਾ

ਇਕ ਦਿਨ ਸਤਿਗੁਰਾਂ ਨੂੰ ਪਤਾ ਲੱਗਾ ਪਰਮਾ ਨੰਦ ਵਜ਼ੀਰ ਹੈ ਆਇਆ ਜੀ
ਕਹਿੰਦਾ ਭੇਜਿਆ ਰਾਜੇ ਬਲਾਸ ਪੁਰੀਏ ਗੁਰਾਂ ਮਾਮੇ ਜੀ ਤਈਂ ਬੁਲਾਇਆ ਜੀ
ਭੀਮ ਚੰਦ ਦਾ ਬਾਹਰ ਵਜ਼ੀਰ ਆਇਆ ਡੇਰਾ ਦਿਹੋ ਕਰਾ ਫ਼ਰਮਾਇਆ ਜੀ
ਪਹਿਰ ਪਿਛਲੇ ਮਿਲਾਂਗੇ ਓਸ ਤਈਂ ਮਾਮਾ ਹੁਕਮ ਬਜਾਇ ਲਿਆਇਆ ਜੀ
ਖ਼ਾਤਰ ਕੀਤੀ ਵਜ਼ੀਰ ਦੀ ਚੰਗੀ ਤਰ੍ਹਾਂ ਚੌਥੇ ਪਹਿਰ ਦੀਵਾਨ ਲਗਾਇਆ ਜੀ
ਸੱਦ ਭੇਜਿਆ, ਚੱਲ ਵਜ਼ੀਰ ਆਇਆ ਆਦਰ ਮਾਨ ਦੇਇ ਗੁਰਾਂ ਬੈਠਾਇਆ ਜੀ
ਸੁੰਦਰ ਰੂਪ ਤੇ ਵੇਖਕੇ ਸ਼ਾਨ ਉਚਾ ਪਰਮਾ ਨੰਦ ਵਜ਼ੀਰ ਹਰਖਾਇਆ ਜੀ
ਸੁਖ ਸਾਂਦ ਪੁਛੀ ਗਈ ਦੋਹੀਂ ਪਾਸੀਂ ਗੱਲ ਤਈਂ ਵਜ਼ੀਰ ਹਿਲਾਇਆ ਜੀ
ਆਪ ਗਏ ਸ਼ਿਕਾਰ ਨੂੰ ਇਕ ਦਿਨ ਸੀ ਧੌਂਸਾ ਰਾਜਾ ਜੀ ਨੇ ਸੁਣ ਪਾਇਆ ਜੀ
ਤੁਰਤ ਬੜੇ ਕ੍ਰੋਧ ਦੇ ਵਿਚ ਆਏ ਧੌਂਸਾ ਵੱਜਦਾ ਕਿਧਾ ਪੁਛਾਇਆ ਜੀ
ਮੈਂ ਦੱਸਿਆ ਆਪ ਦਾ ਭੇਦ ਸਾਰਾ ਰਾਜੇ ਸੁਣਕੇ ਕ੍ਰੋਧ ਹਟਾਇਆ ਜੀ
ਹੋਇਆ ਸ਼ੌਕ ਪੈਦਾ ਮੁਲਾਕਾਤ ਸੰਦਾ ਮੈਨੂੰ ਆਗਿਆ ਲਈ, ਪਠਾਇਆ ਜੀ
ਖੁਸ਼ੀ ਬਹੁਤਹੋਇਆ ਤੁਹਾਡਾ ਯੱਸ ਸੁਣਕੇ ਹੈ ਦੀਦਾਰ ਕਰਨਾ ਰਾਜੇ ਚਾਹਿਆ ਜੀ
ਜਿਵੇਂ ਆਗਯਾ ਹੋਵੇ ਕਰਤਾਰ ਸਿੰਘਾ ਓਵੇਂ ਜਾ ਆਖਾਂ ਜਤਲਾਇਆ ਜੀ।

ਸਤਿਗੁਰੂ ਜੀ

ਸਤਿਗੁਰ ਕਿਹਾ ਅਸੀਂ ਬੜੇ ਰਾਜ਼ੀ ਗੁਰੂ ਨਾਨਕ ਦਾ ਦਰਬਾਰ ਖੁੱਲ੍ਹਾ
ਏਥੇ ਆਉਂਦਿਆਂ ਕਿਸੇ ਨੂੰ ਰੋਕ ਨਹੀਂ ਰਾਵ ਰੰਕ ਦੇ ਲਈ ਦੀਵਾਰ ਖੁੱਲ੍ਹਾ
ਰਾਜਾ ਆਵਨਾ ਚਾਹਿ ਤਾਂ ਜੀਉ ਸਦਕੇ ਕਰੇ ਸ਼ੰਕ ਨ, ਏਥੇ ਵਿਹਾਰ ਖੁੱਲ੍ਹਾ
ਜਹੀ ਨੀਤ ਮੁਰਾਦ ਕਰਤਾਰ ਸਿੰਘਾ ਸਤਿਗੁਰ ਨਾਨਕ ਦਾ ਬਪਾਰ ਖੁੱਲ੍ਹਾ

ਰਾਜੇ ਭੀਮ ਚੰਦ ਨੇ ਦਰਸ਼ਨਾਂ ਨੂੰ ਆਉਣਾ

ਪਰਮਾ ਨੰਦ ਵਜ਼ੀਰ ਨੇ ਜ ਇ ਕਿਹਾ ਸੁਣ ਆਨੰਦ ਪੁਰੀ ਦੇ ਹਾਲ ਰਾਜਾ
ਓਥੇ ਲੱਛਮੀ ਲਿਆ ਅਵਿਤਾਰ ਆਕੇ ਬਣੀਆਂ ਰੌਣਕਾਂ ਹੈਣ ਕਮਾਲ ਰਾਜਾ
ਕਿਸੇ ਗੱਲ ਦੀ ਤੋਟ ਨ ਨਜ਼ਰ ਆਈ ਹੋਇ ਲੋਕ ਦਿੱਸੇ ਮਾਲਾ ਮਾਲ ਰਾਜਾ
ਰਾਮ ਕ੍ਰਿਸ਼ਨ ਦੇ ਵਾਂਗ ਅਵਿਤਾਰ ਸਤਿਗੁਰ ਬੜਾ ਤੇਜ਼ ਪ੍ਰਤਾਪ ਜਮਾਲ ਰਾਜਾ
ਮੈਂ ਤਾਂ ਵੇਖਿਆ ਜੀਆਂ ਦੇ ਤਾਰਨੇ ਨੂੰ ਆਇਆ ਵਿਸ਼ਨ ਮਹਾਂਰਾਜ ਸੰਭਾਲ ਰਾਜਾ
ਉਹ ਤਾਂ ਮਹਾਂਬਲੀ ਵੱਡਾ ਬੀਰ ਬਾਂਕਾ ਮਹਾਂ ਧਨੁਰ ਧਾਰੀ ਬੇ ਮਿਸਾਲ ਰਾਜਾ
ਫ਼ੌਜਾਂ ਓਹਦੀਆਂ ਸੋਹਣੀਆਂ ਜੱਗ ਨਾਲੋਂ ਮਹਾਂਰਾਜਿਆਂ ਦੀ ਓਹਦੀ ਚਾਲ ਰਾਜਾ

ਸਾਡੇ ਭਾਗ ਵਡੇ ਸਾਡੇ ਦੇਸ ਅੰਦਰ ਆਨ ਵਸਿਆ ਆਪ ਗੋਪਾਲ ਰਾਜਾ
ਚਲੋ ਚੱਲ ਕੇ ਕਰੋ ਦੀਦਾਰਿਆਂ ਨੂੰ ਅਵਿਤਾਰ ਵੇਖੋ ਕਲੂ ਕਾਲ ਰਾਜਾ
ਸੁਣ ਸਿਫਤਾਂ ਤੁਰਤ ਤਿਆਰ ਹੋਇਆ ਕੁਝ ਨਜ਼ਰ ਭੇਟਾ ਲੈ ਉਤਾਲ ਰਾਜਾ
ਲੈ ਦੀਵਾਨਾਂ ਵਜ਼ੀਰਾਂ ਸਿਆਣਿਆਂ ਨੂੰ ਚੜਿਆ ਫੌਜ ਭੀ ਲੈ ਕੁਝ ਨਾਲ ਰਾਜਾ
ਸ਼ਾਨ ਮਾਨ ਦੇ ਨਾਲ ਕਰਤਾਰ ਸਿੰਘਾ ਦਿਲੋਂ ਆਇਆ ਕਰਨ ਪੜਤਾਲ ਰਾਜਾ

ਗੁਰੂ ਘਰ ਵਲੋਂ ਆਉ ਭਗਤ

ਸਤਿਗੁਰਾਂ ਤਾਈਂ ਦੂਤ ਖਬਰ ਦਿਤੀ ਭੀਮ ਚੰਦ ਕਹਿਲੂਰੀਆ ਆਇਆ ਏ
ਜਿਵੇਂ ਹੁਕਮ ਹੋਵੇ ਤਿਵੇਂ ਕਿਹਾ ਜਾਵੇ ਮੈਨੂੰ ਖਬਰ ਦੇ ਲਈ ਦੌੜਾਇਆ ਏ
ਓਸੇ ਵਕਤ ਮਾਮੇ ਕ੍ਰਿਪਾਲ ਜੀ ਤੇ ਨੰਦ ਚੰਦ ਦੇ ਲਈ ਬੁਲਾਇਆ ਏ
ਰਾਜਾ ਉਤਰੇ ਫੌਜ ਦੇ ਸਣੇ ਬਾਹਰ ਰਸਦ ਬਸਦ ਦੇਵੋ ਫ਼ਰਮਾਇਆ ਏ
ਅਗੋਂ ਵਾਲੀ ਮੱਮੇ ਅਤੇ ਕਾਰਦਾਰਾਂ ਡੇਰਾ ਰਾਜੇ ਦਾ ਜਾਇ ਕਰਵਾਇਆ ਏ
ਰਸਦ ਬਸਦ ਅਤੇ ਚੀਜ਼ਾਂ ਲੋੜੀ ਦੀਆਂ ਘਾਸ ਪੱਠਾ ਬੇਅੰਤ ਪੁਚਾਇਆ ਏ
ਬੰਦੋਬਸਤ ਹੀ ਵੇਖ, ਪਹਾੜੀਆਂ ਦਾ ਚਿਤ ਆਣ ਡਾਢਾ ਹਰਖਾਇਆ ਏ
ਕੱਲ੍ਹ ਹੋਣ ਦੀਦਾਰ ਕਰਤਾਰ ਸਿੰਘਾ ਰਾਜਾ ਤਈਂ ਇਹ ਹੁਕਮ ਸੁਣਾਇਆ ਏ

ਰਾਜੇ ਭੀਮ ਚੰਦ ਨੂੰ ਸਾਹਿਬਾਂ ਨੇ ਦਰਬਾਰ ਵਿਚ ਬੁਲਾਣਾ

ਦਿਨ ਚੜ੍ਹਿਆ ਖੁਲ੍ਹੇ ਮੈਦਾਨ ਅੰਦਰ ਓਹ ਕਾਬਲੀ ਤੰਬੂ ਲਗਾਯਾ ਗਿਆ
ਓਹਦਾ ਆਸਾ ਪਾਸਾ ਸੋਹਣਾ ਸਾਫ ਕੀਤਾ ਵੇਲਾਂ ਬੂਟਿਆਂ ਨਾਲ ਸਜਾਯਾ ਗਿਆ
ਸਤਿਗੁਰੂ ਜੀ ਦਾ ਸੁੰਦਰ ਤਖਤ ਓਥੇ ਬੜੇ ਸ਼ਾਨ ਦੇ ਨਾਲ ਰਖਾਯਾ ਗਿਆ
ਕਾਰਦਾਰਾਂ, ਦੀਵਾਨਾਂ, ਮਸੰਦਾਂ ਤਾਈਂ ਸੱਦ ਦਰਜੇ ਵਾਰ ਬੈਠਾਯਾ ਗਿਆ
ਯੋਧੇ ਚੋਣਵੇਂ ਚੁਣੇ ਹੋਇ ਫੌਜ ਵਿਚੋਂ ਆਇ, ਉਨ੍ਹਾਂ ਨੂੰ ਹੁਕਮ ਸੁਨਾਯਾ ਗਿਆ
ਕੁਝ ਬਾਹਰ ਅਤੇ ਕੁਝ ਰਹੋ ਅੰਦਰ ਰਾਜਨੀਤ ਦਾ ਭੇਦ ਸਮਝਾਯਾ ਗਿਆ
ਸਤਿਗੁਰੂ ਜੀ ਆਨਕੇ ਤਖਤ ਬੈਠੇ ਫੇਰ ਰਾਜ਼ਾ ਦੇ ਤਈਂ ਬੁਲਾਯਾ ਗਿਆ
ਦੋਹਾਂ ਪਾਸਿਆਂ ਤੋਂ ਕਰਤਾਰ ਸਿੰਘਾ ਆਪੋ ਆਪਨਾ ਸ਼ਾਨ ਬਣਾਯਾ ਗਿਆ

ਤਥਾ

ਕੁਝ ਥੋੜ੍ਹੀ ਬਹੁਤੀ ਨਜ਼ਰ ਭੇਟ ਲੈ ਕੇ ਰਾਜਾ ਖੜਾ ਸੀ, ਹੋਇਆ ਤਿਆਰ ਅੱਗੇ
ਫੌਜ ਡੋਗਰਾ ਜਿੰਨ੍ਹੀ ਕੂ ਨਾਲ ਹੈਸੀ ਉਹ ਖੜੀ ਸੀ ਪਹਿਨੀ ਹਥਿਆਰ ਅੱਗੇ
ਰਾਜਾ ਹਾਥੀ ਦੇ ਉਤੇ ਅਸਵਾਰ ਹੋਇਆ ਚੱਲੇ ਸਿਪ੍ਹਾ ਸਾਲਾਰ ਸਰਦਾਰ ਅੱਗੇ
ਇਰਦ ਗਿਰਦ ਦੀਵਾਨ ਵਜ਼ੀਰ ਹੋਇ ਫੌਜ ਚੱਲ ਪਈ ਧੌਂਸਾ ਮਾਰ ਅੱਗੇ

ਬੜੇ ਸ਼ਾਨ ਤੇ ਮਾਨ ਦੇ ਨਾਲ ਆਇਆ ਜਿਸ ਤਰਫ਼ ਸੀ ਲੱਗਾ ਦਰਬਾਰ ਅੱਗੇ
ਕੀਹ ਓਸ ਨੂੰ ਪਤਾ ਕਰਤਾਰ ਸਿੰਘਾ ਸ਼ਾਨ ਮੇਰੇ ਤੋਂ ਗੁਣੇ ਹਜ਼ਾਰ ਅੱਗੇ

ਕੁਝ ਕੁ ਮਸੰਦਾਂ ਦੀ ਸਲਾਹ

ਰਲ ਕੁਝ ਮਸੰਦਾਂ ਸਲਾਹ ਦਿੱਤੀ ਰਾਜ ਨੀਤ ਦਾ ਢੰਗ ਚਲਾਯਾ ਜਾਵੇ
ਕੀਹ ਵਿਸਾਹ ਹੈ ਇਨ੍ਹਾਂ ਪਹਾੜੀਆਂ ਦਾ ਬੰਦੋ ਬਸਤ ਤਕੜਾ ਕਰਵਾਯਾ ਜਾਵੇ
ਨਾਲ ਰਾਜਾ ਦੇ ਆ ਰਹੀ ਫੌਜ ਓਹਦੀ ਓਹਨੂੰ ਦੂਰ ਹੀ ਡੱਕ ਠਹਿਰਾਯਾ ਜਾਵੇ
ਅਗੇ ਹੋਇਆ ਨ ਮੇਲ ਕਰਤਾਰ ਸਿੰਘਾ ਹਥੋਂ ਵੇਲਾ ਨ ਕੋਈ ਖੁੰਜਾਯਾ ਜਾਵੇ

ਸ੍ਰੀ ਦਸਮੇਸ਼ ਜੀ

ਕੀਹ ਪ੍ਰਵਾਹ ਜੇ ਆ ਰਹੀ ਫੌਜ ਓਹਦੀ ਇਹ ਕੀਹ ? ਏਦੂੰ ਹਿਸੇ ਚਾਰ ਆਵੇ
ਕਿਸੇ ਗੱਲ ਦਾ ਅਸਾਂ ਨੂੰ ਡਰ ਕਾਹਦਾ ਕਿਉਂ ਡੱਕਨੀ, ਚਲੀ ਦਰਬਾਰ ਆਵੇ
ਅਗੇ ਅਸੀਂ ਕਿਹੜੇ ਵੰਗਾਂ ਪਾਈ ਬੈਠੇ ਪਾਵੇ ਫ਼ਲ ਜੇਹੀ ਨੀਤ ਧਾਰ ਜਾਵੇ
ਸਾਬਤ ਜਿਧਾ ਹੈ ਦਿਲ ਕਰਤਾਰ ਸਿੰਘਾ ਓਹ ਕਿਸੇ ਮੈਦਾਨ ਨਾ ਹਾਰ ਜਾਵੇ

ਸਤਿਗੁਰਾਂ ਦਾ ਦਰਬਾਰ ਦੇਖਕੇ ਰਾਜੇ ਨੇ ਹੈਰਾਨ ਹੋ ਜਾਣਾ

ਰਾਜਾ ਵਿਚ ਦਰਬਾਰ ਦੇ ਆਇ ਵੜਿਆ ਵਿਹੰਦੇ ਸਾਰ ਰਹਿ ਗਿਆ ਹੈਰਾਨ ਓਥੇ
ਵਧ ਰਾਜਿਆਂ ਦੇ ਨਾਲੋਂ ਸ਼ਾਨ ਓਨ੍ਹਾਂ ਖੜੇ ਦੂਰ ਤੇ ਜਿਹੜੇ ਦਰਬਾਨ ਓਥੇ
ਫ਼ੌਜ ਸ਼ਫ਼ਾਂ ਬੰਨ੍ਹੀ ਖੜੀ ਦੂੰਹੀ ਪਾਸੀਂ ਭੁੱਲ ਆਪਨੇ ਗਏ ਗੁਮਾਨ ਓਥੇ
ਵੇਖ ਵੇਖ ਸਤਿਗੁਰਾਂ ਦੇ ਯੋਧਿਆਂ ਨੂੰ ਫਿੱਕੇ ਪਏ ਪਹਾੜੀਏ ਆਨ ਓਥੇ
ਸਤਿਗੁਰੂ ਜੀ ਤਖਤ ਤੇ ਸੋਭ ਰਹੇ ਬੈਠਾ ਹੋਯਾ ਖੁਦ ਆਪ ਭਗਵਾਨ ਓਥੇ
ਬੜੇ ਸ਼ਾਨ ਗੁਮਾਨ ਦੇ ਨਾਲ ਬੈਠੇ ਕਾਰਦਾਰ ਮਸੰਦ ਦੀਵਾਨ ਓਥੇ
ਛਤਰ ਸਿਰ ਗੁਰਿਆਈ ਦਾ ਪਿਆ ਝੂਲੇ ਚੜ੍ਹਦੀ ਕਲਾ ਦੇ ਸਾਰੇ ਨਿਸ਼ਾਨ ਓਥੇ
ਅੱਖਾਂ ਨੀਵੀਆਂ ਕਰ ਕਰਤਾਰ ਸਿੰਘਾ ਰਾਜਾ ਖੋਹ ਬੈਠਾ ਸਾਰਾ ਸ਼ਾਨ ਓਥੇ

ਤਥਾ

ਮਾਤ ਪੈ ਗਿਆ ਰਾਜੇ ਦਾ ਤੇਜ਼ ਸਾਰਾ ਡਿੱਠਾ ਸਾਮ੍ਹਣੇ ਗੁਰੂ ਅਵਿਤਾਰ ਬੈਠਾ
ਬਹੁਤ ਤੇਜ਼ ਪ੍ਰਕਾਸ਼ ਵਿਕਾਸ ਮੱਥੇ ਮਹਾਂ ਬਲੀ ਪਹਿਨੀ ਹਥਿਆਰ ਬੈਠਾ
ਸਮਾਂ ਚੜ੍ਹਦੀ ਜੁਵਾਨੀ ਦਾ ਨੂਰ ਭਰਿਆ ਮਸਤ ਯੋਧਿਆਂ ਦਾ ਸਰਦਾਰ ਬੈਠਾ
ਇਰਦ ਗਿਰਦ ਸਨ ਦੇਵਤੇ ਜਮ੍ਹਾ ਹੋਏ ਇੰਦ੍ਰ ਸੁਰਗ ਵਿਚ ਲਾਈ ਦਰਬਾਰ ਬੈਠਾ
ਬਣਿਆਂ ਬਾਉਂ ਸਿੰਘਾਸਨ ਪਾਸ ਹੈਸੀ ਭੇਟਾ ਧਰ ਕੇ ਮਾਨ ਵਿਸਾਰ ਬੈਠਾ
ਪਾਸ ਬੈਠ ਦੀਵਾਨ ਵਜ਼ੀਰ ਗਏ ਕਰ ਗੁਰਾਂ ਤਾਈਂ ਨਮਸ਼ਕਾਰ ਬੈਠਾ

ਆਇਆ ਰਾਜ਼ਗੀ ਸੀ ਠਾਨ ਬਾਠ ਲੈਕੇ ਅਗੇ ਗੁਰਾਂ ਦੇ ਤੇਜ਼ ਸਭ ਹਾਰ ਬੈਠਾ
ਕੀਹ ਰਾਜੇ ਜੀ ਵਟਕ ਕਰਤਾਰ ਸਿੰਘਾ ਜਿਥੇ ਦੁਸ਼ਟ ਦਮਨ ਸੀ ਦਾਤਾਰ ਬੈਠਾ

ਵਾਕ ਕਵੀ

ਸਤਿਗੁਰੂ ਜੀ ਤ੍ਰੱਗ ਸਰਬੱਗ ਹੈਸਨ ਓਹਨਾਂ ਰਾਜੇ ਦਾ ਬੜਾ ਸਤਿਕਾਰ ਕੀਤਾ
ਸੁਖ ਸਾਂਦ ਪੁਛੀ ਵਖ਼ੋ ਵੱਖ ਸਭ ਨੂੰ ਯਥਾ ਯੋਗ ਸਭ ਨਾਲ ਪਿਆਰ ਕੀਤਾ
ਰਾਜ ਸਾਜ ਦੀਆਂ ਗੱਲਾਂ ਪੁਛਦੇ ਰਹੇ ਬੜਾ ਆਦਰ ਮਾਨ ਦਾਤਾਰ ਕੀਤਾ
ਪਿਹੇ ਪਾਉ ਦਿਵਾਇ ਕਰਤਾਰ ਸਿੰਘਾ ਸਤਿਗੁਰਾਂ ਨੇ ਪੂਰਾ ਵਿਹਾਰ ਕੀਤਾ

ਆਸਾਮ ਦੇ ਤੋਹਫੇ ਤੇ ਹੋਰ ਚੀਜ਼ਾਂ ਰਾਜੇ ਨੂੰ ਦਿਖਾਣੀਆਂ

ਰਾਜੇ ਅਰਜ਼ ਕੀਤੀ ਓਹ ਦਿਖਾਓ ਤੋਹਫ਼ੇ ਜੇਹੜੇ ਦੇਸ ਆਸਾਮ ਤੋਂ ਆਇ ਹੋਏ
ਥੋੜ੍ਹੇ ਚਿਰ ਨੂੰ ਓਥੇ ਹੀ ਆਇ ਗਏ ਹਾਥੀ ਘੋੜੇ ਅਜੀਬ ਸਜਾਇ ਹੋਏ
ਪ੍ਰਸਾਦੀ ਆਗਿਆ ਝੂਮਦਾ ਝਾਮਦਾ ਜੀ ਹੌਦਾ ਝੁੱਲ ਬੇਕੀਮਤੀ ਪਾਇ ਹੋਏ
ਖੜੀਆਂ ਕੋਤਲਾਂ ਘੋੜੇ ਆਸਾਮ ਵਾਲੇ ਸਾਰੇ ਸਾਜ਼ ਸੁਨਹਿਰੀ ਫਬਾਇ ਹੋਏ
ਸਣੇ ਰਾਜੇ ਦੇ ਖੜੇ ਹੋ ਵੇਖਦੇ ਰਹੇ ਉਹ ਪਹਾੜੀਏ ਸਾਰੇ ਬਿਸਮਾਇ ਹੋਏ
ਕਹਿੰਦੇ ਧੰਨ ਨੇ ਸਿਖ ਕਰਤਾਰ ਸਿੰਘਾ ਜਿਨ੍ਹਾਂ ਇਹੋ ਜਹੇ ਰਤਨ ਚੜ੍ਹਾਇ ਹੋਏ

ਤਥਾ

ਡਿੱਠਾ ਤੰਬੂ ਨੂੰ ਵਿਚ ਨਾਯਾਬ ਦੁਨੀਆਂ ਵਧ ਰਾਜਿਆਂ ਨਾਲੋਂ ਦਰਬਾਰ ਡਿੱਠਾ
ਉਚਾ ਰਾਜੇ ਮਹਾਂਰਾਜਿਆਂ ਸਾਰਿਆਂ ਤੋਂ ਫੇਰ ਕਲਗੀਧਰ ਅਵਿਤਾਰ ਡਿੱਠਾ
ਡਿੱਠੀ ਯੋਧਿਆਂ ਦੀ ਛਬ ਬਹੁਤ ਉਚੀ ਜ਼ੁੰਮੇਵਾਰ ਹਰ ਇਕ ਹੁਸ਼ਿਆਰ ਡਿੱਠਾ
ਕਰਤਬ ਸਾਰੇ ਪ੍ਰਸਾਦੀ ਨੇ ਕਰ ਦਸੇ ਹਾਥੀ ਕੀਮਤੀ ਵਿਚ ਸੰਸਾਰ ਡਿੱਠਾ
ਡਿਠੇ ਘੋੜੇ ਤੇ ਅਕਲ ਹੈਰਾਨ ਰਹਿ ਗਈ ਫੇਰ ਪੰਜ ਕਲਾ ਹਥਿਆਰ ਡਿੱਠਾ
ਚੌਂਕੀ ਵੇਖਕੇ ਫੇਰਦਾ ਸਿਰ ਰਿਹਾ ਓਹਨੂੰ ਚੰਗੀ ਤਰ੍ਹਾਂ ਨਿਗ੍ਹਾ ਮਾਰ ਡਿੱਠਾ
ਵੱਲ ਗੁਰਾਂ ਦੇ ਵੇਖੇ ਹੈਰਾਨ ਹੋਵੇ ਤੇ ਸਾਮਾਨ ਭੀ ਅਪਰ ਅਪਾਰ ਡਿੱਠਾ
ਡਿੱਠਾ ਨਹੀਂ ਸੀ ਕਦੇ ਕਰਤਾਰ ਸਿੰਘਾ ਇਹ ਸ਼ਾਨ ਉਸਨੇ ਪਹਿਲੀ ਵਾਰ ਡਿੱਠਾ

ਵਾਕ ਕਵੀ

ਡਿਠੇ ਫਿਰ ਫਿਰਾਇਕੇ ਥਾਉਂ ਸਾਰੇ ਰਾਜਾ ਆਪਣਾ ਮਾਨ ਗੁਵਾਇ ਗਿਆ
ਜ਼ਾਹਰਾ ਦਿੱਸਦਾ ਸੀ ਬੜਾ ਖ਼ੁਸ਼ ਹੋਇਆ ਅੰਦਰ ਈਰਖਾ ਅੱਗ ਜਲਾਇ ਗਿਆ
ਦਿਨ ਤੀਸਰੇ ਕਰਕੇ ਕੂਚ ਓਥੋਂ ਕਹਿਲੂਰ ਨੂੰ ਡੇਰਾ ਉਠਾਇ ਗਿਆ
ਥਾਉਂ ਭਗਤੀ ਪ੍ਰੇਮ ਕਰਤਾਰ ਸਿੰਘਾ ਦਿਲ ਕੀਨਾ, ਕਮੀਨਾ ਰਖਾਇ ਗਿਆ

### ਰਾਜੇ ਭੀਮ ਚੰਦ ਦੇ ਦਿਲ ਦਾ ਖੋਟ

ਲੋਭੀ ਪੁਰਖ ਦਾ ਕਦੇ ਵਿਸਾਹ ਕੋਈ ਨ ਸਦਾ ਆਪਣਾ ਲਾਭ ਚਿਤਾਰਦਾ ਏ
ਨ ਈਮਾਨ ਹੁੰਦਾ ਕੋਈ ਲਾਲਚੀ ਦਾ ਉਹ ਵਿਸਾਹ ਕੇ ਸਭ ਨੂੰ ਮਾਰਦਾ ਏ
ਕਾਮੀ ਪੁਰਖ ਨੂੰ ਧਰਮ ਦੀ ਕਾਨ ਕੋਈ ਨ ਨਹੀਂ ਥਾਂ ਕੁਥਾਂ ਵਿਚਾਰਦਾ ਏ
ਬੇਜ਼ਮੀਰੇ ਬੇਪੀਹੇ ਦੀ ਗੱਲ ਕਾਹਦੀ ਕੀਤੇ ਸੁਖਨ ਨ ਮੁਖ ਦੇ ਪਾਰਦਾ ਏ
ਬੇਜ਼ਬਾਨ ਇਨਸਾਨ ਹੈਵਾਨ ਭੈੜਾ ਸਦਾ ਵਿਚ ਮੈਦਾਨ ਦੇ ਹਾਰਦਾ ਏ
ਕੀਹ ਵਿਸਾਹ ਬੇਦਿਲੇ ਤੇ ਕਾਇਰ ਦਾ ਜੀ ਸਾਥ ਡੋਬਦਾ ਕਿਤੇ ਨ ਤਾਰਦਾ ਏ
ਭੀਮਾਂ ਵੇਖ ਗਿਆ ਗੁਰੂ ਘਰ ਤੋਹਫ਼ੇ ਹੋਕੇ ਲਾਲਚੀ ਜਾਲ ਪਸਾਰਦਾ ਏ
ਇਹ ਕਿਵੇਂ ਚੀਜ਼ਾਂ ਮੇਰੇ ਹੱਥ ਆਵਨ ਬੁਰਜ ਲੋਭ ਦੇ ਕੋਈ ਉਸਾਰਦਾ ਏ
ਇਕ ਵਾਰ ਆ ਜਾਣ ਨ ਫੇਰ ਘੱਲਾਂ ਨੀਤ ਚੰਦਰੀ, ਚੰਦਰਾ ਧਾਰਦਾ ਏ
ਵੇਖ ਨੇਕੀ ਦੀ ਥਾਂ ਕਰਤਾਰ ਸਿੰਘਾ ਕਰਨਾ ਚਾਹੁੰਦਾ ਕੰਮ ਉਹ ਖ਼ਾਰਦਾ ਏ

### ਰਾਜੇ ਦੀ ਆਪਣੇ ਮੁਸਾਹਿਬਾਂ ਨਾਲ ਸਲਾਹ

ਕਿੰਨਾ ਚਿਰ ਵਿਚਾਰਦਾ ਰਿਹਾ ਰਾਜਾ ਅੰਤ ਕਰਦਾ ਜ਼ਾਹਿਰ ਦੀਵਾਨ ਅੰਦਰ
ਪਾਸ ਗੁਰੂ ਦੇ ਹੋਣ ਅਜੀਬ ਤੋਹਫੇ ਓਹਨਾਂ ਜਹੇ ਨਹੀਂ ਕਿਤੇ ਜਹਾਨ ਅੰਦਰ
ਦਿੱਲੀ ਬਾਦਸ਼ਾਹ ਪਾਸ ਭੀ ਇਹੋ ਜਹੀਆਂ ਚੀਜ਼ਾਂ ਆਈਆਂ ਨਹੀਂ ਧਿਆਨ ਅੰਦਰ
ਓਹ ਚਾਹੀ ਦੀਆਂ ਲੈ ਲੈਣੀਆਂ ਨੇ ਵਾਧਾ ਬਹੁਤ ਕਰਸਨ ਮੇਰੇ ਸ਼ਾਨ ਅੰਦਰ
ਇਹੋ ਜਹੇ ਤੋਹਫ਼ੇ ਸੋਹੰਦੇ ਰਾਜਿਆਂ ਨੂੰ ਸ਼ੋਭਾ ਪਾਵੰਦੇ ਨਹੀਂ ਹੋਰ ਥਾਨ ਅੰਦਰ
ਗੁਰੂ ਘਰ ਫਕੀਰੀ ਦੀ ਹੈ ਗੱਦੀ ਮਸਤ ਰਹਿਣ ਉਹ ਭਜਨ ਭਗਵਾਨ ਅੰਦਰ
ਜਿਵੇਂ ਮਿਲਨ ਤਿਵੇ ਅਸੀਂ ਲੈ ਲੱਹੀਏ ਹੀਲਾ ਸੋਚ ਦੱਸੋ ਆਨ ਫ਼ਾਨ ਅੰਦਰ
ਰਲ ਬੈਠੇ ਨੇ ਬੁਰੇ ਕਰਤਾਰ ਸਿੰਘਾ ਵੜਿਆ ਸਭ ਦੇ ਆਨ ਸ਼ੈਤਾਨ ਅੰਦਰ

### ਵਾਕ ਕਵੀ

ਦਿਤੀ ਭੈੜਿਆਂ ਭੈੜੀ ਸਲਾਹ ਏਹੋ ਓਸੇ ਵਕਤ ਵਕੀਲ ਤਿਆਰ ਕੀਤਾ
ਓਹਨੂੰ ਸਭ ਗਲਾਂ ਸਮਝਾਈਆਂ ਜੀ ਹੈਸੀ ਚੰਗੀ ਤਰ੍ਹਾਂ ਹੁਸ਼ਿਆਰ ਕੀਤਾ
ਜਿਵੇਂ ਦਾਉ ਲਗੇ ਤਿਵੇਂ ਲਾ ਲੈਣਾ ਮਤਾ ਚੰਦਰਾ ਏਸ ਪ੍ਰਕਾਰ ਕੀਤਾ
ਮਾਰੀ ਫੂਕ ਸ਼ੈਤਾਨ ਕਰਤਾਰ ਸਿੰਘਾ ਗੁਰਾਂ ਨਾਲ ਫ਼ਸਾਦ ਦਾ ਆਹਰ ਕੀਤਾ

### ਹਾਥੀ ਆਦਿਕ ਬੇਮਿਸਾਲ ਤੋਹਫ਼ੇ ਲੈਣ ਵਾਸਤੇ ਭੀਮ ਚੰਦ ਦੇ ਵਕੀਲ ਨੇ ਆਉਣਾ

ਆਇਆ ਚੱਲ ਵਕੀਲ ਬਿਲਾਸ ਪੁਰ ਤੋਂ ਹਾਜ਼ਰ ਗੁਰਾਂਦੇ ਵਿਚ ਦੀਵਾਨ ਹੋਇਆ
ਗੱਲਾਂ ਚਾਤਰੀ ਦੇ ਨਾਲ ਕਰਨ ਲੱਗਾ ਬੜਾ ਮਿੱਠਾ ਤੇ ਨਰਮ ਜ਼ਬਾਨ ਹੋਇਆ

ਜਿਸ ਦਿਨ ਤੋਂ ਆਪ ਦੇ ਦਰਸ ਕੀਤੇ ਦਿਲ ਰਾਜੇ ਦਾ ਖੁਸ਼ੀ ਮਹਾਨ ਹੋਇਆ
ਵਧੀ ਓਸਦੇ ਦਿਲ ਪ੍ਰੀਤ ਬਹੁਤੀ ਸਚੇ ਦਿਲੋਂ ਮੁਰੀਦ ਸੀ ਆਨ ਹੋਇਆ
ਘਰ ਆਪਦਾ, ਆਪਣਾ ਸਮਝ ਬੈਠਾ ਸੱਚੀ ਦੋਸਤੀ ਦਾ ਚਾਹਿ ਵਾਨ ਹੋਇਆ
ਮੈਨੂੰ ਭੇਜਿਆ ਓਸ ਕਰਤਾਰ ਸਿੰਘਾ ਮੇਲ ਆਪ ਦੇ ਨਾਲ ਪਛਾਨ ਹੋਇਆ

ਤਥਾ

ਹਾਥੀ ਆਦਿ ਜੋ ਚੰਗੀਆਂ ਹੈਣ ਚੀਜ਼ਾਂ ਓਹ ਸਾਰੀਆਂ ਰਾਜੇ ਮੰਗਵਾਈਆਂ ਨੇ
ਹੈ ਟਿੱਕੇ ਦਾ ਆਵਨਾ ਸ਼ਗਨ ਜਲਦੀ ਹੋਣਾ ਕੱਠਿਆਂ ਸਾਰਿਆਂ ਭਾਈਆਂ ਨੇ
ਓਸ ਵੇਲੇ ਵਖਾਲੀਆਂ ਜਾਣ ਸੱਭੇ ਦੁਨੀਆਂ ਦਾਰੀ ਦੀਆਂ ਵਡਿਆਈਆਂ ਨੇ
ਭੇਜ ਦਿਤੀਆਂ ਜਾਣ ਕਰਤਾਰ ਸਿੰਘਾ ਏਸੇ ਲਈ ਸਾਂਝਾਂ ਚਲੀਆਂ ਆਈਆਂ ਨੇ

ਸ੍ਰੀ ਦਸਮੇਸ਼ ਜੀ

ਕਹਿੰਦੇ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਸਤਿਗੁਰੂ ਜੀ ਹੱਸ ਉਚਾਰਦੇ ਨੇ
ਵਿਆਹ ਸ਼ਾਦੀਆਂ ਦੇ ਵਿਚ ਮਿਲ ਬਹਿਣਾ ਇਹੋ ਕੰਮ ਚੰਗੇ ਸੰਸਾਰ ਦੇ ਨੇ
ਚੀਜ਼ਾਂ ਮੰਗੀਆਂ ਜਿਹੜੀਆਂ ਹੈਨ ਰਾਜੇ ਦੇਇ ਸਕਦੇ ਨਹੀਂ, ਨਤਾਰਦੇ ਨੇ
ਗੁਰ ਗੱਦੀ ਨੂੰ ਸਿੱਖਾਂ ਚੜ੍ਹਾਈਆਂ ਨੇ ਇਹ ਨਿਸ਼ਾਨ ਤਾਂ ਸਿਦਕ ਪਿਆਰ ਦੇ ਨੇ
ਇਹ ਜਾ ਸੱਕਣ ਕਿਧਰੇ ਬਾਹਰ ਨਾਹੀਂ ਹੋਇ ਹੋਇ ਸੌਦੇ ਨਹੀਂ ਬਾਜ਼ਾਰ ਦੇ ਨੇ
ਜੋ ਮੁਲ ਖ਼ਰੀਦੀਆਂ ਸਾਡੀਆਂ ਨੇ ਲੈ ਜਾਹੁ ਨ ਕੰਮ ਇਨਕਾਰ ਦੇ ਨੇ
ਜਾਨ ਗਏ ਫ਼ਰੇਬ ਦੀ ਗੱਲ ਸਾਰੀ ਏਸ ਤਰ੍ਹਾਂ ਸਤਿਗੁਰੂ ਜੀ ਟਾਰਦੇ ਨੇ
ਇਹ ਪਹਾੜੀਏ ਮੂੜ੍ਹ ਕਰਤਾਰ ਸਿੰਘਾ ਸਾਫ਼ ਸੁਧ ਇਹ ਨਹੀਂ ਵਿਹਾਰ ਦੇ ਨੇ

ਦੂਤ ਦੇ ਵਾਪਸ ਜਾਣ ਤੇ ਭੀਮ ਚੰਦ ਨੇ ਗੁਸਾ ਕਰਨਾ ਤੇ ਪਰੋਹਤ ਦੀ ਚੁਕ

ਸਤਿਗੁਰਾਂ ਵਲੋਂ ਜੋ ਜਵਾਬ ਮਿਲਿਆ ਓਵੇਂ ਦੂਤ ਨੇ ਜਾਇ ਸੁਣਾਇਆ ਜੀ
ਐਵੇਂ ਕੱਚਾ ਪਹਾੜੀਆ ਭੜਕ ਪਿਆ ਅੱਖੀਂ ਲਾਲੀਆਂ ਚਿਹਰਾ ਵਟਾਇਆ ਜੀ
ਲਗ ਪਿਆ ਭੈੜਾ ਬਕਵਾਸ ਕਰਨੇ ਹਿਰਦੇ ਵਿਚ ਹੰਕਾਰ ਸਮਾਇਆ ਜੀ
ਓਹਦੀ ਕੁਲ ਦਾ ਪਾਸ ਪ੍ਰੋਹਤ ਬੈਠਾ *ਪੰਮਾਂ ਜਿਸਦਾ ਨਾਮੁ ਲਿਖਾਇਆ ਜੀ
ਰਾਜਾ ਸਿੱਖ ਨ ਗੁਰੂ ਕਾ ਬਣੇ ਜਾਕੇ, ਹੈਸੀ ਓਸਨੂੰ ਫ਼ਿਕਰ ਦਬਾਇਆ ਜੀ
ਵੇਲਾ ਤਾੜ ਕੇ ਓਸ ਨੇ ਅੱਗ ਫੂਕੀ ਭੈੜਾ ਚੰਦਰੇ ਮੂੰਹ ਬਣਾਇਆ ਜੀ
ਕਹਿੰਦਾ ਮੈਂ ਤਾਂ ਓਦੋਂ ਹੀ ਸਮਝਿਆ ਸੀ, ਐਵੇਂ ਆਪਣਾ ਮਾਨ ਗੁਵਾਇਆ ਜੀ
ਪਾਸ ਗੁਰੂ ਦੇ ਜਾਣ ਦੀ ਲੋੜ ਕੀਹ ਸੀ ਸਗੋਂ ਜਾਕੇ ਭੂਹੇ ਚੜ੍ਹਾਇਆ ਜੀ
ਚੀਜ਼ਾਂ ਵਰਤਨ ਵਰਤਾਨ ਨੂੰ ਹੁੰਦੀਆਂ ਨੇ ਓਸ ਜ਼ਰਾ ਨ ਦੀਦ ਰਖਾਇਆ ਜੀ

*ਪੰਮਾਂ ਪਾਚੜ।

ਵਿਆਹ ਸ਼ਾਦੀਆਂ ਦੇ ਵਿਚ ਲੈਣਾ ਦੇਣਾ ਇਹ ਰਿਵਾਜ ਸੰਸਾਰ ਦਾ ਆਇਆ ਜੀ
ਫੇਰ ਰੱਯਤ ਹੋਇ ਕੇ ਰਾਜਾ ਜੀ ਦੀ ਰੁਖਾ ਪਨ ਕਿੱਡਾ ਦਿਖਲਾਇਆ ਜੀ
ਅਸਾਂ ਸਮਝਿਆ ਇਹ ਕਰਤਾਰ ਸਿੰਘਾ ਹੈ ਛਾਤੀ ਤੇ ਕੰਡਾ ਉਗਾਇਆ ਜੀ

ਤਥਾ

ਇਹਨੂੰ ਜੰਮਦੇ ਨੂੰ ਫੜ ਪੁਟ ਦੇਵੋ ਵੱਡਾ ਹੋਯਾ ਨੁਕਸਾਨ ਪੁਚਾਇਗਾ ਜੀ
ਇਹ ਮਾਮੂਲੀ ਚੀਜ਼ਾਂ ਅੱਜ ਦਿਤੀਆਂ ਨਹੀਂ ਕੀਹ ਕੱਲ੍ਹ ਨੂੰ ਫੈਜ਼ ਦਵਾਇਗਾ ਜੀ
ਲੈਂਦਾ ਘਾਹ ਪੱਠਾ ਸਾਡੀ ਜੂਹ ਵਿਚੋਂ ਕਢੋ ਬਾਹਰ, ਨਹੀਂ ਬਹੁਤ ਸਤਾਇਗਾ ਜੀ
ਇਹੋ ਭੈੜਾ ਵਜ਼ੀਰ ਕਰਤਾਰ ਸਿੰਘਾ ਵੇਖੋ ਕਿਵੇਂ ਫ਼ਸਾਦ ਵਧਾਇਗਾ ਜੀ

ਪਰਮਾਨੰਦ ਵਜ਼ੀਰ

ਬਲਦੀ ਅੱਗ ਤੇ ਪੰਮੇ ਨੇ ਹੋਰ ਬਾਲੀ ਭੜਕ ਉਠਿਆ ਸੁਣ, ਨਾਦਾਨ ਰਾਜਾ
ਪਰਮਾ ਨੰਦ ਵਜ਼ੀਰ ਦਾਨਾ ਭਾਰਾ ਕਹਿੰਦਾ ਬੇਨਤੀ ਸੁਣੋਂ ਸੁਜਾਨ ਰਾਜਾ
ਇਹੋ ਜਿਹਾਂ ਦਾ ਜਾਵਨਾ ਕੀਹ ਪਿਛੋਂ ਇਹ ਖ਼ੁਸ਼ਾਮਦੀ ਭੈੜੇ ਪਛਾਨ ਰਾਜਾ
ਅਕਲਮੰਦ ਵਿਗਾੜ ਤੋਂ ਹਟਨ ਪਿਛੇ ਥੋੜ੍ਹੀ ਗੱਲ ਨੂੰ ਮੂੜ੍ਹ, ਵਧਾਨ ਰਾਜਾ
ਗੁਰੂ ਘਰ ਨਿਰਵੈਰ ਤੇ ਸਾਫ਼ ਸ਼ੀਸ਼ਾ ਗੁਰੂ ਸਭ ਦੀ ਸੁਖ ਮਨਾਨ ਰਾਜਾ
ਜਹੀ ਨੀਤ ਤੇ ਤਹੀ ਮੁਰਾਦ ਮਿਲਦੀ ਰਾਹ ਦਿਲਾਂ ਦੇ ਦਿਲਾਂ ਨੂੰ ਜਾਨ ਰਾਜਾ
ਚੀਜ਼ਾਂ ਨਾਲ ਸਫ਼ਾਈ ਦੇ ਮੰਗਦੇ ਜੇ ਹੁੰਦੀ ਨਾਹ ਨ, ਕਰੋ ਧਿਆਨ ਰਾਜਾ
ਤੁਹਾਡੀ ਨੀਤ ਦੇ ਵਿਚ ਸੀ ਖੋਟ ਪਹਿਲਾਂ ਜਾਣੀ ਜਾਣ ਸਤਿਗੁਰੂ ਭਗਵਾਨ ਰਾਜਾ
ਮਿਲ ਗਿਆ ਉਤਰ ਅਗੋਂ ਓਹੋ ਜਿਹਾ ਹੁਣ ਕ੍ਰੋਧ ਨਾਹੀਂ ਰਿਦੇ ਠਾਨ ਰਾਜਾ
ਜਾਣਾ ਕੀਹ ਇਹਨਾਂ ਮੁਫ਼ਤ ਖੋਰਿਆਂ ਦਾ ਐਵੇਂ ਝੂਠੀਆਂ ਗੱਲਾਂ ਸੁਨਾਨ ਰਾਜਾ
ਜਿਵੇਂ ਕਹੇਂ ਤੂੰ ਇਹਨਾਂ ਨੇ ਤਿਵੇਂ ਕਰਨਾ ਹੋਰ ਜਾਣਦੇ ਨ ਲਾਭ ਹਾਨ ਰਾਜਾ
ਕਿਵੇਂ ਗੁਰੂ ਨੂੰ ਫੜਕੇ ਕੱਢ ਦੇਵਨ ਪਵੇ ਜੰਗ ਤੇ ਮੂੰਹ ਛੁਪਾਨ ਰਾਜਾ
ਇਹ ਤਾਂ ਚੰਦਰੇ ਨੇ ਕੁਤੇ ਰੂੜੀਆਂ ਦੇ ਅੱਗਾ ਲਗੇ ਤੇ ਦੁੰਬ ਦਬਾਨ ਰਾਜਾ
ਮੁਢੋਂ ਗਾਹਕ ਨੇ ਚਰਬ ਨਿਵਾਲਿਆਂ ਦੇ ਭਾਵੇਂ ਖੂਹ ਪਵੇ ਜਜਮਾਨ ਰਾਜਾ
ਆਪ ਵੇਖ ਆਇ ਅੱਖੀਂ ਜਾਇਕੇ ਜੀ ਸਤਿਗੁਰਾਂ ਦੇ ਸਾਜ਼ ਸਾਮਾਨ ਰਾਜਾ
ਗੁਰੂ ਚੜ੍ਹਦੀ ਜੁਵਾਨੀ ਤੇ ਜੋਸ਼ ਭਰਿਆ ਮਹਾਂ ਛੱਤਰੀ ਬੀਰ ਬਲਵਾਨ ਰਾਜਾ
ਫੇਰ ਦੇਸ ਪੰਜਾਬ ਦੇ ਸਿਖ ਸਾਰੇ ਓਹਦੇ ਨਾਮ ਤੋਂ ਹੋਣ ਕੁਰਬਾਨ ਰਾਜਾ
ਓਹਦੇ ਪਾਸ ਬੜੇ ਬੜੇ ਰਾਣ ਦੇਖੇ ਮਲਵੱਈ ਮਝੈਲ ਜੁਵਾਨ ਰਾਜਾ
ਕੌਣ ਓਹਨਾਂ ਦਾ ਸਾਹਮਣਾ ਕਰਨ ਜੋਗਾ ਜਦੋਂ ਛਿੜੇਗਾ ਜੰਗ ਮੈਦਾਨ ਰਾਜਾ

ਜੇਕਰ ਚੜ੍ਹ ਮੜੌਲ ਪਹਾੜ ਆਏ ,ਸਾਰਾ ਸ਼ਾਨ ਤੇ ਮਾਨ ਗੁਵਾਨ ਰਾਜਾ
ਬਸ ਏਥੇ ਹੀ ਗੱਲ ਨੂੰ ਠੱਪ ਦੇਵੋ ਨ ਐਵੇਂ ਸੁਣਾਓ ਜਹਾਨ ਰਾਜਾ
ਰਖੋ ਬਣਿਆਂ ਮੇਲ ਕਰਤਾਰ ਸਿੰਘਾ ਮਤਾਂ, ਲੋੜ ਪਵੇ ਕਦੇ ਆਨ ਰਾਜਾ

ਵਾਕ ਕਵੀ

ਗੱਲਾਂ ਦੱਸੀਆਂ ਨਫੇ ਨੁਕਸਾਨ ਦੀਆਂ ਪਰ ਲਾਲਚੀ ਰਾਜਾ ਨ ਰੱਸ ਆਇਆ
ਵੇਖੋ ਗਿਆ ਸੀ ਉਜਲਾ ਮੁਖ ਕਰਨੇ ਵੱਸ ਲੋਭ ਉਲਟੀ ਮਲ *ਮੱਸ ਆਇਆ
ਮੰਨੀ ਇਕ ਵਜ਼ੀਰ ਦੀ ਗੱਲ ਨ ਸੀ ਓਹ ਪਾ ਪੱਮੇ ਸਿਰ ਭੱਸ ਆਇਆ
ਸਭਾ ਰਲੀ ਨਾਦਾਨ ਕਰਤਾਰ ਸਿੰਘਾ ਜਿਨਾਂ ਤਈਂ ਪਸੰਦ ਨ ਰੱਸ ਆਇਆ

ਰਾਜਾ ਨੇ ਚਤਰੂ ਕੋਤਵਾਲ ਨੂੰ ਅਨੰਦ ਪੁਰ ਸਾਹਿਬ ਭੇਜਣਾ

ਉਠ ਘਰ ਨੂੰ ਚਲਾ ਵਜ਼ੀਰ ਗਿਆ ਕੋਤਵਾਲ ਤਾਈਂ ਸਮਝਾਇਆ ਜੀ
ਤੂੰ ਕੱਲ੍ਹ ਹੀ ਜਾਹ ਆਨੰਦ ਪੁਰ ਨੂੰ ਚੀਜ਼ਾਂ ਲੈ ਆਵੀਂ ਸਿਖਲਾਇਆ ਜੀ
ਜਿਵੇਂ ਦਾਉ ਲੱਗੇ ਤਿਵੇਂ ਲਾ ਆਵੀਂ ਮੂਰਖ ਤਈਂ ਰਾਜੇ ਵਡਿਆਇਆ ਜੀ
ਉਹ ਦੂਸਰੇ ਦਿਨ ਕਰਤਾਰ ਸਿੰਘਾ ਆਨੰਦ ਪੁਰੀ ਅੰਦਰ ਝੱਟ ਆਇਆ ਜੀ

ਚਤਰੂ ਦੀ ਸਤਿਗੁਰਾਂ ਨਾਲ ਗੱਲ ਬਾਤ

ਆਣ ਭਰੇ ਦੀਵਾਨ ਦੇ ਵਿਚ ਮਿਲਿਆ ਕਾਹਲੇ ਆਦਮੀ ਸਮਾ ਵਿਚਾਰਨਾ ਕੀਹ
ਕਹਿੰਦਾ ਆਯਾ ਮੈਂ ਚੱਲ ਬਿਲਾਸ ਪੁਰ ਤੋਂ ਬਹੁਤਾ ਗੱਲ ਤਾਈ ਵਿਸਥਾਰਨਾ ਕੀਹ
ਚੀਜ਼ਾਂ ਮਾਂਗਵੀਆਂ ਤੁਸਾਂ ਵਿੱਤੀਆਂ ਨ ਏਥੇ ਪਈਆਂ ਨੇ ਦਸੋ ਸੁਵਾਰਨਾ ਕੀਹ
ਉਥੇ ਕਿਸੇ ਨੇ ਰੱਖ ਨ ਲੈਣੀਆਂ ਸਨ ਐਵੇਂ ਏਡੀ ਬਾਈਂ ਸ਼ੱਕ ਧਾਰਨਾ ਕੀਹ
ਚੀਜ਼ਾਂ ਵਰਤਨੇ ਵਾਸਤੇ ਹੈਨ ਬਣੀਆਂ ਚੋਂਹ ਦਿਨ੍ਹਾਂ ਵਿਚ ਕਿਸੇ ਵਿਗਾੜਨਾ ਕੀਹ
ਏਡੇ ਕੋਰੇ ਨ ਬਣੋ ਕਰਤਾਰ ਸਿੰਘਾ ਏਸ ਮਾਯਾ ਨੂੰ ਵੇਖ ਹੰਕਾਰਨਾ ਕੀਹ

ਤਥਾ

ਮਾਨ ਰੱਖਕੇ ਰਾਜੇ ਨੇ ਮੰਗੀਆਂ ਜੇ, ਹੱਮੇ ਓਸਦੇ ਨੂੰ ਤੁਸੀਂ ਢਾਹੁ ਨਾਹੀਂ
ਝੱਟ ਭੇਜੀਆਂ ਜਾਣ ਕੁੜਮਾਈ ਪਿਛੋਂ ਰੱਤੀ ਜਿੰਨਾ ਭੀ ਸ਼ੱਕ ਰਖਉ ਨਾਹੀਂ
ਮੰਗ ਲਈਦੀਆਂ ਸੱਤ ਬੇਗਾਨਿਆਂ ਤੋਂ ਵਿਆਹ ਸ਼ਾਦੀਆਂ ਵਿਚ ਵਲਾਉ ਨਾਹੀਂ
ਨਾਲੇ ਸੋਚ ਕਰੋ ਰਾਜਨੀਤ ਦੀ ਭੀ ਤੁਸਾਂ ਨਾਲੋਂ ਕੋਈ ਹੋਰਦਾ ਨਾਉ ਨਾਹੀਂ
ਤੁਸੀਂ ਵੱਸਦੇ ਓਸਦੇ ਰਾਜ ਅੰਦਰ ਓਹਦੇ ਨਾਲ ਵਿਗਾੜ ਵਧਾਉ ਨਾਹੀਂ
ਓਹ ਭੀ ਮੰਗ ਬੈਠਾ ਕਰਤਾਰ ਸਿੰਘਾ ਤੁਸੀਂ ਉਸਦਾ ਮਾਨ ਗੁਵਾਉ ਨਾਹੀਂ

*ਮੱਸ = ਸਿਆਹੀ।

ਸ੍ਰੀ ਦਸਮੇਸ਼ ਜੀ

ਸੁਣ ਚਤਰੂ, ਬੜਾ ਤੂੰ ਹੈਂ ਚਾਤਰ, ਚੀਜ਼ਾਂ ਦੇਣ ਤੋਂ ਸਾਨੂੰ ਇਨਕਾਰ ਨਾਹੀਂ
ਅਸਾਂ ਪਹਿਲਾਂ ਹੀ ਠੀਕ ਜੁਵਾਬ ਦਿੱਤਾ ਕੀਤਾ ਰਾਜ਼ਾ ਜੀ ਨੇ ਇਤਬਾਰ ਨਾਹੀਂ
ਇਹ ਚੀਜ਼ਾਂ ਸਭੇ ਗੁਰ ਗੱਦੀ ਦੀਆਂ ਕੋਈ ਹੋਰ ਵਰਤੇ ਅਧਿਕਾਰ ਨਾਹੀਂ
ਸਿੱਖਾਂ ਗੱਦੀ ਨੂੰ ਕੀਤੀਆਂ ਹੈਨ ਅਰਪਨ ਵਰਤ ਸੱਕਦੇ ਇਹ ਦੁਨੀਆਂਦਾਰ ਨਾਹੀਂ
ਹਾਂ, ਮੁਲ ਖਰੀਦੀਆਂ ਸਾਡੀਆਂ ਜੋ ਰਾਜਾ ਲਵੇ ਮੰਗ ਉਧਾਰ ਨਾਹੀਂ
ਗੱਲਾਂ ਔਖੀਆਂ ਸੌਖੀਆਂ ਕਰਨ ਦਾ ਜੀ ਵੱਲਾਂ ਛਲਾਂ ਦਾ ਕੋਈ ਵਿਹਾਰ ਨਾਹੀਂ
ਨਾਲੇ ਵਿਚਲੀ ਗੱਲ ਦਾ ਭੇਦ ਤੈਨੂੰ ਤੂੰ ਚਾਤਰ, ਮੂਲੋਂ ਗਵਾਰ ਨਾਹੀਂ
ਜਹੀ ਨੀਤ ਮੁਰਾਦ ਕਰਤਾਰ ਸਿੰਘਾ ਤੈਥੋਂ ਗੁਝਾ ਕੋਈ ਇਸਰਾਰ ਨਾਹੀਂ

ਕੋਤਵਾਲ ਨੇ ਵਾਪਸ ਜਾਣਾ ਤੇ ਰਾਜਾ ਦੀ ਨਰਾਜ਼ਗੀ

ਚਤਰੂ ਬੜਾ ਚਾਤਰ ਝੱਟ ਸਮਝ ਗਿਆ ਅੱਗੋਂ ਫੇਰ ਨ ਕੋਈ ਬਿਆਨ ਕਰਦਾ
ਨਮਸ਼ਕਾਰ ਕਰਕੇ ਪਿਛਾਂ ਮੁੜ ਗਿਆ ਨੇਕ ਬਖਤ ਨ ਬੁਰਾ ਧਿਆਨ ਕਰਦਾ
ਸਾਫ ਸਾਫ ਜਾ ਰਾਜੇ ਨੂੰ ਦਸਿਆ ਜੀ ਗੁਰੂ ਨਹੀਂ ਵਿਸਾਹ ਸੁਜਾਨ ਕਰਦਾ
ਜਾਣੀ ਜਾਣ ਸਭੋ ਗੱਲਾਂ ਜਾਣ ਗਿਆ ਰਾਜਾ ਮਕਰ ਦਾ ਪਿਆ ਸਾਮਾਨ ਕਰਦਾ
ਬੇਈਮਾਨ ਪੱਮੇ ਗੱਲ ਫੇਰ ਚੁਕੀ, ਇਹ ਗੁਰਾਂ ਦੀ ਸਿਫਤ ਨਾਦਾਨ ਕਰਦਾ
ਕੋਤਵਾਲੀ ਦੇ ਯੋਗ ਇਹ ਨਹੀਂ ਚਤਰੂ ਚੁਕ ਰਾਜਾ ਨੂੰ ਓਹਦਾ ਨੁਕਸਾਨ ਕਰਦਾ
ਓਹਨੂੰ ਬਦਲ ਬਚੋਲੀ ਦੇ ਵਿਚ ਦਿਤਾ ਰਾਜਾ ਮੂੜ੍ਹ ਨ ਮੂਲੋਂ ਪਛਾਨ ਕਰਦਾ
ਓਹਦੇ ਥਾਂ ਦੇ ਉਤੇ ਕਰਤਾਰ ਸਿੰਘਾ ਮੁਗਧੂ ਤਈਂ ਮੁਕੱਰਿਰ ਬੇਈਮਾਨ ਕਰਦਾ

ਵਾਕ ਕਵੀ

ਸ਼ਾਇਦ ਰਾਜਾ ਤਾਂ ਟਲਕੇ ਚੁਪ ਰਹਿੰਦਾ ਟਿਕਨ ਦੇਵੰਦੇ ਨ ਸਲਾਹ ਕਾਰ ਭੈੜੇ
ਪੱਮੇ ਜਹੇ ਨਿਕੰਮੇ ਖੁਸ਼ਾਮਦੀ ਜੋ ਦੇਣ ਭੈੜੀ ਸਲਾਹ ਬਦਕਾਰ ਭੈੜੇ
ਬੇ ਪੀਰੇ ਤੇ ਬੇ ਜ਼ਮੀਰੇ ਹੁੰਦੇ ਬਹੁਤੇ ਰਾਜਿਆਂ ਦੇ ਅਹਿਲਕਾਰ ਭੈੜੇ
ਐਵੇਂ ਹਾਂ ਨਾਲ ਹਾਂ ਮਿਲਾਈ ਰੱਖਣ ਹੁੰਦੇ ਰੱਨ ਮਜ਼ਦੂਰ ਬੁਰਯਾਰ ਭੈੜੇ
ਨਿਰੇ ਪੁਰੇ ਹੀ ਜੀ ਹਜ਼ੂਰੀਏ ਬਣ ਨਿਰੇ ਚਗਲਾਂ ਹੀ ਚੱਟਨੇ ਹਾਰ ਭੈੜੇ
ਰਾਜੇ ਤਈਂ ਸ਼ੱਸ਼ਕਾਰ ਸ਼ਿਕਾਰ ਪਿਛੇ ਰਲ ਮਿਲ ਖਾਂਦੇ ਮੁਰਦਾਰ ਭੈੜੇ
ਦੇਣ ਕਦੇ ਭੀ ਚੰਗੀ ਸਲਾਹ ਨ ਉਹ ਕੁਤੇ ਜੀਭ ਦੇ ਹੋਣ ਗਵਾਰ ਭੈੜੇ
ਝੁਡੂ ਰਾਜੇ ਦੇ ਬੁਧੂ ਵਜ਼ੀਰ ਰਲ ਕੇ ਤਖਤ ਤਾਜ ਨੂੰ ਕਰਨ ਖੁਵਾਰ ਭੈੜੇ
ਰਾਜੇ ਗੁਡੀ ਵਾਲੇ ਰਾਜੇ ਬਣ ਰਹਿੰਦੇ ਯਾਰ ਫਤੋ ਦੇ ਤੇਲੀ ਘੁਮਯਾਰ ਭੈੜੇ

ਰਾਜ ਸਾਜ਼ ਨੂੰ ਓਹਨਾਂ ਸੰਭਾਲਨਾ ਕੀਹ ਰਲ ਕਰਦੇ ਵਿਸ਼ੇ ਵਿਕਾਰ ਭੈੜੇ
ਰਹਿੰਦੇ ਮਸਤੀਆਂ ਦੇ ਵਿਚ ਮਸਤ ਹਰਦਮ ਫ਼ਰਜ਼ ਆਪਣੇ ਉਕਾ ਵਿਸਾਰ ਭੈੜੇ
ਚੜ੍ਹ ਨੱਚਦੇ ਹੱਥੀਂ ਕਲੰਦਰਾਂ ਦੀ ਵਾਂਗ ਬਾਂਦਰਾਂ ਲੱਜਾ ਉਤਾਰ ਭੈੜੇ
ਕੰਨ ਖੁਲ੍ਹੇ ਤੇ ਅੱਖੀਆਂ ਮੀਟ ਰੱਖਣ ਬੇਸਮਝ ਜਿਹੜੇ ਤਾਜਦਾਰ ਭੈੜੇ
ਲੁਟ ਖਾਣ ਖ਼ੁਸ਼ਾਮਦੀ ਉਨ੍ਹਾਂ ਤਾਈਂ ਮਰਦੇ ਅੰਤ ਨੂੰ ਹੋ ਲਾਚਾਰ ਭੈੜੇ
ਪਰਜਾ ਉਨ੍ਹਾਂ ਦੀ ਦੁਖੀ ਪੁਕਾਰ ਕਰਦੀ ਕਦੇ ਲੈਣ ਨ ਦੁਖੀਆਂ ਦੀ ਸਾਰ ਭੈੜੇ
ਮੂੰਹ ਕਾਲੇ ਹੋ ਮਰਨ ਕਰਤਾਰ ਸਿੰਘਾ ਖੱਟ ਨਿੰਦਿਆ ਵਿਚ ਸੰਸਾਰ ਭੈੜੇ

ਪੰਮੇ ਦੀ ਚੁਕ

ਮਿਲਿਆ ਗੁਰਾਂ ਦੇ ਵਲੋਂ ਜੁਵਾਬ ਕੋਰਾ ਪੰਮੇ ਜ਼ਿਹਾਂ ਨੇ ਰਾਜਾ ਭਖਾਇ ਦਿੱਤਾ
ਚੀਜ਼ਾਂ ਮੰਗੀਆਂ, ਵੇਖੋ ਜੀ ਦਿਤੀਆਂ ਨਹੀਂ ਕਿੱਡਾ ਗੁਰੂ ਹੰਕਾਰ ਵਧਾਇ ਦਿੱਤਾ
ਓਹਨੂੰ ਰਾਜ ਦੇ ਵਿਚ ਕੀਹ ਰਹਿਣ ਦੇਣਾ ਜਿਸ ਪਹਿਲਾਂ ਹੀ ਠੁਠ ਚੁਮਾਇ ਦਿੱਤਾ
ਰਾਜੇ ਮੂੜ੍ਹ ਦੇ ਤਈਂ ਕਰਤਾਰ ਸਿੰਘਾ ਚੁਕਾਂ ਦੇਇਕੇ ਖ਼ੂਬ ਚਮਕਾਇ ਦਿੱਤਾ

ਭੀਮ ਚੰਦ ਨੇ ਗੁਰਾਂ ਤੇ ਚੜ੍ਹਾਈ ਦਾ ਹੁਕਮ ਦੇਣਾ

ਛੂਕਾਂ ਨਾਲ ਪਹਾੜੀਆ ਫੁਲ ਗਿਆ ਭਜਨੇ ਬਖ਼ਸ਼ੀ ਦੇ ਤਈਂ ਬੁਲਾਵੰਦਾ ਏ
ਝੱਟ ਪੱਟ ਹੀ ਫੌਜ ਤਿਆਰ ਹੋਵੇ ਵਿਚ ਗੁਸੇ ਦੇ ਹੁਕਮ ਸੁਨਾਵੰਦਾ ਏ
ਚਲੋ ਗੁਰੂ ਨੂੰ ਕੱਢੀਏ ਦੇਸ ਵਿਚੋਂ ਮਤਾਂ ਕੋਈ ਫ਼ਤੂਰ ਮਚਾਵੰਦਾ ਏ
ਅੱਜ ਮੰਗਵੀਆਂ ਚੀਜ਼ਾਂ ਦਿਤੀਆਂ ਨਹੀਂ ਬੜਾ ਮਾਨ ਹੰਕਾਰ ਦਿਖਾਵੰਦਾ ਏ
ਭਲਾ ਕੱਲ੍ਹ ਨੂੰ ਓਸਦੀ ਆਸ ਕੀਹ ਏ ਜਿਹੜਾ ਅੱਜ ਹੀ ਠੁਠ ਚੁਮਾਵੰਦਾ ਏ
ਸਾਰਾ ਘਾਸ ਪੱਠਾ ਹੋਰ ਅੰਨ ਲੱਕੜ ਮੇਰੇ ਜੰਗਲਾਂ ਵਿਚੋਂ ਲੈ ਜਾਵੰਦਾ ਏ
ਕੀਤਾ ਰਤੀ ਭੀ ਨਹੀਂ ਲਿਹਾਜ ਮੇਰਾ ਵੇਖਾਂ ਕਿੰਨਾਂ ਕੁ ਜ਼ੋਰ ਦਿਖਾਵੰਦਾ ਏ
ਗੱਲ ਵਧਦੀ ਵੇਖ ਕਰਤਾਰ ਸਿੰਘਾ ਪਰਮਾਨੰਦ ਵਜ਼ੀਰ ਸਮਝਾਵੰਦਾ ਏ

ਪਰਮਾ ਨੰਦ ਵਜ਼ੀਰ ਨੇ ਰਾਜੇ ਨੂੰ ਸਮਝਾਣਾ

ਹੱਥ ਜੋੜ ਵਜ਼ੀਰ ਨੇ ਅਰਜ਼ ਕੀਤੀ ਲੇਖਾ ਵਿਆਹ ਅੰਦਰ ਬੀ ਦਾ ਪਾਵਨਾ ਕੀਹ
ਓਧਰ ਦਿਨ ਕੁੜਮਾਈ ਵਿਚ ਰਹੇ ਥੋੜ੍ਹੇ ਏਧਰ ਜੰਗ ਦਾ ਡੌਰੂ ਵਜਾਵਨਾ ਕੀਹ
ਕਿਹੜੀ ਗੱਲ ਤੇ ਕਰੋ ਤਿਆਰੀਆਂ ਏ ਹੱਥ ਇਹਦੇ ਵਿਚੋਂ ਦਸੋ ਆਵਨਾ ਕੀਹ
ਹੁਣ ਤਾਂ ਸੁਣਿਆਂ ਕਿਸੇ ਨੇ ਨਹੀਂ ਸੁਣਿਆਂ ਅਨਸੁਣਿਆਂ ਤਈਂ ਸੁਨਾਵਨਾ ਕੀਹ
ਚੀਜ਼ਾਂ ਮੰਗੀਆਂ ਰਾਜੇ ਨੂੰ ਨਹੀਂ ਮਿਲੀਆਂ ਠੱਠਾ ਜੱਗ ਦੇ ਵਿਚ ਕਰਾਵਨਾ ਕੀਹ
ਕੁੜਮਾਈ ਪਿਛੋਂ ਫੇਰ ਸੋਚ ਲੈਣਾ ਹੁਣ ਐਵੇਂ ਕੁਪੱਤ ਹਿਲਾਵਨਾ ਕੀਹ

ਮੰਗ ਲੈਣੀਆਂ ਵਿਆਹ ਤੇ ਇਹੋ ਚੀਜ਼ਾਂ ਥੋੜ੍ਹੀ ਗੱਲ ਤੇ ਹੁਣ ਅਜ਼ਮਾਵਨਾ ਕੀਹ
ਰਾਜਾ ਮੰਨ ਗਿਆ ਕਰਤਾਰ ਸਿੰਘਾ ਅੱਛਾ ਤੁਹਾਡਾ ਭੀ ਕਿਹਾ ਪਰਤਾਵਨਾ ਕੀਹ

ਵਾਕ ਕਵੀ

ਹੱਲਾਂ ਲਿਆ ਹਟਾ ਵਜ਼ੀਰ ਦੱਨੇ ਅਗੋਂ ਫੇਰ ਜੋ ਹੋਵੇ, ਸੁਨਾਵਾਂ ਗੇ ਜੀ
ਹੋ ਗਈ ਕੁੜਮਾਈ ਅਜਮੇਰ ਚੰਦ ਦੀ ਅਗੇ ਚੱਲ ਵਿਆਹ ਲਿਖਾਵਾਂ ਗੇ ਜੀ
ਰਾਜੇ ਚੀਜ਼ਾਂ ਦਾ ਖਹਿੜਾ ਨ ਛੱਡਿਆ ਸੀ ਮੰਗ ਭੇਜਿਆ ਫੇਰ ਦਿਸਾਵਾਂ ਗੇ ਜੀ
ਸੁਣੋਂ ਹੋਰ ਪ੍ਰਸੰਗ ਕਰਤਾਰ ਸਿੰਘਾਂ ਜੋੜ ਥਾਂ ਸਿਰ ਜੋੜ ਰਖਾਵਾਂ ਗੇ ਜੀ

੭ ਵੈਸਾਖ ੧੭੫੧ ਸ੍ਰੀ ਦਸਮੇਸ਼ ਜੀ ਦੀ ਦੂਸਰੀ ਸ਼ਾਦੀ

ਸਤਾਰਾਂ ਸੌ ਦਾ ਚਾਲੀਆਂ ਸਾਲ ਗਿਆ ਇਕਤਾਲੀਏਂ ਨੇ ਪੈਰ ਪਾਇਆ ਜੀ
ਮੇਲਾ ਆਣ ਵੈਸਾਖੀ ਦਾ ਬਹੁਤ ਭਰਿਆ ਧਨ ਸੰਗਤਾਂ ਬਹੁਤ ਚੜ੍ਹਾਇਆ ਜੀ
ਲਿਖਿਆ, ਏਸੇ ਵੈਸਾਖ ਦੇ ਵਿਚ ਦੂਜਾ ਸਤਿਗੁਰਾਂ ਵਿਆਹ ਕਰਾਇਆ ਜੀ
ਮਾਤਾ ਸੁੰਦਰੀ ਦਾ ਕਰਤਾਰ ਸਿੰਘਾ *ਡੋਲਾ ਆਪੇ ਆਨੰਦ ਪੁਰ ਆਇਆ ਜੀ

ਸ੍ਰੀ ਦਸਮੇਸ਼ ਜੀ ਦੀ ਵਿਚਾਰ

ਜਾਣੀ ਜਾਣ ਸਤਿਗੁਰ ਜੀ ਜਾਣਦੇ ਸਨ ਇਹ ਰਾਜਾ ਕੁਪੱਤ ਹਿਲਾਇ ਗਾ ਜੀ
ਲੋਭੀ, ਲਾਲਚੀ ਤੇ ਕਪਟੀ ਬੜਾ ਭਾਰਾ ਅੰਤ ਈਰਖਾ ਬਹੁਤ ਵਧਾਇ ਗਾ ਜੀ
ਇਹ ਚੁਕ ਕੇ ਰਾਜਿਆਂ ਰਾਣਿਆਂ ਨੂੰ ਇਕ ਦਿਨ ਸਾਡੇ ਗਲ ਪਾਇ ਗਾ ਜੀ
ਨਾਲੇ ਉਂਵ ਹੀ ਸਾਡਾ ਉਦੇਸ਼ ਜਿਹੜਾ ਕੋਹੀਆਂ ਕੱਚਿਆਂ ਤਈਂ ਨਭਾਇ ਗਾ ਜੀ
ਜੰਗ ਛਿੜੇਗਾ ਪਹਿਲਾਂ ਹੀ ਨਾਲ ਇਹਨਾਂ ਸਮਾਂ ਉਲਟੀ ਹਵਾ ਵਗਾਇ ਗਾ ਜੀ
ਅਸਾਂ ਤਿਵੇਂ ਹੀ ਕਰਨਾ ਕਰਤਾਰ ਸਿੰਘਾ ਜਿਵੇਂ ਪੁਰਖ ਅਕਾਲ ਕਰਾਇ ਗਾ ਜੀ

ਜੰਗੀ ਤਿਆਰੀਆਂ

ਇਕ ਪਾਸੇ ਤਾਂ ਜ਼ੁਲਮ ਦਾ ਟਾਕਰਾ ਸੀ ਦੂਜੀ ਤਰਫ਼ ਭੀ ਭੈੜੇ ਆਸਾਰ ਸਾਰੇ
ਹਿੰਦੂ ਰਾਜਿਆਂ ਦੇ ਵਿਚ ਖ਼ੂਨ ਨ ਸੀ ਹੋ ਚੁਕੇ ਹੈਸਨ ਮੁਰਦਾਰ ਸਾਰੇ

---

*ਲਿਖਿਆ ਹੈ ਕਿ ਏਸ ਵੈਸਾਖੀ ਦੇ ਮੇਲੇ ਤੇ ਰਾਮ ਸਰਨ ਖੱਤ੍ਰੀ ਬਜਵਾੜੇ (ਪਰਗਨਾ ਹੁਸ਼ਿਆਰ ਪੁਰ)ਦਾ ਆਪਣੀ ਬੇਟੀ ਦਾ ਡੋਲਾ ਲੈ ਆਇਆ ਤੇ ਭਰੇ ਦੀਵਾਨ ਵਿਚ ਬੇਨਤੀ ਕੀਤੀ ਕਿ ਮੈਂ ਆਪਣੀ ਏਸ ਪੁਤਰੀ ਨੂੰ ਆਪ ਦੀ ਦਾਸੀ ਬਣਾ ਚੁਕਾ ਹਾਂ, ਆਪ ਪ੍ਰਵਾਨ ਕਰ ਲਵੋ, ਭਾਵੇਂ ਸਤਿਗੁਰੂ ਜੀ ਏਸ ਗੱਲ ਨੂੰ ਨਹੀਂ ਚਾਹੁੰਦੇ ਸਨ ਪਰ ਜਦ ਮਾਤਾ ਜੀ ਨੂੰ ਖ਼ਬਰ ਪੁਜੀ ਤਾਂ ਓਹਨਾਂ ਡੋਲਾ ਸਿੱਧਾ ਘਰ ਮੰਗਵਾ ਲਿਆ ਤੇ ਸਤਿਗੁਰਾਂ ਨੂੰ ਮਜਬੂਰ ਕਰਕੇ ਸ਼ਾਦੀ ਦੀ ਰਸਮ ਅਦਾ ਕਰ ਦਿਤੀ ਤੇ ਨੂੰਹ ਦਾ ਅਤੀ ਸੁੰਦਰ ਸਰੂਪ ਦੇਖ ਕੇ ਮਾਤਾ ਜੀ ਨੇ ਸੁੰਦਰੀ ਜੀ ਨਾਮ ਰੱਖ ਦਿਤਾ।

ਕੌਤਕ ਆਪਣੇ ਆਪ ਹੀ ਸਨ ਰਚਨੇ ਗੁਰਾਂ ਵੇਖ ਲਿਆ ਨਜ਼ਰ ਮਾਰ ਸਾਰੇ
ਆਉਣ ਵਾਲੇ ਸਮੇਂ ਲਈ ਜੁਟ ਪਏ ਜਮ੍ਹਾਂ ਕਰਨ ਲਗੇ ਹਥਿਆਰ ਸਾਰੇ
ਸਿੱਕਾ ਤੀਰ, ਬੰਦੂਕ, ਬਾਰੂਦ ਗੋਲਾ ਭਰੀ ਜਾਂਵਦੇ ਵਿਚ ਭੰਡਾਰ ਸਾਰੇ
ਦਿਨੋ ਦਿਨ ਵਧਾਵੰਦੇ ਫੌਜ ਜਾਂਦੇ ਜੰਗੀ ਫੱਨਾਂ ਅੰਦਰ ਹੁਸ਼ਿਆਰ ਸਾਰੇ
ਸਾਰਾ ਦਿਨ ਹੀ ਮਾਰਾ ਬਕਾਰਾ ਰਹਿੰਦਾ ਰਹਿੰਦੇ ਸੂਰਮੇ ਤਿਆਰ ਬਰ ਤਿਆਰ ਸਾਰੇ
ਦਿਲੋਂ ਸਦਾ ਆਨੰਦ ਕਰਤਾਰ ਸਿੰਘਾ ਸੀ ਨਿਬਾਹਵੰਦੇ ਕਾਰ ਵਿਹਾਰ ਸਾਰੇ

ਵਾਕ ਕਵੀ

ਏਵੇਂ ਸਾਲ ਇਕਤਾਲੀਆਂ ਬੀਤ ਗਿਆ ਰਾਜਾ ਦਿਲੋਂ ਨ ਗੱਲ ਭੁਲਾਂਵਦਾ ਏ
ਹੋ ਗਈ ਕੁੜਮਾਈ ਵੈਸਾਖ ਅੰਦਰ ਵਿਆਹ ਸਰਦੀਆਂ ਵਿਚ ਸੁਧਾਵੰਦਾ ਏ
ਜਿਵੇਂ ਨੇੜੇ ਵਿਆਹ ਦੇ ਦਿਨ ਆਉਂਦੇ ਤਿਵੇਂ ਲਾਲਚੀ ਮਨ ਲਲਚਾਵੰਦਾ ਏ
ਹਾਥੀ ਤੰਬੂ ਘੋੜੇ ਕਿਵੇਂ ਹੱਥ ਆਵਨ ਸੋਚਾਂ ਮਨ ਦੇ ਵਿਚ ਦੁੜਾਵੰਦਾ ਏ
ਬਣ ਗਿਆ ਬਹਾਨਾ ਵਿਆਹ ਦਾ ਹੁਣ ਫੇਰ ਮੰਗ ਭੇਜਾਂ, ਇਹ ਠਹਿਰਾਵੰਦਾ ਏ
ਹੈਣ ਤੋਹਫੇ ਅਜੀਬ ਕਰਤਾਰ ਸਿੰਘਾ ਗੁਰੂ ਦੇਵੰਦਾ ਨਜ਼ਰ ਨ ਆਵੰਦਾ ਏ

ਭੀਮ ਚੰਦ ਨੇ ਆਪਣੇ ਸਾਲੇ ਕੇਸਰੀ ਚੰਦ ਨੂੰ ਪੱਮੇ ਦੇ ਨਾਲ ਆਨੰਦਪੁਰ ਭੇਜਣਾ

ਮਨ ਲਾਲਚੀ ਰਾਜੇ ਦਾ ਭੜਕ ਰਿਹਾ ਫੇਰ ਤਿਆਰ ਕਰਦਾ ਅਹਿਲਕਾਰ ਦੋਵੇਂ
ਸਾਲਾ ਕੇਸਰੀ ਚੰਦ ਪਰੋਹਤ ਪੱਮਾ ਇਹੋ ਗੂੜ੍ਹੇ ਹੈਸਨ ਸਲਾਹ ਕਾਰ ਦੋਵੇਂ
ਭੇੜੇ ਮੂਰਖ ਜਾਣਦੇ ਨੀਤ ਕੋਈ ਨ, ਚੁਕਾਂ ਦੇਣ ਰਾਜੇ ਨੂੰ ਗੁਵਾਰ ਦੋਵੇਂ
ਅੰਤਰਜਾਮੀ ਗੁਰੂ ਤਾਈਂ ਛਲਨ ਟੁਰੇ ਬਾਂ ਆਪਣੇ ਸਮਝ ਹੁਸ਼ਿਆਰ ਦੋਵੇਂ
ਠਾਠ ਬਾਠ ਬਣਾ ਕੇ ਬੜਾ ਭਾਰਾ ਹਾਜ਼ਰ ਵਿਚ ਆ ਹੋਏ ਦਰਬਾਰ ਦੋਵੇਂ
ਗੱਲਾਂ ਕਰਨ ਲੱਗ ਪਏ ਕਰਤਾਰ ਸਿੰਘਾ ਕੁੜ ਰੱਖਕੇ ਦਿਲੀਂ ਹੰਕਾਰ ਦੋਵੇਂ

ਕੇਸਰੀ ਚੰਦ

ਕਹਿੰਦਾ ਕੇਸਰੀ ਚੰਦ ਸਤਿਗੁਰੂ ਜੀ ਨੂੰ ਦੁਨੀਆਂ ਦਾਰੀ ਨਿਭ੍ਹਾਵਨੀ ਚਾਹੀਦੀ ਏ
ਹਰ ਚੀਜ਼ ਦੀ ਲੋੜ ਹੈ ਵਸਦਿਆਂ ਨੂੰ ਕੁਝ ਸਾਂਝ ਰਖਾਵਨੀ ਚਾਹੀਦੀ ਏ
ਅਜ ਸਾਨੂੰ ਪਵੇ, ਲੋੜ ਕਲ੍ਹ ਤੁਹਾਨੂੰ ਨਜ਼ਰ ਦੂਰ ਦੁੜ੍ਹਾਵਨੀ ਚਾਹੀਦੀ ਏ
ਨਾਲੇ ਜਿਦੇ ਸਾਇ ਹੇਠ ਵੱਸਨਾ ਹੋਏ ਓਹਦੀ ਸ਼ਾਨ ਵਧਾਵਨੀ ਚਾਹੀਦੀ ਏ
ਜ਼ੋਰਾਵਰ ਹਮਸਾਇ ਦੇ ਨਾਲ ਸੁਣ ਲੌ ਨਹੀਂ ਕਦੇ ਰੁਵਾਵਨੀ ਚਾਹੀਦੀ ਏ
ਮਿਤ੍ਰਤਾਈ ਜਿਉਂ ਰਹੇ ਕਰਤਾਰ ਸਿੰਘਾ ਓਹ ਚਾਲ ਚਲਾਵਨੀ ਚਾਹੀਦੀ ਏ

ਤਥਾ

ਪਹਿਲਾ ਆਯਾ ਵਕੀਲ, ਕੁਤਵਾਲ ਮੁੜਕੇ ਤੁਸਾਂ ਦੋਵੇਂ ਖ਼ਾਲੀ ਪਰਤਾਇ ਗੁਰ ਜੀ
ਚੀਜ਼ਾਂ ਮੰਗੀਆਂ ਰਾਜੇ ਨੇ ਆਪ ਪਾਸੋਂ ਬੜਾ ਆਪ ਤੇ ਮਾਨ ਰਖਾਇ ਗੁਰ ਜੀ
ਤੁਸਾਂ ਡਾਢਾ ਹੀ ਕੋਰਾ ਜੁਵਾਬ ਦਿਤਾ ਕੀਤੀ ਸੋਚ ਨ ਅਕਲ ਦੁੜਾਇ ਗੁਰ ਜੀ
ਰਾਜੇ ਬਹੁਤ ਗੁਸਾ ਕੀਤਾ ਏਸ ਗਲੋਂ ਅਸਾਂ ਰੋਕਿਆ ਅਰਜ਼ ਸੁਣਾਇ ਗੁਰ ਜੀ
ਹੋ ਆਉਣ ਵਿਹੋ ਸਾਨੂੰ, ਵੇਖੀ ਜਾਊ ਅਸੀਂ ਆਇ ਹਾਂ ਵਿਹੋ ਦਿਵਾਇ ਗੁਰ ਜੀ
ਦੋ ਚਾਰ ਦਿਨ ਰੱਖ ਵਿਆਹ ਉਤੇ ਫੇਰ ਜਾਵਾਂ ਗੇ ਅਸੀਂ ਪਹੁੰਚਾਇ ਗੁਰ ਜੀ
ਰਾਜੇ ਰੱਖ ਅਮਾਨਤ ਨੂੰ ਕੀਹ ਕਰਨਾ ਛੋਟਾ ਕਰੋ ਨ ਦਿਲ, ਦਾਨਾਇ ਗੁਰ ਜੀ
ਸਾਂਝ ਏਸੇ ਲਈ ਹੋਂਦਿ ਕਰਤਾਰ ਸਿੰਘਾ ਔਖੇ ਸੌਖੇ ਵੇਲੇ ਕੰਮ ਆਇ ਗੁਰ ਜੀ

ਪੱਮਾ

ਪੱਮਾਂ ਬੋਲਿਆ ਮੂੰਹ ਪਸਾਰ ਅਗੋਂ ਅਸੀਂ ਜਾ ਸਫਾਰਸ਼ਾਂ ਲਾ ਦਿਆਂ ਗੇ
ਇਹਨਾਂ ਚੀਜ਼ਾਂ ਬਦਲੇ ,ਤੁਹਾਨੂੰ ਰਾਜੇ ਪਾਸੋਂ ਨਕਦ ਚਾਰ ਹਜ਼ਾਰ ਦੁਵਾ ਦਿਆਂ ਗੇ
ਨ ਤੁਹਾਡਾ ਅਹਿਸਾਨ; ਨ ਰਹੇ ਓਹਦਾ ਇਕੋ ਜਿਹਾ ਸੌਦਾ ਕਰਵਾ ਦਿਆਂ ਗੇ
ਖਾਲੀ ਗਏ ਜੇ ਅਸੀਂ ਕਰਤਾਰ ਸਿੰਘਾ ਰੰਗ ਹੋਰ ਦਾ ਹੋਰ ਬਦਲਾ ਦਿਆਂ ਗੇ

ਮਾਮਾ ਕ੍ਰਿਪਾਲ ਚੰਦ

ਸਤਿਗੁਰੂ ਗੰਭੀਰ ਹੋ ਰਹੇ ਸੁਣਦੇ ਮਾਮਾ ਬੋਲਿਆ ਉਠ ਕੇ ਜਾਉ ਤੁਸੀਂ
ਓਸ ਚਾਰ ਹਜ਼ਾਰ ਨੂੰ ਘਰ ਰਖੋ ਗੱਲਾਂ ਰੁਖੀਆਂ ਨਾਹਿੰ ਸੁਨਾਉ ਤੁਸੀਂ
ਏਥੇ ਇਹੋ ਜਹੇ ਸੌਦੇ ਨਹੀਂ ਹੁੰਦੇ ਜਾ ਕੇ ਹੋਰ ਥਾਂ ਢੂੰਡ ਢੂੰਡਾਉ ਤੁਸੀਂ
ਇਕ ਵਾਰ ਮੋੜੇ ਦੂਜੀ ਵਾਰ ਮੋੜੇ, ਭੌਂ ਭੌਂ ਕੇ ਲੈਣ ਕੀਹ, ਆਉ ਤੁਸੀਂ
ਸਾਰੇ ਜਗਤ ਦੇ ਗੁਰੂ ਨੂੰ ਕਰੋ ਠੱਠਾ ਹਿਰਦੇ ਪ੍ਰੋਹਤ ਜੀ ਜ਼ਰਾ ਸ਼ਰਮਾਉ ਤੁਸੀਂ
ਗੁਰ ਖਿਮਾ ਕਰ ਰਹੇ ਕਰਤਾਰ ਸਿੰਘਾ ਹੁਣ ਏਸ ਤੋਂ ਨਾਹਿੰ ਵਧਾਉ ਤੁਸੀਂ

ਕੇਸਰੀ ਚੰਦ

ਸਾਡੇ ਨਾਲ ਕਿਉਂ ਹੋਵੰਦੇ ਤੁਸੀਂ ਗੁਸੇ ਅਸਾਂ ਦਿਤਾ ਸੁਨੇਹਾ ਉਚਾਰ ਸਮਝੋ
ਰਾਜਾ ਲੈਣ ਹਾਰਾ ਤੁਸੀਂ ਦੇਣ ਹਾਰੇ ਅਸੀਂ ਐਵੇਂ ਫਸੇ ਵਿਚ 'ਘਾਰ ਸਮਝੋ
ਖ਼ੈਰ, ਅਸੀਂ ਤਾਂ ਲੌ ਚਲੇ ਜਾਵੰਦੇ ਹਾਂ ਕਰੋ ਤੁਸੀਂ ਭੀ ਆਪਣਾ ਆਹਰ ਸਮਝੋ
ਭੀਮ ਚੰਦ ਨੂੰ ਤੁਸਾਂ ਹੈ ਜਾਣਿਆਂ ਕੀਹ ਬਾਈ ਧਾਰ ਦਾ ਹੈ ਸਰਦਾਰ ਸਮਝੋ
ਸਾਕ ਅੰਗ ਓਹਦੇ ਰਾਜੇ, ਕਈ ਰਾਣੇ ਜਿਨ੍ਹਾਂ ਪਾਸ ਫ਼ੌਜਾਂ ਹਥਿਆਰ ਸਮਝੋ
ਤੁਹਾਡੇ ਪਾਸ ਕੀਹ ਏ ਜ਼ਰਾ ਦਸੋ ਤਾਂ ਸਹੀ ਕਿਹੜੀ ਗਲ ਦਾ ਰਖੋ ਹੰਕਾਰ ਸਮਝੋ

ਮਾਯਾ ਸਿੱਖ ਚੜ੍ਹਾਉਣ ਤਾਂ ਗੁਜ਼ਰ ਹੋਵੇ ਨਹੀਂ ਜ਼ਿਮੀ ਕਿਤੇ ਮਰਲੇ ਚਾਰ ਸਮਝੋ
ਉਧਰ ਬਾਦਸ਼ਾਹੀ ਅਗੇ ਬਣੀ ਦੁਸ਼ਮਨ ਏਧਰ ਰਹੇ ਫ਼ਸਾਦ ਖਲ਼ਾਰ ਸਮਝੋ
ਫੜ ਇਹਨਾਂ ਦੇ ਪਿਤਾ ਨੂੰ ਵਿੱਚ ਦਿੱਲੀ ਕੀਤਾ ਕਤਲ ਹੈ ਸਰੇ ਬਾਜ਼ਾਰ ਸਮਝੋ
ਕੀਹ ਖੋਹਲਿਆ ਉਹਦਾ ਕਰਤਾਰਸਿੰਘਾ ਇਉਂ ਬੋਲਿਆ ਬਚਨ ਗੁਵਾਰ ਸਮਝੋ

ਸ੍ਰੀ ਦਸਮੇਸ਼ ਜੀ

ਵਡੇ ਗੁਰਾਂ ਦੀ ਨਿੰਦਿਆਂ ਜਦੋਂ ਕੀਤੀ ਕਹਿੰਦੇ ਸਤਿਗੁਰੂ, ਉਇ ਅੰਵਾਨ ਸੁਣ ਲੌ
ਅਸੀਂ ਕਿਸੇ ਦੀ ਭੀ ਪਰਜਾ ਵਸਦੇ ਨਹੀਂ ਜ਼ਰ ਦੇਇ ਲਿਆ ਮੁੱਲ ਖਾਨ ਸੁਣ ਲੌ
ਚੀਜ਼ਾਂ ਸਾਡੀਆਂ ਦੇਈਏ ਯਾਂ ਨ ਦੇਈਏ ਤੁਸੀਂ ਕਿਉਂ ਤਰਲੇ ਕਰੋ ਆਨ ਸੁਣ ਲੌ
ਰਾਜਾ ਬੜਾ ਤੇ ਆਪਨੇ ਘਰ ਬੈਠੇ ਸਾਡੇ ਨਾਲ ਕੀਹ ਜਾਨ ਪਛਾਨ ਸੁਣ ਲੌ
ਚੀਜ਼ਾਂ ਮੰਗਦੇ ਛਲ ਫਰੇਬ ਕਰਕੇ ਵਿਚੋਂ ਦਿਲ ਹੋਇਆ ਬੇਈਮਾਨ ਸੁਣ ਲੌ
ਸਾਫ ਹਿਰਦਾ ਰਖਦਾ, ਅਸੀਂ ਦੇਂਦੇ ਹੁੰਦੇ ਵਰਤਨੇ ਲਈ ਸਾਮਾਨ ਸੁਣ ਲੌ
ਚੀਜ਼ਾਂ ਖੋਹਣ ਤੇ ਤੁਸਾਂ ਨੇ ਠੱਾਨੀ ਹੋਈ ਜ਼ਾਹਰ ਹੋ ਰਹੇ ਸਾਰੇ ਨਸ਼ਾਨ ਸੁਣ ਲੌ
ਅਸੀਂ ਡਰਕੇ ਕਿਸਤਰਾਂ ਦੇਇ ਦੇਈਏ ਕੀਹ ? ਨ, ਛੱਤਰੀ ਬੀਰ ਸੰਤਾਨ ਸੁਣ ਲੌ
ਮਿਹਣਾ ਮਾਰਿਆ ਤੂੰ ਵੱਡੇ ਗੁਰਾਂ ਦਾ ਜੋ ਧਰਮ ਹੇਤ ਉਹ ਹੋਇ ਕੁਰਬਾਨ ਸੁਣ ਲੌ
ਓਹ ਜੱਗ ਤੇ ਸਦਾ ਹੀ ਹੈਣ ਜੀਉਂਦੇ ਰਹਿਣ ਨਹੀਂ ਇਹ ਮੁਗਲ ਪਠਾਨ ਸੁਣ ਲੌ
ਤੇਰੇ ਰਾਜੇ ਦਾ ਪਿਉ ਭੀ ਉਮਰ ਕੈਦੀ ਹੈਸੀ ਕੀਤਾ ਜਹਾਂਗੀਰ ਸੁਲਤਾਨ ਸੁਣ ਲੌ
ਵਡੇ ਗੁਰਾਂ ਛੁਡਾਇਆ ਗ਼ਵਾਲਯਾਰੋ ਤੁਸੀਂ ਭੁਲ ਗਏ ਸਭ ਅਹਿਸਾਨ ਸੁਣ ਲੌ
ਕਿਥੇ ਬਾਬਰ ਹਮਾਯੂੰ ਤੇ ਸ਼ਾਹ ਅਕਬਰ ਜਹਾਂਗੀਰ ਕਿਥੇ ਸ਼ਾਹ ਜਹਾਨ ਸੁਣ ਲੌ
ਕਿਥੇ ਵਡੇ ਗਏ ਤੇਰੇ ਰਾਜਿਆਂ ਦੇ ਖੱਧਾ ਸਭ ਨੂੰ ਕਾਲ ਭਗਵਾਨ ਸੁਨ ਲੌ
ਜਿਹੜੇ ਰਾਜ ਦਾ ਮਾਨ ਗੁਮਾਨ ਕਰਦੇ ਹੋ ਜਾਣਗੇ ਸਭ ਵੈਰਾਨ ਸੁਣ ਲੌ
ਕੁਝ ਸਮੇਂ ਨੂੰ ਇਹਨਾਂ ਪਹਾੜਾਂ ਅੰਦਰ ਸਿੰਘ ਸੂਰਮੇ ਰੌਲਾ ਮਚਾਨ ਸੁਣ ਲੌ
ਪੱਥਰ ਪੂਜ ਪਹਾੜੀਏ ਮੂੜ੍ਹ ਕਚੇ ਝੂਠੇ ਦਿਲ ਤੇ ਝੂਠੀ ਜ਼ਬਾਨ ਸੁਣ ਲੌ
ਜਾਉ ਚਲੇ ਜਾਉ ਕਰਤਾਰ ਸਿੰਘਾ ਲਿਆਉ ਰਾਜੇ ਨੂੰ ਚਾੜ੍ਹ ਮੈਦਾਨ ਸੁਣ ਲੌ

ਪੱਮਾ

ਪੱਮਾ ਬੋਲ ਪਿਆ ਫੇਰ ਮਹਾਂ ਮੂਰਖ ਤੁਸੀਂ ਨਹੀਂ ਭਲਮਾਨਸੀ ਜਾਣਦੇ ਹੋ
ਹੁਣ ਤੱਕ ਹੈ ਰਾਜੇ ਲਿਹਾਜ ਕੀਤਾ ਤੁਸੀਂ ਉਲਟੀਆਂ ਤਾਣੀਆਂ ਤਾਣਦੇ ਹੋ
ਯਾਦ ਰੱਖੋ, ਨਤੀਜਾ ਖਰਾਬ ਨਿਕਲੇ ਬਲ ਰਾਜੇ ਦਾ ਨਹੀਂ ਪਛਾਣਦੇ ਹੋ
ਅਜੇ ਡਿੱਠਾ ਨਹੀਂ ਕੁਝ ਕਰਤਾਰ ਸਿੰਘਾ ਵਾਕਫ ਨਿਰੇ ਪੂਰੇ ਖੇਡਨ ਖਾਣਦੇ ਹੋ

ਨੰਦ ਚੰਦ ਤੇ ਸੰਗੋ ਨੇ ਦੋਹਾਂ ਨੂੰ ਫੜ ਕੇ ਉਠਾ ਦੇਣਾ

ਨੰਦ ਚੰਦ ਤੇ ਸੰਗੋਂ ਨ ਝਲ ਸਕੇ ਬਾਹੋਂ ਪਕੜ ਕੇ ਦੋਵੇਂ ਉਠਾਇ ਦਿਤੇ
ਦੂਤ ਸਮਝਕੇ ਉਨ੍ਹਾਂ ਨੂੰ ਮਾਰਿਆ ਨ ਝਾੜ ਝੰਬ ਕੇ ਬਾਹਰ ਧਕਾਇ ਦਿਤੇ
ਡਰਦੇ ਘੋੜਿਆਂ ਤੇ ਚੜ੍ਹਕੇ ਨਿਕਲ ਗਏ ਤੇ ਕਹਿਲੂਰ ਵਲੇ ਪੋਈਏ ਪਾਇ ਦਿਤੇ
ਭੀਮ ਚੰਦ ਦੇ ਤਈਂ ਕਰਤਾਰ ਸਿੰਘਾ ਏਸੇ ਤਰ੍ਹਾਂ ਜਾ ਹਰਫ਼ ਸੁਨਾਇ ਦਿਤੇ

ਕੇਸਰੀ ਚੰਦ ਤੇ ਪੱਮੇ ਨੇ ਰਾਜੇ ਨੂੰ ਭੜਕਾਨਾ

ਭੀਮ ਚੰਦ ਦੇ ਪਾਸ ਜਾ ਦੋਇ ਪਿਟੇ ਅਸੀਂ ਜਾ ਕੇ ਹੋਇ ਖਵਾਰ ਓਥੇ
ਸਾਡੀ ਕੀਤੀ ਬੇਇੱਜ਼ਤੀ ਓਸ ਭਾਰੀ ਗਾਲਾਂ ਕਢੀਆਂ ਵਿਚ ਦਰਬਾਰ ਓਥੇ
ਤੇਰੀ ਕੁਝ ਪ੍ਰਵਾਹ ਨ ਓਸ ਨੂੰ ਹੈ ਆਕੀ ਕਰੀ ਬੈਠਾ ਠਾਣਾ ਭਾਰ ਓਥੇ
ਏਥੇ ਤੁਸਾਂ ਤਾਈਂ ਕੁਝ ਫ਼ਿਕਰ ਨਾਹੀਂ ਜੰਗ ਯੁਧ ਦੇ ਹੋ ਰਹੇ ਆਹਾਰ ਓਥੇ
ਅਸਾਂ ਸੁਣਿਆਂ ਜਾਦਿਆਂ ਆਪ ਕੰਨੀਂ ਕਠਾ ਸੂਰਮਾ ਕਈ ਹਜ਼ਾਰ ਓਥੇ
ਫ਼ਤ੍ਹੇ ਕਰ ਲਾਹੌਰ ਤੇ ਮਾਰ ਦਿੱਲੀ ਲੈਣੀ ਬਾਦਸ਼ਾਹੀ, ਕਰਨ ਗੁਫਤਾਰ ਓਥੇ
ਤੁਸੀਂ ਹਾਥੀ ਘੋੜੇਂ ਮੰਗੋ ਉਸ ਪਾਸੋਂ ਉਹ ਖੋਹੀ ਬੈਠਾ ਬਾਈਦਾਰ ਓਥੇ
ਤੁਹਾਡੀ ਹਿਕ ਉਤੇ ਰਾਜਾ ਉਗ ਰਹੇ ਦਿਨੋ ਦਿਨ ਬੇਅੰਤ ਹੀ ਖਾਰ ਓਥੇ
ਕਿਸੇ ਵੇਲੇ ਆ ਪੈਣਗੇ ਚੁਪ ਕੀਤੇ ਸ਼ੇਰ ਪਲ ਰਹੇ, ਹਥਿਆਰ ਓਥੇ
ਆ ਰਹੀਆਂ ਨੇ ਨਜ਼ਰ ਪਹਾੜੀ ਭੇਡਾਂ ਤਾਕ ਲਾਈ ਬੈਠੇ ਬਘਯਾਰ ਓਥੇ
ਕੁਝ ਪੁਜਦਾ ਤੇ ਫਿਕਰ ਕਰੋ ਛੇਤੀ ਸਾਣੀਂ ਚੜ੍ਹ ਰਹੇ, ਹੱਥਯਾਰ ਓਥੇ
ਬਾਦਸ਼ਾਹਾਂ ਤੋਂ ਵਧ ਕਰਤਾਰ ਸਿੰਘਾ ਚੀਜ਼ਾਂ ਵੇਖੀਆਂ ਨੇ ਸ਼ਾਨਦਾਰ ਓਥੇ

ਭੀਮ ਚੰਦ ਨੇ ਗੁਸੇ ਹੋਕੇ ਜੰਗ ਦੀ ਤਿਆਰੀ ਕਰਨੀ

ਗੱਲਾਂ ਪੱਮੇ ਨੇ ਕੀਤੀਆਂ ਬਹੁਤ ਬੁਰੀਆਂ ਗੁਸਾ ਰਾਜੇ ਦੇ ਤਈਂ ਚੜ੍ਹਾਇ ਦਿਤਾ
ਫੂਕਾਂ ਮਾਰਕੇ ਕਪਟ ਦੀ ਖੱਲ ਬਾਣੀ ਰਾਜਾ ਕੋਲਿਆਂ ਵਾਂਗ ਭਖਾਇ ਦਿਤਾ
ਮੰਦੀ ਮੱਤ ਦੇਇ ਮੰਦੇ ਸਲਾਹ ਕਾਰਾਂ ਜੰਗ ਲਈ ਤਿਆਰ ਕਰਾਇ ਦਿਤਾ
ਚਿਠੀ ਗੁਰੂ ਨੂੰ ਲਿਖੋ ਕਰਤਾਰ ਸਿੰਘਾ ਸਦ ਮੁਨਸ਼ੀ ਹੁਕਮ ਸੁਣਾਇ ਦਿਤਾ

ਭੀਮ ਚੰਦ ਨੇ ਸਤਿਗੁਰਾਂ ਵੱਲ ਹੰਕਾਰ ਭਰੀ ਚਿੱਠੀ ਲਿਖਨੀ

ਵਿਚੋਂ ਡਰਦਾ ਦਿਲ ਪਹਾੜੀਏ ਦਾ ਕਿਹਾ ਮੁਨਸ਼ੀ ਨੂੰ ਚਿਠੀ ਬਣਾਉ ਤੁਸੀਂ
ਗੁਰੂ ਜੰਗ ਤੋਂ ਬਿਨਾਂ ਹੀ ਡਰ ਜਾਵੇ ਏਸ ਤਰ੍ਹਾਂ ਦੇ ਪੇਚ ਲਿਖਾਉ ਤੁਸੀਂ
ਮੁਨਸ਼ੀ ਲਿਖਣ ਲਗਾ ਸਚੇ ਪਾਤਸ਼ਾਹ ਨੂੰ ਰਾਜੇ ਵਲੋਂ ਖਿਆਲ ਦੁੜਾਉ ਤੁਸੀਂ
ਮੰਗੀ ਚੀਜ਼ ਤੁਸਾਂ ਸਾਨੂੰ ਨਹੀਂ ਦਿੱਤੀਂ ਦਿਲ ਬੜਾ ਹੰਕਾਰ ਰਖਾਉ ਤੁਸੀਂ
ਮੇਰੇ ਸਾਲੇ ਦੀ ਕੀਤੀ ਬੇਇੱਤੀ ਕਿਉਂ ਜਲਦੀ ਇਹਦਾ ਜੁਵਾਬ ਸੁਨਾਉ ਤੁਸੀਂ

ਦੀਦ ਗੱਦੀ ਫ਼ਕੀਰੀ ਦੀ ਅਸੀਂ ਕਰਦੇ ਦਿਨੋ ਦਿਨ ਸਿਰੇ ਚੜ੍ਹਦੇ ਜਾਉ ਤੁਸੀਂ
ਹੱਥਾਂ ਬਾਝ ਕਰਾ ਦਿਆਂ ਸਮਝ ਲਿਆ ਹੁਣ ਬਾਜ਼ ਕੁਪੱਤੋਂ ਨ ਆਉ ਤੁਸੀਂ
ਨਾਲੇ ਖਾਂਦੇ ਸਾਡਾ ਨਾਲੇ ਘੂਰਦੇ ਹੋ ਉਲਟਾ ਸਗੋਂ ਸਾਨੂੰ ਦਬਕਾਉ ਤੁਸੀਂ
ਚੀਜ਼ਾਂ ਮੰਗੀਆਂ ਜਿਹੜੀਆਂ ਭੇਜ ਦੇਵੋ ਮੁਆਫ਼ੀ ਮੰਗਦੇ ਝੱਟ ਲੰਘਾਓ ਤੁਸੀਂ
ਨਹੀਂ ਤਾਂ ਨਿਕਲ ਜਾਵੋ ਕਰਤਾਰ ਸਿੰਘਾ ਮੰਜੇ ਪੀਹੜੀਆਂ ਝੱਟ ਉਠਾਉ ਤੁਸੀਂ

ਤਥਾ

ਮੇਰੇ ਰਾਜ ਦੇ ਵਿਚ ਸ਼ਰੀਕ ਬਣ ਕੇ ਮੇਰੀ ਹਿੱਕ ਤੇ ਸੱਪ ਲਿਟਾ ਰਹਿ ਹੋ
ਤੁਹਾਡਾ ਵੱਸਣਾ ਮੂਲ ਉਪਾਧ ਦਾ ਏ ਮੇਰੀ ਇੱਜ਼ਤ ਨੂੰ ਹੱਥ ਪਾ ਰਹਿ ਹੋ
ਨਾਲੇ ਮੇਰੇ ਵਾਂਗੂ ਮੇਰੇ ਰਾਜ ਅੰਦਰ ਬੇਖਬਰ ਨਗਾਰਾ ਵਜਾ ਰਹਿ ਹੋ
ਤੁਸੀਂ ਰਈਯੱਤ ਬਣ ਕੇ ਰਹਿਣ ਦੀ ਥਾਂ ਜ਼ੋਰ ਦੱਸ ਕੇ ਮੈਨੂੰ ਡਰਾ ਰਹਿ ਹੋ
ਅਸੀਂ ਸਦਾ ਗ਼ੁਲਾਮ ਚੁਗੱਤਿਆਂ ਦੇ ਤੁਸੀਂ ਬੀੜਾ ਜਹਾਦ ਉਠਾ ਰਹਿ ਹੋ
ਏਥੋਂ ਨਿਕਲ ਬਾਹਰ ਕਰਤਾਰ ਸਿੰਘਾ ਬਾਦਸ਼ਾਹਾਂ ਰੀਸ ਕਰਾ ਰਹਿ ਹੋ

ਤਥਾ

ਅੱਗੋਂ ਵਾਸਤੇ ਲਿਖਕੇ ਦਿਹੋ ਸਾਨੂੰ ਹੁਣ ਅਸੀਂ ਨਗਾਰਾ ਵਜਾਵਾਂਗੇ ਨਹੀਂ
ਬਿਨ੍ਹਾਂ ਲੋੜ ਤੋਂ ਵਧ ਕੇ ਹੁਣ ਅੱਗੋਂ ਜਮ੍ਹਾ ਫੌਜ ਭੀ ਪਾਸ ਰਖਾਵਾਂਗੇ ਨਹੀਂ
ਰਾਜ ਗੱਦੀ ਦੇ ਰਹਾਂ ਗੇ ਸਦਾ ਤਾਬੇ ਕੋਈ ਕਦੇ ਉਪਾਧ ਉਠਾਵਾਂਗੇ ਨਹੀਂ
ਦਿੱਲੀ ਤਖਤ ਖਿਲ਼ਾਫ ਕਰਤਾਰ ਸਿੰਘ ਅਸੀਂ ਸਿਖਾਂਦੇ ਤਈਂ ਭੜਕਾਵਾਂਗੇ ਨਹੀਂ

ਵਾਕ ਕਵੀ

ਚਿੱਠੀ ਲੈਕੇ ਪਹੁੰਚਿਆ ਦੂਤ ਜਲਦੀ ਸਤਿਗੁਰਾਂ ਦੇ ਪਾਸ ਪੁਚਾਈ ਗੱਈ
ਨੰਦ ਚੰਦ ਨੂੰ ਆਖਿਆ ਪੜ੍ਹੋ ਇਹਨੂੰ ਭਰੇ ਵਿਚ ਦਰਬਾਰ ਸੁਣਾਈ ਗੱਈ
ਸੁਣ ਸਤਿਗੁਰਾਂ ਦੇ ਤਈਂ ਰੋਹ ਚੜ੍ਹਿਆ ਓਸੇ ਵਕਤ ਚਿੱਠੀ ਲਿਖਵਾਈ ਗੱਈ
ਜਾਹ, ਰਾਜੇ ਨੂੰ ਦਈਂ ਕਰਤਾਰ ਸਿੰਘਾ ਓਸੇ ਦੂਤ ਦੇ ਹਥ ਫੜਾਈ ਗੱਈ

ਸਤਿਗੁਰਾ ਦੀ ਚਿੱਠੀ

ਲਿਖੀ ਸਤਿਗੁਰਾਂ ਨੇ ਚਿੱਠੀ ਇਸਤਰ੍ਹਾਂ ਦੀ ਸਾਫ਼ ਸਾਫ ਰਾਜਾ ਅਸੀਂ ਦੱਸਦੇ ਹਾਂ
ਇਹ ਪਿੰਡ ਹੈ ਜਰ ਖਰੀਦ ਸਾਡੀ ਰਈਅਤ ਹੋ, ਨ, ਕਿਸੇ ਦੀ ਵੱਸਦੇ ਹਾਂ
ਕਿਸੇ ਤਈਂ ਨ ਦੇਵੰਦੇ ਦੁਖ ਕੋਈ ਅਤੇ ਕਿਸੇ ਦਾ ਕੁਝ ਨ ਖੱਸਦੇ ਹਾਂ
ਤੂੰ ਐਵੇਂ ਸਾਨੂੰ ਪਿਆ ਦੇਇਂ ਦਾਬੇ ਤੂੰ ਰੋਵੰਦਾ ਤੇ ਅਸੀਂ ਹੱਸਦੇ ਹਾਂ
ਹਾਥੀ, ਤੰਬੂ ਆਦੀ ਚੀਜ਼ਾਂ ਚਾਹਿੰ ਖੋਹਣਾ ਤੇਰੇ ਜਾਲ ਵਿਚ ਅਸੀਂ ਨ ਫੱਸਦੇ ਹਾਂ
ਸਾਨੂੰ ਨਹੀਂ ਕੁਪਤ ਦੀ ਲੋੜ ਕੋਈ ਚਾਹਵਾਨ ਅਸੀਂ ਸੋਹਣੇ ਰੱਸਦੇ ਹੋ

ਜੇ ਤੂੰ ਜ਼ੋਰਾਵਰੀ ਪਿਆ ਬਣੇਂ ਵੈਰੀ ਅਸੀਂ ਡਰ ਕੇ ਤੈਥੋਂ ਨ ਨੱਸਦੇ ਹਾਂ
ਜਿਵੇਂ ਵਰਤੇਂ ਤਿਵੇਂ ਕਰਤਾਰ ਸਿੰਘਾ ਅਸੀਂ ਵਰਤੀਏ, ਵੈਰੀ, ਬੇ ਰੱਸਦੇ ਹਾਂ

ਤਥਾ

ਨ ਤੇਰੀ ਤੇ ਨਹੀਉਂ ਰਜੱਤਿਆਂ ਦੀ ਅਸੀਂ ਰਈਅਤ ਸਮਝ ਵਿਚਾਰ ਰਾਜਾ
ਸਾਨੂੰ ਭੇਜਿਆ ਪੁਰਖ ਅਕਾਲ ਨੇ ਹੈ ਰਈਅਤ ਓਸੇ ਦੀ ਬਣਨ ਦਰਕਾਰ ਰਾਜਾ
ਗਲ ਪਵੇਂ ਤੂੰ ਲੋਭ ਦੇ ਵਸ ਹੋ ਕੇ ਅਸੀਂ ਦੇਵੰਦੇ ਸਾਫ ਉਚਾਰ ਰਾਜਾ
ਜਦੋਂ ਦਿਲ ਕਰੂ, ਫੌਜਾਂ ਚਾੜ੍ਹ ਦੇਵੀਂ ਹਰ ਵੇਲੇ ਹਾਂ ਅਸੀਂ ਤਿਆਰ ਰਾਜਾ
ਆਪ ਕਿਸੇ ਦੇ ਨਾਲ ਨਹੀਂ ਅਸਾਂ ਲੜਨਾ ਜੇ ਕੋਈ ਆਣ ਕਰੇ ਪਹਿਲਾਂ ਵਾਰ ਰਾਜਾ
ਫੇਰ ਛੱਤ੍ਰੀ ਸੂਰਮੇ ਬਣ ਅਗੋਂ ਮਿਲ ਪਵਾਂ ਗੇ ਨਾਲ ਤਲਵਾਰ ਰਾਜਾ
ਤੂੰ ਬੰਦ ਨਗਾਰੇ ਨੂੰ ਚਾਹਿੰ ਕਰਨ ਇਥੇ ਵਜਣੇ ਨੇ ਬੇਸ਼ੁਮਾਰ ਰਾਜਾ
ਚਾਹਿੰ ਕਢਨਾ ਸਾਨੂੰ ਤੂੰ ਦੇਸ ਵਿਚੋਂ ਲਿਖੇਂ ਚਿਠੀਆਂ ਨਾਲ ਹੰਕਾਰ ਰਾਜਾ
ਸਾਡੇ ਵਾਸਤੇ ਚਾਰ ਵਲਾਇਤ ਖੁਲ੍ਹੀ ਕਿਸੇ ਥਾਂ ਦੇ ਨਾਲ ਨ ਪਿਆਰ ਰਾਜਾ
ਪਰ ਡਰ ਤੈਥੋਂ ਅਸੀਂ ਛਡਦੇ ਨਹੀਂ ਇਹ ਪੁਰੀ ਆਨੰਦ ਅਪਾਰ ਰਾਜਾ
ਮੱਖਣ ਸਮਝ ਕਰਕੇ ਐਵੇਂ, ਰੂੰ ਤਾਈਂ ਚੱਕ, ਵਿਚ ਭੁਲੇਖੇ ਨ ਮਾਰ ਰਾਜਾ
ਬੈਠ ਨਾਲ ਆਰਾਮ ਕਰਤਾਰ ਸਿੰਘਾ ਕੁਝ ਸੁਖਾਂ ਦੇ ਦਿਨ ਗੁਜ਼ਾਰ ਰਾਜਾ

ਤਥਾ

ਤੇਗ ਚੁਕਨੀ ਜ਼ੁਲਮ ਦੇ ਟਾਕਰੇ ਤੇ ਤੂੰ ਐਵੇਂ ਆ ਲਤ ਅੜਾਨ ਲੱਗੋਂ
ਬੇਵਕੂਫਾ ਦੇ ਚੁਕੇ ਚੁਕਾਇ ਐਵੇਂ ਕਲ੍ਹਾ ਮੁਫਤ ਦੇ ਵਿਚ ਹਿਲਾਨ ਲੱਗੋਂ
ਤਾਕਤ ਜ਼ੁਲਮ ਉਤੇ ਜਿਹੜੀ ਖਰਚ ਹੋਣੀ ਤੂੰ ਆਪਨੇ ਉਤੇ ਖਰਚਾਨ ਲੱਗੋਂ
ਹਿੰਦੂ ਹੋਕੇ ਹਿੰਦ ਦੀ ਰਖਯਾ ਵਿਚ ਲਾਂਭੇ ਉਠ ਰੋੜਾ ਅੜਕਾਨ ਲੱਗੋਂ
ਭਲਾ ਹੁੰਦਾ ਸਾਡੇ ਨਾਲ ਰਲ ਬਹਿੰਦੋਂ ਤੂੰ ਤਾਂ ਵਖਰੀ ਹਾਂਡੀ ਚੜ੍ਹਾਨ ਲੱਗੋਂ
ਚੰਗਾ ਵੇਖ ਲੈ ਹਥ ਕਰਤਾਰ ਸਿੰਘਾ ਜਾਣ ਬੁਝ ਕੇ ਮੂੜ੍ਹ ਕਹਾਨ ਲੱਗੋਂ

ਮੁਫਤ ਖੋਰਿਆਂ ਨੂੰ ਫਿਕਰ

ਓਹੋ ਦੂਤ ਲੈਕੇ ਚਿੱਠੀ ਚਲਾ ਗਿਆ ਏਧਰ ਮੁਫਤ ਖੋਰੇ ਘਬਰਾਨ ਲੱਗੇ
ਪਿਆ ਫਿਕਰ ਮਸੰਦਾਂ ਨੂੰ ਆਇ ਭਾਰਾ ਬੈਠ ਮਸਲਤਾਂ ਕਈ ਪਕਾਨ ਲੱਗੇ
ਚੋਰੀ ਮਾਤਾ ਜੀ ਦੇ ਪਾਸ ਬਹਿ ਬਹਿਕੇ ਦਿਲ ਉਹਨਾਂ ਤਈਂ ਡਰਾਨ ਲੱਗੇ
ਦਸ ਦਸ ਤਾਕਤ ਭਾਰੀ ਰਾਜਿਆਂ ਦੀ ਦਿਲ ਮਾਤਾ ਅੰਦਰ ਫਿਕਰ ਪਾਨ ਲੱਗੇ
ਚਿੰਤਾ ਉਨ੍ਹਾਂ ਨੂੰ ਆਪਨੇ ਸੁਖਾਂ ਦੀ ਸੀ ਭੁਨੇ ਤਿੱਤਰ ਆ ਕਈ ਉਡਾਨ ਲੱਗੇ

## ਸਤਿਗੁਰੂ ਜੀ ਤਈਂ ਕਰਤਾਰ ਸਿੰਘਾ ਅਨਜਾਣ ਤੇ ਜ਼ਿੱਦੀ ਸੁਨਾਣ ਲੱਗੇ

ਸ੍ਰੀ ਮਾਤਾ ਜੀ ਨੇ ਸਤਿਗੁਰਾਂ ਨਾਲ ਗੱਲ ਬਾਤ ਕਰਨੀ,

ਗੱਲਾਂ ਆ ਆ ਬਹੁਤ ਮਸੰਦ ਕਰਦੇ ਮਾਤਾ ਸੁਣ ਕੇ ਬਹੁਤ ਘਬਰਾਈ ਏ ਜੀ
ਰਾਤ ਬੈਠੀ ਆ ਪਾਸ ਸਤਿਗੁਰੂ ਜੀ ਦੇ ਕਹਿੰਦੀ ਖ਼ਬਰ ਅਸਾਂ ਸੁਣ ਪਾਈ ਏ ਜੀ
ਭੀਮ ਚੰਦ ਨੇ ਮੰਗੀਆਂ ਕੁਝ ਚੀਜ਼ਾਂ ਤੁਸਾਂ ਓਸਨੂੰ ਨਾਹਿੰ, ਸੁਣਾਈ ਏ ਜੀ
ਫੇਰ ਆਦਮੀ ਓਸਦੇ ਆਇ, ਸੁਣਿਆਂ ਤੁਸੀਂ ਬਹੁਤ ਬੇਪਤੀ ਕਰਾਈ ਏ ਜੀ
ਓਹਦੀ ਆਈ ਚਿੱਠੀ ਤੁਸਾਂ ਪੜ੍ਹ ਡਿੱਠੀ ਉਲਟ ਉਸ ਤੋਂ ਸਖ਼ਤ ਲਖਾਈ ਏ ਜੀ
ਭੀਮ ਚੰਦ ਰਾਜਾ ਵਡੇ ਰਾਜ ਵਾਲਾ ਤੁਸੀਂ ਕਰ ਰਹੇ ਬੇ-ਪ੍ਰਵਾਈ ਏ ਜੀ
ਜੰਗ ਲਈ ਸੁਣਿਆਂ ਉਹ ਤਿਆਰ ਬੈਠਾ ਛੇੜ ਪਿੰਡਾਂ ਦੀ ਕੱਠੀ ਕਰਾਈ ਏ ਜੀ
ਰਾਜੇ ਮੱਦਦੀ ਓਸਨੇ ਕੱਈ ਸੱਦੇ ਕੱਠੀ ਹੋ ਰਹੀ ਬਹੁਤ ਲੁਕਾਈ ਏ ਜੀ
ਓਹਨਾਂ ਸਾਰਿਆਂ ਦੇ ਪਾਸ ਫੌਜ ਬਹੁਤੀ ਕਰ ਦੇਣ ਜੇ, ਉਹ ਚੜ੍ਹਾਈ ਏ ਜੀ
ਫੇਰ ਲਾਲ ਜੀ ਬਣੇਗੀ ਬਹੁਤ ਔਖੀ ਮੁਫ਼ਤ ਵਿਚ ਨੁਕਸਾਨ ਉਠਾਈ ਏ ਜੀ
ਥੋੜ੍ਹੇ ਸਿਖ ਸੇਵਕ ਸਾਡੇ ਪਾਸ ਕਠੇ ਕਿਲ੍ਹਾ ਕੋਟ ਖਜ਼ਾਨਾ ਨ ਕਾਈ ਏ ਜੀ
ਏਧਰ ਰਾਜਿਆਂ ਤਈਂ ਬਨਾਉ ਵੈਰੀ, ਵੈਰੀ ਤਰਫ਼ ਦੂਜੀ ਬਾਦਸ਼ਾਹੀ ਏ ਜੀ
ਜ਼ਿੱਦੀ ਬਾਦਸ਼ਾਹ ਤਖ਼ਤ ਤੇ ਤਾਜ ਵਾਲਾ ਅਗੇ ਓਸਦੀ ਜ਼ਿਦ ਅਜ਼ਮਾਈ ਏ ਜੀ
ਹਾਥੀ ਤੰਬੂ ਘੋੜੇ ਦੇਇ ਕੇ ਨਾਲ ਰਾਜੇ ਛੇਤੀ ਕਰ ਲੌ ਮੇਲ ਸਫ਼ਾਈ ਏ ਜੀ
ਦੱਦੇ ਆਪ ਦੇ ਨੇ ਅਗੇ ਵਿਚ ਜੰਗਾਂ ਸ਼ਾਰੀ ਉਮਰ ਬਤੀਤ ਕਰਾਈ ਏ ਜੀ
ਓਹਨਾਂ ਵਿਚ ਫਸਾਦ ਦੇ ਖੱਟਿਆ ਕੀਹ ਮੁਫ਼ਤ ਵਿਚ ਤਕਲੀਫ਼ ਉਠਾਈ ਏ ਜੀ
ਨਾਲੇ ਉਹ ਵੇਲਾ ਕੁਝ ਹੋਰ ਹੈਸੀ ਹੁਣ ਸ਼ਾਹੀ ਔਰੰਗੇ ਨੇ ਪਾਈ ਏ ਜੀ
ਤੁਸੀਂ ਆਪ ਸਿਆਣੇ ਕਰਤਾਰ ਸਿੰਘਾ ਥੋੜ੍ਹੀ ਗਲੋਂ ਨ ਕਲਾ ਵਧਾਈ ਏ ਜੀ

ਸ੍ਰੀ ਕਲਗੀਧਰ ਜੀ

ਹੱਸ ਸ੍ਰੀ ਦਸਮੇਸ਼ ਜੀ ਕਹਿਣ ਲਗੇ ਤੁਸੀਂ ਰੋਜ਼ ਇਹ ਗੱਲਾਂ ਸੁਣਾਵੰਦੇ ਹੋ
ਜਿਵੇਂ ਦੱਸਦੇ ਆਣ ਮਸੰਦ ਭੈੜੇ ਓਸੇ ਤਰ੍ਹਾਂ ਹੀ ਸਬਕ ਪਕਾਵੰਦੇ ਹੋ
ਵਡੇ ਸਤਿਗੁਰਾਂ ਦੇ ਜੰਗ ਯੁਧ ਕਹਿਕੇ ਸਾਨੂੰ ਜਾਣ ਕੇ ਬਾਲ ਡਰਾਵੰਦੇ ਹੋ
ਜਿਹੜੇ ਕੰਮ ਲਈ ਅਸਾਂ ਅਵਤਾਰ ਧਰਿਆ ਸਾਨੂੰ ਓਸਦੇ ਵਲੋਂ ਖੁੰਝਾਵੰਦੇ ਹੋ
ਤੁਹਾਨੂੰ ਪਤਾ ਨਹੀਂ, ਮਰਜ਼ੀ ਅਕਾਲ ਦੀ ਦਾ ਨਿੱਤ ਆਪਣੀ ਸੋਚ ਦੁੜਾਵੰਦੇ ਹੋ
ਵੇਖੀ ਚੱਲੋ ਜੋ ਹੋਇ ਕਰਤਾਰ ਸਿੰਘਾ ਤੁਸੀਂ ਐਵੇਂ ਹੀ ਪਏ ਘਬਰਾਵੰਦੇ ਹੋ

—

ਤਥਾ

ਅੱਜ ਹਾਥੀ ਤੰਬੂ ਡਰ ਦੇਇ ਦੇਵਾਂ ਕੱਲ੍ਹ ਫੇਰ ਲਵੂ ਕੁਝ ਮੰਗ ਮਾਤਾ
ਪੈ ਜਾਇਗਾ ਮੂੰਹ ਪਹਾੜੀਏ ਨੂੰ ਹੁਕਮ ਸਾਡੇ ਤੇ ਕਰੂ ਨਿਸ਼ੰਗ ਮਾਤਾ
ਜਿੰਨਾਂ ਚਿਰ ਕੁਝ ਦੇਵੰਦੇ ਰਹਾਂਗੇ ਜੀ ਓਹਨਾ ਚਿਰ ਬਣਿਆਂ ਰਹੂ ਰੰਗ ਮਾਤਾ
ਅੰਤ ਕਿਥੋਂ ਤੋੜੀ ਚੱਾਲਾ ਨਿਭੇਗਾ ਇਹ ਪੈ ਜਾਵਾਂਗੇ ਅਸੀਂ ਭੀ ਤੰਗ ਮਾਤਾ
ਘਰੋਂ ਚੀਜ਼ਾਂ ਅਮੋਲ ਗੁਵਾ ਕਰਕੇ ਕਰਨਾ ਫੇਰ ਭੀ ਪਏਗਾ ਜੰਗ ਮਾਤਾ
ਕਰਾਂ ਪਹਿਲਾਂ ਹੀ ਕਿਉਂ ਨ ਕਰਤਾਰ ਸਿੰਘਾ ਜਿਹੜਾ ਛੱਤ੍ਰੀ ਪੁਤਾਂ ਦਾ ਵੰਗ ਮਾਤਾ

ਤਥਾ

ਜੇਕਰ ਰਾਜਾ ਲੜਾਈ ਨੂੰ ਤਿਆਰ ਬੈਠਾ ਏਧਰ ਅਸਾਂ ਵੰਗਾਂ ਕਦੋਂ ਪਾਈਆਂ ਨੇ
ਓਸੇ ਦੱਦੇ ਦਾ ਪੋਤਰਾ ਮੈਂ ਭੀ ਹਾਂ ਪਈਆਂ ਜਿਧੀਆਂ ਜੱਗ ਦੁਹਾਈਆਂ ਨੇ
ਜੇਕਰ ਉਹ ਰਜਪੂਤ ਸਪੂਤ ਬਣਦੇ ਏਸ ਪਾਸੇ ਓਹੋ ਛੱਤ੍ਰਤਾਈਆਂ ਨੇ
ਉਤਰ ਤੇਗ਼ ਦਾ ਤੇਗ਼ਾਂ ਦੇ ਨਾਲ ਦੇਵਾਂ ਏਹੋ ਕਰਨੀਆਂ ਮੇਲ ਸਫ਼ਾਈਆਂ ਨੇ
ਡਰ ਕਿਸੇ ਤੋਂ ਛਪਕੇ ਨਹੀਂ ਬਹਿਣਾ ਪੈਣ, ਪੈਂਦੀਆਂ ਜੇਕਰ ਲੜਾਈਆਂ ਨੇ
ਡਰਿਆ ਕਰੋ ਨ ਤੁਸੀਂ ਕਰਤਾਰ ਸਿੰਘਾ ਰਚਨਾ ਵੇਖੋ ਜੋ ਰੱਬ ਰਚਾਈਆਂ ਨੇ

ਤਥਾ

ਮੈਨੂੰ ਆਸਰਾ ਇਕ ਅਕਾਲ ਦਾ ਏ ਆਸ ਹੋਰ ਦੀ ਨਹੀਂ ਰਖਾਵਾਂਗਾ ਮੈਂ
ਆਨ, ਕਾਨ ਨ ਕਿਸੇ ਦੀ ਸਿਰ ਰੱਖਾਂ ਦਿਲੋਂ ਸਭ ਦੇ ਭਲੇ ਨੂੰ ਚਾਹਵਾਂਗਾ ਮੈਂ
ਕਰਨਾ ਗਰਕ ਹੈ ਦਿਲੀ ਲਾਹੌਰ ਤਾਈਂ ਮੁਗ਼ਲ ਰਾਜ ਦੀ ਜੜ੍ਹ ਪੁਟਾਂਵਗਾ ਮੈਂ
ਚੜ੍ਹ ਵਿਚ ਪਹਾੜਾਂ ਦੇ ਪਾਊਂ ਜੱਲ੍ਹੀ ਬਲੀ ਖ਼ਾਲਸਾ ਪੰਥ ਰਚਾਵਾਂਗਾ ਮੈਂ
ਮੈਨੂੰ ਹੁਕਮ ਜੋ ਪੁਰਖ ਅਕਾਲ ਦਾ ਏ ਹੋ ਬੇਖ਼ੌਫ ਪੂਰਾ ਕਰਵਾਵਾਂਗਾ ਮੈਂ
ਹੁਣ ਸਿਰ ਮਜ਼ਲੂਮਾਂ ਦੇ ਹੱਥ ਧਰਕੇ ਮਾਰ ਜ਼ਾਲਮਾਂ ਤਈ ਖਪਾਵਾਂਗਾ ਮੈਂ
ਅੱਜ ਡਰਦੇ ਰਾਜੇ ਤੋਂ ਦਿਆਂ ਹਾਥੀ ਕੱਲ ਕਿਸ ਤਰ੍ਹਾਂ ਝੱਟ ਲੰਘਾਵਾਂਗਾ ਮੈਂ
ਜਹੇ ਮਿਲਨ ਗੇ ਮਿਲਾਂ ਕਰਤਾਰ ਸਿੰਘਾ ਨਹੀਂ, ਆਪ ਉਪਾਧ ਉਠਾਵਾਂਗਾ ਮੈਂ

ਵਾਕ ਕਵੀ

ਵੱਡੀ ਬੇਪ੍ਰਵਾਹੀ ਦੇ ਸੁਖਨ ਸੁਣਕੇ ਅਗੋਂ ਮਾਤਾ ਜੀ ਫੇਰ ਦੁਹਰਾਇਆ ਨ
ਰੱਖੀ ਓਟ ਅਕਾਲ ਦੀ ਸਤਿਗੁਰਾਂ ਨੇ ਹੋਰ ਆਸਰਾ ਕੋਈ ਰਖਾਇਆ ਨ
ਡਰਦਾ ਹਰ ਕੋਈ ਤੇਜ਼ ਪ੍ਰਤਾਪ ਪਾਸੋਂ ਮੁੜ ਗੱਲ ਨੂੰ ਕਿਸੇ ਹਿਲਾਇਆ ਨ
ਵਡੇ ਬੀੜੇ ਉਠਾਇ ਕਰਤਾਰ ਸਿੰਘਾ ਕਦੇ ਫ਼ਿਕਰ ਕੋਈ ਦਿਲ ਲਾਇਆ ਨ

ਲੋਕਾਂ ਦੀਆਂ ਵਿਚਾਰਾਂ

ਕਈ ਆਖਦੇ ਗੁਰਾਂ ਨ ਸੋਚ ਕੀਤੀ ਹਾਥੀ ਤੰਬੂ ਦੇਇ ਮੇਲ ਬਣਾਈ ਰੱਖਦੇ
ਨਾਲ ਰਾਜਿਆਂ ਨਹੀਂ ਵਿਗਾੜਨੀ ਸੀ ਮੇਲ ਜੋਲ ਦੀ ਚਾਲ ਚਲਾਈ ਰੱਖਦੇ
ਫੇਰ ਪਹੁੰਚਦੀ ਬੜੀ ਇਮਦਾਦ ਭਾਰੀ ਰਾਜੇ ਨਾਲ ਰਸੂਖ ਰਸਾਈ ਰੱਖਦੇ
ਜਿਧੇ ਵੱਸਨਾ ਦੇਸ ਕਰਤਾਰ ਸਿੰਘਾ ਓਹਦੇ ਨਾਲ ਨ ਪਾਈ ਲੜਾਈ ਰੱਖਦੇ

ਕਵੀ ਦੀ ਵਿਚਾਰ

ਥੋੜ੍ਹੀ ਬੁਧ ਤੇ ਥੋੜ੍ਹੀ ਵਿਚਾਰ ਵਾਲੇ ਇਹੋ ਜੇਹੀਆਂ ਹੀ ਤੋਹਮਤਾਂ ਲਾਵੰਦੇ ਨੇ
ਭੇਦ ਪਾਵੰਦੇ ਨਹੀਂ ਰੱਬੀ ਬਰਕਤਾਂ ਦੇ ਓਥੇ ਆਪਣੀ ਅਕਲ ਦੁੜਾਵੰਦੇ ਨੇ
ਨਹੀਂ ਕਿਸੇ ਦੀ ਉਹ ਪ੍ਰਵਾਹ ਕਰਦੇ ਜਿਹੜੇ ਪੀਰ, ਨਬੀ ਧੁਰੋਂ ਆਵੰਦੇ ਨੇ
ਕਿਸੇ ਵੱਲ ਅਵਿਤਾਰ ਦੇ ਨਜ਼ਰ ਮਾਰੋ ਭੇਦ ਖੁਲ੍ਹ ਸਾਰੇ ਆਪੇ ਜਾਵੰਦੇ ਨੇ
ਜਿਹੜੇ ਆਵੰਦੇ ਧੁਰ ਦਰਗਾਹ ਵਲੋਂ ਉਹ ਨ ਕਿਸੇ ਦੀ ਕਾਣ ਰਖਾਵੰਦੇ ਨੇ
ਦੁਨੀਆਂ ਦਾਰਾਂ ਤੋਂ ਦਬ ਕੇ ਕਦੇ ਭੀ ਓਹ ਨਹੀਂ ਆਪਣਾ ਭੇਦ ਛੁਪਾਵੰਦੇ ਨੇ
ਬਨਦੇ ਨਹੀਂ ਫ਼ਕੀਰ ਲਕੀਰ ਦੇ ਓਹ ਰਾਹ ਆਪਣੇ ਨਵੇਂ ਚਲਾਵੰਦੇ ਨੇ
ਓਹ ਸ਼ਾਹੀਆਂ ਨੂੰ ਉਲਟ ਪੁਲਟ ਕਰਦੇ ਪਿਛੇ ਸੱਚ, ਦੁਨੀਆਂ ਤਈਂ ਲਾਵੰਦੇ ਨੇ
ਹਾਕਮ ਵਕਤ ਦੇ ਸਦਾ ਹੀ ਉਨ੍ਹਾਂ ਤੇ ਜੀ ਖਰਚ ਤਾਕਤਾਂ ਤੱਈ ਕਰਾਵੰਦੇ ਨੇ
ਹੁੰਦੇ ਰੂਹ ਆਜ਼ਾਦ ਕਰਤਾਰ ਸਿੰਘਾ ਨਹੀਂ ਨਿਸਚਿਆਂ ਤਈਂ ਡੁਲਾਵੰਦੇ ਨੇ

ਤਥਾ

ਅੱਜ ਹਾਥੀ ਤੰਬੂ ਗੁਰੂ ਦੇਇ ਦੇਂਦੇ ਲੈ, ਨ ਰਾਜਿਆ ਮੇਲ ਰਖਾਵਨਾ ਸੀ
ਪੱਥਰਪੂਜ ਹੋਇ ਪੱਥਰ ਬੁਧ ਵਾਲੇ ਵਾਲੇ ਓਹਨਾਂ ਕਦ ਤੱਕ ਸਾਥਨਿਬਾਹਵਨਾ ਸੀ
ਉਹ ਬਣੇ ਗੁਲਾਮੀ ਦੇ ਪੁਤਲੇ ਸਨ ਗੁਰਾਂ ਸਬਕ ਆਜ਼ਾਦੀ ਸੁਨਾਵਨਾ ਸੀ
ਅੰਤ ਵਿਗਾੜਨੀ ਹੈਸੀ ਕਰਤਾਰ ਸਿੰਘਾ ਜੋ ਦੇਣਾ ਸੀ ਓਹੋ ਗੁਵਾਵਨਾ ਸੀ

ਤਥਾ

ਮੇਰਾ ਆਪਣਾ ਇਹੋ ਖਿਆਲ ਪੱਕਾ ਗੁਰਾਂ ਜੋ ਕੀਤਾ, ਕਰਨਾ ਚਾਹੀਦਾ ਸੀ
ਅੰਦਰ ਜਿਸਦੇ ਛੱਤ੍ਰੀ ਖੂਨ ਜੀਊਂਦਾ ਓਹਨੂੰ ਏਵੇਂ, ਕਦਮ ਧਰਨਾ ਚਾਹੀਦਾ ਸੀ
ਜਿਧੇ ਸਿਰ ਤੇ ਪੁਰਖ ਅਕਾਲ ਰਾਖਾ ਉਹਨੂੰ ਕਿਸੇ ਪਾਸੋਂ ਡਰਨਾ ਚਾਹੀਦਾ ਸੀ
ਗਲਤੀ ਕਹਿਣੀ ਹੈ ਭੁਲ ਕਰਤਾਰ ਸਿੰਘਾ ਦੁਸ਼ਟ ਦਮਨੋ ਇਹੋ ਸਰਨਾ ਚਾਹੀਦਾ ਸੀ

ਭੀਮ ਚੰਦ ਦਾ ਦਰਬਾਰ

ਚਿਠੀ ਲਿਖੀ ਜਦੋਂ ਰਾਜੇ ਗੁਰਾਂ ਵੱਲੇ ਇਰਦ ਗਿਰਦ ਸਨ ਦੂਤ ਦੁੜਾਇ ਸਾਰੇ

ਜਸਵਾਲ, ਕਟੋਚ, ਸੁਕੇਤ ਮੰਡੀ ਰਾਜੇ ਛੋਟੇ ਮੋਟੇ ਬੁਲਵਾਇ ਸਾਰੇ
ਆਪੋ ਆਪਣੀ ਫੌਜ ਲੈ ਪਹੁੰਚ ਗਏ ਭਾਈ ਬੰਦ ਸਰੀਕ ਭੀ ਆਇ ਸਾਰੇ
ਬਹੁਤ ਪਿੰਡਾਂ ਦੀ ਛੇੜ ਭੀ ਹੋਈ ਕੱਠੀ ਬੈਠ ਗਏ ਦੀਵਾਨ ਲਗਾਇ ਸਾਰੇ
ਚਿੱਠੀ ਲੈਕੇ ਦੂਤ ਭੀ ਆਇ ਗਿਆ ਰਾਜੇ ਦੁਖੜੇ ਫੋਲ ਸੁਨਾਇ ਸਾਰੇ
ਮੁਨਸ਼ੀ ਪੜ੍ਹ ਸੁਣਾਈ ਕਰਤਾਰ ਸਿੰਘਾ ਸੁਣ ਸਖਤ ਜੁਵਾਬ ਵਿਸਮਾਇ ਸਾਰੇ

ਤਥਾ

ਕੱਈ ਤਾਂ ਭੜਕ ਪਏ ਹੋਛੀ ਮੱਤ ਵਾਲੇ ਕਹਿੰਦੇ ਜੰਗ ਦਾ ਢੋਲ ਵਜਾਉ ਜਲਦੀ
ਵੈਰੀ ਹਿੱਕ ਸਾਡੀ ਉਤੇ ਪਿਆ ਪਲਦਾ ਚੜ੍ਹ ਦੇਸ ਦੇ ਵਿਚੋਂ ਧਕਾਉ ਜਲਦੀ
ਸੁਣਿਆਂ ਠਾਕਰਾਂ ਦੀ ਕਰਦਾ ਬਹੁਤ ਨਿੰਦਾ ਇਹ ਜੰਮਦਾ ਬੂਟਾ ਪੁਟਾਉ ਜਲਦੀ
ਕੱਢੋ ਦੇਸ ਤੋਂ ਬਾਹਰ ਕਰਤਾਰ ਸਿੰਘਾ ਚਲੋ, ਫੌਜਾਂ ਤਿਆਰ ਕਰਵਾਉ ਜਲਦੀ

ਕਿਰਪਾਲ ਚੰਦ ਕਟੋਚੀਆ

ਕਿਰਪਾਲ ਕਟੋਚੀਆ ਬਹੁਤ *ਖ਼ਚਰਾ ਉਹ ਸੋਚਦਾ ਰਾਜਾ ਲੜਾਇ ਸਾਨੂੰ
ਗੁਰੂ ਮਹਾਂਬਲੀ ਯੋਧਾ ਸੁਣੀਦਾ ਏ ਓਹਦੇ ਸਾਮ੍ਹਣੇ ਖੜ ਕੇ ਡਾਹਿ ਸਾਨੂੰ
ਭੀਮ ਚੰਦ ਨੇ ਵੈਰ ਵਧਾਇਆ ਐਵੇਂ ਜੰਗ ਛੇੜ ਕੇ ਮੁਫ਼ਤ ਮਰਵਾਇ ਸਾਨੂੰ
ਬਿਨਾ ਕਾਰਨੋ ਲੜ ਕਰਤਾਰ ਸਿੰਘਾ ਕੀਹ ਕੁਪੱਤ ਵਿਚੋਂ ਹੱਥ ਆਇ ਸਾਨੂੰ

ਤਥਾ

ਨਾਲ ਚਾਤਰੀ ਆਖਦਾ ਸੁਣੋ ਸਾਰੇ ਗੁਰੂ ਸੁਣੀਦਾ ਬੜੇ ਬਲਕਾਰ ਵਾਲਾ
ਧਨੁਖ ਵਿਦਯਾ ਦੇ ਵਿਚ ਬੜਾ ਮਾਹਿਰ ਬਾਣ ਮਾਰਦਾ ਏ ਪੂਰੀ ਮਾਰ ਵਾਲਾ
ਦੂਹ ਦੂਹ ਕੋਹਾਂ ਉਤੇ ਤੀਰ ਜਾਂਦੇ ਧਨੁਖ ਰੱਖਦਾ ਏ ਵਡੇ ਭਾਰ ਵਾਲਾ
ਚੜ੍ਹਦੀ ਨਵੀਂ ਜੁਵਾਨੀ ਤੇ ਜੋਸ਼ ਭਰਿਆ ਬੜੇ ਹੌਂਸਲੇ ਉਚੀ ਵਿਚਾਰ ਵਾਲਾ
ਅਰਜਨ ਭੀਮ ਤਾਈਂ ਮਾਤ ਪਾਇ ਰਿਹਾ ਯੋਧਾ, ਧਰਮੀ ਵਡੇ ਪਿਆਰ ਵਾਲਾ
ਓਹਦੇ ਸੁਖਨ ਦੇ ਵਿਚ ਤਾਸੀਰ ਕਹਿੰਦੇ ਬੇਪ੍ਰਵਾਹ ਦਿਲ ਮੌਜ ਬਹਾਰ ਵਾਲਾ
ਕਲਯੁਗ ਦਾ ਕਹਿਣ ਅਵਿਤਾਰ ਵੱਡਾ ਮੱਥੇ ਤੇਜ਼ ਤੇ ਚਿਹਰਾ ਚਮਕਾਰ ਵਾਲਾ
ਹੈ ਘਾਟੇ ਵੰਦਾ ਕਰਤਾਰ ਸਿੰਘਾ ਓਹਦੇ ਨਾਲ ਕਰਨਾ ਕੰਮ ਖਾਰ ਵਾਲਾ

*ਇਸ ਕ੍ਰਿਪਾਲ ਨੇ ਹੀ ਪਹਿਲਾਂ ਬਹੁਤਾ ਭੀਮ ਚੰਦ ਨੂੰ ਚੁਕਿਆ ਕਿ ਹੁਣੇ ਹੀ ਗੁਰੂ ਨੂੰ ਦੇਸ ਵਿਚੋਂ ਕੱਢ ਦੇਵੋ ਜੇ ਵੱਡਾ ਹੋਕੇ ਜ਼ੋਰ ਫੜ ਗਿਆ ਤਾਂ ਔਖਾ ਕਰੇਗਾ, ਓਧਰ ਸ੍ਰੀ ਗੁਰੂ ਜੀ ਪਾਸ ਆਪਣੇ ਵਕੀਲ ਭੇਜੇ ਕਿ ਭੀਮ ਚੰਦ ਬੜਾ ਹੰਕਾਰੀ ਹੈ, ਤੁਸੀਂ ਬੇਸ਼ੱਕ ਓਸਦੀ ਖੁੰਬ ਠੱਪੋ ਜਿਸਦੇ ਨਾਲ ਕੋਈ ਰਾਜਾ ਭੀ ਅੰਦਰੋਂ ਰਾਜ਼ੀ ਨਹੀਂ।

ਤਥਾ

ਯੋਧੇ ਦੇਸ ਦੇ ਉਸਦੇ ਪਾਸ ਕੱਠੇ ਓਹਨੂੰ ਫੜਕੇ ਐਵੇਂ ਧਕਾਉ ਕੀਕੂੰ
ਫੇਰ ਆਪ ਭੀ ਬੜੇ ਬਲਕਾਰ ਵਾਲਾ ਚੀਜ਼ਾਂ ਓਹਦੀਆਂ ਖ਼ੋਹ ਲਿਆਉ ਕੀਕੂੰ
ਜੰਗ ਜੂਏ ਦੀ ਖੇਡ ਦਾ ਪਤਾ ਕੀਹ ਏ ਨਾਲ ਗੱਲਾਂ ਦੇ ਓਹਨੂੰ ਹਰਾਉ ਕੀਕੂੰ
ਉਹ ਹਰਗੋਬਿੰਦ ਦਾ ਪੋਤਰਾ ਜੇ ਓਹਨੂੰ ਧਮਕੀਆਂ ਦੇਇ ਡਰਾਉ ਕੀਕੂੰ
ਸੁਣਿਆਂ ਓਹਨੂੰ ਭੀ ਜੰਗ ਦਾ ਸ਼ੌਂਕ ਭਾਰਾ ਐਵੇਂ ਸੂਰਮੇ ਤਈਂ ਡਰਾਉ ਕੀਕੂੰ
ਜੇਕਰ ਵਵ ਗਈ ਛੇੜ ਕਰਤਾਰ ਸਿੰਘਾ ਫੇਰ ਵਿਆਹ ਤੋਂ ਪਹਿਲਾਂ ਮੁਕਾਉ ਕੀਕੂੰ

ਤਥਾ

ਹੁਣ ਵਿਆਹ ਦੇ ਵਿੱਚ ਨੇ ਦਿਨ ਥੋੜ੍ਹੇ ਇਹ, ਚਾਹੀਦਾ ਕਾਜ ਸੁਵਾਰ ਲੈਣਾ
ਰਾਜੇ ਰਾਣੇ ਵਿਆਹ ਤੇ ਹੋਣ ਕੱਠੇ ਨਾਲ ਸਾਰਿਆਂ ਕਰ ਵਿਚਾਰ ਲੈਣਾ
ਟੁਰ ਚੱਲਯਾ ਕਿਧਰੇ ਗੁਰੂ ਨਾਹੀਂ ਵਿਹਲੇ ਹੋਕੇ ਚਾਉ ਉਤਾਰ ਲੈਣਾ
ਸਾਰੇ ਦੋਸਤਾਂ ਸਾਕਾਂ ਸਬੰਧੀਆਂ ਨੂੰ ਏਸ ਕੰਮ ਦੇ ਲਈ ਵੰਗਾਰ ਲੈਣਾ
ਇੱਕ ਦਮ ਹੋ ਕੱਠੇ ਚੜ੍ਹਾਈ ਕਰਨੀ ਘੇਰ ਗੁਰੂ ਕੱਲੇ ਤਾਈਂ ਮਾਰ ਲੈਣਾ
ਏਹੋ ਠਹਿਰੀ ਸਲਾਹ ਕਰਤਾਰ ਸਿੰਘਾ ਸ਼ਾਦੀ ਕਰਨ ਪਿੱਛੋਂ ਕੰਮ ਸਾਰ ਲੈਣਾ

ਵਾਕ ਕਵੀ

ਆਈ ਗਲ ਪਸੰਦ ਇਹ ਸਾਰਿਆਂ ਨੂੰ ਜੰਗ ਛਿੜਦਾ ਹਾਲਾਂ ਮੁਕਾ ਉਠੇ
ਕੀਤੀ ਜਾਊ ਸਲਾਹ ਵਿਆਹ ਉਤੇ ਇਹੋ ਪੱਕੀ ਦਲੀਲ ਠਹਿਰਾ ਉਠੇ
ਭੀਮ ਚੰਦ ਦਾ ਹੋਯਾ ਨ ਦਿਲ ਠੰਡਾ ਅਗ ਭੜਕਦੀ ਭਾਵੇਂ ਬੁਝਾ ਉਠੇ
ਬੜਾ ਦੱਨਾ ਕ੍ਰਿਪਾਲ ਕਰਤਾਰ ਸਿੰਘਾ ਉਹਦੀ ਗਲ਼ ਤੇ ਪੂਰਨੇ ਪਾ ਉਠੇ

ਭੀਮ ਚੰਦ ਦੀ ਰਾਣੀ

ਘਰ ਗਿਆ ਚਿਹਰੇ ਉਤੇ ਵੱਟ ਪਾਏ ਬੈਠਾ ਰਾਣੀ ਦੇ ਪਾਸ ਮੁਰਝਾ ਰਾਜਾ
ਹੱਥ ਜੋੜ ਕੇ ਆਖਦੀ ਸੁਣ ਗੱਲਾਂ ਮੇਰਾ ਚਿੱਤ ਰਿਹਾ ਘਬਰਾ ਰਾਜਾ
ਮੈਂ ਸੁਣਿਆਂ ਗੁਰੂ ਆਨੰਦ ਪੁਰ ਦਾ ਲਿਆ ਉਸਨੇ ਵੈਰ ਵਧਾ ਰਾਜਾ
ਤੁਸੀਂ ਉਸਤੇ ਕਰਨ ਚੜ੍ਹਾਈ ਲਗੇ ਸਾਥੀ ਰਾਜਿਆਂ ਤਈਂ ਬੁਲਾ ਰਾਜਾ
ਅਗੋ ਗੁਰੂ ਭੀ ਸੁਣੀਦਾ ਬੜਾ ਯੋਧਾ ਫੌਜਾਂ ਕੱਠੀਆਂ ਰਿਹਾ ਕਰਾ ਰਾਜਾ
ਘਰ ਪੁੱਤ ਦਾ ਤੁਸਾਂ ਵਿਆਹ ਰਚਿਆ ਵਿਚ ਹੋਰ ਨ ਕਲ੍ਹਾ ਉਠਾ ਰਾਜਾ
ਜੰਗ ਪਿਆਂ ਮਰਨੇ ਸਾਕ ਅੰਗ ਬਹੁਤੇ ਵਿਆਹ ਵਿਚ ਪਏ ਪਿਟਨਾ ਆ ਰਾਜਾ
ਸੁਖਾਂ ਸੁਖਦਿਆਂ ਠਾਕੁਰਾਂ ਦਿਨ ਆਂਦੇ ਬਣਿਆਂ ਰਸ ਨ ਮੂਲੋਂ ਗੁਵਾ ਰਾਜਾ

ਛਤ੍ਰੇ ਪਾਕੇ ਹਥ ਕੀਹ ਆਵਨਾਏਂ ਹਾਰ ਗਏ; ਬਹੁ, ਪਤ ਲੁਹਾ ਰਾਜਾ
ਹੈ ਸਤਿਗੁਰਾਂ ਦੀ ਗੱਦੀ ਬੜੀ ਵੱਡੀਅੱਹਡਾ ਉਸਦੇ ਨਾਲ ਨ ਲਾ ਰਾਜਾ
ਅਸੀਂ ਬਾਲ ਬੱਚੇ ਵਾਲੇ ਡਰ ਸਾਨੂੰ ਲੋਭ ਲਾਲਚਾਂ ਤਈਂ ਗੁਵਾ ਰਾਜਾ
ਹਾਰ ਗਏ, ਭੰਡੀ ਜਗ ਵਿਚ ਹੋਵੇ ਓਹਨੂੰ ਜਿੱਤ, ਕੀਹ ਲਏਂ ਬਨਾ ਰਾਜਾ
ਮਿਲੀਆਂ ਚੀਜ਼ਾਂ ਨ ਰਾਜੇ ਕੁਪੱਤ ਕੀਤਾ ਨ ਤੂੰ ਜੱਗ ਦੇ ਤਈਂ ਹਸਾ ਰਾਜਾ
ਜੇ ਕਰਨਾ ਈਂ ਜੰਗ ਕਰਤਾਰ ਸਿੰਘਾ ਲਾਹ ਵਿਆਹ ਪਿਛੋਂ ਲਈਂ ਚਾ ਰਾਜਾ

ਵਾਕ ਕਵੀ

ਸਭਾ ਵਿਚ ਕ੍ਰਿਪਾਲ ਗੁਪਾਲ ਜਿਹਾਂ ਜੋ ਕੁਝ ਆਖਯਾ ਸੁਨ ਸੁਣਾ ਬੈਠਾ
ਘਰੋਂ ਰਾਣੀ ਭੀ ਉਹੋ ਸਲਾਹ ਦਿਤੀ ਹਾਲਾਂ ਜੰਗ ਦੀ ਗਲ ਮੁਕਾ ਬੈਠਾ
ਰੁੱਝ ਗਿਆ ਵਿਆਹ ਦੇ ਵਿਚ ਕੰਮਾਂ ਅਗ ਵੈਰ ਦੀ ਵਿਚੇ ਦਬਾ ਬੈਠਾ
ਉਹ ਤਾਂ ਭੜਕਨੀ ਅੰਤ ਕਰਤਾਰ ਸਿੰਘਾ ਜਿਹੜੀ ਈਰਖਾ ਦੀ ਧੂਣੀ ਤਾ ਬੈਠਾ

ਸ੍ਰੀ ਅਨੰਦ ਪੁਰ ਦੀਆਂ ਤੱਯਾਰੀਆਂ

ਜਿਸ ਵੇਲੇ ਤੋਂ ਦੂਤ ਲੈ ਗਿਆ ਚਿਠੀ ਓਸੇ ਵੇਲੇ ਦੇ ਗੁਰੂ ਜੀ ਤੱਯਾਰ ਬੈਠੇ
ਥਾਉਂ ਥਾਈਂ ਰਖੇ ਵੰਡ ਸਭ ਯੋਧੇ ਵੈਰੀ ਕਦੋਂ ਆਵੇ, ਇੰਤਜ਼ਾਰ ਬੈਠੇ
ਕਿਤੇ ਪੈਦਲਾਂ ਪਰ੍ਹੇ ਜਮਾਇ ਹੋਇ ਕਿਤੇ ਛਿਪ ਕੇ ਬਹੁਤ ਅਸਵਾਰ ਬੈਠੇ
ਚਾਉਂ ਯੋਧਿਆਂ ਦੀ ਦਿਲੀਂ ਚੜ੍ਹੇ ਭਾਰੇ ਕਾਇਰ ਮੁਫਤ ਖ਼ੋਰੇ ਹੋ ਲਾਚਾਰ ਬੈਠੇ
ਹਰ ਸਮੇਂ ਤਯਾਰ ਬਰ ਤਯਾਰ ਰਹਿੰਦੇ ਸਤਿਗੁਰੂ ਜੀ ਪਹਿਨੀ ਹਥਯਾਰ ਬੈਠੇ
ਚਾਉ ਜੰਗ ਦਾ ਬਹੁਤ ਕਰਤਾਰ ਸਿੰਘਾ ਧੰਦੇ, ਧੋੜੇ ਸਭ ਹੋਰ ਵਿਸਾਰ ਬੈਠੇ

ਵਾਕ ਕਵੀ

ਪੰਜ ਸੱਤ ਦਿਣ ਗੁਰਾਂ ਉਡੀਕ ਕੀਤੀ ਪਰ ਕਿਤੋਂ ਕੋਈ ਚੜ੍ਹ ਆਇਆ ਨ
ਯੋਧੇ ਹਰ ਥਾਂ ਰਹੇ ਤੱਯਾਰ ਬੈਠੇ ਮਿਰੋ ਵੈਰੀ ਦੇ ਤਈਂ ਭੁਲਾਇਆ ਨ
ਉਧਰ ਰਾਜਾ ਭੀ ਨੀਂਦ ਨ ਭਰ ਸੌਂਦਾ ਡਰ ਦਿਲ ਤੋਂ ਉਸ ਭੀ ਲਾਹਿਆ ਨ
ਛੇੜੀ ਮੁਫਤ ਦੀ ਛੇੜ ਕਰਤਾਰ ਸਿੰਘਾ ਬਿਨ੍ਹਾਂ ਦੁੱਖ ਦੇ ਹੱਥ ਕੁਝ ਆਇਆ ਨ

ਨਾਹਿਨ ਵਾਲਾ ਰਾਜਾ

ਉਚਾ ਨਾਹਿਨ ਸਿਰਮੌਰ ਦਾ ਦੇਸਮੋਹਣਾ ਉਹਦੇ ਪਾਸ ਹੀ ਜਮਨਾ ਵੱਗਦੀ ਏ
ਉਧਰ ਨਾਹਨੀਏਂ ਰਾਜੇ ਦਾ ਰਾਜ ਸਾਰਾ ਪਾਰ ਦੂਣ ਗੜ੍ਹਵਾਲ ਦੀ ਲੱਗਦੀ ਏ
ਨਾਹਿਨ ਵਾਲੇ ਦੇ ਘਰ ਔਲਾਦ ਕੋਈ ਨ ਸਾਂਝ ਦਿਸਦੀ ਮੂਲ ਨ ਜੱਗਦੀ ਏ
ਰਹਿੰਦਾ ਚਿੱਤ ਉਦਾਸ ਕਰਤਾਰ ਸਿੰਘਾ ਕੋਈ ਦੁੱਪੜੇ ਜ਼ਿੰਦ ਪਈ ਤੱਗਦੀ ਏ

ਫਤੇ ਸਾਹ ਗੜ੍ਹਵਾਲੀਆ

ਫਤ੍ਹੇਸ਼ਾਹ ਗੜ੍ਹਵਾਲੀਆ ਜ਼ੋਰ ਵਾਲਾ ਬੱਨਾ ਚੰਨਾ ਉਹ ਸਦਾ ਦਬਾਈ ਰੱਖੇ
ਵੈਰ ਰਖਦਾ ਨਾਹਨੀਏਂ ਨਾਲ ਬਹੁਤਾ ਗੱਲੇ ਕਥੇ ਉਹ ਛੇੜ ਲੜਾਈ ਰੱਖੇ
ਰਾਮ ਰਾਇ ਵਸੇ ਓਹਦੇ ਰਾਜ ਅੰਦਰ ਸ਼ਹਿ ਓਸਦੀ ਉਹਨੂੰ ਵਧਾਈ ਰੱਖੇ
ਇਹ ਕੁਝ ਭਲਾ ਮਾਨਸ ਕਰਤਾਰ ਸਿੰਘਾ ਗੜ੍ਹਵਾਲੀਆ ਸਦਾ ਸਤਾਈ ਰੱਖੇ

ਨਾਹਿਨ ਵਾਲੇ ਰਾਜੇ ਨੂੰ ਹੋਰ ਫਿਕਰ

ਇਕ ਦਿਨ ਵਜ਼ੀਰ ਨੇ ਦਸਯਾ ਜਾ ਰਾਜਾ ਵੈਰੀ ਦਾ ਜ਼ੋਰ ਪਛਾਨ ਵਧਿਆ
ਭੀਮ ਚੰਦ ਨੂੰ ਕੁੜਮ ਬਣਾ ਲਿਆ ਸੂ ਹੁਣ ਤਾਂ ਹੋਰ ਭੀ ਓਹਦਾ ਗੁਮਾਨ ਵਧਿਆ
ਅਗੇ ਰਾਮਰਾਇ ਦੀ ਇਮਦਾਦ ਹੈ ਸੀ ਜ਼ੋਰ ਕੁੜਮ ਦਾ ਭੀ ਨਾਲ ਜਾਨ ਵਧਿਆ
ਹੀਲਾ ਕਰੀਏ ਕੋਈ ਕਰਤਾਰ ਸਿੰਘਾ ਵੈਰੀ ਸਿਰ ਤੇ ਜਾਇ ਬਲਵਾਨ ਵਧਿਆ

ਵਿਚਾਰ

ਰਾਜਾ ਡੁਬਗਿਆ ਵਿਚ ਫਿਕਰ ਦੇ ਜੀ ਕਹਿੰਦਾ ਕਰੀਏ ਕੋਈ ਵਿਚਾਰ ਛੇਤੀ
ਫ਼ੌਜਾਂ ਨਵੀਆਂ ਹੋਰ ਵਧਾ ਲਈਏ ਜਮ੍ਹਾਂ ਕਰੀਏ ਬਹੁਤ ਹਥਿਆਰ ਛੇਤੀ
ਯਾਂ ਤੁਸੀਂ ਦਸੋ ਕੋਈ ਹੋਰ ਹੀਲਾ ਲਭੋ ਮਦਦੀ ਕੋਈ ਨਿਗਾ ਮਾਰ ਛੇਤੀ
ਬਾਜ਼ੀ ਉਲਟ ਨ ਜਾਇ ਕਰਤਾਰ ਸਿੰਘਾ ਰਹੋ ਆਪਨੇ ਥਾਂ ਤਿਆਰ ਛੇਤੀ

ਵਜ਼ੀਰਾਂ ਦੀ ਸਲਾਹ

ਸੰਭਾ ਰਾਮ ਤੇ ਹਰਜੀ ਅਰਜ਼ ਕਰਦੇ ਅਸਾਂ ਕੀਤੀ ਹੈ ਇਕ ਵਿਚਾਰ ਰਾਜਾ
ਗੁਰੂ ਹਰਗੋਬਿੰਦ ਦਾ ਪੋਤਰਾ ਜੋ ਕਲਯੁਗ ਦਾ ਖਾਸ ਅਵਿਤਾਰ ਰਾਜਾ
ਨਵੀਂ ਉਮਰ ਜਵਾਨੀ ਦਾ ਜ਼ੋਰ ਚੜ੍ਹਦਾ ਮਹਾਂਬਲੀ ਤੇ ਧਨੀ ਤਲਵਾਰ ਰਾਜਾ
ਉਹ ਦਸੀਦਾ ਬੜੇ ਪ੍ਰਤਾਪ ਵਾਲਾ ਅਰਜਨ ਭੀਮ ਤੋਂ ਵਧ ਬਲਕਾਰ ਰਾਜਾ
ਦੂਹ ਦੂਹ ਕੋਹਾਂ ਤਕ ਸੁਣੀਦੀ ਏ ਓਹਦੇ ਤਿਖਯਾਂ ਤੀਰਾਂ ਦੀ ਮਾਰ ਰਾਜਾ
ਰਾਮਰਾਇ ਤਾਈਂ ਬਰਕਤ ਮਿਲੀ ਜਿਥੋਂ ਇਕ ਰਾਈ ਮਾਤਰ ਕਰੋ ਸਾਰ ਰਾਜਾ
ਉਸ ਗਦੀ ਉਤੇ ਬੈਠਾ ਬਲੀ ਯੋਧਾ ਪੂਰਨ ਪੁਰਖ ਤੇ ਸ਼ਕਤ ਭੰਡਾਰ ਰਾਜਾ
ਲੈਣੀ ਚਾਹੀਦੀ ਉਸਦੀ ਸ਼ਰਨ ਸਾਨੂੰ ਰਾਜਨੀਤ ਦੀ ਚਾਲ ਸੰਭਾਲ ਰਾਜਾ
ਇੱਸੇ ਸੇਰ ਦਾ ਪੈਂਦਾ ਮੁਕਾਬਲਾ ਜੇ ਅੱਗੇ ਮਣ ਰਖੀਏ ਭਾਰ ਰਾਜਾ
ਇਕ ਖੁਸ਼ੀ ਦੀ ਹੋਰ ਭੀ ਖਬਰ ਪੁਜੀ ਸਾਡੀ ਸੁਣੀ ਪੁਕਾਰ ਕਰਤਾਰ ਰਾਜਾ
ਭੀਮ ਚੰਦ ਤੇ ਗੁਰਾਂ ਦਾ ਵੈਰ ਵਧਿਆ ਰੌਲਾ ਪਿਆ ਅੰਦਰ ਬਾਈ ਧਾਰ ਰਾਜਾ
ਮੌਕਾ ਮਿਲਿਆ ਠੀਕ ਕਰਤਾਰ ਸਿੰਘਾ ਐਵੇਂ ਛਡੀਏ ਨ ਵੇਲਾ ਟਾਲ ਰਾਜਾ

ਤਥਾ

ਨਾਮ ਉਹਨਾਂ ਦਾ ਗੁਰੂ ਗੋਬਿੰਦ ਸਿੰਘ ਹੈ ਲੈ ਆਵੀਏ ਕਰ ਅਰਦਾਸ ਏਥੇ
ਸਾਡੇ ਉਜੜੇ ਘਰ ਨੂੰ ਭਾਗ ਲਗਨ ਮਹਾਂ ਪੁਰਖ ਜੇ ਕਰਨ ਨਿਵਾਸ ਏਥੇ
ਵੈਰੀ ਥਾਉਂ ਥਾਂ ਦਬਕੇ ਬੈਠ ਜਾਵਨ ਕਰ ਲੈਣ ਜੇਕਰ ਆ ਕੇ ਵਾਸ ਏਥੇ
ਹੋਵੇ ਰਾਜ ਪਵਿਤ੍ਰ ਕਰਤਾਰ ਸਿੰਘਾ ਸਤਿਗੁਰ ਆਵਨ ਸਾਡੇ ਪਾਸ ਏਥੇ

ਰਾਜਾ ਮੇਦਨੀ ਪ੍ਰਕਾਸ਼

ਗਲ ਯਾਦ ਆਈ ਰਿਖੀ ਕਲਸੀ ਦੀ ਇਕ ਦਿਨ ਪ੍ਰਸੰਗ ਚਲਾਇਆ ਸੀ
ਮਹਾਂ ਪੁਰਖ ਸੰਸਾਰ ਦੇ ਵਿਚ ਆਇਆ ਬਾਰ ਬਾਰ ਉਸ ਸੀਸ ਝੁਕ ਇਆ ਸੀ
ਉਸ ਦਸਿਆ ਨਾਲ ਇਸ਼ਾਰਿਆਂ ਦੇ ਇਹੋ ਜਿਹਾ ਹੀ ਪਤਾ ਬਤਾਇਆ ਸੀ
ਕਲਗੀ ਤੋੜਿਆਂ ਵਾਲਾ ਹੈ ਰਾਜ ਰਿਖੀ ਉਸ ਪੱਜ ਪਾ, ਪਾ ਕੇ ਸੁਨਾਇਆ ਸੀ
ਦੁਸ਼ਟ ਮਾਰੇਗਾ, ਧਰਮ ਬਿਥਾਰੇਗਾ ਉਹ ਮੈਨੂੰ ਤਾਰੇਗਾ *ਕਦੇ ਅਲਾਇਆ ਸੀ
ਕੋਈ ਕਰ ਖਯਾਲ ਕਰਤਾਰ ਸਿੰਘਾ ਰਾਜਾ ਨੀਰ ਅਖੀਂ ਭਰ ਆਇਆ ਸੀ

ਤਥਾ

ਰਾਜਾ ਆਖਦਾ ਤੁਸੀਂ ਵਜ਼ੀਰ ਦੋਨੋਂ ਮੇਰੇ ਵਲੋਂ ਜਾ ਅਰਜ ਸੁਣਾਉ ਛੇਤੀ
ਇਹ ਵੇਲਾ ਚੰਗਾ ਕੰਮ ਬਣ ਜਾਊ ਚੀਜ਼ਾਂ ਚੰਗੀਆਂ ਭੇਟ ਲੈ ਜਾਉ ਛੇਤੀ
ਸੋਭਾ ਇਹਨਾਂ ਪਹਾੜਾਂ ਦੀ ਦਸ ਕਰ ਕੇ ਜਿਵੇਂ ਹੋਏ ਲੈ ਕੇ ਨਾਲ ਆਉ ਛੇਤੀ
ਜਾਉ ਅਜ ਹੀ ਦੋਵੇਂ ਕਰਤਾਰ ਸਿੰਘਾ ਏਸ ਕੰਮ ਨੂੰ ਸਿਰੇ ਚੜਾਓ ਛੇਤੀ

ਸਤਿਗੁਰਾਂ ਦੇ ਪਾਸ ਮੇਦਨੀ ਪ੍ਰਕਾਸ਼ ਦੇ ਵਜ਼ੀਰਾਂ ਨੇ ਆਉਣਾ

ਹਾਜ਼ਰ ਦੋਇ ਵਜ਼ੀਰ ਹਜ਼ੂਰ ਹੋਇ ਭੇਟਾ ਅਦਬ ਦੇ ਨਾਲ ਚੜ੍ਹਾਵੰਦੇ ਨੇ
ਸਿਰਮੌਰ ਦੇ ਰਾਜੇ ਦੇ ਅਸੀਂ ਭੇਜੇ ਮਿਠੀ ਨਾਲ ਜ਼ਬਾਨ ਸੁਣਾਵੰਦੇ ਨੇ
ਸ਼ੋਭਾ ਆਪਦੀ ਸੁਣੀ ਮਹਾਰਾਜ ਸਾਡੇ ਚਰਨ ਕਵਲਾਂ ਦਾ ਦਰਸ ਚਾਹਵੰਦੇ ਨੇ
ਨਾਲੇ ਸੁਣਿਆਂ ਅਸਾਂ ਨੇ ਕਈ ਰਾਜੇ ਵੈਰ ਆਪ ਦੇ ਨਾਲ ਰਖਾਵੰਦੇ ਨੇ
ਆਪ ਨਾਹਿਨ ਸਿਰਮੌਰ ਦੀ ਧਾਰ ਵਸੋ ਕਰੋ ਸੈਰ ਸ਼ਿਕਾਰ ਜਿਉ ਭਾਵੰਦੇ ਨੇ
ਸਾਰੇ ਹੈਨ ਸਰਸਬਜ਼ ਪਹਾੜ ਸੋਹਣੇ ਵੱਗੇ ਜਮਨਾ ਵਿਚ ਅਲਾਵੰਦੇ ਨੇ
ਹੈ ਬੜਾ ਹੀ ਦੇਸ ਰਮਣੀਕ ਸੋਹਣਾ ਜਿਹੜੇ ਵੇਖਦੇ ਓਹੋ ਸਲਾਹਵੰਦੇ ਨੇ
ਰਾਜ ਆਪਦਾ ਉਹ ਕਰਤਾਰ ਸਿੰਘਾ ਭਗਤੀ ਸਰਧਾ ਬਹੁਤ ਜਤਾਵੰਦੇ ਨੇ

———

*ਇਸ ਪੁਸਤਕ ਵਿਚ ਅਗੇ ਨੇੜੇ ਹੀ ਇਸ ਰਿਖੀ ਨੂੰ ਤਾਰਨ ਦਾ ਪ੍ਰਸੰਗ ਲਿਖਯਾ ਗਿਆ ਹੈ।

ਸ੍ਰੀ ਦਸਮੇਸ਼ ਜੀ

ਭੀਮ ਚੰਦ ਕੁਪੱਤ ਵਧਾਯਾ ਬਹੁਤਾ ਦੋ ਤਰਫੀਂ ਜੰਗ ਤ੍ਰਿਯਾਰੀਆ ਨੇ
ਏਸ ਵੇਲੇ ਏਥੋਂ ਟਲ ਚਲੇ ਜਾਣਾ ਇਹਦੇ ਵਿਚ ਕਮਜ਼ੋਰੀਆਂ ਭਾਰੀਆਂ ਨੇ
ਜਦ ਤਕ ਦੋ ਹਥ ਨ ਹੋ ਮੁਕਣ ਜਾਣਾ ਕਿਧਰੇ ਨ, ਨੀਤਾਂ ਧਾਰੀਆਂ ਨੇ
ਜੰਗ ਪਿਆ ਕਿ ਪਿਆ ਹੀ ਜਾਪਦਾ ਏ ਸਾਡੇ ਵਲੋਂ ਤਿਆਰੀਆਂ ਸਾਰੀਆਂ ਨੇ
ਕਈਆਂ ਦਿਨਾਂ ਦੇ ਅਸੀਂ ਉਡੀਕ ਰਹੇ ਭੀਮ ਚੰਦ ਐਵੇਂ ਘੇਸਾਂ ਮਾਰੀਆਂ ਨੇ
ਵੇਖੀ ਜਾਇਗੀ ਫੇਰ ਕਰਤਾਰ ਸਿੰਘਾ ਗਲਾਂ ਸੱਚੀਆਂ ਸਭ ਉਚਾਰੀਆਂ ਨੇ

ਗੁਰੂ ਕੇ ਮਸੰਦ

ਜਾਕੇ ਫੇਰ ਮਸੰਦਾਂ ਸਿਖਾਈ ਮਾਤਾ ਹੀਲਾ ਕਰੋ ਜੰਗੋਂ ਗੁਰੂ ਟੱਲ ਜਾਵਨ
ਲੈਣ ਆਇ ਵਜ਼ੀਰ ਸਿਰਮੌਰੀਏ ਦੇ ਹਿੰਮਤ ਕਰੋ ਜਿਵੇਂ ਏਥੋਂ ਹਲ ਜਾਵਨ
ਲਾਂਭੇ ਹੋ ਏਥੋਂ ਕਿਤੇ ਜਾ ਬਹੀਏ ਭੀਮੇ ਚੰਦਰੇ ਦੇ ਮਿਟ ਸੱਲ ਜਾਵਨ
ਰਾਜਨੀਤ ਦੀ ਮਾਤਾ ਜੀ ਚਾਲ ਚਲੋ ਡੇਰਾ ਕੂਚ ਜਿਵੇਂ ਕਰ ਕਲ੍ਹ ਜਾਵਨ
ਸਿਰੋਂ ਵੇਲਾ ਕੁਪੱਤ ਦਾ ਟਲ ਜਾਵੇ ਗੁਰੂ ਚਲੇ ਸਿਰਮੌਰ ਦੇ ਵਲ ਜਾਵਨ
ਜੇ ਜੰਗ ਛਿੜ ਪਿਆ ਕਰਤਾਰ ਸਿੰਘਾ ਸਾਰੇ ਸੁਖ ਘਟੇ ਵਿਚ ਰੁਲ ਜਾਵਨ

ਸ੍ਰੀ ਮਾਤਾ ਜੀ

ਪ ਰ ਗਏ ਤੇ ਮਾਤਾ ਜੀ ਕਹਿਣ ਲਗੇ ਸੁਣਿਆਂ ਨਾਹਿਨੋ ਆਦਮੀ ਆਇ ਵਾਰੀ
ਓਸ ਥਾਂ ਦੇ ਰਾਜੇ ਨੇ ਆਪ ਜੀ ਨੂੰ ਹੈ ਭੇਜਿਆ ਝਭ ਬੁਲਾਇ ਵਾਰੀ
ਚਲੋ ਵਸੀਏ ਲਾਲ ਜੀ ਚਲ ਓਥੇ ਕੁਝ ਸੁਖਾਂ ਦੇ ਦਿਨ ਲੰਘਾਇ ਵਾਰੀ
ਰਾਜਾ ਚੰਦਰਾ ਜ਼ਿੱਦ ਤੇ ਚੜ੍ਹ ਗਿਆ ਓਹ ਜ਼ਰੂਰ ਕੁਪੱਤ ਉਠਾਇ ਵਾਰੀ
ਦੂਰ ਵਸਣਾ ਭੈੜੇ ਗੁਵਾਂਢ ਪਾਸੋਂ ਬਹੁਤਾ ਚੰਗਾ ਹੈ ਕਹਿਨ ਦਾਨਾਇ ਵਾਰੀ
ਏਥੇ ਛਿੜਿਆ ਜੰਗ ਕੁਢੰਗ ਬਣਿਆ ਡਰ ਸੰਗਤਾਂ ਤੇ ਜਾਊ ਛਾਇ ਵਾਰੀ
ਸਿਖ ਡਰਦੇ ਆਉਣ ਨ ਏਸ ਪਾਸੇ ਮਾਯਾ ਫੇਰ ਆ ਕੌਣ ਚੜ੍ਹਾਇ ਵਾਰੀ
ਔਖੀ ਬਣੇਗੀ ਫੇਰ ਕਰਤਾਰ ਸਿੰਘਾ ਹੋਵੇ ਖਰਚ ਦਾ ਕਿਵੇਂ ਨਿਭਾਇ ਵਾਰੀ

ਸ੍ਰੀ ਦਸਮੇਸ਼ ਜੀ

ਤੁਸੀਂ ਮਾਤਾ ਜੀ ਹੁਣੇ ਹੀ ਡਰਨ ਲਗੇ ਅਸਾਂ ਬੜੇ ਨੇ ਜੰਗ ਜੰਦਾਲ ਕ ਨੇ
ਕਈ ਵਾਰ ਅਗੇ ਅਸੀਂ ਆਖ ਚੁਕੇ ਪੂਰੇ ਅਸਾਂ ਨੇ ਹੁਕਮ ਅਕਾਲ ਕਰਨੇ
ਕਿਥੇ ਰਾਜੇ ਤੋਂ ਡਰਦੇ ਚਲੇ ਜਾਈਏ ਘਲੂ ਘਾਰੇ ਏਥੇ ਦਰ ਹਾਲ ਕਰਨੇ
ਮਾਰ ਕੋਹੀਏ ਖੋਹੀਏ ਪਹਾੜ ਸਾਰੇ ਲੁਟ ਪੁਟ ਕੇ ਭੈੜੇ ਕੰਗਾਲ ਕਰਨੇ

ਏਥੇ ਚੜ੍ਹੇਗੀ ਲੋਥ ਤੇ ਲੋਥ ਆ ਕੇ ਜ਼ੋਰ ਤੋੜ ਸਾਰੇ ਪਾਇਮਾਲ ਕਰਨੇ
ਇਹ ਜਾਣਦੇ ਮੇਰੇ ਪ੍ਰਤਾਪ ਨੂੰ ਨਹੀਂ ਦੂਰ ਇਹਨਾਂ ਦੇ ਸਭ ਇਕਬਾਲ ਕਰਨੇ
ਤਖਤ ਤਾਜ ਗਰੀਬਾਂ ਦੇ ਸਿਰ ਦੇਵਾਂ ਦੂਰ ਸ਼ਾਹਾਂ ਦੇ ਜਾਹੁ ਜਲਾਲ ਕਰਨੇ
ਮਾਰ ਵਿਚ ਮੈਦਾਨ ਕਰਤਾਰ ਸਿੰਘਾ ਭੀਮੇ ਵਰਗਿਆਂ ਦੇ ਮੰਦੇ ਹਾਲ ਕਰਨੇ

ਸ੍ਰੀ ਮਾਤਾ ਜੀ

ਅਗੋਂ ਜਿਵੇਂ ਮਰਜ਼ੀ ਤੁਸੀਂ ਰਿਹੇ ਕਰਦੇ ਪਰ ਹੁਣ ਇਸ ਵੇਲੇ ਨੂੰ ਟਾਲ [illegible]
ਮਾਤਾ ਪਿਤਾ ਦਾ ਕਿਹਾ ਅਵਤਾਰ ਮੰਨਣ ਮੰਨੇ ਤੁਸੀਂ ਭੀ ਤੇ ਇਹੋ ਚਾਲ [illegible]
ਬਣ ਗਿਆ ਬਹਾਨਾ ਹੈ ਏਸ ਵੇਲੇ ਜਿਹੜੇ ਲੈਣ ਆਏ ਉਹਨਾਂ ਨ [illegible]
ਵੇਲਾ ਸਿਰ ਤੋਂ ਟਲੇ ਕਰਤਾਰ ਸਿੰਘਾ ਏਥੋਂ ਚਲੋ ਬੇ[illegible] ਹਰ ਹਾਲ [illegible]

ਸ੍ਰੀ ਦਸਮੇਸ਼ ਜੀ

ਇਸ ਵਾਰ ਕਿਹਾ ਤੁਹਾਡਾ ਮੰਨ ਲੈਂਦੇ ਪਰ ਫੇ[illegible] ਕਦੇ ਸਾਨੂੰ ਮੋੜਨਾ ਨਹੀਂ
ਜੋ ਕੁਝ ਕਰਨ ਆਇਆਂ ਹਾਂ ਓਹੋ ਕਰਨਾ ਜ਼ਿਦ ਕ[illegible] ਮਾਤਾ ਕਦੇ ਹੋੜਨਾ ਨਹੀਂ
ਅਸਾਂ ਕਿਸੇ ਤੋਂ ਡਰਦਿਆਂ ਕਦੇ ਸਮਝੋ ਧਾਰੇ ਹੋਏ ਇਰਾਦੇ ਨੂੰ ਛੋੜਨਾ ਨਹੀਂ
ਵੇਖੀ ਜਾਊ ਜੋ ਹੋਇ ਕਰਤਾਰ ਸਿੰਘਾ ਧੀਰਜ ਰਖੋ ਤੇ ਹੌਸਲਾ ਤੋੜਨਾ ਨਹੀਂ

੧੭੪੨ ਅਸੂ ਵਿਚ ਸ੍ਰੀ ਅਨੰਦ ਪੁਰ ਤੋਂ ਨਾਹਿਨ ਸਿਰਮੌਰ ਨੂੰ ਤਿਯਾਰੀ

ਹੋ ਗਈ ਸਲਾਹ ਜਦ ਰਾਤ ਪੱਕੀ ਦਿਨੇ ਉਠਦਿਆਂ ਹੁਕਮ ਸੁਨਾ ਦਿਤੇ
ਨੰਦ ਚੰਦ ਮਾਮੇ ਕ੍ਰਿਪਾਲ ਜੀ ਨੂੰ ਵਖੋ ਵਖਰੇ ਕੰਮ ਵੰਡਾ ਦਿਤੇ
ਯੋਧਾ ਪੰਜ ਸੌ ਨਾਲ ਤਯਾਰ ਹੋਵੇ ਬਾਕੀ ਏਥੇ ਹੀ ਰਹਿਨ ਜਤਾ ਦਿਤੇ
*ਗੁਲਾਬਰਾਇਆ ਅਤੇ ਸ਼ਯਾਮ ਦਾਸ ਦੋਵੇਂ ਜ਼ੁਮੇਵਾਰ ਪਿਛੇ ਇਹ ਠਹਿਰਾ ਦਿਤੇ
ਮਹਿਲਾਂ ਵਿਚ ਤਯਾਰੀਆਂ ਹੋਇ ਗਈਆਂ ਡੋਲੇ ਰਥ ਤਯਾਰ ਕਰਵਾ ਦਿਤੇ
ਲੋੜਵੰਦ ਸਾਮਾਨ ਲੈ ਗਏ ਸਾਰੇ ਬਾਕੀ ਸਾਂਭ ਕੇ ਰਖ ਰਖਾ ਦਿਤੇ
ਜਿੰਨ੍ਹਾਂ ਚਲਨਾ ਹਾਥੀਆਂ ਘੋੜਿਆਂ ਤੇ ਉਹ ਸੇਵਕਾਂ ਤਈਂ ਸੌਂਪਾ ਦਿਤੇ
ਦਿਨ ਦੂਸਰੇ ਉਠ ਕਰਤਾਰ ਸਿੰਘਾ ਸਤਿਗੁਰਾਂ ਨੇ ਕੂਚ ਬੁਲਾ ਦਿਤੇ

ਕੂਚ

ਸਤਿਗੁਰ ਜੀ ਪਹਿਨ ਹਥਯਾਰ ਸਾਰੇ ਖੜੇ ਹੋ ਅਰਦਾਸ ਸੁਧਾ ਚਲੇ
ਡੋਲੇ ਮਾਈਆਂ ਦੇ ਭੀ ਅਗੇ ਟੋਰ ਦਿਤੇ ਸਣੇ ਫੌਜ ਦੇ ਪਿਛੇ ਸਜੇ ਸਜਾ ਚਲੇ
ਨਗਰ ਵਾਸੀਆਂ ਦੇ ਤਈਂ ਧੀਰਜਾਂ ਦੇਇ ਕੀਰਤ ਪੁਰੇ ਨੂੰ ਵਾਗ ਉਠਾ ਚਲੇ

*ਇਹ ਦੋਵੇਂ ਸੂਰਜ ਮਲ ਜੀ ਦੇ ਪੋਤਰੇ ਸਨ।

ਪੰਜ ਸੌ ਉਦਾਸੀ ਭੀ ਨਾਲ ਟੁਰਿਆ, ਬੜਾ ਭਾਰਾ ਵਹੀਰ ਬਨਾ ਚੱਲੇ
ਅੱਸੂ ਮਾਹ ਬੈਤਾਲੀਆਂ ਸਾਲ ਹੈਸੀ ਨਾਹਿਨ ਵੱਲ ਵਾਗਾਂ ਗੁਰੂ ਚਾ ਚੱਲੇ
ਕੁਝ ਚਿਰ ਦੇ ਲਈ ਕਰਤਾਰ ਸਿੰਘਾ ਆਨੰਦ ਪੁਰੀ ਨੂੰ ਛੱਡ ਛਡਾ ਚੱਲੇ

ਤਥਾ

ਪਹਿਲੀ ਰਾਤ ਜਾਇ ਕੀਰਤਪੁਰੇ ਠਹਿਰੇ ਗੁਰਦ੍ਵਾਰਿਆਂ ਦਰਸ ਦੀਦਾਰ ਕੀਤੇ
ਲੰਘ ਰੋਪੜੋਂ ਚੜ੍ਹ ਪਹਾੜ ਗਏ ਸੈ ਜੀਆਂ ਦੇ ਰਾਹੀਂ ਉਧਾਰ ਕੀਤੇ
ਧੂਮ ਧਾਮਦੇ ਨਾਲ ਜਾ ਰਹੇ ਗੁਰ ਜੀ ਕੱਈਆਂ ਪਾਪੀਆਂ ਦੇ ਬੇੜੇ ਪਾਰ ਕੀਤੇ
ਨਾਹਿਨ ਪਹੁੰਚ ਗਏ ਪੈਂਡੇ ਮਾਰ ਕਰਕੇ ਵਿਚ ਰਾਹਾਂ ਦੇ ਸੈਰ ਸ਼ਿਕਾਰ ਕੀਤੇ
ਦੂਤ ਰਾਜਾ ਦੇ ਪਹਿਲਾਂ ਹੀ ਚਲੇ ਗਏ ਸਨ ਜਾ ਕੇ ਸਭ ਸਾਮਾਨ ਤੱਯਾਰ ਕੀਤੇ
ਆਇ ਸਤਿਗੁਰੂ ਸੁਣੇ ਕਰਤਾਰ ਸਿੰਘਾ ਰਾਜੇ ਖ਼ੁਸ਼ੀਆਂ ਸ਼ੁਕਰ ਹਜ਼ਾਰ ਕੀਤੇ

ਮੇਦਨੀ ਪ੍ਰਕਾਸ਼ ਦਾ ਮਿਲਾਪ

ਇੱਕ ਘੋੜਾ ਤੇ ਨਕਦੀ ਸਵਾ ਸੌ ਜੀ ਰਾਜਾ ਲੈ ਅੱਗੋਂ ਵਾਲੀ ਆਇ ਮਿਲਯਾ
ਲੱਗੇ ਬਧੇ ਵਜ਼ੀਰ ਭੀ ਨਾਲ ਆਏ ਬੜਾ ਪ੍ਰੇਮ ਤੇ ਸ਼ੌਕ ਵਧਾਇ ਮਿਲਯਾ
ਵੇਖ ਫਿਕਰਫ਼ਾਕੇ ਦਿਲ ਦੇ ਦੂਰ ਹੋ ਗਏ ਰਾਜਾ ਆਪਨੇ ਭਾਗ ਸਲਾਹਿ ਮਿਲਯਾ
ਹੋਏ ਗੁਰੂ ਕ੍ਰਿਪਾਲ ਕਰਤਾਰ ਸਿੰਘਾ ਰਾਜਾ ਕਦਮੀਂ ਸੀਸ ਝੁਕਾਇ ਮਿਲਯਾ

ਉਤਾਰਾ

ਧੂਮ ਧਾਮ ਦੇ ਨਾਲ ਰਣਜੀਤ ਵੱਜੇ ਵੇਖਣ ਵਾਸਤੇ ਖ਼ਲਕਤਾਂ ਆਈਆਂ ਜੀ
ਬਣਿਆਂ ਛੈਲ ਛਬੀਲਾ ਸ੍ਵਰੂਪ ਸੋਹਣਾ ਅੰਗ ਅੰਗ ਤੇ ਸ਼ੋਭਾ ਸੁਵਾਈਆਂ ਜੀ
ਲੋਕ ਵੇਖ ਪਹਾੜੀਏ ਦੰਗ ਰਹਿ ਗਏ ਰਾਜ ਖੁਸ਼ੀਆਂ ਬਹੁਤ ਮਨਾਈਆਂ ਜੀ
ਹੌਲੀ ਹੌਲੀ ਸਵਾਰੀ ਜਾ ਸ਼ਹਿਰ ਪੁਜੀ ਸਨ ਅੱਗੇ ਹੀ ਥਾਵਾਂ ਸਜਾਈਆਂ ਜੀ
ਸਤਿਗੁਰਾਂ ਦੇ ਤਈਂ *ਉਤਾਰ ਕਰਕੇ ਮਾਈਆਂ ਮਹਿਲਾਂ ਦੇ ਵਿਚ ਪੁਚਾਈਆਂ ਜੀ
ਰਸਦ ਬਸਦ ਸਭ ਅਗੇ ਤੱਯਾਰ ਹੈਸੀ ਕਾਰਦਾਰਾਂ ਨੂੰ ਸੇਵਾ ਸੌਂਪਾਈਆਂ ਜੀ
ਰਾਜਾ ਆਗਯਾ ਪਾਇਕੇ ਗਿਆ ਘਰ ਨੂੰ ਸਾਰੇ ਰੌਸ਼ਨੀਆਂ ਕਰਵਾਈਆਂ ਜੀ
ਬਹੁਤ ਖ਼ੁਸ਼ ਹੋਇ ਲੋਕ ਕਰਤਾਰ ਸਿੰਘਾ ਰਾਜੇ ਤਈਂ ਆ ਦੇਣ ਵਧਾਈਆਂ ਜੀ

ਵਾਕ ਕਵੀ

ਕਲਗੀਧਰ ਜੀ ਨਾਹਿਨ ਟਿਕੇ ਆ ਕੇ ਇਹ ਪਹਾੜਾਂ ਦੇ ਵਿੱਚ ਮਸ਼ਹੂਰ ਹੋਈ
ਰਾਜਾ ਨਾਹਿਨੀ ਹੋਇ ਅਚਿੰਤ ਬੈਠਾ ਚਿੰਤ ਚਿੱਤ ਦੀ ਸਾਰੀ ਹੀ ਦੂਰ ਹੋਈ

*ਜਿਥੇ ਸਾਹਿਬਾਂ ਦਾ ਉਤਾਰਾ ਹੋਯਾ ਸੀ ਓਥੇ ਹੁਣ ਗੁਰਦ੍ਵਾਰਾ ਮੌਜੂਦ ਹੈ।

ਸਾਰ ਮੋਰ ਦੀ ਦੂਣ ਨਿਹਾਇਤ ਸੋਹਣੀ ਸਤਿਗੁਰਾਂ ਦੀ ਨਜ਼ਰ ਮਨਜ਼ੂਰ ਹੋਈ
ਵਧੀਆਂ ਰੌਣਕਾਂ ਬਹੁਤ ਕਰਤਾਰ ਸਿੰਘਾ ਜਾ ਖ਼ਬਰ ਸਾਰੇ ਦੂਰ ਦੂਰ ਹੋਈ

ਰਾਜਾ

ਰਾਜਾ ਹਰ ਵੇਲੇ ਖੜਾ ਰਹੇ ਤਾਬੇ ਸੇਵਾ ਗੁਰਾਂ ਦੀ ਬਹੁਤ ਕਮਾਇ ਆਪੇ
ਵਾਂਗ ਨਫ਼ਰਾਂ ਹੁਕਮ ਦੇ ਵਿਚ ਹਾਜ਼ਰ ਕਈ ਵਾਰ ਨੁਲ੍ਹਾਇ ਧੁਲਾਇ ਆਪੇ
ਬਾਹਰ ਨਾਲ ਅਸਵਾਰ ਕਰ ਲੈ ਜਾਵੇ ਸੋਹਣੀ ਦੂਣ ਦੀ ਲਹਿਰ ਦਿਖਾਇ ਆਪੇ
ਜਿਥੋਂ ਤੱਕ ਹੋ ਸਕੇ ਕਰਤਾਰ ਸਿੰਘਾ ਸਤਿਗੁਰਾਂ ਦੀ ਸੇਵਾ ਨਿਬਾਹਿ ਆਪੇ

ਸਤਿਗੁਰਾਂ ਦੀ ਨਿੱਤ ਦੀ ਕਿਰਿਆ

ਨਿੱਤ ਕਿਰਯਾ ਆਪਨੀ ਸਾਧ ਕਰਕੇ ਪਹਿਰ ਰਾਤ ਦੀਵਾਨ ਲਗਾਂਵਦੇ ਸਨ
ਵਾਰ ਆਸਾ ਦੀ ਰਾਗੀ ਰੁਬਾਬੀ ਲਾਂਦੇ ਜੋ ਗੰਧਰਬਾਂ ਨੂੰ ਮਾਤ ਪਾਵੰਦੇ ਸਨ
ਸਤਿਗੁਰੂ ਜੀ ਵਿੱਚ ਦੀਵਾਨ ਬਹਿਕੇ ਧਿਆਨ ਨਿੱਜ ਸਰੂਪ ਜਮਾਂਵਦੇ ਸਨ
ਯੋਧੇ ਥਾਊਂ ਥਾਈਂ ਪਛੂਨ ਬਾਨੀਆਂ ਜੀ ਕੱਠੇ ਹੋ ਦੀਵਾਨ ਵਿੱਚ ਆਵੰਦੇ ਸਨ
ਵੇਖ ਰਸ ਦੀਵਾਨ ਦਾ ਸਣੇ ਰਾਜੇ ਸਾਰੇ ਲੋਕ ਪ੍ਰੇਮੀ ਹੋ ਜਾਵੰਦੇ ਸਨ
ਦਿਨ ਚੜ੍ਹੇ ਦੀਵਾਨ ਸਮਾਪਤੀ ਕਰ ਘਰ ਜਾਇ ਕੁਝ ਪੀਵੰਦੇ ਖਾਵੰਦੇ ਸਨ
ਫੇਰ ਯੋਧਿਆਂ ਦੇ ਵਿਚ ਚਲੇ ਜਾਂਦੇ ਜੋਗੀ ਕਰਤਬਾਂ ਦੇਖ ਦਿਖਾਵੰਦੇ ਸਨ
ਨੇਜ਼ੇ ਬਾਜੀਆਂ ਤੀਰ ਅੰਦਾਜ਼ੀਆਂ ਦੇ ਫ਼ੱਨ ਤੇਗ ਦੇ ਆਪ ਸਿਖਾਵੰਦੇ ਸਨ
ਫੇਰ ਵਕਤ ਦੁਪਹਿਰ ਆਰਾਮ ਕਰਕੇ ਬਾਹਰ ਸੈਰ ਸ਼ਿਕਾਰ ਸਿਧਾਵੰਦੇ ਸਨ
ਦੂਰ ਦੂਰ ਪਹਾੜਾਂ ਵਿਚ ਚਲੇ ਜਾਂਦੇ ਸੋਹਣੀ ਵੇਖਕੇ ਦੂਣ ਸਲ੍ਹਾਵੰਦੇ ਸਨ
ਕਦੇ ਜਮਨਾ ਦੇ ਕੰਢੇ ਜਾਇ ਬੈਠਨ ਧਯਾਨ ਕੁਦਰਤੀ ਗੱਲਾਂ ਤੇ ਲਾਵੰਦੇ ਸਨ
ਕਦੇ ਢਾਢੀਆਂ ਤਈਂ ਬੁਲਾਇ ਕਰਕੇ ਵਾਰਾਂ ਯੋਧਿਆਂ ਦੀਆਂ ਲੁਵਾਵੰਦੇ ਸਨ
ਸੋਹਣੇ ਸੋਹਣੇ ਬਣਾਵੰਦੇ ਛੰਦ ਆਪੇ ਵਿਚ ਬੈਠ ਦੀਵਾਨ ਸੁਣਾਵੰਦੇ ਸਨ
ਮੁਰਦੇ ਰੂਹਾਂ ਦੇ ਤਈਂ ਕਰਤਾਰ ਸਿੰਘਾ ਮੁੜ ਜ਼ਿੰਦਗੀ ਨਵੀਂ ਦਿਵਾਵੰਦੇ ਸਨ

ਰਾਜੇ ਫਤੇ ਸ਼ਾਹ ਤੇ ਦਬਾ

ਸਤਿਗੁਰਾਂ ਦਾ ਤੇਜ ਪ੍ਰਤਾਪ ਭਾਰਾ ਇਰਦ ਗਿਰਦ ਦੂਨਾਂ ਵਿਚ ਛਾਇ ਗਿਆ
ਗੱਲਾਂ ਟੁਰ ਪਈਆਂ ਰਾਜੇ ਨਾਹਣੀਏਂ ਦੇ ਗੁਰੂ ਪੁਰੀ ਆਨੰਦ ਤੋਂ ਆਇ ਗਿਆ
ਉਹਦੀ ਫ਼ੌਜ ਹੈ ਯੋਧਿਆਂ ਭਾਰਿਆਂ ਦੀ ਚਿੱਤ ਵੈਰੀਆਂ ਦਾ ਥਰ ਥਰਾਇ ਗਿਆ
ਰਾਮਰਾਇ ਭੀ ਸੁਣ ਪ੍ਰਤਾਪ ਵੱਡਾ ਥਾਂ ਆਪਣੇ ਦਬ ਦਬਾਇ ਗਿਆ

ਰਾਜੇ ਨਾਹਣੀਏਂ ਨਾਲ ਮਿਲਾਪ ਕਰ ਲੈ ਫਤੇ ਸ਼ਾਹ ਨੂੰ ਦੇਇ ਸਲਾਹਿ ਗਿਆ
ਪਿੰਡ ਰਾਜੇ ਦੇ ਦੱਬੇ ਦਬਾਇ ਹੋਇ ਉਹ ਆਪੇ ਹੀ ਛੱਡ ਛਡਾਇ ਗਿਆ
ਸਤਿਗੁਰਾਂ ਦੀ ਬਣੀ ਇਮਦਾਦ ਭਾਰੀ ਕੰਮ ਰਾਜੇ ਦਾ ਫੱਬ ਫਬਾਇ ਗਿਆ
ਭਾਈ ਚਾਰੇ ਦੇ ਵਿਚ ਕਰਤਾਰ ਸਿੰਘਾ ਦਾਬਾ 'ਮੇਦਨੀ' ਦਾ ਬਣ ਬਣਾਇ ਗਿਆ

ਸਤਿਗੁਰਾਂ ਦਾ ਵਿਚਾਰ

ਕੁਝ ਦਿਨ ਜਦ ਏਵੇਂ ਹੀ ਗੁਜ਼ਰ ਗਏ ਗੁਰਾਂ ਕਿਹਾ ਡੇਰਾ ਬਾਹਰ ਲਾਨਾ ਚਾਹੀਏ
ਆਵਾਜਾਈ ਹੋਈ ਭਾਰੀ ਸੰਗਤਾਂ ਦੀ ਕਿਤੇ ਵੱਖਰਾ ਥਾਉਂ ਬਣਾਨਾ ਚਾਹੀਏ
ਇਉਂ ਯੋਧਿਆਂ ਤਈਂ ਤਕਲੀਫ਼ ਹੁੰਦੀ ਇਕ ਥਾਂ ਡੇਰਾ ਕਰਵਾਨਾ ਚਾਹੀਏ
ਰਹੇ ਸਾਂਭਿਆ ਸਾਜ਼ ਸਾਮਾਨ ਸਾਰਾ ਕੋਈ ਪੁਖਤਾ ਕੋਟ ਰਚਾਨਾ ਚਾਹੀਏ
ਰਾਜਨੀਤ ਕਹਿੰਦੀ, ਨ ਵਿਸਾਹ ਵੈਰੀ, ਦਮ ਆਪਣੇ ਥਾਉਂ ਨ ਖਾਨਾ ਚਾਹੀਏ
ਜੰਗੀ ਸਾਜ਼ ਸਾਮਾਨ ਕਰਤਾਰ ਸਿੰਘਾ ਸਾਰਾ ਰੌਹ ਦੇ ਨਾਲ ਰਖਾਨਾ ਚਾਹੀਏ

ਰਾਜੇ ਦੀ ਖ਼ਾਇਸ਼

ਦਿਲੋਂ ਰਾਜਾ ਭੀ ਚਾਹੁੰਦਾ ਇਹੋ ਹੈਸੀ ਸਤਿਗੁਰਾਂ ਨੂੰ ਓਥੇ ਬੈਠਾਇਆ ਜਾਵੇ
ਜਿਸ ਰਾਹ ਤੋਂ ਵੈਰੀ ਦਾ ਡਰ ਮੈਨੂੰ ਉਥੇ ਇਹਨਾਂ ਦਾ ਝੰਡਾ ਗਡਾਇਆ ਜਾਵੇ
ਨੱਕ ਹੋ ਜਾਵੇ ਗੜ੍ਹਵਾਲੀਏ ਦੀ ਕਿਲ੍ਹਾ ਓਸ ਦੇ ਸਾਹਮਣੇ ਪਾਇਆ ਜਾਵੇ
ਕਿਸੇ ਵੇਲੇ ਦੇ ਲਈ ਕਰਤਾਰ ਸਿੰਘਾ ਬੜਾ ਪੁਖ਼ਤਾ ਕੋਟ ਵਲਾਇਆ ਜਾਵੇ

ਗੜ੍ਹ ਪਾਉਂਟਾ

ਸਤਿਗੁਰਾਂ ਨੂੰ ਨਾਲ ਲੈ ਥਾਉਂ* ਵੇਂਹਦੇ ਕੰਢੇ ਜਮਨਾ ਨਦੀ ਤੇ ਆਇ ਗਏ
ਰਾਹ ਜਾਂਦਾ ਸੀ ਦੂਣ ਗੜ੍ਹਵਾਲ ਦੀ ਨੂੰ ਓਹ ਥਾਂ, ਸੋਹਣੇ, ਮਨ ਭਾਇ ਗਏ
ਹੱਦ ਮਿਲਦੀ ਸੀ ਦੋਹਾਂ ਰਾਜਿਆਂ ਦੀ ਇਰਦ ਗਿਰਦ ਫਿਰ ਥਾਉਂ ਤਕਾਇ ਗਏ
†ਸਤਾਰਾਂ ਸੌ ਬਤਾਲੀਆਂ ਮਾਹ ਮੱਘਰ ਸੰਗ੍ਰਾਂਦ ਨੂੰ ਟੱਪ ਲਗਾਇ ਗਏ
ਰਾਜੇ, ਰਾਜ਼ ਮਜ਼ਦੂਰ ਬੇਅੰਤ ਸੱਦੇ ਲੋੜ ਵੰਦੇ ਮਕਾਨ ਚੁਣਵਾਇ ਗਏ
ਕੋਟ ਪੱਥਰਾਂ ਦਾ ਕਰਤਾਰ ਸਿੰਘਾ ਚੁਣ ਮਾਰਾਂ ਦੇ ਥਾਂ ਰਖਾਇ ਗਏ

ਸਤਿਗੁਰਾਂ ਦਾ ਗੜ੍ਹ ਪਾਉਂਟੇ ਵਿਚ ਨਿਵਾਸ

ਮੱਘਰ ਵਿਚ ਇਮਾਰਤਾਂ ਬਹੁਤ ਬਣੀਆਂ ਸਤਿਗੁਰੂ ਜੀ ਨਾਹਿਨੋ ਆਇ ਓਥੇ
ਸਤਿਗੁਰਾਂ ਲਈ ਵਿਚ ਮਹੱਲ ਬਣਿਆਂ ਇਰਦ ਗਿਰਦ ਮਕਾਨ ਬਣਾਇ ਓਥੇ
ਇਕ ਕੋਹ ਦੇ ਘੇਰੇ ਦਾ ਕੋਟ ਬਣਿਆਂ ਛੰਨਾਂ ਛੱਪਰ ਬਹੁਤ ਪਵਾਇ ਓਥੇ

*ਰਿਆਸਤ ਕਿਆਰ ਵਿਚ। †੧੭੪੨ ਬਿ:।

ਹਾਥੀ ਖਾਨੇ ਤਬੇਲੇ ਤੇ ਬਾਰਕਾਂ ਕਈ ਲੋੜਵੰਦੇ ਮਕਾਨ ਚਿਣਵਾਇ ਓਥੇ
ਸੁਣ ਸੁਣ ਪੰਜਾਬ ਤੋਂ ਸੰਗਤਾਂ ਭੀ ਆਉਣ ਲੱਗੀਆਂ ਪ੍ਰੇਮ ਵਧਾਇ ਓਥੇ
ਬਣ ਗਈ ਭਾਰੀ ਗਹਿਮਾ ਗਹਿਮ ਵਸੋਂ ਵਿਚ ਜੰਗਲਾਂ ਦੇ ਮੰਗਲ ਲਾਇ ਓਥੇ
ਸਤਿਗੁਰਾਂ ਦੇ ਰੋਜ਼ ਦੀਵਾਨ ਲੱਗਦੇ ਨਾਮ ਅੰਨ ਪ੍ਰਵਾਹ ਚਲਾਇ ਓਥੇ
ਰਾਤ ਪਿਛਲੀ ਬਾਣੀਆਂ ਸਿੰਘ ਪੜ੍ਹਦੇ ਸਾਧ ਸੰਤ ਆ ਬਹੁਤ ਠਹਿਰਾਇ ਓਥੇ
ਬਣੀਆਂ ਰੌਣਕਾਂ ਪੁਰੀ ਆਨੰਦ ਜਹੀਆਂ ਸੱਭੇ ਖੁਸ਼ੀ ਦੇ ਸਾਜ਼ ਸਜਾਇ ਓਥੇ
ਪਾਉਂਟਾ ਗੜ੍ਹ ਦਾ ਨਾਮ ਕਰਤਾਰ ਸਿੰਘਾ ਧਾਰਿਆ ਸਤਿਗੁਰਾਂ ਖੁਸ਼ੀ ਜਤਾਇ ਓਥੇ

ਫਤ੍ਹੇ ਸ਼ਾਹ ਤੇ ਮੇਦਨੀ ਪ੍ਰਕਾਸ਼ ਦਾ ਮੇਲ

ਪਾਉਂਟੇ ਵਿਚ ਜਦ ਗੁਰੂ ਮੁਕੀਮ ਹੋ ਗਏ ਅਸਲ ਗੱਲ ਵੱਲੇ ਫੇਰ ਆਵੰਦੇ ਨੇ
ਦੋਹਾਂ ਰਾਜਿਆਂ ਵਿਚ ਵਿਰੋਧ ਵਧਿਆ ਦੂਰ ਕਰਨਾ ਸਤਿਗੁਰੂ ਚਾਹਵੰਦੇ ਨੇ
ਫਤ੍ਹੇ ਸ਼ਾਹ ਦੇ ਪਾਸ ਕ੍ਰਿਪਾਲ ਜੀ ਨੂੰ ਭੇਜ, ਆਪਣੇ ਪਾਸ ਬੁਲਾਵੰਦੇ ਨੇ
ਸੁਣ ਰਿਹਾ ਸੀ ਰਾਜਾ, ਭੀ ਰੋਜ਼ ਸਿਫਤਾਂ ਗੁਰੂ ਬੜਾ ਪ੍ਰਤਾਪ ਰਖਾਵੰਦੇ ਨੇ
ਸਣੇ ਫੌਜ ਦੇ ਮਾਮੇ ਜੀ ਨਾਲ ਆਇਆ ਆਦਰ ਮਾਨ ਦੇਇ ਗੁਰੂ ਟਿਕਾਵੰਦੇ ਨੇ
ਫੇਰ ਨਾਹਿਨੋ ਸੱਦ ਕੇ ਮੇਦਨੀ ਨੂੰ ਦੋਹਾਂ ਧਿਰਾਂ ਦੀ ਸੁਲ੍ਹਾ ਕਰਾਵੰਦੇ ਨੇ
ਪਾਟੋ ਧਾੜ ਦੇ ਵਿਚ ਨੁਕਸਾਨ ਬਹੁਤੇ ਰਾਜਨੀਤ ਦੇ ਢੰਗ ਸਮਝਾਵੰਦੇ ਨੇ
ਪਿਆ ਚਿਰਾਂ ਦਾ ਵੈਰ ਕਰਤਾਰ ਸਿੰਘਾ ਸ੍ਰੀ ਕਲਗੀਧਰ ਮਿਟਾਵੰਦੇ ਨੇ

ਕਾਲਸੀ ਦੇ ਰਿਖੀ ਦਾ ਉਧਾਰ

ਜਿਥੇ ਜਮੁਨਾ ਤੇ *ਟੌਂਸ ਮਿਲਦੀਆਂ ਨੇ ਉਥੋਂ ਨੇੜੇ ਹੈ ਇਕ ਗਿਰਾਂ ਸਮਝੋ
ਓਹਦੇ ਜੰਗਲ ਦੇ ਵਿਚ ਇਕ ਕੁਟੀਆ ਰਿਖੀ ਬੁਢੜੇ ਦਾ ਉਹ ਸੀ ਥਾਂ ਸਮਝੋ
†ਦਿੱਬ ਦ੍ਰਿਸ਼ਟ ਦੀ ਓਸਨੂੰ ਪ੍ਰਾਪਤੀ ਸੀ ਹੈਸੀ ਜਾਪਦਾ ਰਾਮ ਦਾ ਨਾਂ ਸਮਝੋ

---

*ਹਿਮਾਲਯਾ ਵਿਚੋਂ ਨਿਕਲਕੇ ਜਮਨਾ ਦਰਯਾ (ਏਸ ਦੇ ਸੋਮੇ ਦਾ ਨਾਮ ਜਮਨੋਤ੍ਰੀ ਹੈ) ਪਹਾੜਾਂ ਨੂੰ ਚੀਰਦਾ ਹੋਇਆ ਸਿਰਮੌਰ ਦੀ ਦੂਣ ਵਿਚ ਆ ਜਾਂਦਾ ਹੈ ਉਹ ਥਾਂ ਮਸੂਰੀ ਪਹਾੜ ਤੋਂ ਪੰਦ੍ਹਾਂ ਕੁ ਮੀਲ ਪੱਛਮ ਵੱਲ ਹੈ, ਜਮਨਾ ਦੇ ਪਹਾੜ ਪਾਸੇ ਤੋਂ ਇਕ ਹੋਰ ਨਦੀ 'ਟੌਂਸ' ਨਾਮੇ ਨਿਕਲਕੇ ਆਉਂਦੀ ਹੈ ਜਿਥੇ ਇਹਨਾਂ ਦੋਹਾਂ ਨਦੀਆਂ ਦਾ ਮੇਲ ਹੁੰਦਾ ਹੈ ਓਸ ਪਿੰਡ ਦਾ ਨਾਮ ਕਾਲਸੀ ਹੈ, ਦੋਹਾਂ ਨਦੀਆਂ ਦੇ ਮੇਲ ਤੇ ਚਕਰਾਤੇ ਪਹਾੜ ਤੇ ਜਾਣ ਵਾਲੀ ਸੜਕ ਉਤੇ ਪੁਲ ਬੱਧਾ ਹੋਇਆ ਹੈ ਇਹ ਪਹਾੜਾਂ ਵਿਚ ਦੀ ਹੁੰਦੀ ਹੋਈ ਹੋਤੀ ਮਰਦਾਨ ਨੂੰ ਚਲੀ ਗਈ ਹੈ। [ਕ: ਚ]

†ਕਿਸੇ ਦੀ ਗੱਲ ਨੂੰ ਯਾਂ ਅਗੇ ਹੋਣ ਵਾਲੀ ਤੇ ਪਿਛੇ ਬੀਤ ਚੁਕੀ ਹੋਈ ਵਾਰਤਾ ਨੂੰ ਬਗੈਰ ਸੁਣੇ ਪੜ੍ਹੇ ਆਪਣੀ ਆਤਮਕ ਸ਼ਕਤੀ ਨਾਲ ਵਰਨਨ ਕਰਨ ਨੂੰ ਦਿੱਬ ਦ੍ਰਿਸ਼ਟੀ ਅਥਵਾ ਅੰਤ੍ਰ ਯਾਮਤਾ ਕਹਿੰਦੇ ਹਨ।

ਸਤਿਗੁਰੂ ਅਨੰਦ ਪੁਰ ਜਦੋਂ ਆਏ ਰਹਿੰਦਾ ਯਾਦ ਕਰਦਾ ਨਾਲ ਚਾਂ ਸਮਝੋ
ਮੇਰੀ ਉਮਰ ਹੋ ਚੁਕੀ ਹੈ ਬਹੁਤੀ ਬੁਢੀ ਕਿਵੇਂ ਦਰਸ਼ਨਾਂ ਨੂੰ ਚਲ ਜਾਂ ਸਮਝੋ
ਮਿਹਰ ਕਰਨ ਤੇ ਦੇਣ ਦੀਦਾਰ ਏਥੇ ਮੇਰਾ ਤਪ ਹੋਵੇ ਸਫਲ ਤਾਂ ਸਮਝੋ
ਓਸੇ ਰਿਖੀ ਨੇ ਰਾਜੇ ਨੂੰ ਦਸ ਪਾਈ ਰਾਜਾ ਸਿਖ ਬਣਿਆਂ ਨਾਲ ਭਾਂ ਸਮਝੋ
ਖਿੱਚ ਗੁਰਾਂ ਦੇ ਵਿਲ ਕਰਤਾਰ ਸਿੰਘਾ ਰਿਖੀ ਪਰੇਮ ਦੀ ਲਗੀ ਮਹਾਂ ਸਮਝੋ

ਤਥਾ

ਇਕ ਦਿਨ ਰਾਜੇ ਤਾਈਂ ਨਾਲ ਲੈ ਕੇ ਸਤਿਗੁਰ ਜੀ ਸੈਰ ਸ਼ਿਕਾਰ ਨਿਕਲੇ
ਪੈਂਦੀ ਪੋਹ ਦੀ ਠੰਢ ਸੀ ਬਹੁਤ ਭਾਰੀ ਖਿਚੇ ਕਿਸੇ ਪਰੇਮ ਦੀ ਤਾਰ ਨਿਕਲੇ
ਉਹ ਬਹਾਨਾ ਹੀ ਸੈਰ ਸ਼ਿਕਾਰ ਦਾ ਸੀ ਵਿਚੋਂ ਰਿਖੀ ਦਾ ਕਰਨ ਉਧਾਰ ਨਿਕਲੇ
ਓਹਦੀ ਰਿਰਾਂ ਦੀ ਸਿਕ ਕਰਤਾਰ ਸਿੰਘਾ ਪੂਰੀ ਕਰਨ ਦੇ ਬਈ ਦਾਤਾਰ ਨਿਕਲੇ

ਤਥਾ

ਹੌਲੀ ਹੌਲੀ ਕੁਟੀਆਂ ਵਿਚ ਜਾਇ ਪਹੁੰਚੇ ਰਿਖੀ ਤਰਸਦੇ ਉਠ ਦੀਦਾਰ ਕੀਤਾ
ਸੀ ਅਵਸਥਾ ਬਹੁਤ ਹੀ ਬਿਰਧ ਹੋਈ ਸਤਿਗੁਰਾਂ ਨੇ ਬੜਾ ਸਤਿਕਾਰ ਕੀਤਾ
ਸੜਦਾ ਪਿਆ ਵਿਛੋੜੇ ਦੇ ਵਿਚ ਹਿਰਦਾ ਦੇ ਦੀਦਾਰ ਦਾਤੇ ਠੰਢਾਠਾਰ ਕੀਤਾ
ਬੁਢੇ ਰਿਖੀ ਦੀ ਭਾਵਨਾ ਹੋਈ ਪੂਰੀ ਓਸ ਖਾਸ ਮਾਲੂਮ ਕਰਤਾਰ ਕੀਤਾ
ਓਹਦੇ ਪਾਸ ਗਰੀਬ ਨਿਵਾਜ਼ ਬੈਠੇ ਪਰੇਮੀ ਸਮਝ ਕੇ ਬੜਾ ਪਯਾਰ ਕੀਤਾ
ਪੂਰੀ ਘਾਲਨਾ ਕਰ ਕਰਤਾਰ ਸਿੰਘਾ ਭਵ ਸਾਗਰੋਂ ਓਸ ਨੂੰ ਪਾਰ ਕੀਤਾ

ਪੀਰ ਬੁਧੂ ਸ਼ਾਹ

ਪੰਧ ਪਾਊਂਟਯੋਂ ਅਠ ਕੁ ਕੋਹ ਉਤੇ ਵਸੇ ਵਿਚ ਸਢੌਰੇ ਦੇ ਪੀਰ ਵਡਾ
ਬੁਧੂ ਸ਼ਾਹ ਸੀ ਓਸਦਾ ਨਾਮ ਰੋਸ਼ਨ ਪੀਰ ਖ਼ਾਨਦਾਨੀ ਸੀ ਅਮੀਰ ਵਡਾ
ਚੰਗਾ ਮੰਨਿਆਂ ਦੁਨਿਆਂ ਦੇਸ ਅੰਦਰ ਅਸਰ ਓਸਦੀ ਵਿਚ ਤਕਰੀਰ ਵਡਾ
ਭਲਾ ਲੋਕ ਭੀ ਬੜਾ ਕਰਤਾਰ ਸਿੰਘਾ ਮੋਮਨ ਅਸਲ ਸੀ ਬੇ ਨਜ਼ੀਰ ਵਡਾ

ਤਥਾ

ਗੁਰੂ ਨਾਨਕ ਦੇ ਘਰ ਨੂੰ ਜਾਣਦਾ ਸੀ ਹੈਸੀ ਸਮਝਦਾ ਬੜਾ ਅਵਤਾਰ ਆਇਆ
ਗੁਰੂ ਹਰਿਗੋਬਿੰਦ ਦੇ ਜੰਗ ਸੁਣਕੇ ਵਡੀਆਂ ਬਰਕਤਾਂ ਉਤੇ ਇਤਬਾਰ ਆਇਆ
ਨਾਵੇਂ ਪਾਤਸ਼ਾਹ ਦਾ ਸਾਕਾ ਸੁਣ ਚੁਕਾ ਇਕੋ ਦਿਨ ਵਧ ਰਿਦੇ ਪਯਾਰ ਆਇਆ
ਹੁਣ ਸੁਣਯਾ ਦੂਣ ਸਿਰਮੌਰ ਅੰਦਰ ਓ[illegible] ਕਲਗੀ ਵਾਲਾ ਤਾਜ਼ਦਾਰ ਆਇਆ
ਅਜੇ ਉਮਰ ਠਾਰਾਂ ਉਨ੍ਹੀ ਸਾਲ ਦੀਏ [illegible] ਨੂਰ ਆਪ ਜਿਸਮ ਧਾਰ ਆਇਆ

ਚੱਲ ਕਰਾਂ ਦੀਦਾਰ ਕਰਤਾਰ ਸਿੰਘਾ ਪੀਰਾਂ ਔਲੀਆਂ ਦਾ ਸਰਦਾਰ ਆਇਆ

ਤਥਾ

ਅਜੇ ਉਮਰ ਜੁਵਾਨ, ਨਿੱਤ ਸੁਣੇ ਸਿਫ਼ਤਾਂ ਚੋਜ ਨਵੇਂ ਤੋਂ ਨਵੇਂ ਦਿਖਾਵੰਦਾ ਏ
ਵੱਡੀਆਂ ਬਰਕਤਾਂ ਦਾ ਮਾਲਕ ਸੁਣੀਦਾ ਏ ਚਿਹਰਾ ਨੂਰ ਭਰਿਆ ਦਮਕਾਵੰਦਾ ਏ
ਹੈ ਸਰਦਾਰ ਭੀ ਪੀਰਾਂ ਪੈਗ਼ੰਬਰਾਂ ਦਾ ਹਥਿਆਰ ਭੀ ਅੰਗ ਸਜਾਵੰਦਾ ਏ
ਇਕ ਧਿਰ ਰਾਜਿਆਂ ਦੇ ਪਏ ਵੈਰ ਜੱਦੀ ਵੇਖ ਸਕਦਾ ਨਹੀਂ, ਮਿਟਾਵੰਦਾ ਏ
ਦੂਜੀ ਤਰਫ਼ ਸੁਣਿਆਂ ਆਪ ਨਾਲ ਤੇਜ਼ੀ ਫੌਜਾਂ ਆਪਣੇ ਪਾਸ ਵਧਾਵੰਦਾ ਏ
ਓਹਨੂੰ ਆਰਫ਼ ਕਾਮਲ ਪੀਰ ਕਹਿੰਦੇ ਸੜਦੇ ਹਿਰਦਿਆਂ ਨੂੰ ਠੰਢ ਪਾਵੰਦਾ ਏ
ਸੁਣਿਆਂ ਸੈਰ ਸ਼ਿਕਾਰ ਦਾ ਸ਼ੌਕ ਬਹੁਤਾ ਜੰਗੀ ਫ਼ੰਨਾ ਨੂੰ ਨਿੱਤ ਕਮਾਵੰਦਾ ਏ
ਕਈ ਵਲਵਲੇ ਉਠਦੇ ਦਿਲ ਅੰਦਰ ਚੱਲ ਕਰਾਂ ਦੀਦਾਰ, ਠਹਿਰਾਵੰਦਾ ਏ
ਖ਼ਾਨਦਾਨੀ ਬਜ਼ੁਰਗੀ ਦਾ ਦਿਲ ਅੰਦਰ ਮਾਨ ਚੰਦਰਾ ਕਦੇ, ਆ ਜਾਵੰਦਾ ਏ
ਅੰਤ ਕਰਨ ਦੀਦਾਰ ਕਰਤਾਰ ਸਿੰਘਾ ਸੱਯਦ ਬੁਢੜਾ ਚੱਲ ਕੇ ਆਵੰਦਾ ਏ

ਬੁਧੂ ਸ਼ਾਹ ਦਾ ਸਤਿਗੁਰਾਂ ਨਾਲ ਮਿਲਾਪ

ਭੀੜ ਵੱਡੀ ਮੁਰੀਦਾਂ ਦੀ ਨਾਲ ਲੈਕੇ ਪਾਉਂਟੇ ਪਹੁੰਚ ਰੱਬੀ ਦਰਬਾਰ ਡਿੱਠਾ
ਗਲਾਂ ਸੁਣਦਾ ਲੋਕਾਂ ਤੋਂ ਨਿੱਤ ਸੀ ਜੋ ਵਧ ਓਹਨਾਂ ਤੋਂ ਗੁਣ ਹਜ਼ਾਰ ਡਿੱਠਾ
ਭਰਿਆ ਨੂਰ ਜ਼ਹੂਰ ਕਮਾਲ ਮੱਥੇ ਬੈਠਾ ਤਖ਼ਤ ਤੇ ਆਪ ਕਰਤਾਰ ਡਿੱਠਾ
ਇਕ ਤਰਫ਼ ਨਿਸ਼ਾਨ ਪੈਗ਼ੰਬਰੀ ਦੇ ਜੰਗੀ ਸਿਲਸਿਲਾ ਭੀ ਨਾਲ ਭਾਰ ਡਿੱਠਾ
ਤੋੜੇ ਕਲਗ਼ੀਆਂ ਤੇ ਝੁੱਲੇ ਛਤਰ ਸਿਰ ਤੇ ਗੁਰੂ ਸ਼ਾਹਾਂ ਨਾਲੋਂ ਸ਼ਾਨਦਾਰ ਡਿੱਠਾ
ਵੱਡੀ ਸਾਧਾਂ ਫ਼ਕੀਰਾਂ ਦੀ ਭੀੜ ਡਿੱਠੀ ਦਲ ਯੋਧਿਆਂ ਨਾਲ, ਜ਼ੋਰਾਰ ਡਿੱਠਾ
ਵੇਖ ਸਿਲਸਿਲਾ ਪੀਰ ਹੈਰਾਨ ਹੋਇਆ ਪੂਰਨ ਗੁਰੂ ਅੱਖੀਂ ਅਵਿਤਾਰ ਡਿੱਠਾ
ਚੁੰਮੇ ਚਰਨ* ਬੇਵੱਸ ਕਰਤਾਰ ਸਿੰਘਾ ਬੈਠਾ ਸਾਹਮਣੇ ਨਿਰਾ ਪਿਆਰ ਡਿੱਠਾ

ਵਾਕ ਕਵੀ

ਉਹ ਲੱਖਾਂ ਹਜ਼ਾਰਾਂ ਮੁਰੀਦਾਂ ਵਾਲਾ ਨਵੇਂ ਸਿਰੇ ਫਿਰ ਅੱਜ ਮੁਰੀਦ ਬਣਿਆਂ
ਨਵੀਂ ਰੌ ਪੈਦਾ ਅੰਦਰ ਹੋਰ ਹੋਈ ਖ਼ਾਸ ਸੱਯਦੋ ਮਰਦਾਂ ਸਈਦ ਬਣਿਆਂ

*ਬੁਧੂ ਸ਼ਾਹ ਪ੍ਰੇਮ ਦੀ ਤਾਰ ਵਿਚ ਖਿਚਿਆ ਗਿਆ, ਪਰ ਨੇੜੇ ਆਕੇ ਚਰਨ ਚੁੰਮਨ ਲਗਾ ਕੁਝ ਝਿਜਕ ਗਿਆ ਕਿ ਮੈਂ ਖ਼ਾਨਦਾਨੀ ਪੀਰ ਤੇ ਜ਼ਾਤ ਦਾ ਸੱਯਦ ਹਾਂ, ਆਪਣੇ ਮੁਰੀਦਾਂ ਦੇ ਸਾਹਮਣੇ ਹੀ ਛੋਟੀ ਉਮਰ ਦੇ ਜਵਾਨ ਅਗੇ ਝੁਕਣਾ ਕੁਝ ਔਖਾ ਜਿਹਾ ਪ੍ਰਤੀਤ ਹਇਆ ਪ੍ਰੰਤੂ ਇਲਾਹੀ ਨੂਰ ਦੀ ਝਲਕ ਨੇ ਮਨ ਬੇਵੱਸ ਕਰ ਦਿਤਾ ਅਤੇ ਬੁਧੂ ਸ਼ਾਹ ਚਰਨ ਕਵਲਾਂ ਤੇ ਅੱਖਾਂ ਵਿਚ ਖੁਸ਼ੀ ਨਾਲ ਗਲੇਡੂ ਭਰਕੇ ਢਹਿ ਪਿਆ।

*ਮੁਬਾਰਕ, ਵਡਿਆਈ ਯੋਗ।

ਦੋ ਚਾਰ ਗੱਲਾਂ ਕਰ ਠੰਡ ਪੈ ਗਈ ਡਿੱਠਾ ਗੁਰਾਂ ਨੂੰ ਰੂਪ ਤੌਹੀਦ ਬਣਿਆਂ
ਸਾਰੇ ਭਰਮ ਦੇ ਜੰਦਰੇ ਖੁਲ੍ਹ ਗਏ ਸੁਖਨ ਗੁਰਾਂ ਦਾ ਇਕੋ *ਕੁਲੀਦ ਬਣਿਆਂ
ਅੰਦਰ ਉਚ ਪਿਆਰ ਦੀ ਲਹਿਰ ਫਿਰੀ ਸਚੇ ਦਿਲੋਂ ਬੰਦਾ ਬੈ ਖਰੀਦ ਬਣਿਆਂ
ਹਸਤੀ ਉਚੀ ਦੇ ਮਾਲ ਮਿਲਾਪ ਹੋਇਆ ਬੁੱਧੂ ਸੁੱਧ ਹੋਕੇ ਚੰਦ ਈਦ ਬਣਿਆਂ
ਪਦਵੀ ਭਾਈ ਦੀ ਗੁਰਾਂਦੇ ਘਰੋਂ ਪਾਈ ਮਿਲਨਾ ਗੁਰਾ ਦਾ ਖਾਸ ਮੁਫੀਦ ਬਣਿਆਂ
ਝੱਲੇ †ਤਾ ਬੇਅੰਤ ਕਰਤਾਰ ਸਿੰਘਾ ਸਾਫ ਸੁਧ ਰਿਹਾ, ਨ ਬੇਦੀਦ ਬਣਿਆਂ

ਬੜੇ ਭਾਰੇ ਸ਼ੇਰ ਦਾ ਸ਼ਿਕਾਰ

ਨੇੜੇ ਨਾਹਿਨ ਤੋਂ ਵਿਚ ਜੰਗਲਾਂ ਦੇ ਰਹਿੰਦਾ ਬਹੁਤ ਭਾਰਾ ਇਕ ਸ਼ੇਰ ਸੀ ਜੀ
ਦੂਰ ਦੂਰ ਪਈ ਓਹਦੀ ਧੁਮ ਭਾਰੀ ਪਾ ਰੱਖਜਾ ਓਸ ਅੰਧੇਰ ਸੀ ਜੀ
ਆਣ ਆਣ ਕੇ ਲੋਕਾਂ ਪੁਕਾਰ ਕੀਤੀ ਪਾਸ ਸਤਿਗੁਰਾਂ ਦੇ ਕਈ ਵੇਰ ਸੀ ਜੀ
ਇਕ ਦਿਨ ਲੈ ਕੇ ਦੋਹਾਂ ਰਾਜਿਆਂ ਨੂੰ ਗਏ ਗੁਰੂ ਜੀ ਹੋਇ ਦਲੇਰ ਸੀ ਜੀ
ਓਹਦਾ ਨਾਲ ਤਲਵਾਰ ਸ਼ਿਕਾਰ ਕੀਤਾ ਇਕੋ ਵਾਰ ਕੀਤਾ ਮਾਰ ਢੇਰ ਸੀ ਜੀ
[]ਕਦਾਵਰ ਸੀ ਸ਼ੇਰ ਕਰਤਾਰ ਸਿੰਘਾ ਕੋਈ ਨ ਢੁਕਦਾ ਉਸ ਦੇ ਨੇਰ ਸੀ ਜੀ

ਰਾਮਰਾਇ ਨੂੰ ਡਰ

ਧੁਮਾ ਵਿਚ ਪਹਾੜਾਂ ਦੇ ਧੁਮ ਰਹੀਆਂ ਰਾਮਰਾਇ ਹਿਰਦੇ ਖੌਫ਼ ਧਾਰ ਡਰਿਆ
ਸੁਣ ਸੁਣ ਪ੍ਰਤਾਪ ਸਤਿਗੁਰੂ ਜੀ ਦਾ ਕਰਨੀ ਆਪਨੀ ਤੇ ਨਜ਼ਰ ਮਾਰ ਡਰਿਆ

---

*ਕੁੰਜੀ। †ਬੁੱਧੂ ਸ਼ਾਹ ਸੱਚੇ ਦਿਲੋਂ ਕਲਗੀਧਰ ਜੀ ਦਾ ਮੁਰੀਦ ਬਣ ਗਿਆ ਸੀ, ਭੰਗਾਣੀ ਦੇ ਜੰਗ ਵਿੱਚ ਏਸ ਨੇ ਸਤਿਗੁਰਾਂ ਦੀ ਬੜੀ ਮੱਦਦ ਕੀਤੀ, ਕਈ ਮੁਰੀਦ ਤੇ ਦੋ ਪੁਤ੍ਰ ਭੀ ਸ਼ਹੀਦ ਹੋ ਗਏ ਤੇ ਸਾਹਿਬਾਂ ਨੇ ਖੁਸ਼ ਹੋ ਕੇ ਬਖਸ਼ਸ਼ਾਂ ਬਖਸ਼ੀਆਂ ਅਤੇ "ਭਾਈ" ,ਪਦਵੀ ਦਿੱਤੀ: ਜਦ ਗੁਰੂ ਜੀ ਆਨੰਦ ਪੁਰ ਨੂੰ ਛੱਡ ਗਏ ਅਤੇ ਸ਼ਰ੍ਹਾ ਵਾਲਿਆਂ ਦਾ ਜ਼ੋਰ ਪੈ ਗਿਆ ਤਾਂ ਓਹਨਾਂ ਸ਼ਰੱਈਆਂ ਲੋਕਾਂ ਨੇ ਬੁੱਧੂ ਸ਼ਾਹ ਨੂੰ ਸ਼ਰ੍ਹਾ ਦਾ ਫ਼ਤਵਾ ਲਗਵਾ ਕੇ ਕਤਲ ਕਰਵਾ ਦਿੱਤਾ। ਜਿਸਦੇ ਬਦਲੇ ਬੰਦੇ ਬਹਾਦੁਰ ਨੇ ਸਢੌਰੇ ਵਿਚ ਜ਼ਾਲਮਾਂ ਤੇ ਸ਼ਰ੍ਹਾਂ ਦਿਆਂ ਲੂਠਿਆਂ ਤੇ ਕਤਲਾਮ ਮਚਾਈ (ਦੇਖੋ ਦਾਸ ਦਾ ਬਨਾਯਾ ਗ੍ਰੰਥ "ਨਿਰਭੈ ਯੋਧਾ") ਜਿਸ ਵਿਚ ਇਹ ਸਾਰੇ ਹਾਲ ਏਸੇ ਤਰ੍ਹਾਂ ਦੇ ਰਸ ਭਰੇ ਬੈਂਤਾਂ ਦਵਾਰਾ ਦਰਜ ਹਨ, ਸਤਵੀਂ ਵਾਰ ਛਪਕੇ ਹਥੋ ਹਥੀ ਵਿਕ ਰਿਹਾ ਹੈ।

[]ਸੂਰਜ ਪ੍ਰਕਾਸ਼ ਵਿਚ ਸ਼ੇਰ ਦਾ ਪ੍ਰਸੰਗ ਬੜਾ ਲੰਮਾ ਚੌੜਾ ਲਿਖਯਾ ਹੈ ਤੇ ਪਿਛਲਾ ਜਨਮ ਪਾਂਡਵਾਂ ਦੀ ਕੁਲ ਵਿਚ ਹੋਯਾ ਦਸਿਆ ਹੈ ਕਈਆਂ ਦਾ ਖਿਆਲ ਹੈ ਕਿ ਪਿਛਲੇ ,ਜਨਮ ਵਿਚ ਇਹ ਸ਼ੇਰ ਜੈਦਰਥ ਸੀ, ਜਿਸਨੇ ਮਹਾਂ ਭਾਰਥ ਵਿਚ ਅਭਮਨੂੰ ਨੂੰ ਮਾਰਿਆ ਸੀ ਅੰਤ ਮਰਕੇ ਸ਼ੇਰ ਦੀ ਜੂਨੇ ਪਿਆ ਤੇ ਸਾਹਿਬਾਂ ਨੇ ਉਸਦਾ ਉਧਾਰ ਕੀਤਾ ਓਸ ਇਲਾਕੇ ਦੇ ਲੋਕ ਉਸ ਤੋਂ ਇਤਨੇ ਡਰਦੇ ਸਨ ਕਿ ਕੋਈ ਭੀ ਮਾਰਨ ਦੀ ਜੁਰਅਤ ਨਹੀਂ ਸੀ ਕਰਦਾ ਸਤਿਗੁਰਾਂ ਨੇ ਪੈਦਲ ਹੀ ਤਲਵਾਰ ਨਾਲ ਉਸਨੂੰ ਪਾਰ ਬੁਲਾਯਾ ਇਹ ਸ਼ੇਰ ਸਫੇਦ ਰੰਗ ਦਾ ਸੀ ਇਸਦੀ ਮੂਰਤੀ ਨਾਹਨ ਵਾਲੇ ਗੁਰਦਵਾਰੇ ਵਿਚ ਬਣੀ ਹੋਈ ਹੈ। (ਕ: ਚ:)

ਗੁਰੂ ਘਰ ਦੇ ਨਾਲ ਵਿਰੋਧ ਮੁਢੋਂ ਬਦੀਆਂ ਕੀਤੀਆਂ ਤਈਂ ਚਿਤਾਰ ਡਰਿਆ
ਡਿਹਰੇ ਦੂਨ ਨੂੰ ਛੱਡ ਕੇ ਨੱਸਨੇ ਲਈ ਇਕ ਦਮ ਹੋ ਪਿਆ ਤਯਾਰ ਡਰਿਆ
ਸਿਖੀ ਸੇਵਕੀ ਭਾਵੇਂ ਸੀ ਬਹੁਤ ਓਹਦੀ ਤੇਜ਼ ਸਤਿਗੁਰਾਂ ਦਾ ਵੇਖ ਭਾਰ ਡਰਿਆ
ਸੁਣੀ ਸਤਿਗੁਰਾਂ ਖਬਰ ਕਰਤਾਰ ਸਿੰਘਾ ਰਾਮਰਾਇ ਸਾਥੋਂ ਹੋ ਬੇਸਾਰ ਡਰਿਆ

ਵਾਕ ਕਵੀ

ਗੁਰੂ ਪਾਉਂਟੇ ਤੋਂ ਨੇੜੇ ਅਠ ਕੂ ਕੋਹ ਗੜ੍ਹਵਾਲ ਦੀ ਦੂਨ ਵਿਚਾਰ ਭਾਈ
ਉਹ ਭੀ ਦੇਸ ਪਹਾੜ ਦਾ ਬਹੁਤ ਸੋਹਣਾ ਆਬੋਹਵਾ ਸੋਹਣੀ ਖੁਸ਼ਗਵਾਰ ਭਾਈ
ਰਾਮਰਾਇ ਡੇਰਾ ਓਥੇ ਰਖਯਾ ਸੀ ਫਤੂ ਸ਼ਾਹ ਬਨਿਆ ਸੇਵਾਦਾਰ ਭਾਈ
ਸਿਖੀ ਸੇਵਕੀ ਉਹਨਾਂ ਪਹਾੜਾਂ ਅੰਦਰ ਰਾਮਰਾਇ ਦੀ ਬਣੀ ਅਪਾਰ ਭਾਈ
ਰਾਜੇ ਰਾਣਿਆਂ ਦਾ ਸਿਕਾ ਬੈਠ ਗਿਆ ਬਾਦਸ਼ਾਹ ਹੈਸੀ ਮਦਦਗਾਰ ਭਾਈ
ਓਸੇ ਥਾਂ ਦਾ ਨਾਂ ਡੇਹਰਾਦੂਣ ਹੋਇਆ ਹੁਣ ਵਸ ਰਿਹਾ ਸ਼ਹਿਰ ਭਾਰ ਭਾਈ
ਬਾਦਸ਼ਾਹਾਂ ਵਾਂਗੂ ਗੁਜਰਾਨ ਕਰਦਾ ਰਾਮਰਾਇ ਭਰਿਆ ਹੰਕਾਰ ਭਾਈ
ਵਿਗੜ ਰਹੇ ਮਸੰਦ ਕਰਤਾਰ ਸਿੰਘਾ ਹਰ ਤਰ੍ਹਾਂ ਦਾ ਡਰ ਵਿਸਾਰ ਭਾਈ

ਗੁਰੂ ਜੀ ਨੇ ਨੰਦ ਚੰਦ ਤੇ ਦਯਾ ਰਾਮ ਨੂੰ ਰਾਮ ਰਾਇ ਪਾਸ ਭੇਜਣਾ

ਗੁਰਾਂ ਸੋਚਿਆ ਫੇਰ ਭੀ ਆਪਨਾ ਹੈ ਓਹਨੂੰ ਆਪਣੇ ਨਾਲ ਮਿਲਾਈਏ ਜੀ
ਭਾਵੇਂ ਰਖਦਾ ਈਰਖਾ ਅਜੇ ਭੀ ਓਹ ਸਦ ਓਸਦਾ ਭਰਮ ਮਿਟਾਈਏ ਜੀ
ਗੁਰੂ ਘਰ ਤੋਂ ਹੋਇ ਬੇਮੁਖ ਰਿਹਾ ਕੁਝ ਉਸਦੇ ਤਈਂ ਸਮਝਾਈਏ ਜੀ
ਨੰਦ ਚੰਦ ਤੇ ਦੱਯਾ ਰਾਮ ਦੋਹਾਂ ਤਈਂ ਹੋਇਆ ਹੁਕਮ ਡਿਹਰੇ ਦੂਣ ਜਾਈਏ ਜੀ
ਰਾਮ ਰਾਇ ਕਰਤੂਤਾਂ ਤੋਂ ਪਿਆ ਡਰਦਾ ਓਹਦੇ ਹਿਰਦਯੋਂ ਚਿੰਤਾ ਮਿਟਾਈਏ ਜੀ
ਗੁਰੂਘਰ ਨਿਰਵੈਰ ਕਰਤਾਰ ਸਿੰਘਾ ਉਹਨੂੰ ਜ਼ਿੰਦਾ ਮਸਾਲ ਦਿਖਾਈਏ ਜੀ

ਤਥਾ

ਡੇਰੇ ਰਾਮ ਰਾ ਦੇ ਚਲ ਗਏ ਦੋਵੇਂ ਬੈਠ ਓਸਦੇ ਤਈਂ ਸਮਝਾਇਆ ਜੀ
ਤੁਹਡੇ ਆਦਮੀ ਪਾਉਂਟੇ ਰੋਜ਼ ਜਾਂਦੇ ਕੁਝ ਜਾਪਦਾ ਵਹਿਮ ਸਮਾਇਆ ਜੀ
ਤੁਸਾਂ ਕੀਤੀਆਂ ਬਹੁਤ ਵਧੀਕੀਆਂ ਨੇ ਗੁਰੂ ਘਰ ਨਿਰਵੈਰ ਜਤ ਇਆ ਜੀ
ਤੁਸੀਂ ਮਿਲੋ ਗਿਲੋ, ਬੇਸ਼ਕ ਗੁਰਾਂ ਤਈਂ ਵੈਰ ਭਾਵ ਨ ਉਨ੍ਹਾਂ ਰਖਾਇਆ ਜੀ
ਜਿਵੇਂ ਤੁਸੀ ਵਰਤੋ ਤਿਵੇਂ ਗੁਰੂ ਵਰਤਨ ਰਾਮਰਾਇ ਦਾ ਚਿਤ ਠਹਿਰਾਇਆ ਜੀ
ਮੈਂ ਮਿਲਾਂ ਜ਼ਰੂਰ ਕਰਤਾਰ ਸਿੰਘਾ ਡਰਦੇ ਡਰਦੇ ਮੂੰਹੋਂ ਇਹ ਸੁਨਾਇਆ ਜੀ

ਜੰਗੀ ਸਾਮਾਨ ਦਾ ਵਾਧਾ

ਜਿਸ ਦਿਣ ਤੋਂ ਪਾਉਂਟੇ ਟਿਕੇ ਗੁਰ ਜੀ ਚੰਗੇ ਸਮੇਂ ਤੋਂ ਲਾਭ ਉਠਾਨ ਲਗੇ

ਚੰਗੀ ਜਗ੍ਹਾ ਤੇ ਹੋਰ ਕੋਈ ਛੇੜ ਨ ਸੀ ਅਸਲ ਕੰਮਾਂ ਤੇ ਧਿਆਨ ਲਗਾਨ ਲੱਗੇ
ਭਰਤੀ ਆਪਨੀ ਫ਼ੌਜ ਦੀ ਖੋਲ੍ਹ ਦਿਤੀ ਆਇਆਂ ਯੋਧਿਆਂ ਪਾਸ ਰਖਾਨ ਲੱਗੇ
ਜਿਸ ਮੁਲ ਤੋਂ ਘੋੜਾ ਹੱਥਯਾਰ ਮਿਲਦਾ ਲੈ ਲੈ ਕੇ ਜਮ੍ਹਾਂ ਕਰਾਨ ਲੱਗੇ
ਕਾਰੀਗਰ ਬੇਅੰਤ ਹੀ ਲਗੇ ਰਹਿੰਦੇ ਗੋਲੀ ਤੀਰ ਬੰਦੂਕਾਂ ਬਣਵਾਨ ਲੱਗੇ
ਨੇਜ਼ੇ, ਬਰਛੀਆਂ, ਬਿੱਛੂਏ, ਬਾਘ ਬੱਚੇ ਪੇਸ਼ ਕਬਜ਼ ਕਟਾਰਾਂ ਘੜਵਾਨ ਲੱਗੇ
ਕਰਾਬੀਨਾ ਤੇ ਰਹਿਕਲੇ ਬਹੁਤ ਬਣਦੇ ਬਾਰੂਦ ਬਣਵਾਇ ਰਖਾਨ ਲੱਗੇ
ਸਤਿਗੁਰੂ ਵਡੇ ਕਦਰ ਦਾਨ ਸੁਣਕੇ ਯੋਧੇ ਦੇਸ਼ ਦੇ ਆਉਨ ਮਹਾਨ ਲੱਗੇ
ਜਿਹਾ ਆਦਮੀ ਓਸਦੀ ਕਦਰ ਤੇ ਹੀ ਦਰਜੇਵਾਰ ਰੋਜ਼ੀ ਨੇ ਆ ਪਾਨ ਲੱਗੇ
ਕਿਸੇ ਵੇਲੇ ਦੇ ਲਈ ਕਰਤਾਰ ਸਿੰਘਾ ਜੰਗੀ ਤਾਕਤਾਂ ਤਈਂ ਵਧਾਨ ਲੱਗੇ

ਕਦਰ ਹੁੰਦੀ ਸੁਣਕੇ ਬੜੇ ਬੜੇ ਰੱਠਾਂ ਨੇ ਸਤਿਗੁਰਾਂ ਪਾਸ ਆ ਰਹਿਣਾ

ਮੱਝੇ ਮਾਲਵੇ ਦੇ ਵਿਚੋਂ ਬੀਰ ਯੋਧੇ ਸੁਣ ਸੁਣ ਪਾਉਂਟੇ ਚਲੇ ਆਂਦੇ ਸਨ
ਖ਼ਾਨਦਾਨ ਪੁਰਾਨੇ ਸਨ ਸਿੱਖਾਂ ਦੇ ਜੋ ਉਹ ਮੁਫ਼ਤ ਆ ਸੇਵਾ ਕਮਾਂਵਦੇ ਸਨ
ਰਾਠ, ਧਾੜਵੀ, ਡਾਕੂ ਤੇ ਮਾਰ ਖ਼ੋਰੇ ਹਾਕਮ ਜਿੰਨ੍ਹਾਂ ਦੇ ਤਈਂ ਸਤਾਵੰਦੇ ਸਨ
ਉਹ ਭੀ ਸਤਿਗੁਰਾਂ ਦੀ ਸ਼ਰਨ ਚਲੇ ਆਏ ਆਦਰ ਦੇਇ ਸਤਿਗੁਰ ਰਖਾਵੰਦੇ ਸਨ
ਪਾਰਸ ਨਾਲ ਮਿਲਕੇ ਸੋਨਾ ਬਣ ਜਾਂਦੇ ਸਿੱਖੀ ਸਿਦਕ ਭਰੋਸੇ ਨੂੰ ਪਾਵੰਦੇ ਸਨ
ਉਹ ਧਾੜਵੀ ਤੇ ਡਾਕੂ ਹੋ ਸਿਧੇ ਰੱਖੇ ਦੇਸ ਸੰਦੇ ਬਣਦੇ ਜਾਵੰਦੇ ਸਨ
ਉਸ ਵੇਲੇ ਦੇ ਚੰਗੇ ਮਸ਼ਹੂਰ ਯੋਧੇ ਸਤਿਗੁਰਾਂ ਦੀ ਸ਼ਰਨ ਤਕਾਵੰਦੇ ਸਨ
ਕਦਰ ਦਾਨ ਸੁਜਾਨ ਕਰਤਾਰ ਸਿੰਘਾ ਸੂਰਬੀਰਾਂ ਦਾ ਕਦਰ ਵਧਾਵੰਦੇ ਸਨ

ਕੁਝ ਕੁ ਰਾਠ

ਚੌਂਪਾ ਸਿੰਘੀ ਰਜਪੂਤ ਸੀ ਬੜਾ ਡਾਕੂ ਸਤਿਗੁਰਾਂ ਦੀ ਸ਼ਰਨ ਤਕਾ ਆਇਆ
ਊਧਾ ਚੈਨ ਪੁਰੀਆ ਬਲੀ ਮੰਝ ਰਾਘੋ ਪੱਲਾ ਹਾਕਮਾਂ ਪਾਸੋਂ ਛੁਡਾ ਆਇਆ
ਭਾਗੂ ਸਿੰਘ ਰਾਠੌਰ ਬੇਠੌਰ ਹੈਸੀ ਉਹ ਬਰਿੱਤੂ ਸਿੰਘ ਦੇ ਨਾਲ ਧਾ ਆਇਆ
ਆਯਾ ਡੂਮ ਰਜਪੂਤ ਸੀਖੇਤੜੀ ਦਾ ਜੁਵਾਹਰ ਧਾੜਵੀ ਆਸ ਰਖਾ ਆਇਆ
ਜੋ ਸਰਣਿ ਆਵੇ ਤਿਸੁ ਕੰਠਿ ਲਾਵੈ ਇਹੋ ਚਲਯਾ ਬਿਰਦ ਸਦਾ ਆਇਆ
ਫ਼ੌਜ ਵਧਦੀ ਰੋਜ਼ ਕਰਤਾਰ ਸਿੰਘਾ ਛਾਤੀ ਦੋਖੀਆਂ ਉਪਰ ਦਬਾ ਆਇਆ

ਵਾਕ ਕਵੀ

ਪਾਉਂਟੇ ਝੇੜਾ ਬਖੇੜਾ ਨ ਕੋਈ ਹੈਸੀ, ਹੈਸੀ ਚਾਰੇ ਹੀ ਤਰਫ਼ ਬਹਾਰ ਸੋਹਣੀ
ਹਰੇ ਭਰੇ ਸਰ ਸਬਜ਼ ਪਹਾੜ ਸਾਰੇ ਜਗ੍ਹਾ ਵਾਸਤੇ ਸੈਰ ਸ਼ਿਕਾਰ ਸੋਹਣੀ

ਸੋਹਣੇ ਬਣੇ ਪਹਾੜਾਂ ਦੇ ਸਿਲਸਿਲੇ ਸਨ ਪਾਸ ਜਮਨਾ ਦੀ ਵਗੇ ਧਾਰ ਸੋਹਣੀ
ਸਾਰੀ ਉਮਰ ਵਿਚ ਇਹੋ ਕਰਤਾਰ ਸਿੰਘਾ ਲੰਘੀ ਸੁਖਾਂਦੀ ਵੰਡ, ਵਿਚਾਰ ਸੋਹਣੀ

ਸਾਹਿਬ ਅਜੀਤ ਸਿੰਘ ਜੀ ਦਾ ਜਨਮ

ਵਰ੍ਹੇ ਗੰਢ ਗੁਰ ਸਪਤਮੀ ਲੰਘ ਗਈ ਮਾਤਾ ਸੁੰਦਰੀ ਦੇ ਘਰ *ਬਾਲ ਹੋਇਆ
ਘਰਬਾਰ ਵਧਾਈਆਂ ਬਹੁਤ ਹੋਈਆਂ ਗੁਰੂ ਘਰ ਅੰਦਰ ਸੋਹਣਾ ਲਾਲ ਹੋਇਆ
ਮਾਤਾ ਗੁਜਰੀ ਚਿਰਾਂ ਦੀ ਸਹਿਕਦੀ ਸੀ ਹਿਰਦੇ ਵਿਚ ਆਨੰਦਕਮਾਲ ਹੋਇਆ
ਦਾਨ ਪੁੰਨ ਗਰੀਬਾਂ ਨੇ ਬਹੁਤ ਪਾਏ ਹਰਿ ਇੱਕ ਮੰਗਤਾ ਖੁਸ਼ਹਾਲ ਹੋਇਆ
ਨਾਹਿਨ ਨਰੇਸ਼, ਫਤੇ ਚੰਦ ਖੁਸ਼ੀ ਹੋਏ ਰਾਗ ਰੰਗ ਘਰ ਬਾਰ ਬਿਸਾਲ ਹੋਇਆ
ਧਰਿਆਨਾਮ ਅਜੀਤ ਕਰਤਾਰ ਸਿੰਘਾ ਵਿਚ ਜੱਗ ਜਿਹੜਾ ਬੇ ਮਸਾਲ ਹੋਇਆ

ਕਵਿਤਾ ਰਚਨੀਆਂ

ਏਸ ਸਮੇਂ ਅਡੋਲ ਅਮੋਲ ਪਾਸੋਂ ਲੱਈ ਸਤਿਗੁਰਾਂ ਨੇ ਬੈਠ ਕਾਰ ਚੰਗੀ
ਜਿਵੇਂ ਸ਼ਸਤ੍ਰਾਂ ਦਾ ਅੱਭਿਆਸ ਕਰਦੇ ਤਿਵੇਂ ਵਿੱਦਿਆ ਦੀ ਰੱਖਨ ਸਾਰ ਚੰਗੀ
ਕਵਿਤਾ ਰਚਦੇ ਉਚੇ ਆਦਰੱਸ਼ ਵਾਲੀ ਸੋਹਣੇ ਭੂਖਨਾ ਨਾਲ ਸਵਾਰ ਚੰਗੀ
ਤੰਬੂ ਵਿੱਚ ਹਮੇਸ਼ ਇਕਾਂਤ ਬਹਿ ਕੇ ਕਾਵ ਰਚਨਾ ਕਰਨ ਅਪਾਰ ਚੰਗੀ
ਜਾਪ ਸਾਹਿਬ ਦੀ ਰਚਨਾ ਕਰੀ ਪਹਿਲਾਂ ਨਾਮਾਵਲੀ ਰਚੀ ਸੁਧਾਰ ਚੰਗੀ
ਅਕਾਲ ਉਸਤਤ ਦੇ ਛੰਦ ਬੰਦ ਰਚੇ ਗੂੜ੍ਹ ਕਵਿਤਾ ਹਰ ਪ੍ਰਕਾਰ ਚੰਗੀ
ਲੀਲਾ ਲਿਖੀ ਕ੍ਰਿਸ਼ਨ ਅਵਿਤਾਰ ਸੰਦੀ ਸੋਹਣੀ ਕਵਿਤਾ ਬ੍ਰਿਤੀ ਖਲ੍ਹਾਰ ਚੰਗੀ
ਰਚੇ ਛੰਦ ਜਿਨੇ ਕ੍ਰਿਸ਼ਨਾਵਤਾਰ ਦੇ ਜੀ ਉਹ ਕਵਿਤਾ ਬੇ ਸ਼ੁਮਾਰ ਚੰਗੀ
ਛੰਦਾਂ ਬੰਦਾਂ ਅੰਦਰ ਰਸ ਭਰੇ ਸੋਹਣੇ ਯਮਕ ਦਮਕ ਦੀ ਰੱਖ ਕੇ ਢਾਰ ਚੰਗੀ
ਕੋਈ ਛੰਦ ਐਸਾ ਨਜ਼ਰ ਨਹੀਂ ਆਉਂਦਾ ਜਿੱਥੇ ਯੁਕਤਨ ਦੇਇ ਲਿਸ਼ਕਾਰ ਚੰਗੀ
ਮੋਤੀ ਸੁਖਨ ਅਜੀਬ ਪਰੋਇ ਹੋਇ ਨੇ ਅਲੰਕਾਰਾਂ ਦੀ ਰੱਖੀ ਬਹਾਰ ਚੰਗੀ
ਰਸ ਪੂਰਤੀ ਕਰ ਕਰਤਾਰ ਸਿੰਘਾ ਰਚੀ ਕਵਿਤਾ ਵਿੱਚ ਸੰਸਾਰ ਚੰਗੀ

ਵਿੱਦਵਾਨਾਂ ਦੇ ਕਦਰ

ਜਿਵੇਂ ਯੋਧਿਆਂ ਨੂੰ ਵੇਖ ਖ਼ੁਸ਼ੀ ਹੁੰਦੇ ਤਿਵੇਂ ਵਿੱਦਿਆ ਦੇ ਕਦਰਦਾਨ ਭਾਰੇ
ਯੱਸ ਸੁਣ ਕਰਕੇ ਆਉਂਦੇ ਦੂਰ ਦੂਰੋਂ ਕਵੀ ਸਾਇਰ ਅਤੇ ਵਿੱਦਵਾਨ ਭਾਰੇ
ਰਾਗੀ; ਪੰਡਤ ਵੈਦ, ਹਕੀਮ ਚੰਗੇ ਹੋਰ ਭੱਟ ਕਲੌਂਤ ਸੁਜ਼ਾਨ ਭਾਰੇ
ਰਾਜਵਾੜਿਆਂ ਦੇ ਵਿਚੋਂ ਚਲੇ ਆਉਂਦੇ ਗੁਰੂ ਘਰੋਂ ਰੁਜ਼ੀਨੇ ਆ ਪਾਨ ਭਾਰੇ

*ਮਾਘ ਸੁਦੀ ਚੌਥ ੧੭ . ੩ !

ਰਹਿਨ ਰੌਣਕਾਂ ਲਗੀਆਂ ਹਰ ਵੇਲੇ ਸ਼ਹਿਨਸ਼ਾਹੀ ਦੇ ਪ੍ਰਗਟ ਨਿਸ਼ਾਨ ਭਾਰੇ
ਇੰਦ੍ਰਪੁਰੀ ਸਮਾਨ ਕਰਤਾਰ ਸਿੰਘਾ ਪਾਉਂਟੇ ਵਿਚ ਹੋਇ ਜਮ੍ਹਾਂ ਸਾਮਾਨ ਭਾਰੇ

ਪੜ੍ਹਨ ਦਾ ਹੁਕਮ

ਜਿੰਨੇ ਡੇਰੇ ਦੇ ਵਿਚ ਜੁਵਾਨ ਰਹਿੰਦੇ ਸਤਿਗੁਰਾਂ ਇਹ ਹੁਕਮ ਸੁਨਾਯਾ ਹੋਇਆ
ਪੜ੍ਹਨੀ ਗੁਰਮੁਖੀ ਲਾਜ਼ਮੀ ਸਭ ਤਾਈਂ ਕੋਈ ਨ ਰਹੇ ਅਨਪੜ੍ਹ, ਜਤਾਯਾ ਹੋਇਆ
ਬੁੱਢੇ ਬੁੱਢੇ ਪੁਰਾਣਿਆਂ ਸਿਖਾਂ ਨੇ ਜੀ ਸੀ ਪੜ੍ਹਾਉਣ ਦਾ ਆਹਰ ਬਣਾਯਾ ਹੋਇਆ
ਜੰਗੀ ਕੰਮਾਂ ਦੇ ਪਿਛੋਂ ਕਰਤਾਰ ਸਿੰਘਾ ਹੈਸੀ ਪੜ੍ਹਨ ਦਾ ਸਮਾ ਠਹਿਰਾਯਾ ਹੋਇਆ

ਵਾਕ ਕਵੀ

ਜਿਵੇਂ ਸ਼ਸਤ੍ਰ, ਸ਼ਾਸਤ੍ਰ ਓਸੇ ਤਰ੍ਹਾਂ ਦੋਵੇਂ ਕੌਮਾਂ ਦੀ ਨੇ ਜ਼ਿੰਦ ਜਾਨ ਸਮਝੋ
ਪੰਛੀ ਦੋਹਾਂ ਖੰਭਾਂ ਨਾਲ ਉਡਦਾ ਏ ਹੋ ਸੁਤੰਤ੍ਰ ਚੜ੍ਹੇ ਆਸਮਾਨ ਸਮਝੋ
ਇਕ ਖੰਭ ਦੇ ਨਾਲ ਨ ਕੁਝ ਸਰਦਾ ਮਰਦਾ ਦੁਖੀ ਹੋ, ਬੇ ਤਰਾਨ ਸਮਝੋ
ਏਸੇ ਤਰ੍ਹਾਂ ਕੌਮਾਂ ਬਿਨ੍ਹਾਂ ਵਿਦਯਾ ਦੇ ਦੁਨੀਆਂ ਵਿਚ ਹੋਕੇ, ਮਿਟ ਜਾਨ ਸਮਝੋ
ਨਿਰੀ ਵਿਦਯਾ ਵੈਰੀ ਨ ਰਹਿਣ ਦੇਂਦੇ ਨਾਲ ਜੋਰ ਦੇ ਕਰਨ ਨੁਕਸਾਨ ਸਮਝੋ
ਇਹ ਵਧਦੀ ਹੇਠ ਤਲਵਾਰ ਦੇ ਹੈ ਕਰੇ ਰੌਸ਼ਨੀ ਵਿਚ ਜਹਾਨ ਸਮਝੋ
ਬਿਨ੍ਹਾਂ ਵਿਦਯਾ ਦੇ ਤਲਵਾਰ ਕੱਲੀ ਬਿਰਤੀ ਰਾਕਸ਼ਾਂ ਦੀ ਲਵੇ ਠਾਨ ਸਮਝੋ
ਥਾਂ ਰੱਖਯਾ ਦੇ ਆਪਸ ਵਿਚੀਂ ਉਲਟੀ ਐਵੇਂ ਪਾਈ ਰਖੇ ਘਮਸਾਨ ਸਮਝੋ
ਨਹੀਂ ਤਾਂ ਕਲਮ ਇਹਨੂੰ ਰੱਖ ਹੁਕਮ ਹੇਠਾਂ ਜਿਥੇ ਚਾਹਿ ਲੜਾਇ ਮੈਦਾਨ ਸਮਝੋ
ਸ਼ਸਤ੍ਰ, ਸ਼ਾਸਤ੍ਰ ਦੋਵੇਂ ਕਰਤਾਰ ਸਿੰਘਾ ਰਲ ਦੇਸਾਂ ਤੇ ਹੁਕਮ ਕਮਾਨ ਸਮਝੋ

ਤਥਾ

ਕਲਗੀਧਰ ਮਹਾ ਚਤੁਰ ਸੁਜਾਨ ਆਹੇ ਉਹਨਾਂ ਦੋਹਾਂ ਦੇ ਤਈਂ ਵਧਾਇਆ ਜੀ
ਸਸਤ੍ਰ ਵਿਦਯਾ ਜਿਵੇਂ ਸਿਖਾਲਦੇ ਸਨ ਸ਼ਾਸਤ੍ਰ ਵਿਦਯਾ ਨੂੰ ਤਿਵੇਂ ਚਾਹਿਆ ਜੀ
ਸਿਖ ਰਹੇ ਅਨਪੜ੍ਹ ਨ ਵਿਚ ਡੇਰੇ ਹੈਸੀ ਸਖਤਾ ਹੁਕਮ ਸੁਨਾਇਆ ਜੀ
ਅੰਤਰਯਾਮੀ ਸਤਿਗੁਰੂ ਕਰਤਾਰ ਸਿੰਘਾ ਸ਼ਾਹਿਨਸ਼ਾਹੀ ਦਾ ਮੁਢ ਬਨ੍ਹਾਇਆ ਜੀ

*ਰਘੁਨਾਥ ਪੰਡਤ ਤੇ ਸਿਖਾਂ ਨੇ ਸ਼ਕਾਇਤ ਕਰਨੀ

ਡੇਰੇ ਵਿਚ ਹੈਸੀ ਰਘੁਨਾਥ ਪੰਡਤ ਸੰਸਕ੍ਰਿਤ ਦਾ ਕੁਝ ਵਿਦਵਾਨ ਭਾਈ
ਓਹਨੂੰ ਸੱਦਕੇ ਆਖਿਆ ਗੁਰੂ ਜੀ ਨੇ ਸਿੱਖਾਂ ਤਈਂ ਦਿਹ ਵਿੱਦਯਾ ਦਾਨ ਭਾਈ
ਸੰਸਕ੍ਰਿਤ ਦਾ ਬੋਧ ਕਰਾ ਦਿਹ ਤੂੰ ਪਦ ਪਦਾਰਥ ਹੋ ਜਾਣ ਆਸਾਨ ਭਾਈ
ਓਥੇ ਹਾਂ ਕਰ ਗਿਆ ਕਰਤਾਰ ਸਿੰਘਾ ਅੰਦਰ ਰੱਖ ਕੇ ਜ਼ਾਤ ਗੁਮਾਨ ਭਾਈ

*ਸਿ: ਉ: ਪ.।

ਕੁਝ ਦਿਨਾਂ ਪਿਛੋਂ ਸਿਖਾਂ ਅਰਜ਼ ਕੀਤੀ ਪੰਡਤ ਅਸਾਂ ਨੂੰ ਕੁਝ ਪੜ੍ਹਾਵੰਦਾ ਨਹੀਂ
ਸਾਰਾ ਦਿਨ ਐਵੇਂ ਅਸੀਂ ਬੈਠ ਰਹਿੰਦੇ ਸਾਡੇ ਵੱਲ ਧਿਆਨ ਲਗਾਵੰਦਾ ਨਹੀਂ
ਗੁਰਾਂ ਸੱਦ ਰਘੁਨਾਥਨੂੰਨਹੀਂਪੁਛਿਆ ਜਾਂ ਕਿਉਂਤੂੰਸਿੱਖਾਂ ਨੂੰ ਕੁਝਸਿਖਾਵੰਦਾ ਨਹੀਂ
ਓਸ ਆਖਿਆ,ਇਹਨੇ ਵੈਸ਼, ਸ਼ੂਦਰ ਵੇਦ ਇਨ੍ਹਾਂ ਲਈ ਹੁਕਮ ਫਰਮਾਵੰਦਾ ਨਹੀਂ
ਪੜ੍ਹਨਾ ਸ਼ਾਸਤ੍ਰ ਹੱਕ ਬ੍ਰਹਿਮਣਾ ਦਾ ਮੈਂ ਵੇਦ ਦਾ ਹੁਕਮ ਉਲਟਾਵੰਦਾ ਨਹੀਂ
ਕਿਤੇ ਰਿਹਾ ਪੜ੍ਹਾਨਾ ਕਰਤਾਰ ਸਿੰਘਾ ਮੈਂ ਸ਼ਲੋਕ ਸੁਨਾਵਨਾ ਚਾਹਵੰਦਾ ਨਹੀਂ

ਸ੍ਰੀ ਦਸਮੇਸ਼ ਜੀ

ਵਾਹ ਮਿਸ਼ਰ ਜੀ,ਇਹਨਾਹੀ ਨੀਯੱਤਾਂਕਰ ਬੇੜਾ ਹਿੰਦ ਦਾ ਤੁਸਾਂ ਨੇ ਗ਼ਰਕ ਕੀਤਾ
ਜ਼ਾਤੀ ਭੇਦ ਵਧਾ ਕੇ ਹਿੰਦ ਅੰਦਰ ਪਾੜ ਏਕਤਾ ਨੂੰ ਵਰਕ ਵਰਕ ਕੀਤਾ
ਭਾਈ ਭਾਈਆਂ ਦੇ ਨਾਲ ਲੜਾ ਮਾਰੇ ਤੁਸਾਂ ਆਪਣੇ ਵਲੋਂ ਨ ਫ਼ਰਕ ਕੀਤਾ
ਭਾਰਤ ਵਰਸ਼ ਸੁਰਗ ਕਰਤਾਰ ਸਿੰਘਾ ਤੁਸਾਂ ਬਾਹਮਣਾਂ ਨੇ ਰਲਕੇ ਨਰਕ ਕੀਤਾ

ਤਥਾ

ਇਕ ਜੋਤ ਤੋਂ ਸਾਰੀ ਸ੍ਰਿਸ਼ਟ ਹੋਈ ਵਰਨ ਆਸ਼੍ਰਮ ਤੁਸਾਂ ਬਣਾ ਮਾਰੇ
ਆਪ ਬ੍ਰਹਿਮਣ ਕਿਸੇ ਨੂੰ ਛਤ੍ਰੀ ਕਰ ਵੈਸ਼, ਸ਼ੂਦ, ਬਣਾ ਲੜਾ ਮਾਰੇ
ਕਿਸੇ ਨੀਚ ਤੇ ਕਿਸੇ ਨੂੰ ਊਚ ਕੀਤਾ ਖੁਲ੍ਹਾ ਭੇਦ ਨ, ਲੋਕ ਖਪਾ ਮਾਰੇ
ਚਾਰ ਆਦਮੀ ਤੇ ਚੁਲ੍ਹੇ ਕਰ ਬਾਰਾਂ ਖਿਚੋ ਖਿਚੀ ਦੇ ਵਿਚ ਫਸਾ ਮਾਰੇ
ਲੜੀ ਏਕਤਾ ਦੀ ਮੁਢੋਂ ਤੋੜ ਛੱਡੀ ਆਪੋ ਧਾਪ ਦੇ ਵਿਚ ਭਜਾ ਮਾਰੇ
ਤੁਹਾਡੇ ਸ਼ਾਸਤ੍ਰਾਂ ਨੇ ਕਰਤਾਰ ਸਿੰਘਾ ਅਸਲ ਨੁਕਤਿਉਂ ਲੋਕ ਘੁਸਾ ਮਾਰੇ

ਤਥਾ

ਜਿਹੜੇ ਦਿਨਾਂ ਨੂੰ ਤੁਸੀਂ ਉਡੀਕ ਰਹੇ ਓਹ ਦਿਨ ਹੁਣ ਝਬਦੇ ਆਵਨੀਗੇ
ਤੁਹਾਡੇ ਵਹਿਮਾ ਦੇ ਤਣੇ ਹੋਇ ਜਾਲ ਸਾਰੇ ਵਖੋ ਵਖ ਕਰ ਲੋਕ ਤੁੜਾਵਨੀਗੇ
ਤੁਸਾਂ ਜਨਮ ਤੋਂ ਜ਼ਾਤ ਬਣਾਈ ਹੋਈ ਲੋਕ ਕਰਮ ਤੋਂ ਜ਼ਾਤ ਬਨਾਵਨੀਗੇ
ਓਹੋ ਜ਼ਾਤ ਤੇ ਓਹੋ ਹੀ ਪਾਤ ਹੋਸੀ ਜਹੇ ਕਰਮ ਸੁਕਰਮ ਕਮਾਵਨੀਗੇ
ਜਿਹੜੇ ਸਿੱਖਾਂ ਤਾਈਂ ਸ਼ੂਦਰ ਆਖਦਾ ਤੂੰ ਇਹੋ ਵਰਨ ਉਤਮ ਬਨ ਜਾਵਨੀਗੇ
ਉਚੀ ਵਿਦਯਾ ਉਚੇ ਗਯਾਨ ਨੂੰ ਪਾ ਬ੍ਰਹਿਮ ਵਿਤ ਬ੍ਰਹਿਮਨ ਕਹਾਵਨੀਗੇ
ਵੇਦ ਵਿਦ੍ਯਾ ਦੇ ਵਿਚ ਹੋਣ ਮਾਹਿਰ ਭੇਦ ਭੇਦ ਕਤੇਬ ਖੁਲ੍ਹਾਵਨੀਗੇ
ਤੁਸਾ, ਸ਼ੂਦਰਾਂ ਵੈਸਾਂ ਦੀ ਕਿਰਤ ਕਰਨੀ ਸ਼ੂਦਰ, ਵਿਦਯਾ ਉਚੀ ਨੂੰ ਪਾਵਨੀਗੇ
ਤੁਸਾਂ ਖੇਤੀਆਂ ਅਤੇ ਬਪਾਰ ਕਰਨੇ ਪੰਡਤ ਬਣ ਇਹ ਚਰਨ ਪੁਜਾਵਨੀਗੇ

ਇਹੋ ਸੂਦਰ ਜੱਟ ਕਰਤਾਰ ਸਿੰਘਾ ਵੇਦ ਤੁਸਾਂ ਦੇ ਤਈਂ ਪੜ੍ਹਾਵਨੀਗੇ

ਵਾਕ ਕਵੀ

ਸਤਿਗੁਰਾਂ ਦੇ ਵਾਕ ਸਭ ਹੋਇ ਪੂਰੇ ਬਹੁਤੇ ਬ੍ਰਹਿਮਨ ਨਾਮ ਕਹਾਨ ਵਾਲੇ
ਉਹ ਤਾਂ ਦਿਸਦੇ ਹੈਨ ਅਨਪੜ੍ਹ ਉਕੇ ਬ੍ਰਹਮ ਪੁਣੇ ਨੂੰ ਲਾਜ ਲਵਾਨ ਵਾਲੇ
ਵੇਦ ਵਿਦਯਾ ਤਾਂ ਰਹੀ ਕਿਤੇ ਲਾਂਭੇ ਨਿਰੇ ਹੋਇ ਹੰਦੇ ਮੰਗ ਖਾਨ ਵਾਲੇ
ਗੁਰੂ ਪੰਥ ਅੰਦਰ ਸਿਖ ਸੰਤ ਬਹੁਤੇ ਹੋਇ ਵੇਦਾਂ ਦੇ ਪੜ੍ਹਨ ਪੜ੍ਹਾਨ ਵਾਲੇ
ਨਿਰਮਲ ਸੰਪ੍ਰਦਾ ਵਿਚ ਨੇ ਸਿੰਘ ਕੲੀ ਵਿਦਯਾ ਸਾਗਰ ਪਦਵੀਆਂ ਪਾਨ ਵਾਲੇ
ਹੋਇ ਹੈਣ ਬੇਅੰਤ ਕਰਤਾਰ ਸਿੰਘਾ ਵੇਦੀ ਵਿਦਯਾ ਚਾਰਜ ਸਦਾਨ ਵਾਲੇ

ਪੰਜਾਂ ਸਿਖਾਂ ਨੇ ਕਾਂਸ਼ੀ ਵਿਚ ਵਿਦਯਾ ਹਾਸਲ ਕਰਨ ਜਾਣਾ

ਵੇਦ ਸਾਸ਼ਤ੍ਰ ਵਿਚ ਨਿਪੁੰਨਤਾ ਲਈ ਗੁਰਾਂ ਕਰਕੇ ਲੰਬੀ ਵਿਚਾਰ ਭਾਈ
ਕਾਂਸ਼ੀ ਜਾਇਕੇ ਵਿਦਯਾ ਪੜ੍ਹ ਆਵਨ ਪੰਜ ਸਿਖ ਚੁਣੇ ਹੁਸ਼ਿਆਰ ਭਾਈ
ਗੰਡਾ, ਵੀਰੂ, ਸੈਣਾ, ਕਰਮਾ ਅਤੇ ਰਾਮਾ ਦੇਕੇ ਖਰਚ ਪੱਠਾ ਕੀਤੇ ਤਿਆਰ ਭਾਈ
ਕਿਹਾ, ਜਾਉ ਕਾਂਸ਼ੀ ਪੜ੍ਹੋ ਵੇਦ ਵਿਦਯਾ ਫੇਰ ਕਰਨਾ ਆਇ ਪਰਚਾਰ ਭਾਈ
ਕੀਤੀ ਸੋਚ ਸ੍ਰੀ ਦਸਮੇਸ਼ ਜੀ ਨੇ ਬ੍ਰਹਿਮਨ ਫਸੇ ਨੇ ਵਿਚ ਹੰਕਾਰ ਭਾਈ
ਸ਼ੂਦਰ, ਵੈਸ਼ ਇਨ੍ਹਾਂ ਤਾਈਂ ਸਮਝ ਕਰਕੇ ਦੇਣ ਵਿਦਯਾ ਨਾਹਿੰ ਤੁਰਯਾਰ ਭਾਈ
ਕਿਹਾ, ਤੁਸਾਂ ਪੰਜਾਂ ਕਾਂਸ਼ੀ ਵਿਚ ਜਾਕੇ ਬ੍ਰਹਮਚਾਰੀ ਲੈਣਾ ਰੂਪ ਧਾਰ ਭਾਈ
ਸਾਰੇ ਕਪੜੇ ਗੇਰੂਏ ਕਰ ਲੈਣੇ ਸੋਹਣਾ ਸਾਂਗ ਲਿਉ ਜੇ ਸਵਾਰ ਭਾਈ
ਵਿਦਯਾ ਵਿਚ ਨਿਪੁੰਨ ਹੋ ਆਉ ਜਲਦੀ, ਜਾਉ, ਕਰੇ ਇਮਦਾਦ ਕਰਤਾਰ ਭਾਈ
ਸੀ ਤਰਤਾਲੀਆਂ ਸਾਲ ਕਰਤਾਰ ਸਿੰਘਾ ਫਗਣ ਚੇਤ ਦਾ ਸੰਨ੍ਹ ਚਿਤਾਰ ਭਾਈ

ਵਾਕ ਕਵੀ

ਪੰਜੇ ਸਿਖ ਕਾਂਸ਼ੀ ਵਿਚ ਪਹੁੰਚ ਗਏ ਚੇਤਨ ਮੱਠ ਜਾਕੇ ਡੇਰਾ ਲਾਇਆ ਸੀ
ਚਿੱਟੇ ਕੱਪੜੇ ਸਭ ਉਤਾਰ ਦਿਤੇ ਘੋਲ ਗੇਰੂਆ ਰੰਗ ਚੜ੍ਹਾਇਆ ਸੀ
ਜਿਥੋਂ ਮਿਲਦੀ ਵਿਦਯਾ ਪਾਉਣ ਲਗੇ ਨਹੀਂ ਆਪਣਾ ਆਪ ਜਤਾਇਆ ਸੀ
ਕਾਂਸ਼ੀ ਬਹੁਤ ਚਿਰ ਠਹਿਰ ਕਰਤਾਰਸਿੰਘਾ ਵੇਦ ਵਿਦਯਾ ਦੇ ਤਈਂ ਪਾਇਆ ਸੀ

ਰਾਮ ਰਾਇ

ਦਿਲੀ ਬਾਦਸ਼ਾਹ ਦਾ ਪੱਖ ਹੋਣ ਕਰਕੇ ਰਾਮ ਰਾਇ ਦਾ ਬੜਾ ਇਕਬਾਲ ਬਣਿਆਂ
ਮਨਤਾ ਵਿਚ ਪਹਾੜਾਂ ਦੇ ਬਹੁਤ ਹੋਈ ਗੁਰੂ ਲੋਕਾਂ ਦਾ ਜ਼ੋਰ ਦੇ ਨਾਲ ਬਣਿਆਂ
ਕੱਠੀ ਦੌਲਤ ਬੇਸ਼ੁਮਾਰ ਹੋ ਗਈ ਚਾਰ ਵਹੁਟੀਆਂ ਪੂਰਾ ਜੰਜਾਲ ਬਣਿਆਂ
ਸਿਖੀ ਸੇਵਕੀ ਦੇਸ ਦੇ ਵਿਚ ਭਾਰੀ ਇਕਬਾਲ, ਆਕੇ ਰੂਪ ਜ਼ਵਾਲ ਬਣਿਆਂ

ਸ਼ਾਹੀਠਾਠ ਅੰਦਰ ਆਪ ਮਸਤ ਰਹਿੰਦਾ ਧਨ ਮਾਲ ਸਭ ਸ਼ਕਲ ਵਬਾਲ ਬਣਿਆਂ
ਸਾਰੇ ਨਾਫ਼ਰਮਾਨ ਮਸੰਦ ਹੋ ਗਏ ਹਰ ਇਕ ਆਪਣੇ ਥਾਂ ਮਾਲਾ ਮਾਲ ਬਣਿਆਂ
ਕੋਈ ਨ ਓਸਦੀ ਕੁਝ ਪਰਵਾਹ ਕਰਦਾ ਕਹਿਣਾ ਓਹਨਾਂ ਨੂੰ ਕਾਬੂ ਮੁਹਾਲ ਬਣਿਆਂ
ਵਿਚੋਂ ਸਾਰੇ ਹੀ ਮਾਨੂ ਕਰਤਾਰ ਸਿੰਘਾ ਘਰ ਵਿਗੜਕੇ ਉਲਟਾ ਸਵਾਲ ਬਣਿਆਂ

੧੭੪੩ ਵੈਸਾਖ ਨੂੰ ਰਾਮ ਰਾਇ ਦਾ ਸਤਿਗੁਰਾਂ ਨਾਲ ਮਿਲਾਪ

ਕੁਝ ਡਰਦੇ ਦੁਖੀ ਮਸੰਦਾਂ ਤੋਂ ਕੁਝ ਮਿਲਨਾ ਸਤਿਗੁਰਾਂ ਨਾਲ ਠਹਿਰਾਇਆ ਜੀ
ਜੋਧੇ ਰਾਇ ਮਸੰਦ ਨੂੰ ਭੇਜ ਕਰਕੇ ਜਮਨਾ ਵਿਚ ਹੋਇ ਮੇਲ ਜਤਾਇਆ ਜੀ
ਮੇਲਾ ਹੋ ਚੁਕਾ ਕੁਝ ਦਿਨਾਂ ਪਿਛੋਂ ਰਾਮ ਰਾਇ ਬੇੜੀ ਚੜ੍ਹ ਆਇਆ ਜੀ
ਨੰਦ ਚੰਦ ਸੰਗੋਂ, ਮਹਿਰੀ ਚੰਦ ਨੂੰ ਲੈ ਸਤਿਗੁਰਾਂ ਜਾ ਦਰਸ ਦਿਖਾਇਆ ਜੀ
ਦੋਵੇਂ ਬੇੜੀਆਂ ਕੱਠੀਆਂ ਧਾਰ ਅੰਦਰ ਰਾਮ ਰਾਇ ਜਦੋਂ ਦਰਸ਼ਨ ਪਾਇਆ ਜੀ
ਬੇੜੀ ਆਪਣੀ ਛੋਡ ਸਤਿਗੁਰੂ ਜੀ ਦੇ ਪਾਸ ਆਇਕੇ ਸੀਸ ਝੁਕਾਇਆ ਜੀ
ਗੱਲਾਂ ਦਿਲਾਂ ਦੀਆਂ ਰਲ ਕੀਤੀ ਆਂ ਸਭ ਰਾਮ ਰਾਇ ਨੇ ਮੇਲ ਬਣਾਇਆ ਜੀ
ਮਿਲ ਗਿਲ ਆ ਗਏ ਕਰਤਾਰ ਸਿੰਘਾ ਜ਼ਾਹਰਾ ਵੈਰ ਵਿਰੋਧ ਮਿਟਾਇਆ ਜੀ

*ਪਠਾਨ ਨੌਕਰ ਰੱਖਣੇ

ਬੁਧੂ ਸ਼ਾਹ ਦੇ ਖ਼ਾਸ ਮੁਰੀਦ ਆਹੇ ਪਿੰਡ ਦਾਮਲੇ ਵਾਲੇ ਪਠਾਨ ਭਾਈ
ਓਹ ਕਰਦੇ ਨੌਕਰੀ ਬਾਦਸ਼ਾਹ ਦੀ ਨਾਲ ਪੰਜ ਸੌ ਪੂਰਾ ਜਵਾਨ ਭਾਈ
ਭੀਖਨ ਖ਼ਾਂ, ਹੱਯਾਤ ਖ਼ਾਂ, ਖ਼ਾਂ ਕਾਲਾ ਉਮਰ ਖ਼ਾਂ ਨਿਜਾਬਤ ਖਾਨ ਭਾਈ
ਇਹ ਪੰਜ ਵਿਚੋਂ ਸਰਦਾਰ ਆਹੇ ਕਰਦੇ ਨੌਕਰੀ ਹੇਤ ਗੁਜ਼ਰਾਨ ਭਾਈ
ਹੋ ਗਿਆ ਕਸੂਰ ਕੋਈ ਇਨ੍ਹਾਂ ਪਾਸੋਂ ਗੁਸੇ ਹੋਇਆ ਔਰੰਗਾ ਮਹਾਨ ਭਾਈ
ਓਸ ਫੌਜ ਵਿਚੋਂ ਬਾਹਰ ਕੱਢ ਦਿਤੇ ਬੇ-ਰੁਜ਼ਗਾਰ ਫਿਰਦੇ ਪਸ਼ੇਮਾਨ ਭਾਈ
ਡਰਦਾ ਕੋਈ ਔਰੰਗੇ ਤੋਂ ਰੱਖਦਾ ਨ ਸੂਬਾ ਖਾਨ ਉਮਰਾਵ ਪਛਾਨ ਭਾਈ
ਬੁਧੂ ਸ਼ਾਹ ਓਹਨਾਂ ਤਾਈਂ ਲੈ ਆਇਆ ਹਾਜ਼ਰ ਹੋਇ ਸਭ ਵਿਚ ਦੀਵਾਨ ਭਾਈ
ਸਤਿਗੁਰਾਂ ਨੇ ਸਾਰੇ ਹੀ ਰੱਖ ਲਏ ਲਿਖ ਸਭ ਦੇ ਨਾਮ ਨਿਸ਼ਾਨ ਭਾਈ
ਪੰਜ †ਦਮੜੇ ਰੋਜ਼ ਸਰਦਾਰ ਦੇ ਕਰ ਤੇ ਸਿਪਾਹੀ ਦਾ ਇਕ ਸੁਨਾਨ ਭਾਈ
ਬਾਹਰ ਕਿਲ੍ਹਿਓਂ ਡੇਰੇ ਲੁਵਾ ਦਿਤੇ ਇਹਦੇ ਵਿਚ ਕੋਈ ਭੇਦ ਰਖਾਨ ਭਾਈ
ਅੰਤ ਦਗ਼ਾ ਦੇਇ ਗਏ ਕਰਤਾਰ ਸਿੰਘਾ ਸਮੇਂ ਲੋੜ ਦੇ ਓਹ ਬੇਈਮਾਨ ਭਾਈ

*ਸਿ: ਉ: ਪ: ਨੰ: ਕ੍ਰ. ਦੇ. ਸ. ਅਤੇ ਕੇਨਿੰਘਮ। †ਰਾ. ਬ. ਘ. ਲਾ. ਸੌ ਰੁਪਯਾ ਮਹੀਨਾ ਸ੍ਰਦਾਰ ਤੇ ਇਕ ਰੁਪਿਆ ਰੋਜ਼ ਸਿਪਾਹੀ ਦਾ ਲਿਖਦਾ ਹੈ।

ਰਾਮਰਾਇ ਨੂੰ ਓਹਦੇ ਮਸੰਦਾਂ ਨੇ ਜੀਊਂਦੇ ਜੀ ਸਾੜ ਦੇਣਾ

ਰਾਮਰਾਇ ਦੇ ਵਿਗੜ ਮਸੰਦ ਗਏ ਉਸ ਪਹਿਲਾਂ ਨ ਮੂਲੋਂ ਦਬਾ ਰਖੇ
ਉਹ ਬਣੇ ਸਨ ਖੁਦ ਮੁਖਤਾਰ ਥਾਂ ਥਾਂ ਆਪੋ ਆਪਣੇ ਅੱਡੇ ਜਮਾਇ ਰਖੇ
ਦਿਲੋਂ ਚਾਹੁੰਦੇ ਉਸ ਦਾ ਬੁਰਾ ਪਾਪੀ ਧਨ ਪੂਜਾ ਦੇ ਓਕੇ ਫਿਟਾਇ ਰਖੇ
ਰਾਮ ਰਾਇ ਕੁਝ ਯੋਗ ਭਯਾਸ ਕਰਦਾ ਇਕ ਦਿਨ ਸਵਾਸ ਚੜ੍ਹਾਇ ਰਖੇ
ਅੰਦਰ ਵੜ ਕੇ ਲਾਇ ਸਮਾਧ ਬੈਠਾ ਬਾਹਰੋਂ ਜੰਦਰੇ ਕੁੰਡੇ ਅੜਾਇ ਰਖੇ
ਅਠ ਪਹਿਰ ਨ ਨਿਕਲਿਆ ਬਾਹਰ ਜਦੋਂ ਭੜਥੂ ਰਲ ਮਸੰਦਾਂ ਨੇ ਪਾਇ ਰਖੇ
ਘੜੀ ਘੜੀ ਮਾਤਾ ਜੀ ਨੂੰ ਪੁਛਦੇ ਆ ਕਿਥੇ ਗੁਰੂ ਜੀ ਹੈਣ ਛੁਪਾਇ ਰਖੇ
ਸਾਰੇ ਟੋਲਦੇ ਫਿਰਨ ਕਰਤਾਰ ਸਿੰਘਾ ਰਾਮਰਾਇ ਸਨ ਬੂਹੇ ਚੜ੍ਹਾਇ ਰਖੇ

ਤਥਾ

ਓਹਨਾਂ ਸਮਝ ਜਿੰਦਾ ਲਿਆ ਤੋੜ ਆਪੇ ਅੰਦਰ ਵੜਦਿਆਂ ਸ਼ੋਰ ਮਚਾਇਉ ਨੇ
ਸਾਡੇ ਗੁਰੂ ਜੀ ਤਾਂ ਦੇਹੀ ਛਡ ਗਏ ਸਾਨੂੰ ਦਸਿਆ ਨਹੀਂ ਰੌਲਾ ਪਾਇਉ ਨੇ
ਮੁਰਦਾ ਸਾਥੋਂ ਛੁਪਾ ਕਿਉਂ ਰਖਯਾਸੀ ਰਲ ਮਾਤਾ ਨੂੰ ਬਹੁਤ ਧਮਕਾਇਉ ਨੇ
ਉਸ ਆਖਯਾ ਵਿਚ ਸਮਾਧ ਬੈਠੇ ਉਹਦਾ ਕਿਹਾ ਨ ਚਿੱਤ ਤੇ ਲਾਇਉ ਨੇ
ਦਾਹ ਕਰਨ ਦੇ ਲਈ ਤਯਾਰੀਆਂ ਕਰ ਬਦੋਬਦੀ ਨੁਹਾਇਉ ਧੁਵਾਇਉ ਨੇ
ਰੋਂਦੀ ਪਿਟਦੀ ਰਹੀ *ਪੰਜਾਬ ਕੌਰਾਂ ਧੱਕੇ ਮਾਰ ਕੇ ਉਹਨੂੰ ਬੈਠਾਇਉ ਨੇ
ਝੱਟ ਪੱਟ ਹੀ ਚਿੱਖਾ ਤਿਆਰ ਕਰਕੇ ਦਿਹ ਤਈਂ ਸਸਕਾਰ ਕਰਾਇਉ ਨੇ

ਮਾਤਾ ਪੰਜਾਬ ਕੌਰ ਨੇ ਸਾਰੀ ਖ਼ਬਰ ਸਹਿਬਾਂ ਨੂੰ ਪਉਂਟੇ ਭੇਜਨੀ

ਰਾਮਰਾਇ ਤਈਂ ਜਿਊਂਦਾ ਸਾੜ ਦਿੱਤਾ ਰੋਂਦੀ ਪਿਟਦੀ ਮਾਈ ਕੁਰਲਾਂਵਦੀ ਏ

---

*ਸ੍ਰੀ ਰਾਮਰਾਇ ਜੀ ਦੀਆਂ ਚਾਰ ਸੁਵਾਣੀਆਂ ਸਨ, ਜਿਨ੍ਹਾਂ ਵਿਚੋਂ ਵਡੀ ਦਾ ਨਾਮ ਰਾਜ ਕੌਰ ਸੀ : ਓਹ ਸ੍ਰੀ ਰਾਮ ਰਾਇ ਜੀ ਨਾਂਲ ਨਾਰਾਜ਼ ਹੋ ਗਈ ਤੇ ਕਹਿਣ ਲਗੀ ਕਿ ਮੈਂ ਏਥੇ ਨਹੀਂ ਰਹਿਣਾ ਕਿਸੇ ਹੋਰ ਥਾਂ ਜਾ ਰਹਾਂਗੀ, ਰਾਮ ਰਾਇ ਜੀ ਨੇ ਕਿਹਾ ਕਿ ਜਿਥੇ ਭੀ ਜਾਇੰਗੀ ਮੇਰੇ ਸਿਖਾਂ ਪਾਸ ਜਾਇੰਗੀ, ਰਾਜ ਕੌਰ ਨੇ ਕਸਮ ਖਾਧੀ ਕਿ ਜਿਥੇ ਤੁਹਾਡੇ ਸਿਖ ਹੋਣਗੇ ਉੱਥੇ ਨਹੀਂ ਰਹਾਂਗੀ, ਅਖੀਰ ਘਰੋਂ ਸਾਮਾਨ ਲੈ ਕੇ ਟੁਰ ਪਈ, ਜਿਥੇ ਜਾਏ, ਓਥੇ ਕੋਈ ਨਾ ਕੋਈ ਰਾਮ ਰਾਇ ਦਾ ਸਿਖ ਨਿਕਲ ਪਵੇ ਤੇ ਓਥੋਂ ਫੇਰ ਅਗੇ ਟੁਰ ਪਵ, ਜਦ ਮਨੂ ਮਾਜਰੇ ਜਾਈ ਅਤੇ ਪਿੰਡ ਵਾਲਿਆਂ ਪਾਸੋਂ ਕਹਾਰਾਂ ਨੇ ਪੁਛਯਾ ਤਾਂ ਓਹ ਲੋਕ ਜੋ ਸੁਲਤਾਨੀਏ ਸਨ ਕਹਿਣ ਲਗੇ, ਅਸੀਂ ਕੋਈ ਗੜ੍ਹਾ ਗੁਰੂ ਨਹੀਂ ਜਾਣਦੇ ਤੇ ਨਾ ਏਥੇ ਕੋਈ ਰਾਮਰਾਇ ਹੈ, ਇਹ ਬਚਨ ਸੁਣ ਕੇ ਰਾਜ ਕੌਰ ਬੜੀ ਖੁਸ਼ ਹੋਈ ਤੇ ਉਥੇ ਹੀ ਡੇਰਾ ਲਾ ਦਿਤਾ, ਆਪਣੀ ਸ਼ਕਤੀ ਤੇ ਪ੍ਰਤਾਪ ਕਰਕੇ ਉਸਨੇ ਆਪਣੀ ਬੜੀ ਇਜ਼ਤ ਬਣਾ ਲਈ। ਹੁਣ ਰਾਜ ਕੌਰ ਜੀ ਦਾ ਦਿਹੁਰਾ ਉਥੇ ਮਨੀ ਪੂਜ ਦਾ ਹੈ।

ਗਈ ਪ੍ਰੇਸ਼ ਨ ਓਸ ਗ਼ਰੀਬਨੀ ਦੀ ਦੁਖੀ ਰੋ ਰੋ ਹਾਲ ਗੁਵਾਵੰਦੀ ਏ
ਚਿੱਠੀ ਲਿਖ ਕੇ ਆਪਣੇ ਦੁਖ ਦੀ ਸ੍ਰੀ ਦਸਮੇਸ਼ ਜੀ ਵਲ ਪਹੁੰਚਾਵੰਦੀ ਏ
ਛੇਤੀ ਸਾਰ ਲੌ ਮੇਰੀ ਕਰਤਾਰ ਸਿੰਘਾ ਪਤੀ ਗਿਆ ਤੇ ਪਤ ਭੀ ਜਾਵੰਦੀ ਏ

### ਸ੍ਰੀ ਕਲਗੀਧਰ ਜੀ ਨੇ ਪੰਜਾਬ ਵਲ ਆਉਣਾ

ਚਿੱਠੀ ਪੜ੍ਹਦਿਆਂ ਖ਼ੂਨ ਨੇ ਜੋਸ਼ ਖਾਧਾ ਭੜਕ ਉਠਿਆ ਬੀਰ ਸੁਭਾਉ ਛੇਤੀ
ਉਤਰ ਲਿਖਦੇ ਵਲ ਪੰਜਾਬ ਕੌਰਾਂ ਬਣਤਰ ਇਸਤਰ੍ਹਾਂ ਦੀ ਹੁਣ ਬਣਾਉ ਛੇਤੀ
ਸ੍ਰੀ ਰਾਮਰਾਇ ਜੀ ਦੀ ਸਤਾਰ੍ਹਵੀਂ ਤੇ ਜਿੰਨੇ ਹੈਣ ਮਸੰਦ ਬੁਲਾਉ ਛੇਤੀ
ਹੈਣ ਸਾਰਿਆਂ ਨੂੰ ਸਿਰੇਪਾਉ ਦੇਣੇ ਇਉਂ ਜ਼ਾਹਰਾ ਸਾਰੇ ਧੁਮਾਉ ਛੇਤੀ
ਜਦੋਂ ਹੋ ਜਾਵਣ ਕਠੇ ਆ ਸਾਰੇ ਖਬਰ ਅਸਾਂ ਦੇ ਵਲ ਪੁਚਾਉ ਛੇਤੀ
ਭੇਦ ਖ਼ੋਲ੍ਹਣਾ ਨਹੀਂ ਕਰਤਾਰ ਸਿੰਘਾ ਕਿਹਾ ਦੂਤ ਤਈਂ ਪਰਤ ਜਾਉ ਛੇਤੀ

### ਮਸੰਦਾਂ ਦਾ ਇਕੱਠ

ਜਿਵੇਂ ਲਿਖਯਾ ਕੀੜੀ ਪੰਜਾਬ ਕੌਰਾਂ ਜਿਥੇ ਜਿਥੇ ਮਸੰਦ ਬੁਲਾਇ ਸਾਰੇ
ਸਿਰੋਪਾਉ ਤੇ ਅਗੋਂ ਦੀ ਮੁਖ਼ਤਯਾਰੀ ਹੈ ਮਿਲਨੀ, ਸੁਣ ਕੇ ਆਇ ਸਾਰੇ
ਡਿਹਰੇ ਦੂਨ ਦੇ ਵਿਚ ਇਕੱਠ ਹੋਇਆ ਆਇ ਸਾਜ਼ ਮਸੰਦ ਸਜਾਇ ਸਾਰੇ
ਸਤਿਗੁਰਾਂ ਦੇ ਵਲ ਕਰਤਾਰ ਸਿੰਘਾ ਰਾਤੋ ਰਾਤ ਹੀ ਭੇਦ ਪੁਚਾਇ ਸਾਰੇ

### ਸ੍ਰੀ ਕਲਗੀਧਰ ਜੀ ਨੇ ਰਾਮ ਰਾਇ ਦੇ ਡਿਹਰੇ ਪਹੁੰਚਣਾ

ਦਿਨ ਚੜ੍ਹਦਿਆਂ ਸੋਚ ਇਸ਼ਨਾਨ ਕਰਕੇ ਸਤਿਗੁਰੂ ਜੀ ਤਯਾਰੀ ਵਜਾਂਵਦੇ ਨੇ
ਯੋਧਾ ਪੰਜ ਸੌ ਨਾਲ ਤਯਾਰ ਕੀਤਾ ਚੜ੍ਹ ਹਾਥੀ ਤੇ ਕੂਚ ਬੁਲਾਵੰਦੇ ਨੇ
ਹੌਲੀ ਹੌਲੀ ਫਿਰ ਸੈਰ ਸ਼ਿਕਾਰ ਕਰਦੇ ਡੇਰੇ ਰਾਮਰਾਇ ਪਹੁੰਚ ਜਾਵੰਦੇ ਨੇ
ਉਤਰ ਡੇਰੇ ਦੀ ਕਰ ਸੰਭਾਲ ਸਾਰੀ ਅਸੀਂ ਆ ਗਏ ਖਬਰ ਪਹੁੰਚਾਵੰਦੇ ਨੇ
ਰਾਤ ਪਈ ਤਾਂ ਉਨ ਕੇ ਘਰ ਜਾਂਦੇ ਪੜਦੇ ਵਿਚ ਬਹਿ ਭੇਦ ਸਮਝਾਵੰਦੇ ਨੇ
ਦਿਨੇ ਉਨ ਕੇ ਘਰ ਦੇ ਬੂਹੇ ਅਗੇ ਲਾਕੇ ਤੰਬੂ ਕਨਾਤ ਤਣਾਵੰਦੇ ਨੇ
ਖੜੇ ਯੋਧੇ ਤਯਾਰ ਬਰ ਤਯਾਰ ਸਾਰੇ ਗਿਰਦ ਡੇਰੇ ਦੇ ਉਹ ਘੇਰਾ ਪਾਵੰਦੇ ਨੇ
ਵਡੇ ਵਡੇ ਮਸੰਦ ਬੁਲਾਇ ਲਏ ਪਹਿਲਾ ਰਸਮ ਅਦਾਇ ਕਰਾਵੰਦੇ ਨੇ
ਸਿਰੋਪਾਉ ਮਸੰਦਾਂ ਨੂੰ ਦੇਵਨੇ ਨੇ ਪੰਜ ਪੰਜ ਆ ਜਾਣ ਸੁਣਾਵੰਦੇ ਨੇ
ਅੰਦਰ ਯੋਧੇ ਪੰਜਾਹ ਤਯਾਰ ਹੈਸਨ ਜਿਹੜੇ ਆਵੰਦੇ ਬੰਨ੍ਹ ਬੈਠਾਵੰਦੇ ਨੇ
ਬਾਹਰ ਜਾਵੰਦੀ ਅੰਦਰੋਂ ਖਬਰ ਕੋਈ ਨਾ ਆ ਆਪਣਾ ਆਪ ਬਨ੍ਹਾਵੰਦੇ ਨੇ
ਇਉਂ ਫੜ ਲਏ ਸਾਰੇ ਕਰਤਾਰ ਸਿੰਘਾ ਮੁਸ਼ਕ ਬੰਨ੍ਹਕੇ ਨਾਲੇ ਧਮਾਵੰਦੇ ਨੇ

ਮਸੰਦਾਂ ਨੂੰ ਸਜ਼ਾ

ਜਦ ਸਾਰੇ ਹੀ ਫਸ ਗਏ ਜਾਲ ਅੰਦਰ ਪਾਲਾਂ ਬੰਨ੍ਹਕੇ ਫੇਰ ਬੈਠਾਈ ਗਏ
ਪੁੱਛ ਬਹਿਲੋਕੇ ਭਾਈ ਗੁਰਦਾਸ ਪਾਸੋਂ ਬੁਰੇ ਭਲੇ ਦੀ ਪਰਖ ਕਰਾਈ ਗਏ
ਪੜਦੇ ਵਿਚ ਬੈਠੀ ਸੀ ਪੰਜਾਬ ਕੌਰਾਂ ਓਹਨੂੰ ਨਾਮ ਨਿਸ਼ਾਨ ਸੁਣਾਈ ਗਏ
ਜਿੱਧੀ ਜਿੱਧੀ ਸਫ਼ਾਰਸ਼ ਓਸ ਕੀਤੀ ਓਹਨੂੰ ਵੱਖਰ ਕੱਢ ਰਖਾਈ ਗਏ
ਬੱਕੀ ਜਿਨਾਂ ਨੇ ਪਾਪ ਕਮਾਇ ਭਾਰੇ ਓਹ ਯੋਧਿਆਂ ਤਈਂ ਫੜਾਈ ਗਏ
ਜਿਹੜੇ ਥੋੜ੍ਹੀ ਸਜ਼ਾ ਦੇ ਲਾਇਕ ਹੈਸਨ ਮਾਰ ਕੁੱਟ ਕੇ ਲਾਂਭੇ ਕਢਾਈ ਗਏ
ਜਿਹੜੇ ਵਡੇ ਪਾਪੀ ਮਗਰਮੱਛ ਹੈਸਨ ਤੱਤਾ ਤੇਲ ਓਹਨਾ ਉਤੇ ਪਾਈ ਗਏ
ਜਹੀ ਜਹੀ ਸਜ਼ਾ ਦੇ ਲਾਇਕ ਕੋਈ ਪੁੱਛ ਪੁੱਛ ਕੇ ਓਵੇਂ ਦੁਵਾਈ ਗਏ
ਧਰਮਰਾਜ ਦਾ ਰੂਪ ਧਰ ਗੁਰੂ ਸਾਹਿਬ ਕੀਤੇ ਕਰਮਾਂ ਦਾ ਫਲ ਭੁਗਤਾਈ ਗਏ
ਨੇਕਾਂ ਤਈਂ ਖ਼ੁਸ਼ੀਆਂ ਕਰਤਾਰ ਸਿੰਘਾ ਮਾਰ ਬਦਾਂ ਨੂੰ ਨਰਕ ਸੁਟਾਈ ਗਏ

ਵਾਕ ਕਵੀ

ਕਰਮ ਫਲ ਭੁਗਤਾ ਕੇ ਪਾਪੀਆਂ ਨੂੰ ਫੇਰ ਬਾਕੀਆਂ ਤਈਂ ਬੁਲਾਇਆ ਜੀ
ਓਹਨਾ ਤਈਂ ਦਿਤੇ ਸਿਰੋ ਪਾਉ ਭਾਰੇ ਨੇਕ ਬਣੇ ਰਹਿਣਾ ਸਮਝਾਇਆ ਜੀ
ਪੰਜਾਬ ਕੌਰ ਨੂੰ ਬਹੁਤ ਦਲੇਰੀ ਦਿਤੀ ਓਹਦੇ ਹੌਂਸਲੇ ਤਈਂ ਵਧਾਇਆ ਜੀ
ਤਿੰਨ ਦਿਨ ਸਤਿਗੁਰੂ ਜੀ ਰਹੇ ਉਥੇ ਸਾਰਾ ਸਿਲਸਿਲਾ ਠੀਕ ਕਰਾਇਆ ਜੀ
ਚੌਥੇ ਦਿਨ ਉਥੋਂ ਕੂਚ ਕਰ ਆਏ ਇਉਂ ਪਹਿਲਾ, ਇਹ ਹਥ ਦਿਖਾਇਆ ਜੀ
ਬਲੀ ਦੇਇ ਮਸੰਦ ਕਰਤਾਰ ਸਿੰਘਾ ਖ਼ਾਲੀ ਪੰਥ ਦਾ ਮੁੱਢ ਬਨਾਇਆ ਜੀ

ਗੜ੍ਹਵਾਲੀਏ ਰਾਜੇ ਫ਼ਤੇ ਸ਼ਾਹ ਦੇ ਭੇਜੇ ਹੋਇ ਮੁਸਾਹਿਬ ਨੇ ਆਉਣਾ

ਲਹਿੰਦੀ ਤਰਫ਼ ਸੀ ਗੜ੍ਹ ਤੋਂ ਦੂਰ ਥੋੜ੍ਹੀ ਸਤਿਗੁਰਾਂ ਇਕ ਬਾਗ ਲਵਾਇਆ ਜੀ
ਇਕ ਦਿਨ ਸਹਿਬ ਬੈਠੇ ਹੋਇ ਉਥੇ ਫ਼ਤ੍ਹੇ ਸ਼ਾਹ ਦਾ ਆਦਮੀ ਆਇਆ ਜੀ
ਨਾਲ ਮੇਵੇ ਮਿਠਾਈਆਂ ਦੇ ਭਾਰ ਬਹੁਤੇ ਰਖੇ, ਇਉਂ ਸੰਦੇਸਾ ਸੁਨਾਇਆ ਜੀ
ਸ੍ਰੀ ਨਗਰ ਵਾਲੇ ਰਾਜੇ ਫ਼ਤ੍ਹੇ ਸ਼ਾਹ ਨੇ ਹੈ ਬੇਟੀ ਦਾ ਵਿਆਹ ਰਚਾਇਆ ਜੀ
ਭੀਮ ਚੰਦ ਦੇ ਬੇਟੇ ਵਿਆਹੁਣ ਆਉਣਾ ਉਸ ਆਪਦੇ ਤਈਂ ਬੁਲਾਇਆ ਜੀ
ਆਉਣ ਰਾਜੇ ਰਾਣੇ ਕਰਤਾਰ ਸਿੰਘਾ ਦਰਸ਼ਨ ਆਪਦਾ ਰਾਜੇ ਨੇ ਚਾਹਿਆ ਜੀ

ਸ੍ਰੀ ਦਸਮੇਸ਼ ਜੀ

ਭੀਮ ਚੰਦ ਦੇ ਨਾਲ ਵਿਰੋਧ ਸਾਡਾ, ਸਾਡਾ ਜਾਵਨਾ ਨਹੀਂ ਦਰਕਾਰ ਭਾਈ
ਕੱਠ ਹੋਵਨਾ ਰਾਜਿਆਂ ਰਾਣਿਆਂ ਦਾ ਮਤਾ ਕਿਤੇ ਹੋ ਪਵੇ ਤਰਕਾਰ ਭਾਈ
ਨੇਉਂਦਾ ਭੇਜਾਂਗੇ ਹਥ ਮੁਸਾਹਿਬਾਂ ਦੇ ਨਾਲ ਆਉਣਗੇ ਕੁਝ ਅਸਵਾਰ ਭਾਈ

ਰਾਜੇ ਤਈਂ ਸੁਨੇਹਾਂ ਕਰਤਾਰ ਸਿੰਘਾ ਦੇਇ ਦੇਵਨਾ ਨਾਲ ਪਜਾਰ ਭਾਈ

ਸ੍ਰੀ ਦਸਮੇਸ਼ ਜੀ ਨੇ ਸ੍ਰੀ ਨਗਰ ਤੰਬੋਲ ਭੇਜਣਾ

ਘਰ ਮਾਤਾ ਜੀ ਨਾਲ ਸਲਾਹ ਕਰਕੇ ਗੁਰੂ ਘਰ ਦੇ ਸਮਝਕੇ ਸ਼ਾਨ ਭਾਰੇ
ਓਹੋ ਜਿਹਾ ਸਾਮਾਨ ਤੱਯਾਰ ਕੀਤਾ ਜ਼ਰੀਆਂ ਜ਼ੇਵਰਾਂ ਨਾਲ ਸਮਾਨ ਭਾਰੇ
ਮਖ਼ਮਲਾਂ ਤੇ ਅਤਲਸਾਂ ਬਾਦਲੇ ਦੇ ਪਸ਼ਮੀਨੇ ਦੇ ਕੀਮਤੀ ਥਾਨ ਭਾਰੇ
ਹੋਰ ਰੱਖੀਆਂ ਕਈ ਅਜੀਬ ਚੀਜ਼ਾਂ ਮੁੱਲ ਜਿਨ੍ਹਾਂ ਦੇ ਲੋਕ ਸੁਨਾਨ ਭਾਰੇ
ਸਵਾ ਲੱਖ ਰੁਪੱਯਾ ਤੰਬੋਲ ਦਾ ਜੀ ਭਰ ਨਾਲ ਸੰਦੂਕ ਚੁਕਾਨ ਭਾਰੇ
ਨੰਦ ਚੰਦ ਅਤੇ ਦਯਾ ਰਾਮ ਦੋਵੇਂ ਜ਼ੁੰਮੇਵਾਰ ਟੋਰੇ ਬੁਧੀਵਾਨ ਭਾਰੇ
ਪੰਜ ਸੌ ਯੋਧੇ ਨਾਲ ਟੋਰ ਦਿਤੇ ਚੁਣੇ ਦਲ ਦੇ ਵਿਚੋਂ ਜੁਵਾਨ ਭਾਰੇ
ਸ੍ਰੀ ਨਗਰ ਪਹੁੰਚੇ ਕਰਤਾਰ ਸਿੰਘਾ ਡੇਰੇ ਲਾਇ ਜਾ ਵਿਚ ਮੈਦਾਨ ਭਾਰੇ

ਅਜਮੇਰ ਚੰਦ ਦੀ ਜੰਵ

ਭੀੜ ਬੜੀ ਭਾਰੀ ਲੈ ਬਿਲਾਸਪੁਰ ਤੋਂ ਨਾਲ ਧੂਮ ਧਾਮਾਂ ਭੀਮ ਚੰਦ ਚੜ੍ਹਿਆ
ਬਹੁਤ ਰਾਜੇ ਰਾਣੇ ਨਾਲ ਓਸਦੇ ਸਨ ਨਾਲ ਲੈ ਬਹੁਤੇ ਭਾਈ ਬੰਦ ਚੜ੍ਹਿਆ
ਫ਼ੌਜ ਰਾਜਿਆਂ ਦੀ ਕੱਈ ਹਜ਼ਾਰ ਹੈਸੀ ਧੌਂਸੇ ਵੱਜਦੇ ਨਾਲ ਆਨੰਦ ਚੜ੍ਹਿਆ
ਧੁੰਮਾਂ ਪਈਆਂ ਪਹਾੜੀਂ ਕਰਤਾਰ ਸਿੰਘਾ ਘੱਟਾ ਉਡ ਆਕਾਸ਼ ਬਲੰਦ ਚੜ੍ਹਿਆ

ਫ਼ਿਕਰ

ਜੰਵ ਨਾਲ ਆਨੰਦ ਦੇ ਚਲੀ ਆਉਂਦੀ ਆ ਗਿਆ ਸਿਰਮੌਰ ਦਾ ਦੇਸ ਅਗੇ
ਜਿਸ ਰਾਸਤੇ ਜੰਵ ਦਾ ਗੁਜ਼ਰ ਹੋਣਾ ਕਿਲ੍ਹਾ ਪਾਈ ਬੈਠੇ ਦਸਮੇਸ ਅਗੇ
ਰਾਜ ਘਾਟ ਸੀ ਮੱਲਯਾ ਗੁਰੂ ਜੀ ਨੇ ਕਦਮ ਧਰੇ ਹੁਣ ਕਿਵੇਂ *ਗਿਰੇਸ ਅਗੇ
ਜੰਵ ਠਹਿਰ ਗਈ ਦੂਰ ਕਰਤਾਰ ਸਿੰਘਾ ਖੋਟੀ ਨੀਤ ਆਈ ਧਰ ਭੇਸ ਅਗੇ

ਸਲਾਹਾਂ

ਭੀਮੇ ਸੱਦਯਾ ਰਾਜਿਆਂ ਸਾਰਿਆਂ ਨੂੰ ਮੇਰਾ ਵੈਰ ਸਤਿਗੁਰਾਂ ਦੇ ਨਾਲ ਹੋਇਆ
ਰਾਜ ਘਾਟ ਉਤੇ ਕਿਲ੍ਹਾ ਪਾਈ ਬੈਠਾ ਅਗੇ ਲੰਘਨਾ ਖਰਾ ਮੁਹਾਲ ਹੋਇਆ
ਦਸੋ ਕੀਹ ਕੀਤਾ ਜਾਇ ਏਸ ਵੇਲੇ ਔਖਾ ਪੇਸ਼ ਇਹ ਆਨ ਸਵਾਲ ਹੋਇਆ
ਕਈਆਂ ਆੱਖਯਾ ਜ਼ੋਰਦੇ ਨਾਲ ਲੰਘੋ ਵੇਲਾ ਟਾੱਲਨਾ, ਕਿਸੇ ਦਾ ਖ਼ਯਾਲ ਹੋਇਆ
ਅਗੇ ਗੁਰੂ ਭੀ ਬਲੀ ਦਲੇਰ ਯੋਧਾ ਹਰ ਪਾਸੱਯੋਂ ਕੰਮ ਕੁਚਾਲ ਹੋਇਆ
ਪਹਿਲੋਂ ਭੇਜੋ ਵਜ਼ੀਰ ਕਰਤਾਰ ਸਿੰਘਾ ਤੱਲੋਂ ਉਖੜੇ ਕੱਮ ਬੇਤਾਲ ਹੋਇਆ

*ਭੀਮ ਚੰਦ—ਪਹਾੜਾਂ ਦਾ ਰਾਜਾ।

ਭੀਮ ਚੰਦ ਨੇ ਸਤਿਗੁਰਾਂ ਪਾਸ ਵਜ਼ੀਰ ਨੂੰ ਭੇਜਣਾ

ਝੰਮੇ ਸਦਵਾਯਾ ਓਹੋ ਵਜ਼ੀਰ ਦਾਨਾ ਕਹਿੰਦਾ ਬਣੇ ਜਿਉਂ ਕੰਮ ਬਣਾਉ ਜਾ ਕੇ
ਸਾਡੇ ਰਾਹ ਦੇ ਵਿਚ ਹੈ ਗੁਰੂ ਬੈਠਾ ਆਈ ਜੰਦ ਦੇ ਭੇਦ ਸੁਣਾਉ ਜਾ ਕੇ
ਰਾਜਨੀਤ ਵਿਚਾਰ ਕੇ ਗਲ ਕਰਨੀ ਡਰ ਭਾਰੀਆਂ ਫੌਜਾਂ ਦਾ ਪਾਉ ਜਾ ਕੇ
ਰਾਹ ਛਡ ਗੁਰੂ ਹੋ ਜਾਊ ਹੋ ਜਾਇ ਲਾਂਭੇ ਬਿਨ੍ਹਾਂ ਜੰਗ ਤੋਂ ਢੰਗ ਚਲਾਉ ਜਾ ਕੇ
ਨ ਪਵੇ ਬਖੇੜਾ ਨ ਵਧੇ ਝੇੜਾ ਉਪਰ ਆਪਣਾ ਹਥ ਰਖਾਉ ਜਾ ਕੇ
ਲੰਘ ਜਾਵੀਏ ਅਸੀਂ ਕਰਤਾਰ ਸਿੰਘਾ ਨਿਮਰਤਾਈ ਤੇ ਰੋਅਬ ਦਿਖਾਉ ਜਾ ਕੇ

ਸ੍ਰੀ ਦਸਮੇਸ਼ ਜੀ ਵਲੋਂ ਤਯਾਰੀ

ਓਦਰ ਗੁਰਾਂ ਨੂੰ ਖਬਰਾਂ ਪੁਜੀਆਂ ਸਨ ਭੀਮ ਚੰਦ ਬਰਾਤ ਲੈ ਆਇਆ ਏ
ਬੜੇ ਭਾਰੇ ਭਾਈ ਚਾਰੇ ਨਾਲ ਆਇਆ ਦੋ ਕੋਸ ਉਪਰ ਡੇਰਾ ਲਾਇਆ ਏ
ਦਿਣੇ ਲੰਘਣਾ ਏਸੇ ਹੀ ਘਾਟ ਬਾਣੀਂ ਬਾਜ਼ੂ ਗੁਰਾਂ ਦਾ ਸੁਣ ਫ਼ੁਰਮਾਇਆ ਏ
ਨੰਦ ਚੰਦ ਨੂੰ ਆਖ ਕੇ ਵਕਤ ਉਸੇ ਯੋਧਾ ਪੰਜ ਸੌ ਤਯਾਰ ਸਜਾਇਆ ਏ
ਇਕ ਕੋਸ ਉਤੇ ਜਾਇ ਰਾਹ ਰੋਕੇ ਪਿਛੋਂ ਕਿਲ੍ਹੇ ਨੂੰ ਕਾਇਮ ਕਰਾਇਆ ਏ
ਹੋਇਆ ਹੁਕਮ ਤਯਾਰ ਰਹਿ ਦਲ ਸਾਰਾ ਦਾਰੂਸਿਕਾ ਭੀ ਤੁਰਤ ਵਰਤਾਇਆ ਏ
ਦਿਣੋਂ ਉਠਿਦਿਆ ਸੋਚ ਇਸ਼ਨਾਨ ਕਰਕੇ ਸਤਿਗੁਰਾਂ ਦਰਬਾਰ ਅਲਾਇਆ ਏ
ਕਲਗੀ ਤੋੜੇ ਸਜਾਇ ਕਰਤਾਰ ਸਿੰਘਾ ਚਿਹਰੇ ਉਤੇ ਜਮਾਲ ਆ ਛਾਇਆ ਏ

ਭੀਮ ਚੰਦ ਦਾ ਵਜ਼ੀਰ

ਲੈ ਕੇ ਵੀਹ ਕੁ ਸਾਥੀ ਵਜ਼ੀਰ ਟੁਰਿਆ ਅਗੇ ਰਾਹ ਦੇ ਵਿਚ ਅਸਵਾਰ ਡਿਠੇ
ਓਹਨਾਂ ਭੇਜ ਦਿਤਾ ਵਲ ਪਾਉਂਟੇ ਦੇ ਸਿੰਘ ਪੌਰ ਅਗੇ ਯੋਧੇ ਤਯਾਰ ਡਿਠੇ
ਦਿਲ ਵਿਚ ਵਜ਼ੀਰ ਹੈਰਾਨ ਹੋਇਆ ਜੰਗ ਢੰਗ ਦੇ ਸਭ ਥਾਂ ਆਹਰ ਡਿਠੇ
ਸਤਿਗੁਰਾਂ ਦੇ ਜਦੋਂ ਹਜ਼ੂਰ ਪਹੁੰਚਾ ਅਗੇ ਓਥੇ ਭੀ ਉਹੋ ਅਸਾਰ ਡਿਠੇ
ਚਿਹਰਾ ਨੂਰ ਭਰਿਆ ਲਾਲੀ ਚੜ੍ਹੀ ਮਥੇ ਬੈਠੇ ਸਾਹਿਬ ਪਹਿਨੀ ਹਥਯਾਰ ਡਿਠੇ
ਧਹਿਆ ਧਨੁਖ ਗੰਡੀਵ ਤੋਂ ਬਹੁਤ ਭਾਰਾ ਤੀਰ ਫੇਰ ਰਹੇ ਬਾਰ ਬਾਰ ਡਿਠੇ
ਦੋ ਸਾਲ ਪਿਛੋਂ ਹੋਇਆ ਸਾਹਮਣਾ ਸੀ ਜ਼ੋਰ ਜਵਾਨੀ ਦੇ ਭਰੇ ਅਪਾਰ ਡਿਠੇ
ਜੋ ਡਿਠੇ ਸਨ ਅਗੇ ਕਰਤਾਰ ਸਿੰਘਾ ਵਧੇ ਸ਼ਾਨ ਓਦੂੰ ਗੁਣੇ ਚਾਰ ਡਿਠੇ

ਸ੍ਰੀ ਦਸਮੇਸ਼ ਜੀ

ਰਾਜੇ ਦਿਆ ਵਜ਼ੀਰਾ ਤੂੰ ਚਿਰ ਪਿਛੋਂ ਆ ਦਸ ਭਾਈ ਕਿਵੇਂ ਆਇਆ ਏਂ
ਭੀਮ ਚੰਦ ਤੇਰਾ ਹੋਈ ਕੀਹ ਕਰਦਾ ਦਸ ਕੀ ਸੁਨੇਹਾਂ ਲਿਆਇਆ ਏਂ
ਸਾਡੇ ਗੋਚਰਾ ਹੁਣ ਕੀ ਕੰਮ ਪਿਆ ਕਾਹਦੇ ਵਾਸਤੇ ਰਾਜੇ ਪਠਾਇਆ ਏਂ

ਛੇਤੀ ਕਹੁ ਜੋ ਕਹਿਣਾ ਕਰਤਾਰ ਸਿੰਘਾ 'ਕਿਉਂ ਡਰਦਾ ਐਵੇਂ ਸੁਕਚਾਇਆ ਏ

ਵਜ਼ੀਰ

ਰਾਜਾ ਜੰਦ ਭਾਰੀ ਲੈ ਕੇ ਆਇ ਰਿਹਾ ਏਥੋਂ ਨੇੜੇ ਹੀ ਡੇਰਾ ਲਾਇਆ ਜੀ
ਆਪ ਆਨੰਦ ਪੁਰ ਤੋਂ ਜਦੋਂ ਆ ਗਏ ਰਾਜਾ ਸੁਣ ਕੇ ਬੜਾ ਪਛਤਾਇਆ ਜੀ
ਏਥੇ ਸੁਣਿਆਂ ਆਪ ਦਾ ਜਦੋਂ ਡੇਰਾ ਰਾਜਾ ਦਿਲ ਤੋਂ ਬੜਾ ਹਰਖਾਇਆ ਜੀ
ਮੈਨੂੰ ਭੇਜਿਆ ਆਪ ਦੇ ਪਾਸ ਉਸਨੇ ਹੱਥ ਜੋੜ ਕੇ ਇਉਂ ਸੁਣਾਇਆ ਜੀ
ਜੋ ਹੋਈ ਸੀ ਗਲ ਅਨਭੋਲ ਹੋ ਗਈ ਸਾਰਾ ਦਿਲੋਂ ਵਿਗਾੜ ਗੁਵਾਇਆ ਜੀ
ਜਿਸ ਰਸਤੇ ਜੰਦ ਨੇ ਲੰਘਣਾ ਏਂ ਡੇਰਾ ਆਪ ਨੇ ਉਥੇ ਹੀ ਪਾਇਆ ਜੀ
ਇੱਧਰ ਦਲ ਭਾਰਾ ਰਾਜੇ ਰਾਣਿਆਂ ਦਾ ਸਾਡੀ ਜੰਦ ਦੇ ਨਾਲ ਆਇਆ ਜੀ
ਉਹ ਲੰਘਦਾ ਕਰੇ ਨੁਕਸਾਨ ਨ ਕੁਝ ਰਾਹ ਖਾਲੀ ਦਿਹੋ ਜਿਤਾਇਆ ਜੀ
ਕਿਲ੍ਹੇ ਅੰਦਰ ਕਰ ਲੌ ਤੁਸੀਂ ਫ਼ੌਜ ਸਾਰੀ ਲੰਘੇ ਲਸ਼ਕਰ ਰਾਜੇ ਅਲਾਇਆ ਜੀ
ਬੜੀ ਨਾਲ ਸਫਾਈ ਕਰਤ ਰ ਸਿੰਘਾ ਇਉਂ ਵਜ਼ੀਰ ਨੇ ਭੇਦ ਖੁਲ੍ਹਾਇਆ ਜੀ

ਸ੍ਰੀ ਦਸਮੇਸ਼ ਜੀ

ਪਰਮਾ ਨੰਦ ਵਜ਼ੀਰ ਤੂੰ ਹੋ ਦਾਨਾ ਕਿਉਂ ਕਪਟ ਦਾ ਜਾਲ ਫੈਲਾਵਨਾ ਏਂ
ਸਾਨੂੰ ਸਮਝ ਕੇ ਆਪਣੇ ਰਾਜੇ ਜਿਹਾ ਪਿਆ ਬੂਰੇ ਦੇ ਲਡੂ ਦਿਖਾਵਨਾ ਏਂ
ਜੋ ਹੁੰਦੀਆਂ ਰਹੀਆਂ ਨੇ ਰਾਤ ਗਲਾਂ ਪੜਦੇ ਚਾਤੁਰੀ ਹੇਠ ਛੁਪਾਵਨਾ ਏਂ
ਕਿਉਂ ਨਹੀਂ ਆਖਦਾ ਓਹੋ ਕਰਤਾਰ ਸਿੰਘਾ ਦਿਲ ਹੋਰ ਮੁਖ ਹੋਰ ਸੁਨਾਵਨਾ ਏਂ

ਤਥਾ

ਕਿਉਂ ਛਲ ਦਾ ਰਾਜਾ ਵਿਹਾਰ ਕਰਦਾ ਜੇ ਕਰ ਮਰਦ ਹੈ ਜ਼ੋਰ ਦੇ ਨਾਲ ਲੰਘੇ
ਹੁਣ ਤਾਂ ਮਦਦਾਂ ਭੀ ਨਾਲ ਭਾਰੀਆਂ ਨੇ ਰਾਜਪੂਤੀ ਦੇ ਜੋਰ ਦਿਖਾਲ ਲੰਘੇ
ਜ਼ੋਰੀ ਖੋਹ ਲੈ ਜਾਇ ਰਣਜੀਤ ਸਾਥੋਂ ਵੰਡ ਨਾਲ ਸਾਡੇ ਟਿੱਕੀ ਦਾਲ ਲੰਘੇ
ਬਣੇ ਮਰਦ ਰਾਜਪੂਤ ਕਰਤਾਰ ਸਿੰਘਾ ਕਰ ਸਾਡੇ ਤਈਂ *ਪਾਇਮਾਲ ਲੰਘੇ

ਤਥਾ

ਰਾਜਾ ਆਇਆ ਜੰਦ ਬਣਾ ਕਰਕੇ ਅਸੀਂ ਪ੍ਰਾਹੁਣ ਚਾਰੀ ਲਈ ਤਯਾਰ ਅਗੇ
ਰਣ ਭੂਮ ਦੇ ਉਤਾਰਨੇ ਲਈ ਅਸਾਂ ਰਖਾਜਾ ਬਾਉਂ ਸਵਾਰ ਅਗੇ
ਪਰ੍ਹੇ ਬੰਨ੍ਹ ਕੇ ਪੱਗਤਾਂ ਲਾਣੀਆਂ ਨੇ ਢਾਲਾਂ ਧਰਨੀਆਂ ਘਾਲ ਵਿਚਾਰ ਅਗੇ
ਤੀਰ †ਸੂਤ ਕੇ ਗੋਲੀਆਂ ਸ਼ਕਰ ਪਾਰੇ ਲੱਡੂ ਨਾਲ, ਜ਼ੰਬੂਰਿਆਂ ਮਾਰ ਅਗੇ
ਹੋਰ ਬਰਛੀਆਂ ਥੰ ਜਲੇਬੀਆਂ ਦੇ ਧਰਨੇ ਕੀਨ ਕਟਾਰ ਤਲਵਾਰ ਅਗੇ

*ਲਤਾੜ ਕੇ

†ਸੂਤ—ਲੰਮੀ ਮਠਿਆਈ ਦਾ ਨਾਮ ਹੈ।

ਬੜੇ ਆਦਰ ਨਾਲ ਪ੍ਰੋਸਨੇ ਲਈ ਕਾਹਲੇ ਪਏ ਨੇ ਪੈਦਲ ਅਸਵਾਰ ਅਗੇ
ਜੋ ਬੀਰਤਾ ਦੀ ਭੁੱਖ ਰਾਜਿਆਂ ਨੂੰ ਆਉਣ ਝਬਦੇ ਕਦਮ ਉਭਾਰ ਅੱਗੇ
ਲੈ ਪ੍ਰਾਹੁਣਚਾਰੀ ਕਰਤਾਰ ਸਿੰਘਾ ਲੰਘ ਜਾਣ ਫਿਰ ਨਦੀ ਤੋਂ ਪਾਰ ਅਗੇ

ਤਥਾ

ਉਛਲ ਰਹੇ ਮੁਕੱਬੇ ਤੋਂ ਤੀਰ ਸਾਡੇ ਹੱਡ ਵੈਰੀਆਂ ਦੇ ਜਿਨ੍ਹਾਂ ਤੋੜਨੇ ਨੇ
ਤੇਗ ਬਾਹਿਰ ਮਿਆਨ ਤੋਂ ਆਇ ਰਹੀ ਮੂੰਹ ਦੋਖੀਆਂ ਦੇ ਏਸ ਮੋੜਨੇ ਨੇ
ਜੀਉਂਦੇ ਰਹਿਨ ਤੇ ਫੇਰ ਲੈ ਜਾਣ ਡੋਲਾ ਅਸਾਂ ਨਾਲ ਅਪੱਛਰਾਂ ਟੋਰਨੇ ਨੇ
ਕੇਸਰ ਲਾਨ ਤੇ ਥਾਂ ਕਰਤਾਰ ਸਿੰਘਾ, ਖ਼ੂਨ ਵਿਚ ਮੈਦਾਨ ਨਿਚੋੜਨੇ ਨੇ

ਵਜ਼ੀਰ ਨੇ ਵਾਪਸ ਜਾਣਾ ਤੇ ਭੀਮ ਚੰਦ ਦੀਆਂ ਸਲਾਹਾਂ

ਡਿੱਠਾ ਗੁਰਾਂ ਨੂੰ ਜੰਗ ਤੇ ਤੁਲੇ ਹੋਏ ਹਾਰ ਉਠ ਗਿਆ ਸ਼ਰਮਾਵੰਦਾ ਜੀ
ਜੋ ਕੁਝ ਦੇਖਯਾ, ਸੁਣਿਆ ਸਤਿਗੁਰਾਂ ਤੋਂ ਜਾ ਰਾਜੇ ਦੇ ਤਈਂ ਸੁਣਾਵੰਦਾ ਜੀ
ਹੁਣ, ਕੀਹ ਕੀਤਾ ਜਾਵੇ ਏਸ ਵੇਲੇ ਕਾਹਲਾ ਪਿਆ ਭੀ ਨਾ ਘਬਰਾਵੰਦਾ ਜੀ
ਓਸੇ ਵਕਤ ਹੀ ਸਭਾ ਲਗਾਇ ਬੈਠਾ ਸਾਰੇ ਰਾਜਿਆਂ ਤਈਂ ਬੁਲਾਵੰਦਾ ਜੀ
ਹਾਲ ਫੋਲਕੇ ਸਾਰਾ ਹੀ ਜ਼ਾਹਰ ਕੀਤਾ ਦੇਣਾ ਰਾਸਤਾ ਗੁਰੂ ਨ ਚਾਹਵੰਦਾ ਜੀ
ਨਾਲ ਜ਼ੋਰ ਦੇ ਕੀ ਜਾਂਦਾ ਲੰਘਯਾ ਨਹੀਂ ਸਾਥੋਂ ਧਮਕੀਆਂ ਗੁਰੂ ਨਹੀਂ ਖਾਵੰਦਾ ਜੀ
ਹੋਇ ਖ਼ੂਨ ਖ਼ਰਾਬਾ, ਜੇ ਜੰਗ ਮੱਚੇ ਰਸ ਵਿਆਹ ਦਾ ਸਾਰਾ ਹੀ ਜਾਵੰਦਾ ਜੀ
ਪਵੇ ਪਿੱਟਨਾ ਤੇ ਵੈਣ ਹੋਣ ਡੂੰਘੇ, ਹੋਰ ਨੇੜੇ ਨ ਰਾਹ ਤਕਾਵੰਦਾ ਜੀ
ਖੁੰਝ ਜਾਇਗਾ ਲਗਨ ਦਾ ਵਕਤ ਸਾਥੋਂ ਕੀਹ ਕਰੀਏ ਪੁੱਛ ਪੁਛਾਵੰਦਾ ਜੀ
ਪਰਮਾ ਨੰਦ ਵਜ਼ੀਰ ਨੇ ਫੇਰ ਕਿਹਾ ਰਾਹ ਨਜ਼ਰ ਮੈਨੂੰ ਇਕੋ ਆਵੰਦਾ ਜੀ
ਜੰਞ ਚਲੀ ਜਾਵੇ ਦੂਜੇ ਰਾਹ ਬਾਝੋ ਟਿੱਕਾ ਏਥੋਂ ਦੀ ਲੰਘੇ, ਜਤਾਵੰਦਾ ਜੀ
ਮੈਂ ਪਾਉਂਟੇ ਦੇ ਰਾਹ ਲੈ ਜਾਂ ਗਾ ਗੁਰੂ ਕਹਿਣ ਨ ਕੁਝ, ਲਖਾਵੰਦਾ ਜੀ
ਸਾਰੇ ਡਰਦੇ, ਹਾਂ ਨ ਮੂਲ ਕਰਦੇ ਓਹ ਧੀਰਜਾਂ ਬਹੁਤ ਦੁਵਾਵੰਦਾ ਜੀ
ਧਰਮੀ ਬੀਰ ਯੋਧਾ ਗੁਰੂ ਜੇਣਦਾ ਹੈ ਗ਼ਲਤੀ ਏਡ ਭਾਰੀ ਨਹੀਂ ਖਾਵੰਦਾ ਜੀ
ਅੰਤ ਏਹੋ ਹੀ ਆਨ ਸਲਾਹ ਠਹਿਰੀ ਰਾਜਾ ਲੈ ਕੇ ਜੰਞ ਨੂੰ ਧਾਵੰਦਾ ਜੀ
ਲੈਕੇ ਟਿੱਕੇ ਨੂੰ ਨਾਲ ਕਰਤਾਰ ਸਿੰਘਾ ਏਧਰ ਕਦਮ ਵਜ਼ੀਰ ਉਠਾਵੰਦਾ ਜੀ

ਭੀਮ ਚੰਦ ਦੇ ਪੁਤਰ ਨੂੰ ਸਿਰੋਪਾਉ ਦੇਇਕੇ ਸਤਿਗੁਰਾਂ ਨੇ ਟੋਰਨਾ

ਜ਼ੁਮੇਂਵਾਰੀ ਬੜੀ ਭਾਰੀ ਲੈ ਟੁਰਿਆ ਦਿਲੋਂ ਕੰਬਦੇ ਟਿੱਕੇ ਨੂੰ ਲਾਯਾ ਅੱਗੇ
ਥੋੜ੍ਹੀ ਦੂਰ ਤੋਂ ਯੋਧਿਆਂ ਘੇਰ ਆਂਦਾ ਸਤਿਗੁਰਾਂ ਦੇ ਆਨ ਠਹਿਰਾਯਾ ਅੱਗੇ

ਆਦਰ, ਮਾਨ ਦੇਇ ਕੇ ਸਿਰੋਪਾਉ ਉਸ ਨੂੰ ਸਤਿਗੁਰਾਂ ਨੇ ਪਾਸ ਬੈਠਾਯਾ ਅੱਗੇ
ਅਜਮੇਰ ਦੇ ਤਈਂ ਕਰਤਾਰ ਸਿੰਘਾ ਬੜੀ ਸਾਂਭ ਦੇ ਨਾਲ ਲੰਘਾਯਾ ਅੱਗੇ

ਵਾਕ ਕਵੀ

ਜੰਞ ਦੂਰ ਦੇ ਰਾਹਾਂ ਦਾ ਮਾਰ ਚੱਕਰ ਸ੍ਰੀ ਨਗਰ ਪਹੁੰਚੀ ਹੋ ਖ਼੍ਵਾਰ ਭਾਈ
ਸ਼ਾਦੀ ਵਿਚ ਬਰਬਾਦੀ ਆ ਪਈ ਭਾਰੀ ਰਾਜੇ ਖਾਣ ਲਗੇ ਸਾਹੇ ਖ਼ਾਰ ਭਾਈ
ਧੂਮ ਧਾਮ ਦੇ ਨਾਲ ਵਿਆਹ ਕੀਤਾ ਦਿਨ ਵੱਧ ਲਗੇ ਪੰਜ ਚਾਰ ਭਾਈ
ਰੜਕੇ ਦਿਲਾਂ ਦੇ ਵਿਚ ਕਰਤਾਰ ਸਿੰਘਾ ਸਤਿਗੁਰਾਂ ਵਾਲੀ ਸਭ ਨੂੰ ਕਾਰ ਭਾਈ

ਤੰਬੋਲ ਤੇ ਝਗੜਾ, ਭੀਮ ਚੰਦ ਦਾ ਰੋਸ

ਜਦੋਂ ਆਣ ਕੇ ਦਾਜ ਦਾ ਵਕਤ ਹੋਇਆ ਰਾਜੇ ਰਾਣੇ ਕੱਠੇ ਹੋਇ ਆਨ ਸਾਰੇ
ਸਵਾ ਲੱਖ ਤੋਂ ਵੱਧ ਦੇ ਆਣ ਧਰੇ ਸਤਿਗੁਰਾਂ ਦੇ ਵਲੋਂ ਸਾਮਾਨ ਸਾਰੇ
ਖੱਟ, ਭੱਟ ਨੇ ਹੋਕ ਸੁਣਾਈ ਜਦੋਂ ਰਾਜੇ ਵੇਖ ਕੇ ਹੋਇ ਹੈਰਾਨ ਸਾਰੇ
ਭੀਮ ਚੰਦ ਨੂੰ ਗੁਰਾਂ ਦਾ ਨਾਮ ਸੁਣਕੇ ਲੱਗੀ ਅੱਗ, ਹੋਇ ਪਸ਼ੇਮਾਨ ਸਾਰੇ
ਓਸੇ ਵੇਲੇ ਉਹ ਉਠ ਕੇ ਚਲਾ ਗਿਆ ਓਹਦੇ ਨਾਲ ਹੀ ਗਏ ਮਹਿਮਾਨ ਸਾਰੇ
ਕੋਈ ਹੋਇ ਫ਼ਸਾਦ, ਕਰਤਾਰ ਸਿੰਘਾ ਏਸ ਗੱਲ ਨੂੰ ਗਏ ਪਛਾਨ ਸਾਰੇ

ਤਥਾ

ਡੇਰੇ ਜਾਇਕੇ ਕਰਨ ਸਲਾਹ ਲਗੇ ਫ਼ਤੇ ਸ਼ਾਹ ਦੀ ਏਹ ਦਾਨਾਈ ਕਾਹਦੀ
ਸਾਡੀ ਗੁਰੂ ਨੇ ਮਿਟੀ ਉਡਾ ਦਿਤੀ ਓਹਦੇ ਨਾਲ ਇਹਦੀ ਆਸਨਾਈ ਕਾਹਦੀ
ਉਹ ਤਾਂ ਵੈਰੀ ਹੈ ਰਾਜਿਆਂ ਸਾਰਿਆ ਦਾ ਨਾਲ ਓਸਦੇ ਮੇਲ ਮਿਲਾਈ ਕਾਹਦੀ
ਜੇ ਨ ਬਦਲਾ ਲਿਆ ਕਰਤਾਰ ਸਿੰਘਾ ਸਾਡੀ ਰਾਜਪੂਤ ਸੂਰਮਤਾਈ ਕਾਹਦੀ

ਤਥਾ

ਵਿੱਚੇ ਵੈਰੀ ਅਤੇ ਵਿੱਚੇ ਹੋਣ ਸੱਜਨ ਲਾ ਕੇ ਲੂਤੀਆਂ ਗੱਲ ਭੜਕਾ ਦਿੱਤੀ
ਚਾਹੁੰਦੇ ਰਸ ਦੇ ਵਿਚ ਬੇ ਰਸ ਪਾਣਾ ਓਹਨਾਂ ਥੋੜ੍ਹੀ ਤੋਂ ਬਹੁਤ ਵਧਾ ਦਿੱਤੀ
ਭੀਮ ਚੰਦ ਨੂੰ ਚੁਕ ਕੇ ਚਿਪ ਚਾੜ੍ਹੀ ਫ਼ਤੇ ਸ਼ਾਹ ਨੂੰ ਗੱਲ ਅਖਵਾ ਦਿੱਤੀ
ਜੇ ਤੂੰ ਗੁਰੂ ਦੇ ਨਾਲ ਮਿਲਾਪ ਰਖੇਂ 'ਘਰ ਰੱਖ ਡੋਲਾ' ਇਹ ਸੁਨਾ ਦਿੱਤੀ
ਸਾਡੇ ਵੈਰੀ ਦਾ ਉਲਟ ਤੂੰ ਯਾਰ ਬਣਯੋਂ ਗੱਲ ਵੈਰ ਦੀ ਦਿਲੋਂ ਭੁਲਾ ਦਿੱਤੀ
ਜਿਧੇ ਨਾਲ ਚਾਹਿੰ ਰੱਖ, ਕਰਤਾਰ ਸਿੰਘਾ ਤੈਨੂੰ ਆਖਰੀ ਗੱਲ ਜਤਾ ਦਿੱਤੀ

ਤਥਾ

ਫ਼ਤੇ ਸ਼ਾਹ ਇਉਂ ਸੁਣ ਹੈਰਾਨ ਹੋਇਆ ਸੁਝੇ ਕੁਝ ਨ ਬਹੁਤ ਘਬਰਾਯਾ ਆ ਕੇ

ਭੀਮ ਚੰਦ ਦੇ ਪਾਸ ਵਜ਼ੀਰ ਓਹਦੇ ਏਧਰ ਉਧਰ ਦਾ ਹਾਲ ਸਮਝਾਯਾ ਆ ਕੇ
ਜਸਵਾਲੀਏ ਅਤੇ ਗੁਲੇਰੀਏ ਨੇ ਚੁਕਾਂ ਦੇਇ ਦੇ ਸਗੋਂ ਭੜਕਾਯਾ ਆ ਕੇ
ਤੰਸ ਕੂਚ ਦਾ ਹੁਕਮ ਸੁਣਾ ਦਿਤਾ ਦਲਾਂ ਵਿਚ ਨਗਾਰਾ ਵਜਵਾਯਾ ਆ ਕੇ
ਬੰਨ੍ਹ ਮਾਲ ਅਸਬਾਬ ਤਿਆਰ ਹੋਵੇ ਡੋਲਾ ਛੱਡ ਚੱਲੋ, ਇਹ ਸੁਣਾਯਾ ਆ ਕੇ
ਫ਼ਤ੍ਹੇ ਸ਼ਾਹ ਦਾ ਆਯਾ ਵਜ਼ੀਰ ਭੱਜਾ ਓਸ ਰਾਜੇ ਦੇ ਤਈਂ ਡਰਾਯਾ ਆ ਕੇ
ਬੇਟੀ ਛੱਡ ਚੱਲੇ ਤੇਰੀ ਹੋਊ ਭੰਡੀ ਫ਼ਤ੍ਹੇ ਸ਼ਾਹ ਡਾਢਾ ਤਿਲ ਮਿਲਾਯਾ ਆ ਕੇ
ਉਠ ਦੌੜਿਆ ਤੁਰਤ ਕਰਤਾਰ ਸਿੰਘਾ ਪੈਰੀ ਪੈਕੇ ਕੁੜਮ ਮਨਾਯਾ ਆ ਕੇ

ਅਖ਼ੀਰੀ ਸਲਾਹ

ਭੀਮ ਚੰਦ ਕਿਹਾ; ਜੇਕਰ ਬਨੇਂ ਸਾਡਾ ਤਾਂ ਸਾਨੂੰ ਤਸੱਲੀ ਕਰਵਾ ਪਹਿਲਾਂ
ਗੁਰੂ ਵੱਲੋਂ ਹੈ ਆਯਾ ਤੰਬੋਲ ਜਿਹੜਾ ਉਹ ਰੱਖ, ਡੇਰਾ ਲੁਟਵਾ ਪਹਿਲਾਂ
ਜਿਹੜੇ ਹੈਨ ਦੀਵਾਨ ਪ੍ਰੋਹਤ ਆਏ ਬੇਇੱਜ਼ਤੀ ਕਰ, ਕਢਵਾ ਪਹਿਲਾਂ
ਚਾੜ੍ਹ ਆਪਣੀ ਫ਼ੌਜ ਕਰਤਾਰ ਸਿੰਘਾ ਗੜ੍ਹ ਪਾਉਂਟੇ ਤੇ ਹੱਲਾ ਬੁਲਾ ਪਹਿਲਾਂ

ਦੀਵਾਨ ਨੰਦ ਚੰਦ ਹੋਰਾਂ ਨੇ ਸਾਫ਼ ਹੀ ਨਿਕਲ ਆਉਣਾ

ਗੱਲਾਂ ਸਾਰੀਆਂ ਮੰਨੀਆਂ ਫ਼ਤ੍ਹੇ ਸ਼ਾਹ ਨੇ ਓਧਰ ਸੂਹੇ ਨੇ ਖ਼ਬਰ ਪੁਚਾ ਦਿੱਤੀ
ਹੀਲਾ ਕਰ ਲੌ ਆਪਣੀ ਜਾਨ ਦਾ ਜੀ ਭੀਮ ਚੰਦ ਬਾਜ਼ੀ ਉਲਟਾ ਦਿੱਤੀ
ਤੁਹਾਡੇ ਪਕੜਨੇ ਦਾ ਬੰਦੋਬਸਤ ਹੋਇਆ ਨਾਕਾਬੰਦੀ ਲਈ ਫੌਜ ਚੜ੍ਹਾ ਦਿੱਤੀ
ਨੰਦ ਚੰਦ ਅਸਬਾਬ ਉਠਾਇ ਲਿਆ ਡੇਰੇ ਆ ਤਿਆਰੀ ਕਰਵਾ ਦਿੱਤੀ
ਝੱਟ ਪੱਟ ਤਿਆਰ ਹੋ ਗਿਆ ਡੇਰਾ ਚਾੜ੍ਹ ਘੋੜਿਆਂ ਤੇ ਅੱਡੀ ਲਾ ਦਿੱਤੀ
ਓਥੋਂ ਕੂਚ ਬੜੀ ਛੇਤੀ ਨਾਲ ਕੀਤਾ ਸਤਿਗੁਰਾਂ ਦੇ ਨਾਲ ਗੱਲ ਬਨਾ ਦਿੱਤੀ
ਥੋੜ੍ਹੀ ਘਾਟ ਉਤੇ ਅਜੇ ਫੌਜ ਪਹੁੰਚੀ ਤੇਗ਼ ਆਉਂਦਿਆਂ ਇਨ੍ਹਾਂ ਖੜਕਾ ਦਿੱਤੀ
ਸਾਫ਼ ਪਾਰ ਹੋ ਆਇ ਕਰਤਾਰ ਸਿੰਘਾ ਖੇਹ ਵੈਰੀਆਂ ਦੇ ਸਿਰ ਪਾ ਦਿੱਤੀ

ਪਾਉਂਟੇ ਵਿਚ ਜੰਗ ਦੀਆਂ ਤਿਆਰੀਆਂ

ਨੰਦ ਚੰਦ ਹੋਰੀਂ ਪਾਉਂਟੇ ਆਇ ਪਹੁੰਚੇ ਗੱਲਾਂ ਦੱਸੀਆਂ ਫੋਲ ਕੇ ਸਾਰੀਆਂ ਨੇ
ਓਥੇ ਰਲ ਬੈਠੇ ਇਕੋ ਜਹੇ ਸਾਰੇ ਕੱਚ ਕੀਤਾ ਹੈ ਕੱਚੇ ਪਹਾੜੀਆਂ ਨੇ
ਝਟਾ ਪੱਟ ਹੁਣ ਤੁਸੀਂ ਤਿਆਰ ਹੋਵੋ ਫੌਜਾਂ ਸਮਝ ਲੌ ਵੈਰੀ ਉਲਾਰੀਆਂ ਨੇ
ਉਹ ਕੱਲ੍ਹ ਕਿਸੇ ਵੇਲੇ ਆਣ ਪਹੁੰਚਨ ਨਾਲ ਉਨ੍ਹਾਂ ਦੇ ਮੱਦਦਾਂ ਭਾਰੀਆਂ ਨੇ
ਗੁਰਾਂ ਆਖਿਆ ਕਰੋ ਨ ਫਿਕਰ ਕੋਈ ਮਹਾਂ ਕਾਲ ਦੀਆਂ ਓਟਾਂ ਧਾਰੀਆਂ ਨੇ
ਵੇਖੋ ਓਸਦੇ ਰੰਗ ਕਰਤਾਰ ਸਿੰਘਾ ਅਸਾਂ ਚਿੰਤਾ ਸਭ ਵਿਸਾਰੀਆਂ ਨੇ

ਤਥਾ

ਰੱਖ ਓਟ ਅਕਾਲ ਤਿਆਰ ਹੋਵੋ ਜਥੇਦਾਰਾਂ ਦੇ ਤਈਂ ਬੁਲਾਉ ਛੇਤੀ
ਓਸੇ ਵਕਤ ਸਾਰੇ ਕੱਠੇ ਆਣ ਹੋਏ ਹੋਯਾ ਹੁਕਮ ਤਿਆਰੀ ਕਰਵਾਉ ਛੇਤੀ
ਜੰਗ ਛੁੱਬਦੇ ਨਾਲ ਪਹਾੜੀਆਂ ਦੇ ਹੈ ਹੋਵਨਾ, ਸਾਜ ਸਜਾਉ ਛੇਤੀ
ਜੰਗੀ ਸਾਜ਼ ਸਾਮਾਨ ਕਰਤਾਰ ਸਿੰਘਾ ਵਿਚ ਯੋਧਿਆਂ ਦੇ ਵਰਤਾਉ ਛੇਤੀ

ਪਠਾਣਾਂ ਦੀ ਬੇਈਮਾਨੀ

ਝੱਟ ਪੱਟ ਸਾਰੇ ਗਲਾਂ ਧੁੰਮ ਗਈਆਂ ਨਾਲ ਰਾਜਿਆਂ ਕੱਲ੍ਹ ਘਮਸਾਨ ਹੋਵੇ
ਫੌਜ ਰਾਜਿਆਂ ਦੀ ਚਲੀ ਆ ਰਹੀ ਏ ਪਤਾ ਨਹੀਂ ਕਦ ਸਾਮ੍ਹਣੀ ਆਨ ਹੋਵੇ
ਸੁਣੀਂ ਗੱਲ ਪਠਾਣਾਂ ਨੇ ਜਿਸ ਵੇਲੇ ਮਨ ਪਾਪੀਆਂ ਦਾ ਬੇਈਮਾਨ ਹੋਵੇ
ਡੇਰੀਂ ਬੈਠ ਕੇ ਕਰਨ ਸਲਾਹਾਂ ਲਗੇ ਜਦੋਂ ਟਾਕਰਾ ਵਿਚ ਮੈਦਾਨ ਹੋਵੇ
ਗੁਰਾਂ ਸਾਡੇ ਤਾਈਂ ਅਗੇ ਢੋਵਣਾ ਏਂ ਫਸ ਵਿਚ ਮੈਦਾਨ ਨੁਕਸਾਨ ਹੋਵੇ
ਰਾਜੇ ਹੋਏ ਕੱਠੇ ਬਾਈਧਾਰ ਦੇ ਨੇ ਫੌਜ ਓਹਨਾਂ ਦੇ ਪਾਸ ਮਹਾਨ ਹੋਵੇ
ਅੰਤ ਅਸੀਂ ਗੁਵਾਂਢੀ ਹਾਂ ਰਾਜਿਆ ਦੇ ਸਾਡੇ ਨਾਲ ਵਿਗਾੜ ਪਛਾਨ ਹੋਵੇ
ਅਸੀਂ ਲਾਂਭ ਹੋ ਜਾਈਏ ਕਰਤਾਰ ਸਿੰਘਾ ਨਹੀਂ ਤਾਂ ਕੌਮ ਬਦਨਾਮ ਪਠਾਨ ਹੋਵੇ

ਤਥਾ

ਭੀਖਨ ਖਾਂ, ਹੱਯਾਤ ਖਾਂ ਹੋਇ ਅਗੇ ਪਾਸ ਗੁਰਾਂ ਦੇ ਅਰਜ਼ ਗੁਜ਼ਾਰਦੇ ਨੇ
ਸਾਨੂੰ ਹੁਣੇ ਹੀ ਇਕ ਪੈਗਾਮ ਆਇਆ ਵਿਚ ਵਿਆਹ ਸਾਡੇ ਪਰਿਵਾਰ ਦੇ ਨੇ
ਇਕ ਦੂੰਹ ਘਰੀਂ ਹੈਨ ਸੁੰਨਤਾਂ ਭੀ ਉਹ ਸੱਦਦੇ ਨਾਲ ਪਿਆਰ ਦੇ ਨੇ
ਅਸਾਂ ਜਾਵਨਾ ਅੱਜ ਜ਼ਰੂਰ ਚਲਿਆਂ ਰਿਸ਼ਤੇਦਾਰੀਆਂ ਰਾਹ ਸੰਸਾਰ ਦੇ ਨੇ
ਸਾਡਾ ਗਿਣ ਦਰਮਾਹਾਂ ਦੇਇ ਦਿਹੋ ਤੁਸੀਂ ਛਲ ਵਲ ਅਨੇਕਾਂ ਪਸਾਰ ਦੇ ਨੇ
ਬਣ ਨਿਮਕ ਹਰਾਮ ਕਰਤਾਰ ਸਿੰਘਾ ਬੈਠ ਕੂੜ ਦੇ ਬੁਰਜ ਉਸਾਰਦੇ ਨੇ

ਸ੍ਰੀ ਸਤਿਗੁਰ ਜੀ ਨੇ ਸਮਝਾਨਾ

ਸਤਿਗੁਰਾਂ ਪਹਿਲਾਂ ਰਾਜਨੀਤ ਵਰਤੀ ਕਿਹਾ, ਮੂਣੋਂ ਖ਼ਾਨੋਂ ਘਬਰਾਉ ਨਾਹੀਂ
ਵੇਖੋ ਫੌਜ ਪਹਾੜੀਆਂ ਆ ਰਹੀ ਏ ਔਕੜ ਸਮੇਂ ਸਾਨੂੰ ਛੱਡ ਜਾਉ ਨਾਹੀਂ
ਗੁਰੂ ਘਰ ਤੋਂ ਦੌਲਤਾਂ ਬਹੁਤ ਪਾਵੋ ਐਵੇਂ ਡਰ ਕੇ ਨੀਤ ਬਦਲਾਉ ਨਾਹੀਂ
ਸੁਣ ਸ਼ੋਰ ਸ਼ਰਾਬਾ ਪਹਾੜੀਆਂ ਦਾ ਹੇ ਪਠਾਨ, ਐਵੇਂ ਡਰ ਖਾਉ ਨਾਹੀਂ
ਇਕ ਹੱਲੇ ਅਗੇ ਓਹਨਾਂ ਠਹਿਰਨਾਂ ਨਹੀਂ ਤੁਸੀਂ ਜ਼ਾਤ ਕਲੰਕ ਲੁਵਾਉ ਨਾਹੀਂ

ਮਿਲਨ ਦੂਣੇ ਰੋਜ਼ੀ ਨੇ ਕਰਤਾਰ ਸਿੰਘਾ ਐਵੇਂ ਦੀਨ *ਈਮਾਨ ਗੁਵਾਉ ਨਾਹੀਂ

ਪਠਾਨ

ਸਾਨੂੰ ਲੋੜ ਨਹੀਂ ਦੂਣੇ ਰੋਜ਼ੀਨਿਆਂ ਦੀ ਸੱਕਾਂ ਅੰਗਾਂ ਤਾਈ ਕਿਵੇਂ ਛੱਡੀਏ ਜੀ
ਭਾਈ ਚਾਰਯੋਂ ਹੋਕੇ ਵੱਖ ਰਹੀਏ ਨੱਕ ਆਪਨਾ ਆਪ ਕਿਉਂ ਵੱਢੀਏ ਜੀ
ਸਾਨੂੰ ਤਲਬ ਰਹਿੰਦੀ ਸਾਰੀ ਗਿਣ ਦੇਵੋ ਸਾਡਾ ਲੇਖਾ ਪੱਤਾ ਸਾਰਾ ਕੱਢੀਏ ਜੀ
ਗਲ ਮੁਕਦੀ ਇਹੋ ਕਰਤਾਰ ਸਿੰਘਾ ਘੜੀ ਮੁੜੀ ਨ ਹਥਾਂ ਨੂੰ ਅੱਡੀਏ ਜੀ

ਮਾਮਾ ਕ੍ਰਿਪਾਲ

ਜਰ ਸਕਿਆ ਮਾਮਾ ਕ੍ਰਿਪਾਲ ਨ ਸੀ ਕਹਿੰਦਾ ਤੁਸੀਂ ਮੂਰਖ ਹੋ ਪਠਾਨ ਸਾਰੇ
ਵਢੀ ਖਾ ਕੇ ਭੈੜੇ ਪਹਾੜੀਆਂ ਤੋਂ ਹੋ ਗਏ ਦਿਸੋ ਬੇਈਮਾਨ ਸਾਰੇ
ਇਹ ਕਿਹੜਾ ਵੇਲਾ ਭਲਾ ਛੁੱਟੀਆਂ ਦਾ ਕਿਹੜਾ ਨਕ ਲੈਕੇ ਖੜੇ ਆਨ ਸਾਰੇ
ਖ਼ਬਰੇ ਹੋਵਨਾ ਜੰਗ ਕਿ ਨਹੀਂ ਹੋਣਾ ਐਵੇਂ ਲਗੇ ਈਮਾਨ ਗੁਵਾਨ ਸਾਰੇ
ਵਿਹਲੇ ਬੈਠ ਤੁਸੀਂ ਤਲਬਾਂ ਰਹੇ ਖਾਂਦੇ ਪਿਆ ਕੱਮ ਲਗੇ ਤਿਲਕ ਜਾਨ ਸਾਰੇ
ਜਾਉ, ਚਲੇ ਜਾਉ ਤੁਸਾਂ ਜੇ ਜਾਵਨਾ ਏਂ ਕਾਲਾ ਮੂੰਹ ਕਰਾਉ ਜਹਾਨ ਸਾਰੇ
ਗੁਰੂ ਘਰ ਮੁਹਤਾਜ ਨ ਕਿਸੇ ਦਾ ਏ ਰਸ ਆਸਰੇ ਹੈਣ ਸਾਮਾਨ ਸਾਰੇ
ਸਾਨੂੰ ਖ਼ੌਫ਼ ਨ ਕੋਈ ਕਰਤਾਰ ਸਿੰਘਾ ਆਣ ਉਤਰੋ ਵਿਚ ਮੈਦਾਨ ਸਾਰੇ

ਭੀਖ਼ਨ ਖ਼ਾਂ ਤੇ ਹੱਯਾਤ ਖਾਂ ਹੋਰਾਂ ਨੇ ਮਰੋੜਾ ਮਾਰਕੇ ਚਲੇ ਜਾਣਾ

ਏਈਮਾਨਾ ਨੇ ਦਿਲ ਠਹਿਰਾਈ ਹੋਈ ਸੀ ਜੋ ਚਾਹਾਂਗੇ ਸੋਈਓ ਮਨਾ ਲਾਂ ਗੇ
ਗੁਰੂ ਪਾਸ ਲੜਾਕੀ ਨ ਫੌਜ ਕੋਈ ਹੁਣ ਮੌਕਾ ਏ ਅਸੀਂ ਦਬਾ ਲਾਂ ਗੇ
ਯਾਂ ਤੇ ਮੰਗੀਆਂ ਦੌਲਤਾਂ ਗੁਰੂ ਦੇਵੂ ਦੂਜੀ ਤਰਫ਼ ਨਹੀਂ ਗੰਢ ਗੰਢਾ ਲਾਂ ਗੇ
ਹੋਕੇ ਰਾਜਿਆਂ ਵਲੋਂ ਮੈਦਾਨ ਲੜਕੇ ਗੁਰੂ ਤਦੀਂ ਮੈਦਾਨੋਂ ਭਜਾ ਲਾਂ ਗੇ

---

ਭਾਈ ਸੱਖਾ ਸਿੰਘ ਜੀ ਨੇ ਗੁਰ ਬਿਲਾਸ ਵਿਚ ਲਿਖਯਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਓਸ ਵੇਲੇ ਪਠਾਨਾਂ ਨੂੰ ਇਉਂ ਕਿਹਾ:–

ਨਿਮਕ ਹਲਾਲ ਨਾਥ ਕਾ ਕਰੀਏ, ਮਰਨ ਜੀਅਨ ਅੱਸਧੁਜ ਪਰ ਧਰੀਏ।
ਸ੍ਵਾਮੀ ਕਹਿ ਜੋ ਰਣ ਮੱਧ ਤਯਾਗੈ, ਈਹਾਂ ਨਰਕ ਨਿੰਦ ਤਹਿੰ ਆਗੈ।
ਤਾਕਉ ਮਾਸ ਗੀਧ ਨਹਿੰ ਲੇਹੀਂ, ਨਿਮਕ ਹਰਾਮ ਜਾਨ ਤਜ ਦੇਹੀਂ।
ਆਗੈ ਸੂਰਗ ਨ ਈਹਾਂ ਜੱਸ, ਸਾਤ ਮੁੱਠੀ ਤਾਂਕੇ ਸਿਰ ਭੱਸ।
ਜੋ ਸਨਮੁਖ ਹੱਵੈ ਤਯਾਗਤ ਪਰਾਨ, ਸਫ਼ਲ ਜਨਮ ਤਾਂ ਕੋ ਤੂੰ ਜਾਨ।
ਜਿਤਕ ਰਕਤ ਧਰ ਗਿਰਤ ਸੁ ਬੂੰਦ, ਤਿਤਕ ਬਰਸ ਭਰ ਭੁਗਤ ਮੁਕੰਦ

ਲੁੱਟ ਲਵਾਂਗੇ ਫੇਰ ਆ ਸਭ ਡੇਰਾ ਬਹੁ ਮੁੱਲੀਆਂ ਦੌਲਤਾਂ ਪਾ ਲਾਂ ਗੇ
ਦੂਹੀਂ ਪਾਸੀਂ ਬਹਾਰ ਕਰਤਾਰ ਸਿੰਘਾ ਜਿਹੜਾ ਦਾ ਲਗੂ, ਸੋਈਓ ਲਾ ਲਾਂ ਗੇ

ਤਥਾ

ਮੋਟਾ ਮੂੰਹ ਕਰਕੇ ਉਠ ਗਏ ਸਾਰੇ ਕਿਸੇ ਜਾਂਦਿਆਂ ਨੂੰ ਅਟਕਾਇਆ ਨ
ਸਤਿਗੁਰੂ ਜੀ ਬੇਪ੍ਰਵਾਹ ਭਾਰੇ ਰਹੇ ਹੱਸਦੇ ਦਿਲ ਤੇ ਲਾਇਆ ਨ
ਕਾਲੇ ਖ਼ਾਂ ਵਿਚ ਰਿਹਾ ਈਮਾਨ ਪੂਰਾ ਓਸ ਉਨ੍ਹਾਂ ਦਾ ਸਾਥ ਤਕਾਇਆ ਨ
ਬੰਦਾ ਨਿਕਲਿਆ ਨੇਕ ਕਰਤਾਰ ਸਿੰਘਾ ਗੁਰੂ ਘਰੋਂ ਖਾ, ਬੁਰਾ ਮਨਾਇਆ ਨ

ਵਾਕ ਕਵੀ

ਨੰਦ ਚੰਦ ਨੇ ਗੁਰਾਂ ਦਾ ਹੁਕਮ ਪਾਕੇ ਕਿਹਾ ਡੇਰਾ ਪਠਾਣੋ ਉਠਾਉ ਜਲਦੀ
ਜਾਉ ਮਾਰਕੇ ਮੂੰਧੇ ਨਗਾਰਿਆਂ ਨੂੰ ਲਾਈ ਚੋਬ, ਸਜ਼ਾ ਫੇਰ ਪਾਉ ਜਲਦੀ
ਕਢੋ ਮਾਲ ਅਸਬਾਬ ਬਨਾ ਸਾਰਾ ਜਾਉ ਦਫ਼ਾ ਹੋ, ਪਿੱਠ ਵਿਖਾਉ ਜਲਦੀ
ਕਾਲੇ ਖ਼ਾਂ ਰਹਿ ਗਿਆ ਕਰਤਾਰ ਸਿੰਘਾ ਹੋਰ ਚਲੇ ਗਏ ਬੇ-ਹਯਾਉ ਜਲਦੀ

ਕਾਲੇ ਖ਼ਾਂ

ਓਹਨੂੰ ਕਿਹਾ ਗਿਆ ਬਾਰ ਬਾਰ ਭਾਵੇਂ ਓਸ ਰੱਖਜਾ ਸਿਦਕ ਈਮਾਨ ਪੂਰਾ
ਖਾਧਾ ਨਿਮਕ ਤੇ ਦੇਵਾਂਗੇ ਸਿਰ ਏਥੇ ਬੈਠਾ ਰਿਹਾ, ਲੈ ਸੌ ਜੁਵਾਨ ਪੂਰਾ
ਨੇਕ ਤੁਖ਼ਮ ਹੈਸੀ ਕਾਲੇ ਖਾਂ ਪੂਰਾ ਕੀਤਾ ਸੁਖਨ ਜ਼ਬਾਨ ਮੈਦਾਨ ਪੂਰਾ
ਨੇਕੀ ਯਾਦ ਰਹਿਗਈ ਕਰਤਾਰਸਿੰਘਾ ਸਾਬਤ ਨਿਕਲਿਆ ਉਹ ਮੁਸਲਮਾਨ ਪੂਰਾ

ਤਥਾ

ਅਸਲ ਰਾਜ਼ ਇਸ ਗੱਲ ਦੇ ਵਿਚ ਇਹ ਸੀ ਹੈਸੀ ਇਹਨਾ ਨੂੰਤਮ੍ਹਾਂ ਦੁਵਾਯਾ ਗਿਆ
ਰਤਨ ਚੰਦ ਵਜ਼ੀਰ ਸੀ ਫ਼ਤੇ ਸ਼ਾਹ ਦਾ ਭੀਮ ਚੰਦ ਦਾ ਪੱਮਾ ਸੁਣਾਯਾ ਗਿਆ
ਇਹਨਾਂ ਦੋਹਾਂ ਦੀ ਰਾਹੀਂ ਪਠਾਨਾ ਤਾਈਂ ਲੋਭ ਜਾਲ ਦੇ ਵਿਚ ਫਸਾਯਾ ਗਿਆ
ਇਤਿਹਾਸ ਦੇ ਵਿਚ ਕਰਤਾਰ ਸਿੰਘਾ ਬੜਾ ਭੈੜਾ ਨਮੂਨਾ ਦਿਖਾਯਾ ਗਿਆ

*ਭੰਗਾਣੀ ਦੇ ਮੈਦਾਨ ਦੀ ਰੋਕ

ਨੰਦ ਚੰਦ ਨੇ ਫੇਰ ਆ ਅਰਜ਼ ਕੀਤੀ ਹੁਣ ਦੇਰ ਨ ਰਤੀ ਭੀ ਲਾਈਏ ਜੀ
ਦਯਾ ਰਾਮ ਪ੍ਰੋਹਤ ਨੇ ਕਿਹਾ ਪਾਸੋਂ ਅਗੇ ਹੋਇ ਕੇ ਘਾਟ ਰੁਕਾਈਏ ਜੀ
ਆਉਂਦੇ ਵੈਰੀਆਂ ਦਾ ਮੂੰਹ ਭਨ ਕਰਕੇ ਓਹਨੂੰ ਓਥੋਂ ਹੀ ਪਰ੍ਹਾਂ ਮੁੜਾਈਏ ਜੀ

*ਰਿਆਸਤ ਨਾਹਨ ਵਿੱਚ ਜਮਨਾ ਦੇ ਏਸ ਪਾਸੇ ਪਿੰਡ ਭੰਗਾਣੀ ਹੈ ਤੇ ਪਰਲੇ ਪਾਸੇ ਚੂੜ੍ਹ ਪੁਰ ਨਗਰ ਹੈ, ਭੰਗਾਣੀ ਪੌਂਟੇ ਸਾਹਿਬ ਤੋਂ ਸੱਤ ਕੁ ਮੀਲ ਤੇ ਹੈ, ਪਾਉਂਟੇ ਵੱਲ ਦਾ ਪਾਸਾ ਉੱਚਾ ਹੈ ਤੇ ਅਗੇ ਨੀਵਾਂ ਮੈਦਾਨ ਹੈ, ਰਾਜਿਆਂ ਦੀਆਂ ਫ਼ੌਜਾਂ ਨੀਵੇਂ ਥਾਂ, ਤੇ ਸਤਿਗੁਰਾਂ ਦੇ ਯੋਧੇ ਉੱਚੇ ਥਾਂ ਸਨ।

ਬੈਠੇ ਪਾਸ ਸਨ ਯੋਧੇ ਭਰਾ †ਪੰਜੇ ਕਿਹਾ ਕੁਝ ਕੁ ਫੌਜ ਲੈ ਜਾਈਏ ਜੀ
ਭੰਗਾਣੀ ਦਾ ਜਾਇ ਮੈਦਾਨ ਰੋਕੋ ਪੱਕੇ ਮੋਰਚੇ ਖੂਬ ਬਣਾਈਏ ਜੀ
ਫਤੇ ਸਾਹ ਸੁਣਿਆਂ ਨਦੀ ਲੰਘ ਆਇਆ ਓਹਦੇ ਸਾਹਮਣੇ ਡੇਰੇਜਾ ਪਾਈਏ ਜੀ
ਈਧਰ ਸਾਨੂੰ ਭੀ ਹੋਇ ਤਯਾਰ ਸਮਝੋ ਪਲ ਪਲ ਦੀ ਖਬਰ ਪੁਚਾਈਏ ਜੀ
ਜਥੇਦਾਰਾਂ ਨੂੰ ਕਿਹਾ ਕਰਤਾਰ ਸਿੰਘਾ ਜੱਥੇ ਸਭ ਤਯਾਰ ਕਰਾਈਏ ਜੀ

ਤਥਾ

ਸੰਗੋ ਸ਼ਾਹ ਅਤੇ ਜੀਤ ਮਲ ਦੂਜਾ ਗੰਗਾ ਰਾਮ ਗੋਪਾਲ ਹੁਸ਼ਿਆਰ ਯੋਧੇ
ਛੋਟਾ ਮਾਹਿਰੀ ਚੰਦ ਸੀ ਸਾਰਿਆਂ ਤੋਂ ਪੰਜਾਂ ਪਾਂਡਵਾਂ ਜਹੇ ਖ਼ਬਰਦਾਰ ਯੋਧੇ
ਹੁਕਮ ਪਾਇਕੇ ਸ੍ਰੀ ਮਹਾਰਾਜ ਜੀ ਦਾ ਲੈ ਕੇ ਪੰਜ ਸੌ ਹੋਇ ਅਸਵਾਰ ਯੋਧੇ
ਸੱਤ ਕੋਹ ਅਗੇ ਹੋ ਕੇ ਪਾਉਂਟੇ ਤੋਂ ਦਿਤੇ ਢਾਲਵੀਂ ਥਾਂ ਉਤਾਰ ਯੋਧੇ
ਚੰਗੇ ਮਾਰਾਂ ਦੇ ਥਾਂ ਵਿਚਾਰ ਕਰਕੇ ਰੱਖੇ ਰੱਖਯਾ ਵਿਚ ਬੈਠਾਰ ਯੋਧੇ
ਵੈਰੀ ਅਗਾਂਹ ਨ ਵਧੇ ਕਰਤਾਰ ਸਿੰਘਾ ਰਾਹ ਮਲ ਬੈਠੇ ਹੋ ਤਯਾਰ ਯੋਧੇ

ਉਦਾਸੀ ਸਾਧਾਂ ਨੇ ਖਿਸਕੂ ਹੋ ਜਾਣਾ

ਸਾਧ ਪੰਜ ਸੌ ਡੇਰੇ ਦੇ ਵਿਚ ਰਹਿੰਦੇ ਨਿਤ ਗਫੇ ਕੜਾਹ ਦੇ ਲਾਵੰਦੇ ਜੀ
ਨਾਮ ਜੰਗ ਦਾ ਸੁਣ ਕੇ ਕੰਬ ਉਠੇ ਰਾਤੋ ਰਾਤ ਉਹ ਪੈਰ ਖਿਸਕਾਵੰਦੇ ਜੀ
ਅਸਾਂ ਮੰਗ ਕੇ ਟੁਕੜੇ ਖਾਵਣੇ ਨੇ ਕਾਹਦੇ ਲਈ ਮਰੀਏ ਇਕ ਪਕਾਵੰਦੇ ਜੀ
ਇਕ ਰਿਹਾ ਕ੍ਰਿਪਾਲ ਕਰਤਾਰ ਸਿੰਘਾ ਹੋਰ ਦੌੜ ਗਏ ਚੁਤੜ ਵਜਾਵੰਦੇ ਜੀ

ਰਾਜਿਆਂ ਦਾ ਦਲ

ਫ਼ਤੇ ਸ਼ਾਹ ਨੂੰ ਸਭ ਤੋਂ ਕਰ ਅੱਗੇ ਓਹਨੂੰ ਆਖਯਾ ਪਾਉਂਟੇ ਤੇ ਧਾ ਛੇਤੀ
ਘੇਰਾ ਪਾ ਕੇ ਰਾਹ ਨੂੰ ਰੋਕ ਲੈ ਤੂੰ ਉਹ ਚੜ੍ਹਿਆ ਬੰਬ ਵਜਾ ਛੇਤੀ
ਪਰ ਨਦੀ ਤੋਂ ਪਾਰ ਆ ਬੈਠ ਰਿਹਾ ਪਹੁੰਚੀ ਪਾਉਂਟੇ ਸੀ ਖਬਰ ਜਾ ਛੇਤੀ
ਸੰਗੋ ਸ਼ਾਹ ਹੋਰੀਂ ਅਗਾ ਮਲ ਬੈਠੇ ਲਏ ਮਾਰਾਂ ਦੇ ਥਾਉਂ ਦਬਾ ਛੇਤੀ
ਡੋਲਾ ਤੋਰ ਕੇ ਵਲ ਬਿਲਾਸ ਪੁਰ ਦੇ ਆਇ ਰਾਜੇ ਭੀ ਸਾਜ ਸਜਾ ਛੇਤੀ
ਲੰਘੇ ਜਮਨਾ ਪਾਰ ਕਰਤਾਰ ਸਿੰਘਾ ਉਹ ਭੰਗਾਣੀ ਦੇ ਪਤਣੇ ਆ ਛੇਤੀ

ਤਥਾ

ਭੀਮ ਚੰਦ ਆਗੂ ਹੋ ਸਾਰਿਆਂ ਦਾ ਮਿਲੇ ਨਾਲ ਰਾਜੇ ਬਾਈ ਧਾਰ ਸਮਝੋ
ਵਖੋ ਵਖਰੇ ਓਹਨਾਂ ਦੇ ਨਾਮ ਸੁਣ ਲੌ ਆਇ ਭਰੇ ਹੋਇ ਵਿਚ ਹੰਕਾਰ ਸਮਝੋ

†ਬੀਬੀ ਵੀਰੋ ਦੇ ਸਪੁਤਰ।

ਵਡਾ ਹਿੱਤੂ ਗੋਪਾਲ ਗੁਲੇਰੀਆ ਸੀ ਜਸ਼ਵਾਲੀਆ ਕੇਸਰੀ ਯਾਰ ਸਮਝੋ
ਹਰੀ ਚੰਦ ਸੀ ਰਾਜਾ ਹੰਡੂਰ ਵਾਲਾ ਬੀਰ ਸੈਨ ਮੰਡੀ ਵਾਲਾ ਯਾਰ ਸਮਝੋ
ਨਾਲ ਕਾਂਗੜੇ ਵਾਲਾ ਕਿਰਪਾਲ ਚੜ੍ਹਿਆ ਭੀਮੇ ਨਾਲ ਵਿਚੋਂ ਰਖੇ ਖਾਰ ਸਮਝੋ
ਭਾਗ ਸਿੰਘ ਰਾਜਪੂਤ ਤ੍ਰਿਲੋਕ ਪੁਰੀਆ ਟੇਕ ਸਿੰਘ ਆਹਾ ਕਿਸ਼ਤਵਾਰ ਸਮਝੋ
ਲਛੂ ਚੰਦ ਕਸੌਲੀਆ ਭੂਹੇ ਹੋਇਆ ਜੈ ਚੰਦ ਰਾਜਾ ਭੇਜੇ ਧਾਰ ਸਮਝੋ
ਭੂਪ ਸਿੰਘ ਰਾਣਾ ਸੀ ਬਯੋਗ ਪੁਰੀਆ ਹਰੀ ਚੰਦ ਕੋਟੀ ਹੋਣ ਹਾਰ ਸਮਝੋ
ਠੰਡੀ ਸਿੰਘ ਛੋਟਾ ਰਾਜਾ ਸੰਘਰੀ ਦਾ ਗੁਰ ਭਜ ਇੰਦੌਰੀ ਗੁਵਾਰ ਸਮਝੋ
ਕਾਠਗੜ੍ਹੀਆ ਦਯਾਲ ਕਰਤਾਰ ਸਿੰਘਾ ਅਗੇ ਪਿਛੇ ਆਇ ਬੰਨ੍ਹੀ ਲਾਰ ਸਮਝੋ

ਤਥਾ

ਪ੍ਰਿਥਵੀਚੰਦਢਡਵਾਲੀਆ ਬੀਰ ਬਾਂਕਾਬਿਜੜ ਵਾਲੀਆ ਨਾਲ ਦਯਾਲ ਚੜ੍ਹਿਆ
ਰਾਮ ਸਿੰਘ ਤੇ ਨਾਲ *ਸੁਖਦੇਵਸਿੰਘ ਜੀ ਫੌਜ਼ ਸਣੇ ਨਾਦੌਣੀਆਂ ਨਾਲ ਚੜ੍ਹਿਆ
ਦਯਾ ਸਿੰਘ ਆਹਾ ਵਿਚ ਨੂਰ ਪੁਰੀਆ ਭਾਊ ਸਿੰਘ ਰਾਜਾ ਮੋਧੇ ਵਾਲ ਚੜ੍ਹਿਆ
ਧਰਮਪਾਲ ਰਾਜਾ ਕੁਟਲੰਹਿਰੀਆਸੀ ਝਗੜ ਚੰਦ ਰਾਜਾ ਮਨ ਸਵਾਲ ਚੜ੍ਹਿਆ
ਜਸਵਾਂ ਦਾ ਹੈਸੀ ਉਮੈਦ ਸਿੰਘ ਜੋ ਕਰਮ ਚੰਦ ਭੰਬੋਰੀਆ ਭਾਲ ਚੜ੍ਹਿਆ
ਪ੍ਰਿਥੀ ਪੁਰੀਆ ਰਾਜਾ ਕਰਤਾਰ ਸਿੰਘਾ ਏਸ ਤਰ੍ਹਾਂ ਦਾ ਕਠ [illegible]ਾਲ [illegible]ਿਆ

ਵਾਕ ਕਵੀ

ਦੂਹ ਦਿਨਾਂ ਤੋਂ ਸਾਰੇ ਤਯਾਰ ਹੈਸਨ ਸਤਿਗੁਰੂ ਜੀ ਵਿ[illegible] ਦਰਬਾਰ ਬੈ[illegible]
ਕਲਗੀ ਤੋੜਿਆਂ ਦੇ ਨਾਲ ਸਜੇ ਹੋਏ ਬੇ ਕੀਮਤੀ ਪਹਿ[illegible] ਹਥਯਾਰ ਬੈਠੇ
ਇਕ ਮਸਤ ਜੁਆਨੀ ਦਾ ਜ਼ੋਰ ਹੈਸੀ ਦੂਜਾ ਜੰਗ ਦਾ ਕਰ[illegible] ਇੰਤ[illegible]ਾਰ ਬੈ[illegible]
ਚੜ੍ਹਿਆ ਚਿਹਰੇ [illegible] ਆਣ ਜਮਾਲ ਦੂਣਾ ਉਕਾ ਬੀਰ ਰਸ [illegible] ਰੂਪ [illegible]ਾਰ ਬੈ[illegible]
ਪੈਦਲ ਖੜੇ ਸਭ ਤਯਾਰ ਬਰ ਤਯਾਰ ਹੈਸਨ ਘੋੜੇ ਕਸੇ ਅ[illegible] ਤ ਤਯਾਰ ਬੈ[illegible]
ਰਹੇ ਹੁਕਮ ਉਡੀਕ ਕਰਤਾਰ ਸਿੰਘਾ ਸਜੇ ਧਜੇ ਸਾ[illegible] [illegible]ਜਥੇਦਾਰ ਬੈਠੇ

ਅਸਵਾਰ ਨੇ ਆਣ ਕੇ ਖਬਰ ਦੇਣੀ

ਚੜ੍ਹਿਆ ਥੋੜਾ [illegible]ਿਹਾ ਅਜੇ ਦਿਨ ਹੈਸੀ ਬੈਠੇ ਹੋਇ ਸਨ [illegible] ਰਬਾਰ ਗੁਰ ਜੀ

*ਜਸਰੋਟੇ ਦਾ ਰਾਜਾ। †ਮੋਟੇ ਮੋਟੇ ਜਥੇਦਾਰ ਇਹ [illegible] ਾ ਕ੍ਰਿਪਾਲ ਚੰਦ, ਲਾਲ ਚੰਦ ਨਿਧੀ ਚੰਦ ਜੀ ਦਾ ਸਪੁਤਰ, ਨੰਦ ਚੰਦ †ਦੀਵਾਨ, [illegible] ਸਿੰਘ, ਛਤ੍ਰਿਤਰ ਸਿੰਘ ਰਾਜਪੂਤ, ਆਲਮ, ਪਰੋਹਤ ਦਯਾ ਰਾਮ, ਸਾਂਗਾ ਰਾਣਾ [illegible] ਚੰਦਨ, ਭਾਟੀ ਲਟਕਨ, ਕਾਲਾ, ਮਿਹਰਾ, ਸਾਹਿਬ ਚੰਦ, ਤੇ ਪੰਜੇ ਬੀਬੀ ਵੀਰੋ [illegible] ਹਿਬ ਰਾਮ ਕੌਰ ਜੀ ਖ਼ਾਸਗੀ ਵਜ਼ੀਰ।

ਆਯਾ ਇਕ ਸਵਾਰ ਭੰਗਾਣੀ ਵਲੋਂ ਕਹਿੰਦਾ ਸੁਣੋਂ ਬਿਨਤੀ ਦਯਾ ਧਾਰ ਗੁਰ ਜੀ
ਰਾਜੇ ਪਾਰਲੇ ਕੰਢੇ ਤੇ ਆਨ ਲਥੇ ਨਾਲ ਲੈ ਫੌਜਾਂ ਬੇ ਸ਼ੁਮਾਰ ਗੁਰ ਜੀ
ਰਾਤੋ ਰਾਤ ਕੀਤਾ ਬੰਦੋਬਸਤ ਓਹਨਾਂ ਹੁਣ ਲੰਘ ਰਹੇ ਏਸ ਪਾਰ ਗੁਰ ਜੀ
ਕਰਨੀ ਓਹਨਾਂ ਨ ਦੇਰ, ਉਡੀਕਨਾ ਨਹੀਂ ਹੱਲਾ ਬੋਲ ਦੇਣਾ ਜ਼ੋਰਦਾਰ ਗੁਰ ਜੀ
ਪਹੁੰਚੋ ਝਬਦੇ ਆਪ ਕਰਤਾਰ ਸਿੰਘਾ ਕਰਨੀ ਦੇਰ ਹੁਣ ਬਹੁਤ ਬੇਕਾਰ ਗੁਰ ਜੀ

ਪਾਉਂਟੇ ਦਾ ਬੰਦੋਬਸਤ

ਸਾਹਿਬ ਚੰਦ ਤੇ ਲਟਕਨ, ਮਿਹਰਾ, ਕਾਲਾ ਇਹਨਾਂ ਚੌਹਾਂ ਨੂੰ ਪਾਸ ਬੁਲਾਇਆ ਜੀ
ਏਸ ਥਾਂ ਤੁਸਾਂ ਖ਼ਬਰਦਾਰ ਰਹਿਣਾ ਸਭ ਕੁਝ ਸਪੁਰਦ ਕਰਾਇਆ ਜੀ
ਰਾਮ ਕੌਰ ਦੀ ਅ ਗਯਾ ਵਿਚ ਰਹਿਣਾ ਧਯਾਨ ਰਖਣਾ ਸਭ ਸੁਣਾਇਆ ੀ
ਕੁਝ ਛਡ ਅਸਵਾਰ ਕਰਤਾਰ ਸਿੰਘਾ ਬਾਕੀ ਸਭ ਦਾ ਪਰ੍ਹਾ ਬਨ੍ਹਾਇਆ ਜੀ

ਸ੍ਰੀ ਗੁਰੂ ਜੀ ਨੇ ਮਾਤਾ ਜੀ ਪਾਸ ਜਾ ਕੇ ਜੰਗ ਦੀ ਆਗਯਾ ਮੰਗਨੀ

ਮਹਿਲੀਂ ਗਏ ਗੁਰ ਉਠ ਦਰਬਾਰ ਵਿਚੋਂ ਕਹਿੰਦੇ ਜੰਗ ਨੂੰ ਹੁਣ ਮੈਂ ਜਾਂ ਮਾਤਾ
ਦਿਹੋ ਆਗਯਾ ਖੁਸ਼ੀ ਦੇ ਨਾਲ ਮੈਨੂੰ ਧਰਮ ਯੁਧ ਲਈ ਕਦਮ ਉਠਾਂ ਮਾਤਾ
ਰਾਜੇ ਬਦੋ ਬਦੀ ਗਲ ਹੈਣ ਪੈਂਦੇ ਆਨ ਉਤਰੇ ਵਿਚ ਮੈਦਾਂ ਮਾਤਾ
ਕਈਆਂ ਸਾਲਾਂ ਤੋਂ ਰਿਹਾ ਕਮਾ ਜਿਹੜਾ ਓਸ ਕਿਸਬ ਦੇ ਜੌਹਰ ਦਿਖਾਂ ਮਾਤਾ
ਅਰਜਨ ਗੁਜ਼ਰ ਗਿਆਂ ਚਿਰ ਹੋ ਗਿਆ ਏ ਧਨਖ ਵਿਦਯਾ ਫੇਰ ਦੋਹਰਾਂ ਮਾਤਾ
ਕਹਾਂ ਛਾਨਣੀ ਮਾਰਕੇ ਵੈਰੀਆਂ ਨੂੰ ਸਫਾਂ ਧਰਤ ਦੇ ਉਤੇ ਵਿਛਾਂ ਮਾਤਾ
ਕੱਢ ਛੱਤਰੀ ਪੁਣੇ ਦੇ ਜੌਹਰ ਸੋਹਣੇ ਬੀਰ ਰਸ ਦੀ ਹੋਲੀ ਮਚਾਂ ਮਾਤਾ
ਪੈਣ ਪਿਟਣੇ ਵਿਚ ਪਹਾੜੀਆਂ ਦੇ ਰਣ ਚੜ੍ਹ ਕੇ ਤੇਗ ਖੜਕਾਂ ਮਾਤਾ
ਬਲੀ ਇਹਨਾਂ ਦੀ ਦੇਇ ਕਰਤਾਰ ਸਿੰਘਾ ਬੇੜਾ ਜ਼ੁਲਮ ਦਾ ਫੇਰ ਡੁਬਾਂ ਮਾਤਾ

ਮਾਤਾ ਜੀ ਦੀ ਅਸੀਸ

ਤੁਹਾਨੂੰ ਬਖਸ਼ੀਆਂ ਬਰਕਤਾਂ ਗੁਰੂ ਸਾਹਿ ਗੁਰੂ ਨਾਨਕ ਤੁਹਾਡਾ ਸਹਾਈ ਹੋਵੇ
ਹੈਣ ਛੱਤਰੀ ਪੁਤਾਂ ਦੇ ਕੰਮ ਏਹੋ [illegible] ਰਣ ਦੇ ਕਲਾ ਸਮਾਈ ਹੋਵੇ
ਅੰਗ ਸੰਗ ਮਹਾਂ ਕਾਲ ਕਰਤਾਰ ਰਾਖਾ ਤੁਹਾਡੀ ਸਫਲ ਪਹਿਲੀ ਚੜ੍ਹਾਈ ਹੋਵੇ
ਹੋਵੇ ਛਤ੍ਰੂ ਨਸੀਬ ਕਰਤਾਰ ਸਿੰਘਾ ਤੇਰੇ ਦੋਖੀਆਂ ਦੀ *ਪਸਪਾਈ ਹੋਵੇ

ਸ੍ਰੀ ਦਸਮੇਸ਼ ਜੀ ਦੀ ਪਾਉਂਟਾ ਸਾਹਿਬ ਤੋਂ ਚੜ੍ਹਾਈ

ਚੌਹਾਂ ਮਾਈਆਂਨੂੰ ਮਿਲਕੇ ਬਾਹਰ ਆਏ ਚੋਟਾਂ [illegible]ਜੀਆਂ ਪਈਆਂ ਨਗਾਰਿਆਂ ਤੇ
ਧੌਂਸੇ ਵਜਦੇ ਬਾਹਰ ਨਿਸ਼ਾਨ ਨਿਕਲੇ [illegible]ਲੀਆਂ ਚਿਹਰਿਆਂ ਸਾਰਿਆਂ ਤੇ

*ਹਾਰ।

ਸਤਿਗੁਰੂ ਜੀ ਸੋਧ ਅਰਦਾਸ ਚੜ੍ਹੇ ਜੰਗ ਵਾਸਤੇ ਕੋਹੀਆਂ ਨਕਾਰਿਆਂ ਤੇ
ਗੂੰਜਾਂ ਪਰਬਤੀ ਪੈਣ ਕਰਤਾਰ ਸਿੰਘਾ ਸਿੱਖਾਂ ਲਾਇਆ ਜ਼ੋਰ ਜੈਕਾਰਿਆਂ ਤੇ

ਤਥਾ

ਸ੍ਰੀ ਸਾਹਿਬ ਸਤਿਗੁਰੂ ਜੀ ਚੜ੍ਹੇ ਅੱਗੇ ਯੋਧਾ ਚੋਣਵਾ ਪੰਜ ਹਜ਼ਾਰ ਚੜ੍ਹਿਆ
ਫਤੇ ਨਾਲ ਚਲੀ ਹਮਰਕਾਬ ਹੋ ਕੇ ਦਸਵਾਂ ਬਾਦਸਾਹ ਪਹਿਨ ਹਥਜ਼ਾਰ ਚੜ੍ਹਿਆ
ਕੜਬੜਾਟ ਪੈਂਦੀ ਜਾਂਦੀ ਵਿਚ ਰਾਹਾਂ ਦਲ ਗੁਰੂ ਜੀ ਦਾ ਮਾਰੋ ਮਾਰ ਚੜ੍ਹਿਆ
ਪਹੁੰਚ ਗਏ ਭੰਗਾਣੀ ਕਰਤਾਰ ਸਿੰਘਾ ਦਿਨ ਪਹਿਰ ਕੁ ਅਜੇ ਵਿਚਾਰ ਚੜ੍ਹਿਆ

ਭੰਗਾਣੀ ਦਾ ਮੈਦਾਨ

ਪਾਉਂਟੇ ਵਲ ਘਾਟੀ ਸੀ ਪਹਾੜ ਦੀ ਜੀ ਨੀਵੇਂ ਥਾਂ ਪਿਆ ਮੈਦਾਨ ਅੱਗੇ
ਉਚੇ ਥਾਂ ਡੇਰਾ ਪਾਇਆ ਸਾਹਿਬਾਂ ਨੇ ਨੀਵੇਂ ਥਾਂ ਜਾ ਗਡੇ ਨਿਸ਼ਾਨ ਅੱਗੇ
ਬਹੁਤੀ ਉਚੇ ਮੈਦਾਨ ਤੇ ਫੌਜ ਰਖੀ ਲਏ ਮੋਰਚੇ ਕੁਝ ਢਲਵਾਨ ਅੱਗੇ
ਮੱਲੇ ਮਾਰਾਂ ਦੇ ਥਾਉਂ ਕਰਤਾਰ ਸਿੰਘਾ ਦਿਤੇ ਵੰਡ ਬੈਠਾਇ ਜੁਵਾਨ ਅੱਗੇ

ਪਠਾਣਾ ਨੇ ਰਾਜਿਆਂ ਨਾਲ ਮਿਲ ਜਾਣਾ

ਉਹ ਨਿਮਕ ਹਰਾਮ ਪਠਾਨ ਜਿੰਨੇ ਮਿਲੇ ਫ਼ਤੇ ਸ਼ਾਹ ਦੇ ਤਈਂ ਜਾਇ ਸਾਰੇ
ਭੀਮ ਚੰਦ ਹੋਰੀਂ ਜਦੋਂ ਪਾਰ ਆਏ ਲਏ ਖੁਸ਼ੀ ਦੇ ਨਾਲ ਮਿਲਾਇ ਸਾਰੇ
ਓਹ ਝੂਠੀਆਂ ਸੱਚੀਆਂ ਜੋੜ ਕਰਕੇ ਰਾਜੇ ਗੱਲਾਂ ਦੇ ਨਾਲ ਫ਼ੁਲਾਇ ਸਾਰੇ
ਬੱਸ! ਅਸੀਂ ਹੀ ਗੁਰੂ ਦੇ ਪਾਸ ਹੈਸਾਂ ਵੇਲਾ ਤਾੜ ਤੁਹਾਡੇ ਪਾਸ ਆਇ ਸਾਰੇ
ਪਿਛੇ ਰਹਿ ਗਏ ਨਿਰੇ ਕਮੀਨ ਕਾਂਦੂ ਜੱਟ ਬੂਟ ਨੇ ਕੱਠੇ ਕਰਾਇ ਸਾਰੇ
ਥੋੜ੍ਹੀ ਮਾਰ ਖਾ ਕੇ ਓਹਨਾਂ ਦੌੜ ਜਾਣਾ ਅਸਾਂ ਵੇਖੇ ਨੇ ਉਹ ਘਬਰਾਇ ਸਾਰੇ
ਤੁਹਾਨੂੰ ਲੋੜ ਕੀਹ ਏ ਅਸੀਂ ਹੋਇ ਅਗੇ ਐਵੇਂ ਦੇਵਾਂਗੇ ਮਾਰ ਭਜਾਇ ਸਾਰੇ
ਡੇਰਾ ਲਵਾਂਗੇ ਲੁਟ ਕਰਤਾਰ ਸਿੰਘਾ ਗੱਲਾਂ ਸੁਣ ਰਾਜੇ ਹਰਖਾਇ ਸਾਰੇ

# ੧੯ ਵਸਾਖ ੧੭੪੩ (ਭੰਗਾਣੀ ਦਾ ਜੰਗ)

ਸਤਿਗੁਰਾਂ ਦੇ ਜਾਣ ਤੋਂ ਕੁਝ ਪਹਿਲਾਂ ਫ਼ਤੇ ਸ਼ਾਂਹਨੇ ਸੀ ਜੰਗ ਪਾਯਾ ਹੋਇਆ
ਸੰਗੋ ਸ਼ਾਹ ਹੋਰਾਂ ਬਹੁਤ ਵਧ ਅੱਗੇ ਹੈਸੀ ਮੋਰਚਾ ਖੁਦ ਜਮ ਯਾ ਹੋਇਆ
ਪਾਉਂਟੇ ਆਉਣ ਦੀ ਉਸਦੀ ਚਾਲ ਸੀ ਜੋ ਓਹਨੂੰ ਤੋੜਕੇ ਚਾਲੋਂ ਖੁੰਝਾਯਾ ਹੋਇਆ
ਪੱਤਣ ਉਤੇ ਪਹਾੜੀਏ ਹੋਇ ਕਠੇ ਆਰ ਪਾਰ ਸਾਮਾਨ ਖਿੰਡਾਯਾ ਹੋਇਆ

ਝ ਦਲ ਲੈਕੇ ਭੀਮ ਚੰਦ ਪਿਛੇ ਦੂਰ ਤੋੜੀ ਸੀ ਪੜ੍ਹਾ ਬਨ੍ਹਾਯਾ ਹੋਇਆ
ਖੇ ਨਿਮਕ ਹਰਾਮ ਪਠਾਨ ਹੈਸਨ ਹਰ ਕੋਈ ਦਿਸੇ ਘਬਰਾਯਾ ਹੋਇਆ
ਲੇ ਸਿਰ ਆ ਗੁਰੂ ਜੀ ਪਹੁੰਚ ਗਏ ਯੋਧਾ ਪੰਜ ਹਜ਼ਾਰ ਸਜਾਯਾ ਹੋਇਆ
ਗ ਮੱਚੇਗਾ ਭਾਰਾ ਕਰਤਾਰ ਸਿੰਘਾ ਦਿੱਸੇ ਕਾਲ ਨੇ ਮੂੰਹ ਫੈਲਾਯਾ ਹੋਇਆ

ਪਠਾਨਾਂ ਦਾ ਹੱਲਾ

ੀਮ ਚੰਦ, ਹਰੀ ਚੰਦ, ਕੇਸਰੀ ਨੇ ਆਨ ਵੇਖਿਆ ਹੋ ਮੈਦਾਨ ਅੱਗੇ
ਤ੍ਰੋ ਸ਼ਾਹ ਨੂੰ ਸਿਖ ਨ ਵਧਨ ਦੇਂਦੇ ਮਾਰ ਮਾਰ ਕੇ ਲਾਹ, ਰਹੇ ਘਾਨ ਅੱਗੇ
ਬੇ ਪਾਸਿਓਂ ਰਾਜਿਆਂ ਜ਼ੋਰ ਦੇਇਕੇ ਇਕੋ ਵਾਰੀ ਝੁਕਾਇ ਪਠਾਨ ਅੱਗੇ
ਮੈਲੀ ਔਲੀ ਕਰਦੇ ਵਧੇ ਆਉਣ ਸਾਰੇ ਸੈਫ਼ਾਂ ਬਰਛੀਆਂ ਤੇਜ਼ ਲਿਸ਼ਕਾਨ ਅੱਗੇ
ਂਗੋ ਹੋਰੀ ਅੜੇ ਹੋਇ ਵੀਰ ਪੰਜੇ ਲੱਗੇ ਅੱਗ ਦਾ ਮੀਂਹ ਬਰਸਾਨ ਅੱਗੇ
ਵੇਖ ਰਹੇ ਸਤਿਗੁਰੂ ਕਰਤਾਰ ਸਿੰਘਾ ਮੱਚ ਪਿਆ ਆ ਕੇ ਘਮਸਾਨ ਅੱਗੇ

ਏਧਰੋਂ ਨੰਦ ਚੰਦ ਤੇ ਦੱਯਾ ਰਾਮ ਨੇ ਹੱਲਾ ਕਰਨਾ

ਤੁਰੇ ਥਾਉਂ* ਦਰਖਤ ਦੇ ਹੇਠ ਗੁਰਜੀ ਖੜੇ, ਕਰ ਗਏ ਸਾਰੀ ਪਛਾਨ ਜਲਦੀ
ਨੰਦ ਚੰਦ ਅਤੇ ਦਯਾ ਰਾਮ ਤਾਈਂ ਕਿਹਾ ਪੰਜ ਸੌ ਲੈ ਜਵਾਨ ਜਲਦੀ
ਸੰਗੋ ਸ਼ਾਹ ਹੋਰਾਂ ਉਤੇ ਆ ਪਏ ਜੋ ਓਹ ਨਿਮਕ ਹਰਾਮ ਪਠਾਨ ਜਲਦੀ
ਰੋਕੋ ਓਹਨਾਂ ਦੇ ਖੱਬਿਓਂ ਜ਼ੋਰ ਦੇ ਕੇ ਇਕ ਦਮ ਜਾਉ ਘਮਸਾਨ ਜਲਦੀ
ਉਹ ਸੁਣਦੇ ਸਾਰ ਉਡਾ ਘੋੜੇ ਜਾ ਉਤਰੇ ਵਿਚ ਮੈਦਾਨ ਜਲਦੀ
ਓਹਨਾਂ ਰੁਖ਼ ਪਠਾਨਾਂ ਦਾ ਬਦਲ ਦਿਤੀ ਜਾ ਅੱਗ ਦਾ ਮੀਂਹ ਬਰਸਾਨ ਜਲਦੀ
ਵਧੇ ਆਵੰਦੇ ਜਿਹੜੇ ਪਠਾਨ ਪਾਜ਼ੀ ਮਾਰ ਖਾ ਪਿਛ੍ਹਾਂ ਹੱਟ ਜਾਨ ਜਲਦੀ
ਇਹ ਵੇਖ ਰਾਜੇ ਕਰਤਾਰ ਸਿੰਘਾ ਫੌਜ ਆਪਣੀ ਹੋਰ ਝੁਕਾਨ ਜਲਦੀ

ਰਾਜਿਆਂ ਦਾ ਜ਼ੋਰਦਾਰ ਹੱਲਾ

ਮਾਰ ਖਾਕੇ ਪਿਛ੍ਹਾਂ ਪਠਾਨ ਹੱਟ ਗਏ ਫੇਰ ਰਾਜਿਆਂ ਫੌਜ ਝੁਕਾਈ ਬਹੁਤੀ
ਹਰੀ ਚੰਦ, ਗੋਪਾਲ ਗੁਲੇਰੀਏ ਨੇ ਇਕ ਦਮ ਆ ਪਾਈ ਲੜਾਈ ਬਹੁਤੀ
ਫੇਰ ਮੋੜਕੇ ਡਾਹੇ ਪਠਾਨ ਸਾਰੇ ਉਧਰ ਧੁੰਮੀ ਇਕ ਵਾਰ ਮਚਾਈ ਬਹੁਤੀ
ਜੀਤ ਮੱਲ ਗੁਲਾਬ ਰਾ, ਸ਼ਾਹ ਸੰਗੋ, ਗੰਗਾ ਰਾਮ, ਮਾਹਿਰੀ ਤੇਗ਼ ਵਾਹੀ ਬਹੁਤੀ
ਨੰਦ ਚੰਦ, ਦੱਯਾ ਰਾਮ ਹੋ ਅੱਗੇ ਬੀਰਤਾਈ ਮੈਦਾਨ ਦਿਖਾਈ ਬਹੁਤੀ
ਮਚ ਪਿਆ ਘਮਸਾਨ ਕਰਤਾਰ ਸਿੰਘਾ ਰਣ ਯੋਧਿਆਂ ਧੂੜ ਧੁਮਾਈ ਬਹੁਤੀ

*ਉਹ ਦ੍ਰਖਤ ਜਿਥੇ ਸਾਹਿਬ ਕਲਗੀਧਰ ਖੜੇ ਸਨ ਅਜ ਤੱਕ ਮੌਜੂਦ ਹੈ।

# ਬੁੱਧੂ ਸ਼ਾਹ ਨੇ ਭੜਕ ਕੇ ਜੰਗ ਵਿੱਚ ਆਉਣਾ

ਜਦੋਂ ਨਿਮਕ ਹਰਾਮ ਪਠਾਨ ਹੋ ਗਏ ਸੁਣ ਬੁੱਧੂ ਸ਼ਾਹ ਨੇ ਖਬਰਾਂ ਪਾਈਆਂ ਸਨ
ਸ਼ਰਮ ਓਸਨੂੰ ਦਿਲ ਦੇ ਵਿਚ ਆਈ ਓਸ ਬਹੁਤ ਦਲੀਲਾਂ ਦੁੜਾਈਆਂ ਸਨ
ਓਧਰ ਜੰਗ ਦੀਆਂ ਧੁੰਮਾਂ ਆਨ ਪਈਆਂ ਪੀਰ ਕੀਤੀਆਂ ਫੇਰ ਦਾਨਾਈਆਂ ਸਨ
ਨੇੜੇ ਤੇੜੇ ਸ਼ਤਾਬ ਕਰਤਾਰ ਸਿੰਘਾ ਓਸ ਚਿੱਠੀਆਂ ਲਿਖ ਫਿਰਾਈਆਂ ਸਨ

ਤਥਾ

ਜੈਮੂੰ ਸੱਤ ਕੂ ਸੌ ਮੁਰੀਦ ਹੋਇਆ ਕਰ ਓਹਨਾਂ ਦੇ ਤਈਂ ਤਿਆਰ ਆਇਆ
ਜੋ ਕੁਝ, ਛੇਤੀ ਛੇਤੀ ਹੱਥ ਲੱਗਾ ਓਹੋ ਲੈਕੇ ਪਹਿਨ ਹਥਿਆਰ ਆਇਆ
ਆਇਆ ਆਪ ਬੁਢੇ ਵਾਰੇ ਜੰਗ ਕਰਨੇ ਨਾਲ ਲੈ ਪਿਆਰੇ ਪੁਤ੍ਰ ਚਾਰ ਆਇਆ
ਸੁਣਿਆਂ ਜੰਗ ਤੇ ਓਧ੍ਰ ਉਠ ਧਾਇਆ ਚੜ੍ਹਦੇ ਪਾਸਿਓਂ ਚੜ੍ਹ ਗੁਬਾਰ ਆਇਆ
ਕਾਲੇ ਖਾਂ ਸੀ ਵਿਚ ਉਡੀਕ ਬੈਠਾ ਉਹ ਭੀ ਨਾਲ ਲੈ ਸੌ ਅਸਵਾਰ ਆਇਆ
ਪਏ ਲਾਂਭ ਤੋਂ ਆਨ ਕਰਤਾਰ ਸਿੰਘਾ ਖਾਣ ਲਈ ਮੂੰਹ ਕਾਲ ਪਸਾਰ ਆਇਆ

ਸਤਿਗੁਰਾਂ ਨੂੰ ਸਾਰ ਹੋਣੀ

ਦੌੜ ਆਨ ਅਸਵਾਰ ਨੇ ਖਬਰ ਦਿਤੀ ਔਹ ਜਿਸ ਆ ਜੰਗ ਮਚਾਇਆ ਏ
ਸੱਤ ਸੌ ਮੁਰੀਦ ਲੈ ਪੀਰ ਬੁੱਧੂ ਸਣੇ ਪੁਤ੍ਰਾਂ ਲੜਨ ਨੂੰ ਆਇਆ ਏ
ਕਾਲੇ ਖਾਂ ਉਹਦੇ ਨਾਲ ਜਾਇ ਰਲਿਆ ਹੱਲਾ ਲਾਂਭ ਤੋਂ ਉਹਨਾਂ ਬੁਲਾਇਆ ਏ
ਪਿਆ ਜ਼ੋਰ ਸੀ ਆਨ ਕਰਤਾਰ ਸਿੰਘਾ ਠੱਲ੍ਹਾ ਪੀਰ ਬੁੱਧੂ ਮੁੜ ਪਾਇਆ ਏ

ਲਾਲ ਚੰਦ ਮਾਹੀ, ਲਾਲ ਚੰਦ ਹਲਵਾਈ ਤੇ ਉਦਾਸੀ ਸਾਧੂ ਕ੍ਰਿਪਾਲ

ਜੰਗ ਮੱਚਿਆ ਵਿਚ ਮੈਦਾਨ ਭਾਰਾ ਜੁਟ ਸੂਰਮੇ ਜੌਹਰ ਦਿਖਾ ਰਹਿ ਸਨ
ਇਹ ਤਿੰਨੇ ਹੀ ਗੁਰਾਂ ਦੇ ਪਾਸ ਖੜੇ ਏਧਰੇ ਓਧਰੇ ਦੇਖ ਦਿਖਾ ਰਹਿ ਸਨ
ਖ਼ੂਨ ਇਹਨਾਂ ਦੇ ਭੀ ਜੋਸ਼ ਮਾਰ ਆਏ ਦਿਲ ਵਿਚ ਕਚੀਚੀਆਂ ਖਾ ਰਹਿ ਸਨ
ਕਰੀਏ ਅਸੀਂ ਭੀ ਜੰਗ ਕਰਤਾਰ ਸਿੰਘਾ ਗੁਰੂ ਆਗਯਾ ਦੇਣ, ਲਲਚਾ ਰਹਿ ਸਨ

ਤਥਾ

ਇਕ ਮਝੀਆਂ ਨੂੰ ਨਿਤ ਚਾਰਦਾ ਸੀ ਦੂਜਾ ਕਰੇ ਹਲਵਾਈ ਦੀ ਕਾਰ ਭਾਈ
ਤੀਜਾ ਸਾਧ ਸੀ ਵਿਹਲੀਆਂ ਖਾਣ ਵਾਲਾ ਤਿੰਨਾਂ ਫੜੇ ਨ ਕਦੇ ਹਥਿਆਰ ਭਾਈ
ਬੀਰ ਰਸ ਚੜਿਆ ਜੰਗ ਵੇਖ ਹੁੰਦਾ ਹੋ ਤਿੰਨੇ ਹੀ ਪਏ ਤਿਆਰ ਭਾਈ

ਸਤਿਗੁਰੂ ਜੀ ਵੇਖ ਕੇ ਬਹੁਤ ਹਸੇ ਜਾ ਧਸੇ ਮੈਦਾਨ ਹੁਸ਼ਜਾਰ ਭਾਈ
ਲਾਲ ਚੰਦ ਸੰਗੋ ਪਾਸਿ ਜਾਇ ਪੁੱਜਾ ਮੂੰਹੋਂ ਕਹੇ ਉਚੀ ਮਾਰੋ ਮਾਰ ਭਾਈ
ਪਹਿਲਵਾਨ ਸੀ ਬੜੇ ਬਲਕਾਰ ਵਾਲਾ ਕਰਨ ਲਗ ਪਿਆ ਸਿਧੇਵਾਰ ਭਾਈ
ਸਾਧ ਜਾਇ ਕ੍ਰਿਪਾਲ ਜੀ ਪਾਸ ਪਹੁੰਚਾ ਹਥ ਕੁਤਕਾ ਖ਼ੂਬ ਸੰਭਾਰ ਭਾਈ
ਲੜ ਰਿਹਾ ਸੀ ਖ਼ਾਨ ਹੱਯਾਤ ਓਥੇ ਲਾਹਿ ਸਰਮੇ ਰਹੇ ਸਥਾਰ ਭਾਈ
ਓਹਦੇ ਸਾਮ੍ਹਣੇ ਜਾਇਕੇ ਸਾਧ ਹਟਿਆ ਪਿਆ ਓਸ ਉਤੇ ਲਲਕਾਰ ਭਾਈ
ਉਹ ਸਾਧ ਨੂੰ ਵੇਖ ਕੇ ਹਸ ਪਿਆ ਕੀਤਾ ਭੌਂ ਕੇ ਤੇਗ ਦਾ ਵਾਰ ਭਾਈ
ਤੇਗ ਕੁੱਤਕੇ ਤੇ ਵੱਜ ਟੁਟ ਗਈ ਲਿਆ ਸਾਧ ਨੂੰ ਰੱਖ ਕਰਤਾਰ ਭਾਈ
ਪੱਬਾਂ ਭਾਰ ਹੋ ਕੇ ਕੁਤਕਾ ਮਾਰਿਆ ਸੀ ਸਾਧ ਜ਼ੋਰ ਦੇ ਨਾਲ ਉਲਾਰ ਭਾਈ
ਵਜਾ ਖ਼ਾਨ ਹੱਜਾਤ ਦੇ ਸਿਰ ਉਤੇ ਦਿਤਾ ਖੱਖੜੀ ਦੇ ਵਾਂਗ ਪਾੜ ਭਾਈ
ਓਹਦੀ ਮਿੱਝ ਸਾਰੀ ਬਾਹਰ ਨਿਕਲ ਗਈ ਕਹੇ ਉਪਮਾ ਕਵੀ ਉਚਾਰ ਭਾਈ
ਫੋੜੀ ਮਟਕੀ ਕਾਨ੍ਹ ਕਰਤਾਰ ਸਿੰਘਾ ਦੁਧ ਡੁਲ੍ਹ ਗਿਆ ਬਾਹਰ ਵਾਰ ਭਾਈ

ਵਾਕ ਕਵੀ

ਕਲਗੀ ਧਰ ਦੀਆਂ ਏਹੋ ਬਰਕਤਾਂ ਜੀ ਸਾਧ ਨਿੱਤਰੇ ਵਿਚ ਲੜਾਈਆਂ ਨੇ
ਤੇਗਾਂ ਮਾਰੀਆਂ ਵਿਚ ਮੈਦਾਨ ਵੜਕੇ ਡੰਗਰ ਚਾਰੂਆਂ ਤੇ ਹਲਵਾਈਆਂ ਨੇ
ਕਾਰਖ਼ਾਨਾ ਪਠਾਣਾਂ ਦੇ ਸਾਮ੍ਹਣੇ ਜੀ ਜਿਹਨਾਂ ਪਾਸੋਂ ਤੇਗਾਂ ਮਟਵਾਈਆਂ ਜੀ
ਮਾਰੇ ਚਿੜੀਆਂ ਬਾਜ਼ ਕਰਤਾਰ ਸਿੰਘਾ ਕਲਗੀਧਰ ਦੀਆਂ ਵਡਿਆਈਆਂ ਜੀ

ਰਾਜਾ ਹਰੀ ਚੰਦ

ਇਕ ਤਰਫ਼ ਬੁਧੂਸ਼ਾਹ ਆਣ ਵੜਿਆ ਠੱਲ੍ਹਾ ਪਾਇਆ ਓਸ ਮੈਦਾਨ ਅੰਦਰ
ਛੋੜ ਪਿੰਡਾਂ ਦੀ, ਡੱਕ ਖਲ੍ਹਾਰ ਰਖੀ, ਰੋਕ ਪਾ ਦਿਤੀ ਘਮਸਾਨ ਅੰਦਰ
ਤਰਫ਼ ਦੂਸਰੀ ਵਧ ਭਿਰਾਵਾਂ ਪੰਜਾਂ ਛਡੀ ਕਸਰ ਨਾ ਜੌਹਰ ਦਿਖਾਨ ਅੰਦਰ
ਸਾਧ ਮਾਰ, ਆ ਗਿਆ ਹਜਾਤ ਖਾਂ ਨੂੰ ਘਾਟਾ ਪਿਆ ਕੁਝ ਫ਼ੌਜ ਦੇ ਆਨ ਅੰਦਰ
ਹਰੀ ਚੰਦ ਹੰਡੂਰੀਆ ਬੀਰ ਭਾਰਾ ਲਹੂ ਗਰਮ ਹੋਇਆ ਓਹਦੀ ਜਾਨ ਅੰਦਰ
ਆਜਾ ਵਧ ਮੈਦਾਨ ਕਰਤਾਰ ਸਿੰਘਾ ਬੜਾ ਮਾਹਿਰ ਸੀ ਤੀਰ ਕਮਾਨ ਅੰਦਰ

ਜੰਗ ਦਾ ਜੋਰ

ਹਰੀ ਚੰਦ ਦੇ ਨਾਲ ਗੋਪਾਲ ਵਧਿਆ ਜਰਪਾਲ ਭੀ ਆਜਾ ਲਲਕਾਰ ਅੱਗੇ
ਧਰਮ ਪਾਲ, ਗਾਜ਼ੀ ਚੰਦ, ਸਾਹ ਮ[illegible] ਆਏ ਫ਼ੌਜਾਂ ਦੇ ਤਾਈਂ ਵੰਗਾਰ ਅੱਗੇ
ਫ਼ਤੇ ਸ਼ਾਹ ਪਹਿਲਾਂ ਮਾਰ ਖਾ [illegible] ਨਾ ਆਵੰਦਾ ਪੈਰ ਸੰਭਾਰ ਅੱਗੇ

ਹਰੀ ਚੰਦ ਅਗੇ ਜ਼ੀਤ ਮਲ ਹੋਇਆ ਗ਼ਾਜ਼ੀ ਚੰਦ ਲਏ, ਸੰਗੋ ਖਲ੍ਹਾਰ ਅੱਗੇ
ਨੰਦ ਚੰਦ ਅਤੇ ਦੂਜਾ ਰਾਮ ਹੋਰੀ ਇਹ ਭੀ ਵਧ ਗਏ, ਮਾਰੋ ਮਾਰ ਅੱਗੇ
ਰੌਲਾ ਪੈ ਗਿਆ ਬਹੁਤ ਕਰਤਾਰ ਸਿੰਘਾ ਲਹਿ ਗਏ ਮੈਦਾਨ ਸਬਾਰ ਅੱਗੇ

ਜੀਤ ਮੱਲ ਤੇ ਸੰਗੋ ਸ਼ਾਹ ਦਾ ਸ਼ਹੀਦ ਹੋਣਾ

ਜਿਸ ਤਰਫ਼ ਸ਼ੰਗੋ, ਜੀਤ ਮੱਲ ਲੜਦੇ ਓਹਨਾਂ ਵੈਰੀਆਂ ਤਾਈਂ ਦਬਾਇਆ ਜੀ
ਹਰੀ ਚੰਦ ਨਿਜਾਬਤ ਖ਼ਾਨ ਸਣੇ ਉਸ ਤਰਫ਼ ਨੂੰ ਰੁਖ ਭੁਵਾਇਆ ਜੀ
ਬਾਣ ਵਿੱਦਯਾ ਦੇ ਵਿਚ ਬਲੀ ਭਾਰਾ ਭੜਥੂ ਓਧਰੇ ਜਾਇ ਕੇ ਪਾਇਆ ਜੀ
ਜੀਤ ਮੱਲ ਦਾ ਧਰ ਨਿਸ਼ਾਨ ਸਿਧਾ ਹਰੀ ਚੰਦ ਨੇ ਤੀਰ ਚਲਾਇਆ ਜੀ
ਜੀਤ ਮਲ ਭੀ ਵੇਖਕੇ ਤਾੜ ਗਿਆ ਓਹਦੇ ਨਾਲ ਨਿਸ਼ਾਨ ਮਿਲਾਇਆ ਜੀ
ਛੁਟੇ ਤੀਰ ਦੋ ਪਾਸਯੋਂ ਸੂਕਦੇ ਦੋ ਦੋਹਾਂ ਘੋੜਿਆਂ ਤਾਈਂ ਮੁਕਾਇਆ ਜੀ
ਪੈਦਲ ਹੋ ਦੋਵੇਂ ਆਮ੍ਹੋਂ ਸਾਮ੍ਹਣੇ ਹੋਇ ਮੁੜ ਫੇਰ ਨਸ਼ਾਨਾ ਰਲਾਇਆ ਜੀ
ਜੀਤ ਮਲ ਦੀ ਛਾਤੀ ਦੇ ਵਿਚ ਵੱਜਾ ਉਹ ਤਾਂ ਸਿਧਾ ਸ੍ਵਰਗ ਸਿਧਾਇਆ ਜੀ
ਜੀਤ ਮਲ ਦੇ ਤੀਰ ਹੰਡੂਰੀਏ ਨੂੰ ਲਗ ਬੱਬਰਾਂ ਵਿਚ ਉਲਟਾਇਆ ਜੀ
ਉਹ ਭੀ ਉਲਟਕੇ ਧਰਤ ਤੇ ਜਾਇ ਡਿਗਾ ਗ਼ਸ਼ ਪਈ ਨ ਅੰਗ ਹਿਲਾਇਆ ਜੀ
ਫ਼ਤੂ ਸ਼ਾਹ ਖੜਾ ਨੇੜੇ ਵੇਖਦਾ ਸੀ ਹਰੀ ਚੰਦ ਨੂੰ ਓਸ ਉਠਾਇਆ ਜੀ
ਜੀਤ ਮਲ ਦੇ ਤਈਂ ਕਰਤਾਰ ਸਿੰਘਾ ਚੁਕ ਮਾਹਿਰੀ ਪਿਛੇ ਪੁਚਾਇਆ ਜੀ

ਤਥਾ

ਸੰਗੋ ਸ਼ਾਹ ਨਿਜਾਬਤ ਖ਼ਾਨ ਜੁਟੇ ਚੰਗੇ ਚੋਣਵੇਂ ਸੋਹਣੇ ਜੁਆਨ ਦੋਵੇਂ
ਰਣ ਵਿੱਦਯਾ ਵਿਚ ਨਿਪੁੰਨ ਭਾਰੇ ਤੇਗ਼ੀ ਉਤਰੇ ਅੰਤ ਨੂੰ ਆਨ ਦੋਵੇਂ
ਮਿਰਗਾਂ ਵਾਂਗ ਕੁਦਾਵੰਦੇ ਫਿਰਨ ਘੋੜੇ ਇਕ ਦੂਜੇ ਦੇ ਵਾਰ ਬਚਾਨ ਦੋਵੇਂ
ਪਿਛ੍ਹਾਂ ਕੋਈ ਭੀ ਪੈਰ ਹਟਾਵੰਦਾ ਨ ਹੋ ਰਹੇ ਸਨ ਲਹੂ ਲੁਹਾਨ ਦੋਵੇਂ
ਅੰਤ ਦੋਹਾਂ ਦੇ ਚਲ ਗਏ ਵਾਰ ਕੱਠੇ ਪਾਸ਼ਹੀਦੀਆਂ ਸ੍ਵਰਗ ਸਿਧਾਨ ਦੋਵੇਂ
ਗਏ ਹੱਥ ਵਿਖਾ ਕਰਤਾਰ ਸਿੰਘਾ ਤੇਗਾਂ ਫੜ ਕੇ ਵਿਚ ਮੈਦਾਨ ਦੋਵੇਂ

(ਬਚਿਤ੍ਰ ਨਾਟਕ ਵਿਚ ਇਸ ਵੇਲੇ ਦਾ ਸਤਿਗੁਰਾਂ ਇਉਂ ਨਕਸ਼ਾ ਖਿੱਚਯਾ ਹੈ)

ਤਹਾ ਖਾਨ ਨੈਜਾਬਤੋ ਆਨ ਕੈ ਕੈ। ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ॥
ਕਰੇ ਖਾਨ ਬਾਨੀਨ ਹੂੰ ਅਸਤ੍ਰ ਝਾਰੇ। ਸਹੀ ਸਾਹ ਸੰਗ੍ਰਾਮ ਸੁਰਗੀ ਸਿਧਾਰੇ॥

ਦੋਹਰਾ— ਮਾਰਿ ਨਿਜਾਬਤ ਖਾਨ ਕੋ ਸੰਗੋ ਜੂਝੇ ਜੁਝਾਰ।
ਹਾਹਾ! ਇਹ ਲੈ ਕੇ ਭਇਯੋ ਸੁਰਗ ਲੋਗ ਜੈਕਾਰ।

ਸ੍ਰੀ ਗੁਰੂ ਜੀ ਨੇ ਮੈਦਾਨ ਜੰਗ ਵਿਚ ਆਉਣਾ

ਦੋਵੇਂ ਭੂਆ ਦੇ ਪੁਤ ਭਰਾ ਜੂਝੇ ਕਲਗੀਧਰ ਨ ਵੇਖ ਸਹਾਰਦੇ ਨੇ
ਨਾਲ ਲੈ ਕੇ ਆਪਣਿਆਂ ਯੋਧਿਆਂ ਨੂੰ ਜ਼ੋਰ ਵਿਚ ਮੈਦਾਨ ਦੇ ਡਾਰਦੇ ਨੇ
ਤੀਰਾਂ, ਗੋਲੀਆਂ, ਬਰਛਾਂ ਮਾਰ ਮੱਚੀ ਯੋਧੇ ਯੋਧਿਆਂ ਤਈਂ ਲਲਕਾਰਦੇ ਨੇ
ਕਲਗੀਧਰ ਜੀ ਦੇ ਹਥ ਧਨੁਖ ਭਾਰਾ ਤੀਰ ਖਿਚ ਕੰਨਾਂ ਤੋੜੀ ਮਾਰਦੇ ਨੇ
ਭਾਗ ਉਡਣਿਆਂ ਸਪਾਂ ਤੇ ਜਾਣ ਉਡੇ ਬੱਝੇ ਟੋਲਯਾਂ ਤਈਂ ਖਿਲਾਰਦੇ ਨੇ
ਸਣੇ ਘੋੜਿਆਂ ਵਾਂਗ ਮੁਨਾਰਿਆਂ ਦੇ ਡਿਗ, ਸੂਰਮੇ ਪੈਰ ਪਸਾਰਦੇ ਨੇ
ਵਿਚ ਪਲਾਂ ਦੇ ਸੈਂਕੜੇ ਯੋਧਿਆਂ ਨੂੰ ਮਾਰ ਮੌਤ ਦੇ ਘਾਟ ਉਤਾਰਦੇ ਨੇ
ਪਈ ਦਲੀਂ ਪੁਕਾਰ ਕਰਤਾਰ ਸਿੰਘਾ ਗੁਰਾਂ ਤੀਰ ਛਡੇ ਏਸ ਕਾਰਦੇ ਨੇ

ਘੋਰ ਜੰਗ

ਸਤਿਗੁਰ ਜੀ ਵਿਚ ਮੈਦਾਨ ਆਏ ਤੀਰਾਂ ਗੋਲੀਆਂ ਦੀ ਡਾਢੀ ਮਾਰ ਮੱਚੀ
ਵੈਰੀ ਪੈਰਾਂ ਤੋਂ ਮਾਰ ਹਿਲਾ ਦਿਤੇ ਸਾਰੇ ਖ਼ੱਬੇ ਸੱਜੇ ਹਾਹਾ ਕਾਰ ਮੱਚੀ
ਦੋ ਮਰ ਪਠਾਨ ਸਰਦਾਰ ਗਏ ਬਾਕੀ ਡਰੇ ਜਦ ਮਾਰ ਤਲਵਾਰ ਮੱਚੀ
ਸਿਰਫ਼ ਰਹਿ ਗਿਆ ਭੀਖ਼ਨ ਖਾਂ ਕੱਲਾ ਤੇ ਲੜਾਈ ਡਾਢੀ ਜ਼ੋਰਦਾਰ ਮੱਚੀ
ਛੱਤੂ ਸ਼ਾਹ ਭੀ ਪਿਛ੍ਹਾਂ ਨੂੰ ਦੌੜ ਗਿਆ ਮਾਰ ਦਿਣ ਢਲ਼ੇ ਮਜ਼ੇਦਾਰ ਮੱਚੀ
ਹੌਲੇ ਹੋ ਗਏ ਵੈਰੀ ਕਰਤਾਰ ਸਿੰਘਾ ਤੇਗਾਂ ਤੀਰਾਂ ਦੀ ਮਾਰ ਇਕ ਸਾਰ ਮੱਚੀ

ਤਥਾ

ਭੀਮ ਚੰਦ ਅਗੇ ਆਪ ਆਵੰਦਾ ਨ ਮਾਰ ਮਾਰ ਕੇ ਗੁਰਾਂ ਸਥਾਰ ਲਾਹੇ
ਦੂਰ ਦੂਰ ਤੋੜੀ ਤੀਰ ਮਾਰ ਕਰਦੇ ਸਣੇ ਘੋੜਿਆਂ ਢਾਹਿ ਅਸਵਾਰ ਲਾਹੇ
ਭਾਵੇਂ ਜ਼ੋਰ ਪਹਾੜੀਆਂ ਬਹੁਤ ਲਾਇਆ ਚਾ, ਮਾਰ ਗੁਰਾਂ ਇਕੋ ਵਾਰ ਲਾਹੇ
ਟੁਟ ਗਏ ਗੁਮਾਨ ਕਰਤਾਰ ਸਿੰਘਾ ਭੀਮ ਚੰਦ ਦੇ ਸਾਰੇ ਖੁਮਾਰ ਲਾਹੇ

ਤਥਾ

ਏਸ ਹੱਲੇ ਅੰਦਰ ਬੜੀ ਮਾਰ ਮੱਚੀ ਸੈ ਮਾਵਾਂ ਦੇ ਪੁਤ ਮੈਦਾਨ ਡਿੱਗੇ
ਹੋਇਆ ਮਾਹਿਰੀ ਚੰਦ ਭੀ ਆਣ ਜ਼ਖਮੀ ਹੋਰ ਸੈਂਕੜੇ ਨਾਲ ਜੁਵਾਨ ਡਿੱਗੇ
ਬੁਧੂ ਸ਼ਾਹ ਦਾ ਪੁਤ ਸ਼ਹੀਦ ਹੋਇਆ ਓਹਦੇ ਨਾਲ ਕਈ ਮੁਸਲਮਾਨ ਡਿੱਗੇ

ਹਰੀ ਚੰਦ ਦਾ ਮਾਰਿਆ *ਪੁਤ ਗਿਆ ਰਾਜੇ ਰਾਣੇ ਕਈ ਹੋ ਬੇਜਾਨ ਡਿਗੇ
ਕੀਦਾ ਰਾਣਾ ਭਣੇਵਾਂ ਸੀ ਫ਼ਤ੍ਹੇ ਸ਼ਾਹ ਦਾ ਤੇ ਗੁਪਾਲ ਦਾ ਸਾਲਾ ਮੈਦਾਨ ਡਿਗੇ
†ਮੂੰਹ ਤੇ ਤੀਰ ਵਜਾ ਭੀਖਨ ਹੋਯਾ ਫਟੜ ਓਹਦੇ ਨਾਲ ਦੇ ਸਾਥੀ ਪਠਾਨ ਡਿਗੇ
ਗਾਜ਼ੀ ਚੰਦ ਅਤੇ ਮਧੁਕਰ ਸ਼ਾਹ ਜੈਸੇ ਲਹੂ ਲੁਹਾਨ ਹੋ ਬੇ ਪਛਾਨ ਡਿਗੇ
ਬਹੁਤ ਮਰੇ ਅਤੇ ਫੱਟੜ ਹੋਇ ਬਹੁਤੇ ਦਿਲੋਂ ਰਾਜਿਆਂ ਦੇ ਆ ਗੁਮਾਨ ਡਿਗੇ
ਵਿਚੋਂ ਖਿਸਕ ਗਏ ਬਹੁਤ ਕਰਤਾਰਸਿੰਘਾਂ ਕਈ ਬਾਵਾਂ ਤੋਂ ਆਪੇ ਨਿਸ਼ਾਨ ਡਿਗੇ

ਹਰੀ ਚੰਦ ਉਤੇ ਫੇਰ ਧਾਵਾ ਕਰਨਾ

ਹਰੀ ਚੰਦ ਨੂੰ ਮੂਰਛਾ ਆਈ ਹੋਈ ਸੀ ਕੁਝ ਚਿਰ ਪਿਛੋਂ ਹੋਸ਼ ਆਵੰਦੀ ਏ
ਬੱਨ੍ਹ ਫੱਟ ਨੂੰ ਫੇਰ ਤਯਾਰ ਹੋਇਆ ਜੜ੍ਹ ਵੇਖਯਾ, ਬਾਜ਼ੀ ਪਈ ਜਾਂਦੀ ਏ
ਸਾਥੀ ਨੱਠ ਗਏ ਛੱਡ ਮੈਦਾਨ ਬਹੁਤੇ ਸਿੱਖੀ ਫੌਜ ਜਾਂਦੀ ਜ਼ੋਰ ਪਾਵੰਦੀ ਏ
ਜੋਸ਼ ਮਾਰਿਆ ਖ਼ੂਨ ਕਰਤਾਰ ਸਿੰਘਾ ਹੁਣ ਹੋਵੇ ਜੋ ਰੱਬ ਨੂੰ ਭਾਵੰਦੀ ਏ

ਤਥਾ

ਹਰੀ ਚੰਦ ਆ ਵਿਚ ਮੈਦਾਨ ਵੜਿਆ ਛੱਡੇ ਬਾਣ ਤਿੱਖੇ ਸੜ ਸੜ ਕਰਦੇ
ਵਿਚ ਵੈਰੀਆਂ ਹਿਲ ਜੁਲੀ ਪਾ ਦਿੱਤੀ ਸਿੱਖੀ ਝੜਨ ਲਗੇ ਦੜ ਦੜ ਕਰਦੇ
ਵੇਖ ਗੁਰੂ ਜੀ ਭੀ ਓਹਦੇ ਸਾਮ੍ਹਣੇ ਹੋਇ ਧਨੁਖ ਖਿੱਚੀ ਦੇ ਪਏ ਕੜ ਕੜ ਕਰਦੇ
ਆ ਦੁਪਾਸਯੋਂ ਜ਼ੋਰ ਦਾ ਹੋਯਾ ਹਲਾ ਯੋਧੇ ਵਾਰ ਉਪਰ ਚੜ੍ਹ ਚੜ੍ਹ ਕਰਦੇ
ਮੱਥੇ ਸਿਰ ਤੇ ਛਾਤੀਆਂ ਪਾਟ ਗਈਆਂ ਖ਼ੂਨ ਵਗ ਰਹੇ ਭੜ ਭੜ ਕਰਦੇ
ਡਰ ਗੁਰਾਂ ਦੇ ਤੀਰੋਂ ਕਰਤਾਰ ਸਿੰਘਾ ਪਿਛਾਂ ਹਟੇ ਵੈਰੀ ਹਰ ਹਰ ਕਰਦੇ

ਹਰੀ ਚੰਦ ਨੇ ਗੁਰੂ ਜੀ ਤੇ ਵਾਰ ਕਰਨਾ

ਹਰੀ ਚੰਦ ਓਧਰ ਯੋਧਾ ਗੇਣਤੀ ਦਾ ਭੜਥੂ ਵਿਚ ਮੈਦਾਨ ਦੇ ਪਾਇਆ ਏ
ਓਹਦੇ ਸਾਹਮਣੇ ਵਿਚ ਮੁਕਾਬਲੇ ਦੇ ਘੋੜਾ ਗੁਰੂ ਜੀ ਨੇ ਜਾ ਕੁਦਾਇਆ ਏ
ਭਾਰੀ ਧਨੁਖ ਕੱਨਾਂ ਤੋੜੀ ਖਿੱਚ ਕਰਕੇ ਬੁਰਾ ਤੀਰਾਂ ਦਾ ਮੀਂਹ ਬਰਸਾਇਆ ਏ

---

*ਇਹ ਹਰੀ ਚੰਦ ਕੋਟੀ ਦਾ ਸੀ।

†ਸ੍ਰੀ ਮੁਖਵਾਕ:—ਲਖੇ ਸ਼ਾਹ ਸੰਗ੍ਰਾਮ ਜੁਝੇ ਜੁਝਾਰੰ। ਰਵੰ ਕੀਟ ਬਾਣੰ ਕਮਾਣੰ ਸੰਭਾਰੰ॥
ਹਨਿਯੋ ਏਕ ਖਾਨੰ ਖਿਆਲੰ ਖਤੰਗੀ। ਡਸਿਯੋ ਸੱਤ੍ਰ ਕੋ ਜਾਨੁ ਸਿਯਾਮੰ ਭੁਜੰਗੀ॥
ਗਿਰਿਯੋ ਭੂਮ ਸੋ ਬਾਨ ਦੂਜੋ ਸੰਭਾਰਿਯੋ। ਮੁਖੰ ਭੀਖਨੰ ਖਾਮ ਕੇ ਤਾਨ ਮਾਰਿਯੋ॥
ਭਜਿਯੋ ਨਾ ਖੂਨੀ ਰਹਿਯੋ ਖੇਤ ਤਾਜੀ। ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ॥

ਵਧੇ ਆਉਂਦੇ ਪਹਾੜੀਏ ਪਿਛ੍ਹਾਂ ਮੋੜੇ ਖ਼ੌਫ ਮੌਤ ਦਾ ਸਭ ਤੇ ਛਾਇਆ ਏ
ਗੁਸਾ ਖਾ ਹਰੀ ਚੰਦ ਗੁਰੂ ਜੀ ਤੇ ਸ਼ਿਸ਼ਤ ਲੈ ਕੇ ਤੀਰ ਚਲਾਇਆ ਏ
ਉਹ ਘੋੜੇ ਨੂੰ ਵਜ ਕੇ ਗਿਆ ਐਵੇਂ ਝੱਟ ਦੂਸਰਾ ਚਿਲੇ ਚੜ੍ਹਾਇਆ ਏ
ਉਹ ਭੀ ਕੰਨ ਦੇ ਕੋਲੋਂ ਦੀ ਲੰਘ ਗਿਆ ਹਰੀ ਚੰਦ ਡਾਢਾ ਸ਼ਰਮਾਇਆ ਏ
ਗੁਰਾਂ ਆਖਯਾ ਤੀਸਰਾ ਵਾਰ ਕਰ ਲੈ ਤੇਰਾ ਕਾਲ ਹੁਣੇ ਜਾਪੇ ਆਇਆ ਏ
ਤੀਜਾ ਮਾਰਿਆ ਛਾਤੀ ਨੂੰ ਓਸ ਸਿਧਾ ਉਹ ਨਸ਼ਾਨੇ ਉਤੇ ਐਨ ਧਾਇਆ ਏ
ਪੇਟੀ ਸਣੇ ਵਿੰਨ੍ਹ ਗਿਆ ਦਵਾਲ ਬੰਦ ਨੂੰ ਬੋੜ੍ਹਾ ਚੰਮ ਦੇ ਵਿਚ ਧਸਾਇਆ ਏ
ਗੁਰਾਂ ਫੜ ਅਡੋਲ ਹੀ ਪੁਟ ਲਿਆ ਐਵੇਂ ਖ਼ੂਨ ਬੋੜ੍ਹਾ ਨਿਕਸਾਇਆ ਏ
ਵਾਂਗ ਸ਼ੇਰ ਦੇ ਗਰਜ ਕਰਤਾਰ ਸਿੰਘਾ ਹਰੀ ਚੰਦ ਨੂੰ ਆਖ ਸੁਣਾਇਆ ਏ

ਦੋਹਰਾ:—ਸਾਧ ਸਾਧ ਬਲ ਤੋਹਿ ਕੋ ਜਿਸ ਪਰ ਧਰਤ ਗੁਮਾਨ।
ਬਿੱਦਯਾ ਸੀਖੀ ਇਤਕ ਹੀ ਕਹਾਂ ਓਜ ਤਜ ਬਾਨ।
ਦੋਹਿਰਾ:—ਸੱਤ੍ਰ ਹਤਨ ਤੇ ਕਿਤ ਰਹਯੋ ਘਾਵ ਤਨਕ ਨਾਹਿ ਪਾਇ।
ਕਹਾਂ ਕਰੈਂ ਬਿਸ੍ਵਾਸ ਕੌ ਲੇਉਂ ਬਿਜੈ ਘਰ ਆਇ।
ਦੋਹਿਰਾ:—ਤੀਨ ਵਾਰ ਤੈਂ ਕਰ ਚੁਕਯੋ ਅਬ ਦੇਹੁ ਮੇਰੀ ਬਾਰ।
ਦੇਖੋ ਵਿਦਯਾ ਧਨੁਖ ਕੀ ਜਿਮ ਭਟ ਕਰਹਿ ਉਚਾਰ। [ਸੂ: ਪ੍ਰਾ:]

ਤਥਾ—ਸ੍ਰੀ ਮੁਖ ਵਾਕ

ਹਰੀ ਚੰਦ ਕੋਪੇ ਕਮਾਣੰ ਸੰਭਾਰੰ। ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।
ਦੁਤੀਯ ਤਾਕ ਕੈ ਤੀਰ ਮੋਕੋ ਚਲਾਯੰ। ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ।
ਤ੍ਰਿਤੀਯਬਾਣ ਮਾਰਿਯੋ ਸੁ ਪੇਟੀਮੰਝਾਰੰ। ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ। ਕਲ ਕੇਵਲੰ ਜਾਨ ਦਾਸੰ ਬਚਾਯੰ।

*ਹਰੀ ਚੰਦ ਦਾ ਮਰਨਾ

ਤੀਜਾ ਬਾਣ ਲਗਾ ਜਦੋਂ ਗੁਰੂ ਜੀ ਨੂੰ ਬੀਰ ਰਸ ਚੜ੍ਹਿਆ †ਕੌਪ ਧਾਰਿਆ ਜੀ
ਕਿਥੇ ਜਾਇ ਪਾਜੀ ਹੁਣ ਠਹਿਰ ਜਾਹ ਤੂੰ ਹਰੀ ਚੰਦ ਤਾਈਂ ਲਲਕਾਰਿਆ ਜੀ
ਧਨੁਖ ਵਿਦਯਾ ਸਾਡੀ ਭੀ ਵੇਖ ਲੈ ਤੂੰ ਇਹ ਆਖ ਚਿਲੇ ਬਾਣ ਚਾੜ੍ਹਿਆ ਜੀ
ਕਾਲਾ ਨਾਗ ਛੁਟਾ ਹੁਕਮ ਮੌਤ ਦਾ ਲੈ ਉਡ ਹਵਾ ਦੇ ਵਿਚ ਫ਼ੁੰਕਾਰਿਆ ਜੀ
ਅੱਖ ਮਿਲੀ ਨ ਫਰਕਨੀ ਓਸ ਤਾਈਂ ਉਲਟਾ ਕੇ ਘੋੜੇ ਤੋਂ ਮਾਰਿਆ ਜੀ
ਬਾਣ ਪਾਰ ਹੋਇਆ ਕਰਤਾਰ ਸਿੰਘਾ ਲੈ ਕੇ ਸੁਰਗ ਨੂੰ ਸਿੱਧਾ ਸਿਧਾਰਿਆ ਜੀ

*ਕੈਨਿੰਘਮ ਇਸ ਜੰਗ ਵਿਚ ਹਰੀ ਚੰਦ ਨਾਲਾ ਗੜ੍ਹੀਏ ਦਾ ਮਰਨਾ ਲਿਖਦਾ ਹੈ।
†ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ।

ਰਾਜਿਆਂ ਦਾ ਹੌਂਸਲਾ ਟੁਟ ਜਾਣਾ ਤੇ ਉਹਨਾਂ ਨੇ ਨਠਨਾ

ਏਸ ਜੰਦ ਦੇ ਵਿਚ ਸੀ ਇਹੋ ਲਾੜਾ ਸਿਰਕਾਲ ਭਗਵਾਨ ਫ਼ੜ ਕੁੱਟ ਗਿਆ
ਓਹਦੇ ਡਿਗਣੇ ਦੀ ਜ਼ਰਾ ਦੇਰ ਹੈਸੀ ਹਾਲੇ ਰਾਜਿਆਂ ਦਾ ਹੌਂਸਲਾ ਛੁਟ ਗਿਆ
ਭੀਮ ਚੰਦ ਦੀ ਫ਼ਤ੍ਹੇ ਦੀ ਆਸ ਮੁਕੀ ਹੰਝੂ ਨਿਕਲ ਗਈਆਂ ਲੱਕ ਟੁਟ ਗਿਆ
ਨਾ ਪੁਛਿਆ ਨਾਲ ਦੇ ਸਾਥੀਆਂ ਨੂੰ ਡੇਰਾ ਡੰਡਾ ਉਹ ਆਪਨਾ ਪੁਟ ਗਿਆ
ਨਾ ਸੰਭਾਲਿਆ ਜ਼ਖ਼ਮੀਆਂ ਮੁਰਦਿਆਂ ਨੂੰ ਬੇ ਗੈਰਤਾ ਹੋਇ ਕੇ ਸੁਟ ਗਿਆ
ਗਈ ਪੇਸ਼ ਨਾ ਕੁਝ ਕਰਤਾਰ ਸਿੰਘਾ ਭੀਮ ਚੰਦ ਪੀ ਜ਼ਹਿਰ ਦੇ ਘੁਟ ਗਿਆ

ਸਤਿਗੁਰਾਂ ਦੀ ਫ਼ਤ੍ਹੇ

ਬੱਸ ਫੇਰ ਕੀਹ ਸੀ ਜਿਧਰ ਮੂੰਹ ਹੋਇਆ ਓਸ ਤਰਫ਼ ਪਹਾੜੀਏ ਜਾਨ ਨੱਠੇ
ਪਿਛੇ ਪੈ ਕੇ ਸਿੱਖਾਂ ਨੇ ਵਾਢ ਕੀਤੀ ਪਾਜ਼ੀ ਬਣ ਗਿਦੜ ਲੈ ਪਰਾਨ ਨੱਠੇ
ਕੁਝ *ਰਾਜਪੁਰੇ ਵਲੇ ਉਤ੍ਹਾਂ ਚੜ੍ਹ ਗਏ ਕੁਝ ਜਮਨਾ ਵਲ ਨਾਦਾਨ ਨੱਠੇ
ਕੁਝ ਦੌੜ ਚਕਰਾਤੇ ਦੀ ਪਏ ਸੜਕੇ ਘੋੜੇ ਹਾਥੀ ਤੇ ਛਡ ਸਾਮਾਨ ਨੱਠੇ
ਕਈ ਡੁਬ ਮੋਏ ਕਈ ਪਾਰ ਲੰਘੇ ਵਲ ਜੰਗਲਾਂ ਜਾਨ ਬਚਾਨ ਨੱਠੇ
ਬੁਰੀ ਭਾਂਜ ਪੈ ਗਈ ਕਰਤਾਰ ਸਿੰਘਾ ਵੇਲੇ ਸੰਧਿਆ ਛਡ ਮੈਦਾਨ ਨੱਠੇ

ਵਾਕ ਕਵੀ

ਜਾਂਦੀ ਬਣਕੇ ਖਾਣ ਮਠਿਆਈ ਆਇ ਲਾਭੋਂ ਉਠ ਕੇ ਗਲ ਲੜਾਈ ਪੈ ਗਈ
ਫਸ ਗਏ ਸਾਰੇ ਪੱਛੋ ਤਾ ਕਰਦੇ ਰਾਹ ਜਾਂਦੀ ਬਲਾ, ਪਰਾਈ ਪੈ ਗਈ
ਬਹੁਤੇ ਆਇ ਤਮਾਸ਼ੇ ਦੇ ਦੇਖਣੇ ਨੂੰ ਫੌਜ ਸਿਖਾਂ ਦੀ ਸਿਖੀ ਸਿਖਾਈ ਪੈ ਗਈ
ਭਲਾ ਕੌਣ ਆ ਕਿਸੇ ਦੇ ਬਾਂ ਮਤਦਾ ਮੌਤ ਵੇਖ ਕੇ ਸੋਰ ਸੁਚਾਈ ਪੈ ਗਈ
ਜ਼ਰਾ ਦਾਉ ਲੱਗਾ ਸਾਰੇ ਉਠ ਨੱਠੇ ਆਪੋ ਆਪਣੇ ਰਾਹ ਲੁਕਾਈ ਪੈ ਗਈ
ਪਿੱਟੋ ਕੁਟੇ ਪੈ ਗਏ ਕਰਤਾਰ ਸਿੰਘਾ ਬੁਰੀ ਵਿਚ ਪਹਾੜਾਂ ਦੁਹਾਈ ਪੈ ਗਈ

ਤਥਾ

ਪਹਿਲੀ ਵਾਰ ਹੀ ਸਫਲਤਾ ਹੋਈ ਭਾਰੀ ਭੁਲ ਗਏ ਜੋ ਹੋਇ ਨੁਕਸਾਨ ਸਾਰੇ
ਚੋਬਾਂ ਦੂਹਰੀਆਂ ਪਈਆਂ ਨਗਾਰਿਆਂ ਤੇ ਸਿੱਖ "ਜੈ ਗੁਰੂ ਨਾਨਕ" ਬੁਲਾਨ ਸਾਰੇ
ਓਸੇ ਵਕਤ ਮਸਾਲਾਂ ਵੀ ਬਲ ਆਈਆਂ ਸਿੱਖ ਗੁਰਾਂ ਨੂੰ ਸੀਸ ਝੁਕਾਨ ਸਾਰੇ
ਪੇਟੀ ਚਿਲਤਾ ਖ਼ੂਨ ਦੇ ਨਾਲ ਭਿੱਜਾ ਸਿੱਖਾਂ ਸੇਵਕ ਸੁਖਾਂ ਮਨਾਨ ਸਾਰੇ
ਕੀਤਾ ਕਬਜ਼ਾ ਵੈਰੀ ਦੇ ਡੇਰਿਆਂ ਤੇ ਲਏ ਤੁਰਤ ਸੰਭਾਲ ਸਾਮਾਨ ਸਾਰੇ

*ਰਾਜਪੁਰਾ ਭੰਗਾਣੀ ਦੇ ਮੈਦਾਨ ਦੇ ਨੇੜੇ ਪਹਾੜ ਉਤੇ ਇਕ ਨੱਗਰ ਹੈ

ਹਾਥੀ ਘੋੜੇ ਹਥਿਆਰ ਕਨਾਤ ਤੰਬੂ ਡੇਰੇ ਸਾਂਭ ਸੰਭਾਲ ਪੁਚਾਨ ਸਾਰੇ
ਜਿੰਨੇ ਜ਼ਖਮੀ ਵਿਚ ਮੈਦਾਨ ਲੱਭੇ ਢੂੰਡ ਢੂੰਡ ਕੇ ਫਿਰ ਉਠਾਨ ਸਾਰੇ
ਜੰਗ ਖਤਮ ਹੋ ਗਿਆ ਕਰਤਾਰ ਸਿੰਘਾ ਥਾਉਂ ਥਾਈਂ ਪਹੁੰਚੇ ਡੇਰੀ ਆਨ ਸਾਰੇ

ਤਥਾ

ਏਸ ਜੰਗ ਦੇ ਵੱਲ ਧਿਆਨ ਮਾਰੋ ਦਗਾ ਦੇਇ ਗਏ ਪਾਜ਼ੀ ਪਠਾਨ ਸਾਰੇ
ਮੁਫਤ ਖ਼ੋਰੇ ਉਦਾਸੀਆਂ ਚੋੜ ਕੀਤੀ ਭੈੜੇ ਕਾਇਰ ਬਣਕੇ ਨੱਠ ਜਾਨ ਸਾਰੇ
ਜਿਹੜੀ ਫ਼ੌਜ ਸਤਿਗੁਰਾਂ ਦੇ ਪਾਸ ਹੈ ਸੀ ਓਹਦੇ ਵਿਚ ਸਨ ਲੋਕ ਅਨਜਾਨ ਸਾਰੇ
ਕੁਝ ਥੋੜ੍ਹੇ ਜਹੇ ਤਜਰਬਾ ਕਾਰ ਹੈਸਨ ਬਾਕੀ ਕੁਲ ਅੰਞਾਨ ਪਛਾਨ ਸਾਰੇ
ਗੁਰਾਂ ਫ਼ਤ੍ਹੇ ਪਾਈ ਨਿੱਜ ਬਲ ਉਤੇ ਖਰੇ ਤੀਰਾਂ ਤੋਂ ਵੈਰੀ ਨਾਦਾਨ ਸਾਰੇ
ਸਾਰ ਤੀਰਾਂ ਦੀ ਵੈਰੀ ਨਾ ਝੱਲ ਸਕੇ ਡਰਦੇ ਛੱਡ ਕੇ ਨੱਠੇ ਮੈਦਾਨ ਸਾਰੇ
ਅਰਜਨ, ਕਰਨ ਤੋਂ ਵਧਕੇ ਤੀਰ ਮਾਰੇ ਕੰਬ ਗਏ ਪਹਾੜੀਏ ਆਨ ਸ਼ਾਰੇ
ਕੁਝ ਜ਼ੋਰ ਇਤਫ਼ਾਕ ਕਰਤਾਰ ਸਿੰਘਾ ਵਡੀ ਬਰਕਤ ਇਹੋ ਜਹਾਨ ਸਾਰੇ

ਫ਼ਤ੍ਹੇ ਪਾ ਕੇ ਭੰਗਾਣੀ ਤੋਂ ਪਾਉਂਟੇ ਆਉਣਾ

ਸੰਗੋ ਸ਼ਾਹ ਅਤੇ ਜੀਤ ਮੱਲ ਦੀਆਂ ਦਿਹਾਂ ਪਾਉਂਟੇ ਚੁਕ ਪੁਚਾਈਆਂ ਜੀ
ਫੇਰ ਜ਼ਖਮੀਆਂ ਨੂੰ ਅਗੇ ਟੋਰ ਦਿਤਾ ਚੀਜ਼ਾਂ ਸਾਂਭ ਸੰਭਾਲ ਉਠਾਈਆਂ ਜੀ
ਫ਼ਤੇ ਪਾਇਕੇ ਭਾਰੀ ਪਹਾੜੀਆਂ ਤੇ ਵਾਗਾਂ ਪਾਉਂਟੇ ਵਲ ਪਰਤਾਈਆਂ ਜੀ
ਚਲੇ ਪੈਦਲ ਅਤੇ ਅਸਵਾਰ ਸਾਰੇ ਚੋਬਾਂ ਖੂਬ ਰਣਜੀਤ ਤੇ ਲਾਈਆਂ ਜੀ
ਪਈ ਗੂੰਜ ਪਹਾੜਾਂ ਦੇ ਵਿਚ ਭਾਰੀ ਸਾਰੇ ਦਹਿਸ਼ਤਾਂ ਭਾਰੀਆਂ ਛਾਈਆਂ ਜੀ
ਹੌਲੀ ਹੌਲੀ ਸਤਿਗੁਰੂ ਜੀ ਚਲੇ ਆਉਂਦੇ ਅਗੇ ਪੌਰ ਉਤੇ ਖੜੀਆਂ ਮਾਈਆਂ ਜੀ
ਚਾਰ ਘੜੀਆਂ ਸੀ ਅਜੇ ਰਾਤ ਗੁਜ਼ਰੀ ਸਿਰ ਵਾਰਨੇ ਘੋਲ ਘੁਮਾਈਆਂ ਜੀ
ਦੀਵੇ ਖੁਸ਼ੀ ਦੇ ਬਲੇ ਕਰਤਾਰ ਸਿੰਘਾ ਲੋਕ ਦੇਵੰਦੇ ਆਣ ਵਧਾਈਆਂ ਜੀ

ਜ਼ਖਮੀਆਂ ਦੀ ਕਾਰੀ

ਕਾਰੀ ਜ਼ਖਮੀਆਂ ਦੀ ਕਰਵਾਈ ਗਈ ਵਿਚੇ ਸਿਖ ਹਿੰਦੂ ਮੁਸਲਮਾਨ ਸਾਰੇ
ਜੋ ਕੁਝ ਕਿਸੇ ਤਾਈਂ ਲੋੜ ਹੈਸੀ ਮਿਲੇ ਸਭ ਦੇ ਤਈਂ ਸਾਮਾਨ ਸਾਰੇ
ਹੋਇ ਲੰਗਰ ਬਹੁਤ ਤਿਆਰ ਹੈਸਨ ਗਰਮ ਗਰਮ ਕੜਾਹ ਜਾ ਖਾਨ ਸਾਰੇ
ਸਤਿਗੁਰੂ ਸੀ ਮਹਿਲਾਂ ਨੂੰ ਚਲੇ ਗਏ ਦਾਸ ਦਾਸੀਆਂ ਖੁਸ਼ੀ ਮਨਾਨ ਸਾਰੇ
ਭਿੱਜੀ ਖ਼ੂਨ ਦੇ ਨਾਲ ਪੌਸ਼ਾਕ ਲਾਹੀ ਨ੍ਹਾ ਧੋ ਬਸਤਰ ਬਦਲਾਨ ਸਾਰੇ
ਕੀਤਾ ਰਾਤ ਆਰਾਮ ਕਰਤਾਰ ਸਿੰਘਾ ਫ਼ਤੇ ਵਿਚ ਨੁਕਸਾਨ ਭੁਲਾਨ ਸਾਰੇ

ਪਾਉਂਟੇ ਵਿਚ ਖੁਸ਼ੀ ਦਾ ਦਰਬਾਰ

ਦਿਨੇ ਉਠ ਸੰਗੋ, ਜੀਤ ਮੱਲ ਦਾ ਜੀ ਪਹਿਲਾਂ ਪ੍ਰੇਮ ਦੇ ਨਾਲ ਸਤਕਾਰ ਕੀਤਾ
ਮਹਾਂ ਬਲੀ ਭਰਾ ਸ਼ਹੀਦ ਹੋ ਗਏ ਯੱਸ ਸਤਿਗੁਰਾਂ ਨੇ ਬਾਰ ਬਾਰ ਕੀਤਾ
ਸੰਗੋ ਤਈਂ ਸੰਗ੍ਰਾਮ ਦਾ ਬਾਦਸ਼ਾਹ ਕਹਿ ਸੰਗ੍ਰਾਮ ਸ਼ਾਹ ਨਾਮ ਉਚਾਰ ਕੀਤਾ
ਫੇਰ ਖੁਲ੍ਹੇ ਮੈਦਾਨ ਦੇ ਵਿਚ ਬਹਿਕੇ ਸਤਿਗੁਰਾਂ ਨੇ ਖੁਲ੍ਹਾ ਦਰਬਾਰ ਕੀਤਾ
ਯਥਾ ਯੋਗ ਮਹਾਰਾਜਾ ਜੀ *ਯੋਧਿਆਂ ਦਾ ਦਾਨ ਮਾਨ ਦੇ ਬੜਾ ਸਤਿਕਾਰ ਕੀਤਾ
ਏਨੇ ਚਿਰ ਨੂੰ ਬੁਧੂ ਸ਼ਾਹ ਆਇ ਗਿਆ ਬਹੁਤ ਓਸਦੇ ਨਾਲ ਪਿਆਰ ਕੀਤਾ
ਦੋ ਪੁਤ ਤੇ ਇਕ ਭਰਾ ਛੋਟਾ ਹੋ ਸ਼ਹੀਦ ਗਏ ਕਿਸੇ ਨੇ ਜ਼ਾਹਰ ਕੀਤਾ
ਸਤਿਗੁਰੂ ਜੀ ਕਰਨ ਅਫ਼ਸੋਸ ਲਗੇ ਬੁਧੂ ਸ਼ਾਹ ਤੋਬਾ ਅਸਤ ਗੁਫ਼ਾਰ ਕੀਤਾ
ਮੇਰੀ ਭੇਟ ਇਹ ਕਰ ਮਨਜ਼ੂਰ ਲਵੋ ਮੈਂ ਨਾਚੀਜ਼ ਉਤੇ ਉਪਕਾਰ ਕੀਤਾ
ਬੇਈਮਾਨ ਪਠਾਣਾਂ ਨੇ ਦਗ਼ਾ ਕੀਤਾ ਕੰਮ ਪਾਜ਼ੀਆ ਹੋ ਬੁਰਯਾਰ ਕੀਤਾ
ਅੱਖਾਂ ਮੇਰੀਆਂ ਸਾਹਮੱਣੇ ਹੋਣ ਨਾਹੀਂ ਦੁਨੀਆਂ ਵਿਚ ਮੈਨੂੰ ਸ਼ਰਮਸਾਰ ਕੀਤਾ
ਓਹਦੀ ਵੇਖ ਧੀਰਜ ਕਰਤਾਰ ਸਿੰਘਾ ਨਦਰੀ ਨਦਰ ਨਿਹਾਲ †ਦਾਤਾਰ ਕੀਤਾ

ਬੁਧੂ ਸ਼ਾਹ ਨੂੰ ਬਖਸ਼ਸ਼ਾਂ

ਏਹ ਦੀਵਾਨ ਬਰਖਾਸਤ ਹੋਇ ਗਿਆ ਪਹਿਰ ਪਿਛਲੇ ਬੁਧੂ ਸ਼ਾਹ ਆਇਆ ਜੀ
'ਆਉ, ਭਾਈ ਜੀ' ਓਸਨੂੰ ਆਖ ਕਰਕੇ ਬੜੇ ਆਦਰ ਨਾਲ ਬੈਠਾਇਆ ਜੀ
ਸਿਰੋ ਪਾਉ ਪੋਸ਼ਾਕ ਦਸਤਾਰ ਅੱਧੀ ਇਹ ਦਾਨ ਸਤਿਗੁਰਾਂ ਦਿਵਾਇਆ ਜੀ
ਕੰਘਾ ਫੇਰ ਰਹੇ ਓਸ ਵਕਤ ਹੈਸਨ ਹੱਥ ਅੱਡ ਕੇ ਪੀਰ ਸੁਨਾਇਆ ਜੀ
ਇਹ ਬਖਸ਼ ਦੇਵੋ ਕੇਸਾਂ ਸਣੇ ਮੈਨੂੰ ਗੁਝਾ ਭੇਦ ਕੋਈ ਵਿਚ ਰਖਾਇਆ ਜੀ
ਗੁਰਾਂ ਹੱਸਕੇ ਓਸਦੇ ਹੱਥ ਧਰਿਆ ਕੰਘਾ ਕਾਹਦਾ, ਨੌ ਨਿਧਾਂ ਪਾਇਆ ਜੀ
ਏਸ ਕੰਘੇ ਕਰਕੇ ਵਿਚ ‡ਰਾਮ ਰੌਲੇ ਖਾਨ ਦਾਨ ਦੇ ਤਈਂ ਬਚਾਇਆ ਜੀ
ਅੱਧੀ ਮੰਗ ਕ੍ਰਿਪਾਲ ਦਸਤਾਰ ਲਈ ਹੈਸੀ ਹੌਂਸਲਾ ਓਸ ਦਿਖਾਇਆ ਜੀ

---

*ਸਤਿਗੁਰੂ ਜੀ ਕਾਲੇ ਖਾਂ ਤੇ ਬੜੇ ਪ੍ਰਸੰਨ ਹੋਏ, ਧਨ ਦੇਣ ਤੋਂ ਉਪਰੰਤ ਉਸਦਾ ਬੜਾ ਹੀ ਆਦਰ, ਮੰਨ ਤੇ ਸਤਿਕਾਰ ਕੀਤਾ ਗਿਆ।

†ਬੁਧੂ ਸ਼ਾਹ ਦੇ ਸਾਥੀਆਂ ਨੂੰ ਪੰਜ ਹਜਾਰ ਨਕਦ ਤੇ ਹੋਰ ਬਹੁਤਕੁਝ ਦੁਆਯਾ ਗਿਆਸੀ।

‡ਉਦੋਂ ਦੇਸ ਵਿਜ ਸਿੰਘਾਂ ਦਾ ਰਾਜ ਪ੍ਰਤਾਪ ਵਧਿਆ ਓਸ ਵੇਲੇ ਸਿੰਘਾਂ ਸਰਦਾਰਾਂ ਨੇ ਬੁਧੂ ਸ਼ਾਹ ਦੇ ਖਾਨ ਦਾਨ ਦਾ ਬੜਾ ਸਤਿਕਾਰ ਰਖਿਆ ਤੇ ਜਗੀਰਾਂ ਕਾਇਮ ਰਹਿਣ ਦਿਤੀਆਂ, ਓਹ ਕੰਘਾ ਕੇਸਾਂ ਸਣੇ ਤੇ ਸਤਿਗੁਰਾਂ ਦੇ ਹੱਥਾਂ ਦੀ ਕਟਾਰ ਅਜੇ ਤੱਕ ਬੁਧੂ ਸ਼ਾਹ ਦੀ ਔਲਾਦ ਪਾਸ ਮੌਜੂਦ ਹੈ।

ਕੰਮ ਜੰਗ ਦਾ ਇਸ ਤਰ੍ਹਾਂ ਖ਼ਤਮ ਹੋਇਆ ਧਮ੍ਹਾ ਵਿਚ ਪਹਾੜਾਂ ਦੇ ਛਾਇਆ ਜੀ
ਵਧਿਆ ਤੇਜ਼ ਪ੍ਰਤਾਪ ਕਰਤਾਰ ਸਿੰਘਾ ਰਾਜੇ ਰਾਣਿਆਂ ਮਾਨ ਗੁਵਾਇਆ ਜੀ

ਗੁਰੂ ਜੀ ਦੀ ਤਲਵਾਰ ਦਾ ਧਮ੍ਹਾ 'ਕਵੀ'

ਕਬਿੱਤ—ਦੂਰ ਰਾਖੇ ਦਾਮਨੀ ਸੀ ਗਾਮਨੀ ਸ਼ੱਤ੍ਰ ਦਲ ਜਾਮਨੀ ਖਲਨ ਕੋ ਨਿਸਾਵਨੀ ਸੋ ਭਾਨ ਜਮ। ਰੁਧਰ ਮੈ ਮੰਜਨੀ ਸੁਗੰਜਨੀ ਖਲਨ ਦਲ ਭੰਜਨੀ ਵੈਰੀ ਕੋ ਮਾਨ ਰਘੁਬੀਰ ਬਾਨ ਸਮ। ਦਾਸਨ ਕੀ ਪਾਲਕ ਹੈ ਸਦਾ ਕਰਤਾਰ ਸਿੰਘਾ ਦੁਜਨ ਕੀ ਘਾਲਕ ਹੈ ਕਾਲ ਭਗਵਾਨ ਸਮ। ਨੌਂ ਖੰਡ ਮਾਹਿੰ ਪ੍ਰਚੰਡ ਤੇਜ ਕਿਸੀ ਕੋ ਨ ਗੁਰੂ ਜੀ ਗੋਬਿੰਦ ਸਿੰਘ ਤੇਰੀ ਕ੍ਰਿਪਾਨ ਸਮ।

ਕਬਿੱਤ—ਕਾਂਪੀ ਬਾਈ ਧਾਰ, ਧਾਰ ਜਿਸਕੀ ਨਿਹਾਰ ਕਰ ਟੂਟ ਗਏ ਛਟ ਯੋਧੇ ਬੀਰੋਂ ਕੇ ਹੰਕਾਰ ਸੇ। ਬਾਦਸ਼ਾਹ ਔਰੰਗਾ ਬਦਰੰਗਾ ਭਯੋ ਸੁਣ ਸੁਣ ਖ਼ਾਨ ਔ ਅਮੀਰ ਸੂਬੇ ਅਤਿ ਹੀ ਲਾਚਾਰ ਸੇ। ਆਯੋ ਜੋ ਮੈਦਾਨ ਮੈਂ ਜੁਵਾਨ ਕਰਤਾਰ ਸਿੰਘਾ ਬਚ ਕਰ ਫਿਰਾ ਨਾਹੀਂ ਜਾਂਕੇ ਏਕ ਵਾਰ ਸੇ। ਹਿੰਦ ਕੇ ਕਲੇਸ ਦੇਸ਼ ਛੋਡ ਕਰ ਭਾਗ ਗਏ ਗੁਰੂ ਜੀ ਗੋਬਿੰਦ ਸਿੰਘ ਤੇਰੀ ਤਲਵਾਰ ਸੇ।

ਕਬਿੱਤ—ਬਾਜਤ ਨਗਾਰੇ ਤੇਰੇ ਭਾਰੇ ਸ਼ੜ੍ਹ ਕਾਂਪੇ ਅਰੁ ਧਰਕਤ ਛਾਤੀ ਤੇਰੇ ਧੌਂਸੇ ਕੀ ਧੁੰਕਾਰ ਸੇ। ਝੂਲਤ ਨਸ਼ਾਨ ਭੇਖ ਖ਼ਾਨ ਹੋ ਬੇਜਾਨ ਰਹੇ ਰਾਜੇ ਸਭ ਭਾਜੇ ਤੇਰੇ ਤੀਰਨ ਕੀ ਮਾਰ ਸੇ। ਗੂੰਜ ਰਣਜੀਤ ਸੁਣ ਚੀਤ ਕੀ ਭੁਲਾਇ ਸੁਧ ਠਿਕਸਤ ਅਰ ਨਾਹਿੰ ਬਾਹਿਰ ਦਿਵਾਰ ਸੇ। ਸ੍ਰੀ ਦਸਮੇਸ਼ ਤੇਰੀ ਉਪਮਾ ਉਚਾਤੇ ਕੌਣ ਕਾਂਪ ਰਹੀ ਬਾਈਧਾਰ ਤੇਰੀ ਤਲਵਾਰ ਸੇ।

ਕਬਿੱਤ—ਹਿੰਦਨ ਕੀ ਜਿੰਦ ਰਹੀ ਨਿਕਲੇ ਨ ਮਾਰੇ ਡਰ ਖ਼ਾਨੋਂ ਕੇ ਖ਼ਰਾਬ ਖ਼ਾਨੇ ਆਪ ਕੀ ਅਵਾਈ ਸੁਨ। ਰਾਜਨ ਕੇ ਸਾਜ ਸਭ ਢੀਲੇ ਪਏ ਲਾਜ ਬਿਨ ਕਾਜ਼ੀ ਭੀ ਨ ਰਾਜ਼ੀ ਕਲਾ ਪੰਥ ਕੀ ਸਵਾਈ ਸੁਨ। ਬੋਲਤ ਨਸੀਬ ਕਰਤਾਰ ਸਿੰਘਾ ਜਾਤ ਅਗੇ ਇੰਦਰ ਕੇ ਮਾਨ ਹਰੇ, ਤੇਰੀ ਛਬ ਛਾਈ ਸੁਨ। ਦਿਲੀ ਪਈ ਢਿਲੀ ਔਰੰਗਾ ਬਦਰੰਗਾ ਭਯੋ ਸ੍ਰੀ ਦਸਮੇਸ਼ ਤੇਰੇ ਦਲ ਕੀ ਚੜ੍ਹਾਈ ਸੁਨ।

ਵਾਕ ਕਵੀ

ਭੀਮ ਚੰਦ ਹੋਰੀ ਘਰੋਂ ਵਿਆਹੁਣ ਆਏ ਰਾਹ ਜਾਂਦਿਆਂ ਖ਼ੂੰਬ ਠਪਾ ਕੇ ਗਏ

ਰਾਜੇ ਰਾਣੇ ਜਿਹੜੇ ਜੰਗ ਵਿਚ ਆਏ ਇੱਜ਼ਤ ਮਾਨ ਤੇ ਸ਼ਾਨ ਗਵਾ ਕੇ ਗਏ
ਬਣੇ ਫਿਰਦੇ ਆਪ ਰਾਜਪੂਤ ਭਾਰੇ ਜੱਟਾਂ ਜੂਟਾਂ ਨਾਲ ਜ਼ੋਰ ਅਜ਼ਮਾ ਕੇ ਗਏ
ਨਾਲ ਵਾਜਿਆਂ ਗਾਜਿਆਂ ਚੜ੍ਹੇ ਹੈਸਨ ਫੇਰ ਮੂਧੇ ਨਗਾਰੇ ਕਰਵਾ ਕੇ ਗਏ
ਵੈਣ ਵਿਚ ਪਹਾੜਾਂ ਦੇ ਪੈਣ ਲਗੇ ਸਾਕ ਅੰਗ ਬਹੁਤੇ ਮਰਵਾ ਕੇ ਗਏ
ਚਾ ਚੜ੍ਹੇ ਸਨ ਬਹੁਤ ਕਰਤਾਰ ਸਿੰਘਾ ਜੰਗ ਵਿਚ ਆ ਛੂਤ ਝੜਵਾ ਕੇ ਗਏ

ਸਿੱਖਾਂ ਵਿਚ ਜੋਸ਼

ਐਵੇਂ ਰਾਜਿਆਂ ਨੇ ਕੀਤੀ ਛੇੜਖਾਨੀ ਸਿੱਖ ਚਾਹੁਨ ਚੜ੍ਹ ਬਹੁਤ ਸਜ਼ਾ ਦਈਏ
ਹਰ ਵੇਲੇ ਇਹੋ ਗੱਲਾਂ ਰਹਿਨ ਕਰਦੇ ਇਰਦ ਗਿਰਦ ਦੇ ਰਾਜ ਦਬਾ ਲਈਏ
ਵਿਚ ਡੇਰਿਆਂ ਮਾਰਾ ਬਕਾਰਾ ਹੋਵੇ ਰਾਜੇ ਹਾਰੇ ਨੇ ਪੈਰ ਜਾ ਲਮਈਏ
ਇਹਨਾਂ ਮਾਹਣੂਆਂ ਤਈਂ ਕਰਤਾਰ ਸਿੰਘਾ ਕੱਢ ਆਪਣਾ ਰਾਜ ਬਣਾ ਲਈਏ

ਸਤਿਗੁਰਾਂ ਨੇ ਸਿਖਾਂ ਨੂੰ ਧੀਰਜ ਦੇਣੀ

ਸਤਿਗੁਰਾਂ ਨੇ ਵੇਖਿਆ, ਜੋਸ਼ ਵਧਿਆ ਦੇਣ ਧੀਰਜਾਂ, ਸਮੇਂ ਇਹ ਆਵਨੇ ਨੇ
ਕਹਿਨ, ਪਿਆਰਿਓ ਵਾਹਿਗੁਰੂ ਤੁਸਾਂ ਪਾਸੋਂ ਕੰਮ ਬੜੇ ਬੜੇ ਕਰਵਾਵਨੇ ਨੇ
ਸਾਡੇ ਵਾਸਤੇ ਰਣ ਜੋ ਜੂਝ ਗਏ ਰਾਜ ਭਾਗ ਓਹਨਾਂ ਨੂੰ ਦੁਵਾਵਨੇ ਨੇ
ਜਿਹੜੇ ਮੂੰਹ ਛੁਪਾ ਗਏ ਜੰਗ ਵੇਲੇ ਹਲਤ ਪਲਤ ਇਹ ਦੋਵੇਂ ਗੁਵਾਵਨੇ ਨੇ
ਇਹ ਪਹਾੜਾਂ ਦੇ ਰਾਜ ਕੀਹ ਦੇਸ ਸਾਰੇ ਝੰਡੇ ਪੰਥ ਦੇ ਗੁਰੂ ਝੁਲਾਵਨੇ ਨੇ
ਮਾਰ ਦਿੱਲੀ ਲਾਹੌਰ ਬੇਤੌਰ ਕਰਨੇ ਸੂਬੇ ਖਾਨ ਸਭ ਖਾਕ ਮਿਲਾਵਨੇ ਨੇ
ਇਹਨਾਂ ਰਾਜਿਆਂ ਤੁਹਾਡੇ ਗੁਲਾਮ ਹੋਣਾ ਸਿਖਾਂ ਪਰਬਤੀਂ ਰਾਜ ਕਮਾਵਨੇ ਨੇ
ਰਖੋ ਨਿਸਚੇ ਤੁਸੀ ਕਰਤਾਰ ਸਿੰਘਾ ਰੰਗ ਬਹੁਤ ਕਰਤਾਰ ਦਿਖਾਵਨੇ ਨੇ

ਪਾਉ ਟੇ ਸਾਹਿਬ ਵਿਚੋਂ ਤਿਆਰੀਆਂ

ਸਤਿਗੁਰਾਂ ਨੇ ਸਿਖਾਂ ਦਾ ਜੋਸ਼ ਡਿੱਠਾ ਗਏ ਸਮਝ ਕੁਪੱਤ ਉਠਾਨ ਗੇ ਜੀ
ਸਾਥੀ, ਯਾਰ ਸੰਬੰਧੀ ਜੋ ਮਰ ਗਏ ਨੇ ਦੁਖ ਹਿਰਦਿਆਂ ਤਈਂ ਦੁਖਾਨ ਗੇ ਜੀ
ਵਧ ਰਾਜਿਆਂ ਨਾਲ ਬਖੇੜਾ ਗਿਆ ਸਿਖ ਮਾਤਾ ਬਕਾਰਾ ਰਖਾਨ ਗੇ ਜੀ
ਓਧਰ *ਰਾਜੇ ਦਿਲਾਂ ਅੰਦਰਖਾਰ ਰਖਣ ਸਾਥੋਂ ਵੈਰ ਲੈਣਾ ਸਦਾ ਚਾਹਨ ਗੇ ਜੀ
ਇਹ ਥਾਂ ਪੰਜਾਬ ਤੋਂ ਦੂਰ ਬਹੁਤੀ ਵੈਰੀ ਸਮਾਂ ਕੋਈ ਬੁਰਾ ਤਕਾਨ ਗੇ ਜੀ

---

*ਵਿਦਵਾਂਨਾ ਦਾ ਖਿਆਲ ਹੈ ਕਿ ਭੀਮ ਚੰਦ ਆਦਿਕਾਂ ਨੇ ਸ੍ਰੀ ਗੁਰੂ ਜੀ ਦਾ ਬਲ ਖੁਲ੍ਹੇ ਮੈਦਾਨ ਵਿਚ ਪਰਖ ਲਆ ਤੇ ਹਾਰ ਕੇ ਸੁਲ੍ਹਾ ਕਰ ਲਈ ਤੇ ਸਾਰੀਆਂ ਈਨਾਂ ਭੀਮ ਚੰਦ ਨੇ ਮੰਨ ਲਈਆਂ ਸਨ।

ਏਥੋਂ ਚੱਲੀਏ ਪਿਛੋਂ ਕਰਤਾਰ ਸਿੰਘਾ ਇਹ ਪਹਾੜੀਏ*ਦਗਾ ਕਮਾਨਗੇ ਜੀ

ਤਥਾ

ਦੇਸ ਕਾਲ ਦੀ ਕਰ ਵਿਚਾਰ ਸਾਰੀ ਸਤਿਗੁਰ ਜੀ ਝਟ ਤੱਯਾਰ ਹੋ ਗਏ
ਸਭ ਸਾਜ਼ ਸਾਮਾਨ ਸੰਭਾਲ ਲਏ ਗੜ੍ਹ ਪਾਉਂਟਯੋਂ ਗੁਰੂ ਅਸਵਾਰ ਹੋ ਗਏ
ਗਡੇ, ਊਠ, ਖੱਚਰ, ਘੋੜੇ ਮਾਲ ਲਦੇ ਬਾਹਿਰ ਕਿਲ੍ਹਯੋਂ ਸਣੇ ਪਰਿਵਾਰ ਹੋ ਗਏ
ਖ਼ਾਲੀ ਕਿਲ੍ਹਾ ਹੋ ਗਿਆ ਕਰਤਾਰ ਸਿੰਘਾ ਸਭ ਵਸਨੇ ਹਾਰ ਲਾਚਾਰ ਹੋ ਗਏ

ਵਾਕ ਕਵੀ

ਚੜ੍ਹ ਚਲਿਆ ਦਸਵਾਂ ਪਾਤਸ਼ਾਹ ਜੀ ਸੁਣ ਖ਼ਬਰਾਂ ਨੂੰ ਬਾਈਧਾਰ ਕੰਬੀ
ਗੂੰਜ ਪਈ ਰਣਜੀਤ ਦੀ ਦੂਰ ਤੋੜੀ ਨੇੜੇ ਤੇੜੇ ਦੀ ਵਸੋਂ ਵਿਚਾਰ ਕੰਬੀ
ਕਿਧਰ ਕਲਗ਼ੀਧਰ ਦਾ ਦਲ ਚੜ੍ਹਿਆ ਜਿੰਦ ਰਾਜਿਆਂ ਹੋ ਦੁਖਯਾਰ ਕੰਬੀ
ਡਰ ਸਭ ਨੂੰ ਪਿਆ ਕਰਤਾਰ ਸਿੰਘਾ ਫ਼ਤ੍ਹੇ ਸ਼ਾਹ ਦੀ ਜਾਨ ਅਪਾਰ ਕੰਬੀ

ਰਾਜਾ ਮੇਦਨੀ ਪਰਕਾਸ਼

ਇਹ ਜੰਗ ਦੇ ਵਿਚ ਨ ਹੋਇਆ ਸ਼ਾਮਲ ਨ ਸੀ ਨਾਲ ਸਰੀਕਾਂ ਦੇ ਰਲਿਆ ਜੀ
ਨ ਗੁਰਾਂ ਦੀ ਕੁਝ ਇਮਦਾਦ ਕੀਤੀ ਰਿਹਾ ਲਾਂਭ ਧੜਾ ਕੋਈ ਨਾ ਮਲਿਆ ਜੀ
ਸਤਿਗੁਰ ਅਚਾਨਕ ਚੜ੍ਹ ਆਏ ਸੁਣ ਕਾਲਜਾ ਓਸ ਦਾ ਹਲਿਆ ਜੀ
ਉਤੋਂ ਡਰ ਤੇ ਵਿਚੋਂ †ਪ੍ਰੇਮ ਹੈਸੀ ਪਿਛੇ ਆਦਮੀ ਗੁਰਾਂ ਦੇ ਘਲਿਆ ਜੀ
ਹੈਸੀ ਪਾਸ ਸਢੌਰੇ ਦੇ ਅਜੇ ਪਹੁੰਚੇ ਆ ਵਕੀਲ ਅਗੋਂ ਡੇਰਾ ਠਲਿਆ ਜੀ
ਰਾਜਾ ਮਿਲਨਾ ਚਾਹਿ ਕਰਤਾਰ ਸਿੰਘਾ ਏਥੇ ਠਹਿਰੋ, ਇਉਂ ਆਖਕੇ ਚਲਿਆ ਜੀ

‡ਲਾੜ੍ਹ ਪਿੰਡ ਦੇ ਪਾਸ ਸਤਿਗੁਰਾਂ ਨੇ ਡੇਰਾ ਲਗਾ ਦੇਣਾ

ਉਤਰ ਖੁਲੇ ਮੈਦਾਨ ਦੇ ਵਿਚ ਬੈਠੇ ਡੇਰਾ ਲਾਹਿੜ ਦੇ ਪਾਸ ਲਾਇਆ ਜੀ
ਦੂਜੇ ਦਿਣ ਮਾਮੇ ਕ੍ਰਿਪਾਲ ਜੀ ਨੂੰ ਸਤਿਗੁਰਾਂ ਨੇ ਹੁਕਮ ਸੁਨਾਇਆ ਜੀ
ਤੁਸੀਂ ਜਖਮੀਆਂ ਨੂੰ ਲੈ ਕੇ ਚਲੇ ਜਾਵੋ ਅਸਾਂ ਠਹਿਰਨਾ ਏਥੇ ਜਤਾਇਆ ਜੀ
ਡੇਰਾ ਡੰਡਾ ਵਹੀਰ ਜੋ ਫ਼ਾਲਤੂ ਸੀ ਵਲ ਆਨੰਦ ਪੁਰੀ ਚਲਾਇਆ ਜੀ

---

*ਗੁਰੂ ਜੀ ਰਾਜਨੀਤ ਦੇ ਪੂਰੇ ੨ ਜਾਣੂ ਸਨ, ਭਾਵੇਂ ਰਾਜਿਆਂ ਹਾਰ ਖਾਕੇ ਸੁਲ੍ਹਾ ਕਰ ਲਈ ਸੀ, ਪਰ ਇਹ ਅਪਨੇ ਟਿਕਾਨਿਆਂ ਤੇ ਪੁਜਕੇ ਜ਼ਰੂਰ ਸੁਲ੍ਹਾਨਾਮਾ ਤੋੜ ਦੇਣਗੇ, ਏਸ ਵਾਸਤੇ ਬਹੁਤ ਛੇਤੀ ਆਨੰਦਪੁਰ ਪਹੁੰਚ ਕੇ ਆਪਣੀ ਕਰੜਾਈ ਕਰ ਲਣੀ ਚਾਹੀ। †ਇੱਕ ਤੇ ਇਸਦਾ ਬਹੁਤ ਸਾਰਾ ਮੁਲਕ ਫ਼ਤ੍ਹੇ ਸ਼ਾਹ ਨੇ ਸਤਿਗੁਰਾਂ ਦੇ ਪ੍ਰਤਾਪ ਕਰਕੇ ਦਬਾਯਾ ਹੋਯਾ ਛੱਡ ਦਿਤਾ ਸੀ ਤੇ ਦੂਸਰੇ ਅਕਾਲ ਪੁਰਖ ਪਾਸੋਂ ਸਤਿਗੁਰਾਂ ਨੇ ਇਸਨੂੰ ਪੁਤਰ ਦੀ ਦਾਤ ਲੈ ਦਿਤੀ ਸੀ।

‡ਇਹ ਬੜੀ ਸੁੰਦਰ ਜਗ੍ਹਾ ਹੈ ਇਹਦੇ ਨੇੜੇ ਹੀ ਮੁਖ਼ਲਸਗੜ੍ਹ ਦਾ ਕਿਲ੍ਹਾ ਤੇ ਕਿਸੇ ਵੇਲੇ ਦੀ ਪਰਾਣੀ ਸ਼ਿਕਾਰਗਾਹ ਭੀ ਹੈ।

ਦਿਨ ਜੇਠ ਦੇ ਪੈਂਦੀਆਂ ਸਖ਼ਤ ਧੁੱਪਾਂ ਕ੍ਰਿਪਾਲ ਲੈ ਹੌਲੀ ਹੌਲੀ ਆਇਆ ਜੀ
ਰਾਜੇ ਨਾਹਿਨ ਤਈਂ ਉਡੀਕ ਰਹੇ ਆਇਆ ਉਹ ਨ, ਕਿਸੇ ਡਰਾਇਆ ਜੀ
ਬੁੱਧੂ ਸ਼ਾਹ ਸਢੌਰੇ ਦੇ ਵਿਚ ਸੁਣਿਆਂ ਓਸ ਆ ਦੀਦਾਰ ਨੂੰ ਪਾਇਆ ਜੀ
ਓਸੇ ਤਰ੍ਹਾਂ ਪ੍ਰੇਮ ਉਸ ਜ਼ਾਹਿਰ ਕੀਤਾ ਸਿਖੀ ਸਿਦਕ ਦੇ ਤਈਂ ਲੰਘਾਇਆ ਜੀ
ਸਤਿਗੁਰਾਂ ਨੇ ਸੈਰ ਸ਼ਿਕਾਰ ਅੰਦਰ ਏਸੇ ਸਮੇਂ ਦੇ ਤਈਂ ਲੰਘਾਇਆ ਜੀ
ਰਾਜਾ ਹੋਯਾ ਬੇਮੁਖ ਕਰਤਾਰ ਸਿੰਘਾ ਰਿਦੇ ਡਰ ਸ਼ਰੀਕਾਂ ਦਾ ਛਾਇਆ ਜੀ

ਤੋੱਟਾ ਤੇ ਲਾਹਾ

ਡੇਰੇ ਸਤਿਗੁਰਾਂ ਦੇ ਵਿਚੋਂ ਰਾਤ ਚੋਰੀ ਦੋ ਊਠ ਸਨ ਕਿਵੇਂ ਚੁਰਾਇ ਗਏ
ਦੋ ਨੇੜੇ ਨੇੜੇ ਛੋਟੇ ਪਿੰਡ ਹੈਸਨ ਦਿਣੇ ਆਦਮੀ ਓਥੋਂ ਦੂਲਾਇ ਗਏ
ਬਹੁਤ ਪੁਛਿਆ, ਉਨ੍ਹਾਂ ਨੇ ਦਸਿਆ ਨਾ ਭੇਦ ਡਰਦਿਆਂ ਉਕੇ ਛੁਪਾਇ ਗਏ
ਇਕ ਪਿੰਡ ਦੇ ਵਿਚ ਫ਼ਕੀਰ ਵਸਨ ਦੂਜੇ ਪਿੰਡ ਰਜਪੂਤ ਜਤਾਇ ਗਏ
ਦੋਵੇਂ ਊਠ ਚੁਰਾਇਆ ਸਨ ਰੰਘੜਾਂ ਨੇ ਫ਼ਕੀਰ ਆ ਭੇਦ ਖੁਲ੍ਹਾਇ ਗਏ
ਪਿੰਡ ਰੰਘੜਾਂ ਦਾ ਖੋਟਾ ਗੁਰਾਂ ਕਿਹਾ ਤੋਟਾ ਰਹੇਗਾ ਬਚਨ ਸੁਨਾਇ ਗਏ
ਤੋਟਾ ਰੰਘੜਾਂ ਲਾਹਾ ਫ਼ਕੀਰਾਂ ਨੂੰ ਰਹੇ ਸੁਤੇ ਸਿਧ ਇਹ ਵਾਕ ਕਢਾਇ ਗਏ
ਤੋਟਾਲਾਹਾ ਪਏ ਨਾਮ ਕਰਤਾਰ ਸਿੰਘਾ *ਪੂਰੇ ਵਾਕ ਹੋਇ ਠੀਕ ਅਜ਼ਮਾਇ ਗਏ

ਸ੍ਰੀ ਆਨੰਦ ਪੁਰ ਪਹੁੰਚਣਾਂ

ਤੇਰਾਂ ਦਿਨ ਸਤਿਗੁਰਾਂ ਦਾ ਰਿਹਾ †ਡੇਰਾ ਦਿਣ ਚੌਧਵੇਂ ਕੂਚ ਕਰਾ ਆਏ
ਲੰਘ ‡ਟਾਬਰੇ ਤੇ ਰਾਮ ਪੁਰ ਬਾਣੀ ਬਹੁਤ ਜੀਆਂ ਨੂੰ ਪਾਰ ਲੰਘਾ ਆਏ
ਹੌਲੀ ਹੌਲੀ ꞉ਮੁਕਾਮ ਤੇ ਕੂਚ ਕਰਦੇ ਉਹ ਪਹਾੜਾਂ ਦਾ ਪੰਧ ਮੁਕਾ ਆਏ
ਖੁਸ਼ੀ ਕੋਟਲੇ ਵਾਲੇ ਪਠਾਨਾ ਤੇ ਹੋ ਯਾਦਗਾਰ ਕਟਾਰ ਬਖ਼ਸ਼ਾ ਆਏ

---

*ਸਾਹਿਬਾਂ ਨੇ ਲਾਹੇ ਦਾ ਵਰ ਫ਼ਕੀਰਾਂ ਨੂੰ ਤੇ ਤੋਟੇ ਦਾ ਸਰਾਪ ਰੰਘੜਾਂ ਨੂੰ ਦਿੱਤਾ ਸੀ, ਉਹ ਬਚਨ ਅਜ ਤੱਕ ਅਟੱਲ ਹਨ, ਫ਼ਕੀਰ ਰੱਜ ਕੇ ਖਾਂਦੇ ਹਨ ਤੇ ਰੰਘੜ ਭੁਖੇ ਮਾਰਦੇ ਹਨ, ਅਤੇ ਪਿੰਡਾਂ ਦਾ ਨਾਮ ਭੀ ਲਾਹਾ ਤੇ ਤੋੱਟਾ ਹੀ ਪੈ ਗਿਆ ਹੈ।

†ਲਾਹੜ ਪਿੰਡ ਦੇ ਪਾਸ ਜਿਥੇ ਸਤਿਗੁਰਾਂ ਦਾ ਡੇਰਾ ਸੀ ਓਥੇ ਹੁਣ ਟੋੱਕਾ ਸਾਹਿਬ ਗੁਰਦਵਾਰਾ ਹੈ।

‡ਟਾਬਰੀ ਰਾਮਗੜ੍ਹ ਵਾਲੇ ਰਾਜੇ ਦੇ ਰਾਜ ਵਿਚ ਸੀ, ਉਸਨੇ ਸਤਿਗੁਰਾਂ ਦੀ ਸ਼ਰਧਾ ਨਾਲ ਸੇਵਾ ਕੀਤੀ, ਸਤਿਗੁਰਾਂ ਉਸਨੂੰ ਜੜਾਊ ਕਟਾਰ ਬਖਸ਼ ਕੇ ਬਚਨ ਕੀਤਾ, ਜਦ ਤਕ ਇਹ ਕਟਾਰ ਸਾਂਭਕੇ ਰਖੋਗੇ ਤੁਹਾਡਾ ਰਾਜ ਸਾਜ ਬਣਯਾਂ ਰਹੇਗਾ।

꞉ਰਾਮਪੁਰ ਤੋਂ ਚੱਲ ਕੇ ਟੋਡੇ ਨਾਡੇ ਥਾਣੀ ਲੰਘ ਕੇ ਚਕੋਲੀ ਆਏ ਤੇ ਓਥੇ ਬਾਉਲੀ ਲੱਗਣ ਦਾ ਹੁਕਮ ਦਿਤਾ।

ਲੰਘ ਰੋਪੜੋਂ ਕੀਰਤ ਪੁਰੇ ਪਹੁੰਚੇ ਸਾਕਾਂ ਅੰਗਾਂ ਨੂੰ ਮਿਲ ਮਿਲਾ ਆਏ
ਤਿੰਨ ਬਰਸਦੇ ਪਿਛੋਂ ਕਰਤਾਰ ਸਿੰਘਾ ਵਾਗਾਂ ਆਨੰਦ ਪੁਰੀ, ਭਵਾ ਆਏ

ਵਾਕ ਕਵੀ

ਲਿਖਣ ਵਾਲਿਆਂ ਦਾ ਮਤ ਭੇਦ ਏਥੇ ਖਾਸ ਸਮਾ ਨ ਕੋਈ ਨਤਾਰ ਦੱਸੇ
ਕੋਈ ਚੁਤਾਲੀਏਂ ਕੋਈ ਤ੍ਰਿਤਾਲੀਏਂ ਵਿਚ ਪਰਤ ਆਇ ਸਤਿਗੁਰੂ ਵਿਚਾਰ ਦੱਸੇ
ਕੋਈ ਅਸੂ ਅਤੇ ਕੋਈ ਪੋਹ ਮੱਘਰ ਆਪੋ ਆਪਨਾ ਖ਼ਯਾਲ ਵਿਸਥਾਰ ਦੱਸੇ
ਹਰ ਹਾਲ ਭੰਗ ਣੀ ਦੇ ਜੰਗ ਪਿਛੋਂ ਬਹੁਤ ਜਲਦ ਆ ਗਏ ਸਮਾਚਾਰ ਦੱਸੇ
ਸਾਲ ਤਿੰਨਾ ਤੋਂ ਵਧ ਹਰ ਕੋਈ ਮਨੇ ਏਦੂੰ ਵਧ ਨ ਕੋਈ ਸਮਝਦਾਰ ਦੱਸੇ
ਗੁਰਬਿਲਾਸ ਪੂਰੇ ਪੰਜ ਸਾਲ ਕਰਦਾ ਕਰ ਜੰਗ ਛਿਤਾਲ਼ੀਏਂ ਜ਼ਾਹਰ ਦੱਸੇ
ਪਾਉਂਟੇ ਜੰਗ ਪਿਛੋਂ ਪੈਰ ਟਿਕੇ ਨਾਹੀ ਲਿਖ਼ਤ ਆਪਨੀ ਗੁਰੂ ਕਰਤਾਰ ਦੱਸੇ
ਸੀ ਛਿਤਾਲੀਆਂ ਸਾਲ ਕਰਤਾਰ ਸਿੰਘਾ ਦਿਨ ਗਰਮੀਆਂ ਦੇ ਹਰ ਪ੍ਰਕਾਰ ਦੱਸੇ

ਸ੍ਰੀ ਮੁਖਵਾਕ

ਜੁੱਧ ਜੀਤਆਇ ਜਬੈ ਟਿਕੈ ਨ ਤਿਨਪੁਰ ਪਾਵ। ਕਾਹਲੂਰ ਮੈ ਬਾਂਧਿਯੋ ਆਨ ਅਨੰਦ ਪੁਰ ਗਾਂਵ।
ਜੇਜੇਨਰਤੱਹਨਾਭਿਰੇਦੋਨਿਨਗਰ ਨਿਕਾਰ। ਜੌਤਿਹਠਉਰਭਲੇ ਰੇਤਿਨੈਕਰੀਪ੍ਰਤਿਪਾਰ। [ਬ. ਨਾ.]

ਸ੍ਰੀ ਆਨੰਦਪੁਰ ਵਿਚ ਆਨਦ

ਸਤਿਗੁਰੂ ਜੀ ਆਨੰਦ ਪੁਰੀ ਆ ਗਏ ਫੇਰ ਖੁਸ਼ੀਆਂ ਬੇਸ਼ੁਮਾਰ ਵਧੀਆਂ
ਫੇਰ ਨਵੇਂ ਮਕਾਨ ਬਨਾਇ ਬਹੁਤੇ ਰੌਣਕਾਂ ਗਲੀ ਬਾਜ਼ਾਰ ਵਧੀਆਂ
ਆਈਆਂ ਸੰਗਤਾਂ ਚਲਕੇ ਦਰਸ਼ਨਾਂ ਨੂੰ ਰੀਜ਼ਾਂ ਵੇਖੀਆਂ ਹਰ ਪ੍ਰਕਾਰ ਵਧੀਆਂ
ਸਿੱਖ ਖੁਸ਼ੀ ਮਨਾਉਣ ਕਰਤਾਰ ਸਿੰਘਾ ਵੇਖ ਤਾਕਤਾਂ ਗੁਰੂ ਦਰਬਾਰ ਵਧੀਆਂ

੧੭੪੬ ਬਿ: ਦੀਪਮਾਲਾ ਦਾ ਮੇਲਾ

ਚਹੁੰ ਸਾਲਾਂ ਪਿਛੋਂ ਆਇ ਸਤਿਗੁਰੂ ਜੀ ਸਿੱਖ ਦਰਸ਼ਨਾਂ ਨੂੰ ਬੇਸ਼ੁਮਾਰ ਆਏ
ਪਾਉਂਟੇ ਕਈ ਪਹੁੰਚੇ ਕਈ ਨਾ ਪਹੁੰਚੇ ਏਸ ਲਈ ਉਹ ਸਣੇ ਪਰਿਵਾਰ ਆਏ
*ਭੀੜਾਂ ਦੀਪਮਾਲਾ ਉਤੇ ਪਹੁਤ ਪਈਆਂ ਘੋੜੇ ਨਕਦੀ ਜ਼ਰੋਜੁਵਾਹਰ ਆਏ
ਕਈਆਂ ਸਾਲਾਂ ਦੇ ਕਰ ਦਸਵੰਧ ਕੱਠੇ ਦੂਰ ਦੂਰ ਦੇਸੋਂ ਖ਼ੁਸ਼ੀ ਧਾਰ ਆਏ
ਕਿਸੇ ਗੱਲ ਦੀ ਥੁੜ ਨ ਰਹੀ ਕੋਈ ਗਹਿਣੇ, ਕਪੜੇ ਬਹੁਤ ਹੱਥਜਾਰ ਆਏ

---

*ਏਸ ਮੇਲੇ ਵਿਚ ਕਈਆਂ ਸਿੱਖਾਂ ਦੇ ਖੀਸੇ ਕਟੇ ਗਏ, ਮਾਲ ਚਰਾਏ ਗਏ, ਸਿੱਖਾਂ ਨੇ ਸਤਿਗੁਰਾਂ ਪਾਸ ਸ਼ਿਕਾਇਤਾਂ ਕੀਤੀਆਂ ਤਦ ਨੰਦ ਚੰਦ ਨੂੰ ਹੁਕਮ ਹੋਇਆ ਕਿ ਲਾਲ ਪੱਗਾਂ ਵਾਲੇ ਜਿਨੇ ਕਾਂਸੀ ਦੋ ਪੰਡੇ ਬਨੇ ਹੋਏ ਹਨ ਸਭ ਨੂੰ ਫੜ ਲਿਆਉ। ਯੋਧਿਆਂ ਨੇ ਅੱਖ ਦੇ ਫੋਰ ਅੰਦਰ ਸਾਰੇ ਭੇਡਾਂ ਵਾਂਗੂ ਅਗੇ ਲਾ ਆਂਦੇ ਤੇ ਤਲਾਸ਼ੀ ਲੈਣ ਤੇ ਓਹਨਾਂ ਪਾਸੋਂ ਸਾਰਾ ਮਾਲ ਬਰਾਮਦ ਹੋ ਗਿਆ, ਸਤਿਗੁਰਾਂ ਨੇ ਅਗੋ ਚੋਰੀ ਨ ਕਰਨ ਦੀ ਪ੍ਰਤੱਗਯਾ ਕਰਵਾਕੇ ਸਾਰੇ ਚੋਰਾਂ ਨੇ ਛੱਡ ਦਿੱਤਾ।

ਭਰ ਗਏ ਭੰਡਾਰ ਕਰਤਾਰ ਸਿੰਘਾ ਬਹੁਤ ਸਾਜ਼ ਸਾਮਾਨ ਵਿਚਾਰ ਆਏ

ਰਾਜਾ ਸ਼ਿਵਦੱਤ ਤੇ ਰਾਜਾ ਫਤ੍ਹੇ ਚੰਦ ਸਤਿਗੁਰਾਂ ਦੇ ਚਰਨਾਂ ਵਿਚ

ਏਸੇ ਦੀਪਮਾਲਾ ਉਤੇ ਪਟਨਿਉਂ ਚਲ ਰਲ ਸ੍ਰੀ ਆਨੰਦਪੁਰ ਆਇ ਦੋਵੇਂ
ਬੜੀ ਸ਼ਰਧਾ ਤੇ ਵਡੇ ਪ੍ਰੇਮ ਭਰੇ ਬੜੇ ਬੜੇ ਤੋਹਫੇ ਸਨ ਲਿਆਇ ਦੋਵੇਂ
ਸਤਿਗੁਰਾਂ ਨੇ ਬੜਾ ਪਿਆਰ ਕੀਤਾ ਸ਼ਾਨ ਸ਼ੌਕਤਾਂ ਵੇਖ ਹਰਖਾਇ ਦੋਵੇਂ
ਵੱਡਾ ਵੇਖ ਪ੍ਰਤਾਪ ਦਸਮੇਸ਼ ਜੀ ਦਾ ਖੁਸ਼ੀ ਸਾਗਰ ਵਿਚ ਸਮਾਇ ਦੋਵੇਂ
ਓਹ ਬਾਲਾ ਪ੍ਰੀਤਮ ਜੁਆਨੀ ਦੇ ਵਿਚ ਵੇਖ ਹਰਖਦੇ ਖੁਸ਼ੀ ਮਨਾਇ ਦੋਵੇਂ
ਭਵ ਸਾਗਰੋਂ ਪਾਰ ਕਰਤਾਰ ਸਿੰਘਾ ਹੋ ਗਏ ਓਹ ਸਿਦਕ ਨਿਬਾਹਿ ਦੋਵੇਂ

ਵਾਕ ਕਵੀ

ਸ਼ਿਵ ਦੱਤ ਦਾ ਤੋੜ ਪਰੇਮ ਨਿਭਿਆ ਗੁਰ ਚਰਨਾ ਵਿਚ ਸਮਾ ਗਿਆ ਸੀ
ਓਹ ਬਾਲੇ ਪ੍ਰੀਤਮ ਦਾ ਰੂਪ ਵਿਹੰਦਾ ਜਨਮ, ਮਰਨ ਦੇ ਫੰਧ ਕਟਾ ਗਿਆ ਸੀ
ਹਿਰਦੇ ਵਿਚ ਓਹ ਸੋਹਣਾ ਸਰੂਪ ਧਰਕੇ ਗੁਰਪੁਰੀ ਦੇ ਵਲ ਸਿਧਾ ਗਿਆ ਸੀ
ਫਤ੍ਹੇ ਚੰਦ ਮੁੜ ਗਿਆ ਕਰਤਾਰ ਸਿੰਘਾ ਪਰੇਮ ਪ੍ਰੀਤ ਅਟੱਲ ਰਖਾ ਗਿਆ ਸੀ

ਸਿੱਖਾਂ ਦੀਆਂ ਖੁਸ਼ੀਆਂ

ਸਤਿਗੁਰੂ ਜੀ ਭਰ ਜੁਵਾਨੀ ਦੇ ਵਿਚ ਜਦੋਂ ਬੈਠਦੇ ਆਣ ਦੀਵਾਨ ਅੰਦਰ
ਕਲਗ਼ੀ ਤੋੜਿਆਂ ਦੇ ਨਾਲ ਸਜੇ ਸੋਹਣੇ ਅੰਗ ਅੰਗ ਭਰੇ ਪੂਰੇ ਤਾਨ ਅੰਦਰ
ਸਜੇ ਸਭ ਹਥਯਾਰ ਹੁਸ਼ਿਆਰ ਪੂਰੇ ਸਾਨੀ ਦਿਸੇ ਨ ਕੋਈ ਜਹਾਨ ਅੰਦਰ
ਅੱਖ ਪਟ ਕੇ ਸਾਮ੍ਹਣੇ ਵੇਖ ਸਕੇ ਕੀਹ ਮਜਾਲ ਸੀ ਕਿਸੇ ਇਨਸਾਨ ਅੰਦਰ
ਵੇਖ ਵੇਖ ਕੇ ਸਿਖ ਕੁਰਬਾਨ ਹੁੰਦੇ ਬੈਠੇ ਸਤਿਗੁਰਾਂ ਨੂੰ ਪੂਰੇ ਸ਼ਾਨ ਅੰਦਰ
ਬਾਦਸ਼ਾਹਾਂ ਤੋਂ ਵਧ ਕਰਤਾਰ ਸਿੰਘਾ ਨਜ਼ਰ ਆਂਵੰਦੇ ਜਮ੍ਹਾਂ ਸਾਮਾਨ ਅੰਦਰ

ਤਥਾ

ਫ਼ੌਜਾਂ ਬਾਂਕੀਆਂ ਫਿਰਦੀਆਂ ਵੇਖ ਕਰਕੇ ਸਿੱਖ ਸੇਵਕ ਖੁਸ਼ੀ ਅਪਾਰ ਹੁੰਦੇ
ਵੇਖ ਹਾਥੀਆਂ ਘੋੜਿਆਂ ਜੋੜਿਆਂ ਨੂੰ ਫੁੱਲ ਫੁੱਲ ਕੇ ਇੱਕ ਤੋਂ ਚਾਰ ਹੁੰਦੇ
ਫਤ੍ਹੇ ਜੰਗ ਭੰਗਾਣੀ ਦੇ ਵਿਚ ਪਾਈ ਰਾਜੇ ਭਜ ਗਏ, ਸੁਨ ਬਲਿਹਾਰ ਹੁੰਦੇ
ਵੇਖ ਗੁਰ ਪ੍ਰਤਾਪ ਕਰਤਾਰ ਸਿੰਘਾ ਖੌਫ ਸਿਖਾਂ ਦੇ ਸਾਰੇ ਉਡਾਰ ਹੁੰਦੇ

ਸਤਿਗੁਰਾਂ ਦਾ ਉਪਦੇਸ਼

ਆਈਆਂ ਸੰਗਤਾਂ ਤਾਈਂ ਉਪਦੇਸ਼ ਦੇਂਦੇ ਕੇਸ ਸਾਬਤ ਵਿਚ ਪਰਿਵਾਰ ਰੱਖੋ
ਜਗਤ ਜੂਠ ਦੇ ਜਾਇ ਨ ਕੋਈ ਨੇੜੇ ਆਪੋ ਵਿਚ ਸਾਰੇ ਗੂੜ੍ਹਾ ਪਯਾਰ ਰੱਖੋ
ਕਛੇ ਬੰਦ ਹੋ ਕੇ ਹਰ ਥਾਂ ਰਹਿਣਾ ਅੰਗ ਸੰਗ ਸਦਾ ਹੱਥਯਾਰ ਰੱਖੋ

ਬਣੋ ਛੱਤ੍ਰੀ ਸੂਰਮੇ ਬੀਰ ਬਾਂਕੇ ਕੱਢ ਕਾਇਰਤਾ ਨੂੰ ਬਾਹਰਵਾਰ ਰੱਖੋ
ਕੰਮ ਕਰਦੇ ਜੰਗ ਦੇ ਢੰਗ ਸਿਖੋ ਸਾਫ਼ ਸੁਥਰਾ ਸਦਾ ਵਿਹਾਰ ਰੱਖੋ
ਗੁਰਬਾਣੀ ਦੇ ਨਾਲ ਪਯਾਰ ਰਖੋ ਹਥ ਥਾਂ ਇਕ ਆਸ ਕਰਤਾਰ ਰੱਖੋ
ਵਿਚ ਦੇਸ ਦੇ ਜ਼ੁਲਮ ਦੀ ਬਾਦਸ਼ਾਹੀ ਤੁਸੀਂ ਆਪਣਾ ਆਪ ਤਯਾਰ ਰੱਖੋ
ਦੇਸ਼ ਧਰਮ ਦੇ ਲਈ ਕਰਤਾਰ ਸਿੰਘਾ ਡੇਰੇ ਲਾ ਕੇ ਸਿਰਾਂ ਤੋਂ ਪਾਰ ਰੱਖੋ

ਵਾਕ ਕਵੀ

ਫ਼ੌਜ ਪੰਜ ਹਜ਼ਾਰ ਕਰੀਬ ਕੱਠੀ ਓਹਦੇ ਵਾਸਤੇ ਸਾਜ਼ ਸਾਮਾਨ ਚਾਹੀਏ
ਭਰੇ ਕਈ ਤਬੇਲੇ ਸਨ ਘੋੜਿਆਂ ਦੇ ਓਹਨਾਂ ਲਈ ਖੁਰਾਕ ਮਹਾਨ ਚਾਹੀਏ
ਘਾਸ ਲਕੜੀ ਰਸਦ ਜ਼ਰੂਰ ਚਾਹੀਏ ਫਿਰਨ ਤੁਰਨ ਦੇ ਲਈ ਮੈਦਾਨ ਚਾਹੀਏ
ਹੋਰ ਸੈਰ ਸ਼ਿਕਾਰ ਕਰਤਾਰ ਸਿੰਘਾ ਜਾਣ ਵਾਸਤੇ ਖੁੱਲ੍ਹ ਪਛਾਨ ਚਾਹੀਏ

ਤਥਾ

ਘਾਟਾ ਮਾਯਾ ਦਾ ਤਾਂ ਗੁਰੂ ਘਰ ਕੋਈ ਨ ਢੱਲੀ ਲਛਮੀ ਬੇ ਸ਼ੁਮਾਰ ਆਵੇ
ਮਿੱਠਾ, ਰਸਦ, ਦਾਨਾ ਘਿਉ, ਹੋਰ ਚੀਜ਼ਾਂ ਲੀੜਾ ਕਪੜਾ ਧਨ ਅਪਾਰ ਆਵੇ
ਸਿਰਫ਼ ਬਾਲਣ ਤੇ ਹੋਰ ਘਾਸ ਪੱਠਾ ਨੇੜੇ ਤੇੜਿਓਂ; ਇਹੋ ਵਿਚਾਰ ਆਵੇ
ਨੇੜੇ ਜੰਗਲਾਂ ਵਿਚੋਂ ਕਰਤਾਰ ਸਿੰਘਾ ਬੱਸ ਘਾਹ ਪੱਠਾ ਤੇ ਸ਼ਿਕਾਰ ਆਵੇ

ਪਹਾੜੀਆਂ ਦਾ ਰੌਲਾ

ਭੀਮ ਚੰਦ ਦਾ ਹੀ ਨੇੜੇ ਰਾਜ ਹੈਸੀ ਸਿੱਖ ਇਹ ਚੀਜ਼ਾਂ ਓਥੋਂ ਲਿਆਉਨ ਜਾ ਕੇ
ਕਈ ਵਾਰ ਪਹਾੜੀਏ ਲੜ ਪੈਂਦੇ ਰਾਜੇ ਪਾਸ ਪੁਕਾਰ ਸੁਣਾਉਨ ਜਾ ਕੇ
ਸਾਡੇ ਫਸਲ ਉਜਾੜਦੇ ਸਿੱਖ ਆ ਕੇ ਖੋਹ ਖਿੰਜ ਕਰਦੇ ਇਹ ਜਤਾਉਨ ਜਾ ਕੇ
ਥੋੜ੍ਹੀ ਗੱਲ ਜੇ ਹੋਇ ਕਰਤਾਰ ਸਿੰਘਾ ਬਹੁਤੀ ਦੱਸ ਓਥੇ ਰੌਲਾ ਪਾਉਨ ਜਾ ਕੇ

ਰਾਜਾ ਭੀਮ ਚੰਦ

ਰਾਜਾ ਸੁਣਦਾ ਨਿੱਤ ਸ਼ਕਾਇਤਾਂ ਇਹ ਕਦੇ ਕਦੇ ਗੁਸੇ ਵਿਚ ਆ ਜਾਂਦਾ
ਏਸ ਗੁਰੂ ਨੇ ਸਾਨੂੰ ਨਹੀਂ ਰਹਿਣ ਦੇਣਾ ਵੈਰ ਯਾਦ ਕਰ ਕਰੋਧ ਵਧਾ ਜਾਂਦਾ
ਕਦੇ ਜੰਗ ਦੇ ਲਈ ਤਯਾਰ ਹੁੰਦਾ ਕਦੇ ਚੁਪ ਕਰ ਸਮਾਂ ਲੰਘਾ ਜਾਂਦਾ
ਅਜੇ ਅੱਲੇ ਸਨ ਜ਼ਖਮ ਕਰਤਾਰ ਸਿੰਘਾ ਯਾਦ ਕਰ ਕਦੇ ਖ਼ੌਫ ਖਾ ਜਾਂਦਾ

ਵਜ਼ੀਰਾਂ ਨਾਲ ਸਲਾਹ

ਆਇ ਦਿਨ ਸ਼ਿਕਾਇਤਾਂ ਪਹੁੰਚ ਰਹੀਆਂ ਇਕ ਦਿਨ ਵਜ਼ੀਰ ਬੁਲਾਵੰਦਾ ਏ
ਗੁਰੂ ਫੇਰ ਆਨੰਦ ਪੁਰ ਆ ਗਿਆ ਏ ਮੇਰੀ ਪਰਜਾ ਨਿੱਤ ਲੁਟਾਵੰਦਾ ਏ

ਏਸ ਗੱਲ ਦਾ ਕੋਈ ਇਲਾਜ ਦਸੋ ਵੈਰੀ ਗੁਰੂ ਇਹ ਵਧਦਾ ਜਾਵੰਦਾ ਏ
ਪਰਮਾ ਨੰਦ ਵਜ਼ੀਰ ਦਾਨਾ ਭਾਰਾ ਉਹ ਰਾਜੇ ਦੇ ਤਈਆਂ ਸਮਝਾਵੰਦਾ ਏ
ਜਾਂਦਾ ਘਾਸ ਪੱਠਾ ਸਾਡੀ ਜੂਹ ਵਿਚੋਂ ਹੋਰ ਕੋਈ ਨ ਕੁਝ ਗਵਾਵੰਦਾ ਏ
ਪਈਆਂ ਲੋਕਾਂ ਨੂੰ ਭੈੜੀਆਂ ਆਦਤਾਂ ਨੇ ਥੋੜ੍ਹੀ ਗੱਲ ਨੂੰ ਜਗਤ ਵਧਾਵੰਦਾ ਏ
ਜੰਗ ਕਰਕੇ ਤਾਂ ਅਗੇ ਵੇਖ ਚੁਕੇ ਗੁਰੂ ਖ਼ੌਫ਼ ਨ ਕਿਸੇ ਤੇ ਖਾਵੰਦਾ ਏ
ਸਾਡੇ ਡਰ ਤੋਂ ਓਸ ਨਹੀਂ ਮੂਲ ਡਰਨਾ ਉਹ ਕੀਹ ਕਿਸੇ ਦਾ ਖ਼ੌਫ਼ ਰਖਾਵੰਦਾ ਏ
ਬੜੀ ਭਾਰੀ ਨਮੋਸ਼ੀ ਹੈ ਆਈ ਅੱਗੇ ਵੇਲਾ ਗਿਆ ਨਾਹੀਂ ਹੱਥ ਆਵੰਦਾ ਏ
ਮੇਲ ਵਿਚ ਹੈ ਸੁਖ ਕਰਤਾਰ ਸਿੰਘਾ ਗੁਰੂ ਸਦਾ ਨਿਰਵੈਰ, ਜਤਾਵੰਦਾ ਏ

ਰਾਜੇ ਭੀਮ ਚੰਦ ਨੇ ਸਤਿਗੁਰਾਂ ਨਾਲ ਮੇਲ ਕਰ ਲੈਣਾ

ਆਖੇ ਲੱਗ ਵਜ਼ੀਰ ਦਾਨਾ ਦੇ ਜੀ ਸੁਲ੍ਹਾ ਕਰਨੀ ਅੰਤ ਠਹਿਰਾਈ ਗਈ
ਬਿਸ਼ਨ ਚੰਦ ਆਨੰਦਪੁਰ ਆਣ ਪਹੁੰਚਾ ਅਰਜ਼ ਗੁਰਾਂ ਦੇ ਪਾਸ ਸੁਨਾਈ ਗਈ
ਸਤਿਗੁਰਾਂ ਨੇ ਕਰ ਮਨਜ਼ੂਰ ਲਈ ਨਿਰਵੈਰਤਾ ਪੂਰੀ ਦਿਖਾਈ ਗਈ
ਰਾਜਾ ਆਇ ਆਨੰਦਪੁਰ ਪਿਆ ਪੈਰੀਂ ਭੁਲ ਪਿਛਲੀ ਸਾਰੀ ਬਖਸ਼ਾਈ ਗਈ
ਅਗੋਂ ਬਣਿਆਂ ਰਹਾਂਗਾ ਦਾਸ ਪੂਰਾ ਜ਼ਾਹਰਾ ਖੋਟ ਦੀ ਗੰਢ ਖੁਲ੍ਹਾਈ ਗਈ
ਕੁਝ ਦਿਨਾਂ ਦੇ ਲਈ ਕਰਤਾਰ ਸਿੰਘਾ ਰਾਜੇ ਵਲੋਂ ਇਹ ਬਣਤ ਬਣਾਈ ਗਈ

ਜੰਗੀ ਸਾਮਾਨ ਵਿਚ ਵਾਧੇ

ਭਾਵੇਂ ਮੇਲ ਰਾਜੇ ਨਾਲ ਹੋਇ ਗਿਆ ਇਹ ਪਹਾੜੀਏ ਕਦੇ ਨ ਯਾਰ ਬਣਦੇ
ਏਸ ਗੱਲ ਨੂੰ ਗੁਰੂ ਜੀ ਸਮਝਦੇ ਸਨ ਬਿਨ੍ਹਾਂ ਮਤਲਬੋਂ ਨਹੀਂ ਰਵਾਦਾਰ ਬਣਦੇ
ਇਹ ਜ਼ਰੂਰ ਉਪਾਧ ਉਠਾਨਗੇ ਜੀ ਵੇਲਾ ਕੱਢ ਪਿਛੋਂ ਵੈਰੀ ਭਾਰ ਬਣਦੇ
ਨਾਲੇ ਅਗਲੇ ਸਮੇਂ ਦੀ ਗਤੀ ਸਾਰੀ ਗੁਰ ਸੋਚ ਚੰਗੇ ਖ਼ਬਰਦਾਰ ਬਣਦੇ
ਜੰਗੀ ਸਾਜ਼ ਸਾਮਾਨ ਵਧਾਈ ਜਾਂਦੇ ਰਹਿਣ ਬੜੇ ਬੜੇ ਹਥਯਾਰ ਬਣਦੇ
ਕਾਰੀਗਰ ਆ ਆ ਬਹੁਤ ਰਹਿਨ ਲਗੇ ਸ਼ਸਤਰ ਅਸਤ੍ਰ ਕਈ ਪ੍ਰਕਾਰ ਬਣਦੇ
ਬਾਘ ਬੱਚੇ, ਜ਼ੰਬੂਰੇ ਤੇ ਰਹਿਕਲੇ ਭੀ ਪੇਸ਼ ਕਬਜ਼ਾਂ ਸਣੇ ਕਟਾਰ ਬਣਨੇ
ਖੰਡੇ, ਜਮਾਧਰਾਂ, ਬਿਛੂਏ, ਤੀਰ ਭਥੇ, ਕਰਾਬੀਨਾਂ, ਤਮੰਚੇ ਅਪਾਰ ਬਣਨੇ
ਨੇਜ਼ੇ ਬਰਛੀਆਂ ਨਾਲ ਸੰਜੋਆਂ ਢਾਲਾਂ ਦਾਰੂ ਸਿੱਕੇ ਦੇ ਨਿਤ ਅੰਬਾਰ ਬਣਦੇ
ਸੋਹਣੇ ਧਨਖ ਕ੍ਰਿਪਾਨ ਕਰਤਾਰ ਸਿੰਘਾ ਏਸੇ ਤਰ੍ਹਾਂ ਹਤਯਾਰ ਵਿਚਾਰ ਬਣਦੇ

ਪਹਾੜੀਆਂ ਰਾਜਿਆਂ ਉਤੇ ਜੰਮੂ ਤੋਂ ਅਲਫ਼ ਖਾਂ ਦੀ ਚੜ੍ਹਾਈ

ਦੱਖਣ ਵਲ ਲੜਾਈ ਦਾ ਜ਼ੋਰ ਪਿਆ ਬਾਦਸ਼ਾਹ ਓਧਰ ਆਪ ਗਿਆ ਸੀ ਜੀ
ਓਥੇ ਗਏ ਖ਼ਰਚ ਖਜ਼ਾਨਿਆਂ ਦੇ ਕਈਆਂ ਸਾਲਾਂ ਤੋਂ ਜੰਗ ਪੈ ਰਿਹਾ ਸੀ ਜੀ

ਆਇ ਹਾਕਮਾਂ ਦੇ ਤਈਂ ਹੁਕਮ ਸਖਤੇ ਕੱਠਾ ਕਰੋ ਖਿਰਾਜ,ਇਉਂ ਕਿਹਾ ਸੀ ਜੀ
ਆਪੋ ਆਪਣੇ ਵਿਚ ਇਲਾਕਿਆਂ ਦੇ ਕੰਮ ਹਾਕਮਾਂ ਨੇ ਵੰਡ ਲਿਆ ਸੀ ਜੀ
ਮੀਆਂ ਖਾਂ ਪੰਜਾਬ ਦੇ ਵਿਚ ਆਇਆ ਦਿਤਾ ਰਾਜਿਆਂ ਤਈਂ ਸੁਨੇਹਾ ਸੀ ਜੀ
ਤਾਰੋ ਜਲਦੀ ਟਕੇ ਕਰਤਾਰ ਸਿੰਘਾ ਫਿਕਰ ਰਾਜਿਆਂ ਦੇ ਤਈਂ ਪਿਆ ਸੀ ਜੀ

ਕਿਰਪਾਲ ਹੋਰਾਂ ਦੀਆਂ ਚਾਲਾਂ

ਦਿਤਾ ਸਾਫ਼ ਜੁਵਾਬ ਨ ਰਾਜਿਆਂ ਨੇ ਟਾਲੇ ਵਾਲੇ ਦੇ ਨਾਲ ਲੰਘਾਇਆ ਸੀ
ਮੀਆਂ ਖ਼ਾਂ ਗਿਆ ਜੰਮੂ ਵੱਲ ਸਿੱਧਾ ਓਥੇ ਜਾ ਕੇ ਪੈਰ ਜਮਾਇਆ ਸੀ
ਓਥੋਂ ਦੇਇਕੇ ਫੌਜ ਚੁਪ ਕੀਤਿਆਂ ਹੀ ਅਲਫ਼ ਖਾਂ ਭਤੀਜਾ ਚੜ੍ਹਾਇਆ ਸੀ
ਓਹਨੂੰ ਆਖਿਆ ਪਾੜ ਕੇ ਮਾਰ ਲੈਣਾ ਰਾਜਨੀਤ ਦਾ ਢੰਗ ਸਿਖਾਇਆ ਸੀ
ਓਹ ਉਤਰੇ ਕਾਂਗੜੇ ਪਾਸ ਆ ਕੇ *ਕ੍ਰਿਪਾਲ ਨੇ ਫੰਧ ਚਲਾਇਆ ਸੀ
ਅਲਫ਼ ਖਾਂ ਦੇ ਨਾ ਰਸਾਈ ਕਰ ਲਈ ਓਹਨੂੰ ਦੇਵਨਾ ਅੱਧ ਠਹਿਰਾਇਆ ਸੀ
ਏਸੇ ਸ਼ਰਤ ਦੇ ਉੱਤੇ ਕਟੋਚੀਏ ਨੇ †ਬਿੱਝੜ ਵਾਲੀਆਂ ਨਾਲ ਰਲਾਇਆ ਸੀ
ਅਲਖ ਖਾਂ ਦੇ ਮੱਦਦੀ ਹੋ ਗਏ ਇਹ ਮੰਤ੍ਰ ਓਸਨੂੰ ਇਹਨਾਂ ਪੜ੍ਹਾਇਆ ਸੀ
ਭੀਮ ਚੰਦ ਸਿਰ ਕੱਢਵਾਂ ਸਾਰਿਆਂ ਤੋਂ ਓਸ ਤਈਂ ਦਬਾ ਜਤਾਇਆ ਸੀ
ਤੇਰੀ ਮੱਦਦੇ ਰਹਾਂਗੇ ਅਸੀਂ ਦੋਵੇਂ ਚੁਕ ਵੱਲ ਕਹਿਲੂਰ ਟੁਰਾਇਆ ਸੀ
ਉਹ ਕਾਂਗੜੇ ਤੋਂ ਫ਼ੌਜਾਂ ਲੈ ਚੜ੍ਹਿਆ ਡੇਰਾ ਪਾਸ ਨਦੌਣ ਆ ਪਾਇਆ ਸੀ
ਤਿੰਨ ਸਾਲ ਦਾ ਤਾਰ ਖਿਰਾਜ ਜਲਦੀ ਲਿਖ ਓਸਦੇ ਪਾਸ ਪੁਚਾਇਆ ਸੀ
ਕੋਈ ਕਿਸ਼ਤ ਨਹੀਂ, ਇਕੋ ਵਾਰ ਲੈਣੇ ਭੀਮ ਚੰਦ ਸੁਣ ਕੇ ਘਬਰਾਇਆ ਸੀ
ਨਾਲੇ ਚੜ੍ਹ ਕ੍ਰਿਪਾਲ ਗੁਪਾਲ ਆਏ ਏਸ ਗੱਲ ਤੋਂ ਹੌਂਸਲਾ ਢਾਹਿਆ ਸੀ
ਅਹਿਲਕਾਰਾਂ ਦੇ ਨਾਲ ਸਲਾਹ ਕਰਕੇ ਆਏ ਦੂਤ ਤਾਈਂ ਪਰਤਾਇਆ ਸੀ
ਦੂਹ ਚੌਂਹ ਦਿਨਾਂ ਤੱਕ ਕਰ ਕੱਠਾ ਅਸਾਂ ਭੇਜਦੇ ਇਉਂ ਅਟਕਾਇਆ ਸੀ
ਏਧਰ ਜੰਗ ਤਿਆਰੀਆਂ ਕਰਨ ਖਾਤਰ ਹਮਸਾਇਆਂ ਦੇ ਤਈਂ ਬੁਲਾਇਆ ਸੀ
ਪਰਮਾ ਨੰਦ ਵਜ਼ੀਰ ਕਰਤਾਰ ਸਿੰਘਾ ਭੀਮ ਚੰਦ ਤਾਈਂ ਸਮਝਾਇਆ ਸੀ

ਭੀਮ ਚੰਦ ਨੇ ਸਤਿਗੁਰਾਂ ਤੋਂ ਮੱਦਦ ਮੰਗਣੀ

ਬਾਜ਼ੀ ਜੋੜ ਕ੍ਰਿਪਾਲ ਨੇ ਕਰ ਦਿਤੀ ਸਾਰੀ ਗੱਲ ਵਜ਼ੀਰ ਸਮਝਾਵੰਦਾ ਏ
ਹੁਣ ਲੜਿਆਂ, ਸ਼ਾਇਦ ਨ ਜਿੱਤ ਹੋਵੇ ਚਾਲ ਖੇਡੀਏ ਹੋਰ ਸੁਣਾਵੰਦਾ ਏ
ਲਈਏ ਸ਼ਰਨ ਜਾ ਗੁਰੂ ਗੋਬਿੰਦ ਸਿੰਘ ਦੀ ਇਹ ਸੁਣ ਰਾਜਾ ਸ਼ਰਮਾਵੰਦਾ ਏ

*ਕ੍ਰਿਪਾਲ ਕਟੋਚੀਆ ਕਾਂਗੜੇ ਦਾ ਰਾਜਾ। †ਬੱਝੜਵਾਲੀਆ ਗੁਪਾਲ।

ਕਿਵੇਂ ਉਹ ਸਾਡੀ ਇਮਦਾਦ ਕਰਸਨ ਕੀਤੀ ਆਪਨੀ ਤੇ ਪਛਤਾਵੰਦਾ ਏ
ਸਤਿਗੁਰ ਨਿਰਵੈਰ ਤੇ ਸੁਲ੍ਹਾ ਹੋ ਗਈ ਉਹ ਕਰਨ ਇਮਦਾਦ ਜਤਾਵੰਦਾ ਏ
ਦਿਹੋ ਆਗਯਾ ਛਬਦੇ ਮੈਂ ਜਾਵਾਂ ਵੇਲਾ ਐਵੇਂ ਹਥੋਂ ਪਿਆ ਜਾਵੰਦਾ ਏ
ਰਾਜ਼ੇ ਸੋਚ ਵਿਚਾਰ ਕੇ ਹਾਂ ਕੀਤੀ ਦੇ ਹੋਰ ਉਹ ਨਾਲ ਰਲਾਂਦਾ ਏ
ਪ੍ਰਿਥੀ ਚੰਦ ਤੇ ਪੱਮਾ ਕਰਤਾਰ ਸਿੰਘਾ ਲੈ ਵਜ਼ੀਰ ਆਨੰਦ ਪੁਰ ਆਵੰਦਾ ਏ

ਤਥਾ

ਹੋਇ ਵਿਚ ਦੀਵਾਨ ਦੇ ਆਣ ਹਾਜ਼ਰ ਅਰਜ਼ ਬੈਠ ਵਜ਼ੀਰ ਸੁਣਾਈ ਸਾਰੀ
ਰਾਜੇ ਵਲੋਂ ਕੀਤੀ ਅਰਜ਼ੋਈ ਬਹੁਤੀ ਹੈ ਆਪ ਦੀ ਇਹ ਵਡਿਆਈ ਸਾਰੀ
ਮੈਂ ਆਪਦਾ, ਆਪਦਾ ਰਾਜ ਹੈ ਇਹ ਕਰੋ ਦੂਰ ਬਣੀ ਔਖਿਆਈ ਸਾਰੀ
ਬਹੁੜੋ ਡੁੱਬਦੇ ਆਣ ਕਰਤਾਰ ਸਿੰਘਾ ਕ੍ਰਿਪਾਲ ਨੇ ਬਾਜ਼ੀ ਉਲਟਾਈ ਸਾਰੀ

ਸ੍ਰੀ ਗੁਰੂ ਜੀ ਨੇ ਭੀਮ ਚੰਦ ਦੀ ਮਦਦੇ ਪਹੁੰਚਣਾ

ਸ਼ਰਨ ਆਇ ਦਾ ਪਾਲਣਾ ਬਿਰਧ ਇਕ ਤਾਂ ਦੂਜੇ ਦੇਸ ਦਾ ਭਲਾ ਤਕਾਵੰਦੇ ਨੇ
ਭਲਾ, ਹਿੰਦੂਆਂ ਵਿਚ ਭੀ ਜਾਨ ਪੈ ਜਾਇ ਕਰਨਾ ਜ਼ੁਲਮ ਦਾ ਟਾਕਰਾ ਚਾਵੰਦੇ ਨੇ
ਅਸੀਂ ਸਿੱਧੇ ਨਾਦਾਉਣ ਨੂੰ ਚਲਾਂਗੇ ਜੀ ਤੁਸੀਂ ਓਧਰੋਂ ਆਉ ਸੁਣਾਵੰਦੇ ਨੇ
ਨਾਲ ਖੁਸ਼ੀ ਦੇ ਪਰਤ ਵਜ਼ੀਰ ਗਿਆ ਏਧਰ ਗੁਰੂ ਜੀ ਤਿਆਰੀ ਬੁਲਾਵੰਦੇ ਨੇ
ਨੰਦ ਚੰਦ ਆਦਿਕ ਪੰਜ ਸੌ ਯੋਧਾ ਲੈ ਕੇ ਤੁਰਤ ਨਾਦੌਣ ਨੂੰ ਧਾਵੰਦੇ ਨੇ
ਕੰਢੇ ਨਦੀ ਬਿਆਸਾ ਦੇ ਜਾਇ ਕਰਕੇ ਥਾਂ ਤਾੜ ਕੇ ਡੇਰੇ ਲਗਾਵੰਦੇ ਨੇ
ਭੀਮ ਚੰਦ ਪ੍ਰਿਥੀ ਚੰਦ ਰਾਮ ਸਿੰਘ ਜੀ ਸੁਖਦੇਵ ਜਹੇ *ਨਾਲ ਰਲਾਵੰਦੇ ਨੇ
ਚੋਖੀ ਭੀੜ ਦੇ ਸਣੇ ਕਰਤਾਰ ਸਿੰਘਾ ਇਹ ਬਿਲਾਸ ਪੁਰ ਦੇ ਵੱਲੋਂ ਆਵੰਦੇ ਨੇ

ਵਾਕ ਕਵੀ

ਜੇਹੜੇ ਲੋਕ ਅੰਜਾਣ ਤਵਾਰੀਖ ਵਲੋਂ ਗੁਰਾਂ ਉਤੇ ਇਲਜ਼ਾਮ ਲਗਾਨ ਭਾਈ
ਓਹਨਾਂ ਰਾਜਿਆਂ ਨਾਲ ਨ ਮੇਲ ਕੀਤਾ ਇਹ ਗੁਰਾਂ ਦੀ ਭੁਲ ਜਤਾਨ ਭਾਈ
ਏਸ ਤਰਫ਼ ਜ਼ਰਾ ਉਹ ਧਿਆਨ ਦੇਵਨ ਫੇਰ ਹੋਰ ਕੋਈ ਗੱਲ ਸੁਨਾਨ ਭਾਈ
ਅਜੇ ਕੱਲ੍ਹ ਭੰਗਾਣੀ ਦਾ ਜੰਗ ਹੋਇਆ ਸੁਕਾ ਖੂਨ ਨ ਵਿਚ ਮੈਦਾਨ ਭਾਈ
ਓਸ ਗੱਲ ਨੂੰ ਗੁਰਾਂ ਭੁਲਾ ਦਿਤਾ ਜਦ ਪਏ ਰਾਜੇ ਸ਼ਰਨ ਆਨ ਭਾਈ
ਮੱਦਦ ਓਹਨਾਂ ਦੀ ਵਾਸਤੇ ਖੜੇ ਹੋ ਗਏ ਲਏ ਵੈਰੀ ਬਣਾ ਹੁਕਮਰਾਨ ਭਾਈ
ਫੇਰ ਇਹੋ ਰਾਜੇ ਵੈਰੀ ਬਣ ਬੈਠੇ ਕੀਤੇ ਗੁਰਾਂ ਦੇ ਬਹੁਤ ਨੁਕਸਾਨ ਭਾਈ

*ਪ੍ਰਿਥੀ ਚੰਦ ਡਢਵਾਲੀਆ, ਰਾਮ ਸਿੰਘ ਜਸਵਲੀਆ ਸੁਖਦੇਵ ਜਸਰੋਟੀਆ।

ਗ਼ੈਰਤ ਉਕੀ ਨਹੀਂ ਸੀ ਵਿਚ ਰਾਜਿਆਂ ਦੇ ਨਹੀ ਦੇਸ਼ ਤੇ ਧਰਮ ਦਾ ਧਿਆਨ ਭਾਈ
ਖੁਦ ਗ਼ਰਜ਼ੀਆਂ ਦੇ ਵਿਚ ਮਰ ਚੁਕੇ ਇਕ ਦੂਜੇ ਦਾ ਕਰਨ ਨੁਕਸਾਨ ਭਾਈ
ਕੀਹ ਸੀ ਇਨ੍ਹਾਂ ਦੀ ਆਸ ਕਰਤਾਰ ਸਿੰਘਾ ਮਸਾਂ ਆਪਣਾ ਝੱਟ ਲੰਘਾਨ ਭਾਈ

## ::::: ਨਾਦਾਉਣ ਦਾ ਯੁਧ :::::

ਸਤਾਰਾਂ ਸੌ ਛਿਤਾਲੀਆਂ ਅਖੀਰ ਕੱਤੇ ਆਣ ਸੂਰਮੇਂ ਵਿਚ ਮੈਦਾਨ ਲੱਥੇ
ਅਲਫ਼ ਖਾਂ ਹੋਰੀ ਉਚੇ ਥਾਂ ਹੈਸਨ ਭੀਮ ਚੰਦ ਹੋਰੀ ਨੀਵੇਂ ਥਾਨ ਲੱਥੇ
ਜਦੋਂ ਹੱਲਾ ਬੁਲਾਇਆ ਦੁਪਾਸਿਆਂ ਤੋਂ ਨੀਚੇ ਵਾਲਿਆਂ ਦੇ ਬਹੁਤੇ ਘਾਣ ਲੱਥੇ
ਉਪਰ ਕਾਠ ਦਾ ਕਿਲ੍ਹਾ ਬਨਾਯਾ ਹੋਇਆ ਓਹਦੇ ਵਿਚ ਸਨ ਸਾਰੇ ਜੁਵਾਨ ਲੱਥੇ
ਹੋਵੇ ਓਹਨਾਂ ਦਾ ਕੁਝ ਨੁਕਸਾਨ ਨਾਹੀਂ ਭੀਮ ਚੰਦ ਹੋਰਾਂ ਦੇ ਗੁਮਾਨ ਲੱਥੇ
ਤਰਲੇ ਸਤਿਗੁਰਾਂ ਦੇ ਆਖ਼ਰ ਕਰਨ ਲਗੇ ਟੁਟੇ ਹੌਂਸਲੇ ਤੇ ਸੱਥਰ ਜਾਨ ਲੱਥੇ
ਯੋਧੇ ਲੈਕੇ ਗੁਰੂ ਜੀ ਵਧੇ ਅਗੇ ਸਾਰੇ ਨਾਗਲੂ ਪਾਂਗਲੂ ਆਨ ਲੱਥੇ
ਹੋਇਆ ਜ਼ੋਰ ਦਾ ਹੱਲਾ ਕਰਤਾਰ ਸਿੰਘਾ ਥਾਂ ਥਾਂ ਤੇ ਘਾਣ ਪਛਾਨ ਲੱਥੇ

ਅਲਫ਼ ਖਾਂ ਨੂੰ ਹਾਰ ਤੇ ਭੀਮ ਚੰਦ ਦੀ ਫ਼ਤ੍ਹੇ

ਸਤਿਗੁਰਾਂ ਇਕ ਟੇਕਰੀ ਜਾ ਮੱਲੀ ਤੀਰ ਮੀਂਹ ਦੇ ਵਾਂਗ ਬਰਸਾਨ ਲੱਗੇ
ਓਸੇ ਤਰਫ਼ ਕ੍ਰਿਪਾਲ ਗੁਪਾਲ ਦੋਵੇਂ ਚੰਗੇ ਆਪਣੇ ਜੌਹਰ ਦਿਖਾਨ ਲੱਗੇ
ਸਤਿਗੁਰਾਂ ਦੀ ਲੈ ਇਮਦਾਦ ਤਾਈਂ ਇਹ ਏਧਰੋਂ ਪੈਰ ਵਧਾਨ ਲੱਗੇ
ਘੇਰ ਲਿਆ ਕ੍ਰਿਪਾਲ ਦੀ ਫ਼ੌਜ ਤਾਈਂ ਆ ਕਾਂਗੜੀਏ ਘਬਰਾਨ ਲੱਗੇ
ਗੋਲੀ ਲਗੀ *ਗੁਪਾਲ ਦੀ ਵਿਚ ਛਾਤੀ ਬਾਕੀ ਕਰਕੇ ਪੈਰ ਖਿਸਕਾਨ ਲੱਗੇ
ਹੋ ਗਿਆ ਕ੍ਰਿਪਾਲ ਭੀ ਜ਼ਖ਼ਮੀ ਸੀ ਵਾੜੇ ਵਿਚ ਵੜ ਜਾਨ ਬਚਾਨ ਲੱਗੇ
ਅਲਫ਼ ਖ਼ਾਨ ਦੇ ਹੌਂਸਲੇ ਟੁਟ ਗਏ ਦੌੜ ਜਾਨ ਦੇ ਮਤੇ ਪਕਾਨ ਲੱਗੇ
ਗਏ ਰਾਤ ਨੂੰ ਨੱਠ ਕਰਤਾਰ ਸਿੰਘਾ ਕ੍ਰਿਪਾਲ ਹੋਰੀ ਪਛਤਾਨ ਲੱਗੇ

ਭੀਮ ਚੰਦ ਨੇ ਅਲਫ਼ ਖਾਂ ਨਾਲ ਸੁਲਾਹ ਕਰਨੀ

ਲੱਥਾ ਅਲਫ਼ ਖ਼ਾਂ ਦਸ ਕੂ ਕੋਹ ਉਤੇ ਓਥੇ ਬੈਠਕੇ ਮਤਾ ਪਕਾਇਓ ਨੇ
ਹੈਸੀ ਮੁਫਤ ਦੇ ਵਿਚ ਨੁਕਸਾਨ ਹੋਇਆ ਟਕਾ ਇਕ ਭੀ ਹੱਥ ਨ ਆਇਓ ਨੇ

*ਸ੍ਰੀ ਮੁਖਵਾਕ—ਤਵੈ ਕੀਟ ਤੌ ਲੌ ਤੁਫੰਗੀ ਸੰਭਾਰੇ। ਹ੍ਰਿਦੈ ਏਕ ਰਾਵੁੱਤ ਕੇ ਤਾਕਿ ਮਾਰੇ।
ਗਿਰਯੋ ਝੂਮ ਭੂਮੇ ਕਰਿਯੋ ਜੁਧ ਸੁਧੰ। ਤਊ ਮਾਰ ਬੋਲਿਯੋ ਮਹਾਂ ਮਾਨਿ ਕ੍ਰੁਧੰ।

ਭੀਮ ਚੰਦ ਵੱਲੋ ਦੂਤ ਭੇਜ ਕਰਕੇ ਓਹਨੂੰ ਜ਼ਾਲ ਦੇ ਵਿਚ ਫਸਾਇਉ ਨੇ
ਥੋੜੇ ਥੋੜੇ ਕਰਕੇ ਟਕੇ ਦੇਇ ਦਿਹ ਤੂੰ ਸ਼ਾਹੀ ਖੌਫ਼ ਤੋਂ ਕੁਝ ਡਰਾਇਉ ਨੇ
ਛੱਡ ਹੌਂਸਲਾ ਰਾਜੇ ਨੇ ਮੰਨ ਲਿਆ ਵੈਰ ਗੁਰਾਂ ਦਾ ਮੁਫ਼ਤ ਪੁਵਾਇਉ ਨੇ
ਆਪ ਲਾਂਭ ਹੋ ਗਏ ਕਰਤਾਰ ਸਿੰਘਾ ਸਾਰਾ ਗੁਰਾਂ ਦਾ ਦੋਸ ਠਹਿਰਾਇਉ ਨੇ

ਸਤਿਗੁਰਾਂ ਨੇ ਨਾਦਾਉਣ ਤੋਂ ਕੂਚ ਕਰਨਾ

ਸਤਿਗੁਰਾਂ ਨੂੰ ਪਹਿਲਾਂ ਹੀ ਖਬਰ ਹੋ ਗਈ ਭੀਮ ਚੰਦ ਹੋਰੀ ਬੇਈਮਾਨ ਹੋ ਗਏ
ਵਿਚੋ ਵਿਚ ਸੁਲ੍ਹਾ ਦੀਆਂ ਕਰਨ ਗੱਲਾਂ ਅੰਤ ਇਕ ਪਹਾੜੀਏ ਆਨ ਹੋ ਗਏ
ਸਾਡਾ ਮੁਫ਼ਤ ਦੇ ਵਿਚ ਨੁਕਸਾਨ ਹੋਇਆ ਅਲਫ਼ ਖਾਨ ਹੋਰੀ ਵੈਰੀ ਜਾਨ ਹੋ ਗਏ
ਰਹੇ ਗੁਰੂ ਜੀ ਅੱਠ ਕੂ ਦਿਨ ਓਥੇ ਰਵਾਂ ਪਿਛ੍ਹਾਂ ਨੂੰ ਸਮਾਂ ਪਛਾਨ ਹੋ ਗਏ
ਚੋਬ ਪਈ ਰਣਜੀਤ ਤੇ ਜਿਸ ਵੇਲੇ ਭੀਮ ਚੰਦ ਹੋਰੀ ਆ ਹੈਰਾਨ ਹੋ ਗਏ
ਦੂਤ ਆਖਿਆ ਜਾਇ ਕਰਤਾਰ ਸਿੰਘਾ ਗੁਸੇ ਤੁਸਾਂ ਤੇ ਗੁਰੂ ਭਗਵਾਨ ਹੋ ਗਏ

ਭੀਮ ਚੰਦ ਨੇ ਮਿਲਨ ਆਉਣਾ

ਪੈਣੀ ਫੇਰ ਭੀ ਕਦੇ ਹੈ ਲੋੜ ਸਾਨੂੰ ਰਾਜੇ ਤਈਂ ਵਜ਼ੀਰ ਸਮਝਾਇਆ ਜੀ
ਭੀਮ ਚੰਦ ਸਤਿਗੁਰਾਂ ਦੇ ਮਗਰ ਆਇਆ ਆਪ ਟੁਰ ਕਿਉਂ ਚੱਲੇ ? ਸੁਣਾਇਆ ਜੀ
ਤੁਸੀਂ ਫੇਰ ਇਕੋ ਮਿੱਕੋ ਹੋਇ ਗਏ ਸਾਨੂੰ ਮੁਫ਼ਤ ਦਾ ਬੁਰਾ ਬਨਾਇਆ ਜੀ
ਅਲਫ਼ ਖਾਂ ਨੂੰ ਮੰਨ ਲਏ ਟਕੇ ਦੇਣੇ ਸਿਰ ਛੱਟ ਨੂੰ ਫੇਰ ਉਠਾਇਆ ਜੀ
ਕਰਨੀ ਇਹੋ ਕਰਤੂਤ ਜੇ ਫੇਰ ਹੈਸੀ ਕਾਹਨੂੰ ਇਹ ਘਮਸਾਨ ਮਚਾਇਆ ਜੀ
ਕਈ ਤਰ੍ਹਾਂ ਦੇ ਪਾ ਬਹਾਨਿਆਂ ਨੂੰ ਭੀਮੇ ਠੱਗਣਾਂ ਗੁਰਾਂ ਨੂੰ ਚਾਹਿਆ ਜੀ
ਜੈਸੀ ਕਰੋਗੇ ਭਰੋਗੇ ਅੰਤ ਤੈਸੀ ਇਹ ਆਖਕੇ ਕੂਚ ਬੁਲਾਇਆ ਜੀ
ਕਰਦੇ ਸੈਰ ਸ਼ਿਕਾਰ ਕਰਤਾਰ ਸਿੰਘਾ ਰੁਖ ਪਿਛ੍ਹਾਂ ਨੂੰ ਗੁਰਾਂ ਪਰਤਾਇਆ ਜੀ

ਆਲਸੂਨ ਦੇ ਰੰਘੜਾਂ ਦੀ ਸੁਧਾਈ

ਸਤਿਗੁਰੂ ਜੀ ਆਵੰਦੇ ਕੂਚ ਕਰਦੇ ਆਲਸੂਨ ਵਾਲੇ ਫਾਹ ਪਾ ਬੈਠੇ
ਡੇਰਾ ਪਿੰਡ ਪਾਸੋਂ ਲੰਘ ਰਿਹਾ ਹੈਸੀ ਠੱਠਾ ਕਰ ਕੁਪੱਤ ਹਿਲਾ ਬੈਠੇ

---

ਉਹ ਰੰਘੜ ਵਿਚ ਰੰਘੜਊ ਮੱਤੇ ਜਾਂਦੇ ਸ਼ੇਰਾਂ ਨੂੰ ਛੇੜ ਛਿੜਾ ਬੈਠੇ
ਲੁੱਟੀਆਂ ਸੰਗਤਾਂ ਸਨ ਇਕ ਦੋ ਵਾਰੀ ਗਿੱਝੇ ਗਿੱਝੇ ਓਵੇਂ ਅਟਕਾ ਬੈਠੇ
ਨੰਦ ਚੰਦ ਹੋਰਾਂ ਹੱਲਾ ਬੋਲ ਦਿਤਾ ਮਾਰ ਖਾ ਮੁੜ ਕੁੰਡੇ ਅੜਾ ਬੈਠੇ
ਪਿੰਡ ਲੁਟਿਆ ਗਿਆ ਕਰਤਾਰ ਸਿੰਘਾ ਬੇਵਕੂਫ਼ ਉਹ ਖੁੰਬ ਠਪਾ ਬੈਠੇ

ਸ੍ਰੀ ਮੁਖਵਾਕ:—ਆਲਸੂਨ ਕੱਹ ਮਾਰਿਕੈ ਇਹ ਦਿਸਿ ਕੀਯੋ ਪਯਾਨ।
ਭਾਂਤਿ ਅਨੇਕਨ ਕੇ ਕਰੇ ਪੁਰ ਆਨੰਦ ਸੁਖ ਆਨ।

ਸੰਮਤ ੧੭੪੬ ਦੇ ਅੰਤ ਵਿਚ ਕਿਲ੍ਹਾ ਆਨੰਦ ਗੜ੍ਹ ਤੱਯਾਰ ਕਰਵਾਨਾ

ਕੱਚ ਪੁਣਾ ਪਹਾੜੀਆਂ ਕੱਚਿਆਂ ਦਾ ਵੇਖ ਗੁਰਾਂ ਨ ਗੱਲ ਭੁਲਾਈ ਸੀ ਜੀ
ਜਦੋਂ ਪੈਨ ਕੁਪੱਤ ਉਠਾਉਣ ਰਾਜੇ ਗੁਰਾਂ ਕੀਤੀ ਨ ਬੇ ਪਰਵਾਹੀ ਸੀ ਜੀ
ਜਿਸ ਸਮੇਂ ਦੀ ਲਗ ਉਡੀਕ ਰਹੀ ਓਹਦੇ ਵਲੋਂ ਨ ਬੇ ਪਰਵਾਹੀ ਸੀ ਜੀ
ਰਾਜਨੀਤ ਤੇ ਸਮਾਂ ਵਿਚਾਰ ਕਰਕੇ ਆਨੰਦਗੜ੍ਹ ਦੀ ਨੀਂਹ ਰਖਾਈ ਸੀ ਜੀ
ਬੜੀ ਮਾਰ ਦਾ ਕਿਲ੍ਹਾ ਤੱਯਾਰ ਕੀਤਾ ਵਸੋਂ ਏਸਦੇ ਵਿਚ ਠਹਿਰਾਈ ਸੀ ਜੀ
ਬਾਕੀ ਹੋਰ ਭੀ ਬਣੇ ਕਰਤਾਰ ਸਿੰਘਾ ਜਿਵੇਂ ਲੋੜ ਪਈ ਤਿਵੇਂ ਨਿਭਾਈ ਸੀ ਜੀ

ਸਮੇਂ ਦੀ ਹਾਲਤ ਤੇ ਸਤਿਗੁਰਾਂ ਦੀਆਂ ਸੋਚਾਂ

ਏਧਰ ਰਾਜਿਆਂ ਦੀ ਹੈਸੀ ਚਾਲ ਭੈੜੀ ਖੁਦਗਰਜ਼ ਤੇ ਬੇਜ਼ਮੀਰ ਦਿਸਦੇ
ਆਪੋ ਵਿਚ ਭੀ ਕੋਈ ਇਤਫਾਕ ਨਹੀਂ ਸੀ ਬਿਨਾਂ ਗੈਰ ਤੇ ਬੇਖਮੀਰ ਦਿਸਦੇ
ਪਾਟੋ ਧਾੜ ਡੇ ਵਹਿਮਾਂ ਦੇ ਮਾਰੇ ਹੋਇ ਦਗੇ ਬਾਜ਼ ਦੋਖੀ ਵੀਰ ਵੀਰ ਦਿਸਦੇ
ਦਿਲੀਂ ਧਰਮ ਤੇ ਦੇਸ ਦਾ ਪਿਆਰ ਕੋਈ ਨ ਵਿਸ਼ੇ ਭੋਗਾਂ ਦੇ ਹੋਇ ਅਸੀਰ ਦਿਸਦੇ
ਓਧਰ ਜ਼ੁਲਮ ਦੀ ਸ਼ਾਹੀ ਸੀ ਵਿਚ ਜੋਰਾਂ ਭੂਹੇ ਹੋਇ ਖਾਨ ਅਮੀਰ ਦਿਸਦੇ
ਭੇਡਾਂ ਬੱਕਰੀਆਂ ਵਾਂਗ ਜ਼ਬਾ ਹੋ ਰਹੇ ਹਿੰਦੂ ਬਾਂ ਬਾਂ ਹਾਰੇ ਤਕਦੀਰ ਦਿਸਦੇ
ਵਿਚ ਦੇਸ਼ ਦੇ ਸੈਂਕੜੇ ਰਾਜਵਾੜੇ ਸੱਭੇ ਮੁਰਦੇ ਹੋਇ ਅਖੀਰ ਦਿਸਦੇ
*ਮੰਦਰ ਢਹਿ ਰਹੇ ਤੇ ਤੀਰਥੀਂ ਜ਼ੁਲਮ ਵਰਤੇ †ਹਿੰਦੂ ਦੁਖੀ ਵਹਾਵੰਦੇ ਨੀਰ ਦਿਸਦੇ

*ਔਰੰਗਜ਼ੇਬ ਨੇ ਬਨਾਰਸ ਦੇ ਬਿਸ਼੍ਵ ਨਾਥ ਦੇ ਮੰਦਰ ਅਤੇ ਡੇਹਰੇ ਕਸੂ ਰਾਇ ਦੇ ਮੰਦਰ ਨੂੰ ਮਿਸਮਾਰ ਕਰਵਾ ਦਿਤਾ, ਕੇਸੂ ਰਾਇ ਦੇ ਮੰਦਰ ਨੂੰ ਰਾਜੇ ਨਰ ਸਿੰਘ ਦੇਉ ਨੇ ਤੇਤੀ ਲੱਖ ਰੁਪਿਆ ਲਾ ਕੇ ਬਣਵਾਇਆ ਸੀ, ਮੰਦਰ ਢਾਹਕੇ ਮਸੀਤ ਬਣਵਾ ਦਿਤੀ, ਰਾਜਪੂਤਾਨੇ ਦੇ ਇਲਾਕੇ ਵਿਚ ਤਿੰਨ ਸੌ ਮੰਦਰ ਦੇ ਕਰੀਬ ਢਾਹ ਦਿਤੇ ਅਤੇ ਬੁਤ ਤੋੜ ਦਿਤੇ ਗਏ ਸਨ। [ਸ਼ਃ ਮੁਃ ਲਤੀਫ਼]

†ਹਿੰਦੂਆਂ ਦੇ ਤਿਉਹਾਰ ਮਨਾਨੇ ਬੰਦ ਕਰ ਦਿਤੇ, ਨੌਕਰੀਆਂ ਤੋਂ ਹਿੰਦੂ ਹਟਾ ਦਿਤੇ। ਬੜੇ ਬੜੇ ਭਾਰੇ ਟੈਕਸ ਲਗਾਕੇ ਅਤੀ ਦੁਖ ਦਿਤੇ, ਪਾਲਕੀ ਤੇ ਘੋੜੇ ਦੀ ਸਵਾਰੀ ਹਿੰਦੂ ਵਾਸਤੇ ਖ਼ਾਸ ਤੌਰ ਤੇ ਮਨ੍ਹਾ ਕੀਤੀ ਗਈ ਸੀ। [ਸ਼ਃ ਮੁਃ ਲਤੀਫ਼]

ਦੁਖ ਭੁਖ ਨੇ ਪਰਜਾ ਮਾਰ ਲਈ ਸੁਖ ਹਿੰਦ ਦੇ ਹੋਇ ਲੀਰ ਲੀਰ ਦਿਸਦੇ
ਮੁਲਾਂ ਕਾਜ਼ੀਆਂ ਦਾ ਪਿਆ ਜ਼ੋਰ ਬਹੁਤਾ ਹੱਥੀਂ ਜ਼ੁਲਮ ਦੀ ਫੜੀ ਸ਼ਮਸ਼ੀਰ ਦਿਸਦੇ
ਚਾਰੋਂ ਤਰਫ ਨਿਰਾਸਤਾ ਛਾਇ ਰਹੀ ਪਏ ਆਜ਼ਾਦੀ ਦੇ ਗਲ ਜ਼ੰਜੀਰ ਦਿਸਦੇ
ਦੇਸ ਦੁਖੀ ਹੋ ਰਿਹਾ ਕਰਤਾਰ ਸਿੰਘਾ ਸੁਖ ਪਾ ਗਏ ਸਾਰੇ ਵਹੀਰ ਦਿਸਦੇ

ਤਥਾ

ਹਿੰਦੂ ਕੌਮ ਉਕੀ ਮਰ ਮਿਟੀ ਹੈਸੀ ਇਹਦੇ ਵਿਚ ਨ ਦਿਸਦੀ ਜਾਨ ਕਿਧਰੇ
ਖ਼ੂਨ ਛੱਤ੍ਰਤਾ ਦਾ ਠੰਡਾ ਹੋਇ ਚੁਕਾ ਰਹੇ ਬੀਰਤਾ ਦੇ ਨ ਨਿਸ਼ਾਨ ਕਿਧਰੇ
ਜਿੰਦ ਵਿਚ ਨ ਰਾਜਿਆਂ ਰਾਣਿਆਂ ਦੇ ਜੀਉਂਦਾ ਦਿਸੇ ਨ ਕੋਈ ਖ਼ਾਨਦਾਨ ਕਿਧਰੇ
ਤੇਗ਼ ਰਾਜਪੂਤੀ ਖੁੰਡੀ ਹੋਇ ਚੁਕੀ ਉਹ ਭੀ ਚੁਪ, ਨ ਸਿਰ ਉਠਾਨ ਕਿਧਰੇ
ਝੰਡੇ ਸ਼ਰ੍ਹਾ ਦੇ ਝੂਲਦੇ ਥਾਂ ਥਾਂ ਤੇ ਨ ਕੋਈ ਵਾਚਦਾ ਵੇਦ ਪੁਰਾਨ ਕਿਧਰੇ
ਪਰਜਾ *ਮਾਰੀ ਦੀ ਧਰਮ ਨੂੰ ਛੱਡ ਰਹੀ ਹਿੰਦੂ ਰੋਣ, ਜਾ ਦੁਖ ਸੁਨਾਨ ਕਿਧਰੇ
ਵਿਚ ਦੇਸ ਬਦਅਮਨੀ ਫੈਲ ਰਹੀ ਨ ਖ਼ੁਸ਼ੀ ਦੇ ਸਾਜ਼ ਸਾਮਾਨ ਕਿਧਰੇ
ਨ ਹਾਕਿਮ ਕੋਈ ਫਰਿਆਦ ਸੁਣਦਾ ਸਾਰੇ ਪੈਣ ਧੱਕੇ, ਲੋਕ ਜਾਨ ਕਿਧਰੇ
ਜ਼ੋਰ ਜ਼ੁਲਮ ਦੇ ਗ਼ਰਮ ਬਾਜ਼ਾਰ ਹੋ ਰਹੇ ਨਜ਼ਰ ਮਾਰ ਵੇਖੋ ਹਿੰਦੁਸਤਾਨ ਕਿਧਰੇ
ਦਰਦੀ ਦਿਲ ਵਿਚ ਦਰਦ ਕਰਤਾਰ ਸਿੰਘਾ ਹੋਰ ਦਰਦ ਨ ਵਿਚ ਜਹਾਨ ਕਿਧਰੇ

ਤਥਾ

ਦੂਜੀ ਤਰਫ ਔਰੰਗੇ ਦੀ ਬਾਦਸ਼ਾਹੀ ਝੰਡੇ ਦੇਸ ਦੇ ਵਿਚ ਲਹਿਰਾ ਰਹੇ ਸਨ
ਫੌਜਾਂ ਸਿਧੀਆਂ ਕਹਿਰ ਖ਼ੁਦਾਇ ਦੀਆਂ ਰਾਜੇ ਰਾਣੇ ਸਾਰੇ ਡਰ ਖਾ ਰਹਿ ਸਨ
ਕਿਲ੍ਹੇ, ਕੋਟ, ਨ ਅੰਤ ਖਜ਼ਾਨਿਆਂ ਦਾ ਵੱਗ ਦੌਲਤਾਂ ਦੇ ਦਰਯਾ ਰਹਿ ਸਨ
ਬਾਦਸ਼ਾਹ ਸੀ ਤਜਰਬਾ ਕਾਰ ਜ਼ਿਦੀ ਹਾਕਮ ਉਹੋ ਜਹੇ ਮਿਲ ਮਿਲਾ ਰਹਿ ਸਨ
ਏਧਰ ਆਪਣੇ ਵੱਲ ਜਾਂ ਦੇਖਦੇ ਸਨ ਘਾਟੇ ਚੌਹ ਪਾਸੀਂ ਨਿਗ੍ਹਾ ਰਹਿ ਸਨ
ਕਿਸੇ ਪਾਸਿਓਂ ਆਸ ਇਮਦਾਦ ਦੀ ਨ ਹਿੰਦੂ ਆਪਣਾ ਆਪ ਗੁਵਾ ਰਹਿ ਸਨ
ਕਿਲ੍ਹੇ ਕੋਟ ਨ ਦੇਸ ਦੀ ਬਾਦਸ਼ਾਹੀ ਨੰਗੇ ਧੜ ਹੋ ਸੋਚ ਸੁਚਾ ਰਹਿ ਸਨ
ਦਿਲ ਵਿਚ ਪਿਆਰ ਸੀ ਦੇਸ ਵਾਲਾ ਮਜ਼ਲੂਮਾਂ ਦੇ ਦੁਖ ਸਤਾ ਰਹਿ ਸਨ
ਵਿਚ ਚਿੱਤ ਦੇ ਚੈਨ ਆਰਾਮ ਨ ਸੀ ਇਰਦ ਗਿਰਦ ਦੁਖੀ ਬਿਲ ਬਿਲਾ ਰਹਿ ਸਨ
ਕਿਵੇਂ ਜ਼ੁਲਮ ਹੋਇ ਨਾਸ ਕਰਤਾਰ ਸਿੰਘਾ ਸੋਚਾਂ ਲੰਮੀਆਂ ਨਿੱਤ ਦੁੜਾ ਰਹਿ ਸਨ

---

*ਸੱਯਦ ਮੁਹੰਮਦ ਲਤੀਫ।

ਵਾਕ ਕਵੀ

ਸਾਰੇ ਹਿੰਦ ਅੰਦਰ ਹਸਤੀ ਇਕ ਹੀ ਸੋਚਾਂ ਸੋਚ ਰਹੀ ਜ਼ੁਲਮ ਮਿਟਾਨ ਖਾਤਰ
ਆਸ ਛਡ ਕੇ ਤੇਤੀ ਕਰੋੜ ਦੀ ਜੀ ਕੁਝ ਸਾਥੀਆਂ ਨੂੰ ਲੈ ਲੜਾਨ ਖਾਤਰ
ਆਣ ਉਤਰੀ ਵਿਚ ਮੈਦਾਨ ਦੇ ਸੀ ਦੁਖੀ ਦੇਸ ਹਿਤ ਹੋਣ ਕੁਰਬਾਨ ਖਾਤਰ
ਉਹ ਕੌਣ ਸੀ "ਗੁਰੂ ਗੋਬਿੰਦ ਸਿੰਘ" ਸੀ ਪਯਾਰੇ ਵਤਨ ਸਾਰੇ ਹਿੰਦੁਸਤਾਨ ਖਾਤਰ
ਤੇਗ ਪਕੜ ਔਰੰਗੇ ਦੇ ਟਾਕਰੇ ਤੇ ਖੜੇ ਹੋ ਗਏ ਧਰਮ ਬਚਾਨ ਖਾਤਰ
ਦਿਤਾ ਢੋਲ ਵਜਾ ਕਰਤਾਰ ਸਿੰਘਾ ਸਾਰਾ ਮੁਲਕ ਆਜ਼ਾਦ ਕਰਾਨ ਖਾਤਰ

ਵਿਚਾਰ

ਇਥੇ ਲੋੜ ਹੁਣ ਕੁਝ ਵਿਚਾਰ ਦੀ ਏ ਕਿਸ ਗੱਲ ਦੇ ਗੁਰ ਤਲਬਗਾਰ ਹੈ ਸਨ
ਤੇਗ ਫੜ ਕਿਉਂ ਵਿਚ ਮੈਦਾਨ ਆਏ ਕਿਹੜੀ ਚੀਜ਼ ਦੇ ਉਹ ਰਵਾਦਾਰ ਹੈ ਸਨ
ਕੀਹ ! ਵੈਰੀ ਉਹ ਦੀਨ ਇਸਲਾਮ ਦੇ ਸਨ ਅਤੇ ਹਿੰਦੂਆਂ ਦੇ ਖ਼ਾਸੇ ਯਾਰ ਹੈ ਸਨ
ਯਾਂ ਰਾਜ ਦੀ ਉਨ੍ਹਾਂ ਨੂੰ ਭੁਖ ਹੈਸੀ ਯਾਂ ਉਹ ਲਾਲਚੀ ਕੋਈ ਦੁਨੀਆਂਦਾਰ ਹੈ ਸਨ
ਨਾਲੋ ਨਾਲ ਪਤਾ ਲਗਦਾ ਚਲਾ ਜਾਊ ਕਿਹੜੀ ਕੌਮ ਦੇ ਉਹ ਦਮੱਦਗਾਰ ਹੈ ਸਨ
ਇਥੇ ਏਨਾ ਹੀ ਦਸਾਂ ਕਰਤਾਰ ਸਿੰਘਾ ਵੈਰੀ ਜ਼ੁਲਮ ਦੇ ਧਰਮ ਅਵਿਤਾਰ ਹੈ ਸਨ

( ਹੇਠ ਸ੍ਰੀ ਮੁਖਵਾਕ ਕੁਝ ਕੁ ਬਾਣੀ ਦਿਤੀ ਜਾਂਦੀ ਹੇ ਜਿਸ ਤੋਂ ਇਹ ਭਰਮ ਦੂਰ ਹੋ ਜਾਇਗਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਧੇ ਵੈਰੀ ਤੇ ਕਿਧੇ ਸੱਜਨ ਸਨ )

ਕਬਿਤ—ਕੋਊ ਭਇਓ ਮੁੰਡੀਆਂ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਣ ਬੋ। ਹਿੰਦੂ, ਤੁਰਕ ਕੋਊ ਰਾਫ਼ਜੀ ਇਮਾਮ ਸ਼ਾਫੀ ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ। ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ। ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥ ੧੫ ॥ ੮੫ ॥

ਕਬਿੱਤ—ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ। ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ। ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ, ਬਾਦ, ਆਤਸ ਔ ਆਬ ਕੋ ਰਲਾਉ

ਹੈ। ਅਲਹ ਅਭੇਖ ਸੋਈ ਔ *ਕੁਰਾਨ ਓਈ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥ ੧੬ ॥ ੯ ॥

ਵਾਕ ਕਵੀ

ਇਸ ਬਾਨੀ ਤੋਂ ਸਾਫ ਪ੍ਰਤੀਤ ਹੁੰਦਾ ਸੱਚਾ ਸਤਿਗੁਰੂ ਉਕਾ ਨਿਰਵੈਰ ਹੈਸੀ
ਧੜਾ ਪਖ ਨ ਹਿੰਦੂਆਂ ਨਾਲ ਕੋਈ ਮੁਸਲਮਾਨਾਂ ਦੇ ਨਾਲ ਨ ਵੈਰ ਹੈਸੀ
ਜੋਤ ਰੱਬ ਦੀ ਮੰਨਕੇ ਸਾਰਿਆਂ ਨੂੰ ਗੁਰੂ ਚਾਹੁੰਦਾ ਸਭ ਦੀ ਖੈਰ ਹੈਸੀ
ਗੁਰੂ ਜ਼ੁਲਮ ਦੇ ਵੈਰੀ ਕਰਤਾਰ ਸਿੰਘਾ ਨ ਕੋਈ ਆਪਨਾ ਤੇ ਨ ਕੋਈ ਗੈਰ ਹੈਸੀ

ਹਾਕਮਾਂ ਦਾ ਧਯਾਨ

ਏਧਰ ਗੁਰੂ ਜੀ ਕਰ ਤੱਯਾਰੀਆਂ ਰਹੇ ਦੂਜੇ ਪਾਸੇ ਹਾਕਮ ਖ਼ਬਰਦਾਰ ਹੈ ਸਨ
ਰਾਜੇ ਉਤੋਂ ਵਾਲੀ ਮੇਲ ਰੱਖਦੇ ਜੀ ਅੰਦਰ ਰੱਖਦੇ ਮਜ਼੍ਹਬੀ ਖਾਰ ਹੈ ਸਨ
ਸਤਿਗੁਰਾਂ ਦਾ ਭਾਰੀ ਪ੍ਰਤਾਪ ਵਧਦਾ ਵੇਖ ਰੱਖਦੇ ਈਰਖਾ ਭਾਰ ਹੈ ਸਨ
ਖਤਰਨਾਕ ਉਹ ਸਮਝਦੇ ਆਪਨੇ ਲਈ ਬੇਵਕੂਫ ਅਨਜਾਨ ਗੁਵਾਰ ਹੈ ਸਨ
ਖਬਰਾਂ ਦੇਵੰਦੇ ਸਾਰੀਆਂ ਹਾਕਮਾਂ ਨੂੰ ਉਲਟ. ਗੁਰਾਂ ਦੇ ਨਿਤ ਬੁਰਯਾਰ ਹੈ ਸਨ
ਅੰਦਰ ਰੱਖਦੇ ਖ਼ੋਟ ਕਰਤਾਰ ਸਿੰਘਾ ਉਤੋਂ ਚੰਦਰੇ ਮਤਲਬੀ ਯਾਰ ਹੈ ਸਨ

ਤਥਾ

ਅਲਫ ਖਾਨ ਹਟਿਆ ਜਦੋਂ ਮਾਰ ਖਾਕੇ ਕਿਰਪਾਲ ਨੇ ਦਾਉ ਚਲਾਇਆ ਸੀ
ਭੀਮੇ ਤਈਂ ਡਰਾ ਧਮਕਾ ਕਰਕੇ ਅਲਫਖਾਨ ਦੇ ਨਾਲ ਮਿਲਾਇਆ ਸੀ
ਆਪ ਹਾਕਮਾ ਦੇ ਖ਼ੈਰਖਾਹ ਬਣ ਗਏ ਸਾਰਾ ਦੋਸ ਗੁਰਾਂ ਉਪਰ ਲਾਇਆ ਸੀ
ਅਲਫ ਖਾਂ ਨੇ ਜਾ ਮੀਏਂ ਖਾਂ ਤਾਈਂ ਚੁਕਾਂ ਦੇਇ ਕੇ ਬਹੁਤ ਭੜਕਾਇਆ ਸੀ
ਓਸ ਲਿਖੱਯਾ ਵਲ ਦਿਲੌਰ ਖਾਂ ਦੇ ਸਭ ਗੁਰਾਂ ਦਾ ਹਾਲ ਜਤਾਇਆ ਸੀ
ਫੜ ਦਿਹੁ ਸਜ਼ਾ ਕਰਤਾਰ ਸਿੰਘਾ ਗੁਰੂ ਵੱਸਦਾ ਬਾਗੀ ਠਹਿਰਾਇਆ ਸੀ

ਲਾਹੌਰ ਦੇ ਹਾਕਮ ਦਿਲਾਵਰ ਖਾਂ ਨੇ ਆਪਣੇ ਪੁਤਰ ਰੁਸਤਮ ਖਾਂ ਨੂੰ ਚੜ੍ਹਾਨਾ

ਸਤਾਰਾਂ ਸੌ ਸੰਤਾਲੀਆਂ ਰੁਤ ਸਰਦੀ ਸੂਬਾ ਪੁਤ ਦੇ ਤਈਂ ਚੜ੍ਹਾਵੰਦਾ ਏ
ਪਤਾ ਕੁਝ ਨ ਸੀ ਹਿੰਮਤ ਗੁਰਾਂ ਦੀ ਦਾ ਹੂੜ੍ਹ ਮੱਤ ਕਰ ਹੁਕਮ ਸੁਨਾਵੰਦਾ ਏ

---

*ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਨੂੰ ਉਪਦੇਸ਼ ਦੇਣ ਸਮੇਂ ਕਿਹਾ ਕਰਦੇ ਸਨ ਕਿ ਕੁਰਾਨ ਨੂੰ ਟੁਕੜੇ ਟੁਕੜੇ ਕਰਨਾ ਸਿੱਖ ਦਾ ਧਰਮ ਹੈ: ਪਰ ਜਦੋਂ ਅਸੀਂ ਸਾਹਿਬਾਂ ਦੇ ਇਸ ਮੁਖਵਾਕ ਵੱਲ ਨਜ਼ਰ ਮਾਰਦੇ ਹਾਂ ਤਦ ਸਿਵਾਇ ਸਿੱਖ ਮੱਤ ਦੇ ਦੁਨੀਆਂ ਭਰ ਦਾ ਕੋਈ ਮਤ ਆਲਮਗੀਰ ਕਹਿਲਉਨ ਦਾ ਕੋਈ ਹੱਕ ਨਹੀਂ ਰਖਦਾ ਤੇ ਸੱਯਦ ਜੀ ਨੂੰ ਇਸ ਗੱਲ ਦਾ ਭੁਲੇਖਾ ਲੱਗਾ ਜਾਪਦਾ ਹੈ।

ਪੂਰਾ ਇਕ ਹਜ਼ਾਰ ਅਸਵਾਰ ਲੈ ਲੌ ਹਾਜ਼ਰ ਗੁਰੂ ਨੂੰ ਕਰੌ ਜਤਾਵੰਦਾ ਏ
ਰੁਸਤਮ ਖ਼ਾਂ ਜੁਵਾਨ ਅੰਵਾਨ ਹੈ ਸੀ ਮਾਰੋ ਮਾਰ ਕਰਦਾ ਚਲਾ ਆਵੰਦਾ ਏ
ਕਿਸੇ ਰਾਜੇ ਨੂੰ ਖ਼ਬਰ ਨ ਮੂਲ ਕੀਤੀ ਡੇਰਾ ਨਦੀ ਕੰਡੇ ਆਨ ਲਾਵੰਦਾ ਏ
ਦਿਣੇ ਲੰਘ ਕੇ ਪਾਰ ਕਰਤਾਰ ਸਿੰਘਾਂ ਧਾਵਾ ਕਰਨ ਦੀ ਨੀਤ ਠਹਿਰਾਵੰਦਾ ਏ

ਰੁਸਤਮ ਖਾਂ ਨੇ ਬਿਨ੍ਹਾਂ ਲੜਾਈ ਤੋਂ ਡਰਕੇ ਪਿਛ੍ਹਾਂ ਹਟ ਜਾਣਾਂ

ਅੱਧੀ ਰਾਤ ਨਦੀਓਂ ਪਾਰ ਪਿਆ ਰੌਲਾ ਨੂਹੇ ਡਿਉੜੀ ਵਾਲੇ ਨੂੰ ਜਗਾਇਆ ਜੀ
ਖਬਰ ਸਤਿਗੁਰਾਂ ਨੂੰ ਕਰ ਦਿਹੋ ਛੇਤੀ ਵੈਰੀ ਪਾਰ ਨਦੀਓਂ ਕੋਈ ਆਇਆ ਜੀ
ਓਸ ਵਕਤ †ਆਲਮ ਸਤਿਗੁਰੂ ਜੀ ਨੂੰ ਸਾਰਾ ਜਾਇ ਕੇ ਭੇਦ ਸੁਨਾਇਆ ਜੀ
ਹੋਯਾ ਹੁਕਮ ਰਣਜੀਤ ਵਜਾਇ, ਦੇਵੋ ਨੰਦ ਚੰਦ ਨੂੰ ਪਾਸ ਬੁਲਾਇਆ ਜੀ
ਪਈ ਚੋਟ ਰਣਜੀਤ ਤੇ ਜਿਸ ਵੇਲੇ ਫੌਜ਼ਾਂ ਉਠ ਕੇ ਸਾਜ਼ ਸਜਾਇਆ ਜੀ
ਜਗ ਪਈਆਂ ਮਸਾਲਾਂ ਥਾਉਂ ਥਾਈਂ ਸ਼ਹਿਰ ਵਾਲਿਆਂ ਭੀ ਸ਼ੋਰ ਪਾਇਆ ਜੀ
ਸਤਿ ਸ੍ਰੀ ਅਕਾਲ ਬੁਲਾਇ ਨਾਹਰੇ ਵੈਰੀ ਪਾਰ ਹੀ ਸੁਣ ਘਬਰਾਇਆ ਜੀ
ਸਾਡੀ ਖਬਰ ਹੋ ਗਈ ਗੁਰੂ ਤਯਾਰ ਅੱਗੇ ਰੁਸਤਮ ਖਾਂ ਨੂੰ ਲੋਕਾਂ ਡਰਾਇਆ ਜੀ
ਇਕ ਰੁਤ ਸਿਆਲ ਤੇ ਨਦੀ ਵਗਦੀ ਪਾਲੇ ਸਭ ਦੇ ਤਈਂ ਸਤਾਇਆ ਜੀ
ਓਧਰ ਧੌਂਸੇ ਨਗਾਰਿਆਂ ਜ਼ੋਰ ਪਾਇਆ ਸ਼ਲਕਾਂ ਹੁੰਦੀਆਂ ਸ਼ੋਰ ਉਠਾਇਆ ਜੀ
ਓਸੇ ਵੇਲੇ ਹਮਾਇਤੀ *ਚੜ੍ਹ ਆਇਆ ਵੈਰੀ ਲੰਘਣੋ ਭੀ ਅਟਕਾਇਆ ਜੀ
ਰੁਸਤਮ ਖਾਂ ਡਰਿਆ ਕਰਤਾਰ ਸਿੰਘਾ ਝੱਟ ਪਿਛ੍ਹਾਂ ਨੂੰ ਕੂਚ ਬੁਲਾਇਆ ਜੀ

ਵਾਕ ਕਵੀ

ਹਟ ਗਿਆ ਪਿਛ੍ਹਾਂ ਐਵੇਂ ਖਾਨਜ਼ਾਦਾ ਕਾਇਰ ਬਣ ਭੇੜਾ ਦੌੜ ਜਾਇ ਭਾਈ
ਨੂਹ ਠਾਹ ਹੀ ਸੁਣ ਕੇ ਕੰਬ ਗਿਆ ਡੇਰਾ ਡੰਡਾ ਗਿਆ ਉਠਵਾਇ ਭਾਈ
ਵਿਚ ਰਾਹ ਦੇ ਬਰਵਾ ਗਾਉਂ ਅਇਆ ਪਾਜ਼ੀ ਉਸ ਤਈਂ ਲੁਟਵਾਇ ਭਾਈ
ਏਵੇਂ ਕਰਕੇ ਆਪਣਾ ਦਿਲ ਰਾਜ਼ੀ ਡੇਰੇ ਪਾਸ ਭਲਾਨ ਜਾ ਲਾਇ ਭਾਈ
ਜਿਵੇਂ ਬਾਣੀਏਂ ਰੋੜ੍ਹ ਹੀ ਰਿੰਨ੍ਹ ਕਰਕੇ ਖੁਸ਼ੀ ਹੋ ਸਲੂਣੇ ਬਾਂ ਖਾਇ ਭਾਈ
ਗਿਆ ਪਹੁੰਚ ਲਾਹੌਰ ਕਰਤਾਰ ਸਿੰਘਾ ਪਿਉ ਨੂੰ ਮੂੰਹ ਦਿਖਾਇ ਭਾਈ

---

†ਆਲਮ ਡਿਊਢੀ ਬਰਦਾਰ।

*ਓਸ ਨਾਲੇ ਦਾ ਨਾਮ ਹਮਾਇਤ ਕਰਨ ਕਰਕੇ ਸਤਿਗੁਰਾਂ ਨੇ ਹਮਾਇਤੀ ਰੱਖ ਦਿੱਤਾ ਹੁਣ ਤੱਕ ਸਭ ਲੋਕ ਹਿਮਾਇਤੀ ਨਾਲਾ ਹੀ ਆਖਦੇ ਹਨ।

ਇਸ ਪ੍ਰਥਾਇ ਸਤਿਗੁਰਾਂ ਨੇ ਬਚਿੱਤ੍ਰ ਨਾਟਕ ਵਿਚ ਇਉਂ ਲਿਖਯਾ ਹੈ—
ਨਿਲੱਜ ਖਾਨ ਭੱਜਿਯੋ। ਕਿਨੀ ਨਾ ਸ਼ੱਸਤ੍ਰ ਸੱਜਿਯੋ। ਸੁਤਿਆਗ ਖੇਤਕੋਚਲੇ। ਸੁਬੀਰਬੀਰਹਾ ਭਲੇ।
ਚਲੇ ਤੁਰੇ ਤੁਰਾਇਕੈ। ਸਕੈ ਨ ਉਠਾਇਕੈ। ਨਾਲੈ ਹੱਥਯਾਰ ਗੱਜਹੀ। ਨਿਹਾਰਨਾਂ ਰਲਜਹੀ ॥

ਦੋਹਿਰਾ:—ਬਰਵਾ ਗਾਉਂ ਉਜਾਰ ਕੈ ਕਰੇ ਮੁਕਾਮ ਭਲਾਨ।
ਪ੍ਰਭਬਲਹਮੈਂ ਨ ਛੁਇ ਸਕੈ ਭਾਜਤ ਭਏ ਨਿਦਾਨ।
ਦੋਹਿਰਾ:—ਤਵਬਲਈਹਾਂਨ ਪਰਸ ਕੈ ਬਰਵਾ ਹਨ ਰਿਸਾਇ।
ਸਾਬਿਨਰਸਜਿਮਬਾਨੀਯੋਂਰੋਬਨਖਾਤ ਬਨਾਇ ॥

੧੭੪੭ ਪੋਹ ਵਿਚ ਦਿਲਾਵਰ ਖ਼ਾਂ ਨੇ ਲਾਹੌਰ ਤੋਂ ਹੁਸੈਨੀ ਨੂੰ ਫੌਜ ਦੇਇਕੇ ਭੇਜਣਾ

ਜਦੋਂ ਖਾਨਜ਼ਾਦਾ ਗਿਆ ਪਰਤ ਐਵੇਂ ਗੁਸੇ ਉਹਨੂੰ ਦਿਲਾਵਰ ਖਾਨ ਹੋਇਆ
ਉਸੇ ਵੇਲੇ ਗੁਲਾਮ ਹੁਸੈਨੀ ਤਈਂ ਚੜ੍ਹੋ ਫ਼ੌਜ ਲੈ ਕੇ, ਫੁਰਮਾਨ ਹੋਇਆ
ਚੰਗੀ ਕਰਨੀ ਸੋਧ ਪਹਾੜੀਆਂ ਨਹੀਂ ਦੀ ਖ਼ਿਰਾਜ ਵਸੂਲ਼, ਪਛਾਨ ਹੋਇਆ
ਨਾਲੇ ਗੁਰੂ ਨੂੰ ਫੜ ਕੇ ਕਰੋ ਹਾਜ਼ਰ ਓਹਨੂੰ ਬੜਾ ਬਲਕਾਰ ਗੁਮਾਨ ਹੋਇਆ
ਅਲਫ ਖਾਂ, ਸ਼ਮਸ਼ੇਰ ਖਾਂ ਨਾਲਕੀਤੇ ਕਿਰਪਾ ਰਾਮ ਭੀ ਨਾਲ ਰਵਾਨ ਹੋਇਆ
ਚੰਦਨਸਿੰਘ ਰਜਪੂਤ ਸੀ ਨੂਰ ਪੁਰੀਆ ਮੱਦਦਗਾਰ ਉਹਭੀ ਨਾਲ ਮਾਨ ਹੋਇਆ
ਚੋਖੀ ਫ਼ੌਜ ਲਾਹੌਰ ਤੋਂ ਲੈ ਚੜ੍ਹਿਆ ਸਿੱਧਾ ਵੱਲ ਪਹਾੜਾਂ ਦੇ ਜਾਨ ਹੋਇਆ
ਧੂਮ ਧਾਮ ਦੇ ਨਾਲ ਕਰਤਾਰ ਸਿੰਘਾ ਦਾਖਲ ਵਿੱਚ ਪਹਾੜਾਂ ਦੇ ਆਨ ਹੋਇਆ

ਕ੍ਰਿਪਾਲ ਕਟੋਚੀ ਤੇ ਭੀਮ ਚੰਦ ਨੇ ਹੁਸੈਨੀ ਨਾਲ ਮਿਲ ਜਾਣਾ

ਦੋ ਹਜ਼ਾਰ ਜੁਵਾਨ ਸੀ ਨਾਲ ਜੰਗੀ ਸ਼ੋਰ ਵਿਚ ਪਹਾੜਾਂ ਦੇ ਪਾਇ ਦੇਂਦਾ
ਲੁੱਟ ਮਾਰ ਸ਼ੁਰੂ ਕੀਤੀ ਆਵੰਦੇ ਨੇ ਬਹੁਤ ਸ਼ੋਰ ਸ਼ਰਾਬਾ ਵਧਾਇ ਦੇਂਦਾ
ਪਹਿਲਾਂ ਲੁੱਟਿਆ ਪਿੰਡ ਆਵਾਨ ਤਈਂ ਓਹਨੂੰ ਖਾਕ ਦੇ ਨਾਲ ਮਿਲਾਇ ਦੇਂਦਾ
ਫੇਰ ਦੂਨ ਪਹਾੜ ਦੀ ਚੜ੍ਹ ਗਿਆ ਰਾਜੇ ਰਾਣਿਆਂ ਤਈਂ ਕੰਬਾਇ ਦੇਂਦਾ
ਢੱਡ ਵਾਲੀਆਂ ਨੂੰ ਜਿੱਤ ਜ਼ੋਰ ਕੀਤਾ ਰੁਖ਼ ਕਾਂਗੜੇ ਵੱਲ ਪਰਤਾਇ ਦੇਂਦਾ
ਉਹ ਕਟੋਚੀਆ ਬੜਾ ਚਲਾਕ ਹੈਸੀ ਢੋਆ ਅਗੋਂ ਹੁਸੈਨੀ ਨੂੰ ਆਇ ਦੇਂਦਾ
ਭੀਮ ਚੰਦ ਨੂੰ ਸੱਦ ਬਿਲਾਸਪੁਰ ਤੋਂ ਮੇਲ ਨਾਲ ਗੁਲਾਮ ਕਰਵਾਇ ਦੇਂਦਾ
ਕਰੋ ਗੁਰੂ ਦੀ ਸੋਧ ਕਰਤਾਰ ਸਿੰਘਾ ਇਹ ਚੰਡਾਲ ਟੋਲਾ ਮਿਲ ਰਾਇ ਦੇਂਦਾ

ਆਨੰਦ ਪੁਰ ਵਿਚ ਫਿਕਰ

ਸਾਰੀ ਸੂਹੇ ਨੇ ਖ਼ਬਰ ਪੁਚਾਇ ਦਿਤੀ ਭੀਮੇ ਹੋਰਾਂ ਨੇ ਗੱਲ ਉਲਟਾਈ ਹੈ ਜੀ
ਝੂਠ ਮੂਠ ਹੁਸੈਨੀ ਨੂੰ ਦੇਇ ਚੁਕਾਂ ਏਧਰ ਓਸ ਦੀ ਵਾਗ ਭੁਵਾਈ ਹੈ ਜੀ

ਇਹ ਸੁਣ ਮਸੰਦਾਂ ਨੂੰ ਫ਼ਿਕਰ ਲੱਗਾ ਦਹਿਸ਼ਤ ਬੜੀ ਭਾਰੀ ਉਹਦੀ ਛਾਈ ਹੈ ਜੀ
ਜਾ ਮਾਤਾ ਜੀ ਤਈਂ ਸਿਖਾਉਨ ਲੱਗੇ ਵੱਡੀ ਫੌਜ ਲਾਹੌਰ ਤੋਂ ਆਈ ਹੈ ਜੀ
ਓਹਦੇ ਨਾਲ ਪਹਾੜੀਏ ਬਹੁਤ ਮਿਲ ਗਏ ਖ਼ਾਰ ਗੁਰਾਂ ਦੇ ਨਾਲ ਰਖਾਈ ਹੈ ਜੀ
ਉਹ ਆ ਰਹੇ ਸਿੱਧੇ ਆਨੰਦਪੁਰ ਨੂੰ ਕੀਤੀ ਜ਼ੋਰਾਂ ਦੇ ਨਾਲ ਚੜ੍ਹਾਈ ਹੈ ਜੀ
ਚੜ੍ਹੀ ਘਟਾ ਇਹ ਗੁਰੂ ਜੀ ਟਾਲ ਦੇਵਨ ਕੁਝ ਦੇਇ, ਕਰ ਲੈਣ ਰਸਾਈ ਹੈ ਜੀ
ਲੈਣਾ ਵੇਲਾ ਸੰਭਾਲ ਕਰਤਾਰ ਸਿੰਘਾ ਰਾਜਨੀਤ ਤੇ ਭਾਰੀ ਦਾਨਾਈ ਹੈ ਜੀ

ਮਾਤਾ ਜੀ ਨੇ ਸਾਹਿਬਾਂ ਨੂੰ ਆਖਨਾ

ਮਾਤਾ ਗੂਜਰੀ ਤਈਂ ਕੰਬਾਇ ਦਿਤਾ ਕਹਿੰਦੀ ਗੁਰਾਂ ਨੂੰ ਕਰ ਉਪਾਇ ਲੌ ਖਾਂ
ਮੈਂ ਸੁਣਿਆਂ ਵੈਰੀ ਦੀ ਫ਼ੌਜ ਆ ਰਹੀ ਓਹਦੇ ਨਾਲ ਸੁਰ ਮੇਲ ਮਿਲਾਇ ਲੌ ਖਾਂ
ਘਟਾ ਵੈਰੀਆਂ ਦੀ ਚੜ੍ਹੀ ਆਇ ਰਹੀ ਕੋਈ ਆਪਨਾ ਕਰ ਬਚਾਇ ਲੌ ਖਾਂ
ਵੱਢੀ ਦੇਇ ਕੇ ਕੁਝ ਕਰਤਾਰ ਸਿੰਘਾ ਵੇਲੇ ਸਖਤੇ ਤਾਈਂ ਟਪਾਇ ਲੌ ਖਾਂ

ਸ੍ਰੀ ਗੁਰੂ ਜੀ ਨੇ ਮਾਤਾ ਜੀ ਨੂੰ ਧੀਰਜ ਦੇਣੀ

ਇਹ ਮਸੰਦ ਹੋ ਗਏ ਨੇ ਕਾਇਰ ਬਹੁਤੇ ਤੁਸਾਂ ਤਈਂ ਡਰਾ ਇਹ ਰਹੇ ਮਾਤਾ
ਮੇਰੀ ਸਿੱਖੀ ਤਈਂ ਹੈ ਇਹ ਘੁਣ ਲਗਾ ਡਰਿਆ, ਕਰੋ ਨ ਇਨ੍ਹਾਂ ਦੇ ਕਹੇ ਮਾਤਾ
ਤੁਸੀਂ ਰਤੀ ਜਿੰਨਾਂ ਫਿਕਰ ਕਰੋ ਨਾਹੀਂ ਕਰੇ ਗੁਰੂ ਬੰਦੋਬਸਤ ਅਹੇ ਮਾਤਾ
ਘਟਾ ਜਿਧਰੋਂ ਚੜ੍ਹੀ ਹੈ ਤੁਸੀਂ ਦੇਖੋ ਇਹ ਓਧਰੇ ਜਾਇ ਕੇ ਪਏ ਮਾਤਾ
ਵੱਢੀ ਚੀਰਿਆਂ ਨਾਲ ਨਹੀਂ ਕੰਮ ਸਰਨੇ ਪੂਰੇ ਕਰੇ ਸ੍ਰੀ ਸਾਹਿਬ ਡਹੇ ਮਾਤਾ
ਜਹੀ ਕਿਸੇ ਦੀ ਨੀਤ ਕਰਤਾਰ ਸਿੰਘਾ ਉਹੋ ਜਿਹਾ ਹੀ ਫਲ ਉਹ ਲਏ ਮਾਤਾ

ਸਤਿਗੁਰਾਂ ਵਲੋਂ ਤਯਾਰੀਆਂ

ਵੈਰੀ ਰੋਗ ਦਾ ਨਹੀਂ ਵਿਸਾਹ ਕੋਈ ਗੁਰਾਂ ਸਭ ਤਯਾਰੀ ਕਰਵਾ ਛੱਡੀ
ਦਾਰੂ ਸਿੱਕਾ ਦੇ ਫੌਜ ਆਪਣੀ ਨੂੰ ਜਿਥੇ ਲੋੜ ਸੀ ਤਿਥੇ ਬੈਠਾ ਛੱਡੀ
ਜਿਹੜੀ ਹੋਇਗੀ ਸੋ ਦੇਖੀ ਜਾਇਗੀ ਹੁਣ ਮਹਾਂ ਕਾਲ ਤੇ ਡੋਰੀ ਰਖਾ ਛੱਡੀ
ਘਟਾ ਵਰ੍ਹੀ ਜਾ ਕਿਤੇ ਕਰਤਾਰ ਸਿੰਘਾ ਸਤਿਗੁਰਾਂ ਅਜੇਹੀ ਹਵਾ ਛੱਡੀ

ਹੁਸੈਨੀ ਹੋਰਾਂ ਦਾ ਗੋਪਾਲ ਗੁਲੇਰੀਏ ਨਾਲ ਝਗੜਾ ਹੋ ਪੈਣਾ

ਅਜੇ ਇਕੋ ਪੜਾ ਹੀ ਆਇ ਹੈਸਨ ਅਗੋਂ ਮਿਲਿਆ ਆਣ ਗੋਪਾਲ ਭਾਈ
ਟਕਾ ਚਾਰ ਹਜ਼ਾਰ ਉਸ ਆਣ ਧਰਿਆ ਈਨ ਮਨੀ ਭਰਾਵਾਂ ਦੇ ਨਾਲ ਭਾਈ
ਵੈਰ ਰੱਖਯਾ ਦਿਲੋਂ ਕ੍ਰਿਪਾਲ ਹੈਸੀ ਗਲਨ ਦਿਤੀ ਨ ਓਸ ਨੇ ਦਾਲ ਭਾਈ
ਯੱਕ ਮੁਸ਼ਤ ਹੀ ਦਸ ਹਜ਼ਾਰ ਲੈ ਖਾਂ ਦਿੱਤੇ ਬਦਲ ਹੁਸੈਨੀ ਦੇ ਖਯਾਲ ਭਾਈ
ਉਹ ਮੂਰਖ ਓਵੇਂ ਹੀ ਮਨ ਗਿਆ ਨ ਚਲਯਾ ਸੋਚ ਕੇ ਚਾਲ ਭਾਈ

ਉਕਾ ਨਾਲ ਗੋਪਾਲ ਦੇ ਵਿਗੜ ਬੈਠਾ ਸਮਝ ਗਿਆ ਉਹ ਸਾਰੀ ਕੁਚਾਲ ਭਾਈ
ਓਸ ਚਾਰ ਹਜ਼ਾਰ ਭੀ ਚੁਕ ਲਿਆ ਕੌਣ ਰੋਕਦਾ ਕਿਧੀ ਮਜ਼ਾਲ ਭਾਈ
ਗਿਆ ਮਾਰ ਨਗਾਰਾ ਕਰਤਾਰ ਸਿੰਘਾ ਕਿਲ੍ਹਾ ਕਾਇਮਕਰ ਲਿਆ ਸੰਭਾਲ ਭਾਈ

ਗੁਪਾਲ ਨੇ ਸਤਿਗੁਰਾਂ ਦੀ ਮਦਦ ਮੰਗਣੀ

ਔਖੀ ਬਣੀ ਤੇ ਫੇਰ ਗੁਰ ਯਾਦ ਆਏ ਰਾਜਾ ਤੁਰਤ ਵਜ਼ੀਰ ਦੁੜਾਂਵਦਾ ਏ
ਉਹ ਆਇ ਸਤਿਗੁਰਾਂ ਦੀ ਪਿਆ ਪੈਰੀਂ ਰਾਜੇ ਵਲੋਂ ਬਹੁ ਬਿਨੈ ਸੁਨਾਂਵਦਾ ਏ
ਮੈਂ ਗੁਲਾਮ ਤੇ ਰਾਜ ਸਭ ਆਪਦਾ ਏ ਏਸ ਵੇਲੇ ਰਾਜਾ ਮਦਦ ਚਾਹਵੰਦਾ ਏ
ਔਖੀ ਬਣ ਗਈ ਬਹੁਤ ਕਰਤਾਰਸਿੰਘਾ ਹੋਰ ਬਾਉ ਨਾਹੀਂ ਨਜ਼ਰ ਆਵੰਦਾ ਏ

ਸਾਹਿਬਾਂ ਨੇ ਰਾਜੇ ਦੀ ਮੱਦਦ ਵਾਸਤੇ ਆਪਣੀ ਫੌਜ ਭੇਜਣੀ

ਸਤਿਗੁਰ ਜੀ ਸਦਾ ਦਯਾਲ ਦਿਲ ਤੋਂ ਕਿਸੇ ਨਾਲ ਨ ਵੈਰ ਰਖਾਨ ਵਾਲੇ
ਨਾਲ ਵੈਰੀਆਂ, ਜਦ ਉਹ ਪੈਣ ਸ਼ਰਨੀ ਹਰ ਤਰ੍ਹਾਂ ਦੀ ਨੇਕੀ ਕਮਾਨ ਵਾਲੇ
ਤਿੰਨ ਸੌ ਅਸਵਾਰ ਤਯਾਰ ਕੀਤੇ ਜੰਗ ਵਿਚ ਜੋ ਧੂੜ ਧਮਾਨ ਵਾਲੇ
ਲਾਲ ਚੰਦ ਤੇ ਅੱਘੜੀ ਬੈਰਾੜ ਜੈਸੇ ਗੰਗਾ ਰਾਮ ਜਹੇ ਤੇਗ਼ ਖੜਕਾਨ ਵਾਲੇ
ਸੰਗਤਰਾਇ ਦੇ ਨਾਲ ਇਹ ਟੋਰ ਦਿਤੇ ਮੱਚੇ ਰਣ ਅੰਦਰ ਸਿੱਪੇ ਜਾਣ ਵਾਲੇ
ਸਤਿਗੁਰੂ ਜੀ ਧੰਨ ਕਰਤਾਰ ਸਿੰਘਾ ਨਾਲ ਵੈਰੀਆਂ ਭਲਾ ਕਮਾਨ ਵਾਲੇ

ਨਤੀਜਾ

ਓਧਰ ਕਿਲ੍ਹਾ ਗੁਪਾਲ ਜਦ ਕਾਇਮ ਕੀਤਾ ਆਯਾ ਪਿੱਛੇ ਹੁਸੈਨੀ ਨਾਦਾਨ ਭਾਈ
ਘੇਰਾ ਕਿਲ੍ਹੇ ਗਿਰਦੇ ਪਾ ਲਿਆ ਆਉਂਦੇ ਰਸਦ ਬਸਦ ਨ ਦੇਵੰਦਾ ਜਾਨ ਭਾਈ
ਏਨੇ ਚਿਰ ਨੂੰ ਗੁਰਾਂ ਦੀ ਫੌਜ ਚੜ੍ਹ ਕੇ ਜਾ ਉਤਰੀ ਵਿਚ ਮੈਦਾਨ ਭਾਈ
ਪਹਿਰ ਪੰਦਰਾਂ ਬੀਤ ਗਏ ਜਿਸ ਵੇਲੇ ਕਿਲ੍ਹੇ ਵਾਲੇ ਐਵੇਂ ਘਬਰਾਨ ਭਾਈ
ਸੰਗਤ ਰਾਇ ਤਈਂ ਵਿਚ ਪਾਇ ਕਰਕੇ ਸੁਲ੍ਹਾ ਕਰਨ ਦੀ ਗੱਲ ਠਹਿਰਾਨ ਭਾਈ
ਰਾਜਾ ਕਿਲ੍ਹਯੋਂ ਨਿਕਲ ਕੇ ਬਾਹਰ ਆਇਆ ਨਾਲ ਲੈ ਕੇ ਕੁਝ ਜਵਾਨ ਭਾਈ
ਚੜ੍ਹ ਗਈ ਹੁਸੈਨੀ ਦੀ ਨਜ਼ਰ ਉਚੀ ਕ੍ਰਿਪਾਲ ਹੋਰੀਂ ਭੜਕਾਨ ਭਾਈ
ਹੁਣੇ ਦਸ ਹਜ਼ਾਰ ਟਿਕਾ ਏਥੇ ਨਹੀਂ ਤੇ ਦੇਣਾ ਨਹੀਂ ਏਥੋਂ ਜਾਨ ਭਾਈ
ਏਸ ਗੱਲ ਤੋਂ ਫੇਰ ਤਕਰਾਰ ਵਧਿਆ ਕ੍ਰੋਧ ਯੋਧਿਆਂ ਨੂੰ ਚੜ੍ਹੇ ਆਨ ਭਾਈ
ਤੇਗ਼ਾਂ ਸੰਗਤੀਏ ਹੋਰਾਂ ਧੂਹ ਲਈਆਂ ਵਾਂਗ ਬਿਜਲੀ ਦੇ ਲਿਸ਼ਕਾਨ ਭਾਈ
ਨਿਕਲ ਗਿਆ ਗੋਪਾਲ ਨ ਹੱਥ ਆਇਆ ਕ੍ਰਿਪਾਲ ਹੋਰੀਂ ਪਛੋਤਾਨ ਭਾਈ
ਯੋਧੇ ਜੁੱਟ ਪਏ ਦੋਹਾਂ ਪਾਸਿਆਂ ਥੀਂ ਮੱਚ ਪਿਆ ਡਾਢਾ ਘਮਸਾਨ ਭਾਈ

ਤੇਗਾਂ ਢਾਲਾਂ ਉਤੇ ਝੱਟ ਖੜਕ ਪਈਆਂ ਵਿਚ ਪਲਾਂ ਦੇ ਲਹਿ ਗਏ ਘਾਨ ਭਾਈ
ਮੱਚ ਪਿਆ ਹਨੇਰ ਦਾ ਜੰਗ ਓਥੇ ਯੋਧੇ ਹੋ ਗਏ ਲਹੂ ਲੁਹਾਨ ਭਾਈ
ਹਰੀ ਸਿੰਘ, ਕ੍ਰਿਪਾਲ ਇਹ ਥਾਂ ਮਰ ਗਏਹਿੰਮਤਸਿੰਘ ਜ਼ਖਮੀ ਪਿਆ ਆਨ ਭਾਈ
ਪੜ੍ਹਿਆ ਗਿਆ ਹੁਸੈਨੀ ਦਾ ਖਾਤਮਾ ਭੀ ਸ਼ਮਸ਼ੇਰ ਖਾਂ ਤੇ ਅਲਫਖ਼ਾਨ ਭਾਈ
ਇਹ ਭੀ ਮੌਤ ਨੇ ਮਾਰ ਖਪਾਇ ਦਿਤੇ ਰਹੇ ਦਿਲਾਂ ਦੇ ਵਿਚ ਅਰਮਾਨ ਭਾਈ
ਹੋਰ ਛੇ ਕੁ ਸੌ ਅਸਵਾਰ ਪੈਦਲ ਖਾਧੇ ਮੌਤ ਨੇ ਲਿਹੁ ਸਿਆਨ ਭਾਈ
ਰਾਣਾ ਰਾਮ ਚੰਦ ਤੇ ਪ੍ਰਿਥੀ ਸਿੰਘ ਦੂਜਾ ਅਮਰ ਚੰਦ ਰਜਪੂਤ ਮਹਾਨ ਭਾਈ
ਇਹ ਗੁਪਾਲ ਦੇ ਸਾਥੀ ਸ਼ਹੀਦ ਹੋ ਗਏ ਦੋ ਸੌ ਸਿਪਾਹੀ ਪਛਾਨ ਭਾਈ
ਏਧਰ ਸੰਗਤ ਰਾਇ ਬੈਰਾੜ ਅਘੁੜੀ ਤੇ ਸਤਾਰਾਂ ਜੁਵਾਨ ਨਿਸ਼ਾਨ ਭਾਈ
ਤੋਤੇ ਚਸ਼ਮ ਪਹਾੜੀਆਂ ਭੈੜਯਾਂ ਤੋਂ ਹੋ ਗਏ ਮੈਦਾਨ ਕੁਰਬਾਨ ਭਾਈ
ਭੀਮ ਚੰਦ ਅਤੇ ਚੰਦਨ ਰਾਇ ਦੋਵੇਂ ਪਾਜ਼ੀ ਬਣ ਕੇ ਮੂੰਹ ਛਿਪਾਨ ਭਾਈ
ਫ਼ਤ੍ਹੇ ਹੋਈ ਗੋਪਾਲ ਦੀ ਬੜੀ ਭਾਰੀ ਭੁਲ ਗਏ ਸਾਰੇ ਨੁਕਸਾਨ ਭਾਈ
ਸਾਂਭ ਲਏ ਗੋਪਾਲ ਸਾਮਾਨ ਸਾਰੇ ਲੱਗੇ ਜ਼ਖਮੀ ਜਦੋਂ ਉਠਾਨ ਭਾਈ
ਮਿਲ ਪਿਆ ਹਿੰਮਤਸਿੰਘ ਓਥੇ ਸਹਿਕਦਾ ਜੀ ਰਾਮਸਿੰਘਨੇ ਲਿਆ ਸਿੰਞਾਨ ਭਾਈ
ਓਸੇ ਥਾਂ ਗੋਪਾਲ ਨੇ *ਮਾਰ ਦਿੱਤਾ ਵੱਡਾ ਮੁੱਢ ਕੁਪੱਤ ਦਾ ਜਾਨ ਭਾਈ
ਮੁਕੀ ਇਹ ਭੀ ਕਲ੍ਹਾ ਕਰਤਾਰ ਸਿੰਘਾ ਜਹੀਨੀਤ ਤਿਹਾ ਫ਼ਲ ਪਾਨ ਭਾਈ

ਵਾਕ ਕਵੀ

ਜਿੱਥੋਂ ਉਠੀ ਸੀ ਉਥੇ ਹੀ ਘਟਾ ਬਰਸੀ ਬੁਰਾ ਸੋਚਦੇ ਸੋਚਦੇ ਆਪ ਮਰ ਗਏ
ਸਤਿਗੁਰੂ ਨਿਰਵੈਰ ਦਯਾਲ ਸਦਹੀ ਦੋਖੀ ਮੂੰਹ ਕਾਲਾ ਆਪਨਾ ਆਪ ਕਰ ਗਏ
ਸਤਿਗੁਰਾਂ ਤੋੜੀ ਪਹੁੰਚ ਸਕੇ ਹੀ ਨ ਸਿਆਪੇ ਹੋਣ ਲਾੜੇ ਘੋੜੀ ਮੌਤ ਚੜ੍ਹ ਗਏ
ਰਿਹਾ ਬਾਕੀ ਕਲੰਕ ਕਰਤਾਰ ਸਿੰਘਾ ਨਾਲੇ ਯਾਰੀ ਗਈ ਨਾਲੇ ਜ਼ਰ ਗਏ

ਵਿਚਾਰ

ਗਹੁ ਨਾਲ ਇਤਿਹਾਸ ਨੂੰ ਵੇਖੀਏ ਜੇ ਹਿੰਦੂ ਰਾਜੇ ਉਹ ਬੜੇ ਗੁਵਾਰ ਦਿਸਦੇ
ਓਹਨਾਂ ਰੋਕਯਾ ਦੇਸ ਦਾ ਭਲਾ ਹੁੰਦਾ ਧਰਮ ਦੇਸ ਦੇ ਦੋਖੀ ਬੁਰਯਾਰ ਦਿਸਦੇ
ਕਲਗੀਧਰ ਸਤਿਗੁਰੂ ਨਿਰਵੈਰ ਉਕੇ ਕਰਦੇ ਓਨ੍ਹਾਂ ਨਾਲ ਸਦਾ ਪਯਾਰ ਦਿਸਦੇ

*ਤਹ ਘਾਇਲ ਹਿੰਮਤ ਕੱਹ ਲਹਾ। ਰਾਮ ਸਿੰਘ ਗੋਪਾਲ ਜਿਉਂ ਕਹਾ।
ਜਿਨ ਹਿੰਮਤ ਅਸ ਕਲਹ ਬਢਾਯੋ ਘਾਇਲ ਆਜੁ ਹਾਥ ਢਹ ਆਯੋ
ਜਬ ਗੁਪਾਲ ਐਸੇ ਸੁਨ ਪਾਵਾ। ਮਾਰਿ ਦੀਯੋ ਜੀਅਤ ਨ ਉਠਾਵਾ॥ [ਬਾਨ:]

ਤਾਕਤ ਤਈਂ ਕੱਠਾ ਕਰਨਾ ਚਾਹਵੰਦੇ ਸਨ ਰਾਜੇ ਦੇਵੰਦੇ ਰਹੇ ਖਲਾਰ ਦਿਸਦੇ
ਸਤਿਗੁਰੂ ਜੀ ਜ਼ੁਲਮ ਦੇ ਟਾਕਰੇ ਲਈ ਓਹਨਾਂ ਤਈਂ ਸਨ ਰਹੇ ਉਭਾਰ ਦਿਸਦੇ
ਪਰ ਉਹ ਪੱਥਰ ਪੂਜਕ ਸਮਝਦੇ ਨ ਦੱਬੇ ਹੋਇ ਗ਼ੁਲਾਮੀ ਦੇ ਭਾਰ ਦਿਸਦੇ
ਵਿਚ ਰਾਜਿਆਂ ਰਹੀ ਜ਼ਮੀਰ ਨ ਸੀ ਖ਼ੁਦਗਰਜ਼ ਸਨ ਭੈੜੇ ਬਦਕਾਰ ਦਿਸਦੇ
ਮੰਦੇ ਦੇਸ ਦੇ ਭਾਗ ਕਰਤਾਰ ਸਿੰਘਾ ਏਸੇ ਤਰ੍ਹਾਂ ਸਨ ਹੁਕਮ ਕਰਤਾਰ ਦਿਸਦੇ

ਸਾਹਿਬ ਜ਼ੋਰਾਵਰ ਜੀ ਦਾ ਜਨਮ

ਸਤਾਰਾਂ ਸੌ ਸੰਤਾਲੀਆਂ ਚੇਤ ਇਕੀ ਥਿੱਤ ਸਪਤਮੀ ਤੇ ਮੰਗਲਵਾਰ ਸਮਝੋ
ਸ੍ਰੀ ਜੀਤੋ ਜੀ ਦੀ ਕੁਖੋਂ ਪ੍ਰਗਟ ਹੋਇਆ ਦੂਜਾ ਸਹਿਬਜ਼ਾਦਾ ਬਰਖ਼ੁਰਦਾਰ ਸਮਝੋ
ਜਿੱਤੇ ਜੰਗ ਨਾਦਾਉਣ ਗੁਲੇਰ ਆਦਿਕ ਦੋਖੀ ਡਿੱਗੇ ਭੈੜੇ ਮੂੰਹਦੇ ਭਾਰ ਸਮਝੋ
*ਜ਼ੋਰਾਵਰ ਸਿੰਘ ਨਾਮ ਕਰਤਾਰ ਸਿੰਘਾ ਗੁਰਾਂ ਰਖਯਾ ਸੋਹਣਾ ਵਿਚਾਰ ਸਮਝੋ

ਲਾਹੌਰੋਂ ਦਿਲਾਵਰ ਖਾਂ ਨੇ ਫੇਰ ਫੌਜ ਚੜ੍ਹਾਨੀ

ਪੁੱਜੀ ਖ਼ਬਰ ਗੁਲੇਰ ਦੇ ਜੰਗ ਦੀ ਜਾਂ ਖਾਂ ਦਿਲਾਵਰ ਜੋਸ਼ ਵਧਾਇਆ ਜੀ
ਮਰ ਗਿਆ ਹੁਸੈਨੀ ਤੇ ਅਲਫ ਖ਼ਾਂ ਭੀ ਫੌਜ ਬਹੁਤ ਨੁਕਸਾਨ ਉਠਾਇਆ ਜੀ
ਭੀਮਾਂ ਚੰਦਰਾ ਏਥੇ ਭੀ ਬੋਰ ਰਿਹਾ ਓਸ ਸੂਬੇ ਤਾਈਂ ਭੜਕਾਇਆ ਜੀ
ਸ਼ਾਹੀ ਫੌਜ ਦਾ ਹੋਇਆ ਨੁਕਸਾਨ ਭਾਰਾ ਇਹ ਭੀਦੋਸ਼ਸਤਿਗੁਰਾਂਤੇਲਾਇਆ ਜੀ
ਸੂਬੇ ਫ਼ੇਰ ਬੇਟੇ ਰੁਸਤਮ ਖ਼ਾਂ ਤਾਈਂ ਦੇਇ ਕੇ ਫੌਜ ਤਯਾਰ ਕਰਾਇਆ ਜੀ
ਸਫਦਰ ਜੰਗ, ਸਰਦਾਰ ਖਾਂ ਨਾਲ ਕੀਤੇ ਆਗੂ ਸਿੰਘ ਜੁਝਾਰ ਬਣਾਇਆ ਜੀ
ਨਾਰਾਇਨ ਚੰਦ ਜੁਵਾਹਿਰ ਸਿੰਘ ਦੋਵੇਂ ਟੋਰੇ ਬਹੁਤ ਸਾਮਾਨ ਦਿਵਾਇਆ ਜੀ
ਤੰਬੂ ਲਾਇ ਭਲਾਨ ਕਰਤਾਰ ਸਿੰਘਾ ਉਥੇ ਬੈਠ ਬਖੇੜੇ ਨੂੰ ਲਾਇਆ ਜੀ

ਏਸ ਵਾਰ ਭੀ ਰੁਸਤਮ ਖ਼ਾਂ ਨੇ ਨੁਕਸਾਨ ਉਠਾ ਕੇ ਵਾਪਸ ਮੁੜ ਜਾਣਾ

ਮਾਰੋ ਮਾਰ ਕਰਦੇ ਵੜੇ ਦੂਣ ਅੰਦਰ ਲੁੱਟ ਕੁਟ ਕੇ ਗਰਮ ਬਾਜ਼ਾਰ ਕੀਤਾ
ਰਾਜਪੂਤ ਡਾਢਾ ਇਹ ਜੁਝਾਰ ਸਿੰਘ ਸੀ ਏਸ ਰਾਜਿਆਂ ਤਈਂ ਦੁਖਯਾਰ ਕੀਤਾ
ਜ਼ੋਰ ਨਾਲ ਟਕੇ ਉਗਰਾਹੁਣ ਲੱਗਾ ਪਰਜਾ ਤਈਂ ਭੀ ਮਾਰ ਖ਼ਵਾਰ ਕੀਤਾ
ਜਿਹੜੇ ਕੰਮ ਆਯਾ ਓਹਨੂੰ ਛੱਡ ਵਿਚੇ ਮਾਰ ਕੁਟ ਦੇ ਵਲ ਉਲਾਰ ਕੀਤਾ
ਵੜੇ ਜਾਇਕੇ ਦੇਸ ਜਸਵਾਲੀਏ ਦੇ ਅਗੋਂ ਓਹਨਾਂ ਭੀ ਜੰਗਦਾ ਆਹਰ ਕੀਤਾ
ਗਜ ਸਿੰਘ ਹੋਰੀਂ ਅੱਗੋਂ ਟੱਕਰੇ ਆ ਮੇਲ ਉਹਨਾਂ ਨੇ ਨਾਲ ਤਲਵਾਰ ਕੀਤਾ

*ਬਹੁਤ ਸਾਰੇ ਇਤਿਹਾਸਕਾਰਾਂ ਨੇ ਦੂਸਰੇ ਸਾਹਿਬਜ਼ਾਦੇ ਦਾ ਨਾਮ ਜੁਝਾਰ ਸਿੰਘ ਲਿਖਿਆ ਹੈ ਪਰੰਤੂ ਸੂਰਜ ਪ੍ਰਕਾਸ਼ ਅਤੇ ਦੋਵੇਂ ਗੁਰ ਬਿਲਾਸ ਸੁੱਖਾ ਸਿੰਘਾ ਸੁਮੇਰ ਸਿੰਘ ਤੇ ਸਨੇਵਿਕ ਸੈਨਾਪਤ ਜ਼ੋਰਾਵਰ ਸਿੰਘ ਹੀ ਲਿਖਦੇ ਹਨ।

ਚੰਦਨ ਰਾਇ ਜੁਝਾਰ ਸਿੰਘ ਦੋਵੇਂ ਮਰ ਗਏ ਨਾਲ ਫ਼ੌਜ ਦਾ ਮਾਰ ਸਥਾਰ ਕੀਤਾ
ਰੁਸਤਮ, ਖਾਂ ਭੱਜ ਗਿਆ ਕਰਤਾਰ ਸਿੰਘਾ ਕੰਮ ਰਾਸ ਏਵੇਂ ਕਰਤਾਰ ਕੀਤਾ

੧੭੪੭ ਫਗਨ ਸ਼ਾਹਜ਼ਾਦੇ ਮੁਅੱਜ਼ਮ ਦੀ ਪੰਜਾਬ ਵਲ ਚੜ੍ਹਾਈ

ਟਕੇ ਤਾਰੇ ਪਹਾੜੀਆਂ ਰਾਜਿਆਂ ਨ ਸਗੋਂ ਹਾਕਮਾਂ ਨਾਲ ਲੜਾਈ ਕੀਤੀ
ਅਲਫ਼ ਖ਼ਾਂ, ਹੁਸੈਨੀ ਜਹੇ ਗਏ ਮਾਰੇ ਰੁਸਤਮ ਖ਼ਾਂ ਹੋਰਾਂ ਮੂੰਹ ਛੁਪਾਈ ਕੀਤੀ
ਦਿੱਲੀ ਪਹੁੰਚੀਆਂ ਖਬਰਾਂ ਸਾਰੀਆਂ ਏਹ ਸ਼ਾਹਜ਼ਾਦੇ ਨੇ ਏਧਰ ਚੜ੍ਹਾਈ ਕੀਤੀ
ਫ਼ੌਜਾਂ ਭਾਰੀਆਂ ਤੇ ਲੈ ਕੇ ਤੋਪ ਖਾਨੇ ਚੜ੍ਹਿਆ ਦਿਲੀਓਂ ਧੂੜ ਧੁਮਾਈ ਕੀਤੀ
ਸੱਤਰਾਂ ਸੌ ਸੰਤਾਲੀਏ ਚੜ੍ਹੇ ਫ਼ੱਗਣ ਵੜਿਆ ਆਣ ਪੰਜਾਬ ਇਉਂ ਧਾਈ ਕੀਤੀ
ਧੁੰਮਾਂ ਪੈ ਗਈਆਂ ਕਰਤਾਰ ਸਿੰਘਾ ਡਰੇ ਹਾਕਿਮ ਆ ਜਿੰਦ ਸੁਕਾਈ ਕੀਤੀ

ਸ਼ਾਹਜ਼ਾਦੇ ਨੇ ਸਿਪਾਹ ਸਾਲਾਰ ਮਿਰਜ਼ਾ ਬੇਗ ਨੂੰ ਪਹਾੜੀਆਂ ਦੀ ਸੋਧ ਲਈ ਭੇਜਣਾ

ਚਲਾ ਗਿਆ ਲਾਹੌਰ ਨੂੰ ਆਪ ਸਿੱਧਾ ਮਿਰਜ਼ਾ ਬੇਗ ਦੇ ਤਈਂ ਸਿਖਾਇ ਕੇ ਜੀ
ਟਕੇ ਲੈ ਪਹਾੜੀਆਂ ਰਾਜਿਆਂ ਤੋਂ ਸਾਰੇ ਪਿਛਲੇ ਕਰ, ਗਿਣਾਇ ਕੇ ਜੀ
ਜਿਹੜਾ ਅੜਦਾ ਮਾਰ ਤਬਾਹ ਕਰਨਾ ਜ਼ੋਰ ਭਾਰੀਆਂ ਫੌਜਾਂ ਦਾ ਪਾਇਕੇ ਜੀ
ਮਿਰਜ਼ਾ ਦੂਣ ਪਹਾੜ ਦੀ ਆਣ ਵੜਿਆ ਲਏ ਸਭ ਤੋਂ ਟਕੇ ਦਬਾਇਕੇ ਜੀ
ਕੀਤਾ ਓਸਨੇ ਮੂੰਹ ਆਨੰਦ ਪੁਰ ਨੂੰ ਕੰਬ ਗਏ ਸੱਭੇ ਡਰ ਖਾਇ ਕੇ ਜੀ
ਗੁਰੂ ਬੇਪਰਵਾਹ ਨ ਫ਼ਿਕਰ ਕੋਈ ਲੋਕ ਕਰਨ ਗੱਲਾਂ ਆਇ ਆਇ ਕੇ ਜੀ
ਬਹੁਤੇ ਭਾਜੜਾਂ ਕਟਕੇ ਨੱਠ ਗਏ, ਗਏ ਮਸੰਦ ਭੀ ਡੇਰੇ ਉਠਾਇ ਕੇ ਜੀ
ਬੇਮੁਖ ਹੋ ਗਏ ਕਰਤਾਰ ਸਿੰਘਾ ਵੜੇ ਵਿਚ ਪਹਾੜਾਂ ਦੇ ਜਾਇ ਕੇ ਜੀ

ਵਾਕ ਕਵੀ

ਮਿਰਜ਼ਾ ਜਦੋਂ ਆਇਆ ਦੇਸ ਦੇਸ ਅੰਦਰ ਸਤਿਗੁਰਾਂ ਦੀ ਸਿਫਤ ਅਪਾਰ ਸੁਣਦਾ
ਓਧਰ ਸ਼ਾਹੀ ਸ਼ਿਕਾਇਤਾਂ ਬਹੁਤ ਹੈਸਨ ਰਾਜੇ ਹਾਕਮਾਂ ਦੇ ਨਾਲ ਖਾਰ ਸੁਣਦਾ
ਨੇਕ ਬਖ਼ਤ ਬੰਦਾ ਮਿਰਜ਼ਾ ਆਪ ਹੈਸੀ ਗੁਰੂ ਘਰ ਨੂੰ ਸ਼ਕਤ ਭੰਡਾਰ ਸੁਣਦਾ
ਪਿਆ ਵਿਚ ਦੁਚਿੱਤੀ ਕਰਤਾਰ ਸਿੰਘਾ ਗੱਲਾਂ ਹਾਕਮਾਂ ਤੋਂ ਬੇਸ਼ੁਮਾਰ ਸੁਣਦਾ

ਮਿਰਜ਼ੇ ਨੇ ਆਨੰਦ ਪੁਰ ਆਉਣਾ

ਮਿਰਜ਼ੇ, ਰਾਹੀ ਵਕੀਲ ਲਈ ਆਗਯਾ ਪਾ ਅੱਖੀਂ ਆਨ ਕੇ ਖਾਸ ਦਰਬਾਰ ਡਿਠਾ
ਜਦੋਂ ਗੁਰਾਂ ਦੇ ਆਨ ਹਜ਼ੂਰ ਹੋਇਆ ਰੱਬੀ ਨੂਰ ਦਾ ਜਲਵਾ ਅਪਾਰ ਡਿੱਠਾ
ਸ਼ਹਿਨਸ਼ਾਹਾਂ ਤੋਂ ਵਧਕੇ ਰੋਅਬ ਡਿੱਠਾ ਰੰਗ ਹੁਸਨ ਜੁਵਾਨੀ ਦਾ ਭਾਰ ਡਿੱਠਾ

ਗੌਂਸਾਂ, ਕੁਤਬਾਂ, ਵਲੀਆਂ ਪੀਰਾਂ ਦੇ ਸਿਰ ਕਲਗੀਧਰ ਤਾਈਂ ਬਾਵਿਕਾਰ ਡਿੱਠਾ
ਬੈਠਾ ਜਿਸਮ ਮਾਨੁਖ ਦੇ ਵਿਚ ਆ ਕੇ ਰੂਪ ਧਾਰ ਕੇ ਰੱਬ ਗੁਫਾਰ ਡਿੱਠਾ
ਚਿਹਰੇ ਸ਼ਾਂਤੀ ਤੇ ਬੀਰ ਰਸ ਦੋਵੇਂ ਵਲੀ ਅੱਲਾ, ਪਹਿਨੀ ਹਥਿਆਰ ਡਿੱਠਾ
ਕਰ ਕਦਮ ਬੋਸੀ ਪਾਸ ਬੈਠ ਗਿਆ ਮਜ਼ਾ ਹੋਰ ਵੀ ਵਿਚ ਗੁਫਤਾਰ ਡਿੱਠਾ
ਓਧਰ ਜੰਗੀ ਸਾਮਾਨ ਤਿਆਰ ਡਿਠੇ ਏਧਰ ਨਿਰਾ ਹੀ ਬੈਠਾ ਪਿਆਰ ਡਿੱਠਾ
ਇਕ ਤਰਫ਼ ਖੜੀ ਫੌਜ ਕਮਰ ਕੱਸੀ ਜੰਗ ਲਈ ਹਰ ਇਕ ਤਿਆਰ ਡਿੱਠਾ
ਦੂਜੀ ਤਰਫ ਤਿਆਗ ਵੈਰਾਗ ਭਰਿਆ ਮਾਹਰਫਤ ਦਾ ਜ਼ਿਕਰ ਜ਼ਕਾਰ ਡਿੱਠਾ
ਡਿੱਠੇ ਲੰਗਰ ਵਰਤਦੇ ਸਾਰਿਆਂ ਨੂੰ ਤੇ ਗ਼ਰੀਬ ਗੁਰਬਾ ਬੇਸ਼ੁਮਾਰ ਡਿੱਠਾ
ਮੁਸਲਮਾਨਾਂ ਤੇ ਹਿੰਦੂਆਂ ਇਕੋ ਜਿਹਾ ਨਾਮ ਅੰਨ ਦਾ ਖੁਲ੍ਹਾ ਭੰਡਾਰ ਡਿੱਠਾ
ਜਿਹਾ ਬਾਦਸ਼ਾਹ ਤਿਹਾ ਗਰੀਬ ਡਿੱਠਾ ਗੁਰੂ ਘਰ ਅਜੀਬ ਵਿਹਾਰ ਡਿੱਠਾ
ਡਿੱਠਾ ਓਹ ਪ੍ਰਤਾਪ ਕਰਤਾਰ ਸਿੰਘਾ ਜਿਹੜਾ ਅਗੇ ਨ ਵਿਚ ਸੰਸਾਰ ਡਿੱਠਾ

ਵਾਕ ਕਵੀ

ਸਾਰੀ ਹਾਕਮਾਂ ਦੀ ਸਮਝੀ ਬੇਈਮਾਨੀ ਅਤੇ ਰਾਜਿਆਂ ਨੂੰ ਬੇਈਮਾਨ ਡਿੱਠਾ
ਦਿਲੀ ਪਹੁੰਚੀਆਂ ਖਬਰਾਂ ਉਲਟੀਆਂ ਜੋ ਏਥੋਂ ਸਭ ਕੁਝ ਉਲਟ ਹੀ ਆਨ ਡਿੱਠਾ
ਕਿਸੇ ਮਜ਼ਬ ਦੀ ਈਰਖਾ ਪੱਖ ਕੋਈ ਨ ਇਕੋ ਜਿਹਾ ਹਿੰਦੂ ਮੁਸਲਮਾਨ ਡਿੱਠਾ
ਸਤਿਗੁਰਾਂ ਦਾ ਬਣਿਆਂ ਮੁਰੀਦ ਮਿਰਜ਼ਾ ਗੁਰੂ ਘਰ ਨਿਰਵੈਰ ਮਹਾਨ ਡਿੱਠਾ
ਤਨੋ ਮਨੋ ਹੋ ਗਿਆ ਗੁਲਾਮ ਪੂਰਾ ਅੰਦਰ ਬਾਹਰ ਕਰ ਖੂਬ ਧਿਆਨ ਡਿੱਠਾ
ਕਦਮਾਂ ਗੁਰਾਂ ਦੇ ਵਿਚ ਕਰਤ ਰ ਸਿੰਘਾ ਸ਼ਾਹਿਨਸ਼ਾਹਾਂ ਤੋਂ ਵਧਕੇ ਸ਼ਾਨ ਡਿੱਠਾ

ਮਿਰਜ਼ੇ ਵਲੋਂ ਬੇਈਮਾਨ ਤੇ ਬੇਮੁਖਾਂ ਨੂੰ ਸਜ਼ਾਵਾਂ

ਜਿਹੜੇ ਗੁਰਾਂ ਦੇ ਨਾਲ ਵਿਰੋਧ ਰਖਦੇ ਇਰਦ ਗਿਰਦ ਦੇ ਰਾਜੇ ਦਬਾਇ ਸਾਰੇ
ਬੇਮੁਖ ਹੋਕੇ ਜਿਹੜੇ ਨਿਕਲ ਗਏ ਸਨ ਢੂੰਡ ਢੂੰਡ ਕੇ ਮਾਰ ਕੁਟਾਇ ਸਾਰੇ
ਲੁਟ ਕੁਟ ਮਸੰਦਾਂ ਨੂੰ ਸਾਫ ਕੀਤਾ ਕਾਲੇ ਮੂੰਹ ਕਰ ਖੋਤੇ ਚੜ੍ਹਾਇ ਸਾਰੇ
ਮਿਲਿਆ ਕਿਤੇ ਨ ਥਾਂ ਕਰਤਾਰ ਸਿੰਘਾ ਰੁਲ ਖੁਲ ਮੁੜਕੇ ਸ਼ਰਨ ਆਇ ਸਾਰੇ

[ਇਸ ਪ੍ਰਥਾਇ ਸ੍ਰੀ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਇਉਂ ਲਿਖਿਆ ਹੈ]

ਹਮ ਤੇ ਭਾਜਿ ਬਿਮੁਖ ਜੋ ਗਏ। ਤਿਨ ਕੇ ਧਾਮ ਗਿਰਾਵਤ ਭਏ॥
ਜੋ ਅਪਨੇ ਗੁਰ ਤੇ ਮੁਖ ਫਿਰਾ ਹੈ। ਈਹਾਂ ਊਹਾਂ ਤਿਨ ਕੇ ਗ੍ਰਿਹ ਗਿਰ ਹੈ॥
ਈਹਾਂ ਉਪਹਾਸ ਨ ਸੁਰ ਪੁਰ ਬਾਸਾ। ਸਭ ਬਾਤਨ ਤੇ ਰਹੋ ਰਿਰਾਸਾ॥
ਦੂਖ ਭੂਖ ਤਿਨਕੋ ਰਹੇ ਲਾਗੀ ਸੰਤ ਸੇਵ ਤੇ ਜੋ ਹੈਂ ਤਿਆਗੀ॥

ਜਗਤ ਬਿਖੈ ਕੋਈ ਕਾਮ ਨ ਸਰਹੀ। ਅੰਤਹਿ ਕੁੰਡ ਨਰਕ ਕੀ ਪਰਹੀ॥
ਤਿਨਕੋ ਸਦਾ ਜਗਤ ਉਪਹਾਸਾ। ਅੰਤਹਿ ਕੁੰਡ ਨਰਕ ਕੀ ਬਾਸਾ॥
ਪੁਤਰ ਪਉਤ੍ਰ ਤਿਨਕੇ ਨਹੀਂ ਫਰੈ। ਦੁਖ ਦੈ ਮਾਤ ਪਿਤਾ ਕੌਂ ਮਰੈ॥
ਗੁਰ ਦੋਖੀ ਸਗ ਕੀ ਮ੍ਰਿਤ ਪਾਵੇ। ਨਰਕ ਕੁੰਡ ਡਾਰੇ ਪਛੁਤਾਵੈ॥ ੮॥
ਗੁਰ ਪਗ ਤੇ ਜੇ ਬੇ ਮੁਖ ਸਿਧਾਰੇ। ਈਹਾਂ ਉਹਾਂ ਤਿਨ ਕੇ ਮੁਖ ਕਾਰੇ॥
ਮਿਰਜਾ ਬੇਗ ਹਤੋ ਤਿਹ ਨਾਮੰ। ਜਿਨ ਢਾਹੇ ਬੇਮੁਖਨ ਕੇ ਧਾਮੰ॥
ਸਭ ਸਨਮੁਖ ਗੁਰ ਆਪ ਬਚਾਇ। ਤਿਨ ਕੇ ਬਾਰ ਨ ਬਾਂਕਨ ਪਾਇ। ੧੬। (ਬ:ਨ)

ਸ਼ਾਹਜ਼ਾਦੇ ਮੁਅਜ਼ਮ ਸ਼ਾਹ ਅਗੇ ਮਿਰਜ਼ੇ ਨੇ ਸਤਿਗੁਰਾਂ ਦੀ ਤਾਰੀਫ਼ ਕਰਨੀ

**ਏਸ ਤਰ੍ਹਾਂ *ਮਿਰਜ਼ਾ ਕਰ ਕੰਮ ਸਿਧੇ ਪਰਤ ਵੱਲ ਲਾਹੌਰ ਦੇ ਜਾਵੰਦਾ ਏ**
**ਹਾਲ ਦਸ ਮੁਅੱਜ਼ਮ ਸ਼ਾਹ ਤਾਈਂ ਸਤਿਗੁਰਾਂ ਦੀ ਸਿਫ਼ਤ ਸੁਣਾਵੰਦਾ ਏ**
**ਰਾਜੇ ਹਾਕਮ ਰੱਖਦੇ ਈਰਖਾ ਨੇ ਇਹਨਾਂ ਤਈਂ ਤਾੜੇ ਸਮਝਾਵੰਦਾ ਏ**
**ਝੱਟ ਸ਼ਾਹਜਾਦਾ ਕਰਤਾਰ ਸਿੰਘਾ ਚਾਰ ਅਹਿਦੀਏ ਹੋਰ ਚੜ੍ਹਵੰਦਾ ਏ**

ਸ਼ਾਹੀ ਅਹਿਦੀਆਂ ਨੇ ਗੁਰੂ ਘਰ ਤੋਂ ਬੇਮੁਖਾਂ ਨੂੰ ਸਜ਼ਾਵਾਂ ਦੇਣੀਆਂ

**ਦਿੱਲੀ ਵਲ ਸ਼ਾਹਜ਼ਾਦਾ ਤਾਂ ਪਰਤ ਗਿਆ ਚਾਰ ਅਹਿਦੀਏ ਹੋਰ ਚੜ੍ਹਾਇਕੇ ਜੀ**
**ਓਹਨਾਂ ਆਇਕੇ ਤਾੜਿਆ ਰਾਜਿਆਂ ਨੂੰ ਵਿਚ ਦੂਨਾ ਦੇ ਫਿਰ ਫਿਰਾਇ ਕੇ ਜੀ**
**ਗੁਰਾਂ ਨਾਲ ਨ ਕਰੇ ਵਿਰੋਧ ਕੋਈ, ਸਿੱਧੇ ਤੀਰ ਕੀਤੇ ਸਮਝਾਇ ਕੇ ਜੀ**
**ਬੇਮੁਖਾਂ ਤਾਈਂ ਫੜ ਕੈਦ ਕੀਤਾ ਫਿਰ ਲੋਕਾਂ ਤੋਂ ਪੁਛ ਪੁਛਾਇ ਕੇ ਜੀ**
**ਮੂੰਹ ਸਿਰ ਮੁੰਨੇਂ ਚਾੜ੍ਹੇ ਖੋਤਿਆਂ ਤੇ ਕੁਟ ਤੋਬਰੇ ਮੂੰਹੀਂ ਮਨ੍ਹਾਇ ਕੇ ਜੀ**
**ਮੰਦੇ ਹਾਲ ਕੀਤੇ ਕਰਤਾਰ ਸਿੰਘਾ ਸਭ ਘਰ ਕੂਲੇ ਲੁਟਵਾਇ ਕੇ ਜੀ**

[ਸ੍ਰੀ ਮੁਖਵਾਕ ਬਚਿਤ੍ਰ ਨਾਟਕ ਅਧਯਾਇ ੧੩ ॥]

ਉਤ ਅਉਰੰਗ ਜੀਯ ਅਧਿਕ ਰਿਸਾਯੋ। ਚਾਰ ਅਹਦੀਯਨ ਅਉਰ ਪਠਾਯੋ॥
ਜੇ ਬੇਮੁਖ †ਤਾਂਤੇ ਬਚਿ ਆਏ। ਤਿਨਕੇ ਗ੍ਰਿਹ ਪੁਨਿ ਇਨੈ ਗਿਰਾਏ॥
ਜੇ ਤਜਿ ਭਜੇ ਹੁਤੇ ਗੁਰ ਆਨਾ। ਤਿਨ ਪੁਨਿ ਗੁਰੂ ਅਹਦੀਅਹਿ ਜਾਨਾ॥
ਮੂਤ੍ਰ ਡਾਰ ਤਿਨ ਸੀਸ ਮੁੰਡਾਏ। ਪਾਹੁਰਿ ਜਾਨਿ ਗ੍ਰਿਹਹਿ ਲੈ ਆਏ॥
ਜੋ ਜੋ ਭਾਜੇ ਹੁਤੇ ਬਿਨ ਆਇਸੁ। ਕਹੋ ਅਹਦੀਅਹਿ ਕਿਨੈ ਬਤਾਇਸੁ॥
ਮੂੰਡਿ ਮੂੰਡਿ ਕਰਿ ਸਹਿਰ ਫਿਰਾਏ। ਕਾਰ ਭੇਟ ਜਨੁ ਲੈਨ ਸਿਧਾਏ॥
ਪਾਛੈ ਲਾਗਿ ਲਰਿਕਵਾ ਚਲੇ। ਜਾਨ ਕੇ ਸਿੱਖ ਸਖਾ ਹੈਂ ਭਲੇ।
ਛਿਕ ਤੋਬਰਾ ਬਦਨ ਚੜਾਏ। ਜਨੁ ਗ੍ਰਿਹ ਖਾਨ ਮਲੀਦਾ ਆਏ॥

*ਇਹੋ ਔਰੰਗਜ਼ੇਬ ਦੇ ਪਿਛੋਂ ਤਖਤ ਤੇ ਬੈਠ ਬਾਦਸ਼ਾਹ ਅਖਵਾਇਆ।
†ਪਿਛੇ ਲਿਖੇ ਮਿਰਜੇ ਪਾਸੋਂ।

ਮਸਤਕ ਸੁਭੈ ਪਨਹੀਯਨ ਆਏ। ਜਨੁ ਕਰਿ ਟੀਕਾ ਦਏ ਬਨਾਇ॥
ਸੀਸ ਈਟ ਕੇ ਘਾਇ ਕਰੇਹੀ। ਜਨੁ ਤਿਨ ਭੇਟ ਪੁਰਾਤਨ ਦੇਹੀ॥

ਤਥਾ

ਇਹ ਬਿਨ ਤਿਨੋ ਭਯੋ ਉਪਹਾਸਾ। ਸਭ ਸੰਤਨ ਮਿਲਿ ਲਖਿਓ ਤਮਾਸਾ॥
ਸੰਤਨ ਕਸਟ ਨ ਦੇਖਨ ਪਾਯੋ। ਆਪ ਹਾਥ ਦੇ ਹਾਥ ਬਚਾਯੋ॥

ਅਮਨ ਦਾ ਸਮਾਂ

ਠੰਢ ਪੈ ਗਈ ਰਾਜਿਆਂ ਹਾਕਮਾਂ ਨੂੰ ਡਰ ਗੁਰਾਂ ਦਾ ਸਾਰੇ ਰਖਾਨ ਲੱਗੇ
ਕੁਝ ਚਿਰ ਲਈ ਕਲ੍ਹਾ ਆ ਮਿਟ ਗਈ ਗੁਰ ਸਮੇਂ ਤੋਂ ਲਾਭ ਉਠਾਨ ਲੱਗੇ
ਜੰਗੀ ਕੰਮਾਂ ਦੇ ਵੱਲ ਧਿਆਨ ਜਿਵੇਂ ਤਿਵੇਂ ਵਿੱਦਯਾ ਤਈਂ ਫੈਲਾਨ ਲੱਗੇ
ਕਾਰੀਗਰਾਂ ਸਿਆਣਿਆਂ ਵਿਦਵਾਨਾਂ ਦੂਰ ਦੂਰ ਸ਼ਹਿਰਾਂ ਤੋਂ ਬੁਲਾਨ ਲੱਗੇ
ਕਦਰ ਬਹੁਤ ਕਰਦੇ ,ਕਵੀਆਂ ਸ਼ਾਇਰਾਂ ਦੀ ਜੋ ਆਵੰਦਾ ਪਾਸ ਤਖਾਨ ਲੱਗੇ
ਰਾਠ ਸੂਰਮੇ ਆਉਣ ਜੋ ਦੇਸ਼ ਵਿਚੋਂ ਦਾਨ, ਮਾਨ ਦੇਇ ਕਦਰ ਵਧਾਨ ਲੱਗੇ
ਕਿਲ੍ਹੇ ਛੋਟੇ ਛੋਟੇ ਕਈ ਹੋਰ ਰਚੇ ਜੰਗੀ ਸਾਜ ਸਾਮਾਨ ਬਨਵਾਨ ਲੱਗੇ
ਸਿੱਖਾਂ ਸੇਵਕਾਂ ਤਈਂ ਉਪਦੇਸ਼ ਦੇਇਕੇ ਬੀਰ ਰਸ ਦੀ ਪਾਨ ਚੜ੍ਹਾਨ ਲੱਗੇ
ਕੋਈ ਬਿਨਾਂ ਹਥਿਆਰ ਤੋਂ ਫਿਰੇ ਨਾਹੀਂ ਆਈਆਂ ਸੰਗਤਾਂ ਤਈਂ ਸੁਨਾਨ ਲੱਗੇ
ਜਥੇਬੰਦ ਹੋਕੇ ਪਿੰਡਾਂ ਵਿਚ ਰਹਿਣਾ ਨਵੀਂ ਜ਼ਿੰਦਗੀ ਦੇਸ ਵਿਚ ਪਾਨ ਲੱਗੇ
ਲਾਹ ਦੇਣੀ ਗੁਲਾਮੀ ਦੀ ਛੱਟ ਸਿਰ ਤੋਂ ਆਜ਼ਾਦੀ ਦੀ ਹੋ ਚਲਾਨ ਲੱਗੇ
ਬਾਦਸ਼ਾਹਾਂ ਵਾਂਗੂੰ ਬਹਿੰਦੇ ਤਖ਼ਤ ਉਤੇ ਪਲਟਾ ਸਮੇਂ ਦੇ ਤਈਂ ਦੁਵਾਨ ਲੱਗੇ
ਬੜੇ ਦੜੇ ਕਵੀ ਰਖੇ ਸਭਾ ਅੰਦਰ ਕਵਿਤਾ ਉਨ੍ਹਾਂ ਪਾਸੋਂ ਰਚਵਾਨ ਲੱਗੇ
ਮਹਾਂ ਭਾਰਤ, ਰਾਮਾਇਣ ਤੇ ਉਪਨਿਸ਼ਦਾਂ ਉਲਥੇ ਭਾਸ਼ਾ ਦੇ ਵਿਚ ਕਰਵਾਨ ਲੱਗੇ
ਰਾਜਨੀਤ ਤੇ ਧਾਰਮਕ ਗ੍ਰੰਥ ਜਿੰਨੇ ਸੌਖੀ ਬੋਲੀ ਦੇ ਵਿਚ ਉਲਟਾਨ ਲੱਗੇ
ਦੇਸ਼, ਕੌਮ ਦੇ ਲਈ ਕਰਤਾਰ ਸਿੰਘਾ ਕਰ ਕਈ ਹੀਲੇ ਦਿਖਲਾਨ ਲੱਗੇ

ਕੁਦਰੇਸ਼ ਨੇ ਸਾਹਿਬਾਂ ਦੀ ਸ਼ਰਨ ਆਉਣਾ

ਲਿਖਿਆ,ਵਿਚ ਬੁੰਦੇਲ ਖੰਡ ਰਹਿਨ ਵਾਲਾ ਇਤਿਹਾਸ ਦੇ ਵਿਚ ਬਿਆਨ ਆਇਆ
ਕੁਦਰੇਸ਼ ਉਘਾ ਵਿਦਵਾਨ ਭਾਰਾ ਸ਼ਾਹ ਔਰੰਗ ਦੇ ਵਿਚ ਧਿਆਨ ਆਇਆ
ਮੁਸਲਮਾਨ ਧਿੰਗੋ ਜੋਰੀ ਕਰਨ ਲੱਗਾ ਓਥੋਂ ਨੱਠ ਉਹ ਜਾਨ ਬਚਾਨ ਆਇਆ
ਸਤਿਗੁਰਾਂ ਦੀ ਉਸਨੇ ਸ਼ਰਨ ਤੱਕੀ ਹੋ ਨਿਰਾਸ, ਤਜਕੇ ਹਿੰਦੁਸਤਾਨ ਆਇਆ

ਰੋਜ਼ ਪੰਜ ਦਮੜੇ ਸਤਿਗੁਰਾਂ ਲਾਏ ਕੀਤੀ ਕਦਰ ਸ਼ਰਨੀਂ ਵਿਦਵਾਨ ਆਇਆ
ਕੇਸ਼ੋਦਾਸ ਦਾ ਪੁਤ ਕਰਤਾਰ ਸਿੰਘਾ ਰਤਨ ਗੁਰਾਂ ਦੇ ਵਿਚ ਦੀਵਾਨ ਆਇਆ

ਗੁਰ ਸਿੱਖੀ ਵਿਚ ਵਾਧਾ

ਸਤਿਗੁਰਾਂ ਦਾ ਆਣ ਪ੍ਰਤਾਪ ਵਧਿਆ ਦੋਖੀ ਦੁਸ਼ਮਨ ਸੱਭ ਦਬਾਇ ਗਏ
ਫੌਜਾਂ ਰੱਖੀਆਂ ਬਣਨ ਹੱਥਯਾਰ ਸਾਰੇ ਸ਼ਾਹੀ ਸਿਲਸਿਲੇ ਸਭੇ ਚਲਾਇ ਗਏ
ਤਿੱਨ ਚਾਰ ਉਤੋਂ ਜ਼ਿੱਤੀ ਜੰਗ ਹੋਇ ਜਿਤੇ ਗੁਰ ਤੇ ਰਾਜੇ ਹਰਾਇ ਗਏ
ਆਉਣ ਸੰਗਤਾਂ ਵੇਖ ਪ੍ਰਤਾਪ ਜਾਵਣ ਦਿਲੀਂ ਹੌਂਸਲੇ ਬਹੁਤ ਵਧਾਇ ਗਏ
ਓਧਰ ਹੁਕਮ ਸਤਿਗੁਰਾਂ ਦੇ ਸਿੱਖਾਂ ਤਾਈਂ ਬੜੀ ਨਾਲ ਤਾਕੀਦ ਸੁਨਾਇ ਗਏ
ਦਾੜ੍ਹੇ ਸਾਬਤ ਤੇ ਸਿਰੀਂ ਕੇਸ ਰਖੋ ਅੰਗ ਸੰਗ ਹਥਯਾਰ ਰਖਵਾਇ ਗਏ
ਇਹ ਸੰਗਤਾਂ ਵਿਚ ਪ੍ਰਤਾਪ ਵਧਿਆ ਸੋਹਣੇ ਰੂਪ ਅਨੂਪ ਦਿਖਾਇ ਗਏ
ਫੌਜਾਂ ਬਣੀਆਂ ਸੁਤੇ ਕਰਤਾਰ ਸਿੰਘਾ ਰੰਗ ਹੋਰ ਦੇ ਹੋਰ ਪਲਟਾਇ ਗਏ

ਵਾਕ ਕਵੀ

ਹੰਸ ਮਾਨ ਸਰੋਵਰ ਤੇ ਆਇ ਜਾਵਨ ਭੌਰ ਫੁੱਲਾਂ ਉਤੇ ਆ ਜਾਨ ਚੱਲ ਚੱਲ
ਜਿਸ ਥਾਂ ਕੋਈ ਗੁਣਾਂ ਦਾ ਗਾਹਕ ਹੋਵੇ ਓਹਦੇ ਪਾਸ ਆਉਂਦੇ ਵਿਦਵਾਨ ਚੱਲ ਚੱਲ
ਇਸੇ ਤਰਾਂ ਸਤਿਗੁਰਾਂ ਦੇ ਪਾਸ ਜਾਣੋ ਆਇ ਦੇਸ ਦੇ ਗੁਣੀ ਮਹਾਨ ਚੱਲ ਚੱਲ
ਸ਼ੋਭਾ ਵਧੀ ਦਰਬਾਰ ਕਰਤਾਰ ਸਿੰਘਾ ਆਪੇ ਆਇ ਰਹੇ ਸਾਰੇ ਸ਼ਾਨ ਚੱਲ ਚੱਲ

ਵਿੱਦਯਾ ਦੇ ਪ੍ਰਚਾਰ ਦਾ ਹੀਲਾ

ਜਦੋਂ ਕਈ ਗੁਣੀ ਗਯਾਨੀ ਹੋਇ ਕੱਠੇ ਯਥਾ ਯੋਗ ਕੰਮਾਂ ਤੇ ਪਛਾਨ ਲਾਏ
ਦੇਸ ਵਿਚ ਪ੍ਰਸਿੱਧ ਗ੍ਰੰਥ ਜਿਤਨੇ ਕਈ ਓਹਨਾਂ ਨੂੰ ਫੋਲ ਫੁਲਾਨ ਲਾਏ
ਸੰਸਕ੍ਰਿਤ ਤੋਂ ਕਰੋ ਸੁਖੈਨ ਭਾਸ਼ਾ ਉਲਥਾ ਕਰਨ ਅਠਾਰਾਂ ਪੁਰਾਨ ਲਾਏ
ਉਪਨਿਸ਼ਧਾਂ; ਸੁਰਤੀਆਂ, ਸਿੰਮ੍ਰਤਾਂ ਨੂੰ ਛੰਦ ਬੰਦ ਰਚ ਕੇ ਉਲਟਾਨ ਲਾਏ
ਰਾਜਨੀਤ, ਰਮਾਇਨ ਤੇ ਮਹਾਂ ਭਾਰਤ ਕਈ ਇਨ੍ਹਾਂ ਦੇ ਤਈਂ ਬਨਾਨ ਲਾਏ
ਘਾਟਾ ਪੂਰਾ ਹੋ ਜਾਇ ਕਰਤਾਰ ਸਿੰਘਾ ਬਹੁਤ ਇਸ ਪਾਸੇ ਵਿੱਦਵਾਨ ਲਾਏ

ਵਾਕ ਕਵੀ

ਕਵੀ, ਗੁਣੀ, ਗਯਾਨੀ, ਵਿਦਵਾਨ ਜਿਤਨੇ ਯਥਾ ਯੋਗ ਰੋਜ਼ੀਨੇ ਉਹ ਪਾਂਵਦੇ ਸਨ
ਦਾਨ ਮਾਨ ਵਡਾਈਆਂ ਗੁਰੂ ਘਰ ਤੋਂ ਮਿਲਨ ਖੁੱਲ੍ਹੀਆਂ, ਖੁਸ਼ੀ ਮਨਾਂਵਦੇ ਸਨ
ਫ਼ਾਕਾ ਫਿਕਰ ਜਹਾਨ ਦਾ ਰਿਹਾ ਕੋਈ ਨ ਬੈਠ ਖਯਾਲਾਂ ਦੇ ਘੋੜੇ ਦੁੜਾਂਵਦੇ ਸਨ
ਚੜ੍ਹ ਖੁਲ੍ਹੇ ਆਕਾਸ਼ ਦੇ ਸੈਰ ਕਰਦੇ ਸੋਹਣੇ ਸੋਹਣੇ ਖਯਾਲ ਜਮਾਂਵਦੇ ਸਨ

ਮਾਰ ਟੁੱਬੀਆਂ ਸੋਚ ਦਰਿਆ ਅੰਦਰ ਮੋਤੀ ਚੁਣ ਕੇ ਬਾਹਰ ਲਿਆਵੰਦੇ ਸਨ
ਸਤਿਗੁਰਾ ਨੂੰ ਵਿਚ ਦੀਵਾਨ ਆ ਕੇ ਸੋਹਣੇ ਰਚ ਕੇ ਛੰਦ ਸੁਣਾਵੰਦੇ ਸਨ
ਬੀਰ ਰਸ, ਸ਼ਿੰਗਾਰ ਤੇ ਰੌਦਰ ਰਸ ਦਾ ਕਵੀ ਬਹੁਤ ਪਰਵਾਰ ਚਲਾਵੰਦੇ ਸਨ
ਆਪ ਕਵੀਆਂ ਦੇ ਸਿਰਤਾਜ ਗੁਰ ਜੀ ਕਦਰ ਕਰ ਇਨਾਮ ਦੁਵਾਵੰਦੇ ਸਨ
ਰਚਨਾ ਆਪ ਭੀ ਰਚਦੇ ਬਹੁਤ ਸੁੰਦਰ ਮੁਰਦੇ ਰੂਹਾਂ ਅੰਦਰ ਜਿੰਦ ਪਾਵੰਦੇ ਸਨ
ਵਿਚ ਆਨੰਦ ਪੁਰੀ ਕਰਤਾਰ ਸਿੰਘਾ ਚੋਜੀ ਸਤਿਗੁਰੂ ਚੋਜ ਦਿਖਾਵੰਦੇ ਸਨ

ਅਮਨ ਦੇ ਦਿਨ

ਪੂਰੇ ਅਮਨ ਦੇ ਮਿਲ ਗਏ ਸਾਲ ਕੁਝ ਕੁ ਸੋਹਣਾ ਮੌਕਾ ਨਾ ਐਵੇਂ ਗੁਵਾਨ ਗੁਰ ਜੀ
ਕਿਲ੍ਹੇ ਅਨੰਦ ਗੜ੍ਹ ਤੋਂ ਹੋਰ ਬਾਂ ਭੀ ਤਿੰਨ ਚਾਰ *ਕਿਲ੍ਹੇ ਰਚਵਾਨ ਗੁਰ ਜੀ
ਬੜੇ ਬੜੇ ਕਾਰੀਗਰ ਲਾਈ ਰਖ਼ਨ ਜੰਗੀ ਸਾਜ਼ ਸਾਮਾਨ ਬਨਵਾਨ ਗੁਰ ਜੀ
ਵਿਚ ਆਨੰਦ ਗੜ੍ਹ ਦੇ ਬਹੁਤ ਭਾਰਾ ਨਿਤ ਜਮ੍ਹਾਂ ਜ਼ਖੀਰਾ ਕਰਾਨ ਗੁਰ ਜੀ
ਆਪ ਵਿਚ ਮੈਦਾਨ ਦੇ ਜਾਇ ਕਰਕੇ ਸ਼ਸਤ੍ਰ ਵਿਦਯਾ ਨਿਤ ਸਿਖਾਨ ਗੁਰ ਜੀ
ਬਹੁਤਾ ਤੇਗ ਕਮਾਨ ਦੇ ਕਸਬ ਤਾਈਂ ਆਪ ਨਾਲ ਧਯਾਨ ਕਮਾਨ ਗੁਰ ਜੀ
ਧਨੁਖ਼ ਵਿਦਯਾ ਵਿਚ ਨਿਪੁੰਨ ਭਾਰੇ ਅਰਜਨ, ਕਰਨ ਤਾਈਂ ਪਿਛੇ ਪਾਨ ਗੁਰ ਜੀ
ਛੁੱਟਾ ਕਦੇ ਭੀ ਤੀਰ ਨ ਜਾਇ ਖਾਲੀ ਐਸੇ ਬਾਣ ਅਮੋਘ ਚਲਾਨ ਗੁਰ ਜੀ
ਭਜਨ ਕੀਰਤਨ ਵਲ ਧਿਆਨ ਰਖਨ ਬੀਰ ਰਸ ਨੂੰ ਬਹੁਤ ਵਧਾਨ ਗੁਰ ਜੀ
ਆਈਆਂ ਸੰਗਤਾ ਤਈਂ ਕੁਰਬਾਨੀਆਂ ਦੀ ਬੜੇ ਜੋਸ਼ ਦੀ ਪਾਣ ਚੜਾਨ ਗੁਰ ਜੀ
ਜਿਹੜਾ ਘੋੜਾ ਤੇ ਸ਼ਸਤ੍ਰ ਲੈ ਆਵੇ ਖੁਸ਼ੀ ਓਸ ਤੇ ਹੋਣ ਭਗਵਾਨ ਗੁਰ ਜੀ
ਮਾਇਆ ਆਵੰਦੀ ਚਲੀ ਬੇਅੰਤ ਆਪੇ ਖੁਲ੍ਹੇ ਹੱਥ ਅਗੇ ਖਰਚਾਨ ਗੁਰ ਜੀ
ਕਈ ਲੰਗਰ ਨਿੱਤ ਅਤੁੱਟ ਵਰਤਨ ਪਖ਼ ਪਾਦ ਤੋਂ ਬਿਨ੍ਹਾਂ ਵੰਡਾਨ ਗੁਰ ਜੀ
ਮੁਸਲਮਾਨ ਹਿੰਦੂ ਸਾਂਝੇ ਵਰੋਸਾਉਂਦੇ ਫਲ ਨੀਤ ਅਨੁਸਾਰ ਦਵਾਨ ਗੁਰ ਜੀ
ਵਧੀਆਂ ਰੌਣਕਾਂ ਵਿਚ ਆਨੰਦ ਪੁਰੀ ਸ਼ਾਹਿਨ ਸ਼ਾਹਾਂ ਦੇ ਸਿਰ ਪਹਿਚਾਨ ਗੁਰ ਜੀ
ਵੱਜਨ ਨੌਬਤਾਂ ਨਿੱਤ ਦਵਾਰ ਅਗੇ ਧੌਂਸੇ ਖੜਕਦੇ ਸਿੱਧਰ ਜਾਨ ਗੁਰ ਜੀ
ਨਾਲ ਚੜ੍ਹਦੀ ਫ਼ੌਜ ਰਣਜੀਤ ਵਜੇ ਜਦੋਂ ਨਿਕਲਦੇ ਬਾਹਰ ਮੈਦਾਨ ਗੁਰ ਜੀ
ਨਿਕਲ ਦੂਰ ਤਕ ਸੈਰ ਸ਼ਿਕਾਰ ਜਾਂਦੇ ਸੈ ਜੀਆਂ ਨੂੰ ਮੁਕਤ ਕਰਾਨ ਗੁਰ ਜੀ
ਸਭ ਰਾਜੇ ਰਾਣੇ ਦਬੇ ਬੈਠ ਰਹੇ ਮੌਜ ਆਪਨੀ ਆਪ ਨਿਭਾਨ ਗੁਰ ਜੀ
ਜ਼ੁਲਮ ਟਾਕਰੇ ਵਲ ਕਰਤਾਰ ਸਿੰਘਾ ਵਿਚੋਂ ਰੱਖਦੇ ਨਿਤ ਧਿਆਨ ਗੁਰ ਜੀ

*ਲੋਹਗੜ੍ਹ, ਕੇਸ ਗੜ੍ਹ, ਹੋਲ ਗੜ੍ਹ, ਅਗਮ ਪੁਰਾ, ਦਮਦਮਾ ਸਾਹਿਬ, ਫਤੇ ਗੜ੍ਹ।

ਸਿੱਖਾਂ ਦੇ ਪ੍ਰੇਮ

ਵੇਖ ਵੇਖ ਕੇ ਸੋਹਣੀਆਂ ਚੜ੍ਹਤਲਾਂ ਨੂੰ ਸਿੱਖਾਂ ਗੁਰਾਂ ਦੇ ਨਾਮ ਰਖਾਨ ਲੱਗੇ
ਸ਼ਾਨ ਵੇਖ ਕੇ ਕਲਗੀਆਂ ਤੋੜਿਆਂ ਦੀ ਗੁਰੂ ਕਲਗੀਆ ਵਾਲਾ ਸੁਨਾਨ ਲੱਗੇ
ਬਾਜ਼ ਹਥ ਤੇ ਲੈ ਸ਼ਿਕਾਰ ਚੜ੍ਹਦੇ ਬਾਜ਼ਾਂ ਵਾਲਾ ਸਤਿਗੁਰੂ ਬੁਲਾਨ ਲੱਗੇ
ਜਦੋਂ ਚੜ੍ਹਦੇ ਫੌਜਾਂ ਦੀ ਧਾਕ ਪੌਂਦੀ ਫੌਜਾਂ ਵਾਲਾ ਮਹਾਰਾਜ ਜਤਾਨ ਲੱਗੇ
ਇਸੇ ਤਰ੍ਹਾਂ ਪਜਾਰ ਦੇ ਵਿਚ ਆ ਆ ਸਿਖਾਂ ਸਿਦਕ ਭਰੋਸੇ ਵਧਾਨ ਲੱਗੇ
ਦੂਰ ਦੇਸਾਂ ਵਿਚ ਜਾ ਕਰਤਾਰ ਸਿੰਘਾ ਸਿਖੀ, ਬੀਰਤਾ ਸਹਿਤ ਫੈਲਾਨ ਲੱਗੇ

੧੭੫੧ ਬਿਕ੍ਰਮੀ ਨੂੰ ਕਾਂਸ਼ੀ ਵਿਚ ਗਏ ਸਿਖਾਂ ਨੇ ਵਿਦਯਾ ਪਾਕੇ ਆਉਣਾ

ਪੰਜ ਸਿਖ ਜੋ ਪਾਉਂਟਯੋਂ ਗਏ ਕਾਂਸ਼ੀ ਪਾ ਵਿਦਯਾ ਪਰਤ ਕੇ ਆਵੰਦੇ ਨੇ
ਪੜ੍ਹ ਵੇਦ ਪੁਰਾਨ ਤੇ ਨੀਤੀ ਜੋਤਸ਼ ਸਤਿਗੁਰਾਂ ਨੂੰ ਆਇ ਸੁਨਾਵੰਦੇ ਨੇ
ਸਾਹਿਬ ਓਹਨਾਂ ਉਤੇ ਬੜੇ ਖੁਸ਼ੀ ਹੋਏ ਆਦਰ, ਮਾਨ ਤੇ ਦਾਨ ਦੁਵਾਵੰਦੇ ਨੇ
ਓਹਨਾਂ ਤਾਈਂ ਵਿਦਯਾ ਪ੍ਰਚਾਰ ਉਤੇ ਖੁਸੀ ਰੋ ਸਤਿਗੁਰੂ ਜੀ ਲਾਵੰਦੇ ਨੇ
ਸੰਸਕ੍ਰਿਤ ਤੇ ਭਾਸ਼ਾ ਫੈਲਾਈ ਓਹਨਾਂ ਸਿਖਾਂ ਪ੍ਰੇਮੀਆਂ ਤਈਂ ਪੜ੍ਹਾਵੰਦੇ ਨੇ
ਸ਼ਾਸਤ੍ਰ ਵਿਦਯਾ ਵਧੀ ਕਰਤਾਰ ਸਿੰਘਾ ਭੇਦ ਮਤਾਂ ਮਤਾਂਤ੍ਰਾਂ ਪਾਵੰਦੇ ਨੇ

ਚੰਡੀ ਚਰਿੱਤ੍ਰ

ਇਹਨਾਂ ਦਿਨ੍ਹਾਂ ਦੇ ਵਿਚ ਹੀ ਸਤਿਗੁਰਾਂ ਨੇ ਵਲ ਕਵਿਤਾ ਚਿਤ ਲਗਾਇਆ ਜੀ
ਮਾਰਕੰਡੇ ਦੇ ਲਿਖੇ ਪੁਰਾਨ ਵਿਚੋਂ ਸਾਰਾ ਦੇਵੀ ਪ੍ਰਸੰਗ ਉਲਟਾਇਆ ਜੀ
ਲੈ ਕੇ ਸਤ੍ਵੇਂ ਤੋਂ ਤ੍ਰਿਆਸੀਏ ਤਕ ਤੇਰਾਂ ਧਿਆਵਾਂ ਦਾ ਭੇਦ ਖੁਲ੍ਹਾਇਆ ਜੀ
ਇਹਨਾਂ ਵਿਚ ਦੁਰਗਾ ਦੀ ਬਹਾਦਰੀ ਦਾ ਬੜਾ ਸੋਹਣਾ ਸਰੂਪ ਦਿਖਾਇਆ ਜੀ
ਯੁਧ ਲਿਖੇ ਭਾਰੇ ਦੈਂਤਾ ਦੇਉਤਿਆਂ ਦੇ *ਹੀਰੋ ਦੇਵੀ ਦੇ ਤਈਂ ਬਨਾਇਆ ਜੀ
ਵਿਚ ਸਿਖਾਂ ਦੇ ਜੋਸ਼ ਵਧਾਉਣ ਖਾਤਰ ਸਾਰਾ ਨਕਸ਼ਾ ਖਿਚ ਰਖਾਇਆ ਜੀ
ਦੇਖੋ ਦੇਵੀਆਂ ਭਾਰਤ ਵਰਸ਼ ਦੀਆਂ ਹੋਈਆਂ ਤਿਆਰ ਬਰਤਿਆਰ ਜਤਾਇਆ ਜੀ
ਰਹੀਆਂ ਲੜਦੀਆਂ ਵਿਚ ਮੈਦਾਨ ਵੜਕੇ ਦੇਸ਼ ਧਰਮ ਦੇ ਤਈਂ ਬਚਾਇਆ ਜੀ
ਹੁਣ ਤੀਵੀਆਂ ਤੋਂ ਮਰਦ ਹੋਇ ਭੈੜੇ ਦੇਸ਼ ਜ਼ੁਲਮ ਨੇ ਮਾਰ ਖਪਾਇਆ ਜੀ
ਕਵਿਤਾ ਰਚੀ ਅਸਚਰਜ ਕਰਤਾਰ ਸਿੰਘਾ ਰਸ ਡਾਢਾ ਅਲੌਕਿਕ ਪਾਇਆ ਜੀ

ਸਾਹਿਬ ਜੁਝਾਰ ਸਿੰਘ ਜੀ ਦਾ ਪ੍ਰਗਟ ਹੋਣਾ

ਸਤਾਰਾਂ ਸੌ ਤਿਰਵੰਜਵੇਂ †ਛੇ ਮੱਘਰ ਤੀਜਾ ਸਾਹਿਬਜ਼ਾਦਾ ਅਵਿਤਾਰ ਹੋਇਆ

---

*ਹੀਰੋ—ਮੁਖੀਆ।

†ਮੁ: ਸ: ਵਿਚ ਮਾਘ ਸੁਦੀ ਏਕਮ ਲਿਖਯਾ ਹੈ।

ਜੀਤੋ ਜੀ ਦੀ ਕੁੱਖ ਤੋਂ ਲਾਲ ਇਹ ਭੀ ਪ੍ਰਗਟ ਆਣਕੇ ਵਿਚ ਸੰਸਾਰ ਹੋਇਆ
ਗੁਰਾਂ ਨਾਮ ਜੁਝਾਰ ਸਿੰਘ ਰੱਖ ਦਿਤਾ ਦੇਸ ਧਰਮ ਦਾ ਰੱਖਣੇ ਹਾਰ ਹੋਇਆ
ਧਨ ਵੰਡਿਆ ਬਹੁਤ ਕਰਤਾਰ ਸਿੰਘਾ ਵੇਖ ਖੁਸ਼ ਸਾਰਾ ਪਰਿਵਾਰ ਹੋਇਆ

## * ਦੇਵੀ ਪ੍ਰਗਟਾਉਨ ਤੇ ਵਿਚਾਰ *

ਇਹਨਾਂ ਦਿਨ੍ਹਾਂ ਦੇ ਵਿਚ ਇਕ ਹੋਰ ਝੇੜਾ ਇਤਿਹਾਸਾਂ ਦੇ ਵਿਚ ਹੈ ਪਾਯਾ ਹੋਇਆ
ਸਤਿਗੁਰਾਂ ਨ ਦੇਵੀ ਪ੍ਰਗਟਾਉਨ ਖਾਤਰ ਕੀਤਾ ਮਹਾਂ ਪ੍ਰਯੋਗ ਲਖਾਯਾ ਹੋਇਆ
ਨੈਨਾ ਦੇਵੀ ਪਹਾੜ ਤੇ ਜਾ ਕਰਕੇ ਕੀਤਾ ਹਵਨ ਭਾਰੀ, ਜਤਲਾਯਾ ਹੋਇਆ
ਦੇਵੀ ਪ੍ਰਗਟ ਹੋ ਗਈ ਕਰਤਾਰ ਸਿੰਘਾ ਦਿਤੇ ਉਸਨੇ ਵਰ, ਸੁਨਾਯਾ ਹੋਇਆ

ਤਥਾ

ਸਰੂਪਦਾਸ ਨੇ ਮਹਿਮਾ ਪ੍ਰਕਾਸ਼ ਲਿਖਯਾ *ਦੰਗਾ ਦੇਵੀ ਦਾ ਯੱਸ ਸੁਨਾਇਕੇ ਜੀ
ਕੀਤੀ ਓਸ ਦੀ †ਪੈਰਵੀ ਸੁਖਾ ਸਿੰਘ ਨੇ ਚਟਪਟੇ ਸੁ ਛੰਦ ਲਖਾਇ ਕੇ ਜੀ
ਫੇਰ ਲਿਖਯਾ ਕਵੀ []ਸੰਤੋਖ ਸਿੰਘ ਨੇ ਲੰਮੇ ਚੌੜੇ ਪ੍ਰਸੰਗ ਵਧਾਇ ਕੇ ਜੀ
ਪਿਛੋਂ ਲਿਖਿਆ ਫੇਰ §ਸੁਮੇਰ ਸਿੰਘ ਨੇ ਸਨਾਤਨੀ ਰੰਗ ਚੜ੍ਹਾਇ ਕੇ ਜੀ
?ਗਯਾਨੀ ਗਯਾਨਸਿੰਘ ਭੀ ਟੁਰਿਆ ਰਾਹਿ ਓਸੇ ਡਿਠਾਕੁਝ ਨ ਫੋਲ ਫੁਲਾਇਕੇ ਜੀ
ਮਾਰੀ ਮੱਖੀ ਤੇ ਮੱਖੀ ਕਰਤਾਰ ਸਿੰਘਾ ਲਿਖਯਾ ਪੰਥ ਪ੍ਰਕਾਸ਼ !!ਸੁਣਾਇ ਕੇ ਜੀ

ਤਥਾ

ਕਈਆਂ ਸਾਲਾਂ ਦੀ ਖ਼ੋਜ ਵਿਚਾਰ ਪਿਛੋਂ ਬਹੁ ਪਤਾ ਪਕਾ ਹਥ ਆਯਾ ਕੋਈ ਨ
ਸਿਟਾ ਕਢਿਆ ਘੋਖਕੇ ਗ੍ਰੰਥ ਸਾਰੇ ਹਵਨ ਹੁਵਨ ਸਤਿਗੁਰਾਂ ਕਰਾਯਾ ਕੋਈ ਨ
ਨੈਨਾ ਦੇਵੀ ਦੇ ਮੰਦਰ ਦੇ ਪਾਸ ਜਾ ਕੇ ਵੱਡਾ ਕਰ ਅਡੰਬਰ ਦਿਖਾਯਾ ਕੋਈ ਨ
ਲੈ ਸਮਿਗ੍ਰੀ ਲੱਖਾਂ ਰੁਪਯਾਂ ਦੀ ਨੂੰ ਅਗਨ ਦੇਵਤਾ ਦੇ ਮੂੰਹ ਪਾਯਾ ਕੋਈ ਨ
ਨ ਕਾਲੀ ਨ ਗੋਰੀ ਨ ਅੱਠ ਬਾਹੀਂ ਕਿਸੇ ਦੇਵੀ ਦੇ ਤਈਂ ਮਨਾਯਾ ਕੋਈ ਨ
ਐਵੇਂ ਖੱਪ ਇਹ ਪਾਈ ਕਰਤਾਰਸਿੰਘਾ ਲਿਖਨ ਵਾਲਿਆਂ ਸ਼ੋਰ ਸੁਣਾਯਾ ਕੋਈ ਨ

ਤਥਾ

ਮੇਰੇ ਦਿਲ ਦਾ ਤਾਂ ਪਕਾ ਇਹੋ ਨਿਸਚਾ ਪੜ੍ਹਨ ਵਾਲਿਆਂ ਤਈਂ ਜਤਾ ਦੇਵਾਂ
ਗੁਰਬਿਲਾਸ ਤੇ ਸੂਰਜ ਪ੍ਰਕਾਸ਼ ਆਦਿਕ ਰੱਖ ਟਾਕਰੇ ਉਤੇ ਦਿਖਾ ਦੇਵਾਂ

*ਸਰੂਪ ਦਾਸ ਜੀ ੧੯੩੩ †ਸੁਖਾ ਸਿੰਘ ਜੀ ੧੯੪੯, []ਸੰਤੋਖ ਸਿੰਘ ਜੀ ੧੯੦੦
§ਸੁਮੇਰ ਸਿੰਘ ਜੀ ੧੯੩੭ ?ਗਯਾਨੀ ਗਯਾਨ ਸਿੰਘ ਜੀਨੇ ਫੇਰ ੧੯੫੬ !!ਵਿਚ ੧੯੨੪ਵਿਚ

ਤਵਾਰੀਖ ਦੀ ਗਲ ਸੱਜਰੀ ਹੈ ਇਹ ਪੁਰਾਣੀਆਂ ਗੰਢਾਂ ਖੁਲ੍ਹਾ ਦੇਵਾਂ
ਸੁਣ ਧਰ ਧਯਾਨ ਕਰਤਾਰ ਸਿੰਘਾ ਜੋ ਨਜ਼ਰ ਆਇਆ ਸੋ ਲਿਖ ਦੇਵਾਂ

ਸੂਰਜ ਪ੍ਰਕਾਸ਼ ਤੇ ਗੁਰ ਬਿਲਾਸਾਂ ਆਦਿ ਦਾ ਟਾਕਰਾ

ਸਾਰੇ ਲਿਖਨ ਵਾਲੇ ਇਕੋ ਗਲ ਲਿਖ ਦੇ ਨੇ ਵਖੋ ਵਖਰੇ ਭੇਦ ਰਚਾਨ ਸਾਰੇ
ਇਕ ਥਾਂ ਤੇ ਇਕੋ ਸਮਾਂ ਦਸਣ ਆਪੋ ਆਪਣੀ ਰਾਇ ਰਚਾਨ ਸਾਰੇ
ਪੰਡਿਤ ਜਿਸ ਨੇ ਹਵਨ ਕਰਾਇਆ ਸੀ ਚਾਰ ਉਸ ਦੇ ਨਾਮ ਸੁਣਾਨ ਸਾਰੇ
ਹਰ ਗਲ ਦੇ ਵਿਚ ਕਰਤਾਰ ਸਿੰਘਾ ਆਪੋ ਵਿਚ ਨ ਮਿਲਨ ਮਿਲਾਨ ਸਾਰੇ

ਤਥਾ

ਸੁਖਾ ਸਿੰਘ ਜੀ ਲਿਖਦੇ ਗੁਰੂ ਜੀ ਨੂੰ ਇਹ ਖਯਾਲ ਸੀ ਵਿਚ ਸ਼ਿਕਾਰ ਆਯਾ
ਦੇਵੀ ਪ੍ਰਗਟ ਕਰਕੇ ਲਈਏ ਵਰ ਓਹਤੋਂ ਪੰਥ ਸਾਜੀਏ ਇਉਂ ਵਿਚਾਰ ਆਯਾ
ਭਾਈ ਸੰਤੋਖ ਸਿੰਘ ਜੀ ਕਹਿੰਦੇ ਤੁਰਕ ਹਿੰਦੂ ਦੋਖੀ ਪੰਥ ਦੇ ਬਣੇ ਸ਼ੁਮਾਰ ਆਯਾ
ਲੈਣਾ ਬਦਲਾ ਚਾਹੀਦਾ ਉਹਨਾਂ ਪਾਸੋਂ ਇਹ ਗੁਰੂ ਜੀ ਦੇ ਦਿਲ ਆਹਰ ਆਯਾ
ਦੇਵੀ ਜਿਨ੍ਹਾਂ ਤੇਦਯਾਲ ਰਹੇ ਫਤੇ ਪਾਉਂਦੇ ਇਹ ਗੁਰਾਂ ਦੇ ਦਿਲ ਇਤਬਾਰ ਆਯਾ
ਸੁਣੋ ਤੀਸਰੀ ਗਲ ਸੁਮੇਰ ਸਿੰਘ ਦੀ ਛਾਲ ਸਾਰਿਆਂ ਦੇ ਅਗੇ ਮਾਰ ਆਯਾ
ਕਹਿੰਦਾ ਇਕ ਬਾਹਮਣ ਦੇਵੀ ਦਿਤਾ ਸਤਿਗੁਰਾਂ ਦੇ ਵਿਚ ਦਰਬਾਰ ਆਯਾ
ਉਹ ਪੁਰਾਨਕ ਕਥਾ ਸੁਨਾਵੰਦਾ ਸੀ ਵਿਚ ਕਥਾ ਪ੍ਰਸੰਗ ਇਸ ਫ਼ਾਰ ਆਯਾ
ਮਹਾਂ ਭਾਰਤ ਦੇ ਵੇਲੇ ਭੀਮ ਤਈਂ ਯੁਧ ਕਰਦਿਆਂ ਸੀ ਗੁਸਾ ਭਾਰ ਆਯਾ
ਹਾਥੀ ਮਾਰੇ ਆਕਾਸ਼ ਦੇ ਵਲ ਉਸ ਨੇ ਜ਼ੋਰ ਵਿਚ ਉਹਦੇ ਬੇਸ਼ੁਮਾਰ ਆਯਾ
ਇਹ ਸੁਣ ਕੇ ਪੁਛਿਆ ਗੁਰਾਂ ਉਸ ਤੋਂ ਭੀਮ ਏਡਾ ਕਿਥੋਂ ਬਲ ਧਾਰ ਆਯਾ
ਬਾਹਮਣ ਲਖ ਤਾਈਂ ਦਿਤਾ ਓਸ ਨਿਉਤਾਕੀਤਾ ਜਗ ਸੀ ਨ ਪਾਰਵਾਰ ਆਯਾ
ਦੇਵੀ ਪ੍ਰਗਟੀ ਓਸ ਨੂੰ ਵਰ ਦਿਤਾ 'ਭਾਰਥ' ਵਿਚ ਹੈ ਜ਼ਿਕਰ ਜ਼ਿਕਾਰ ਆਯਾ
ਸਤਿਗੁਰਾਂ ਨੂੰ ਭੀ ਸੁਣ ਚਾ ਚੜ੍ਹਿਆ ਕਰੀਏ ਅਸੀਂ ਭੀ ਦਿਲ ਉਭਾਰ ਆਯਾ
ਏਸੇ ਤਰ੍ਹਾਂ ਹੀਗਯਾਨੀ ਗਯਾਨ ਸਿੰਘ ਨੂੰ ਹੈਸੀ ਚਿਰ ਪਿਛੋਂ ਹਥ ਸਾਰ ਆਯਾ
ਲਿਖਯਾ ਪਹਿਲਾਂ ਮੱਖੀ ਉਤੇ ਮੱਖੀ ਮਾਰੀ ਨਾ ਸੀ ਸਾਮ੍ਹਣੇ ਸਾਰ ਅਸਾਰ ਆਯਾ
ਪਿਛੋਂ ਲਿਖਯਾ ਦੇਵੀ ਨ ਕੋਈ ਪੂਜੀ ਕਰਨਾ ਦੂਰ ਪਾਖੰਡ ਵਿਸਥਾਰ ਆਯਾ
ਕੀਤਾ ਹਵਨ ਸਤਿਗੁਰਾਂ ਕਰਤਾਰ ਸਿੰਘਾ ਹੋ ਵਿਚ ਆਕਾਸ਼ ਚਮਕਾਰ ਆਯਾ

ਤਥਾ

ਇਹਨਾਂ ਸਭਨਾਂ ਦੀ ਰਾਇ ਨ ਇਕ ਹੋਈਮਰਜ਼ੀ ਆਈ ਜੋ ਲਿਖ ਲਿਖਾਇ ਗਏ

ਆਪ ਕਰ ਗਏ ਮਨ ਦੀ ਮੌਜ ਭਾਈ ਅਨਹੁੰਦਾ ਝੇੜਾ ਅਗੇ ਪਾਇ ਗਏ
ਫੇਰ ਹੋਰ ਸੁਣੋ ਜਿਹੜੇ ਮਿਸ਼ਰ ਹੋਰਾ ਏਡਾ ਭਾਰਾ ਪ੍ਰਯੋਗ ਕਰਵਾਇ ਗਏ
ਇਕ ਉਹਨਾਂ ਦਾ ਨਾਮ ਨਹੀਂ ਕਿਸੇ ਲਿਖਯਾ ਵਖੋ ਵਖਰੇ ਤੀਰ ਚਲਾਇ ਗਏ
ਕਿੰਨਾ ਚਿਰ ਹੋਇਆ ਹਵਨ ਪੂਰੀ ਤਰ੍ਹਾਂ ਇਹ ਭੀ ਭੇਦ ਨ ਖ਼ੁਲਾਇ ਗਏ
ਇਕ ਦੂਜੇ ਨੂੰ ਵੇਖ ਕਰਤਾਰ ਸਿੰਘਾ ਆਪੋ ਆਪਣੇ ਭਾਵ ਦਿਖਾਇ ਗਏ

ਤਥਾ

ਸੁਖਾ ਸਿੰਘ ਜੀ ਕਹਿਣ ਉਜੈਨ ਵਾਲਾ ਦੱਤਾ ਨੰਦ ਆਨੰਦ ਪੁਰ ਆਯਾ ਸੀ
ਦੁਰਗਾ ਮਹਾਰਾਣੀ ਪ੍ਰਗਟ ਕਰਨ ਖਾਤਰ ਵਡਾ ਓਸ ਨੇ ਹਵਨ ਕਰਾਯਾ ਸੀ
ਸੰਤੋਖ ਸਿੰਘ ਜੀ *ਕੇਸ਼ੋ ਦਾਸ ਕਹਿੰਦੇ ਦਰਸ ਕਾਂਸ਼ੀਓਂ ਆਣ ਦਿਖਾਯਾ ਸੀ
ਇਹ ਦੋਇ ਨਹੀਂ †ਕਾਲੀ ਦਾਸ ਹੈਸੀ ਇਹ ਸੁਮੇਰ ਸਿੰਘ ਲਿਖ ਲਿਖ਼ਾਯਾ ਸੀ
ਬਿਸ਼ਨ ਪਾਲ ਅਤੇ ਸ਼ਿਵ ਬੱਕ੍ਰ ਹੋਰਾਂ ਕੇਸ਼ੋ ਦਾਸ ਨੂੰ ਨਾਲ ਰਲਾਯਾ ਸੀ
ਗਯਾਨ ਸਿੰਘ ਲਿਖਦਾ ਰਲ ਤਿੰਨਾਂ ਜਣਿਆ ਇਹ ਵੱਡਾ ਉਸ਼ਟੰਡ ਜਗਾਯਾ ਸੀ
ਸੁਖਾ ਸਿੰਘ ਕਹੇ ਢਾਈ ਸਾਲ ਪੂਰੇ ਹਵਨ ਕਰਦਿਆਂ ਸਮਾਂ ਲੰਘਾਯਾ ਸੀ
ਦੋ ਸਾਲ ਤੋਂ ਵਧ ਸੰਤੋਖ ਸਿੰਘ ਜੀ ਕਹਿੰਦੇ ਗੁਰਾਂ ਨੇ ਸਮਾਂ ਗਵਾਯਾ ਸੀ
ਤੇ ਸੁਮੇਰ ਸਿੰਘ ਜੀ ਹਦੋਂ ਪਾਰ ਹੋ ਗਏ ਕਦਮ ਉਹਨਾਂ ਨੇ ਅਗ੍ਹਾਂ ਉਠਾਯਾ ਸੀ
ਗਯਾਨੀ ਗਯਾਨ ਸਿੰਘ ਜੀ ਇਕ ਸਾਲ ਕਹਿੰਦੇ ਗੁਰਾਂ ਝਬਦੇ ਝੇੜਾ ਮੁਕਾਯਾ ਸੀ
ਰਲੀ ਕਿਸੇ ਦੀ ਇਕ ਸਲਾਹ ਕੋਈ ਨ ਆਪੋ ਆਪਣਾ ਰਚਨ ਰਚਾਯਾ ਸ
ਲਿਖਯਾ ਵੇਖੋ ਵੇਖੀ ਕਰਤਾਰ ਸਿੰਘਾ ਲੰਮਾ ਖ਼ਯਾਲ ਨ ਕਿਸੇ ਦੁੜ੍ਹਾਯਾ ਸ

ਤਥਾ

ਸੁਖਾ ਸਿੰਘ ਕਹਿੰਦਾ ਦੇਵੀ ਪ੍ਰਗਟ ਹੋਈ ਕਿਥੇ ਪ੍ਰਗਟ ਹੋਈ ਇਹਨਾਂ ਦੱਸਯਾ ਜੀ
ਗਲ ਰੁੰਡ ਮਾਲਾ ਮੂੰਹੋਂ ਅਗ ਸੁਟਦੀ ਖੁਲੇ ਵਾਲ ਕਾਲਾ ਰੰਗ ਰੱਸਯਾ ਜੀ
ਸੰਤੋਖ ਸਿੰਘ ਹੋਰੀਂ ਕਹਿਣ ਸ਼ੇਰ ਉਤੇ ਚੜ੍ਹ ਖੜੀ ਪਹਾੜ ਅਵਸਯਾ ਜੀ
ਪਹਿਲਾਂ ਕਹਿਣ ਡਰਾਵਨਾ ਭੇਸ ਹੈਸੀ ਜਿਵੇਂ ਖੜੀ ਪਹਾੜ ਤੇ ਮਸਯਾ ਜੀ
ਫੇਰ ਰੰਗ ਸੋਨੇ ਵਰਗਾ ਹੋਇ ਗਿਆ ਜਾਪੇ ਮਥੇ ਤੇ ਚੰਦ ਪ੍ਰਗਸਯਾ ਜੀ
ਸੁਮੇਰ ਸਿੰਘਕਹਿੰਦਾ ਹਵਨ ਕੁੰਡ ਵਿਚੋਂ ਦੇਵੀ ਪ੍ਰਗਟੀ ਤੇ ਲੰਕੁੜਾ ਹੱਸਯਾ ਜੀ
ਗਯਾਨ ਸਿੰਘ ਹੋਰੀਂ ਕਹਿੰਦੇ ਭਵਨ ਵਿਚੋਂ ਨਿਕਲ ਨੂਰ ਜ਼ਹੂਰ ਆ ਵਸਯਾ ਜੀ

---

*ਕੇਸ਼ੋ ਦਾਸ ਜੀ ਏਸ ਘਟਨਾ ਤੋਂ ੬੦, ੭੦ ਸਾਲ ਪਹਿਲਾਂ ਗੁਜ਼ਰ ਚੁਕੇ ਹੋਏ ਸਨ, ਦੇਖੋ [ਰਸਕ ਪਯਾ ਸਟੀਕ] †ਕਾਲੀ ਦਾਸ ਗੁਜਰਾਤੀਆ।

ਰਲੇ ਕੋਈ ਨ ਗਲ ਕਰਤਾਰ ਸਿੰਘਾ ਸਚ ਸਾਰਿਆਂ ਪਾਸੋਂ ਨਸਯਾ ਜੀ

ਵਾਕ ਕਵੀ

ਜੇਕਰ ਟਾਕਰੇ ਏਵੇਂ ਹੀ ਕਰਨ ਲਗਾ ਇਕ ਹੋਰ ਹੀ ਗਰੰਥ ਤਯਾਰ ਹੋਵੇ
ਗੱਲਾਂ ਥੋਹੜੀਆਂ ਥੋੜੀਆਂ ਦਸੀਆਂ ਨੇ ਜਿਵੇਂ ਸਰੋਤਿਆਂ ਤਈਂ ਵਿਚਾਰ ਹੋਵੇ
ਹੁਣ ਆਪਣੀ ਖੋਜ ਦਾ ਕੱਢ ਸਿੱਟਾ ਥੋੜੇ ਵਿਚ ਦਸਾਂ ਨ ਵਿਸਥਾਰ ਹੋਵੇ
ਸੁਣੋ ਗਹੁ ਦੇ ਨਾਲ ਕਰਤਾਰ ਸਿੰਘਾ ਸੰਸਾ ਦਿਲਾਂ ਤੋਂ ਜਿਵੇਂ ਉਡਾਰ ਹੋਵੇ

ਤਥਾ

ਢਾਈ ਤਿੰਨ ਵਰੇ ਹੋਇਆ ਹਵਨ ਭਾਰਾ ਜਿਥੇ ਹੋਇਆ ਉਥੇ ਯਾਦਗਾਰ ਕੋਈ ਨ
ਪਹਿਲਾਂ ਬਾਗ ਅੰਦਰ ਫੇਰ ਦੇਵੀ ਮੰਦਰ ਦੋਹਾਂ ਥਾਵਾਂ ਤੇ ਮੰਦਰ ਮੀਨਾਰ ਕੋਈ ਨ
ਤਪ ਕਰਨ ਦੀ ਥਾਂ *ਗੁਫ਼ਾ ਬਣੀ ਹੋਈ ਯੱਗ ਹੋਮ ਦੀ ਜਗ੍ਹਾ ਵਿਚਾਰ ਕੋਈ ਨ
ਝੇੜਾ ਏਡਾ ਹੋਇਆ ਕਰਤਾਰ ਸਿੰਘਾ ਪਰ ਨਿਸਾਨ ਕਿਤੇ ਇੰਚ ਚਾਰ ਕੋਈ ਨ

ਤਥਾ

ਜਿੰਨਾਂ ਦਿਨਾਂ ਅੰਦਰ ਗੁਰਾ ਹਵਨ ਕੀਤਾ ਗ੍ਰਿਸਤ ਧਰਮਦਾ ਕੀਤਾ ਤਿਆਗ ਦੱਸਨ
ਧਾਰੀ ਰਖਯਾ ਸ੍ਰੀ ਬ੍ਰਹਮ ਚਰਯ ਭਾਰਾ ਰਹੇ ਸਤਿਗੁਰੂ ਵਿਚ ਵੈਰਾਗ ਦੱਸਨ
ਪਰ ਇਹਨਾਂ ਹੀ ਦਿਨਾਂ ਦੇ ਵਿਚ ਹੋਏ †ਦੋ ਸਾਹਿਬ ਜ਼ਾਦੇ ਵਡਭਾਗ ਦੱਸਨ
ਕਿਹੜੀ ਗੱਲ ਹੈ ਸੱਚੀ ਕਰਤਾਰ ਸਿੰਘਾ ਸਮਝਦਾਰ ਸੱਜਨ ਏਲਾਗ ਦੱਸਨ

ਤਥਾ

ਕਈ ਕਹਿਣਗੇ ਜੋ ਵਡੇ ਗ੍ਰੰਥਕਾਰਾਂ ਹੈ ਲਿਖਯਾ ਝੂਠ ਬਨਾਇੰ, ਕੀਕੂੰ
ਭਲਾ ਹੋਰਦੀ ਤੇ ਗੱਲ ਜਾਣ ਦਿਹ ਖਾਂ ਝੂਠਾ ਸੂਰਜ ਪ੍ਰਕਾਸ਼ ਠਹਿਰਾਇੰ ਕੀਕੂੰ
ਸੁਖਾ ਸਿੰਘ ਤਾਂ ਦੇਵੀ ਦਾ ਭਗਤ ਹੈਸੀ ਸੰਤੋਖ ਸਿੰਘ ਤੇ ਦੋਸ਼ ਲਾਇੰ ਕੀਕੂੰ
ਸੁਮੇਰ ਸਿੰਘ,ਗਯਾਨ ਸਿੰਘ ਅਜ ਹੋਏਲਿਖਯਾ ਪਹਿਲਿਆਂ ਦਾ ਉਲਟਾਇੰ ਕੀਕੂੰ
ਤੇਰੇ ਪਾਸ ਤੂੰ ਦਸ ਸਬੂਤ ਕੀਹ ਏ ਜੋੜ ਐਵੇਂ ਗਪੋੜੇ ਸੁਨਾਇੰ ਕੀਕੂੰ
ਗਲ ਚਿਰਾਂ ਦੀ ਚਲੀ ਕਰਤਾਰ ਸਿੰਘਾ ਉਹਨੂੰ ਵਿਚ ਭੁਲੇਖਿਆਂ ਪਾਇੰ ਕੀਕੂੰ

*ਇਹ ਗੁਫਾ ਨੈਨਾ ਦੇਵੀ ਦੇ ਪਹਾੜ ਤੇ ਹੈ ਇਸ ਦੇ ਵਿਚ ਸ੍ਰੀ ਗੁਰੂ ਜੀ ੧੧ ਮਹੀਨੇ ੧੧ ਦਿਨ ਤੇ ੧੧ ਘੜੀਆਂ ਇਕਾਂਤ ਬੈਠ ਕੇ ਤਪ ਕਰਦੇ ਰਹੇ, ਇਸ ਅਰਸੇ ਵਿਚ ਗੁਰੂ ਸਾਹਿਬ ਜੀ ਦੇ ਘਰ ਬਾਹਰ ਦਾ ਤਿਆਗ ਕਰ ਛਡਨ ਨੇ ਲੋਕਾਂ ਦੇ ਦਿਲਾਂ ਵਿਚ ਇਹ ਵੀ ਹਮ ਪਾ ਦਿਤਾ ਕਿ ਨੈਨਾ ਦੇਵੀ ਦੇ ਪਹਾੜ ਤੇ ਗੁਰ ਜੀ ਦੇਵੀ ਪੂਜਾ ਕਰ ਰਹੇ ਹਨ ਇਸ ਗਲ ਨੂੰ ਲੈ ਕੇ ਓਸ ਸਮੇਂ ਦੇ ਸਵਾਰਥੀ ਬ੍ਰਹਿਮਣਾਂ ਨੇ ਦੇਸ ਦੇ ਵਿਚ ਗਲਤ ਫਹਿਮੀ ਦਿਤੀ।

†ਸਾਹਿਬ ਜੁਝਾਰ ਸਿੰਘ ਤੇ ਸਾਹਿਬ ਫ਼ਤੇ ਸਿੰਘ ਜੀ ।

ਤਥਾ

ਕਵਿਰਾਜ ਸੰਤੋਖ ਸਿੰਘ ਹੋਇ ਵੱਡੇ ਗੁਰੂ ਘਰ ਅੰਦਰ ਸ਼ਰਧਾ ਵਾਨ ਭਾਰੇ
ਬਲਕਾਵਯਦਾ ਬਖਸ਼ਿਆ ਵਾਹਿਗੁਰੂ ਨੇ ਜ਼ੋਰ ਕਲਮ ਅੰਦਰ ਵਿਦਵਾਨ ਭਾਰੇ
ਓਹਨਾਂ ਗਰੰਥ ਸੂਰਜ ਪ੍ਰਕਾਸ਼ ਲਿਖਯਾ ਦਸ ਸਿਦਕ ਨਮੂਨੇ ਤੇ ਸ਼ਾਨ ਭਾਰੇ
ਲਿਖੇ ਬੜੇ ਪ੍ਰਸੰਗ ਵਿਸਥਾਰ ਛੋਤੀ ਛੰਦ ਬੰਦ ਸੋਹਣੇ ਲਾ ਕੇ ਤਾਨ ਭਾਰੇ
ਦੇਵੀ ਦੇਉਤਿਆਂ ਤੋਂ ਉਚੇ ਗੁਰੂ ਜੀ ਨੂੰ ਓਹਨਾਂ ਲਿਖਯਾ ਸਿਦਕ ਜਤਾਨ ਭਾਰੇ
ਨੀਵਾਂ ਗੁਰਾਂ ਨੂੰ ਕਿਵੇਂ ਕਰਤਾਰ ਸਿੰਘਾ ਉਹ ਲਿਖਦੇ ਹੋ ਗੁਣਵਾਨ ਭਾਰੇ

ਤਥਾ

ਉਨ੍ਹੀ ਸੌ ਵਿਚ ਉਹਨਾਂ ਗਰੰਥ ਰਚਿਆ ਅਤੇ ਓਦੋਂ ਹੀ ਵਿਹ ਤਜਾਇ ਗਏ
ਅਸਲੀ ਗਰੰਥ ਅੰਮ੍ਰਿਤਸਰ ਗੁੰਮ ਹੋਇਆ ਵੱਡੇ ਵੱਡੇ ਬਜ਼ੁਰਗ ਜਤਾਇ ਗਏ
ਰਿਆਸਤ ਕੈਂਥਲ ਦੇ ਵਿਚ ਫੇਰ ਮੁੜ ਕੇ ਸਾਰੇ ਖਰੜੇ ਕੱਠੇ ਕਰਵਾਇ ਗਏ
ਉਹ ਬ੍ਰਹਿਮਣਾਂ ਤੇ ਵਿਦਵਾਨਾਂ ਪਾਸੋਂ ਕਲਮ ਬੰਦ ਕਰਵਾ ਰਖਵਾਇ ਗਏ
ਗੁਰਮਤ ਤੋਂ ਜਿੰਨੇ ਪ੍ਰਸੰਗ ਉਲਟੇ ਓਸ ਸਮੇਂ ਓਹਦੇ ਵਿਚ ਪਾਇ ਗਏ
ਲੜੀ ਲਾਲਾਂ ਦੇ ਵਿੱਚ ਕਰਤਾਰ ਸਿੰਘਾ ਘੋਗੇ ਕਚਕੜੇ ਭੇੜੇ ਰਲਾਇ ਗਏ

ਸ੍ਰੀ ਕਲਗੀਧਰ ਜੀ ਦੀ ਜ਼ਬਾਨੀ ਫੈਸਲਾ

ਇਹ ਰੌਲਾ ਇਤਿਹਾਸ ਦਾ ਛੱਡ ਕਰਕੇ ਸਤਿਗੁਰਾਂ ਤੋਂ ਪੁਛਾਂ ਪੁਛਾਨਾ ਚਾਹੀਏ
ਬਾਣੀ ਵਿਚ ਫ਼ਰਮਾਨ ਜੋ ਆਪ ਸਤਿਗੁਰ ਓਹਦੇ ਉਤੇ ਯਕੀਨ ਰਖਾਨਾ ਚਾਹੀਏ
ਮਹਾਂ ਕਾਲ ਜੀ ਦੇ ਪੁਤ੍ਰ ਸਤਿਗੁਰੂ ਜੀ ਦੇਵੀ ਪੂਜਕ ਨਹੀਂ ਠਹਿਰਾਨਾ ਚਾਹੀਏ
ਜਗਤ ਗੁਰੂ ਦੇ ਤਈਂ ਕਰਤਾਰ ਸਿੰਘਾ ਨ ਮਾਮੂਲੀ ਇਨਸਾਨ ਬਨਾਨਾ ਚਾਹੀਏ

†ਸ੍ਰੀ ਮੁਖ ਵਾਕ ਪਾਤਸ਼ਾਹੀ ੧੦

(੧) ਤੁਮਹਿ ਛਾਡਿ ਕੋ ਅਵਰ ਨ ਧਯਾਊਂ ॥ ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥

(੨) ਸਗਲ ਦੁਆਰ ਕਉ ਛਾਡ ਕੈ ਗਹਯੋ ਤੁਹਾਰੋ ਦੁਆਰ ॥

(੩) ਕੇਵਲ ਏਕ ਸ਼ਰਣ ਸੁਆਮੀ ਬਿਨ ਯੌਂ ਨਹਿ ਕਤਹਿ ਉਧਾਰ ॥

---

†ਏਥੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਤੋਂ ਛੁਟ ਕੇਵਲ ਸ੍ਰੀ ਕਲਗੀਧਰ ਜੀ ਦੇ ਮੁਖਾਰਬਿੰਦ ਦੀ ਬਾਣੀ ਦਿਤੀ ਹੈ ਜਿਸ ਤੋਂ ਸਤਿਗੁਰਾਂ ਦੇ ਸਿਧਾਂਤ ਤੇ ਮਿਸ਼ਨ ਦਾ ਭਲੀ ਪ੍ਰਕਾਰ ਪਤਾ ਲਗ ਸਕਦਾ ਹੈ ।

(੪) ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋਂ ॥

(੫) ਤਾਂਹੀ ਕੋ ਧਯਾਨ ਪ੍ਰਮਾਨ ਹੀਯੇ' ਜੋਊਬਾ, ਅਬਹੈ ਅਰ ਆਗੇ ਊ ਹ੍ਵੈ ਹੈ ॥

(੬) ਰੇ ਮਨ ਲੈਲ ਇਕੇਲ ਹੀ ਕਾਲਕੇ ਲਾਗਤ ਗਹਿ ਨ ਪਾਂਇਨ ਧਾਯੋ ॥

(੭) ਬੇਦ ਕਤੇਬ ਕੇ ਭੇਦ ਸਭੈ ਤਜ, ਕੇਵਲ਼ ਕਾਲ਼ ਕ੍ਰਿਪਾਨਿਧ ਮਾਨਯੋ ॥

(੮) ਨਮਸਕਾਰ ਤਿਸਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨ ਆਪ ਸਵਾਰੀ ॥

(੯) ਭਜੋ ਸੁ ਏਕੁ ਨਾਮਯੰ ॥ ਜੁ ਕਾਮ ਸਰਬ ਠਾਮਯੰ ॥
ਨਾ ਜਾਪ ਆਨ ਕੋ ਜਪੋ॥ ਨ ਅਉਰ ਥਾਪਨਾ ਥਪੋ ॥

(੧੦) ਤਵਕ ਨਾਮ ਰੱਤਿਯੰ ॥ ਨ ਆਨ ਮਾਨ ਮੱਤਿਯੰ ॥

(੧੧) ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋ ਮਨ ਮਾਹੀਂ ॥

(੧੨) ਅੱਚੁਤ, ਅਨੰਦ, ਅਦ੍ਵੈ, ਅਮਿਤ ਨਾਥ ਨਿਰੰਜਨ ਤਵ ਸਰਣੰ ॥

(੧੩) ਮਮ ਇਸ਼ਟ ਏਕ ਅਕਾਲ ॥ ਜਹਿ ਭਜ ਮਿਟੈਂ ਕਰਮ ਜਾਲ ॥

(੧੪) ਚੇਤਰੇ ਚੇਤ ਅਜੋ ਜੀਆ ਮੈਂ ਜੜ੍ਹ ਕਾਲ਼ ਕ੍ਰਿਪਾ ਬਿਨੁ ਕਾਮਨ ਐਹੈ ॥

(੧੫) ਪਾਇ ਪਰੋ ਪਰਮੇਸਰ ਕੇ ਜੜ੍ਹ ਪਾਂਹਨ ਮੈ ਪਰਮੇਸਰ ਨਾਹੀ ॥

(੧੬) ਅਨਹਦ ਰੂਪ ਅਨਾਹਦ ਬਾਨੀ ॥ ਚਰਨ ਸਰਨ ਜਿਹ ਬਸਤ ਭਵਾਨੀ ॥

(੧੭) ਬੇਦ ਭੇਦ ਨਹੀ ਲਖੈ ਬ੍ਰਹਮ ਬ੍ਰਹਮਾ ਨਹੀਂ ਬੁਝੈ ॥
ਬਿਆਸ ਪਰਾਸੁਰ ਸੁਕ ਸਨਾਦਿ ਸ਼ਿਵ ਅੰਤ ਨ ਸੁਝੈ ॥
ਸਨਤਿ ਕੁਆਰ ਸਨਕਾਦਿ ਸਰਬ ਜਉ ਸਮਾ ਨ ਪਾਵਹਿ ॥
ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤ ਬਤਾਵਹਿ ॥
ਅਸੰਭ ਰੂਪ ਅਨ ਭੈ ਪ੍ਰਭਾ ਅਤਿ ਬਲਿਸਟ ਜਲਿਥਲ ਕਰਣ ॥

ਅੱਛੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸਰਨ ॥

(੧੮) ਏਕ ਪੁਰਖ ਜਿਨ ਨੈਕ ਪਛਾਨਾ ॥ ਤਿਨਹੀ ਪਰਮ ਤੱਤ ਕਹਿ ਜਾਨਾ ॥

(੧੯) ਨ ਦੇਵ, ਦੇਵ ਮਾਨ ਹੌਂ। ਅਕਾਲ ਏਕ ਜਾਨ ਹੌਂ ॥

(੨੦) ਕਈ ਰਾਮ, ਕਿਸ਼ਨ, ਰਸੂਲ। ਬਿਨ ਭਗਤ ਕੋ ਨ ਕਬੂਲ ॥

(੨੧) ਅਵਰਨ ਕੀ ਆਸਾ ਕਿਛੁ ਨਾਹੀਂ। ਏਕੈ ਆਸ ਧਰੋਂ ਮਨ ਮਾਹੀਂ ॥

(੨੨) ਕਈ ਦੇਵ ਆਦਿ ਕੁਮਾਰ। ਕਈ ਕਿਸ਼ਨ ਬਿਸ਼ਨ ਅਵਤਾਰ ॥

(੨੩) ਬਿਨ ਕਰਤਾਰ ਨ ਕਿਰਤਮ ਮਾਨੋ ॥
ਆਦਿ ਅਜੋਨਿ ਅਜੈ ਅਬਿਨਾਸੀ ਤਹਿ ਪਰਮੇਸ੍ਵਰ ਜਾਨੋ ॥

(੨੪) ਨਮੋ ਪਰਮ ਗਯਾਤਾ। ਨਮੋ ਲੋਕ ਮਾਤਾ ॥

(੨੫) ਜਿਨ ਜਿਨ ਨਾਮ ਤਿਹਾਰੋ ਧਿਆਇਆ,
ਦੂਖ ਪਾਪ ਤਿਨ ਨਿਕਟ ਨ ਆਇਆ ॥
ਜੇ ਜੇ ਔਤ ਧਯਾਨ ਕੌ ਧਰਹੀਂ, ਬਹਿਸ ਬਹਿਸ ਬਾਦਨ ਮੈਂ ਮਰਹੀਂ ॥

(੨੬) ਤ੍ਵਪ੍ਰਸਾਦਿ ਕਬਿੱਤ–ਜੁੱਧ ਕੇ ਜਿਤਈਆ ਰੰਗ ਭੂਗ ਕੇ ਭਵਈਆ ਭਾਰ ਭੂਮ ਕੋ ਮਿਟਈਆ ਨਾਥ ਤੀਨ ਲੋਕ ਗਾਈਐ. ਕਾਹੂ ਕੇ ਤਨਈਆ ਹੈ ਨ ਮਈਆ ਜਾਂ ਕੇ ਕਈਆ ਕੋਊ ਛਉਨੀ ਹੂੰ ਕੇ ਛਈਆ ਛੋਡ ਕਾਸਿਉ ਪ੍ਰੀਤ ਲਾਈਐ। ਸਾਧਨਾ ਸਧਈਆ ਧੂਨ ਧਾਨੀ ਕੇ ਧੁਜੱਈਆ ਧੋਮ ਧਾਰਕੇ ਧਰਈਯਾ ਧਿਆਨ ਤਾਕੋ ਸਦਾ ਲਾਈਐ। ਆਉਕੇ ਬਢਈਆ ਏਕ ਨਾਮ ਕੇ ਜਪਈਆ ਅਉਰ ਕਾਮ ਕੇ ਕਰਈਆ ਛੋਡ ਆਉਰ ਕੋਨ ਧਿਆਈਐ ॥

ਵਾਕ ਕਵੀ

ਹੋਰ ਕਿੰਨੇ ਕੂ ਏਥੇ ਦ੍ਰਿਸ਼ਟਾਂਤ ਦੇਵਾਂ ਚੰਗੀ ਤਰ੍ਹਾਂ ਦੇ ਨਾਲ ਜਤਾਯਾ ਗਿਆ
ਸਤਿਗੁਰੂ ਜੀ ਬਿਨ੍ਹਾਂ ਅਕਾਲ ਕਿਸੇ ਨ ਸੀ ਮੰਨਦੇ, ਸਾਫ਼ ਲਿਖਾਯਾ ਗਿਆ
ਗੁਰੂ ਘਰ ਦੇ ਵਿਚ ਕਰਤਾਰ ਬਾਝੋਂ ਨਾਹੀਂ ਕਿਸੇ ਦੀ ਪੂਜਾ ਸੁਣਾਯਾ ਗਿਆ
ਦੇਵੀ ਪੂਜਾ ਦਾ ਇਹ ਕਰਤਾਰ ਸਿੰਘਾ ਐਵੇਂ ਖੜਾ ਢਕਵੰਜ ਕਰਾਯਾ ਗਿਆ

ਤਥਾ

ਜਿਥੇ ਸਾਹਮਣੇ ਸ੍ਰੀ ਮੁਖਵਾਕ ਹਾਜ਼ਰ ਕਿਸੇ ਹੋਰ ਦੀ ਓਥੇ ਗਵਾਹੀ ਕਾਹਦੀ
ਗੁਰੂ ਆਖਦੇ ਇਸ਼ਟ ਅਕਾਲ ਮੇਰਾ ਦੇਵੀ ਦਿਉਤਿਆਂ ਨਾਲ ਆਸ਼ਨਾਈ ਕਾਹਦੀ
ਕਿਸ਼ਨਬਿਸ਼ਨ ਤਾਈਂ ਹਨ ਕੀਟਲਿਖਦੇ ਹੋਰ ਕਿਸੇਦੀ ਫੇਰ ਵਡਿਆਈ ਕਾਹਦੀ

ਦੇਵੀ ਵੱਸਦੀ ਚਰਨ ਦੀ ਸ਼ਰਨ ਲੈ ਕੇ ਫੇਰ ਓਸਦੀ ਓਟ ਰਖਾਈ ਕਾਹਦੀ
ਮਾਯੋ ਮੋਹੇ ਦਸਣ ਸਾਰੇ ਦੇਵੀ ਦੇਵਾ ਮਾਯਾ ਮੋਹਿਆਂ ਦੀ ਫੇਰ ਚਤੁਰਾਈ ਕਾਹਦੀ
"ਭਰਮੇ ਸੁਰ ਨਰਦੇਵੀ ਦੇਵਾ" ਬਾਣੀ ਤਈਂ ਭੁਲ ਜਾਣਾ ਦਾਨਾਈ ਕਾਹਦੀ
ਇਹ ਗੁਵਾਹੀਆਂ ਹੁੰਦੀਆਂ ਫੇਰ ਐਵੇਂ ਖੱਪ ਧਿੰਗੋ ਰੀ ਅਪਣਾਈ ਕਾਹਦੀ
ਅਦ੍ਵੈਤ ਦੇ ਵਿਚ ਕਰਤਾਰ ਸਿੰਘਾ ਆ ਦ੍ਵੈਤ ਦੀ ਕਾਂਜੀ ਰਲਾਈ ਕਾਹਦੀ

ਦੇਵੀ ਪੂਜਨ ਦਾ ਰੌਲਾ ਕਿਥੋਂ ਪਿਆ

ਪਿੱਛੇ ਲਿਖਯਾ ਕਾਵਯ ਦੇ ਗੁਰੂ ਰਸੀਏ ਓਹਨਾਂ ਕਵਿਤਾ ਬਹੁਤ ਬਣਾਈ ਸੀ ਜੀ
ਮਾਰ ਕੰਡੇ ਪੁਰਾਨ ਤੋਂ ਲੈ ਕਰ ਕੇ ਕਥਾ ਦੇਵੀ ਦੀ ਰਚਨ ਰਚਾਈ ਸੀ ਜੀ
ਕਾਵੱਯ ਵਿਚ ਗੁਰ ਚਤੁਰ ਪ੍ਰਬੀਨ ਭਾਰੇ ਸੋਹਣੀ ਕਵਿਤਾ ਰਚ ਦਿਖਾਈ ਸੀ ਜੀ
ਸੰਸਕ੍ਰਿਤੋਂ ਭਾਸ਼ਾ ਕਰਤਾਰ ਸਿੰਘਾ ਯਮਕ ਬੀਰਤਾ ਰਸ ਦੀ ਪਾਈ ਸੀ ਜੀ

ਤਥਾ

ਜ਼ਬਰਦਸਤ ਕਵਿਤਾ ਵਿਚ ਲਿਖੇ ਗਏ ਚੰਡੀ ਚਰਿਤ੍ਰਾਂ ਦਾ ਪਰਚਾਰ ਹੋਇਆ
ਪੜ੍ਹਦੇ ਓਹਨਾਂ ਨੂੰ ਸਿੰਘ ਸਨ ਬੀਰ ਯੋਪੇ ਛੰਦਾਂ ਬੰਦਾ ਦੇ ਨਾਲ ਪਯਾਰ ਹੋਇਆ
ਏਸੇ ਗੱਲ ਉਤੋਂ ਸੁਖਾ ਸਿੰਘ ਤਾਈਂ ਵਿਚ ਮਨ ਦੇ ਹੋਊ ਇਤਬਾਰ ਹੋਇਆ
ਗੁਰਾਂ ਲਿਖਯਾ ਦੇਵੀ ਦਾ ਯੱਸ ਬਹੁਤਾ ਦੇਵੀ ਪ੍ਰਗਟ ਕੀਤੀ ਖ਼ਯਾਲਭਾਰ ਹੋਇਆ
ਕਥਾ ਲਿਖ ਦਿਤੀ ਗੁਰ ਬਿਲਾਸ ਅੰਦਰ ਅੱਗੇ ਓਸੇਦਾ ਫੇਰ ਵਿਸਥਾਰ ਹੋਇਆ
ਏਵੇਂ ਵਧ ਗਈ ਗਲ ਕਰਤਾਰ ਸਿੰਘਾ ਮੇਰੇ ਹਿਰਦੇ ਖਾਸ ਵਿਚਾਰ ਹੋਇਆ

ਤਥਾ

ਕੁਝ ਪ੍ਰਿਥਮ ਭਗੌਤੀ ਤੋਂ ਭਰਮ ਵਧਿਆ ਲਾਉਣ ਵਾਲਿਆਂ ਨੇ ਜਾਲ ਲਾ ਦਿੱਤਾ
ਕਾਵੱਯ ਰਚਨਾ ਇਸ਼ਟ ਅਰਾਧਨਾ ਕਰ ਪੰਥ ਵਿਚ ਭੁਲੇਖਿਆਂ ਪਾ ਦਿੱਤਾ
ਦੇਵੀ ਭਾਗਵਤ ਦੇ ਕੀਤੇ ਤਰਜਮੇ ਨੂੰ ਉਪਮਾਂ ਗੁਰਾਂ ਕੀਤੀ ਜਤਲਾ ਦਿੱਤਾ
ਉਲਥਾਕਾਰ ਨੂੰ ਨਾਲ ਚਤੁਰਾਈਆਂ ਦੇ ਦੇਵੀ ਮੰਨਣੇ ਵਾਲਾ ਠਹਿਰਾ ਦਿੱਤਾ
ਨ ਭਗਉਤੀ ਦਾ ਸਮਝਿਆ ਅਰਥ ਮੂਲੋਂ ਰੌਲਾ ਸੋਚਿਆਂ ਬਿਨ੍ਹਾ ਵਧਾ ਦਿੱਤਾ
ਗੁਰਾਂ ਸਿਮਰ ਮਨਾਈ ਸੀ ਕਾਲਕਾ ਜੀ ਇਕ *ਕਵੀ ਹੋਰਾਂ ਨੇ ਲਖਾ ਦਿੱਤਾ
ਦੁਸ਼ਟ ਦਮਨ, ਮਹਾਂਕਾਲ ਦੇ ਪੁੱਤ ਤਾਈਂ ਲਿਆ ਦੇਵੀ ਦੇ ਅਗੇ ਝੁਕਾ ਦਿੱਤਾ
ਪੰਥ ਦੋਖੀਆਂ ਲੋ ਕਰਤਾਰ ਸਿੰਘਾ ਚੰਦ ਤਈਂ ਕਲੰਕ ਇਹ ਲਾ ਦਿੱਤਾ

---

*ਇਹ ਕਿਸੇ ਹੋਰ ਗੁਰਦਾਸ ਦੀ ਵਾਰ ਹੈ ਜੋ ੧੯੪੫ ਦੇ ਪਿਛੋਂ ਬਣੀ ਹੈ, ਕਿਉਂਕਿ ਏਸ ਦੇ ਵਿਚ ਬਾਹਰਵੀਂ ਸਦੀ ਦਾ ਜ਼ਿਕਰ ਆਉਂਦਾ ਹੈ ਜੋ ਸੰਮਤ ੧੯੪੪ ਦਾ ਹੈ ਕਈ ਸਜਨ ਏਸ ਨੂੰ ਪਹਿਲੋਂ ਦਾ ਗੁਰਦਾਸ ਆਖ ਦੇਂਦੇ ਹਨ।

ਹੋਰ ਵਿਚਾਰ

ਸਤਿਗੁਰਾਂ ਨੇ ਲਿਖਯਾ ਆਪ ਹੱਥੀਂ ਹੇਮ ਕੁੰਡ ਤੋਂ ਮੈਨੂੰ ਬੁਲਾਇ ਕੇ ਜੀ
ਮਾਤ ਲੋਕ ਅੰਦਰ ਜਾਵੇ ਹੁਕਮ ਦਿੱਤਾ ਪਰ ਗੱਲ ਇਹ ਨਾਲ ਜਤਾਇ ਕੇ ਜੀ
"ਦਿੱਤੀ ਪਦਵੀ ਤੁਸਾਂ ਨੂੰ ਪੁੱਤ ਦੀ ਮੈਂ" ਰਚੋ ਪੰਥ, ਕਿਹਾ ਸਮਝਾਇ ਕੇ ਜੀ
ਮਹਾਂਕਾਲ ਦੀ ਆਗਯਾ ਪੰਥ ਰਚਿਆ ਸਾਰੇ ਜੱਗ ਨੂੰ ਕਹਾਂ ਸੁਨਾਇ ਕੇ ਜੀ
ਮੈਂ ਖੜਾ ਹੋਇਆ ਹੱਥ ਜੋੜ ਕਰਕੇ ਕੀਤੇ ਬਚਨ ਇਹ ਸੀਸ ਝੁਕਾਇ ਕੇ ਜੀ
ਪੰਥ ਚਲੇਗਾ ਜਗਤ ਦੇ ਵਿਚ ਤਦੋਂ ਆਪ ਕਰੋ ਸਹਾਇਤਾ ਭਾਇ ਕੇ ਜੀ
ਕੀਹ, ਸਤਿਗੁਰਾਂ ਤਈਂ ਇਹ ਭੁੱਲ ਗਿਆ ! ਦੇਵੀ ਵਲ ਦੌੜੇ ਦਹਿਲਾਇ ਕੇ ਜੀ
ਮਹਾਂਕਾਲ ਬੇ-ਹਿੰਮਤਾ ਸਮਝਿਆ ਸੀ ਓਹਦੇ ਕਹੇ ਦੇ ਤਈਂ ਭੁਲਾਇ ਕੇ ਜੀ
ਪੰਥ ਰਚਨ ਲਈ ਦੇਵੀ ਦੀ ਓਟ ਲਈ ਦਿਲੋਂ ਸਾਰਾ ਭਰੋਸਾ ਗਵਾਇ ਕੇ ਜੀ
ਜ਼ਰਾ ਕਰੋ ਖਾਂ ਹੋਸ਼ ਕਰਤਾਰ ਸਿੰਘਾ ਗੁਰ ਵਾਕਾਂ ਨੂੰ ਫੋਲ ਫ਼ਲਾਇ ਕੇ ਜੀ

ਤਥਾ

ਦਿਨਾਂ ਜਿਹੜਿਆਂ ਦੇ ਵਿਚ ਹਵਨ ਕੀਤਾ ਹੁਣ ਤਕ ਜੋ ਲਿਖ ਲਿਖਾ ਰਹਿ ਸਨ
ਏਸ ਗੱਲ ਦਾ ਉਨ੍ਹਾਂ ਨ ਧਿਆਨ ਕੋਈ ਵੇਖੋ ਵੇਖੀ ਐਵੇਂ ਆਖੀ ਜਾ ਰਹਿ ਸਨ
*ਓਹਨਾਂ ਦਿਨਾਂ ਦੇ ਵਿਚ ਹੀ ਆਪ ਕਹਿੰਦੇ ਗੁਰ ਤ੍ਰਿਯਾ ਚਰਿੱਤ੍ਰ ਬਨਾ ਰਹਿ ਸਨ
ਫੇਰ ਸਾਲ ਜਿਹੜੇ ਦੇਵੀ ਪ੍ਰਗਟ ਹੋਈ ਓਦੋਂ ਰਾਮਾਵਤਾਰ ਰਚਾ ਰਹਿ ਸਨ
ਏਸੇ ਤਰ੍ਹਾਂ ਕਈ ਰਚੇ ਗ੍ਰੰਥ ਭਾਰੇ ਸਮਾ ਐਵੇਂ ਨ ਗੁਰੂ ਗੁਵਾ ਰਹਿ ਸਨ
ਸੱਚੀ ਗੱਲ ਕਿਹੜੀ ਕਰਤਾਰ ਸਿੰਘਾ ਰਚੀ ਕਾਵਯ ਯਾ ਹਵਨ ਕਰਾ ਰਹਿ ਸਨ

ਤਥਾ

ਸਭ ਤੋਂ ਵੱਡੀ ਵਿਚਾਰ ਦੀ ਗੱਲ ਇਕੋ ਬਚਿੱਤਰ ਨਾਟਕ ਤਈਂ ਵਿਚਾਰ ਦੇਖੋ

---

*ਸਤਾਰਾਂ ਸੌ ਤ੍ਰਿਵੰਜਾ ਵਿਚ ਹਵਨ ਸ਼ੁਰੂ ਹੋਯਾ ਤੇ ਓਧਰ ਚਰਿਤ੍ਰਾਂ ਦੇ ਅੰਤ ਵਿਚ ਲਿਖਯਾ ਹੈ ਕਿ "ਸੰਮਤ ਸੱਤ੍ਰਹ ਸਹਸ ਭਣਿਜੈ॥ ਅਰਧ ਸਹਜ ਫੁਨਿ ਤੀਨ ਕਹਿੱਜੈ॥ ਭਾਦ੍ਰਵ ਸੁਦੀ ਅਸਟਮੀ ਰਵਿਵਾਰਾ॥ ਤੀਰ ਸੁਤਦ੍ਰਵ ਗ੍ਰੰਥ ਸੁਧਾਰਾ॥" ਅਰਥਾਤ ੧੭੫੩ ਭਾਂਦਰੋਂ ਸੋਮਵਾਰ ਵਾਲੇ ਦਿਨ ਗ੍ਰੰਥ ਸਤਿਲੁਜ ਦੇ ਕਿਨਾਰੇ ਸੰਪੂਰਨ ਕੀਤਾ, ਪਰੰਤੂ ਇਤਿਹਾਸ ਲਿਖਦਾ ਹੈ ਕਿ ਇਹਨਾਂ ਦਿਨਾਂ ਵਿਚ ਹਵਨ ਹੋ ਰਿਹਾ ਸੀ। ਫੇਰ ੧੭੫੫ ਵਿਚ ਦੇਵੀ ਪ੍ਰਗਟ ਹੋਈ ਲਿਖਦੇ ਹਨ ਪਰੰਤੂ ਗੁਰੂ ਜੀ ਲਿਖਦੇ ਹਨ ਕਿ ਅਸੀਂ ਰਾਮਾਯਨ ਦੀ ਕਥਾ ਲਿਖ ਰਹੇ ਸਾਂ ਯਥਾ:-ਸੰਮਤ ਸਤ੍ਰਹਿ ਸਹਸ ਪਚਾਵਨ॥ ਹਾੜ ਵਦੀ ਪ੍ਰਥਮੈ ਸੁਖ ਦਾਵਨ। ਤਵ ਪ੍ਰਸਾਦ ਕਰ ਗ੍ਰੰਥ ਸੁਧਾਰਾ॥ ਭੂਲ ਪਰੀ ਲਹੁ ਲਿਹੁ ਸੁਧਾਰਾ॥" ਸਾਫ ਜ਼ਾਹਰ ਹੈ ਕਿ ਸਤਿਗੁਰਾਂ ਨੇ ਆਪਨਾ ਕੀਮਤੀ ਸਮਾਂ ਹਵਨ ਹੁਵਨ ਲਈ ਬਰਬਾਦ ਨਹੀਂ ਸੀ ਕੀਤਾ ਪਰੰਤੂ ਦੇਸ ਦੇ ਭਲੇ ਦੀਆਂ ਸਕੀਮਾਂ ਸੋਚਦੇ ਤੇ ਕਾਵ ਰਚਨਾ ਕਰਦੇ ਰਹੇ ਹਨ।

ਸਤਾਰਾਂ ਸੌ ਤ੍ਰਿਵੰਜਾ ਵਿਚ ਹਵਨ ਰਚਿਆ ਇਤਿਹਾਸ ਰਹੇ ਰੌਲਾ ਡਾਰ ਦੇਖੋ
ਬਚਿਤ੍ਰ ਨਾਟਕ ਚੁਰੰਜਾ ਦੇ ਵਿਚ ਰਚਿਆ ਜ਼ਰਾ ਏਸ ਵਲੇ ਨਿਗ੍ਹਾ ਮਾਰ ਦੇਖੋ
ਓਹਦੇ ਵਿਚ ਨਹੀਂ ਹਵਨ ਦਾ ਜ਼ਿਕਰ ਕੀਤਾ ਲਿਖੇ ਕਿਤੇ ਨਹੀਂ ਹਰਫਦੋ ਚਾਰ ਦੇਖੋ
ਫ਼ੇਰ ਐਵੇਂ ਰੌਲਾ ਕਾਹਨੂੰ ਪਾਈ ਜਾਣਾ ਦੁਧ ਪਾਣੀਓਂ ਜਰਾ ਨਿਤਾਰ ਦੇਖੋ
ਭਾਈ ਮਨੀ ਸਿੰਘ *ਜਹੇ ਹਜ਼ੂਰ ਹਾਜ਼ਰ ਕੀਤਾ ਓਨ੍ਹਾਂ ਨਹੀਂ † ਜ਼ਿਕਰ ਜ਼ਿਕਾਰ ਦੇਖੋ
ਸ਼ਾਰੀ ਜਨਮਸਾਖੀ ਤੱਈਂ ਫੋਲ ਮਾਰੋ ਲਿਖਯਾ ਕਿਤੇ ਨਾਹੀਂ ਕਰ ਜ਼ਾਹਰ ਦੇਖੋ
ਗੁਰ ਪੂਰਨ ਅਵਿਤਾਰ ਕਰਤਾਰ ਸਿੰਘਾ ਦੇਵੀ ਦੇਉਤਿਆਂ ਸਿਰ ਸਰਦਾਰ ਦੇਖੋ

### ਮਸੰਦਾਂ ਦਾ ਵਿਗਾੜ

ਸਤਿਗੁਰੂ ਜੀ ਹਾਜਸੀ ਗੁਣਾਂ ਅੰਦਰ ਹਰ ਵਕਤ ਹੀ ਬਹੁਤ ਧਿਆਨ ਰੱਖਣ
ਰੁਝੇ ਬਹੁਤ ਰਹਿੰਦੇ ਜੰਗੀ ਕੰਮਾਂ ਅੰਦਰ ਬੀਰ ਰਸ ਦਾ ਖ਼ਯਾਲ ਮਹਾਨ ਰੱਖਣ
ਹੈਸੀ ਮਾਇਆ ਦਾ ਉਕਾ ਖਯਾਲ ਕੋਈ ਨ ਬੇ ਪ੍ਰਵਾਹੀ ਦੇ ਸਦਾ ਸਾਮਾਨ ਰੱਖਣ
ਕਾਰੋਬਾਰ ਮਸੰਦਾਂ ਦੇ ਹੱਥ ਸਾਰੇ ਉਹ ਲੁਟ ਪਾਈ ਬੇਈਮਾਨ ਰੱਖਣ
ਮਾਇਆ ਧਾਰੀ ਹੋ ਕੇ ਅਨ੍ਹੇ ਬੋਲ਼ੇ ਹੋਏ ਖੌਫ਼ ਰਤਾ ਨ ਗੁਰੂ ਭਗਵਾਨ ਰੱਖਣ
ਡੁਬ ਵਿਸ਼ੇ ਵਿਕਾਰਾਂ ਦੇ ਵਿਚ ਗਏ ਗੁਰਮੁਖੀ ਨ ਖਾਣ ਪਹਿਰਾਨ ਰੱਖਣ
ਗੁਰੂ ਅਰਥ ਜੋ ਸੰਗਤਾਂ ਦੇਣ ਪੈਸਾ ਬਹੁਤਾ ਆਪਨੇ ਪਾਸ ਸ਼ੈਤਾਨ ਰੱਖਣ
ਰੋਜ਼ ਨਾਮਚਾ ਕੋਈ ਨ ਹਿਸਾਬ ਉਕਾ ਜੋ ਜੀ ਕਰਦਾ ਅਗੇ ਆਨ ਰੱਖਣ
ਧਨੀ ਹੋਇ ਖਰਮਸਤੀਆਂ ਕਰਨ ਲਗੇ ਨਿੱਤ ਸੰਗਤਾਂ ਨੂੰ ਪਰੇਸ਼ਾਨ ਰੱਖਣ
ਭਗਤੀ ਪਰੇਮ ਪਰਚਾਰ ਕਰਤਾਰ ਸਿੰਘਾ ਛਡ, ਚਸਕਾ ਨਿਰਾ ਜ਼ਬਾਨ ਰੱਖਣ

### ਸਤਿਗੁਰਾਂ ਨੇ ਮਸੰਦਾਂ ਵੱਲ ਧਿਆਨ ਕਰਨਾ

ਸਤਾਰਾਂ ਸੌ ਚੁਰੰਜਾ ਵਿਸਾਖੀ ਉਤੇ ਦੂਰੋਂ ਦੂਰੋਂ ਮਸੰਦ ਭੀ ਆਵੰਦੇ ਨੇ
ਮੇਲਾ ਲੰਘ ਗਿਆ ਨਾਲ ਖੁਸ਼ੀਆਂ ਦੇ ਸਤਿਗੁਰੂ ਧਿਆਨ ਰਖਾਵੰਦੇ ਨੇ
ਮਾਇਆ ਅ ਈ ਨ ਕੁਝ ਮਸੰਦਾਂ ਵਲੋਂ ਪਾਸ ਸਾਰਿਆਂ ਤੱਈ ਬੁਲਾਵੰਦੇ ਨੇ
ਜਦ ਪੁਛਿਆ, ਮਾਯਾ ਕਿਉਂ ਆਵੰਦੀ ਨਹੀਂ ਅਗੋਂ ਰਲ ਜੁਆਬ ਸੁਨਾਵੰਦੇ ਨੇ

---

*ਭਾਈ ਮਨੀ ਸਿੰਘ ਜੀ ਸ਼ਰੋਮਣੀ ਸ਼ਹੀਦਾਂ ਨੇ ਗਯਾਨ ਰਤਨਵਾਲੀ ਦੇ ਆਦਿ ਵਿਚ ਇਉਂ ਲਿਖਯਾ ਹੈ: ਕੋਈ ਦੇਵੀ ਨੂੰ ਮਨਾਵੰਦਾ ਹੈ, ਕੋਈ ਸ਼ਿਵਾ ਨੂੰ, ਕੋਈ ਗਨੇਸ਼ ਨੂੰ ਤੇ ਕੋਈ ਹੋਰ ਦੇਵੀ ਦੇਉਤਯਾਂ ਨੂੰ, ਪਰੰਤੂ ਗੁਰੂ ਕੇ ਸਿਖ ਸਤਿਨਾਮ ਦਾ ਹੀ ਆਰਾਧਨ ਕਰਦੇ ਹਨ।

†ਕਵਿ ਸੈਨਾਪਤ ਜਿਸਨੇ ਸ੍ਰੀ ਗੁਰੂ ਸ਼ੋਭਾ ਗਰੰਥ ਰਚਯਾ ਹੈ ਓਹ ਸ੍ਰੀ ਗੁਰੂ ਜੀ ਦੇ ਹਜ਼ੂਰੀ ਕਵੀਆਂ ਵਿਚੋਂ ਸੀ ਓਸ ਨੇ ਆਪਣੇ ਬਨਾਇ ਗਰੰਥ ਵਿਚ ਦੇਵੀ ਦਾ ਕਿਤੇ ਜ਼ਿਕਰ ਤਕ ਨਹੀਂ ਕੀਤਾ।

ਦੇਸ ਕਾਲ ਪਿਆ ਧਨੀ ਸਿੱਖ ਮਰ ਗਏ ਹੁਣ ਕੁਝ ਨ ਲੋਕ ਚੜ੍ਹਾਂਵਦੇ ਨੇ
ਅਸੀਂ ਲਿਆਵੀਏ ਕਿਥੋਂ ਕਰਤਾਰ ਸਿੰਘਾ ਹੋਰ ਕਈ ਫਕਵੰਜ ਬਣਾਂਵਦੇ ਨੇ

ਤਥਾ

ਸਿੱਖ ਸੰਗਤਾਂ ਦਾ ਮੰਗੋ ਬੁਰਾ ਨਾਹੀਂ ਸਤਿਗੁਰੂ ਪ੍ਰਤਾਪ ਵਧਾਇ ਦਿਨ ਦਿਨ
ਤੁਸੀਂ ਆਪਨੇ ਲੇਖੇ ਨੂੰ ਸਾਫ ਕਰੋ ਮਾਇਆ ਜਾਂਵਦੇ ਕਾਹਨੂੰ ਘਟਾਇ ਦਿਨ ਦਿਨ
ਸੰਗਤਾਂ ਬਹੁਤ ਕੁਝ ਦੇ ਦਵਾਏ ਰਹੀਆਂ ਏਧਰ ਗੇਣਤੀ ਘਟਦੀਜਾਇ ਦਿਨ ਇਣ
ਸੰਭਲ ਜਾਉ ਸਾਰੇ ਕਰਤਾਰ ਸਿੰਘਾ ਮੈਂ ਤੁਸਾਂ ਨੂੰ ਰਿਹਾ ਸਮਝਾਇ ਦਿਨ ਦਿਨ

ਮਸੰਦਾਂ ਨੇ ਮਾਤਾ ਜੀ ਪਾਸ ਸ਼ਿਕਾਇਤ ਕਰਨੀ

ਅਗੇ ਚੇਤੋ ਮਸੰਦ ਨੂੰ ਲਾ ਕਰ ਕੇ ਰਲ ਉਠ ਸਾਰੇ ਪਾਸ ਜਾਨ ਮਾਤਾ
ਕਹਿੰਦੇ ਗੁਰੂ ਬੇਅਦਬੀ ਕਰਨ ਸਾਡੀ ਲਗੇ ਅਸਾਂਨੂੰ ਚੋਰ ਬਨਾਨ ਮਾਤਾ
ਨਹੀਂ ਸੋਚਦੇ ਬੁੱਝਦੇ ਗਲ ਕੋਈ ਚੜ੍ਹੀ ਮਸਤੀ ਉਮਰ ਜਵਾਨ ਮਾਤਾ
ਕਿਸੇ ਗਲ ਦਾ ਤਜਰਬਾ ਕੋਈ ਨਾਹੀਂ ਨਿਰਾ ਮਾਰੇ ਬਕਾਰੇ ਦਾ ਧਿਆਨ ਮਾਤਾ
ਤੁਸੀਂ ਜਾਣਦੇ ਹੋ ਗੁਰੂ ਘਰ ਅੰਦਰ ਹੈ ਮਸੰਦਾਂ ਦੇ ਨਾਲ ਹੀ ਸ਼ਾਨ ਮਾਤਾ
ਵਿਚ ਦੇਸਾਂ ਦੇ ਬਣੇ ਲਿਹਾਜ਼ ਸਾਡੇ ਸਿੱਖ ਸਾਨੂੰ ਹੀ ਮਾਯਾ ਚੜਾਨ ਮਾਤਾ
ਅਸੀਂ ਫੇਰ ਭੀ ਸਾਂਝ ਹਾਂ ਲਈ ਜਾਂਦੇ ਜੋ ਸਰੇ ਬਣੇ, ਦੇਂਦੇ ਆਨ ਮਾਤਾ
ਕੌਣ ਜਾਣਦਾ ਗੁਰੂ ਨੂੰ ਰਹਿਣ ਕਿਥੇ ਕਾਰ ਜਾਇ ਮਸੰਦ ਉਗਰਾਨ ਮਾਤਾ
ਸਾਡੀ ਪਤ ਲਾਹੀ ਅਜ ਗੁਰੂ ਜੀ ਨੇ ਸਾਨੂੰ ਸਦ ਕੇ ਵਿਚ ਦੀਵਾਨ ਮਾਤਾ
ਅਸੀਂ ਜਿੰਨੂੰ ਚਾਹੀਏ ਗੁਰੂ ਕਰ ਲਈਏ ਵੇਲਾ ਗਿਆ ਪਿਛੋਂ ਪਛਤਾਨ ਮਾਤਾ
ਹੈ ਗੁਰੂ ਬਨਾਵਨਾ ਹੱਥ ਸਾਡੇ ਜ਼ਰਾ ਪਿਛ੍ਹਾਂ ਫਲ ਕਰੋ ਧਿਆਨ ਮਾਤਾ
ਪ੍ਰਿਥੀ ਚੰਦ ਅਤੇ ਧੀਰ ਮੱਲ ਰਹਿ ਗਏ ਰਾਮਰਾਇ ਜੈਸੇ ਕਲਾਵਾਨ ਮਾਤਾ
ਜਿਧਰ ਸੰਗਤਾਂ ਤਈਂ ਮਸੰਦ ਆਖਣ ਸਿੱਖ ਓਧਰੇ ਸਿਰ ਝੁਕਾਨ ਮਾਤਾ
ਕਹਿ ਗੁਰਾਂ ਨੂੰ ਛਡੋ ਕਰਤਾਰ ਸਿੰਘਾ ਨ ਮਸੰਦਾਂ ਨੂੰ ਕਹਿਨ ਕਹਾਨ ਮਾਤਾ

ਵਾਕ ਕਵੀ

ਹੈਸਨ ਮਾਤਾ ਜੀ ਬਹੁਤ ਸੁਭਾਉ ਭੋਲੇ ਜੋ ਕਹੇ ਕੋਈ ਮੰਨ ਜਾਂਵਦੇ ਨੇ
ਸਤਿਗੁਰਾਂ ਨੂੰ ਪਾਸ ਬੁਲਾ ਕਰਕੇ ਹੂ-ਬ-ਹੂ ਉਹ ਗੱਲ ਸੁਣਾਂਵਦੇ ਨੇ
ਸਾਹਿਬ ਸੁਣਕੇ ਵਿਚ ਕ੍ਰੋਧ ਆ ਗਏ ਪਾਪੀ ਸਾਨੂੰ ਅੰਞਾਨ ਬਨਾਂਵਦੇ ਨੇ
ਸਾਡੇ ਸਮਝਦੇ ਨਹੀਂ ਪਰਤਾਪ ਤਾਈਂ ਮੌਤ ਅਪਨੀ ਆਪ ਬੁਲਾਂਵਦੇ ਨੇ
ਹੁਣ ਇਹਨਾਂ ਨੂੰ ਸੋਧਨਾਂ ਪਿਆ ਜਲਦੀ ਸਿਖੀ ਤਈਂ ਨੁਕਸਾਨ ਪੁਚਾਂਵਦੇ ਨੇ

ਸੁਣ ਚੁੱਪ ਕਰ ਰਹੇ ਕਰਤਾਰ ਸਿੰਘਾ ਬਾਹਿਰ ਭੇਦ ਨ ਜ਼ਰਾ ਖੁਲ੍ਹਾਂਵੇਦੇ ਨੇ

ਚੇਤੋ ਦੀ ਮੌਤ

ਕਿਸੇ ਸਿੱਖ ਨੂੰ ਇਕ ਜੜਾਊ ਚੂੜਾ ਕਿਸੇ ਤਰ੍ਹਾਂ ਕਿਤੋਂ ਹਥ ਆਇਆ ਸੀ
ਬੜੀ ਵੇਖ ਕੇ ਕੀਮਤੀ ਚੀਜ ਸੋਹਣੀ ਉਹ ਚੇਤੇ ਦੇ ਪਾਸ ਲਿਆਇਆ ਸੀ
ਸਤਿਗੁਰਾਂ ਦੇ ਜਾਇ ਹਜ਼ੂਰ ਧਰਨੀ, ਬੜੇ ਪ੍ਰੇਮ ਦੇ ਨਾਲ ਸੁਣਾਇਆ ਸੀ
ਚੇਤੋ ਵੇਖਕੇ ਚੂੜੇ ਨੂੰ ਭਰਮ ਗਿਆ ਨਾਰ ਆਪਣੀ ਤਾਈਂ ਪਹਿਨਾਇਆ ਸੀ
ਏਸ ਮੇਲੇ ਉਤੇ ਸਿੱਖ ਆ ਗਿਆ ਓਹ ਓਸ ਚੇਤੋ ਨੂੰ ਆਣ ਪੁਛਾਇਆ ਸੀ
ਚੂੜਾ ਅਰਪਨ ਗੁਰ ਨੂੰ ਕਰ ਦਿਤਾ ? ਹਾ, ਆਖ ਓਹਨੂੰ ਵਰਚਾਇਆ ਸੀ
ਪਰ ਪਾਪ ਨੇ ਦਿਲ ਡੁਲਾਇ ਦਿਤਾ ਓਹਦੇ ਚਿਤ ਦੇ ਵਿਚ ਸਮਾਇਆ ਸੀ
ਮਤਾ ਗੁਰਾਂ ਨੂੰ ਜਾ ਨ ਦਸ ਦੇਵੇ ਕੀਤੇ ਕਰਮ ਨੇ ਪਾਪੀ ਡਰਾਇਆ ਸੀ
ਦੁਆਰਪਾਲ ਨੂੰ ਦੇਇ ਕੇ ਧਨ ਥੋੜ੍ਹਾ ਓਹ ਸਿੱਖ, ਓਹਨੂੰ ਦਿਖਲਾਇਆ ਸ਼ੀ
ਅੰਦਰ ਏਸ ਨੂੰ ਮੂਲ ਨ ਜਾਣ ਦੇਣਾ ਇਹ ਫੰਧ ਮਸੰਦ ਚਲਾਇਆ ਸੀ
ਸਿਖ ਦੋ ਵਾਰੀ ਆਇਆ ਦਰਸ਼ਨਾਂ ਨੂੰ ਦੁਆਰਪਾਲ ਨੇ ਬਾਹਰ ਅਟਕਾਇਆ ਸੀ
ਕੀਤੇ ਬਹੁਤ ਤਰਲੇ ਜਾਣਾ ਦਰਸ਼ਨਾਂ ਨੂੰ ਦਿਤਾ ਜਾਣ ਨ ਪਿਛ੍ਹਾਂ ਧਕਾਇਆ ਸੀ
ਕੀਹ ਪਾਪ ਹੋਇਆ ਮੈਥੋਂ, ਡੱਕ ਦਿੱਤਾ ਸਿਖ ਦਿਲ ਦੇ ਵਿਚ ਘਬਰਾਇਆ ਸੀ
ਬੈਠਾ ਬਾਹਰ ਜਾ ਕਿਤੇ ਕਰਤਾਰ ਸਿੰਘਾ ਅੰਤ੍ਰਜਾਮੀ ਗੁਰੂ ਭੇਦ ਪਾਇਆ ਸੀ

ਸਤਿਗੁਰਾਂ ਨੇ ਸਿੱਖ ਨੂੰ ਪਾਸ ਬੁਲਾਨਾਂ

ਭਰੇ ਵਿਚ ਦੀਵਾਨ ਦੇ ਸਤਿਗੁਰਾਂ ਨੇ ਇਕ ਸਿਖ ਤਾਈਂ ਕਿਹਾ ਜਾਹ ਜਲਦੀ
ਬਾਹਰ ਦ੍ਰਖਤ ਫਲਾਨੇ ਦੇ ਹੇਠ ਬੈਠਾ ਇਕ ਸਿਖ ਹਈ, ਓਹਨੂੰ ਲਿਆ ਜਲਦੀ
ਸਿਖ ਜਾਇ ਕੇ ਆਖਿਆ ਓਸ ਤਾਈਂ ਚੱਲ, ਰਹੇ ਨੇ ਗੁਰੂ ਬੁਲਾ ਜਲਦੀ
ਉਹ ਡਰ ਗਿਆ, ਖਬਰੇ ਕੀਹ ਹੋਯਾ ਟੁਰਿਆ ਸਿਖ ਦੇ ਨਾਲ ਮੁਰਝਾ ਜਲਦੀ
ਪਹੁੰਚਾ ਵਿਚ ਦੀਵਾਨ ਦੇ ਜਿਸ ਵੇਲੇ ਕਹਿਆ ਗੁਰਾਂ ਹੱਸ ਸੁਣਾ ਜਲਦੀ
ਸਾਡੀ ਭੇਟ ਕੀਹ ਲਿਆਯੋਂ ਕਰਤਾਰ ਸਿੰਘਾ ਜੋ ਲਿਆਂਦਾ ਈ ਏਥੇ ਰਖਾ ਜਲਦੀ

ਸਿੱਖ

ਸਿੱਖ ਆਖਦਾ, ਮੈਂ ਗਰੀਬ ਬੰਦਾ ਇਹ ਆਖ ਕੇ ਸਿਰ ਝੁਕਾ ਦਿੱਤਾ
ਹੈਸੀ ਚੂੜਾ ਬੇ-ਕੀਮਤੀ ਹਥ ਲਗਾ ਉਹ ਮੈਂ ਆਪ ਦੇ ਪਾਸ ਪੁਚਾ ਦਿੱਤਾ
ਕਿਧੇ ਹੱਥ ਸਿੱਖਾ ਦਸ ਭੇਜ਼ਿਆ ਤੂੰ ਸਾਨੂੰ ਹੁਣ ਤਕ ਕਿਸੇ ਨ ਆ ਦਿੱਤਾ
ਓਸ ਦਸਿਯਾ ਚੇਤੋ ਮਸੰਦ ਮੋਟਾ ਮੈਂ ਸੀ ਓਸ਼ਦੇ ਤੱਈਂ ਸੌਂਪਾ ਦਿੱਤਾ

ਗੁਰੂ ਘਰ ਦਾ ਬੁਹਤ ਚਿਰ ਖਾਣ ਕਰ ਕੇ ਮੈਂ ਓਸਦੇ ਹੱਥ ਪਕੜਾ ਦਿੱਤਾ
ਗੁਰਾਂ ਆਖਯਾ ਚੇਤੋ ਨੂੰ ਸਦ ਲਿਆਵੋ ਝੱਟ ਸਿੱਖ ਨੇ ਸਦ ਲਿਆ ਦਿੱਤਾ
ਚੇਤੋ ਵੇਖਿਆ ਸਿੱਖ ਉਹ ਪਾਸ ਬੈਠਾ ਗਮ, ਚਿਹਰੇ ਦਾ ਰੰਗ ਫਿਰਾ ਦਿੱਤਾ
ਤੇਰੀ ਆਈ ਹੁਣ ਮੌਤ ਕਰਤਾਰ ਸਿੰਘਾ ਪਾਪਾਂ ਕੰਨ ਦੇ ਵਿਰ ਸੁਣਾ ਦਿੱਤਾ

ਗੁਰੂ ਜੀ ਚੇਤੋ ਤੇ ਸਿੱਖ ਦੀ ਗੱਲ ਬਾਤ

ਨਰਮੀਂ ਨਾਲ ਕਹਿੰਦਾ ਸਿਖ ਭਾਈ ਚੇਤੋ ਓਹ ਚੂੜਾ ਜੋ ਤੈਨੂੰ ਫੜਾਇਆ ਮੈਂ
ਓਹ ਵਿਚ ਖਜ਼ਾਨੇ ਪੁਚਾ ਦਿਤਾ ? ਚੇਤੋ ਆਖਦਾ ਕਦੋਂ ਲਿਆਇਆ ਮੈਂ
ਸਿੱਖ ਆਖਦਾ ਸੌਂਪਿਆ ਆਪ ਹੱਥੀਂ, ਚੇਤੋ ਆਖਯਾ ਝੂਠ ਅਲਾਇਆ ਮੈਂ
ਯਾਦ ਕਰ ਕਿਸੇ ਹੋਰ ਨੂੰ ਹੋਊ ਦਿੱਤਾ ਓਹ ਆਖਦਾ ਤੈਨੂੰ ਸੌਂਪਾਇਆ ਮੈਂ
ਫੇਰ ਗੁਰਾਂ ਨੇ ਆਖਿਆ ਨਾਲ ਨਰਮੀ ਅਗੋਂ ਬੋਲਿਆ ਕੀਹ ਚੁਰਾਇਆ ਮੈਂ
ਇਥੇ ਗੁਜ਼ਰੀ ਉਮਰ ਕਰਤਾਰ ਸਿੰਘਾ ਸਾਫ਼ ਸੁੱਧ ਵਿਹਾਰ ਰਖਾਇਆ ਮੈਂ

ਤਥਾ

ਚੇਤਾ ਕਰ ਚੇਤੋ, ਗੁਰਾਂ ਫੇਰ ਕਿਹਾ ਦਿਤਾ ਏਸ ਨੇ ਤੇ ਫੇਰ ਜਾਣਾ ਕਿੱਥੇ
ਚੇਤੋ ਆਖਦਾ ਸਿਖ ਕੰਗਾਲ ਭੁਖੜ ਸੀ ਜੜਾਊ ਚੂੜਾ ਬਣਵਾਣਾ ਕਿੱਥੇ
ਗੁਰੂ ਮਾਰਿਆ ਸਾਕਤ ਝੂਠ ਬੋਲੇ ਜੇ ਲਿਆਂਦਾ ਹੁੰਦਾ, ਸੀ ਰਖਾਣਾ ਕਿੱਥੇ
ਅਸੀਂ ਲੱਖਾ ਰੁਪਏ ਲਿਆ ਦੇਂਦੇ ਭੈੜੇ ਚੂੜੇ ਤੇ ਚਿਤ ਡੁਲਾਣਾ ਕਿੱਥੇ
ਹੈ ਤੁਹਾਡਾ ਸੁਭਾਵ ਭੀ ਬਾਲਕਾਂ ਦਾ ਸਾਡੇ ਨਾਲ ਨਿਭਾ ਨਿਭਾਣਾ ਕਿੱਥੇ
ਤੁਹਾਨੂੰ ਕਦਰ ਨ ਕੋਈ ਕਰਤਾਰਸਿੰਘਾ ਤੁਹਾਡੇ ਪਾਸ ਰਹਿ ਝੱਟ ਲੰਘਾਣਾ ਕਿੱਥੇ

ਸ੍ਰੀ ਗੁਰੂ ਜੀ ਦਾ ਗੁਸਾ

ਨ ਬੇਅਦਬੀ ਸਿਖ ਦੀ ਝਲ ਸਕੇ ਅਖਾਂ ਲਾਲ ਕਰ ਕਹਿਣ ਗੁਵਾਰ ਚੇਤੋ
ਸਾਡੇ ਸਾਮ੍ਹਣੇ ਤਾੜਨਾ ਕਰੇਂ ਪਾਪੀ ਸਾਡੇ ਖੌਫ ਦੇ ਤਈਂ ਵਿਸਾਰ ਚੇਤੋ
ਅਸੀਂ ਬਾਲਕ ਬਾਲ ਸੁਭਾ ਕਰਕੇ ਤੈਨੂੰ ਦਸਦੇ ਜ਼ਰਾ ਸੰਭਾਰ ਚੇਤੋ
ਕਿਹਾ ਯੋਧਿਆਂ ਨੂੰ ਫੜ ਲੌ ਇਹਨੂੰ ਹੋਇਆ ਖ਼ੁਦੀ ਦੇ ਨਾਲ ਬੀਮਾਰ ਚੇਤੋ
ਇਹਦੀ ਚੰਗੀ ਤਰਾਂ ਸੋਧ ਕਰੋ ਜਲਦੀ ਦੇਇ ਬੀਮਾਰੀ ਨ ਸਾਰੇ ਪਸਾਰ ਚੇਤੋ
ਲਿਖਯਾ ਵਿਚ ਇਤਿਹਾਸ ਕਰਤਾਰਸਿੰਘਾ ਮਾਰ ਯੋਧਿਆਂ ਨੇ ਦਿਤਾ *ਮਾਰ ਚੇਤੋ

*ਸੂਰਜ ਪ੍ਰਕਾਸ਼ ਅੰਦਰ ਲਿਖਯਾ ਹੈ ਕਿ ਗੁੜ ਤੱਤਾ ਕਰਵਾ ਕੇ ਚੇਤੋ ਤੇ ਪਾਯਾ ਗਿਆ ਸੀ ਜਿਸ ਨਾਲ ਉਹ ਸੜਕੇ ਮਰ ਗਿਆ। ਨੋਟ-ਏਸੇ ਤਰਾਂ ਦਾ ਪ੍ਰਸੰਗ ਦੁਲਚੇ ਮਸੰਦ ਬਾਬਤ ਭੀ ਲਿਖਯਾ ਹੈ ਕਿ ਓਸਨੂੰ ਭੀ ਇਕ ਸਿੱਖ ਨੇ ਜੜਾਊ ਕੜੇ ਦਿਤੇ ਸਨ ਤੇ ਓਸਨੇ ਗੁਰਾਂ ਦੇ ਖ਼ਜ਼ਾਨੇ ਵਿਚ ਪਾਣ ਦੇ ਥਾਂ ਆਪ ਰੱਖ ਲਏ ਸਨ: ਓਹਨੂੰ ਭੀ ਏਸੇ ਤਰਾਂ ਦੀ ਹੀ ਸਜ਼ਾ ਦਿਤੀ ਗਈ ਸੀ।

ਵਾਕ ਕਵੀ

ਇਹ ਬੀਮਾਰੀ ਭਾਰੀ ਸਿੱਖੀ ਵਿਚ ਵਧ ਰਹੀ ਗੁਰਾਂ ਏਸ ਦੇ ਵਲ ਧਯਾਨ ਕੀਤਾ
ਹੋ ਮਸੰਦ ਸਭ ਖੁਦ ਮੁਖਤਾਰ ਰਹਿ ਸਨ ਅੱਨ੍ਹੇ ਸਭ ਨੂੰ ਖੁਦੀ ਗੁਮਾਨ ਕੀਤਾ
ਸਤਿਗੁਰਾਂ ਮਸੰਦਾਂ ਨੂੰ ਸੋਧਨੇ ਲਈ ਪਹਿਲਾਂ ਚੇਤੋ ਦਾ ਹੀ ਬਲੀਦਾਨ ਕੀਤਾ
ਕੱਢ ਦੇਣੀ ਬੀਮਾਰੀ ਕਰਤਾਰ ਸਿੰਘਾ ਸੱਚ ਵੈਦ ਨੇ ਰੋਗ ਪਛਾਨ ਕੀਤਾ

ਸਾਹਿਬ ਫ਼ਤ੍ਹੇ ਸਿੰਘ ਦਾ ਜਨਮ

ਸਤਾਰਾਂ ਸੌ ਪਚਵੰਜਵੇਂ*ਚਾਰ ਫਗਣ ਚੌਥੇ ਸਾਹਿਦਜ਼ਾਦੇ ਅਵਿਤਾਰ ਧਰਿਆ
ਬੜਾ ਸੁੰਦਰ ਰੂਪ ਅਨੂਪ ਹੋਇਆ ਕਾਮ ਦੇਵ ਅਵਿਤਾਰ ਵਿਚਾਰ ਧਰਿਆ
ਮਾਤਾ ਗੁਜਰੀ ਬੜੀ ਪ੍ਰਸੰਨ ਹੋਈ ਨਾਲ ਖੁਸ਼ੀਆਂ ਦੇ ਘਰ ਬਾਰ ਭਰਿਆ
ਫ਼ਤ੍ਹੇ ਮੌਤ ਤੇ ਪਾਊ ਕਰਤਾਰ ਸਿੰਘਾ ਨਾਮ ਫ਼ਤ੍ਹੇ ਸਿੰਘ ਗੁਰਾਂ ਵਿਚਾਰ ਧਰਿਆ

ਸਮੇਂ ਤੋਂ ਲਾਭ

ਏਸ ਤਰ੍ਹਾਂ ਗਿਆ ਸਮਾਂ ਲੰਘਦਾ ਜੀ ਜੰਗੀ ਤਾਕਤਾਂ ਗੁਰੂ ਵਧਾਵੰਦੇ ਰਹੇ
ਵਿਚ ਸੰਗਤਾਂ ਧਰਮ ਦੇ ਬੀਰਤਾ ਦੇ ਖੁਲ੍ਹੀ ਤਰ੍ਹਾਂ ਪਰਚਾਰ ਕਰਵਾਵੰਦੇ ਰਹੇ
ਰੱਖੋ ਸ਼ਸਤ੍ਰ ਸਾਬਤ ਕੇਸ ਦਾੜ੍ਹੇ ਆਈਆਂ ਸੰਗਤਾਂ ਤਈਂ ਸੁਨਾਵੰਦੇ ਰਹੇ
ਧਰਮ ਦੇਸ਼ ਬਦਲੇ ਕੁਰਬਾਨ ਹੋਣਾ ਇਹੋ ਭਾਰਾ ਉਦੇਸ ਜਤਾਵੰਦੇ ਰਹੇ
ਸਦਾ ਵਿਚ ਦੀਵਾਨ ਦੇ ਢਾਡੀਆਂ ਤੋਂ ਵਾਰਾਂ ਯੋਧਿਆਂ ਦੀਆਂ ਲੁਵਾਵੰਦੇ ਰਹੇ
ਧਰਮ ਯੁੱਧਾਂ ਦੀਆਂ ਰਚ ਕੇ ਰਚਨਾਵਾਂ ਅੰਦਰ ਸਿੰਖਾਂ ਦੇ ਜਾਗ ਲਗਾਵੰਦੇ ਰਹੇ
ਮਹਾਂ ਭਾਰਥ ਰਾਮਾਇਨ ਤੇ ਹੋਰ ਵਾਰਾਂ ਸਦਾ ਵਿਚ ਦੀਵਾਨ ਪੜ੍ਹਾਵੰਦੇ ਰਹੇ
ਫੜੋ ਸ਼ਸਤ੍ਰ ਤੇ ਬਣੋਂ ਬੀਰ ਯੋਧੇ ਦੇਸ ਰਖਯਾ ਕਰੋ, ਉਕਸਾਵੰਦੇ ਰਹੇ
ਫੁੱਟ ਈਰਖਾ ਤੇ ਊਚ ਨੀਚਤਾ ਦੇ ਬੂਟੇ ਜੜ੍ਹਾਂ ਤੋਂ ਫੜ ਪੁਟਾਵੰਦੇ ਰਹੇ
ਜਥੇਬੰਦੀ ਇਤਫ਼ਾਕ ਪਯਾਰ ਸਾਂਝਾ ਸਬਕ ਸਿੱਖਾਂ ਤੇ ਤਈਂ ਸਿਖਾਵੰਦੇ ਰਹੇ
ਜ਼ੁਲਮ ਜ਼ਾਲਮਾਂ ਹਿੰਦ ਕਮਜ਼ੋਰੀਆਂ ਦੇ ਖਿੱਚ ਨਕਸ਼ੇ ਸਦਾ ਵਿਖਾਵੰਦੇ ਰਹੇ
ਜਿਹੜੇ ਕੰਮ ਦੇ ਲਈਅਵਿਤਾਰ ਧਰਿਆ ਓਹਦਾ ਦੇਸ਼ਵਿਚ ਬੀਜ ਖਿੰਡਾਵੰਦੇ ਰਹੇ
ਨਵੀਂ ਜ਼ਿੰਦਗੀ ਦੇਇ ਕੇ, ਵਿਚ ਸਿੱਖਾਂ ਸੁੱਤੇ ਦਿਲਾਂ ਦੇ ਤਈਂ ਜਗਾਵੰਦੇ ਰਹੇ
ਸਮਾਂ ਆਇਆ ਹੁਣ ਨੇੜੇ ਕਰਤਾਰ ਸਿੰਘਾ ਜਿਹੜੇ ਸਮੇਂ ਨੂੰ ਨਿੱਤ ਤਕਾਵੰਦੇ ਰਹੇ

ਤਥਾ

ਸਬਕ ਜੰਗ ਭਗਾਣੀ ਤੋਂ ਸਿੱਖ ਲਿਆ ਦੇਇ ਗਏ ਸਨ ਜਦੋਂ ਪਠਾਨ ਪਿੱਛਾ
ਦ੍ਰਿੜ੍ਹਤਾ ਹੋਰ ਕਰਾਈ ਉਦਾਸੀਆਂ ਨੇ ਕੁਣਕੇ ਛਕ ਕੇ ਅੰਤ ਦੇਇ ਜਾਨ ਪਿਛਾ

ਫੇਰ ਮਤਲਬ ਕੱਢ ਪਹਾੜੀਏ ਭੀ ਦੇਂਦੇ ਅੰਤ ਨੂੰ ਰਹੇ ਸ਼ੈਤਾਨ ਪਿੱਛੋਂ
ਹੋਇਆ ਤਜਰੁਬਾ ਬਹੁਤ ਕਰਤਾਰ ਸਿੰਘਾ ਦੇਇ ਗਏ ਉਪਰੇ ਜਦੋਂ ਪਛਾਨ ਪਿੱਛੋਂ

ਸਤਿਗੁਰਾਂ ਦੀ ਸੋਚ ਤੇ ਵਿਚਾਰ

ਹਾਲਤ ਦੇਸ ਦੀ ਦਿੱਸਦੀ ਬਹੁਤ ਮਾੜੀ ਹਿੰਦੂ ਹੋਇ ਸਾਰੇ ਪਾਟੋ ਧਾੜ ਦਿਸਦੇ
ਖ਼ੂਨ ਛੱਤ੍ਰੀਆਂ ਦਾ ਰਿਹਾ ਕਿਤੇ ਭੀ ਨਾ ਰਾਜਪੂਤ ਵੀ ਬਣੇ ਕਿਰਾੜ ਦਿਸਦੇ
ਓਧਰ ਸ਼ਾਹੀ ਔਰੰਗੇ ਦੀ ਜ਼ੋਰ ਅੰਦਰ ਹਾਕਮ ਬਣੇ ਭੈੜੇ ਬਘਿਆੜ ਦਿਸਦੇ
ਪਰਜਾ ਬੱਕਰੀ ਭੇਡ ਸਮਾਨ ਹੋਈ ਸਰ੍ਹਾ ਵਾਲੇ ਖਾਂਦੇ ਪਾੜ ਪਾੜ ਦਿਸਦੇ
ਏਧਰ ਮਦਦੀ ਕੋਈ ਨ ਨਜ਼ਰ ਆਉਂਦਾ ਅਤੇ ਦੁਖਾਂ ਦੇ ਖੜੇ ਪਹਾੜ ਦਿਸਦੇ
ਜ਼ੁਲਮ ਵਰਤਦੇ ਰਹੇ ਮੰਦਰਾਂ ਤੀਰਥਾਂ ਤੇ ਬਾਗ਼ ਧਰਮ ਦੇ ਹੋਇ ਉਜਾੜ ਦਿਸਦੇ
ਹਾਕਮ ਚੰਦਰੇ ਛੱਡ ਇਨਸਾਫ਼ ਗਏ ਖਾਂਦੇ ਖੇਤੀਆਂ ਉਹ ਬਣਕੇ ਵਾੜ ਦਿਸਦੇ
ਤਾਕਤ ਟਾਕਰਾ ਕਰਨ ਦੀ ਮੂਲ ਨਹੀਂ ਸੀ ਹਿੰਦੂ ਬੈਠ ਰਹੇ ਪਾਜ ਉਘਾੜ ਦਿਸਦੇ
ਹਿੰਦ ਡਿਗ ਰਹੀ ਮੂੰਹ ਦੇ ਭਾਰ ਸਾਰੀ ਕਾਜ਼ੀ ਮੁੱਲਾਂ ਰਹੇ ਲੰਘ ਲਤਾੜ ਦਿਸਦੇ
ਕੋਈ ਨਾ ਰੋਕਦਾ ਜ਼ੁਲਮ ਕਰਤਾਰ ਸਿੰਘਾ ਰਾਣੇ ਬਣ ਰਹੇ ਚੂਹੇ ਝਾੜ ਦਿਸਦੇ

ਤਥਾ

ਓਹਨਾਂ ਸਾਥੀਆਂ ਦੀ ਖਾਸ ਲੋੜ ਭਾਸੀ ਜਿਹੜੇ ਆਸ ਪੂਰੇ ਇਨਸਾਨ ਹੋਵਨ
ਹੁੱਬਉਲ ਵਤਨੀ ਧਰਮ ਦੇ ਪਯਾਰ ਵਾਲੇ ਜਥੇਬੰਦ ਹੋ ਕੇ ਇਕ ਜਾਨ ਹੋਵਨ
ਹੋਵੇ ਜਿਨ੍ਹਾਂ ਦਾ ਖਾਣ ਪਹਿਰਾਨ ਸਾਂਝਾਂ ਮਰਦ ਛੱਤਰੀ ਬੀਰ ਬਲਵਾਨ ਹੋਵਨ
ਇਕੋ ਧਰਮ ਤੇ ਇਸ਼ਟ ਭੀ ਹੋਇ ਇਕੋ ਇਕ ਢਾਲ ਦੇ ਹੇਠ ਕੁਰਬਾਨ ਹੋਵਨ
ਕੌਮੀ ਵਲਵਲੇ ਜਿਨ੍ਹਾਂ ਦੇ ਹੋਣ ਅੰਦਰ ਧਰਮੀ ਅਣਖ ਵਾਲੇ ਉਹ ਜਵਾਨ ਹੋਵਨ
ਸੂਰਬੀਰਤਾ ਦੇ ਨਿਰੇ ਹੋਣ †ਪੁਤਲੇ ਹਠੀ ਜਪੀ ਦੇ ਮਰਦ ਜਵਾਨ ਹੋਵਨ
ਹੋਣ ਵਿਚ ਗ੍ਰਿਸਥ ਦੇ ਮਹਾਂਜੋਗੀ ਤਯਾਗੀ ਮਾਯਾ ਦੇ ਉਹ ਵਿਦਵਾਨ ਹੋਵਨ
ਵਿਚ ਬੋਲ ਤੇ ਤੋਲ ਦੇ ਹੋਣ ਪੂਰੇ ਸੁਖਨ ਵਰ ਤੇ ਸਾਹਿਬ ਜ਼ਬਾਨ ਹੋਵਨ
ਲੜੀ ਏਕਤਾ ਵਿਚ ਪਰੋਇ ਹੋਏ ਵਖੋ ਵਖ ਨ ਜਿਨ੍ਹਾਂ ਦੇ ਵਿਖ ਨ ਹੋਵਨ
ਇਕ ਨੁਕਤੇ ਦੇ ਉਤੇ ਮਰਨ ਵਾਲੇ ਦੇਸ ਕੌਮ ਦੇ ਭਗਤ [illegible] ਹੋਵਨ
ਦੁਨੀਆਂ ਦੌਲਤਾਂ ਤੋਂ ਪਰ੍ਹੇ ਨਿਗ੍ਹਾ ਰਖਣ ਡੇਰੇ ਸਿਰੋਂ ਪਰੇ ਲਾ-ਮਕਾਨ ਹੋਵਨ
ਸਾਬਤ ਸੂਰਤਾਂ ਤੇ ਸਾਬਤ ਮਰਦ ਪੂਰੇ ਬੇ ਮਿਸਾਲ ਉਹ ਵਿਚ ਜਹਾਨ ਹੋਵਨ

੧੬ †ਉਹ ਮਰਦ ਜਿਨ੍ਹਾਂ ਦੇ ਅੰਦਰ ਸ਼ਾਂਤ ਮਈ ਸੁੰਦਰਤਾ ਤੇ ਤੇਜ ਮਈ ਪ੍ਰਕਾਸ਼ ਇਕੋ ਵੇਲੇ ਦੋਵੇਂ ਗੁਣ ਹੋਣ, ਬੁਲ ਬੁਲ ਦੀ ਆਵਾਜ਼ ਦੀ ਸੁਰੀਲੀ ਮਿਠਾਸ ਤੇ ਉਜਾਸ ਵਾਲੀ ਬੀਰ ਰਸੀ ਝਪਟ ਸ਼ਾਂਤ ਰਸ ਤੇ ਬੀਰ ਰਸ ਜਿਨਾਂ ਵਿਚ ਇਕੱਠੀ ਹੋਵੇ, ਜਮਾਲ ਤੇ ਜਲਾਲ ਵਾਲੇ ਹੋਣ

ਹੋਣ ਵੱਖਰੇ ਹਿੰਦੂ ਤੇ ਮੁਸਲਮਾਨੋਂ ਬੇ ਪ੍ਰਵਾਹ ਅਲਮਸਤ ਮਹਾਨ ਹੋਵਨ
ਹੋਣ ਇਹੋ ਜਿਹੇ ਮਰਦ ਕਰਤਾਰ ਸਿੰਘਾ ਜ਼ੋਰ ਜ਼ੁਲਮ ਦੇ ਦੂਰ ਨਿਸ਼ਾਨ ਹੋਵਨ

ਤਥਾ

ਇਕੋ ਸਾਮਹਣੇ ਸੀ ਹਿੰਦੂ ਕੌਮ ਭਾਰੀ ਮੁਰਦਾ ਹੋ ਚੁਕੀ ਵਿਚ ਜਾਨ ਨਹੀਂ ਸੀ
ਪਾਟੋ ਧਾੜ ਤੇ ਮਾਰ ਖੁਵਾਰ ਕੀਤੀ ਵਿਚ ਕਿਸੇ ਦੇ ਅਣਖ ਤੇ ਆਨ ਨਹੀਂ ਸੀ
ਦਸ ਆਦਮੀ ਤੇ ਸੋਲਾਂ ਬਣੇ ਚੁੱਲੇ ਇਕ ਇਸ਼ਟ ਉਪਾਸ਼ਨਾ ਧਯਾਨ ਨਹੀਂ ਸੀ
ਛੱਤ੍ਰਤਾਈ ਨੂੰ ਉਕਾ ਹੀ ਖੋਹ ਬੈਠਾ ਮੁਰਦਾ ਰੂਹ ਵਿਚ ਕਿਸੇ ਔਸਾਨ ਨਹੀਂ ਸੀ
ਖ਼ੁਦਗਰਜ਼ੀਆਂ ਨੇ ਕੀਤਾਨਾਸਉਕਾ ਪਿਆਰਵਰਤਨ ਦਾਕਿਸੇਤੇ ਨਸ਼ਾਨ ਨਹੀਂ ਸੀ
ਪੰਜੀ ਤੀਹ ਕੂੜ ਦੀ ਗੇਣਤੀ ਸੀ ਪਰ ਇਕ ਭੀ ਵਿਚ ਇਨਸਾਨ ਨਹੀਂ ਸੀ
ਹੈਸੀ ਕਿਤੇ ਹਸਤੀ ਕੋਈ ਜੀਊਂਦੀ ਜੋ ਓਹ ਨੂੰ ਬਾਕੀਆਂਉਤੇ ਗੁਮਾਨ ਨਹੀਂ ਸੀ
ਦਬੇ ਹੋਇ ਗੁਲਾਮੀ ਦੇ ਭਾਰ ਥੱਲੇ ਜੀਉਂਦਾ ਓਸ ਵੇਲੇ ਹਿੰਦੁਸਤਾਨ ਨਹੀਂ ਸੀ
ਸਾਰੇ ਜੌਹਰ ਬਜ਼ੁਰਗਾਂ ਦੇ ਖੋਹ ਬੈਠੇ ਕੋਈ ਕਿਤੇ ਜੀਊਂਦਾ ਖਾਨਦਾਨ ਨਹੀਂ ਸੀ
ਕੀਹ ਉਮੈਦ ਸੀ ਫੇਰ ਕਰਤਾਰ ਸਿੰਘਾ ਨਾਲ ਜਿੰਨ੍ਹਾਂ ਦੇ ਮਿਲਨ ਮਿਲਾਨ ਨਹੀਂ ਸੀ

ਤਥਾ

ਇਕ ਤਰਫ਼ ਔਰੰਗੇ ਦੀ ਬਾਦਸ਼ਾਹੀ ਝੰਡੇ ਜ਼ੁਲਮ ਦੇ ਸਾਰੇ ਲਹਿਰਾ ਰਹਿ ਸਨ
ਰੋਜ਼ ਚੜ੍ਹ ਕੇ ਸ਼ਰਾ ਦੇ ਹੜ ਆਉਂਦੇ ਹਿੰਦ ਧਰਮ ਦੇ ਬੇੜੇ ਰੁੜ੍ਹਾ ਰਹਿ ਸਨ
ਦੂਜੀ ਤਰਫ਼ ਰਾਜੇ ਰਾਣੇ ਮਰ ਚੁਕੇ ਜੀਉਂਦੇ ਨਾਮ ਧਰੀਕ ਅਖਵਾ ਰਹਿ ਸਨ
ਢਹਿੰਦੇ ਮੰਦਰਾਂ ਤੀਰਥਾਂ ਪੂਰੀ ਦਿਆਂ ਵੇਖ ਚੁਪ ਕਰ ਝੱਟ ਲੰਘਾ ਰਹਿ ਸਨ
ਹਿੰਦੁਸਤਾਨ ਦੀ ਆਨ ਤੇ ਸ਼ਾਨ ਸਾਰੀ ਸਾਗਰ ਫੁਟ ਦੇ ਵਿਚ ਡੁਬਾ ਰਹਿ ਸਨ
ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਦੇ ਉੱਚ ਨਾਵਾਂ ਨੂੰ ਦਾਗ਼ ਲਵਾ ਰਹਿ ਸਨ
ਅਰਜਨ ਭੀਮ ਜੈਸੇ ਮਹਾਂਬੀਰਾਂ ਦੀਆਂ ਯਾਦਗਾਰਾਂ ਨੂੰ ਗੁੰਮ ਕਰਵਾ ਰਹਿ ਸਨ
ਖ਼ੁਦਗਰਜ਼ੀ ਲਾਲਚੀ ਬਣ ਕਾਫ਼ਿਰ ਛੱਤ੍ਰਤਾਈ ਦਾ ਨਾਮ ਗੁਵਾ ਰਹਿ ਸਨ
ਇਹੋ ਜਿਹਾਂ ਲੋਕਾਂ ਦੀ ਉਮੈਦ ਕੀ ਸੀ ਅਧੋਗਤੀ ਨੂੰ ਆਪ ਜੋ ਜਾ ਰਹਿ ਸਨ
ਇਰਦ ਗਿਰਦ ਇਹ ਹਾਲ ਕਰਤਾਰ ਸਿੰਘਾ ਦਸਮੇਸ਼ ਜੀ ਦੇਖ ਦਿਖਾ ਰਹਿ ਸਨ

ਸਿੱਟਾ

ਬਾਕੀ ਹੈਸੀ ਹਾਂ ਆਪਣੀ ਸਿੱਖੀ ਹੀ ਸੀ ਤਿਨ੍ਹਾਂ ਦੇ ਵਿਚੋਂ ਹੀ ਚਾਹਿ ਜੁਵਾਨ ਚੁਣਨੇ
ਧਰਮ ਦੇਸ ਹਿੱਤ ਜਿਹੜੇ ਕੁਰਬਾਨ ਹੋਵਨ ਸਾਥੀ ਓਹੋ ਜਹੇ ਮਰਦ ਮੈਦਾਨ ਚੁਣਨੇ
ਅੱਗੇ ਜ਼ੁਲਮਦੇ ਛਾਤੀਆਂ ਡਾਹੁਣ ਜਿਹੜੇ ਹਠੀ, ਜਪੀ, ਤਪੀ ਬਲਵਾਨ ਚੁਣਨੇ

ਲਾ ਘਸੌਟੀ ਦੇ ਉਤੇ ਕਰਤਾਰ ਸਿੰਘਾ ਸ਼ੁੱਧ ਕੁੰਦਨੋ ਚਾਹਿ ਇਨਸਾਨ ਚੁਣਨੇ

ਸੰਗਤਾਂ ਵਲ ਹੁਕਮ ਨਾਮੇ

ਸਭ ਪਾਸਯੋਂ ਗੱਲਾਂ ਵਿਚਾਰ ਸਭੇ ਵਿਚ ਦੇਸਾਂ ਦੇ ਚਿਠੀਆਂ ਫੇਰੀਆ ਜੀ
ਉਤੇ ਮੇਲੇ ਵਿਸਾਖੀ ਦੇ ਮਾਈ ਭਾਈ ਹੋਣ ਕੱਠੀਆਂ ਸੰਗਤਾਂ ਮੇਰੀਆਂ ਜੀ
ਪਹੁੰਚੇ ਹੁਕਮਨਾਮੇ ਸਤਿਗੁਰੂ ਜੀ ਦੇ ਲਾਈਆਂ ਸਿੱਖਾਂ ਨੇ ਜ਼ਰਾ ਨ ਦੇਰੀਆਂ ਜੀ
ਦਿੱਤੇ ਪਾ ਵਹੀਰ ਕਰਤਾਰ ਸਿੰਘਾ ਹੋਈਆਂ ਸੰਗਤਾਂ ਜਮ੍ਹਾਂ ਬਥੇਰੀਆਂ ਜੀ

## ❋ ੧੭੫੬ ਦੀ ਵੈਸਾਖੀ ❋

ਉਤਰ, ਪੂਰਬੋਂ, ਪੱਛਮੋਂ, ਦੱਖਣੋਂ ਜੀ ਬਹੁਤ ਸੰਗਤਾਂ ਹੁਮ ਹੁਮਾ ਆਈਆਂ
ਸਤਿਗੁਰਾਂ ਦੇ ਦਰਸ ਦੀਦਾਰਿਆਂ ਨੂੰ ਦੂਰ ਦੂਰ ਤੋਂ ਰੱਖ ਕੇ ਚਾ ਆਈਆਂ
ਕਾਰ ਭੇਟ ਦਸਵੰਧ ਅਪਾਰ ਲੈ ਕੇ ਮੇਵੇ ਨਕਦੀ ਭਾਰ ਉਠਾ ਆਈਆਂ
ਜ਼ਰੀ, ਜ਼ੇਵਰਾਂ ਕੱਪੜੇ ਹੋਰ ਚੀਜ਼ਾਂ ਨਾਲ ਲੈ ਕੇ ਜਥੇ ਬਨਾ ਆਈਆਂ
ਬੜੇ ਕੀਮਤੀ ਘੋੜੇ ਹਥਯਾਰ ਚੰਗੇ ਜਿਥੋਂ ਮਿਲੇ, ਲੈ, ਧਨ ਖ਼ਰਚਾ ਆਈਆਂ
ਵਿਚ ਆਨੰਦ ਪੁਰੀ ਕਰਤਾਰ ਸਿੰਘਾ ਚੱਲ ਸੰਗਤਾਂ ਬੇ-ਬਹਾ ਆਈਆਂ

ਸ੍ਰੀ ਕੇਸ ਗੜ੍ਹ ਤੇ ਦੀਵਾਨ

ਗੁਰਦਵਾਰਾ ਜਿੱਥੇ ਕੇਸ ਗੜ੍ਹ ਹੈ ਹੁਣ ਓਥੇ ਵਡਾ ਤੰਬੂ ਲਗਵਾਯਾ ਗਿਆ
ਦੂਰ ਦੂਰ ਕਨਾਤਾਂ ਭੀ ਤਣ ਗਈਆਂ ਬੜਾ ਭਾਰਾ ਸੀ ਘੇਰਾ ਵਲਾਯਾ ਗਿਆ
ਸ਼ਾਮਯਾਨੇ ਉਤੇ ਤਣਵਾਇ ਗਏ ਅਗੇ ਤੰਬੂ ਤੇ ਤਖਤ ਸਜਾਯਾ ਗਿਆ
ਕੋਈ ਆਪਣੇ ਆਪ ਨ ਜਾਇ ਅੰਦਰ ਪਹਿਰਾ ਗਿਰਦ ਤੰਬੂ ਸਖਤ ਲਾਯਾ ਗਿਆ
ਦਿਨੇ ਸੰਗਤਾਂ ਕੱਠੀਆਂ ਹੋਣ ਓਥੇ ਵਿਚ ਡੇਰਿਆਂ ਰਾਤ ਸੁਣਾਯਾ ਗਿਆ
ਲੱਗੇ ਜਿਵੇਂ ਦੀਵਾਨ ਕਰਤਾਰ ਸਿੰਘਾ ਕਾਰਦਾਰਾਂ ਦੇ ਤਈਂ ਸਮਝਾਯਾ ਗਿਆ

ਸੰਗਤਾਂ ਦਾ *ਇੱਕਠ

ਓਦਨ ਓਥੇ ਹੀ ਆਸਾ ਦੀ ਵਾਰ ਲੱਗੀ ਲੰਗਰ ਛੱਬਦੇ ਫੇਰ ਵਰਤਾਇ ਗਏ
ਯੋਧੇ ਤਯਾਰ ਬਰ ਤੱਯਾਰ ਜਾ ਖੜੇ ਓਥੇ ਆਉਣ ਜਾਣ ਦੇ ਰਾਹ ਬਣਾਇ ਗਏ
ਸਭ ਸੰਗਤਾਂ ਹੁੱਮ ਹੁਮਾਂ ਆਈਆਂ ਯੋਗ ਥਾਵਾਂ ਤੇ ਸਭ ਬੈਠਾਇ ਗਏ
ਆਈਆਂ ਸੰਗਤਾਂ ਬੇ ਸ਼ੁਮਾਰ ਹੈ ਸਨ ਸਭ ਥਾਂ ਭਰਪੂਰ ਕਰਾਇ ਗਏ
ਦੇਸ ਦੇਸ ਦੇ ਆਇ ਮਸੰਦ ਹੈਸਨ ਕਾਰ ਭੇਟਾ ਦੇ ਢੇਰ ਲਗਾਇ ਗਏ
ਸੰਗਤ ਜਮ੍ਹਾ ਹੋ ਗਈ ਕਰਤਾਰ ਸਿੰਘਾ ਇਹ ਸੁਨੇਹੇ ਸ਼ਤਾਬ ਪੁਚਾਇ ਗਏ

*ਰਾਇ ਬਹਾਦਰ ਘਨੱਯਾ ਲਾਲ ਸਵਾ ਲੱਖ ਦੀ ਭੀੜ ਲਿਖਦਾ ਹੈ।

ਸ੍ਰੀ ਗੁਰੂ ਜੀ ਨੇ ਦੀਵਾਨ ਦੇ ਵਿਚ ਆਉਣਾ

ਹੋ ਗਿਆ ਦੀਵਾਨ ਭਰਪੂਰ ਸਾਰਾ ਸਤਿਗੁਰੂ ਜੀ ਪਹਿਨ ਹਥਿਆਰ ਸੋਹਣੇ
ਜਿਗ੍ਹਾ ਕਲਗੀਆਂ, ਤੋੜਿਆ ਨਾਲ ਸਜੇ ਬਾਹਿਰ ਨਿਕਲੇ ਘਰੋਂ ਅਪਾਰ ਸੋਹਣੇ
ਚੋਬਾਂ ਪਈਆਂ ਨਗਾਰਿਆਂ ਭਾਰਿਆਂ ਤੇ ਆ ਨਿਸ਼ਾਨ ਝੂਲੇ ਫ਼ੱਰੇ ਦਾਰ ਸੋਹਣੇ
ਨਿਕਲ ਦਰਸ਼ਨੀ ਪੌਰ ਤੋਂ ਬਾਹਰ ਆਏ ਨੀਲੇ ਘੋੜੇ ਤੇ ਹੋਇ ਅਸਵਾਰ ਸੋਹਣੇ
ਅੱਗੇ ਬੋਲਦੇ ਭੱਟ ਨਕੀਬ ਚੱਲੇ ਇਰਦ ਗਿਰਦ ਯੋਧੇ ਸ਼ਾਨਦਾਰ ਸੋਹਣੇ
ਆਇ ਪਾਸ ਦੀਵਾਨ ਕਰਤਾਰ ਸਿੰਘਾ ਮਹਾਂ ਬੀਰ ਧਰਮੀ ਅਵਿਤਾਰ ਸੋਹਣੇ

ਵਾਕ ਕਵੀ

ਉਤਰ ਘੋੜਿਓਂ ਵਿਚ ਦੀਵਾਨ ਆਏ ਗੂੰਜੇ ਪਰਬਤ ਨਾਲ ਜੈਕਾਰਿਆਂ ਦੇ
ਖ਼ੁਸ਼ੀ ਧਰਤ ਆਕਾਸ਼ ਦੇ ਵਿਚ ਛਾਈ ਚੋਬਾਂ ਦੂਹਰੀਆਂ ਪਈਆਂ ਨਗਾਰਿਆਂ ਦੇ
ਨਾਲ ਝੁਕ ਗਏ ਅਦਬ ਦੇ ਵਾਰ ਇਕੋ ਗੁਰੂ ਚਰਨਾਂ ਤੇ ਸੀਸ ਸਾਰਿਆਂ ਦੇ
ਸਤਿਗੁਰੂ ਜੀ ਤਖ਼ਤ ਤੇ ਜਾ ਬੈਠੇ ਜਿਵੇਂ ਚੰਦ ਸ਼ੋਭੇ ਵਿਚ ਤਾਰਿਆਂ ਦੇ
ਸ਼ੁਰੂ ਹੋਇ ਗਈ ਆਉਣੀ ਕਾਰ ਭੇਟਾ ਢੇਰ ਲੱਗ ਗਏ ਵਿਚ ਪਲਕਾਰਿਆਂ ਦੇ
ਚੀਜ਼ਾਂ ਗਿਣਯਾਂ ਕੀਹ ਹਿਸਾਬ ਆਵੇ ਹੈਸਨ ਸਿਦਕ ਬੇਅੰਤ ਪਿਆਰਿਆਂ ਦੇ
ਸਿਖ ਵਾਂਗ ਚਕੋਰਾਂ ਦੇ ਵੇਖ ਰਹੇ ਲਾਭ ਲੈ ਰਹੇ ਸੋਹਣੇ ਦੀਦਾਰਿਆਂ ਦੇ
ਇਹ ਕੰਮ ਮੁਕਾ ਕਰਤਾਰ ਸਿੰਘਾ ਗੁਰੂ ਆਇ ਗਏ; ਅਸਲ ਕਾਰਿਆਂ ਦੇ

ਤਥਾ

ਪਹਿਲਾਂ ਹੱਥ ਦੇ ਵਿਚ ਸੀ ਤੀਰ ਫ਼ੜਿਆ ਏਧਰ ਓਧਰ ਉਸ ਤਈਂ ਫਿਰਾ ਰਹਿ ਸਨ
ਉਹ ਇੰਦੋਂ ਵੱਧ ਕੇ ਤੇਜ਼ ਭਰਿਆ ਸੋਹਣਾ ਸੁੰਦ੍ਰ ਸ੍ਰੂਪ ਦਿਖਾ ਰਹਿ ਸਨ
ਗਿਹਦ ਸੰਗਤਾਂ ਬੇਸ਼ੁਮਾਰ ਹੈਸਨ ਵਧ ਵਿਸ਼ਨ ਨਾਲੋਂ ਸੋਭਾ ਪਾ ਰਹਿ ਸਨ
ਤੀਰ ਪਾ ਮੁਕੱਬੇ ਕਰਤਾਰ ਸਿੰਘਾ ਉਠ ਖੜੇ ਹੋਇ ਤੇਜ਼ ਵਧਾ ਰਹਿ ਸਨ

ਸਤਿਗੁਰੂ ਜੀ ਨੇ ਮਿਆਨ ਵਿਚੋਂ ਸ੍ਰੀ ਸਾਹਿਬ ਕੱਢ ਲੈਣੀ ਤੇ ਸੰਗਤਾਂ ਨੂੰ ਕਹਿਣਾ

ਖੜੇ ਹੁੰਦਿਆਂ ਹੀ ਲਹਿ ਲਹਿ ਕਰਦੀ ਧੂਹ ਮਿਆਨ ਦੇ ਵਿਚੋਂ ਕ੍ਰਿਪਾਨ ਕੱਢੀ
ਵਾਂਗ ਬਿਜਲੀ ਦੇ ਲਿਸ਼ਕ ਫਿਰ ਗਈ ਲੋਹ ਪੁਤ੍ਰੀ ਗੁਰੂ ਬਲਵਾਨ ਕੱਢੀ
ਬੀਰ ਰਸ ਚਿਹਰੇ ਦੂਣਾ ਚਮਕ ਆਇਆ ਜੀਭ ਕਾਲ ਦੀ ਸੂਤ ਸੁਜਾਨ ਕੱਢੀ
ਰਾਖੀ ਧਰਮ ਦੀ ਖ਼ਾਸ ਕਰਤਾਰ ਸਿੰਘਾ ਦੁਰਗਾ ਮਿਆਨ ਤੋਂ ਗੁਰੂ ਭਗਵਾਨ ਕੱਢੀ

ਸਾਡੀ ਕ੍ਰਿਪਾਨ ਦੇਵੀ

ਉਚੀ ਗੱਜ ਕੇ ਸ਼ੇਰ ਦੇ ਵਾਂਗ ਬੋਲੇ ਕਹਿੰਦੇ ਸੁਣੋ ਸਿਖੋ ਇਹ *ਕ੍ਰਿਪਾਨ ਦੇਵੀ

---

*ਸਿਖੋਂ ਕਾ ਉਥਾਨ ਔਰ ਪੱਤਨ ਸਫ਼ਾ ੫੧।

ਆਸ ਜੱਗ ਅੰਦਰ ਫੜੀ ਟੇਕ ਇਹਦੀ ਸਾਨੂੰ ਬਖ਼ਸ਼ੀ ਆਪ ਭਗਵਾਨ ਦੇਵੀ
ਇਹਦਾ ਬੜਾ ਪ੍ਰਤਾਪ ਹੈ ਜੱਗ ਅੰਦਰ ਕੌਮਾਂ ਸਾਰੀਆਂ ਦੀ ਜਿੰਦ ਜਾਨ ਦੇਵੀ
ਜਿਹੜੇ ਨਿੱਤ ਇਹਦੀ ਕਰਦੇ ਹੈਣ ਪੂਜਾ ਉਚੇ ਉਨ੍ਹਾਂ ਸੰਦੇ ਕਰਦੀ ਸ਼ਾਨ ਦੇਵੀ
ਜਿਸ ਕੌਮ ਦੇ ਹੱਥ ਵਿਚ ਰਹਿੰਦੀ ਓਹਨੂੰ ਕਰ ਦੇਂਦੀ ਹੁਕਮਰਾਨ ਦੇਵੀ
ਇਹਨੂੰ ਸਾਜਿਆ ਆਪ ਅਕਾਲ ਪਹਿਲਾਂ ਮਹਾਂ ਕਾਲ ਦੀ ਜੋਤ ਸੁਜਾਨ ਦੇਵੀ
ਲੋਹ ਪੁਤ੍ਰੀ ਕਾਲ ਦੀ ਜੀਭ ਇਹੋ ਮਹਾਂ ਸ਼ੱਤ੍ਰ ਹੰਤੀ ਬਲਵਾਨ ਦੇਵੀ
ਇਹੋ ਸੈਫ਼, ਸ੍ਰੋਹੀ ਤੇ ਸੈ ਹੱਥੀ ਹੈ ਰੁੱਧਰ ਮੰਜਨੀ ਕਾਲ ਸਮਾਨ ਦੇਵੀ
ਦੁਸ਼ਟ ਖੰਡਨੀ, ਮੰਡਨੀ ਧਰਮ ਤਾਈਂ ਸ਼ੱਤ੍ਰ ਦੰਡਨੀ ਗੁਣਾਂ ਦੀ ਖਾਨ ਦੇਵੀ
ਮਹਾਂ ਬੀਰ ਇਹਦੀ ਸਦਾ ਕਰਨ ਪੂਜਾ ਕਰਦੀ ਰੱਖਯਾ ਵਿਚ ਮੈਦਾਨ ਦੇਵੀ
ਜਿਹੜੇ ਰੱਖਦੇ ਏਸ ਦੀ ਓਟ ਭਾਰੀ ਆਉਣ ਦੇਵੰਦੀ ਕਦੇ ਨ ਹਾਨ ਦੇਵੀ
ਧਨ, ਸੰਪਤਾ, ਰਾਜ ਪ੍ਰਤਾਪ ਬਖ਼ਸ਼ੇ ਹੋਵੇ ਜਿਸ ਤੇ ਇਹ ਮਿਹਰਬਾਨ ਦੇਵੀ
ਇਹ ਯੋਧਿਆਂ ਦੀ ਵੱਡੀ ਮੁਕਤ ਦਾਤੀ ਸੀਸ ਸਮਰ ਅੰਦਰ ਲੈਕੇ ਦਾਨ ਦੇਵੀ
ਇਹਦੀ ਤਾਬਿਆ ਦੁਨੀਆਂ ਦੀਆਂ ਦੌਲਤਾਂ ਨੇ ਪੂਜਨ ਯੋਗ ਹੈ ਸ਼ਾਹਿਸ਼ਾਹਾਨ ਦੇਵੀ
ਮਹਾਂ ਬੀਰਾਂ ਦੇ ਇਹ ਅੰਗ ਸੰਗ ਰਹਿੰਦੀ ਵਡੇ ਬਖਸ਼ਦੀ ਮਾਨ ਤਰਾਨ ਦੇਵੀ
ਅਸਧੁਜ ਦੀ ਕਲਾ ਕਰਤਾਰ ਸਿੰਘਾ ਇਹ ਲੌ ਸ੍ਰੀ ਭਗੌਤੀ ਪਛਾਨ ਦੇਵੀ

ਕਿਰਪਾਨ ਦੇਵੀ ਦਾ ਪ੍ਰਤਾਪ

ਕੌਮਾਂ ਜਿਹੜੀਆਂ ਏਸਦੀ ਕਰਨ ਪੂਜਾ ਵਿਚ ਦੇਸ ਦੇ ਰਾਜ ਕਮਾਂਦੀਆਂ ਨੇ
ਕੇਵਲ ਏਸੇ ਦੇ ਜ਼ੋਰ ਪ੍ਰਤਾਪ ਕਰਕੇ ਐਸ੍ਵਰਜ ਤੇ ਦੌਲਤਾਂ ਪਾਂਦੀਆਂ ਨੇ
ਆਪ ਬਚਕੇ ਵੈਰੀ ਦੀ ਚੋਟ ਪਾਸੋਂ ਹੋਰਾਂ ਤਈਂ ਗੁਲਾਮ ਬਣਾਂਦੀਆਂ ਨੇ
ਇਹਦੇ ਆਸਰੇ ਧਰਮ ਬਚਾ ਆਪਣਾ ਵਿਚ ਦੇਸਾਂ ਪ੍ਰਦੇਸਾਂ ਫੈਲਾਂਦੀਆਂ ਨੇ
ਦੁਨੀਆਂ ਵਿਚ ਸ੍ਵਰਗ ਦੇ ਭੋਹਾ ਭੋਗਨ ਓਹੋ ਪਾਂਦੀਆਂ ਜੋ ਕੁਝ ਚਾਹੁੰਦੀਆਂ ਨੇ
ਏਸ ਦੇਵੀ ਨੂੰ ਜਿਨ੍ਹਾਂ ਮਨਾਇਆ ਨਹੀਂ ਉਹ ਮਿਟ ਜਹਾਨ ਤੋਂ ਜਾਂਦੀਆਂ ਨੇ
ਸਦਾ ਰਹਿੰਦੀਆਂ ਹੈਣ ਗੁਲਾਮ ਬਣਕੇ ਸਭ ਸ਼ਾਨ ਤੇ ਮਾਨ ਗੁਵਾਂਦੀਆਂ ਨੇ
ਭੁਖਾਂ ਦੁਖਾਂ ਕਲੇਸ਼ਾਂ ਦੀ ਮਾਰ ਪੈਂਦੀ ਰੁਲ ਖੁਲ ਕੇ ਉਮਰ ਲੰਘਾਂਦੀਆਂ ਨੇ
ਸਭ ਬਰਕਤਾਂ ਏਸਦੇ ਚਰਨ ਚੁੰਮਨ ਰਿੱਧਾਂ ਸਿੱਧਾਂ ਆ ਸੀਸ ਝੁਕਾਂਦੀਆਂ ਨੇ
ਕੌਮਾਂ ਰਾਜਸੀ ਸਦਾ ਕਰਤਾਰ ਸਿੰਘਾ ਏਸ ਦੇਵੀ ਦੇ ਤਈਂ ਮਨਾਂਦੀਆਂ ਨੇ

ਤਥਾ

ਭਾਰਥ ਵਰਸ਼ ਅੰਦਰ ਬਲੀ ਹੋਇ ਜਿਤਨੇ ਏਸ ਦੇਵੀ ਨੂੰ ਸਦਾ ਮਨਾਂਵਦੇ ਰਹੇ

ਇਹਦੀ ਬਰਕਤ ਦੇਸ਼ ਦਿਸ਼ਾਤ੍ਰਾਂ ਤੇ ਦੂਰ ਦੂਰ ਜਾ ਰਾਜ ਕਮਾਵੰਦੇ ਰਹੇ
ਹੋ ਕੇ ਮਾਲਕ ਮੁਲਕ ਖਜ਼ਾਨਿਆਂ ਦੇ ਮਾਨ ਇੱਜਤਾਂ ਜੱਗ ਤੇ ਪਾਵੰਦੇ ਰਹੇ
ਬਣ ਪੂਤ ਸਪੂਤ ਕਰਤਾਰ ਸਿੰਘਾ ਸਦਾ ਵੈਰੀਆਂ ਤਂਈਂ ਦਬਾਵੰਦੇ ਰਹੇ

ਇਹ ਦੀ ਕਿਰਪਾ ਬਾਝੋਂ

ਜਿਸ ਦਿਨ ਤੋਂ ਇਹ ਦੇਵੀ ਰੁਸ ਗਈ ਦੂਰ ਏਸਦਾ ਸ਼ਾਨ ਤੇ ਮਾਨ ਹੋਇਆ
ਪਾਈ ਆਣਕੇ ਛੱਟ ਬਦੇਸ਼ੀਆਂ ਨੇ ਹੈ ਗੁਲਾਮ ਸਾਰਾ ਹਿੰਦੁਸਤਾਨ ਹੋਇਆ
ਰਾਮ ਚੰਦ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਸਾਰਾ ਬਣਿਆ ਸ਼ਾਨ ਵੈਰਾਨ ਹੋਇਆ
ਲਾਟਿ ਭੁੱਖਾਂ ਦੇ ਦੁੱਖਾਂ ਨੇ ਆਣ ਡੇਰੇ ਹਰ ਪਾਸਿਓਂ ਬੜਾ ਨੁਕਸਾਨ ਹੋਇਆ
ਵੈਰੀ ਕਾਬਲੋਂ ਗਜ਼ਨੀਉਂ ਚੜ੍ਹ ਆਏ ਹੈ ਦੁਸ਼ਮਨ ਜ਼ਿਮੀ ਅਸਮਾਨ ਹੋਇਆ
ਪਤ ਆਬਰੂ ਤੇ ਧਰਮ ਵਿਚ ਖਤਰੇ ਬੜਾ ਤੰਗ ਦਾਇਰਾ ਹਿੰਦੂਵਾਨ ਹੋਇਆ
ਮਾਰਾਂ ਕੁਟਾਂ ਨੇ ਕਰ ਬਰਬਾਦ ਦਿਤਾ ਦੂਰ ਹਿੰਦ ਦਾ ਸਾਰਾ ਹੀ ਸ਼ਾਨ ਹੋਇਆ
ਢਿੱਲੀ ਪਈ ਤਲਵਾਰ ਕਰਤਾਰ ਸਿੰਘਾ ਦੁਖੀ ਦੇਖਲੌ, ਹਰ ਇਨਸਾਨ ਹੋਇਆ

ਕਲਗੀਧਰ ਜੀ ਨੇ ਸਿੱਖ ਦਾ ਸਿਰ ਮੰਗਣਾ

ਏਸ ਦੇਵੀ ਨੂੰ ਅਸਾਂ ਮਨਾਵਣਾ ਏਂ ਕੋਈ ਆਣ ਅਗੇ ਸੀਸ ਦਾਨ ਦੇਵੇ
ਮੁਕਤ ਭੁਗਤ ਮਿਲੇ ਉਹਨੂੰ ਗੁਰੂ ਘਰ ਤੋਂ ਕੋਈ ਸਿੱਖ ਪਿਆਰਾ ਸਿਰ ਆਨ ਦੇਵੇ
ਤਿੰਨ ਵਾਰ ਮੁਖੋਂ ਇਹ ਬਚਨ ਕੱਢੇ ਉਠ ਸੀਸ ਸਾਨੂੰ ਕੋਈ ਜੁਆਨ ਦੇਵੇ
ਕੰਬ ਗਈ ਦੁਨੀਆਂ ਕਰਤਾਰ ਸਿੰਘਾ ਕੌਣ ਸਿਰ ਆ ਹੇਠ ਕਿਰਪਾਨ ਦੇਵੇ

ਵਾਕ ਕਵੀ

ਸੀਨੇ ਧੜਕ ਉਠੇ ਸੁਣਕੇ ਸਾਰਿਆਂ ਦੇ ਸਿਰ ਦੇਵਣਾ ਹੇਠ ਕ੍ਰਿਪਾਨ ਔਖਾ
ਗਲਾਂ ਕਰਨੀਆਂ ਸਭ ਸੁਖਾਲੀਆਂ ਨੇ ਪਰ ਸੀਸ ਦੇਣਾ ਬਲੀਦਾਨ ਔਖਾ
ਤੂੰ ਮੇਰਾ ਤੇ ਮੈਂ ਸਦਾ ਤੇਰਾ ਸੌਖਾ ਆਖਣਾ, ਪੂਰਾ ਨਿਭਾਨ ਔਖਾ
ਆਸ਼ਕ ਬਣਨ ਨੂੰ ਸਭ ਦਾ ਜੀ ਕਰਦਾ ਭੇਟਾ ਪਰੇਮ ਦੀ ਸੀਸ ਚੜ੍ਹਾਨ ਔਖਾ
ਚਿਖਾ ਪਰੇਮ ਬਲਦੀ ਤੇਉ ਚੜ੍ਹ ਕਰਕੇ ਸਤੀ ਵਾਂਗ ਸਰੀਰ ਜਲਾਨ ਔਖਾ
ਸੋਹਣੀ ਮੁਕਤ ਝਨਾਉਂ ਦੇ ਵਿਚ ਦਿਸੇ ਮਹੀਂਵਾਲ ਬਣ ਆਪ ਰੁੜ੍ਹਾਨ ਔਖਾ
ਸੱਸੀ ਪਰੀਤ ਵਿਚ ਥਲਾਂ ਸਮਾਇ ਰਹੀਂ ਪੁੰਨੂੰ ਵਾਂਗ ਪਿਛੇ ਕੁਰਲਾਨ ਔਖਾ
ਐਨਲਹੱਕ ਪੁਕਾਰਨਾ ਔਖ ਕੀਹ ਏ ਜਿਸਮ ਵਾਂਗ ਮਨਸੂਰ ਚਿਰਵਾਨ ਔਖਾ
ਲੈਲੀ ਲੈਣ ਨੂੰ ਕਿਧਾ ਨ ਜੀ ਕਰਦਾ ਬਣ ਮਜਨੂੰ ਜਿਸਮ ਸੁਕਾਨ ਔਖਾ
ਹੁਸਨ ਲਾਟ ਪਜਾਰੇ ਦੀ ਵੇਖ ਕਰਕੇ ਸੜ ਵਾਂਗ ਪਤੰਗ ਦੇ ਜਾਨ ਔਖਾ

ਡੀਂਗਾ ਮਾਰਦਾ ਹਰ ਕੋਈ ਹੈ ਅਗੇ ਧਰਮ, ਮੁਲਕ ਤੇ ਹੋਣ ਕੁਰਬਾਨ ਔਖਾ
ਕਿਨੇ ਹੋਵੰਦੇ ਪਾਸ ਕਰਤਾਰ ਸਿੰਘਾ ਕੀਤਾ ਸਤਿਗੁਰਾਂ ਸ਼ੁਰੂ ਇਮਤਿਹਾਨ ਔਖਾ

ਦੀਵਾਨ ਵਿਚ ਹੈਰਾਨਗੀ

ਰੰਗ ਬਦਲ ਦੀਵਾਨ ਦਾ ਹੋਰ ਗਿਆ ਸਿੱਖ ਸੁਣ ਕੇ ਸਖਤ ਹੈਰਾਨ ਹੋਏ
ਇਹ ਕੀਹ ਮੰਗ ਮੰਗੀ ਸਤਿਗੁਰੂ ਜੀ ਨੇ ਸੋਚਾਂ ਵਿਚ ਪਏ ਪਸ਼ੇਮਾਨ ਹੋਏ
ਸ੍ਰੀ ਸਾਹਿਬ ਫੜੀ ਕਲਗੀਧਰ ਓਧਰ ਵਿਚ ਇੰਤਜ਼ਾਰੀ ਕਾਹਲੇ ਆਨ ਹੋਏ
ਕਈ ਤਰ੍ਹਾਂ ਦੇ ਖ਼ਯਾਲ ਕਰਤਾਰ ਸਿੰਘਾ ਦਿਲੀਂ ਸੰਗਤਾਂ ਦੀ ਪ੍ਰਗਟਜਾਨ ਹੋਏ

ਸੀਸ ਦੇਨ ਵਾਸਤੇ ਲਾਹੌਰ ਵਾਸੀ ਦਯਾ ਰਾਮ ਖੱਤਰੀ ਨੇ ਖੜਾ ਹੋਣਾ

ਏਨੇ ਚਿਰ ਨੂੰ ਸਿਖ ਇਕ ਖੜਾ ਹੋਇਆ ਹਥ ਜੋੜ ਕਹਿੰਦਾ ਨਮਸ਼ਕਾਰ ਹੋਵੇ
ਇਹ ਸਿਰ ਹਾਜ਼ਰ ਅਗੇ ਆਪਦੇ ਹੈ ਲੈਂ ਲੋ ਜਿਸ ਤਰ੍ਹਾਂ ਦਰਕਾਰ ਹੋਵੇ
ਧਨ ਭਾਗ ਮੇਰੇ ਮੇਰੀ ਤੁਛ ਭੇਟਾ ਜੇਕਰ ਨਜ਼ਰ ਮਨਜ਼ੂਰ ਸਰਕਾਰ ਹੋਵੇ
ਮੇਰੇ ਨਾਲੋਂ ਸੁਭਾਗਾ ਕਰਤਾਰ ਸਿੰਘਾ ਕੌਣ ਦੂਸਰਾ ਵਿਚ ਸੰਸਾਰ ਹੋਵੇ

ਸ੍ਰੀ ਕਲਗੀਧਰ ਜੀ ਨੇ ਉਸ ਸਿੱਖ ਨੂੰ ਤੰਬੂ ਵਿਚ ਲੈ ਜਾਣਾ

ਵਾਹ ਧੰਨ ਸਿਖੀ, ਆਖ ਝੱਟ ਕਰਕੇ ਓਹਨੂੰ ਸ਼ੇਰ ਵਾਂਗੂ ਬਾਹੋਂ ਆਣ ਫੜਿਆ
ਸਾਰੀ ਸੰਗਤ ਵੇਖ ਹੈਰਾਨ ਹੋਈ ਖਿਚ ਓਸ ਨੂੰ ਤੰਬੂ ਦੇ ਵਿਚ ਖੜਿਆ
ਇਹ ਚੋਜ ਕੀਹ ਗੁਰੂ ਜੀ ਕਰਨ ਲਗੇ ਵੇਖ ਬਹੁਤਿਆਂ ਦਾ ਆਇ ਦਿਲ ਡਰਿਆ
ਅੰਦਰ ਹੋਯਾ ਕੀਹ ਪਤਾ ਕਰਤਾਰਸਿੰਘਾ ਸਾਰੇ ਸੰਗਤਾਂ ਦੇ ਵਿਚ ਖੌਫ਼ ਭਰਿਆ

ਸਤਿਗੁਰੂ ਜੀ ਨੇ ਓਸੇ ਤਰ੍ਹਾਂ ਫੇਰ ਦੂਸਰਾ ਸੀਸ ਮੰਗਣਾ

ਜਿਵੇਂ ਗੁਫਾ ਵਿਚੋਂ ਸ਼ੇਰ ਨਿਕਲਦਾ ਏ ਭਿੱਜੀ ਲਹੂ ਦੀ ਲੈ ਤਲਵਾਰ ਨਿਕਲੇ
ਦੂਜੀ ਵਾਰ ਮੁੜ ਓਹੋ ਆਵਾਜ਼ ਦਿਤੀ ਕੋਈ ਸਿਖ ਭਾਈ ਹੌਸਲਾ ਧਾਰ ਨਿਕਲੇ
ਸਾਨੂੰ ਲੋੜ ਹੈ ਦੂਸਰੇ ਸਿਰ ਦੀ ਭੀ ਕੋਈ ਸੂਰਮਾਂ ਵਿਚ ਦਰਬਾਰ ਨਿਕਲੇ
ਬਲੀਦਾਨ ਦਇ ਸਿਰ ਕਰਤਾਰ ਸਿੰਘਾ ਇਹੋ ਬਚਨ ਮੁਖੋਂ ਤਿੰਨ ਵਾਰ ਨਿਕਲੇ

ਹਸਤਨਾ ਪੁਰ ਦੇ ਧਰਮੇ ਸਿਖ ਨੇ ਦੂਸਰਾ ਸੀਸ ਦੇਣ ਲਈ ਨਿਕਲਨਾ

ਥੋੜ੍ਹ ਵਿਚੇ ਸਭ ਲੋਕ ਹੈਰਾਨ ਹੋ ਗਏ ਗੁਰੂ ਇਹ ਕੀਹ ਖੇਲ ਰਚਾਨ ਲੱਗੇ
ਜਿਹੜੇ ਵੇਖੋ ਵੇਖੀ ਮੇਲੇ ਵਿਚ ਆਏ ਦਿਲ ਓਹਨਾਂ ਦੇ ਥਰ ਥਰਾਨ ਲੱਗੇ
ਸਿੱਖ ਏਤਨੇ ਨੂੰ ਹੋਇਆ ਹੋਰ ਹਾਜ਼ਰ ਕਹਿੰਦਾ ਸਿਰ ਮੇਰਾ ਬਲੀ ਦਾਨ ਲੱਗੇ
ਧੰਨ ਭਾਗ ਮੇਰੇ ਕਰਤਾਰ ਸਿੰਘਾ ਲੇਖੇ ਗੁਰਾਂ ਦੇ ਸਿਰ ਪਛਾਨ ਲੱਗੇ

ਚੋਜੀ ਸਤਿਗੁਰਾਂ ਨੇ ਉਸਨੂੰ ਭੀ ਫੜ ਕੇ ਤੰਬੂ ਵਿਚ ਲੈ ਜਾਣਾ

ਓਸੇ ਤਰ੍ਹਾਂ ਓਹਨੂੰ ਬਾਹੋਂ ਪਕੜ ਲਿਆ ਝੱਟ ਤੰਬੂ ਦੇ ਵਿਚ ਲੈ ਜਾਵੰਦੇ ਨੇ

ਦੂਜੀ ਵਾਰ ਇਉਂ ਅੰਦਰ ਖੜਾਕ ਹੋਇਆ ਨਾਲ ਤੇਗ ਦੇ ਜਿਵੇਂ ਝਟਕਾਵੰਦੇ ਨੇ
ਕੁਝ ਖ਼ੂਨ ਭੀ ਵੱਗ ਕੇ ਬਾਹਰ ਆਇਆ ਖੇਲ ਵੇਖਕੇ ਸਿੰਘ ਘਬਰਾਵੰਦੇ ਨੇ
ਕੰਨਾਂ ਨਾਲ ਲਾ ਕੰਨ ਕਰਤਾਰ ਸਿੰਘਾ ਆਪੋ ਵਿਚ ਹੀ ਗੱਲਾਂ ਚਲਾਵੰਦੇ ਨੇ

ਸ੍ਰੀ ਗੁਰੂ ਜੀ ਨੇ ਤੀਸਰੇ ਸਿਰ ਦੀ ਮੰਗ ਕਰਨੀ

ਬੱਸ ਹੁਣ ਤਾਂ ਸ਼ੱਕ ਨ ਰਿਹਾ ਕੋਈ ਤੀਜੀ ਵਾਰ ਫੇਰ ਓਵੇਂ ਪੁਕਾਰਿਆ ਜੀ
ਹੋਰ ਸਿੱਖ ਦੇ ਸਿਰ ਦੀ ਲੋੜ ਸਾਨੂੰ ਅੱਖ ਲਾਲ ਚਿਹਰਾ ਚਮਕਾਰਿਆ ਜੀ
ਕਰੇ ਛੱਟ ਕੋਈ ਨਿਤਰੇ ਸਿੱਖ ਪਿਆਰਾ ਬੜੇ ਰੋਅਬ ਦੇ ਨਾਲ ਉਚਾਰਿਆ ਜੀ
ਭਾਰੀ ਸੁਨ ਸੁਨੀ ਛਾਈ ਕਰਤਾਰਸਿੰਘਾ ਬਹੁਤੇ ਲੋਕਾਂ ਨੇ ਸਿਦਕ ਨੂੰਹਾਰਿਆ ਜੀ

ਵਾਕ ਕਵੀ

ਗੱਲਾਂ ਕਰਦਿਆਂਲਿਖਦਿਆਂਔਖ ਕੀਹ ਏ ਓਸਵੇਲੇ ਵਲ ਜ਼ਰਾ ਧਯਾਨ ਕਰੀਏ
ਨੰਗੀ ਹਥ ਤਲਵਾਰ ਬਲਵਾਨ ਗੁਰਦੇ ਕਾਲ ਜੀਭ ਸਮਾਨ, ਪਛਾਨ ਕਰੀਏ
ਦੋ ਸਿੱਖ ਉਠੇ ਉਹੋ ਗਏ ਮਾਰੇ ਨਿਗ੍ਹਾ ਵਲ ਖ਼ੂਨੀ ਕਿਰਪਾਨ ਕਰੀਏ
ਭਲਾ ਵੇਖੀਏ ਫੇਰ ਨ ਦਿਲ ਕੰਬੇ ਹਿਰਦੇ ਆਪਨੇ ਸੋਚ ਸੁਜਾਨ ਕਰੀਏ
ਦੁਨੀਆਂ ਵਿਚ ਇਮਤਿਹਾਨ ਦੀ ਘੜੀ ਔਖੀ ਕਿਸੇ ਗੱਲ ਦਾ ਨ ਗੁਮਾਨ ਕਰੀਏ
ਧਨ ਗੁਰੂ ਧਨ ਸਿੱਖ ਕਰਤਾਰ ਸਿੰਘਾ ਜ਼ਾਹਿਰ ਕਿਸਤਰ੍ਹਾਂ ਸਾਰਾ ਬਿਆਨ ਕਰੀਏ

ਸੰਗਤਾਂ ਵਿਚ ਰੌਲਾ

ਉਧਰ ਗੁਰ ਤੀਜਾ ਸਿਰ ਮੰਗ ਰਹੇ ਇਧਰ ਸੰਗਤਾਂ ਸਭ ਹੈਰਾਨ ਹੋਈਆਂ
ਹੌਲੀ ਹੌਲੀ ਬਹੁਤੇ ਉਠ ਖਿਸਕ ਚਲੇ ਖੇਡਾਂ ਡਾਢੀਆਂ ਸਾਮ੍ਹਣੇ ਆਨ ਹੋਈਆਂ
ਇਕ ਤਰਫ਼ ਸਿਖੀ, ਜਿੰਦ ਤਰਫ ਦੂਜੀ ਡੋਲ ਸੰਗਤਾਂ ਆ ਪਸ਼ੇਮਾਨ ਹੋਈਆਂ
ਪਈ ਹੜਬੜੀ ਬਹੁਤ ਕਰਤਾਰ ਸਿੰਘਾ ਸਭੇ ਪਾਸ ਨਵਿਚ ਤਿਮਤਿਹਾਨ ਹੋਈਆਂ

ਦਵਾਰਕਾ ਵਾਸੀ ਮੋਹਕਮ ਨਾਮੀ ਛੀਂਬੇ ਸਿੱਖ ਨੇ ਖੜ੍ਹਾ ਹੋਣਾ

ਬੇ ਰਸੀ ਦੀਵਾਨ ਦੇ ਵਿਚ ਹੋ ਗਈ ਪਰ ਤੀਸਰਾ ਭੀ ਸਿੱਖ ਖੜਾ ਹੋਇਆ
ਕਹਿੰਦਾ ਸਤਿਗੁਰੋ ਆਪਦੀ ਮਿਹਰਅੰਦਰ ਜਾਪੇ ਸਫਲ,ਦੁਰਗੰਧ ਦਾਮੜ੍ਹਾ ਹੋਇਆ
ਇਹ ਸਿਰ ਹਾਜ਼ਰ ਮਨਜ਼ੂਰ ਕਰ ਲੌ ਖੁਸ਼ੀ ਗੁਰੂ ਪੂਰਾ ਸੁਣ ਕੇ ਬੜਾ ਹੋਇਆ
ਪਾਸ ਤਿੰਨ ਹੋ ਗਏ ਕਰਤਾਰ ਸਿੰਘਾ ਇਮਤਿਹਾਨ ਭਾਵੇਂ ਡਾਢਾ*ਕੜਾ ਹੋਇਆ

ਸਤਿਗੁਰਾਂ ਨੇ ਤੀਸਰੇ ਸਿੱਖ ਨੂੰ ਭੀ ਤੰਬੂ ਵਿਚ ਲੈ ਜਾਣਾ

ਤੀਜਾ ਸਿੱਖ ਭੀ ਤੰਬੂ ਦੇ ਵਿਚ ਲੈਗਏ ਬਾਹਰ ਵਿਚ ਦੀਵਾਨ ਪੁਕਾਰ ਪੈ ਗਈ
ਅੱਗੇ ਪਿੱਛੇ ਉਠ ਸੰਗਤਾਂਖਿਸਕ ਟੁਰੀਆਂ ਆਪੋ ਆਪਣੀਅ ਣਵਿਚਾਰ ਪੈ ਗਈ

*ਮੁਸ਼ਕਲ।

ਘਰੋਂ ਆਇ ਸਾਂ ਮੇਲੇ ਦੇ ਦੇਖਨੋ ਨੂੰ ਉਲਟੀ ਹੋਰ ਹੀ ਏਥੇ ਕਾਰ ਪੈ ਗਈ
ਡਿਹਰੇਰਾਮਰਾ, ਮਾਰੇ ਮਸੰਦ ਜਦ ਦੇ ਸਤਿਗੁਰਾਂ ਨੂੰ ਭੀ ਇਹ*ਔਲੋਭਾਰ ਪੈ ਗਈ
ਫੇਰ ਚੇਤੇ ਮਸੰਦ ਨੂੰ ਮਾਰ ਦਿਤਾ ਇਹ ਤਾਂ ਬੁਰੀ ਵਾਦੀ ਜ਼ੋਰਦਾਰ ਪੈ ਗਈ
ਸਿੱਖ ਖਤਮ ਕਰ ਦੇਣ ਕਰਤਾਰ ਸਿੰਘਾ ਪਿਛੇ ਸੰਗਤਾਂ ਆਣਤ ਲਵਾਰ ਪੈ ਗਈ

ਚੌਥੇ ਸਿਰ ਦੀ ਮੰਗ

ਏਧਰ ਹਿਲਜੁਲ ਵਿਚ ਮੈਦਾਨ ਪੈ ਗਈ ਉਧਰ ਸਤਿਗੁਰਾਂ ਨੇ ਫ਼ੇਰ ਮੰਗ ਕੀਤੀ
ਸਾਨੂੰ ਸੀਸ ਅਸੇ ਹੋਰ ਚਾਹੀਦੇ ਨੇ ਚੌਥੀ ਮੰਗ ਵਿਚੇ ਉਸ ਰੰਗ ਕੀਤੀ
ਏਸ ਵਾਰ ਤਾਂ ਪੈ ਗਿਆ ਬਹੁਤ ਰੌਲਾ ਏਸ ਖੇਲ ਸੰਗਤ ਸਾਰੀ ਦੰਗ ਕੀਤੀ
ਉਠ ਖਿਸਕ ਗਏ ਬਹੁਤ ਕਰਤਾਰ ਸਿੰਘਾ ਗੁਰਾਂ ਪਰਖ ਸ਼ੁਰੂ ਡਾਢੇ ਢੰਗ ਕੀਤੀ

ਮਾਤਾ ਜੀ ਪਾਸ ਪੁਕਾਰ

ਨਾਲ ਸਿੱਖ ਤੇ ਰਲੇ ਮਸੰਦ ਕਈ ਜਾ ਮਾਤਾ ਜੀ ਤਾਈਂ ਸਿਖਾਨ ਲੱਗੇ
ਉਠੋ ਮਾਤਾ ਜੀ ਕਰੋ ਕੋਈ ਝਬ ਹੀਲਾ ਗੁਰੂ ਸੰਗਤਾਂ ਤਈਂ ਮੁਕਾਨ ਲੱਗੇ
ਪਿਛਲੇ ਗੁਰਾਂ ਨੇ ਪਾਲਯਾ ਖੇਤ ਸਿੱਖੀ ਇਹ ਤਾਂ ਮਾਰ ਕੇ ਖਾਕ ਰੁਲਾਨ ਲੱਗੇ
ਸਿੱਖ ਵਢੀ ਜਾਂਦੇ ਖੜਕੇ ਵਿਚ ਤੰਬੂ ਲੋਕ ਵੇਖ ਕੇ ਰਿਦੇ ਡੁਲਾਨ ਲੱਗੇ
ਅਗੋਂ ਕਿਸੇ ਆਨੰਦ ਪੁਰ ਨਹੀਂ ਵੜਨਾ ਬਣੀ ਖੇਡ ਉਜਾੜ ਵਿਖਾਨ ਲੱਗੇ
ਕਿਹਾ ਵਿਗੜ ਕੇ ਸਖਤ ਸੁਭਾਉ ਹੋਇਆ ਠੱਠਾ ਵਿਚ ਜਹਾਨ ਕਰਾਨ ਲੱਗੇ
ਓਧਰ ਹਾਕਮਾਂ ਨਾਲ ਵਿਗਾੜ ਪਾਇਆ ਏਧਰ ਸੰਗਤਾਂ ਪਾਰ ਬੁਲਾਨ ਲੱਗੇ
ਖਬਰੇ ਹੋ ਗਿਆ ਕੀ ? ਕਰਤਾਰ ਸਿੰਘਾ ਤਦੇ ਇਹੋ ਜਿਹੇ ਰਚਨ ਰਚਾਨ ਲੱਗੇ

ਮਸੰਦਾਂ ਦੀ ਸਲਾਹ

ਅੱਜ ਸਿਖੀ ਦੀ ਚਾਲ ਹੋ ਖਤਮ ਜਾਸੀ ਉਠੋ ਸੰਗਤਾਂ ਤਈਂ ਬਚਾਉ ਛੇਤੀ
ਸਾਡੀ ਇਹ ਸਲਾਹ ,ਜੇ ਮੰਨ ਲਵੋ ਸੱਦ ਯੋਧਿਆਂ ਤਈਂ ਸਿਖਾਉ ਛੇਤੀ
ਗੁਰਾਂ ਤਈਂ ਫੜ ਕੇ ਨਜ਼ਰਬੰਦ ਕਰ ਲੌ ਅਗੇ ਸਖ਼ਤੇ ਪਹਿਰੇ ਲਵਾਉ ਛੇਤੀ
ਧੀਰਜ ਸੰਗਤਾਂ ਕਰਨ ਕਰਤਾਰ ਸਿੰਘਾ ਟਿੱਕੇ ਤਈਂ ਗੱਦੀ ਤੇ ਬੈਠਾਉ ਛੇਤੀ

ਮਾਤਾ ਜੀ ਪਾਸ ਪੁਕਾਰ

ਹੈਸਨ ਬਹੁਤ ਕੁਝ ਮਾਤਾ ਜੀ ਵੇਖ ਚੁਕੇ ਨਹੀਂ ਓਹਨਾਂ ਨੇ ਚਿੱਤ ਡੁਲਾਇਆ ਜੀ
ਉਹ ਸੁਣ ਕੇ ਗੱਲਾਂ ਨੂੰ ਚੁਪ ਕਰ ਰਹੇ ਇਹ ਭੀ ਖੇਲ ਕੋਈ ਗੁਰਾਂ ਰਚਾਇਆ ਜੀ
ਇਹਦੇ ਵਿਚ ਭੀ ਹੈ ਕੋਈ ਭੇਦ ਗੁਝਾ ਐਵੇਂ ਨਹੀਂ ਇਹ ਸਾਂਗ ਬਣਾਇਅ ਜੀ
ਬੇਈਮਾਨ ਮਸੰਦ ਕਰਤਾਰ ਸਿੰਘਾ ਕਾਲ ਇਹਨਾਂ ਦੇ ਸਿਰਾਂ ਤੇ ਆਇਆ ਜੀ

*ਵਾਦੀ

ਚੌਥਾ ਸਿਰ ਦੇਣ ਨੂੰ ਦੱਖਣ ਵਾਸੀ ਭਾਈ ਸਾਹਿਬੇ ਨਾਈ ਸਿੱਖ ਨੇ ਖੜ੍ਹਾ ਹੋਣਾਂ

ਚੌਥੇ ਸਿਰ ਦੀ ਗੁਰਾਂ ਜਾਂ ਮੰਗ ਕੀਤੀ ਸਿੱਖ ਉਠ ਕਹਿੰਦਾ ਕੁਰਬਾਨ ਗੁਰ ਜੀ
ਇਹ ਤੁਛ ਭੇਟਾ ਮੇਰੀ ਹੈ ਹਾਜ਼ਰ ਮੰਨਜ਼ੂਰ ਕਰੋ ਮਿਹਰਬਾਨ ਗੁਰ ਜੀ
ਕਾਸਾ ਮਿੱਟੀ ਦਾ ਇਹ ਲੇਖੇ ਲਗ ਜਾਵੇ ਜਨਮ ਮਰਨ ਦੋਵੇਂ ਕੱਟਜਾਨ ਗੁਰ ਜੀ
ਤੇਗ ਖੂਨ ਦੀ ਭਰੀ ਕਰਤਾਰ ਸਿੰਘਾ ਓਵੇਂ ਬਾਹੋਂ ਫੜ ਅੰਦਰ ਸਿਧਾਨ ਗੁਰ ਜੀ

ਵਾਕ ਕਵੀ

ਚੌਥਾ ਸਿੱਖ ਭੀ ਫੜ ਕੇ ਲੈ ਗਏ ਫੇਰ ਵਿਚ ਦੀਵਾਨ ਰਹਿ ਜਾਇ ਕੋਈ ਕੋਈ
ਕੌਤਕ ਵੇਖ ਭਾਰਾ ਸਿਖ ਡੋਲ ਗਏ ਕਾਇਮ ਰਿਦੇ ਦੇ ਤਈਂ ਰਖਾਇ ਕੋਈ ਕੋਈ
ਨੇੜੇ ਤੇੜੇ ਹੋ ਕੇ ਸੋਆਂ ਲੈਣ ਲੱਗੇ ਭੱਜੇ ਜਾਂਦਿਆਂ ਨੂੰ ਸਮਝਾਇ ਕੋਈ ਕੋਈ
ਔਖੇ ਝੱਲਨੇ ਤਾਉ ਕਰਤਾਰਸਿੰਘਾ ਸਿਰਾਂ ਧੜਾਂ ਦੀ ਬਾਜ਼ੀ ਨੂੰ ਲਾਇ ਕੋਈ ਕੋਈ

ਤਥਾ

ਚੌਥੇ ਸਿਖ ਨੂੰ ਭੀ ਤੰਬੂ ਵਿਚ ਲੈ ਗਏ ਫਿਰ ਤਾ ਸੰਗਤਾਂ ਵਿਚ ਦੁਹਾਈ ਪੈ ਗਈ
ਸਿੱਖ ਸਿਦਕ ਨੂੰ ਹਾਰਕੇ ਉਠ ਚਲੇ ਆਪੋ ਆਪਨੀ ਸਿਰ ਲੁਕਾਈ ਪੈ ਗਈ
ਰਣ ਵਿਚ ਮਰਦੇ ਲੇਖੇ ਲੱਗ ਜਾਂਦੇ ਇਹ ਮੌਤ ਕਿਥੋਂ ਬਿਨਾਂ ਆਈ ਪੈ ਗਈ
ਥੋੜੇ ਰਹੇ ਬੈਠੇ ਕਰਤਾਰ ਸਿੰਘਾ ਬਹੁਤੇ ਸਿਖਾਂ ਨੂੰ ਸੋਚ ਸੁਚਾਈ ਪੈ ਗਈ

ਤਥਾ

ਇਰਦ ਗਿਰਦ ਕਨਾਤਾਂ ਦੇ ਪਏ ਫਿਰਦੇ ਚਲੇ ਜਾਣ ਨੂੰ ਭੀ ਦਿਲ ਚਾਹਵੰਦਾ ਨ
ਸਿੱਖ ਦੁਚਿਤਾਈ ਅੰਦਰ ਪਏ ਹੋਏ ਭੇਦ ਸਤਿਗੁਰਾਂ ਦਾ ਕੁਝ ਆਵੰਦਾ ਨ
ਕਿਉਂ ਵੱਢੀ ਜਾਂਦੇ ਸਿਖਾਂ ਪਿਆਰਿਆਂ ਨੂੰ ਗੁਝੀ ਰਮਜ਼ ਤਾਈਂ ਕੋਈ ਪਾਵੰਦਾ ਨ
ਇਕ ਦੂਜੇ ਨੂੰ ਵੇਖ ਕਰਤਾਰ ਸਿੰਘਾ ਵਿਚੋਂ ਸਿਦਕੀਆਂ ਦੇ ਕੋਈ ਜਾਵੰਦਾ ਨ

ਸਤਿਗੁਰਾਂ ਨੇ ਪੰਜਵਾਂ ਸਿਰ ਮੰਗਣਾ

ਬੇਪਰਵਾਹ ਸਤਿਗੁਰੂ ਜੀ ਫੇਰ ਓਵੇਂ ਕਹਿੰਦੇ ਸਿੱਖ ਕੋਈ ਜਲਦੀ ਆਇ ਭਾਈ
ਜਿਸ ਪਰੇਮ ਦੀ ਖੇਡ ਨੂੰ ਖੇਡਣਾ ਏਂ ਸਿਰ ਤਲੀ ਤੇ ਪਹਿਲਾਂ ਟਕਾਇ ਭਾਈ

ਗਲੀ ਮੇਰੀ ਦੇ ਵਿਚ ਉਹ ਪੈਰ ਪਾਵੇ ਜਿਹੜਾ ਮੌਤ ਨੂੰ ਠੂਠ ਚੁਮਾਇ ਭਾਈ
ਮਰਨਾ ਕਰੇ ਕਬੂਲ ਕਰਤਾਰ ਸਿੰਘਾ ਨਿਹੁੰ ਨਾਲ ਮੇਰੇ ਓਹੋ ਪਾਇ ਭਾਈ

ਵਾਕ ਕਵੀ

ਬਾਕੀ ਰਹਿੰਦਿਆਂ ਵਿਚੋਂ ਭੀ ਬਹੁਤ ਡੋਲੇ ਗੁਰੂ ਸਿੱਖਾਂ ਦੇ ਤੱਈਂ ਮੁਕਾਈ ਜਾਂਦੇ
ਕਿਹੜੇ ਵਹਿਣ ਦੇ ਵਿਚ ਇਹ ਅੱਜ ਪੈ ਗਏ ਬੇਦਰਦ ਤਲਵਾਰ ਚਲਾਈ ਜਾਂਦੇ
ਪਤਾ ਨਹੀਂ, ਇਹ ਕਦੋਂ ਤਕ ਰਹੇ ਜਾਰੀ ਡਰਦੇ ਹੋਰ ਭੀ ਪੈਰ ਖਿਸਕਾਈ ਜਾਂਦੇ
ਰਹੇ ਸਿਦਕੀ ਸਿਰਫ ਕਰਤਾਰ ਸਿੰਘਾ ਲਾਂਭੇ ਹੋ ਬਹੁਤੇ ਮੂੰਹ ਛੁਪਾਈ ਜਾਂਦੇ

ਜਗਨ ਨਾਥ ਵਾਸੀ ਭਾਈ ਹਿੰਮਤ ਰਾਇ ਝੀਊਰ

ਬਹੁਤ ਸੰਗਤਾਂ ਡਰਕੇ ਉਠ ਗਈਆਂ ਮੋਹ ਜਿਨ੍ਹਾਂ ਨੂੰ ਹਡ ਤੇ ਮਾਸ ਦਾ ਜੀ
ਜਿਹੜੇ ਰਹੇ ਬੈਠੇ, ਸਹਿਮ ਗਏ ਭਾਰੇ ਡਰਦਾ ਕੋਈ ਨ ਸਿਰ ਉਕਾਸ ਦਾ ਜੀ
ਸਿਰ ਪੰਜਵਾਂ ਮੰਗਿਆ ਸਤਿਗੁਰਾਂ ਨੇ ਮੌਕਾ ਦੇਇ ਰਹੇ ਖ਼ਿਆਲ ਤੇ ਪਾਸ ਦਾ ਜੀ
ਇਕ ਉਠਿਆ ਸਿਖ ਕਰਤਾਰ ਸਿੰਘਾ ਕਹਿੰਦਾ ਸੀਸ ਹਾਜ਼ਰ ਏਸ ਦਾਸ ਦਾ ਜੀ

ਵਾਕ ਕਵੀ

ਖੇਡ ਇਸ਼ਕ ਪਰੇਮ ਦੀ ਬਹੁਤ ਉਚੀ ਕੋਈ ਕੋਈ ਹੀ ਏਸ ਦੀ ਸਾਰ ਜਾਣੇ
ਆ ਸਭ ਨੂੰ ਪਰੇਮ ਦਾ ਚਾਉ ਜਾਂਦਾ ਪਰੇਮ ਕੀ ਹੈ ? ਕੋਈ ਸਮਝਦਾਰ ਜਾਣੇ
ਬਹਿਰ ਇਸ਼ਕ ਦਾ ਵੱਗਦਾ ਬਹੁਤ ਡੂੰਘਾ ਸੋਹਣੀ ਵਾਂਗ ਕੋਈ ਜਾਵਣਾ ਪਾਰ ਜਾਣੇ
ਐਨਲਹੱਕ ਤਾਂ ਸਾਰੇ ਹੀ ਆਖਦੇ ਨੇ ਚੜ੍ਹ ਵਾਂਗ ਮਨਸੂਰ ਕੋਈ *ਦਾਰ ਜਾਣੇ
ਫਿਰਦੇ ਝੰਗ ਸਿਆਲਾਂ ਵਿਚ ਕਈ ਭੌਂਦੂ ਰਾਂਝਾ ਬਣ ਕੋਈ ਮੱਝੀਆਂ ਚਾਰ ਜਾਣੇ
ਸ਼ੀਰੀਂ ਇਸ਼ਕ ਸੀਰੀਂ ਕਿਨੂੰ ਲੱਗਦਾ ਨ ਵਿਰਲਾ ਚੀਰਨਾ ਕੋਈ ਪਹਾਰ ਜਾਣੇ
ਗਲੀਆਂ ਵਿਚ ਤਾਂ ਸੂਰਮੇ ਫ਼ਿਰਨ ਬਹੁਤੇ ਕੋਈ ਮਾਰ ਮੈਦਾਨ ਤਲਵਾਰ ਜਾਣੇ
ਹਰ ਕੋਈ ਫੁੱਲਾਂ ਦੀ ਵਾਸ਼ਨਾ ਲੈਣ ਦੌੜੇ ਭੌਰੇ ਵਾਂਗ ਚੁਭਾਣੇ ਕੋਈ ਖਾਰ ਜਾਣੇ
ਸ਼ਮ੍ਹਾਂ ਪਰੇਮ ਉਤੇ ਗਲੀਂ ਬਹੁਤ ਲੱਟੂ ਬਣ ਪਤੰਗ ਕੋਈ ਦੁਖ ਸਹਾਰ ਜਾਣੇ
ਗੱਲੀਂ ਸਾਰੇ ਹੀ ਜ਼ਿੰਦਾਸ਼ਹੀਦ ਬਣਦੇ ਆਪ ਮਰ ਕੋਈ ਕਰ ਉਪਕਾਰ ਜਾਣੇ
ਗੱਲਾਂ ਨਾਲ ਖਜ਼ਾਨੇ ਲੁਟਾ ਦੇਈਏ ਕੋਈ ਕੋਈ ਵਿਰਲਾ ਆਪਾ ਵਾਰ ਜਾਣੇ
ਗੁਰ ਸਿੱਖਾਂ ਦੇ ਵਾਂਗ ਕਰਤਾਰ ਸਿੰਘਾ ਕਰਨੀ ਕੋਈ ਪਰੇਮ ਦੀ ਕਾਰ ਜਾਣੇ

ਸਿੱਖਾਂ ਵਿਚ ਵਿਚਾਰਾਂ

ਸਿੱਖ ਪੰਜਵਾਂ ਭੀ ਤੰਬੂ ਵਿਚ ਲੈ ਗਏ ਜਾਣੇ ਰਬ ਅੰਦਰ ਕਿਹੜੀ ਕਾਰ ਕੀਤੀ

*ਦਾਰ–ਸੂਲੀ

ਕੁਝ ਚਿਰ ਮੁੜ ਪਰਤਨ ਬਾਹਰ ਆਏ ਕਾਹਲੇ ਪੈ ਸਿਖਾਂ ਇੰਤਜ਼ਾਰ ਕੀਤੀ
ਏਸ ਗਲ ਤੋਂ ਲੋਕ ਹੈਰਾਨ ਹੋ ਰਹੇ ਇਹ ਖੇਲ ਕੀਹ ਗੁਰੂ ਕਰਤਾਰ ਕੀਤੀ
ਏਦੂੰ ਪਹਿਲਾਂ ਕਿਸੇ ਗੁਰੂ ਨਾਲ ਸਿਖਾਂ ਏਡੀ ਸਖ਼ਤ ਨ ਕਾਰ ਵਿਚਾਰ ਕੀਤੀ
ਗੁਰੂ ਸਿਖਾਂ ਨੂੰ ਪਾਲਦੇ ਵਾਂਗ ਪੁਤਾਂ ਇਹਨਾਂ ਅਜ ਤਲਵਾਰ ਦੀ ਮਾਰ ਕੀਤੀ
ਫੈਲੀ ਬੜੀ ਹੈਰਾਨੀ ਕਰਤਾਰ ਸਿੰਘਾ ਕਈਆਂ ਨਿੰਦਿਆ ਕਈ ਪ੍ਰਕਾਰ ਕੀਤੀ

ਸਾਹਿਬ ਰਾਮ ਕੰਵਰ ਜੀ

ਰਾਮ ਕੰਵਰ ਜੀ ਦਸਿਆ ਖਾਲਸੇ ਨੂੰ ਚੌਥੇ ਸਿਰ ਦੀ ਗੁਰਾਂ ਜਾਂ ਮੰਗ ਕੀਤੀ
ਬਹੁਤ ਸੰਗਤਾਂ ਛੱਡ ਦੀਵਾਨ ਗਈਆਂ ਏਸ ਖੇਲ ਖਲਕਤ ਸਾਰੀ ਦੰਗ ਕੀਤੀ
ਮੈਂ ਦੌੜ ਓਥੋਂ ਮਾਤਾ ਪਾਸ ਪਹੁੰਚਾ ਬੀਤੀ ਗੱਲ ਜਿਵੇਂ ਓਸੇ ਢੰਗ ਕੀਤੀ
ਸੋਚੀ ਪੈ ਗਈ ਮਾਤ ਕਰਤਾਰ ਸਿੰਘਾ ਭੋਲੇਪਣੇ ਮੈਂ ਗੱਲ ਨਿਸ਼ੰਗ ਕੀਤੀ

ਮਾਤਾ ਜੀਤੋ ਜੀ ਨੇ ਦਰਬਾਰ ਵਿਚ ਆਉਣਾ

ਮਾਤਾ ਜੀਤੋ ਜੀ ਨਰਮ ਸੁਭਾਵ ਦੇ ਸਨ ਓਸੇ ਵਕਤ ਪੌਸ਼ਾਕ ਸਜਾਵੰਦੇ ਨੇ
ਵਿਚ ਝੋਲੀ ਦੇ ਕੁਝ ਪਤਾਸੇ ਪਾ ਲਏ ਮੇਰੇ ਨਾਲ ਉਹ ਚੱਲ ਕੇ ਆਵੰਦੇ ਨੇ
ਓਸ ਵੇਲੇ ਸਨ ਗੁਰੂ ਜੀ ਵਿਚ ਤੰਬੂ ਬੈਠ ਮਾਤਾ ਜੀ ਬਾਹਰ ਹੀ ਜਾਵੰਦੇ ਨੇ
ਸਿਖ ਬਹੁਤ ਮੁੜ ਆਇ ਕਰਤਾਰ ਸਿੰਘਾ ਕੀਹ ਬਣਦਾ ਦੇਖਣਾ ਚਾਹਵੰਦੇ ਨੇ

ਸਤਿਗੁਰਾਂ ਨੇ ਓਹਨਾਂ ਪੰਜਾਂ ਸਿਖਾਂ ਨੂੰ ਬਾਹਰ ਲੈ ਆਉਣਾ

ਥੋੜ੍ਹੇ ਚਿਰ ਨੂੰ ਗੁਰੂ ਜੀ ਬਾਹਰ ਨਿਕਲੇ ਤਲਵਾਰ ਮਿਆਨ ਵਿਚ ਪਾਈ ਹੋਈ ਸੀ
ਪਈ ਚਿਹਰੇ ਤੋਂ ਸਾਫ ਪ੍ਰਤੀਤ ਹੁੰਦੀ ਹਦੋਂ ਬਾਹਰ ਹੀ ਖੁਸ਼ੀ ਸਮਾਈ ਹੋਈ ਸੀ
ਪੰਜੇ ਸਿਖ ਉਹ ਪਿਛੇਹੀ ਨਿਕਲ ਆਏ ਸੋਹਣੀ ਚਿੱਟੀਪੌਸ਼ਾਕ ਸਜਾਈ ਹੋਈ ਸੀ
ਸਜੇ ਹੋਇ ਸਨ ਅੰਗ ਹਥਿਆਰ ਸਾਰੇ, ਸੋਹਣੇ ਚਿਹਰਿਆਂ ਜੋਤ ਸਵਾਈ ਹੋਈ ਸੀ
ਓਨ੍ਹਾਂ ਸਿਖਾਂ ਨੂੰ ਜੀਊਂਦਿਆਂ ਵੇਖ ਕਰਕੇ ਆਸਾਰੀ ਹੀ ਦੰਗ ਲੋਕਾਈ ਹੋਈ ਸੀ
ਉਕੀ ਦੂਰ ਹੋਗਈ ਕਰਤਾਰਸਿੰਘਾ ਜਿਹੜੀ ਸੁਨਸਨੀ ਸਿਖਾਂ ਤੇ ਛਾਈ ਹੋਈ ਸੀ

ਦੀਵਾਨ ਨੇ ਫੇਰ ਓਸੇ ਤਰ੍ਹਾਂ ਭਰ ਜਾਣਾ

ਇਕ ਦਮ ਸਾਰੇ ਖਬਰ ਫੈਲ ਗਈ ਸਿੱਖ ਮਾਰਕੇ ਗੁਰਾਂ ਜਿਵਾਇ ਸਾਰੇ
ਜਿਹੜੇ ਹੋ ਬੇ-ਸਿਦਕੇ ਉਠ ਗਏ ਸਨ ਉਹ ਫੇਰ ਓਵੇਂ ਪਰਤ ਆਏ ਸਾਰੇ
ਓਹਨਾਂ ਪੰਜਾਂ ਹੀ ਸਿੱਖਾਂ ਨੂੰ ਵੇਖਿਆ ਜਾਂ ਭੁਲ ਆਪਣੀ ਤੇ ਪਛਤਾਇ ਸਾਰੇ
ਅਸਾਂ ਕਿਉਂ ਨ ਗੁਰਾਂ ਨੂੰ ਸੀਸ ਦਿਤਾ ਪਛੋਤਾਵੰਦੇ ਸਮਾਂ ਗੁਵਾਇ ਸਾਰੇ
ਸਾਡੇ ਵਿਚੋਂ ਇਹੋ ਵਡੇ ਭਾਗ ਵਾਲੇ ਮਨਮੁਖ ਅਸੀਂ ਮੋਹ ਭੁਲਾਇ ਸਾਰੇ
ਗਏ ਵਲਿਓਂ ਖੁੰਝ ਕਰਤਾਰ ਸਿੰਘਾ ਆਪੋ ਆਪਣੇ ਥਾਂ ਸ਼ਰਮਾਇ ਸਾਰੇ

ਸਤਿਗੁਰਾਂ ਦੀਆਂ ਖੁਸ਼ੀਆਂ

ਇਹ ਚੋਜ ਕਰ ਖ਼ੁਸ਼ੀ ਅਪਾਰ ਗੁਰੂ ਜੀ ਧੰਨ ਸਿਖੀ ਧੰਨ ਸਿਖੀ ਉਚਾਰ ਰਹੇ
ਇਹਨਾਂ ਸਿਖਾਂ ਨੇ ਰੱਖ ਲਈ ਲਾਜ ਸਾਡੀ ਇਹ ਆਖ ਮੂੰਹੋਂ ਬਾਰ ਬਾਰ ਰਹੇ
ਬੀਜ ਸਿਖੀ ਦਾ ਇਹਨਾਂ ਨੇ ਰੱਖ ਲਿਆ ਓਹਨਾਂ ਨਾਲ ਕਰ ਬੜਾ ਪਿਆਰ ਰਹੇ
ਆਦਿ ਗੁਰਾਂ ਵੇਲੇ *ਇਕੋ ਨਿਕਲਿਆ ਸੀ ਹੁਣ ਪੰਜ ਨਿਕਲੇ ਖੁਸ਼ੀ ਧਾਰ ਰਹੇ
ਵਧੇ ਫੁਲੇਗਾ ਪੰਥ ਜਹਾਨ ਅੰਦਰ ਹਰੀ ਭਰੀ ਇਹ ਸਦਾ ਗੁਲਜ਼ਾਰ ਰਹੇ
ਝੰਡਾ ਧਰਮ ਦਾ ਝੂਲੇ ਕਰਤਾਰ ਸਿੰਘਾ ਜ਼ੁਲਮ ਜ਼ਾਲਮਾਂ ਸਣੇ ਬੇਜ਼ਾਰ ਰਹੇ

ਸਤਿਗੁਰਾਂ ਨੇ ਸੰਗਤ ਨੂੰ ਧੀਰਜ ਦੇਣੀ

ਸਤਿਗੁਰਾਂ ਨੇ ਵੇਖਿਆ ਸੰਗਤਾਂ ਨੂੰ ਨੀਵੇਂ ਸਿਰ ਤੇ ਊਂਧੀਆਂ ਪਾਈਆਂ ਹੋਈਆਂ
ਮੂੰਹ ਸਾਹਮਣੇ ਕੋਈ ਨ ਕਰੇ ਵਿਚੋਂ ਧੌਣਾਂ ਨੀਵੀਆਂ ਹੋਇ ਸ਼ਰਮਾਈਆਂ ਹੋਈਆਂ
ਆਪੋ ਆਪਣੇ ਥਾਂ ਪਛਤਾਨ ਸੱਭੇ ਅਤੇ ਸੂਰਤਾਂ ਸੱਭੇ ਘਬਰਾਈਆਂ ਹੋਈਆਂ
ਦਯਾ ਧਾਰ ਬੋਲੇ ਕਰਤਾਰ ਸਿੰਘਾ ਕੀਹ ਦਿਲਾਂ ਵਿਚ ਸਮਾਈਆਂ ਹੋਈਆਂ

ਤਥਾ

ਕੋਈ ਚਿੰਤਾ ਕਰੋ ਨ ਦਿਲਾਂ ਅੰਦਰ ਵੇਲੇ ਪਰਖ ਦੇ ਹੋਰ ਕਈ ਆਵਨੇ ਨੇ
ਏਸ ਵੇਲੇ ਸਾਨੂੰ ਲੋੜ ਪੰਜਾਂ ਦੀ ਸੀ ਕੰਮ ਇਹਨਾਂ ਜ਼ੁੱਮੇ ਭਾਰੇ ਲਾਵਨੇ ਨੇ
ਇਹ ਬੀਜ ਮਾਤ੍ਰ ਅਸਾਂ ਚੁਣ ਲਏ ਮੋਢੀ ਪੰਥ ਦੇ ਵਿਚ ਬਣਾਵਨੇ ਨੇ
ਗੁਰੂ ਘਰ ਦੇ ਖ਼ਾਸ ਵਜ਼ੀਰ ਵਡੇ ਕੰਮ ਇਹਨਾਂ ਸਪੁਰਦ ਕਰਾਵਨੇ ਨੇ
ਹੋਇਆ ਕੀਹ ? ਜੇ ਸੀਸ ਨਹੀਂ ਹੁਣ ਦਿਤੇ ਅਗੋਂ ਜੰਗ ਜਦੋਂ ਅਸਾਂ ਪਾਵਨੇ ਨੇ
ਦੇਸ ਧਰਮ ਹਿੱਤ ਹੋ ਕੁਰਬਾਨ ਜਾਣਾਂ ਤੁਸਾਂ ਦੇਸ ਦੇ ਜ਼ੁਲਮ ਮਿਟਵਨੇ ਨੇ
ਏਥੇ ਹੋਵਨੇ ਜੰਗ ਤੇ ਰੰਗ ਕਈ ਫੇਰ ਕਿਸ ਨੇ ਸੀਸ ਗਿਣਾਵਨੇ ਨੇ
ਗਈ ਬੀਤ ਜਿਹੜੀ ਕਰਤਾਰ ਸਿੰਘਾ ਅਗੇ ਸੋਚ ਕੇ ਕਦਮ ਟਿਕਾਵਨੇ ਨੇ

ਸ੍ਰੀ ਕਲਗੀਧਰ ਜੀ ਨੇ ਅੰਮ੍ਰਿਤ ਤਿਆਰ ਕਰਨਾ

ਓਸੇ ਵੇਲੇ ਇਕ ਸਿਖ ਨੂੰ ਭੇਜ ਕਰਕੇ ਸਤਿਲੁਜ ਤੋਂ ਨੀਰ ਮੰਗਾਯਾ ਗਿਆ
ਬਾਟਾ ਲੋਹੇ ਦਾ ਸਾਫ ਤਿਆਰ ਕਰਕੇ ਖੰਡਾ ਓਸਦੇ ਵਿਚ ਰਖਾਯਾ ਗਿਆ
ਓਹਨਾਂ ਪੰਜਾਂ ਹੀ ਸਿਖਾਂ ਨੂੰ ਹੁਕਮ ਦੇ ਕੇ ਇਕ ਪਾਲ ਦੇ ਵਿਚ ਖੜ੍ਹਵਾਯਾ ਗਿਆ
ਬੀਰ ਆਸਣ ਆਪ ਕਰਤਾਰ ਸਿੰਘਾ ਬੈਠੇ ਬਿਰਤੀ ਤਈਂ ਜਮਾਯਾ ਗਿਆ

ਤਥਾ

ਚੁਪ ਚਾਪ ਸਭ ਸੰਗਤਾਂ ਬੈਠ ਰਹੀਆਂ ਗੁਰੂ ਨੀਰ ਬੱਟੇ ਵਿਚ ਪਾਵੰਦੇ ਨੇ

*ਸ੍ਰੀ ਗੁਰੂ ਅੰਗਦ ਦੇਵ ਜੀ।

ਪੜ੍ਹ ਰਹੇ ਮੂੰਹੋਂ ਕੁਝ ਨਜ਼ਰ ਆਉਂਦੇ ਖੰਡਾ ਹਥ ਦੇ ਨਾਲ ਫ਼ਿਰਾਵੰਦੇ ਨੇ
ਖੱਬੇ ਹਥ ਬੈਠੇ ਮਾਤਾ ਸਾਹਿਬ ਹੈਸਨ ਸਤਿਗੁਰਾਂ ਦੇ ਵਲ ਤਕਾਵੰਦੇ ਨੇ
ਆਸ਼ਾ ਸਮਝ ਕੇ ਖਾਸ ਕਰਤਾਰ ਸਿੰਘਾ ਨੀਰ ਵਿਚ ਪਤਾਸੇ ਰਲਾਵੰਦੇ ਨੇ

ਤਥਾ

ਕਿੰਨਾ ਚਿਰ ਮੂੰਹੋਂ*ਮੰਤਰ ਰਹੇ ਪੜ੍ਹਦੇ ਸਜੇ ਹਥ ਲੈ ਖੰਡਾ ਫਿਰਾਂਦੇ ਰਹੇ
ਬੀਰ ਆਸਣ ਰਹੇ ਅਡੋਲ ਬੈਠੇ ਐਨ ਬਾਟੇ ਦੇ ਵਲ ਤਕਾਂਦੇ ਰਹੇ
ਚੁਪ ਚਾਪ ਦੀਵਾਨ ਦੇ ਵਿਚ ਹੋ ਰਹੀ ਸਿੱਖ ਸੋਚ ਦੇ ਘੋੜੇ ਦੁੜਾਂਦੇ ਰਹੇ
ਗੁਰ ਕਰਨ ਕੀਹ ਹੁਣ ਕਰਤਾਰ ਸਿੰਘਾ ਆਪੋ ਆਪਣੇ ਖਯਾਲ ਜਮਾਂਦੇ ਰਹੇ

ਵਾਕ ਕਵੀ

ਫੇਰ ਉਠ ਨੈਂ ਗੁਰਾਂ ਦੇ ਨਾਮ ਲੈ ਕੇ ਸਤਿਗੁਰਾਂ ਅਰਦਾਸ ਸੁਧਾਈ ਸੀ ਜੀ
ਬਾਟਾ ਕਜਿਆ ਸਾਫ ਰੁਮਾਲ ਪਾ ਕੇ ਖੜੇ ਹੋ ਕੇ ਖੁਸ਼ੀ ਮਨਾਈ ਸੀ ਜੀ
ਆਈ ਵੇਖ ਕੇ ਸ਼ਾਂਤੀ ਸੰਗਤਾਂ ਨੂੰ ਫੜੀ ਆਨ ਸੁਭਾਵ ਨਰਮਾਈ ਸੀ ਜੀ
ਪੰਜ ਵਾਰ ਸ੍ਰੀ ਮੁਖੋਂ ਕਰਤਾਰ ਸਿੰਘਾ ਸਤਿਗੁਰਾਂ ਫਤ੍ਹੇ ਗਜਾਈ ਸੀ ਜੀ

ਮਾਤਾ ਜੀਤੋ ਜੀ ਤੇ ਖ਼ੁਸ਼ੀਆਂ

ਫ਼ੇਰ ਆਖਦੇ ਜੀਤ ਜੀ ਭਲਾ ਕੀਤਾ ਤੁਸਾਂ ਆਣ ਕੇ ਹੱਥ ਵੰਡਾਇਆ ਏ
ਅਸਾਂ ਖਾਲਸਾ ਪੰਥ ਦੀ ਨੀਂਹ ਰੱਖੀ ਤੁਸਾ ਪਹੁੰਚ ਹਿਸਾ ਵਿਚ ਪਾਇਆ ਏ
ਤੁਹਾਡਾ ਮਿਲਨਾ ਬਹੁਤ ਹੀ ਲਾਭਵੰਦਾ ਸ਼ੁਭ ਸ਼ਗਨ ਕਰਤਾਰ ਕਰਵਾਇਆ ਏ
ਮਾਤਾ ਪਿਤਾ ਤੋਂ ਬਿਨਾਂ ਸੰਤਾਨ ਨਾਹੀਂ ਇਹ ਨਿਯਮ ਆਦਿ ਚਲਾਇਆ ਏ
ਭਰਨਾ ਅਸਾਂ ਨਿਰਾ ਬੀਰ ਰਸ ਹੈਸੀ ਤੁਸਾਂ ਨਾਮ ਪਰੇਮ ਮਿਲ ਇਆ ਏ
ਰੁਖਾ ਹੋਂਵਦਾ ਪੰਥ ਪਰੇਮ ਬਾਝੋਂ ਢੰਗਾ ਗੁਣ ਮਿਠਾਸ ਦਾ ਪਾਇਆ ਏ
ਸਿੱਖ ਹੋਣਗੇ ਭਗਤ ਤੇ ਬੀਰ ਯੋਧੇ ਯੋਗ ਰਾਜ ਦਾ ਮੁੱਢ ਬਨ੍ਹਾਇਆ ਏ
ਕੀਤੀ ਭਲੀ ਅਕਾਲ ਕਰਤਾਰ ਸਿੰਘਾ ਸਤਿਗੁਰਾਂ ਨੇ ਸ਼ੁਕਰ ਮਨਾਇਆ ਏ

ਸਤਿਗੁਰਾਂ ਨੇ ਪਹਿਲਾਂ ਅੰਮ੍ਰਿਤ ਆਪ ਛੱਕਣਾ

ਚਾੜ੍ਹ ਪੰਜ ਵਾਰੀ ਨੋਕ ਖੰਡੇ ਦੀ ਤੇ ਮੁਖ ਆਪਣੇ ਗੁਰਾਂ ਨੇ ਪਾਯਾ ਪਹਿਲਾਂ
ਮੁੜ ਨੇਤਰਾਂ, ਕੇਸਾਂ ਦੇ ਵਿਚ ਓਵੇਂ ਫਤ੍ਹੇ ਬੋਲ ਕੇ ਅੰਮ੍ਰਿਤ ਛਕਾਇਅ ਪਹਿਲਾਂ
ਜਿਹੜੇ ਅੰਮ੍ਰਿਤਵੇਦਵਤੇ ਖੋਜਦੇ ਰਹੇ ਮਾਤ ਲੋਕ ਵਿਚ ਗੁਰਾਂ ਉਪਜਾਇਆ ਪਹਿਲਾਂ
ਦਿੱਤਾਦ੍ਰਿਸ਼ਟਨੂੰ ਫੇਰ ਕਰਤਾਰਸਿੰਘਾ ਪੰਜਪਯਾਰਿਆਂਤਈਂ ਛੜਕਾਇਆ ਪਹਿਲਾਂ

*ਜਪੁਜੀ ਸਾਹਿਬ, ਜਾਪੁ ਸਾਹਿਬ, ਚੌਪਈ, [ਪ੍ਰਣਵੋ ਆਦਿ] ਸਵਯੇ, ਆਨੰਦ ਸਾਹਿਬ ਦੀਆਂ ਪੰਜ ਪੌੜੀਆਂ।

ਸਤਿਗੁਰਾਂ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਣ

ਪੰਜਾਂ ਤਈਂ ਬੁਲਾ ਕੇ ਫੇਰ ਅੱਗੇ ਬੀਰ ਆਸਣ ਓਵੇਂ ਬੈਠਾਂਦੇ ਗਏ
ਬਾਟਾ ਆਪਣੇ ਹੱਥ ਤੇ ਚੁਕ ਲਿਆ ਵਾਰੋ ਵਾਰ ਭਰ ਚੁਲੇ ਛਕਾਂਦੇ ਗਏ
ਹਰ ਵਾਰ ਮੂੰਹੋਂ ਫ਼ਤੇ ਵਾਹਿਗੁਰੂ ਜੀ ਆਖ ਉਹਨਾਂ ਪਾਸੋਂ ਅਖਵਾਂਦੇ ਗਏ
ਫੇਰ ਨੇਤਰਾਂ ਤੇ ਮੁੜ ਵਿਚ ਕੇਸਾਂ ਪੰਜ ਪੰਜ ਚੁਲੇ ਛਿੜਕਾਂਦੇ ਗਏ
ਜੋ ਬਚਿਆ ਪਾ ਕੇ ਇਕ ਬਾਟੇ ਇਕ ਇਕ ਨੂੰ ਸਾਂਝਾ ਪਿਲਾਂਦੇ ਗਏ
ਜ਼ਾਤ ਪਾਤ ਤੇ ਭਰਮ ਕਰਤਾਰ ਸਿੰਘਾ ਨਾਲੋ ਨਾਲ ਹੀ ਦੂਰ ਕਰਾਂਦੇ ਗਏ

*ਪੰਜ ਪਿਆਰੇ

ਫੇਰ ਸਾਹਿਬਾਂ ਨੇ ਖ਼ੁਸ਼ੀ ਦੇ ਵਿਚ ਆ ਕੇ ਵਖੋ ਵਖ ਛਾਤੀ ਨਾਲ ਲਾਇ ਪੰਜੇ
ਸਾਰੀ ਸੰਗਤ ਦੇ ਵਿਚੋਂ ਸ਼ੁਧ ਕਰ ਕੇ ਡਾਢਾ ਲਾ ਕੇ ਤਾਉ ਪਰਖਾਇ ਪੰਜੇ
ਸਾਗਰ ਸਿਖੀ ਦੇ ਤਈਂ ਵਿਰੋਲ ਕਰ ਕੇ ਅਨਮੁਲੜੇ ਰਤਨ ਕਢਾਇ ਪੰਜੇ
ਪੰਜੇ ਬਸਤਰ ਸੁਥਰੇ ਸਾਫ਼ ਪਹਿਨੇ ਪੰਜਾਂ ਸ਼ਸਤ੍ਰ ਅੰਗ ਸਜਾਇ ਪੰਜੇ
ਪਹਿਲਾਂ ਸ੍ਰਿਸ਼ਟੀ ਰਚੀ ਅਕਾਲ ਨੇ ਜਾਂ ਪਾਣੀ ਆਦਿਕ ਤੱਤ ਰਚਾਇ ਪੰਜੇ
ਪੰਥ ਖ਼ਾਲਸੇ ਨੀਂਹ ਧਰੀ ਗੁਰ ਜੀ ਥੰਮ ਓਸ ਦੇ ਚੁਣ ਠਹਿਰਾਇ ਪੰਜੇ
ਸੱਚਾ ਤਖਤ ਰਚਾਇਆ ਗੁਰੂ ਸੱਚੇ ਸੁਚੇ ਸਾਫ ਵਿਹਾਰ ਬਣਾਇ ਪੰਜੇ
ਇੱਕ ਰੂਪ ਇੱਕ ਜੋਤ ਕਰਤਾਰ ਸਿੰਘਾ ਗੋਦੀ ਸ੍ਰੀ ਅਸਕੇਤ ਦੀ ਪਾਇ ਪੰਜੇ

ਤਥਾ

ਚਾਰਾਂ ਯਾਰੀ ਸੀ ਦੁਨੀਆਂ ਬਾਦਸ਼ਾਹਾਂਦੀ ਬਹੁਤਚਿਰਾਂ ਤੋਂ ਹੀਚਲੀ ਆਈ ਸਮਝੋ

* ਭਾਈ ਦਯਾ ਸਿੰਘ ਜੀ ਭਾਈ ਪਾਰੋ ਡਲੇ ਨਿਵਾਸੀ ਦੇ ਖਾਨਦਾਨ ਵਿਚੋਂ ਪਿਤਾ ਸੁਧਾ ਤੇ ਮਾਤਾ ਦਿਆਲੀ ਦੀ ਕੁਖ ਤੋਂ ਲਾਹੌਰ ਵਿਚ ਸੰਮਤ ੧੭੧੮ ਭਾਦੋਂ ੧੧ ਨੂੰ ਜਨਮ ਹੋਯਾ, ੧੭੬੫ ਅਸੂ ੧੧ ਨੂੰ ਸ੍ਰੀ ਅਬਚਲ ਨਗਰ ਦਿਹਾਂਤ ਹੋਇਆ।

੨ ਭਾਈ ਧਰਮ ਸਿੰਘ ਜੀ-ਪਿੰਡ ਜਟਵਾਹੜ -ਹਸਤਨਾਪੁਰ-(ਜਿਲਾ ਸਹਾਰਨ ਪੁਰ) ਵਿਚ ਸੰਤ ਰਾਮ ਜਟ ਦੇ ਘਰ ਮਾਤਾ ਜੱਸੀ ਦੀ ਕੁਖ ਤੋਂ ਸੰਮਤ ੧੭੨੪ ਕਤਕ ੭ ਨੂੰ ਜਨਮ, ਦਿਹਾਂਤ ੧੭੨੫ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਹੋਇਆ।

੩ ਭਾਈ ਮੁਹਕਮ ਸਿੰਘ ਜੀ-ਦੁਵਾਰਕਾ ਨਿਵਾਸੀ ਤੀਰਥ ਰਾਮ ਛੀਬੇ ਦੇ ਘਰ ਮਾਤਾ ਦੇਵਾਂ ਬਾਈ ਦੀ ਕੁਖੋਂ ਸੰਮਤ ੧੭੨੯ ਨੂੰ ਜਨਮ ਹੋਇਆ ਚਮਕੌਰ ਸ਼ਹੀਦ ਹੋਏ।

੪ ਭਾਈ ਸਾਹਿਬ ਸਿੰਘ--ਬੇਦਰ ਨਿਵਾਸੀ ਚਮਨੇ ਨਾਈ ਦੇ ਘਰ ਮਾਤਾ ਸੋਨਾ ਬਾਈ ਕੁਖੋਂ ੧੭੧੯ ਨੂੰ ਜਨਮ ਹੋਇਆ, ਚਮਕੌਰ ਸ਼ਹੀਦ ਹੋਏ।

੫ ਭਾਈ ਹਿੰਮਤ ਸਿੰਘ ਜੀ-ਜਗਨ ਨਾਥ ਨਿਵਾਸ ਗੁਲਜ਼ਾਰੀ ਝੀਵਰ ਤੇ ਮਾਤਾ ਧੰਨੋ ਦੀ ਕੁਖੋਂ ੧੭੧੮ ਵਿਚ ਜਨਮ ਹੋਯਾ, ਚਮਕੌਰ ਸ਼ਹੀਦ ਹੋਏ।

† ਚਾਰ ਕੌਂਸਲ।

ਸਚੇ ਸਤਿਗੁਰੂ ਦੀਨ ਦੇ ਪਾਤਸ਼ਾਹ ਨੇ ਪੰਜ ਕੌਂਸਲੀ ਨਵੀਂ ਚਲਾਈ ਸਮਝੋ
ਇਹ ਪੰਜ ਪਰਿਵਾਨ ਦੀ ਰੀਤ ਸੋਹਣੀ ਆਦਿ ਸਤਿਗੁਰਾਂ ਪਹਿਲੇ ਸੁਨਾਈ ਸਮਝੋ
ਓਹਦੀ ਨੀਂਹ ਤੇ ਖ਼ੜਾ ਮੀਨਾਰ ਕੀਤਾ ਵਿਚ ਸੰਗਤਾਂ ਸ਼ਕਤ ਦਿਖਾਈ ਸਮਝੋ
ਇਕ ਸਿਖ ਤੇ ਦੋ ਨੇ ਸਾਧ ਸੰਗਤ ਪੰਜ ਰੂਪ ਪ੍ਰਮੇਸ਼ਰ ਲਿਖਾਈ ਸਮਝੋ
ਗੁਰੂ ਘਰ ਦੇ ਵਿਚ ਕਰਤਾਰ ਸਿੰਘਾ ਰੱਖੀ ਪੰਜਾਂ ਦੀ ਬਹੁਤ ਵਡਿਆਈ ਸਮਝੋ

ਲਾਇਆ ਪੰਥ ਦਾ ਬਾਗ ਦਸਮੇਸ਼ ਗੁਰ ਜੀ
ਗਿਰਦੇ ਵਾੜ ਕੀਤੀ ਪੰਜਾਂ ਪਯਾਰਯਾਂ ਦੀ

—੧—

ਦੱਯਾ ਮੂਲ ਹੈ ਧਰਮ ਦਾ ਜੱਗ ਅੰਦਰ ਦਯਾ ਬਿਨ੍ਹਾਂ ਇਨਸਾਨ ਹੈਵਾਨ ਸਮਝੋ
ਦੱਯਾ ਉਤੇ ਬੁਨਯਾਦ ਜਿਸ ਧਰਮ ਦੀ ਹੈ ਸਦਾ ਰਹੇ ਅਟੱਲ ਜਹਾਨ ਸਮਝੋ
ਦੱਯਾ ਕਰਨੀ ਆਪ ਤੋਂ ਮਾੜਿਆਂ ਤੇ ਇਹੋ ਤਪ ਤੇ ਦਾਨ ਅਸ਼ਨਾਨ ਸਮਝੋ
ਦੱਯਾ ਅਸਲੀ ਗੁਣ ਇਨਸਾਨ ਦਾ ਏ ਦੱਯਾ ਕਰਨ ਵਾਲਾ ਧਰਮਵਾਨ ਸਮਝੋ
ਰੂਪ ਦੱਯਾ ਦਾ ਹੀ 'ਦਯਾ ਸਿੰਘ' ਚੁਣਿਆ ਸੋਹਣੀ ਪਿਤਾ ਦਸਮੇਸ ਵਿਚਾਰ ਕੀਤੀ
ਪੰਜਾਂ ਗੁਣਾਂ ਤੇ ਪੰਥ ਦੀ ਨੀਂਹ ਰਖੀ ਪਰਖ ਪੰਥ ਦੀ ਨਾਲ ਤਲਵਾਰ ਕੀਤੀ

—੨—

ਨਿਰੀ ਦੱਯਾ ਫਿਰ ਧਰਮ ਦੇ ਬਿਨ੍ਹਾਂ ਖ਼ਾਲੀ ਜਿਵੇਂ ਬਿਨ੍ਹਾਂ ਸਪੁਤਰੋਂ ਨਾਰ ਕੁਝ ਨ
ਚੰਦ ਬਿਨ੍ਹਾਂ ਜਿਉਂ ਰਾਂਤ ਡਰਾਵਨੀ ਹੈ ਅਤੇ ਸਰੂ ਦੇ ਬਿਨਾਂ ਗੁਲਜ਼ਾਰ ਕੁਝ ਨ
ਲਾੜੇ ਬਾਝ ਜਿਵੇਂ ਜੰਞ ਸੋਹਿੰਦੀ ਨਹੀਂ ਅਤੇ ਬਿਨਾਂ ਇਤਫਾਕ ਪਰਵਾਰ ਕੁਝ ਨ
ਘਟੇ ਮੂਲ ਤੇ ਵਧੇ ਬਿਆਜ ਜਿਥੇ ਬਿਨਾਂ ਨਫੇ ਦੇ ਕੀਤਾ ਬਪਾਰ ਕੁਝ ਨ
ਰਾਜ ਯੋਗ ਦਾ ਧਰਮ ਹੈ ਥੰਮ੍ਹ ਪਕਾ ਧਰਮ ਵੱਖਰਾ ਖੜਾ ਨਤਾਰ ਕੀਤਾ
ਰੂਪ ਧਰਮ ਦਾ 'ਧਰਮ ਸਿੰਘ' ਪਾਸ ਹੋਯਾਇਮਤਿਹਾਨ ਜਾਂਨਾਲ ਤਲਵਾਰ ਕੀਤਾ

—੩—

ਦੱਯਾ ਧਰਮ ਦੋਵੇਂ ਨਰਮ ਦਿਲ ਵਾਲੇ ਰਹਿਣਾ ਇਨ੍ਹਾਂ ਦਾ ਵਿਚ ਸੰਸਾਰ ਔਖਾ
ਕਾਮ ਕ੍ਰੋਧ ਅਤੇ ਲੋਭ ਮੋਹ ਵੈਰੀ ਖੜੇ ਟਾਕਰੇ ਉਤੇ ਵਿਹਾਰ ਔਖਾ
ਬਿਨ੍ਹਾਂ ਦੰਡ ਦੇ ਦੁਸ਼ਟ ਨ ਵੱਸ ਆਉਂਦੇ ਖੇਤ ਬਚੇ ਜਿਵੇਂ ਬਿਨ੍ਹਾਂ ਵਾਰ ਔਖਾ
ਜਿਸ ਪਿੰਡ ਦੇ ਪੈਂਚ ਹੀ ਹੋਣ ਲੁਚੇ ਓਥੇ ਵੱਸਦਾ ਨੇਕ ਪ੍ਰਵਾਰ ਔਖਾ
ਬਿਨ੍ਹਾਂ ਹਿੰਮਤੋਂ ਨਹੀਂ ਸ਼ਰੀਕ ਡਰਦੇ ਹਿੰਮਤ ਦੱਯਾ ਤੇ ਧਰਮ ਦੀ ਓਟ ਜਾਣੋ
'ਹਿੰਮਤ ਸਿੰਘ' ਜੀ ਦਾ ਹਿੰਮਤ ਰੂਪ ਧਰਿਆ ਵੈਰੀਕਰਨ ਨ ਧਰਮ ਤੇ ਚੋਟ ਜਾਣੋ

-੪-

ਹਿੰਮਤ ਹੋਵੰਦੀ ਐਵੇਂ ਖ਼ੁਵਾਰ ਫਿਰਦੀ ਇਸਤਕਲਾਲ ਦੇ ਬਿਨ੍ਹਾਂ ਸਵਾਰ ਦੀ ਕੀਹ
ਹਾਥੀ ਅਗੇ ਮੁਹਾਵਤਾਂ ਨਾਚ ਕਰਦਾ ਕਦਰ ਓਸ ਦੇ ਕੱਦ ਆਕਾਰ ਦੀ ਕੀਹ
ਬੇਵਕੂਫ਼ਾਂ ਦੀ ਹਿੰਮਤ ਜਾਇ ਐਵੇਂ ਕਦਰ ਰੰਡੀ ਦੇ ਕੀਤੇ ਸ਼ਿੰਗਾਰ ਦੀ ਕੀਹ
ਬਿਨ੍ਹਾਂ ਦ੍ਰਿੜ੍ਹਤਾ ਹੌਂਸਲੇ ਪਾਜ਼ੀ ਦੇ ਹੱਥ ਹੈ ਸ਼ਾਨ, ਜਹਾਨ ਤਲਵਾਰ ਦੀ ਕੀਹ
ਲੋੜ ਮੋਹਕਮ ਇਰਾਦੇ ਦੀ ਬੜੀ ਭਾਰੀ ਇਸਤਕਲਾਲ ਹੀ ਹੈ ਮਦਦਗਾਰ ਵੱਡਾ
ਮੋਹਕਮ ਸਿੰਘ ਸਣੇ ਚਾਰੇ ਗੁਣ ਲਏ ਚਾਹੀਏ ਪੰਜਵਾਂ ਹੋਰ ਸਰਦਾਰ ਵੱਡਾ

-੫-

ਇਸਤਕਲਾਲ ਅਤੇ ਦਯਾ ਧਰਮ ਹਿੰਮਤ ਰਾਜ ਯੋਗ ਦੇ ਚੁਣੇ ਇਹ ਅੰਗ ਸੋਹਣੇ
ਹੋਵੇ ਆਸਰਾ ਸਾਹਿਬ ਦਾ ਸਿਰ ਉਤੇ ਰਖੇ ਨਾਲ ਤਲਵਾਰ ਦੇ ਢੰਗ ਸੋਹਣੇ
ਸਾਹਿਬ ਸਿੰਘ ਚੁਣਿਆਂ ਏਸੇ ਲਈ ਪੰਜਵਾਂ ਪੂਰੇ ਅੰਗ ਹੋਇ ਨਾਲ ਉਮੰਗ ਸੋਹਣੇ
ਚੁਣ ਪੰਜਾਂ ਦੀ ਰਚੀ ਪੰਚਾਇਤ ਪੱਕੀ ਹੋਇ ਜੱਗ ਅੰਦਰ ਜ਼ਾਹਿਰ ਰੰਗ ਸੋਹਣੇ
ਲਾਯਾ ਪੰਥ ਦਾ ਬਾਗ਼ ਦਸਮੇਸ਼ ਗੁਰ ਜੀ ਗਿਰਦੇ ਵਾੜ ਕੀਤੀ ਪੰਜਾਂ ਪਿਆਰਿਆਂ ਦੀ
ਮੁਹਕਮ ਜੜ੍ਹ ਕੀਤੀ ਸਦਾ ਫਲੇ ਫੁਲੇ ਪਾ ਕੇ ਸਿੰਜਿਆ ਰੱਤ ਦੁਲਾਰਿਆਂ ਦੀ

ਪਹਿਲੇ ਦਿਨ ਦੇ ਦੀਵਾਨ ਦੀ ਸਮਾਪਤੀ

ਹੈਸੀ ਦਿਨ ਵੈਸਾਖੀ ਦਾ ਭਾਗ ਭਰਿਆ ਬੜਾ ਕਾਜ ਇਹ ਸਿਰੇ ਚੜ੍ਹਾਯਾ ਗਿਆ
ਸਾਰੀ ਹਿੰਦ ਨੂੰ ਜਿਸ ਆਜ਼ਾਦ ਕਰਨਾ ਓਸ ਕੌਮ ਦਾ ਮੁਢ ਬਨਾਯਾ ਗਿਆ
ਚੋਣ ਪਿਆਰਿਆਂ ਦੀ ਹੋਈ ਬਹੁਤ ਡਾਢੀ ਧਾਰ ਖੰਡੇ ਦੀ ਥਾਣੀ ਲੰਘਾਯਾ ਗਿਆ
ਨੀਂਹ ਰੱਖ ਲਈ ਖਾਲਸਾ ਪੰਥ ਦੀ ਜੀ ਵੱਡਾ ਭਾਰਾ ਉਤਸ਼ਾਹ ਮਨਾਯਾ ਗਿਆ
ਨਵਾਂ ਗੁਰਾਂ ਨੇ ਬੀਜਿਆ ਬੀਜ ਜਿਹੜਾ ਕਰ ਪ੍ਰਗਟ ਉਹ ਅਜ ਦਿਖਾਯਾ ਗਿਆ
ਯਾਰਾਂ ਸੌ ਦਾ ਕੜਾਹ ਪ੍ਰਸ਼ਾਦ ਓਦੋਂ ਏਸ ਖੁਸ਼ੀ ਦੇ ਵਿਚ ਵਰਤਾਯਾ ਗਿਆ
ਕੱਲ੍ਹ ਸਜੇਗਾ ਫੇਰ ਦੀਵਾਨ ਏਥੇ ਹੁਕਮ ਮੇਵੜੇ ਰਾਹੀਂ ਸੁਣਾਯਾ ਗਿਆ
ਫੇਰ ਸੋਧ ਅਰਦਾਸਾ ਕਰਤਾਰ ਸਿੰਘਾ ਉਹ ਦੀਵਾਨ ਸਮਾਪਤ ਕਰਾਯਾ ਗਿਆ

ਵਾਕ ਕਵੀ

ਖੁਸ਼ੀ ਸੰਗਤਾਂ ਵਿਚ ਅਪਾਰ ਭਰ ਗਈ ਸਿਖ ਧੰਨ ਗੁਰ ਧੰਨ ਸੁਨਾਨ ਲੱਗੇ
ਜਿਹੜੀ ਲੀਲ੍ਹਾ ਅਜੀਬ ਸੀ ਅੱਜ ਦੇਖੀ ਬੈਠ ਡੇਰਿਆਂ ਵਿਚ ਸਲਾਹਨ ਲੱਗੇ
ਜਿਨ੍ਹਾਂ ਨਿੰਦਿਆ ਕੀਤੀ ਸੀ ਭਰਮ ਅੰਦਰ ਕਰਮ ਆਪਣੇ ਤੇ ਪਛਤਾਨ ਲੱਗੇ
ਸਿਖ ਨਿਕਟ ਵਰਤੀ ਜਾਕੇ ਪਾਸ ਮਾਤਾ ਵਡਿਆਈਆਂ ਬਹੁਤ ਜਤਾਨ ਲੱਗੇ

ਗੁਰਾਂ ਮਾਰਕੇ ਸਿੱਖ ਸੁਰਜੀਤ ਕੀਤੇ ਬੜੀ ਸ਼ਕਤੀ ਭਾਰੀ ਜਤਾਨ ਲੱਗੇ
ਦਰਸ਼ਮ ਕਰਕੇ ਪੰਜਾਂ ਪਿਆਰਿਆਂ ਦਾ ਕਰਨੀ ਓਹਨਾ ਦੀ ਸਭ ਵਡਿਆਨ ਲੱਗੇ
ਰਾਤ ਦੀਪਮਾਲਾ ਸ਼ਹਿਰ ਵਿਚ ਹੋਈ ਬਹੁਤ ਖੁਸ਼ੀ ਦੇ ਹੋਣ ਸਾਮਾਨ ਲੱਗੇ
ਰਾਤ ਬੀਤ ਗਈ ਸਾਰੀ ਕਰਤਾਰ ਸਿੰਘਾ ਦਿਣੇ ਕੇਸ ਗੜ੍ਹ ਫੇਰ ਦੀਵਾਨ ਲੱਗੇ
ਹੁਣ ਤਾਂ ਸਿੱਖਾਂ ਦੇ ਭੀ ਵਧੇ ਨਿਸਚੇ ਸਨ ਕੱਲ੍ਹ ਗੁਰਾਂ ਦੀ ਸ਼ਕਤ ਅਜ਼ਮਾ ਆਏ
ਦਿਨ ਚੜ੍ਹਦਿਆਂ ਹੀ ਚਾਉ ਚੜ੍ਹੇ ਸਭ ਨੂੰ ਝਟਾ ਪੱਟ ਸਭ ਕੰਮ ਮੁਕਾ ਆਏ

ਅਗਲੇ ਦਿਨ ਸਤਿਗੁਰਾਂ ਨੇ ਦੀਵਾਨ ਸਜਾਣਾ

ਓਧਰ ਲੰਗਰ ਤੱਯਾਰ ਹੋ ਗਏ ਝਬਦੇ ਮਾਈ ਭਾਈ ਸਭੇ ਛਕ ਛਕਾ ਆਏ
ਇਕ ਦਮ ਦੀਵਾਨ ਵਿਚ ਜਮ੍ਹਾ ਹੋ ਗਏ ਦੂਰੋਂ ਨੇੜਿਓਂ ਹੁੰਮ ਹੁਮਾ ਆਏ
ਖਚਾ ਖਚ ਦੀਵਾਨ ਭਰ ਗਿਆ ਸਾਰਾ ਵਿਚ ਦਿਲਾਂ ਦੇ ਰਖ ਕੇ ਚਾ ਆਏ
ਗੁਰ ਅੱਜ ਮੰਗਨ ਸਿਰ ਦੇਇ ਦਿਆਂ ਗੇ ਵਿਚ ਦਿਲਾਂ ਦੇ ਪਕ ਪਕਾ ਆਏ
ਓਧਰ ਗੁਰੂ ਸਾਹਿਬ ਸਣੇ ਯੋਧਿਆਂ ਦੇ ਦੀਵਾਨ ਅੰਦਰ ਸਜ ਸਜਾ ਆਏ
ਬੈਠੇ ਤਖਤ ਤੇ ਆਨ ਕਰਤਾਰ ਸਿੰਘਾ ਰੂਪ ਵਿਸ਼ਨ ਮਹਾਰਾਜ ਵਟਾ ਆਏ

ਸਤਿਗੁਰਾਂ ਨੇ ਸੰਗਤਾਂ ਨਾਲ ਬਚਨ ਕਰਨੇ

ਗਿਣਤੀ ਸੰਗਤਾਂ ਦੀ *ਕਈ ਹਜ਼ਾਰ ਹੈਸੀ ਬੋਲੇ ਸਤਿਗੁਰੂ ਫਤੇ ਗਜਾਇ ਕਰਕੇ
ਭਾਰਥ ਮਾਤ ਦੇ ਤੁਸੀ ਸਪੂਤ ਸਾਰੇ ਸੁਣੋਂ ਗਲ ਸਾਡੀ ਧਿਆਨ ਲਾਇ ਕਰਕੇ
ਹੇਮ ਕੁੰਡ ਪਹਾੜ ਦੇ ਸਿਖਰ ਉਤੇ ਕਈਆਂ ਚਿਰਾਂ ਤੋਂ ਬੈਠੇ ਸਾਂ ਜਾਇ ਕਰਕੇ
ਨਿਜਾ ਨੰਦ ਅੰਦ ਵਿਚ ਮਸਤ ਹੈਸਾਂ ਝੇੜੇ ਜਗ ਦੇ ਛਡ ਛਡਾਇ ਕਰਕੇ
ਓਸ ਰਸ ਵਿਚੋਂ ਉਪਰਾਮ ਕੀਤਾ ਮਹਾਂ ਕਾਲ ਨੇ ਸਾਨੂੰ ਬੁਲਾਇ ਕਰਕੇ
ਕਿਹਾ, ਦੁਨੀਆਂ ਦੁਖੀ ਹੋ ਤੜਪ ਰਹੀ ਤੁਸੀਂ ਬੈਠੇ ਸਮਾਧ ਲਗਾਇ ਕਰਕੇ
ਬੇੜੇ ਬਿਨ੍ਹਾਂ ਮਲਾਹਾਂ ਦੇ ਡੁਬ ਰਹੇ ਲੋਕ ਦੁਖੀ ਹੋ ਰਹਿ ਗੋਤੇ ਖ਼ਾਇ ਕਰਕੇ
ਅੰਨ੍ਹੇ ਆਗੂਆ ਨੇ ਦੁਨੀਆਂ ਮਾਰ ਘੱਤੀ ਖੁਦ ਗਰਜ਼ੀਆਂ ਵਿਚ ਫਸਾਇ ਕਰਕੇ
ਬਾਦਸ਼ਾਹ ਹੋ ਰਹੇ ਨੇ ਬੜੇ ਜਾਲਮ ਉਕੀ ਨੀਤ ਇਨਸਾਫ ਭੁਲਾਇ ਕਰਕੇ
ਮਜ਼ਬੀ ਖਾਰ ਤਾਈ ਫੜਿਆ ਹਾਕਮਾਂ ਨੇ ਵੱਢੀਖ਼ੋਰ ਹੋਇ ਫਰਜ਼ ਗੁਵਾਇ ਕਰਕੇ
ਪਰਜਾ ਹਾਕਮਾਂ ਨੇ ਬਹੁਤ ਦੁਖੀ ਕੀਤੀ ਰੋ ਰਹੀ ਸਭ ਆਸ ਚੁਕਾਇ ਕਰਕੇ

*ਦੋ ਹਫਤੇ ਦੇ ਅੰਦਰ ਅੰਦਰ ਗੁਰੂ ਜੀ ਦੇ ਹੁਕਮ ਅਨੁਸਾਰ ਅੱਸੀ ਹਜ਼ਾਰ ਸਿੱਖ ਆਨੰਦ ਪੁਰ ਵਿਖੇ ਹਾਜ਼ਰ ਹੋਣ ਤੋਂ ਉਪਰੰਤ ਸੋਨੇ ਦੀ ਕੁਰਸੀ ਤੇ ਬੈਠਕੇ ਯੋਧੇ ਗੁਰੂ ਨੇ ਜਜਬਾਤ ਉਭਾਰਨ ਵਾਲਾ ਇਕ ਧੜੱਲੇਦਾਰ ਲੈਕਚਰ ਦਿਤਾ ਜਿਸਨੇ ਕਿ ਸੁਨਣ ਵਾਲਿਆਂ ਦੇ ਦਿਲਾਂ ਤੇ ਬੜਾ ਅਸਰ ਕੀਤਾ। [ਸ. ਮ. ਲ.]

ਜ਼ੋਰ ਵਧਿਆ ਕਾਜ਼ੀ ਮੁਲਾਣਿਆਂ ਦਾ ਪਰਜਾ ਕੋਹ ਰਹੇ ਛੁਰੀ ਚਲਾਇ ਕਰਕੇ
ਧਰਮ, ਪਰ ਲਾ ਕੇ ਦੇਸੋਂ ਉਡ ਗਿਆ ਹਰ ਥਾਂ ਬੈਠੇ ਪਾਪ ਆਇ ਕਰਕੇ
ਮਾਤ ਲੋਕ ਦੀ ਜਾ ਕੇ ਖਬਰ ਲੈ ਤੂੰ ਮਹਾਂ ਕਾਲ ਨੇ ਕਿਹਾ ਸੁਣਾਇ ਕਰਕੇ
ਨੇਕ ਧਰਮ ਦਾ ਰਾਹ ਚਲਾਉ ਜਾ ਕੇ ਜ਼ਾਲਮ ਪਾਪੀਆਂ ਤੱਈ ਮੁਕਾਇ ਕਰਕੇ
ਆਇ ਹੁਕਮ ਦੇ ਨਾਲ ਕਰਤਾਰ ਸਿੰਘਾ ਏਸ ਜਗ ਅੰਦਰ ਜਨਮ ਪਾਇ ਕਰਕੇ

ਤਥਾ

ਏਥੇ ਆਣਕੇ ਵੇਖਯਾ ਹਾਲ ਭੈੜਾ ਝੰਡੇ ਪਾਪ ਦੇ ਸਾਰੇ ਲਹਿਰਾਈ ਜਾਂਦੇ
ਧਰਮ ਦੇਸ ਵਿਚੋਂ ਉਕਾ ਗੁੰਮ ਹੋਇਆ ਪਾਪ ਥਾਂ ਥਾਂ ਮੂੰਹ ਫੈਲਾਈ ਜਾਂਦੇ
ਆਗੂ ਮਜ਼ਬਾਂ ਦੇ ਬੇਈਮਾਨ ਹੋਏ ਦੁਨੀਆਂ ਦਾਰਾਂ ਨੂੰ ਲੁਟ ਕੇ ਖਾਈ ਜਾਂਦੇ
ਪਾਟੋ ਧਾੜ ਕਰ ਦੇਸ ਬਰਬਾਦ ਕੀਤਾ ਓਹਲੇ ਧਰਮ ਦੇ ਪਾਪ ਕਮਾਈ ਜਾਂਦੇ
ਹਿੰਦੂ ਹੋਇ ਰਹੇ ਬਰਬਾਦ ਸਾਰੇ ਆਪੋ ਵਿਚ ਲੜ ਜ਼ੋਰ ਗੁਵਾਈ ਜਾਂਦੇ
ਰਾਜਪੂਤ ਰਾਣੇ . ਕਾਣੇ ਹੋਇ ਬੈਠੇ ਸਿਰ ਛੱਟ ਗੁਲਾਮੀ ਉਠਾਈ ਜਾਂਦੇ
ਛੱਤ੍ਰਤਾਈ ਤੇ ਬੀਰਤਾ ਖੋਹ ਬੈਠੇ ਕਾਇਰ ਪੁਣੇ ਦੇ ਦਿਨ ਲੰਘਾਈ ਜਾਂਦੇ
ਓਧਰ ਬਾਦਸ਼ਾਹ ਨੇ ਫੜਿਆ ਪੱਖ ਮਜ਼ਬੀ ਭਾਰਾ ਸ਼ੋਰ ਸ਼ਰੱਈ ਵਧਾਈ ਜਾਂਦੇ
ਬੱਧਾ ਲੱਕ ਔਰੰਗੇ ਨੇ ਜ਼ੁਲਮ ਉਤੇ ਮਜ਼ਲੂਮ ਦੁਖੀ ਹੋ ਕੁਰਲਾਈ ਜਾਂਦੇ
ਤੇਗ ਸਰ੍ਹਾ ਦੀ ਹੋ ਰਹੀ ਬਹੁਤ ਤਿੱਖੀ ਕਾਜ਼ੀ ਮੁਲਾਂ ਬੇਦਰਦ ਚਲਾਈ ਜਾਂਦੇ
ਕੋਈ ਕਿਸੇ ਦੀ ਨਹੀਂ ਪੁਕਾਰ ਸੁਣਦਾ ਭੇਡ, ਬੱਕਰੀ ਵਾਂਗ ਕੁਹਾਈ ਜਾਂਦੇ
ਜ਼ੋਰੀ ਲੋਕਾਂ ਹਥੋਂ ਧਰਮ ਖੋਹਿ ਕੇ ਜੀ ਨਾਲ ਧਕੇ ਦੇ ਦੀਨ ਮਨਾਈ ਜਾਂਦੇ
ਮੰਦਰ ਮੌਕੜੇ ਢਹਿ ਕੇ ਮਿਲੇ ਮਿਟੀ, ਮਿਟੀ ਤੀਰਥਾਂ ਵਿਚ ਭਰਵਾਈ ਜਾਂਦੇ
ਮੁਸਲਮਾਨ ਹਜ਼ਾਰਾਂ ਹੀ ਪਏ ਬਣਦੇ ਜੰਞੂ ਬੋਦੀਆਂ ਟਿਕੇ ਲੁਹਾਈ ਜਾਂਦੇ
ਡੰਨ ਜੇਜ਼ੀਏ ਲੱਗ ਰਹੇ ਹਿੰਦੂਆਂ ਤੇ ਕਈ ਸਖਤ ਕਾਨੂੰਨ ਬਣਾਈ ਜਾਂਦੇ
ਹਕ ਖੋਹੇ ਆਜ਼ਾਦੀ ਦੇ ਹਿੰਦ ਪਾਸੋਂ ਮੁਸਲਮਾਨਾਂ ਦੇ ਤਈਂ ਦੁਵਾਈ ਜਾਂਦੇ
ਕਿਸੇ ਮਹਿਕਮੇ ਵਿਚ ਨ ਰਹੇ ਹਿੰਦੂ ਸਭਨਾਂ ਥਾਵਾਂ ਤੋਂ ਧਕ ਧਕਾਈ ਜਾਵੇ
ਮੁਸਲਮਾਨ ਸਰਕਾਰ, ਗੁਲਾਮ ਹਿੰਦੂ ਹਰ ਪਾਸਯੋਂ ਤੰਗ ਕਰਾਈ ਜਾਂਦੇ
ਬਾਦਸ਼ਾਹ ਨਾਲੋਂ ਹਾਕਮ ਵਧੇ ਅਗੇ ਉਹ ਰਿਆਇਆ ਦੀ ਮਿਟੀ ਉਡਾਈ ਜਾਂਦੇ
ਬਹੂ ਬੇਟੀਆਂ ਦੀ ਪਤ ਰੋਜ਼ ਲਹਿੰਦੀ ਹਥ ਆਬਰੂ ਦੇ ਤੱਈਂ ਪਾਈ ਜਾਂਦੇ
ਬਚੇ ਬਚੀਆਂ ਔਰਤਾਂ ਸੋਹਣੀਆਂ ਖੋਹ ਹਾਕਮ ਆਪਣੇ ਹਰਮ ਵਸਾਈ ਜਾਂਦੇ
ਪਰਜਾ ਭੁਖ ਦੇਖੇ ਮਰ ਰਹੀ ਸਾਰੀ ਹਾਕਮ ਐਸ਼ਾਂ ਦੇ ਦਿਨ ਟਪਾਈ ਜਾਂਦੇ

ਮੇਲੇ; ਤੀਰਥੀਂ ਯਾਤਰਾਂ ਬੰਦ ਹੋਈਆਂ ਹੋਮ ਪਾਠ ਭੀ ਮੂੰਹ ਛਪਾਈ ਜਾਂਦੇ
ਕੌਣ ਗਿਣੇ ਬਹਿ ਜ਼ੁਲਮ ਕਰਤਾਰ ਸਿੰਘਾ ਜਿਹੜੇ ਦੇਸ ਅੰਦਰ ਸਾਰੇ ਛਾਈ ਜਾਂਦੇ

ਤਥਾ

ਅਜੋਹ ਨਾਥ ਜਹੇ ਯੋਗੀ ਗਏ ਮਾਰੇ ਸਰਮਦ ਜਿਹਾਂ ਦੇ ਸੀਸ ਕਟਾਇ ਗਏ
ਸ਼ਾਹਜਹਾਨ ਤੇ ਦਾਰਾ ਸ਼ਕੋਹ ਵਰਗੇ ਜਿਸ ਰਾਜ ਦੇ ਵਿਚ ਸਤਾਇ ਗਏ
ਸ੍ਰੀ ਤੇਗ ਬਹਾਦਰ ਪਿਤਾ ਸਾਡੇ ਕਿਸੇ ਬਿਨਾਂ ਕਸੂਰ ਮਰਵਾਇ ਗਏ
ਬੜੇ ਬੜੇ ਫ਼ਕੀਰ ਜ਼ਹੀਰ ਕੀਤੇ ਪਾ ਤੰਦੂਰਾਂ ਦੇ ਵਿਚ ਜਲਾਇ ਗਏ
ਫੇਰ ਹਿੰਦੂਆਂ ਦੇ ਪੂਜਾ ਪਾਠ ਸਾਰੇ ਜਪ ਤਪ ਬੰਦ ਹੋਮ ਕਰਾਇ ਗਏ
ਰਾਗ ਰੰਗ ਵਿਆਹ ਤੇ ਸ਼ਾਦੀਆਂ ਦੇ ਕੋਈ ਕਰੇ ਨ, ਹੁਕਮ ਸੁਣਾਇ ਗਏ
ਵਡੇ *ਔਹਦਿਆਂ ਤੇ ਹਿੰਦੂ ਰਹੇ ਕੋਈ ਨ ਇਉਂ ਤਅੱਸੁਬ ਬੜੇ ਫੈਲਾਇ ਗਏ
ਜ਼ੋਰੀ ਪਿੰਡਾਂ ਦੇ ਪਿੰਡ ਤਲਵਾਰ ਦੇ ਡਰ ਦੇਖੋ ਮੁਸਲਮਾਨ ਬਣਾਇ ਗਏ
ਮੁਸਲਮਾਨ ਹਿੰਦੂ ਬੰਦੇ ਰੱਬ ਦੇ ਨੇ ਹਿੰਦੂ ਕਿਤਨੇ ਹੈਨ ਗਿਰਾਇ ਗਏ
ਕੋਈ ਨ ਕਿਸੇ ਦੀ ਕਿਤੇ ਫਰਯਾਦ ਸੁਨਦਾ ਖੌਫ ਰੱਬ ਦੇ ਉਕੇ ਭੁਲਾਇ ਗਏ
ਏਸ ਜ਼ੁਲਮ ਦੀ ਸੁਣੀ ਪੁਕਾਰ ਕਰਤੇ ਭਾਰੇ ਫ਼ਰਜ਼ ਸਾਡੇ ਜ਼ੁਮੇ ਲਾਇ ਗਏ
ਪੂਰੇ ਕਰਨੇ ਹੈਨ ਕਰਤਾਰ ਸਿੰਘਾ ਜਿਹੜੇ ਕੰਮ ਹਿਸੇ ਸਾਡੇ ਆਇ ਗਏ

ਤਥਾ

ਏਧਰ ਜ਼ੁਲਮ ਤੇ ਪਾਪ ਹਨ ਵਿਚ ਤੇਜ਼ੀ ਬਲ ਸਕਤੀ ਹਿੰਦੂ ਗੁਵਾ ਬੈਠੇ
ਆਪੋ ਵਿਚ ਇਤਫ਼ਾਕ ਦੀ ਜੜ੍ਹ ਪੁਟੀ ਛੱਤ੍ਰਤਾਈ ਦੇ ਜੌਹਰ ਭੁਲਾ ਬੈਠੇ
ਰਹੀ ਹਿੰਮਤ ਸਿਰ ਉਠਾਨ ਦੀ ਨ ਅੱਹੀ ਸ਼ਕਤੀ ਸਾਰੀ ਵੰਞਾ ਬੈਠੇ
ਰਾਜਪੂਤ ਆਪੋ ਵਿਚ ਲੜ ਭਿੜ ਕੇ ਮੂੰਹ ਤੇਗ ਦਾ ਖੁੰਢਾ ਕਰਵਾ ਬੈਠੇ
ਉਹ ਖ਼ੂਣ ਜੋ ਆਪਣੇ ਵੱਡਿਆਂ ਦੇ ਉਕੇ ਅੰਦਰੋਂ ਕੱਢ ਕਢਾ ਬੈਠੇ
ਕਰੇ ਜ਼ੁਲਮ ਦਾ ਟਾਕਰਾ ਹੁਣ ਕਿਹੜਾ ਪਤ ਆਬਰੂ ਸਭ ਖੁਹਾ ਬੈਠੇ
ਦੇਵੀ ਦੇਵਤੇ ਭੀ ਛੱਡ ਮੰਦਰਾਂ ਨੂੰ ਲੋਕੀ ਕਹਿਣ, ਪਹਾੜੀਂ ਨੇ ਜਾ ਬੈਠੇ

---

*ਦਿਲੀ ਦੇ ਹਿੰਦੂ ਜਦੋਂ ਟੈਕਸਾਂ ਨਾਲ ਅੱਤ ਤੰਗ ਕੀਤੇ ਗਏ ਤਦ ਉਹਨਾਂ ਨੇ ਜਮਨ ਦੇ ਕਿਨਾਰੇ ਕੱਠੇ ਹੋਕੇ ਬਾਦਸ਼ਾਹ ਪਾਸ ਫਰਯਾਦ ਭਿਜਵਾਈ ਕਿ ਉਹਨਾਂ ਦੇ ਟੈਕਸ (ਜੋ ਅੱਤਾ ਨਾਜਾਇਜ਼ ਸਨ) ਮੁਆਫ਼ ਕਰ ਦਿਤੇ ਜਾਨ: ਬਾਦਸ਼ਾਹ ਨੇ ਅਜਿਹੇ ਮੁਆਫ਼ ਕੀਤੇ ਕਿ ਗਰੀਬ ਹਿੰਦੂਆਂ ਨੂੰ ਖ਼ੂਨੀ ਹਾਥੀਆਂ ਦੇ ਪੈਰਾਂ ਤੇ ਘੋੜਿਆਂ ਦੇ ਸੁੰਮਾ ਨਾਲ ਮਿਧਵਾ ਕੇ ਮਰਵਾ ਦਿਤਾ। [ਸਯਦ ਮੁਹੰਮਦ ਲਤੀਫ਼ ਸਫ਼ਾ ੧੧੭ ਪੈਰਾ ਪਹਿਲਾ]

ਰਾਜੇ ਰਾਣੇ ਬੇਸ਼ਰਮ ਬੇਲੱਜ ਸਾਰੇ ਅਣਖ ਦਿਲਾਂ ਦੇ ਵਿਚੋਂ ਹੂੰਜਾ ਬੈਠੇ
ਲੋਕਾਂ ਵਿਚ ਨ ਮਿਲਵੀਂ ਰਹੀ ਤਾਕਤ ਵਖੋ ਵੱਖਰੇ, ਚੁੱਲੇ ਬਨਾ ਬੈਠੇ
ਕਰੇ ਟਾਕਰਾ ਕੌਣ ਕਰਤਾਰ ਸਿੰਘਾ ਜ਼ੁਲਮ ਹਰ ਥਾਂ ਸਿਰ ਤੇ ਆ ਬੈਠੇ

ਤਥਾ

ਜਿਹੜੀ ਹਾਲਤ ਬੀਤ ਰਹੀ ੲੇਸ ਵੇਲੇ ਏਸ ਜੀਊਣ ਨਾਲੋਂ ਮਰ ਜਾਨ ਚੰਗਾ
ਬੇਅਣਖੇ ਭੈੜੇ ਇਨਸਾਨ ਨਾਲੋਂ ਫਿਰਦਾ ਵਿਚ ਆਜ਼ਾਦੀ ਹੈਵਾਨ ਚੰਗਾ
ਕਰ ਸੱਕਦੇ ਧਰਮ ਦੀ ਰੱਖਯਾ ਨਹੀਂ ਓਹਨਾਂ ਨਰਾਂ ਤੋਂ ਨਾਰੀ ਦਾ ਮਾਨ ਚੰਗਾ
ਏਹੋ ਜਹੇ ਕਪੁਤਾਂ ਦੇ ਹੋਣ ਨਾਲੋਂ ਬੇ ਨਸ਼ਾਨ ਹੋਣਾ ਖ਼ਾਨਦਾਨ ਚੰਗਾ
ਜਿਧੇ ਵਿਚ ਕੁਰਬਾਨੀ ਦਾ ਨਹੀਂ ਮਾਦਾ ਓਹਦੇ ਨਾਲੋਂ ਤੇ ਗਧਾ ਪਛਾਨ ਚੰਗਾ
ਪਿਆਰ ਵਤਨ ਦਾ ਜਿਨਾਂ ਦੇ ਵਿਚ ਨਾਹੀਂ ਮੁਰਦਾ ਉਨ੍ਹਾਂ ਤੋਂ ਪਿਆ ਮਸਾਨ ਚੰਗਾ
ਇਹੋ ਜਿਹਾਂ ਕਪੂਤਾਂ ਤੇ ਕਾਇਰਾਂ ਤੋਂ ਖ਼ਾਲੀ ਪਿਆ ਰਹਿਣਾ ਹਿੰਦੁਸਤਾਨ ਚੰਗਾ
ਭੈੜੀ ਏਸ ਬੇ-ਗੈਰਤੀ ਜ਼ਿੰਦਗੀ ਤੋਂ ਸੌਣਾ ਹੋ ਸ਼ਹੀਦ ਮੈਦਾਨ ਚੰਗਾ
ਜਿਹੜੇ ਧਰਮ ਨੂੰ ਨਾਹਿੰ ਬਚਾ ਸੱਕਣ ਡੇਰਾ ਉਨ੍ਹਾਂ ਦਾ ਦੇਸੋਂ ਉਠਾਨ ਚੰਗਾ
ਜੀਊਣਾ ਸ਼ਾਨ ਦੇ ਨਾਲ ਕਰਤਾਰ ਸਿੰਘਾ ਨਹੀਂ ਤਾਂ ਜਾਵਨਾ ਛੱਡ ਜਹਾਨ ਚੰਗਾ

ਤਥਾ

ਕਦੇ ਭਾਰਤ ਵਰਸ਼ ਦੇ ਯੋਧਿਆਂ ਦੀ ਧਾਂਕ ਪਈ ਸੀ ਸਾਰੇ ਜਹਾਨ ਅੰਦਰ
ਮਹਾਂ ਧਨੁਰਧਾਰੀ ਅਤਿ ਰਥੀ ਹੋਏ ਅੜਿਆ ਕੋਈ ਨ ਆਹਿ ਮੈਦਾਨ ਅੰਦਰ
ਚੰਦ੍ਰ ਬੰਸ ਅੰਦਰ ਸੂਰਜ ਬੰਸ ਅੰਦਰ ਯੋਧੇ ਹੋ ਗੁਜਰੇ ਹਿੰਦੁਸਤਾਨ ਅੰਦਰ
ਅਜ ਤਕ ਚਲੇ ਆਉਂਦੇ ਨਾਮ ਉਹਨਾਂ ਮਹਾਂ ਭਾਰਤ ਰਾਮਾਇਣ, ਪੁਰਾਨ ਅੰਦਰ
ਰਾਜੇ ਚੱਕ੍ਰਵਰਤੀ ਬਹੁਤੇ ਹੋ ਗੁਜਰੇ ਕੀਤੇ ਰਾਜ ਜਾ ਰੂਮ ਈਰਾਨ ਅੰਦਰ
ਕਦੇ ਜਿਨ੍ਹਾਂ ਦੇ ਤੇਜ਼ ਪ੍ਰਤਾਪ ਅਗੇ ਅੜਿਆ ਕੋਈ ਨ ਜਿਮੀਂ ਅਸਮਾਨ ਅੰਦਰ
ਅਜ ਓਹਨਾਂ ਦੀ ਤੁਸੀਂ ਔਲਾਦ ਸਾਰੇ ਨਹੀਂ ਕਿਧਰੇ ਕਿਸੇ ਪਛਾਨ ਅੰਦਰ
ਮਾਰੇ ਫ਼ੁਟ ਨੇ ਸਾਰੇ ਕਰਤਾਰ ਸਿੰਘਾ ਪਾਟੇ ਧਾੜ ਦੇ ਰੁੜ੍ਹੇ ਤੂਫ਼ਾਨ ਅੰਦਰ

ਤਥਾ

ਸ਼ਰਮਧਰਮ ਤੇ ਕਰਮ ਸਭਨਸ਼ਟ ਹੋ ਰਹੇ ਅਣਖ ਵਾਲਾ ਨ ਕੋਈਇਨਸਾਨ ਦਿਸਦਾ
ਜਿਹੜਾ ਜ਼ੁਲਮ ਦੇ ਟਾਕਰੇ ਖੜਾ ਹੋਵੇ ਨਹੀਂ ਕੋਈਵਿਚਸਾਰੇ ਹਿੰਦੁਸਤਾਨ ਦਿਸਦਾ
ਨਜ਼ਰ ਚੌਂਹ ਪਾਸੀਂ ਅਸਾਂ ਮਾਰ ਡਿੱਠੀ ਹਿੰਦ ਬਾਗ਼ ਹੋ ਰਿਹਾ ਵੈਰਾਨ ਦਿਸਦਾ
ਜੇਕਰ ਇਹੋ ਹੀ ਜ਼ੁਲਮ ਦੀ ਚਾਲ ਰਹੀ ਝੱਬ ਦੇਸ ਹੋਇਆ ਮੁਸਲਮਾਨ ਦਿਸਦਾ

ਰਾਜੇ ਰਾਣੇ ਹੋ ਰਹਿ ਖ਼ੁਦਗਰਜ਼ ਸਾਰੇ ਮਾਦਾ ਕਿਧਰੇ ਨਹੀਂ ਬਲੀਦਾਨ ਦਿਸਦਾ
ਜਿੱਧਰ ਦੇਖੀਏ ਨਾ ਉਮੈਦੀਆਂ ਦਾ ਇਰਦ ਗਿਰਦ ਹੈ ਖੁਲ੍ਹਾ ਮੈਦਾਨ ਦਿਸਦਾ
ਹੈ ਦੇਸ ਬਣ ਰਿਹਾ ਗੁਲਾਮ ਸਾਰਾ ਨਹੀਂ ਹਿੰਦ ਦਾ ਅਜ ਉਹ ਸ਼ਾਨ ਦਿਸਦਾ
ਹੋਰ ਆਸ ਨਹੀਂ ਕੋਈ ਕਰਤਾਰ ਸਿੰਘਾ ਇਕੋ ਆਸਰਾ ਸਾਹਿਬ ਕ੍ਰਿਪਾਨ ਦਿਸਦਾ

ਤਥਾ

ਬੀੜਾ ਚੁਕਿਆ ਜ਼ੁਲਮ ਦੇ ਟਾਕਰੇ ਤੇ ਹੈ ਦਿਸਦਾ ਬੜੇ ਘਮਸਾਨ ਹੋਵਨ
ਪੂਰਾ ਏਸ ਉਦੇਸ਼ ਦੇ ਕਰਨ ਲਈ ਸਾਥੀ ਚਾਹੀਦੇ ਪੂਰੇ ਇਨਸਾਨ ਹੋਵਨ
ਇਕ ਲੜੀ ਦੇ ਵਿਚ ਪਰੋਇ ਹੋਵਨ ਪ੍ਰਮੀ ਸਿਦਕੀ ਬੀਰ ਬਲਵਾਨ ਹੋਵਨ
ਅੰਦਰ ਕਾਇਰਤਾ ਬੁਜ਼ਦਿਲੀ ਹੋਇ ਨਾਹੀਂ ਕੌਮ ਵਤਨ ਉਤੇ ਕੁਰਬਾਨ ਹੋਵਨ
ਜਤੀ, ਸਤੀ, ਧਰਮੀ, ਹਠੀ, ਜਪੀ ਭਾਰੇ ਭਾਣੇ ਵਿਚ ਰਾਜ਼ੀ ਹਰ ਥਾਨ ਹੋਵਨ
ਸਾਥੀ ਹੋਣ ਅਜੇਹੇ ਕਰਤਾਰ ਸਿੰਘਾ ਤਦ ਮੁਸ਼ਕਲਾਂ ਸਭ ਆਸਾਨ ਹੋਵਨ

ਤਥਾ

ਅਸਾਂ ਹੁਕਮ ਅਕਾਲ ਦਾ ਪਾਇ ਕਰਕੇ ਇਹ ਅੰਮ੍ਰਿਤ ਖਾਸ ਤਿਆਰ ਕੀਤਾ
ਇਹ ਫਲ ਸਾਡੇ ਭਾਰੀ ਤਪ ਦਾ ਏ ਬਹੁਤ ਬਰਸ ਜੋ ਦੁਖ ਸਹਾਰ ਕੀਤਾ
ਜਿਸ ਅੰਮ੍ਰਿਤ ਨੂੰ ਦਿਉਤੇ ਢੂੰਡਦੇ ਨੇ ਮਾਤ ਲੋਕ ਵਿਚ ਪ੍ਰਗਟ ਅਪਾਰ ਕੀਤਾ
ਛਕੋ ਏਸ ਨੂੰ ਸਭ ਕਰਤਾਰ ਸਿੰਘਾ ਬਣੋਂ ਸੂਰਮੇ ਹੁਕਮ ਕਰਤਾਰ ਕੀਤਾ

## ਅੰਮ੍ਰਿਤ ਦੀ ਫ਼ਜ਼ੀਲਤ (ਉਚਤਾ)

ਮਹਾਂ ਕਾਲ ਦੇ ਹੁਕਮ ਦੇ ਨਾਲ ਰਚਿਆ ਛਕਣ ਵਾਲਿਆਂ ਅਮਰ ਕਰਾਇਗਾ ਏਹ
ਹੈ ਪ੍ਰਗਟਿਆ ਖੰਡੇ ਦੀ ਧਾਰ ਬਾਨੀ ਪਾਪ ਜ਼ੁਲਮ ਦੀ ਜੜ੍ਹ ਪੁਟਾਇ ਗਾ ਏਹ
ਹੈ ਅਸਲੀ ਆਬਿ ਹੱਯਾਤ ਏਹੋ ਮੋਇ ਰੂਹਾਂ ਨੂੰ ਫੇਰ ਜਿਵਾਇ ਗਾ ਏਹ
ਨਈ ਜ਼ਿੰਦਗੀ ਨੂੰ ਅੰਦਰ ਕਰੂ ਪੈਦਾ ਯੋਧੇ ਕਾਇਰਾਂ ਤਈਂ ਬਨਾਇ ਗਾ ਏਹ
ਰੋਗੀ ਆਤਮਾ ਹੋਇ ਜਨਮਾਂਤ੍ਰਾਂ ਦੇ ਤੰਦਰੁਸਤੀ ਵਿਚ ਲਿਆਇ ਗਾ ਏਹ
ਖ਼ੁਸ਼ਕ ਹੋ ਗਿਆ ਛੱਤਰੀ ਖ਼ੂਨ ਜਿਹੜਾ ਹਰਾ ਓਸਨੂੰ ਕਰ ਦਿਖਾਇ ਗਾ ਏਹ
ਕੌਮ ਵਤਨ ਉਤੇ ਕੁਰਬਾਨ ਹੋਣਾ ਕੁਰਬਾਨੀ ਦਾ ਸਬਕ ਸਿਖਾਇ ਗਾ ਏਹ
ਠੀਕ ਇਕ ਇਕ ਆਪਣੀਬੰਦੂਕਵਿਚੋਂ ਸੂਰਮਤਾਈ ਦੇ ਜੌਹਰ ਪ੍ਰਗਟਾਇ ਗਾ ਏਹ
ਨਾਮ ਸੁਣੀ ਦੇ ਵਿਚ ਇਤਿਹਾਸ ਜਿਹੜੇ ਬਲੀ ਯੋਧੇ ਨਵੇਂ ਉਪਜਾਇ ਗਾ ਏਹ

ਕਰਨ, ਭੀਮ ਜੈਸੇ ਹਿੰਦੁਸਤਾਨ ਅੰਦਰ ਲੱਖਾਂ ਮਰਦ ਮੈਦਾਨ ਸਜਾਇ ਗਾ ਏਹ
ਧਨੀ ਤੇਗ ਦੇ ਧਨੁਖ ਚਲਾਉਣ ਵਾਲੇ ਪ੍ਰਿਥੂ ਰਾਜ ਜੈਸੇ ਵਧੇਮਾਇ ਗਾ ਏਹ
ਪਾਟੋ ਧਾੜ ਦੀ ਮਰਜ ਨੂੰ ਦੂਰ ਕਰਕੇ ਜਥੇਬੰਦੀ ਦੇ ਵਿਚ ਲਿਆਇ ਗਾ ਏਹ
ਤਾਕਤ ਨਸ਼ਟ ਹੋਈ ਹਿੰਦੁਸਤਾਨ ਦੀ ਜੋ ਜਿੰਦ ਫੇਰ ਓਹਦੇ ਵਿਚ ਪਾਇ ਗਾ ਏਹ
ਇਹ ਖਿੱਲਰੇ ਮਣਕੇ ਚੁਣ ਸਾਰੇ ਇਕ ਲੜੀ ਪਰੋ ਰਖਾਇ ਗਾ ਏਹ
ਇਹ ਨੀਚਾਂ ਨੂੰ ਕਰੇਗਾ ਉਚਿਆਂ ਫੜ ਉਚੇ ਸਿਖ਼ਰ ਤੂੰਕੀ ਚੜ੍ਹਾਇ ਗਾ ਏਹ
ਛੂਤ ਛਾਤ ਦੇ ਭੂਤ ਨੂੰ ਦੂਰ ਕਰਕੇ ਪ੍ਰਾਣੀ ਮਾਤ੍ਰ ਨੂੰ ਨਾਲ ਮਿਲਾਇ ਗਾ ਏਹ
ਇਕ ਜੋਤ ਵਿਚੋਂ ਪ੍ਰਗਟ ਜੀਵ ਸਾਰੇ ਕੋਈ ਨ ਦੂਸਰਾ ਕੂਕ ਸੁਨਾਇ ਗਾ ਏਹ
'ਏਕ ਪਿਤਾ ਏਕਸ ਕੇ ਹਮ ਬਾਰਿਕ' ਸਾਂਝੀਵਾਲ ਸਭੇ ਨੇ, ਜਤਾਇ ਗਾ ਏਹ
ਇਕ ਇਸ਼ਟ ਉਪਾਸਨਾ ਦੱਸਕੇ ਜੀ ਦਰਦਰ ਦੀ ਭਟਕ ਮਿਟਾਇ ਗਾ ਏਹ
ਇਕ ਝੰਡੇ ਤੇ ਇਕ ਨਸ਼ਾਨ ਉਤੇ ਮਰ ਮਿਟਨ ਵਾਲੇ ਦ੍ਰਿੜਾਇ ਗਾ ਏਹ
ਆਪੋ ਧਾਪ ਮਜ਼੍ਹਬਾਂ.ਦੀ ਮਿਟਾਇ ਕਰਕੇ ਸਭੇ ਰੱਬ ਦੇ ਰਾਹ ਚਲਾਇ ਗਾ ਏਹ
ਲੀਕਾਂ ਮੇਟਕੇ ਭਰਮ ਪਾਖੰਡ ਦੀਆਂ ਸਚੇ ਪੰਥ ਦੀ ਗੈਲ ਲਗਾਇ ਗਾ ਏਹ
ਦੀਵੇ ਗੁਲ ਹੋ ਜਾਣਗੇ ਜ਼ਾਲਮਾਂ ਦੇ ਸ਼ਮ੍ਹਾਂ ਸੱਚ ਦੇ ਸਾਰੇ ਜਗਾਇ ਗਾ ਏਹ
ਘਰ ਬਾਰ ਦੀ ਸਾਂਝ ਬਣਾਇਕੇ ਜੀ ਆਪੋ ਵਿਚ ਪਿਆਰ ਵਧਾਇ ਗਾ ਏਹ
ਪੁਟ ਦੇਵਗਾ ਜ਼ੁਲਮ ਨਸ਼ਾਨ ਸਾਰੇ ਝੰਡੇ ਧਰਮ ਦੇ ਫੇਰ ਝੁਲਵਾਇ ਗਾ ਏਹ
ਥੋੜ੍ਹੇ ਚਿਰ ਨੂੰ ਵਰਤਕੇ ਦੇਸ ਅੰਦਰ ਕਾਂਇਆਂ ਹੋਰ ਦੀ ਹੋਰ ਪਲਟਾਇ ਗਾ ਏਹ
ਭਾਗਵਾਨ ਜਿਹੜੇ ਅੰਮ੍ਰਿਤ ਛਕਨਗੇ ਜੀ ਜਨਮ ਮਰਨ ਦੇ ਫੰਧ ਕਟਾਇ ਗਾ ਏਹ
ਰਾਜ ਭਾਗ ਸੰਸਾਰ ਦੇ ਸੁਖ ਦੇਵੂ ਪਰਮ ਪਦ ਤੇ ਅੰਤ ਪਹੁੰਚਾਇ ਗਾ ਏਹ
ਜਿਹਨੂੰ ਪੀਨ ਵਾਲਾ ਅਮਰ ਹੋ ਜਾਵੇ ਭਾਗਾਂ ਵਾਲਿਆਂ ਨੂੰ ਹੱਥ ਆਇ ਗਾ ਏਹ
ਗੁਰੂ ਘਰ ਤੋਂ ਉਪਜ ਕਰਤਾਰ ਸਿੰਘਾ ਸੜਦੇ ਦੇਸ ਦੇ ਤਈਂ ਬਚਾਇ ਗਾ ਏਹ

ਸਭ ਸੰਗਤ ਅੰਮ੍ਰਿਤ ਛਕਣ ਦੀ ਆਗਯਾ

ਸਾਨੂੰ ਹੁਕਮ ਅਕਾਲ ਦਾ ਜਿਵੇਂ ਆਯਾ ਅਸਾਂ ਵਰਤਨਾ ਵਿਚ ਸੰਸਾਰ ਸਾਰੇ
ਬਿਨ੍ਹਾਂ ਅੰਮ੍ਰਿਤੋਂ ਸਿਖ ਨ ਰਹੇ ਕੋਈ ਹੁਣ ਛਕੋ ਰਲ ਕੇ ਪਰਿਵਾਰ ਸਾਰੇ
ਅੰਮ੍ਰਿਤਧਾਰੀ ਹੋਣਾ ਅਤੀ ਲਾਜ਼ਮੀ ਹੈ ਛਕ ਲੈਣ ਬੇਸ਼ਕ ਨਰ ਨਾਰ ਸਾਰੇ
ਅੰਮ੍ਰਿਤ ਛਕਨ ਨੂੰ ਉਠਕੇ ਖੜੇ ਹੋਵੇ ਸਿਖੀ ਨਾਲ ਜੋ ਰੱਖਦੇ ਪਿਆਰ ਸਾਰੇ
ਗੁਰੂ ਘਰ ਮਰਯਾਦਾ ਇਹ ਕਾਇਮ ਹੋਈ ਹੋਰ ਛੱਡ ਦਿਤੇ ਸੰਸਕਾਰ ਸਾਰੇ
ਹਟੇ ਕੌਣ ਪਿਛਾਂਹ ਕਰਤਾਰ ਸਿੰਘਾ ਸਿੱਖ ਸਿਦਕੀ ਹੋਇ ਤਿਆਰ ਸਾਰੇ

ਸਿੱਖਾਂ ਦੀ ਬੇਨਤੀ

ਉਠ ਸਿਦਕੀਆਂ ਸਿੱਖਾਂ ਨੇ ਅਰਜ਼ ਕੀਤੀ ਭੁਲ ਅਗਲੀ ਦਾ ਪਛੋਤਾਉ ਸਾਨੂੰ
ਸਿੱਖ ਵਾੜੀ ਦੇ ਸਤਿਗੁਰੋ ਆਪ ਮਾਲੀ, ਮਨਜ਼ੂਰ ਹੈ, ਜੋ ਫ਼ਰਮਾਉ ਸਾਨੂੰ
ਰਖੋ ਓਵੇਂ ਜਿਵੇਂ ਹਰੀ ਭਰੀ ਭਰੀ ਰਹੇ ਅਸੀਂ ਚੱਲੀਏ, ਜਿਵੇਂ ਚਲਾਉ ਸਾਨੂੰ
ਜਿਸ ਬੇੜੇ ਤੇ ਆਪ ਦਾ ਜੀ ਕਰਦਾ ਫੜ ਚਾੜ੍ਹ ਕੇ ਪਾਰ ਲੰਘਾਉ ਸਾਨੂੰ
ਇਹ ਆਪਦੀ ਦਾਤ ਅਣਮੁਲੜੀ ਹੈ ਅੰਮ੍ਰਿਤ ਮਿਹਰ ਦੇ ਨਾਲ ਛਕਾਉ ਸਾਨੂੰ
ਹਰ ਥਾਂ ਨਹੀਂ ਕੋਈ ਕਰਤਾਰ ਸਿੰਘਾ ਦਾਸ ਆਪਨੇ ਜਾਨ ਅਪਨਾਉ ਸਾਨੂੰ

ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਤੱਯਾਰ ਕਰਨ ਦੀ ਆੱਗਯਾ

ਪੰਜ ਸਿਖ ਉਹ ਤਿਆਰ ਬਰ ਤਿਆਰ ਹੋਸਨ ਸਤਿਗੁਰੂ ਜੀ ਪਾਸ ਬੁਲਾਵੰਦੇ ਨੇ
ਦੇਇਕੇ ਪਦਵੀ ਪੰਜ ਪਿਆਰਿਆਂ ਦੀ ਓਹਨਾਂ ਤਈਂ ਫਿਰ ਆਖ ਸੁਣਾਵੰਦੇ ਨੇ
ਜਿਵੇਂ ਅੰਮ੍ਰਿਤ ਅਸਾਂ ਤਿਆਰ ਕੀਤਾ ਕਰੋ ਤੁਸੀਂ ਭੀ ਤਿਵੇਂ ਫਰਮਾਵੰਦੇ ਨੇ
ਸਿਖਾਂ ਸਿਦਕੀਆਂ ਤਈਂ ਕਰਤਾਰ ਸਿੰਘਾ ਚੁਣ ਪਹਿਲਾਂ ਛਕਾਉ ਜਤਾਵੰਦੇ ਨੇ

ਸੰਗਤਾਂ ਨੇ ਅੰਮ੍ਰਿਤ ਛਕਣਾ

ਮਿਲੀ ਆਗਯਾ ਜਦੋਂ ਹਜ਼ੂਰ ਦੀ ਇਹ ਪੰਜਾਂ ਪਿਆਰਿਆਂ ਨੇ ਅੰਗੀਕਾਰ ਕਰਕੇ
ਜਿਵੇਂ ਸਾਹਿਬਾਂ ਨੂੰ ਓਹਨਾਂ ਵੇਖਿਆ ਸੀ ਤਿਆਰ ਓਸੇ ਮ੍ਰਯਾਦਾ ਅਨੁਸਾਰ ਕਰਕੇ
ਪਹਿਲਾਂ *ਪੰਜਾਂ ਅਤੇ ਫੇਰ †ਯਾਰਾਂ ਨੇ ਜੀ ਅੰਮ੍ਰਿਤ ਛਕਿਆ ਬਹੁਤ ਪਯਾਰ ਕਰਕੇ
ਜੱਥੇ ਦੋ ਬਣ ਗਏ ਕਰਤਾਰ ਸਿੰਘਾ ਪੰਜਾਂ ਪਿਆਰਿਆਂ ਜਹੇ ਨਤਾਰ ਕਰਕੇ

ਤਥਾ

ਮੁਕਤ ਪਦਵੀ ਸਾਹਿਬਾਂ ਉਨ੍ਹਾਂ ਤਾਈਂ ਤੁਰਤ ਬਖਸ਼ੀ ਖੁਸ਼ੀ ਮਨਾਇ ਕੇ ਜੀ
ਓਹਨਾਂ ਪਾਸੋਂ ਅੱਗੇ ਇਕ ਸੌ ਪੰਜਾਂ ਛਕਿਆ ਅੰਮ੍ਰਿਤ ਪਰੇਮ ਮਧਾਇਕੇ ਜੀ
ਸਭ ਤਈਂ ਦੀਦਾਰੀ ਖਿਤਾਬ ਦਿਤਾ ਓਹਨਾਂ ਨਵੇਂ ਫ਼ਿਰ ਜਥੇ ਬਣਾਇ ਕੇ ਜੀ
ਦੇਗਾਂ ਖੁਲ੍ਹੀਆਂ ਕਰ ਤੱਯਾਰ ਧਰੀਆਂ ਆਏ ਛਕਨ ਵਾਲੇ ਹੁਮ ਹੁਮਾਇ ਕੇ ਜੀ

---

*ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ, ਫਤ੍ਹੇ ਸਿੰਘ।

†ਬਖਸ਼ੀਸ਼ਸਿੰਘ, ਬਖਸ਼ਾਸਿੰਘ ਭੈਰੋਵਾਲ ਦੇ, ਦਯਾਲਸਿੰਘ ਸੁਰਸਿੰਘ ਦਾ, ਗੁਲਾਬ ਸਿੰਘ ਖੱਤ੍ਰੀ, ਬੇਗ ਸਿੰਘ, ਅਮਰੀਕ ਸਿੰਘ ਝੰਗ ਮਘਯਾਣੇ ਦੇ ਭੰਡਾਰਾ ਸਿੰਘ, ਦਰਬਾਰਾ ਸਿੰਘ, ਹਜ਼ਾਰਾ ਸਿੰਘ ਸਰਹਿੰਦ ਦੇ, ਘਨ ਸਿੰਘ ਤੇ ਬੁਰਜ ਸਿੰਘ ਫਾਜ਼ਲਕੇ ਦੇ, ਆਲਮ ਸਿੰਘ ਰਚਨਾ ਰਾਜਪੂਤ ਸਿਆਲ ਕੋਟ, ਇਹਨਾਂ ਦੇ ਨਾਲ ਹੀ ਅਲੀ ਪੁਰ ਪਰਗਨਾ ਮੁਲਤਾਨ ਦੇ ਵਸਨੀਕ ਮਾਈ ਦਾਸ ਦੇ ਪੋਤਰੇ ਤੇ ਮਨੀ ਰਾਮ ਦੇ ਪੁਤਰਾਂ ਬਚਿਤਰ ਸਿੰਘ, ਉਦੇਸਿੰਘ, ਅਨਕਸਿੰਘ, ਅਜਬ ਸਿੰਘ, ਅਜਾਇਬ ਸਿੰਘ ਆਦਿਕ ਪਾਂਡਵਾਂ ਸਮਾਨ ਯੋਧੇ ਅੰਮ੍ਰਿਤ ਛਕ ਕੇ ਸਿੰਘ ਸਜੇ।

ਫਿਰ ਤਾਂ ਸਿੱਖੀ *ਬੇਅੰਤ ਹੀ ਉਲਟ ਪਈ ਕੀਤੇ ਪਾਰ ਸਭ ਬੇੜੇ ਚੜ੍ਹਾਇ ਕੇ ਜੀ
ਸਾਰਾ ਖਾਲਸਾ ਅਪਰ ਅਪਾਰੀ ਹੋਇਆ ਸਤਿਗੁਰਾਂ ਨੇ ਕਿਹਾ ਸੁਣਾਇ ਕੇ ਜੀ
ਏਸੇ ਤਰ੍ਹਾਂ ਸਾਰਾ ਦਿਨ ਬੀਤ ਗਿਆ ਉਠੇ ਸਤਿਗੁਰੂ ਫਤੇ ਗਜਾਇ ਕੇ ਜੀ
ਕਲ ਲਗੇ ਦੀਵਾਨ ਕਰਤਾਰ ਸਿੰਘਾ ਆਉਣਾ ਇਥੇ ਹੀ ਹੁਮ ਹੁਮਾਇ ਕੇ ਜੀ

ਵਾਕ ਕਵੀ

ਆਦਿ ਸਤਿਗੁਰਾਂ ਨੇ ਸਚਖੰਡ ਵਿਚੋਂ ਆਕੇ ਜਿਹੜਾ ਉਹ ਬੀਜ ਬੀਜਾਇਆ ਸੀ
ਨੌ ਸਤਿਗੁਰਾਂ ਨੇ ਵਿਚ ਸਿੱਖਾਂ ਦੇ ਜੀ ਪਰਚਾਰ ਕਰ ਸਾਂਭ ਰਖਾਇਆ ਸੀ
ਜਿਧੇ ਵਾਸਤੇ ਦੋ ਸੌ ਵਰ੍ਹੇ ਤੋੜੀ ਰਾਖੀ ਕਰਦਿਆਂ ਸਮਾਂ ਲੰਘਾਇਆ ਸੀ
ਓਸ ਬੀਜ ਤਾਈਂ ਦਸਮੇਸ਼ ਜੀ ਨੇ ਅੱਜ ਕਰ ਕੇ ਪਰਗਟ ਦਿਖਾਇਆ ਸੀ
ਜਿਸ ਪੰਥ ਦੇ ਖਾਸ ਪ੍ਰਗਟਾਵਨੇ ਲਈ ਮਹਾਂਕਾਲ ਨੇ ਹੁਕਮ ਸੁਨਾਇਆ ਸੀ
ਉਹ ਪੰਥ ਜ਼ਹੂਰ ਦੇ ਵਿਚ ਆਇਆ ਸਤਿਗੁਰਾਂ ਅਨੰਦ ਜਤਾਇਆ ਸੀ
ਦੋ ਦਿਨ ਹੁੰਦੀ ਰਹੀ ਦੀਪ ਮਾਲਾ ਵਿਚ ਸ਼ਹਿਰ ਦੇ ਜਸ਼ਨ ਮਨਾਇਆ ਸੀ
ਧੌਂਸੇ ਵਜਦੇ ਰਹੇ ਨਸ਼ਾਨ ਝੁਲਦੇ ਦਾਨ ਪੁੰਨ ਮਾਤਾ ਕਰਵਾਇਆ ਸੀ
ਗੁਰੂ ਅਸਲ ਨਿਸ਼ਾਨੇ ਤੇ ਪਹੁੰਚ ਗਏ ਬੀਰ ਖਾਲਸਾ ਪੰਥ 'ਪ੍ਰਗਟਾਇਆ ਸੀ
ਧਰਮ ਧੀਰਜ ਫੜੀ ਕਰਤਾਰ ਸਿੰਘਾ ਤਖਤ ਦਿਲੀ ਦਾ ਥਰ ਥਰਾਇਆ ਸੀ

ਤੀਜੇ ਦਿਣ ਫਰ ਕੇਸ ਗੜ੍ਹ ਸਾਹਿਬ ਦੀਵਾਨ ਸਜਣਾ

ਹੁਣ ਤਾਂ ਸਿੱਖਾਂ ਨੂੰ ਹੋਰ ਹੀ ਚਾ ਚੜ੍ਹ ਗਏ ਤੀਜੇ ਦਿਨ ਭੀ ਓਵੇਂ ਦੀਵਾਨ ਸਜਿਆ
ਅਜ ਸੰਗਤਾਂ ਦਾ ਰੰਗ ਹੋਰ ਹੈਸੀ ਪੰਥ ਖਾਲਸਾ ਸੋਹਣਾ ਸੁਜਾਨ ਸਜਿਆ
ਅੱਜ ਕੀਹ ਸਤਿਗਰ ਜੀ ਆਖਦੇ ਨੇ ਸੁਣਨ ਲਈ ਦੀਵਾਨ ਮਹਾਨ ਸਜਿਆ
ਬੈਠੇ ਆਣ ਦਸਮੇਸ਼ ਕਰਤਾਰ ਸਿੰਘਾ ਇਹ ਧਾਰਕੇ ਵਿਸ਼ਨ ਭਗਵਾਨ ਸਜਿਆ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘਾਂ ਨੂੰ ਉਪਦੇਸ਼

ਸੁਣੋ ਪਿਆਰਿਓ ਸੇਵਕੋ ਸਿੰਘ ਬੀਰੋ ਜਿਹੜੇ ਬੈਠੇ ਹੋ ਏਸ ਦੀਵਾਨ ਅੰਦਰ
ਸਾਡੀ ਲਾਜ ਕਰਤਾਰ ਨੇ ਰਖ ਲਈ ਪੰਥ ਵਧੇਗਾ ਬੜਾ ਜਹਾਨ ਅੰਦਰ
ਬੜੀ ਡਾਢੀ ਘਸੌਟੀ ਤੇ ਲਾ ਪਰਖੇ ਸਿਖ ਪਾਸ ਹੋ ਗਏ ਇਮਤਿਹਾਨ ਅੰਦਰ
ਆਦਿ ਸਤਿਗੁਰਾਂ ਨੇ ਜਦੋਂ ਪਰਖ ਕੀਤੀ ਧਾਰ ਧਾਨਕ ਰੂਪ ਮਸਤਾਨ ਅੰਦਰ
ਓਦੋਂ ਲਹਿਨਾ ਜੀ ਹੀ ਕੇਵਲ ਨਿਤਰੇ ਸੀ ਕੀਤੀ ਪਰਖ ਸਿੱਖੀ ਦੀ ਕਾਨ ਅੰਦਰ

*ਗੁਲਾਮ ਮੁਹੱਈਉਦੀਨ ਇਕ ਫਾਰਸੀ ਦੇ ਇਤਿਹਾਸਕਾਰ ਨੇ ਜੋ ਤਾਦਾਦ ਏਸ ਵੇਲੇ ਅੰਮ੍ਰਿਤ ਛਕਨ ਵਾਲਿਆਂ ਦੀ ਔਰੰਗਜ਼ੇਬ ਨੂੰ ਭੇਜੀ ਸੀ ਉਹ ਵੀਹ ਹਜ਼ਾਰ ਹੈ। (ਮੈਕਾਲਿਫ)

ਓਦੋਂ ਇਕ ਤੇ ਹੁਣ ਪੰਜ ਹੋ ਗਏ ਫ਼ਰਕ ਰਖਿਆ ਨਹੀਂ ਅਸਾਂ ਤਾਨ ਅੰਦਰ
ਕਦੇ ਇਹੋ ਜਹੀ ਅਗੇ ਨਹੀਂ ਪਰਖ ਹੋਈ ਨਹੀਂ ਮਿਸਾਲ ਕੁਰਾਨ ਪੁਰਾਨ ਅੰਦਰ
ਪੰਥ ਵਧੇ ਬੇਅੰਤ ਕਰਤਾਰ ਸਿੰਘਾ ਦਿਨੋ ਦਿਨ ਇਕਬਾਲ ਤੇ ਸ਼ਾਨ ਅੰਦਰ

ਤਥਾ

ਇਹ ਪੰਜ ਪਿਆਰੇ ਅਸਾਂ ਚੁਣ ਲਏ ਨੇ ਤੁਹਾਡੇ ਸਾਹਮਣੇ ਨਾਲ ਤਲਵਾਰ ਸਿੱਖੋ
ਇਹਨਾਂ ਪੰਜਾਂ ਨੂੰ ਤਾ ਕੇ ਵੇਖ ਲਿਆ ਵਿਚ ਡਾਢੀ ਕੁਠਾਲੜੀ ਢਾਰ ਸਿੱਖੋ
ਕੱਢ ਲਏ ਨੇ ਚੁਣ ਕੇ ਪੰਥ ਵਿਚੋਂ ਡਾਢੇ ਉਚੇ ਤੇ ਸੁਚੇ ਵਚਾਰ ਸਿੱਖੋ
ਪੰਜ ਰਤਨ ਵਿਰੋਲ ਕੇ ਕਢ ਲਏ ਸਿੱਖੀ ਸਾਗਰ ਬੜੇ ਅਪਾਰ ਸਿੱਖੋ
ਇਹਨਾਂ ਪੰਜਾਂ ਦੀ ਬਣੇ ਪੰਚੈਤ ਸੋਹਣੀ ਸਾਂਭ ਲਏ ਗੁਰ ਗੱਦੀ ਦੀ ਕਾਰ ਸਿੱਖੋ
ਗੁਰ ਗੋਰ ਦੇ ਵਿਚ ਸਮਾਇ ਗਏ ਹੋ ਗਏ ਨੇ ਭਵਜਲੋਂ ਪਾਰ ਸਿੱਖੋ
ਗੁਰ ਗੱਦੀ ਦੀ ਕਾਰ ਸੰਭਾਲਨੇ ਲਈਂ ਚੁਣੇ ਪੰਜ ਵਜ਼ੀਰ ਹੁਸ਼ਯਾਰ ਸਿੱਖੋ
ਇਹ ਪੰਜ ਪਯਾਰੇ ਕਰਤਾਰ ਸਿੰਘਾ ਹੈਣ ਚੁਣ ਲਏ ਪੰਥ ਦਾ ਸਾਰ ਸਿੱਖੋ

ਤਥਾ

ਸਿਰ ਆਪਣੇ ਇਨ੍ਹਾਂ ਨੇ ਦਾਨ ਕੀਤੇ ਡਾਢੀ ਔਖੀ ਕੁਘਸੌਟੀ ਲਾਇ ਪੰਜੇ
ਸਾਕ, ਅੰਗ, ਕੁਟੰਬ ਸੰਬੰਧ ਸਾਰੇ ਸੱਕੇ ਵੀਰ ਭਰਾ ਬਨਾਇ ਪੰਜੇ
ਮੈਂ ਇਨ੍ਹਾਂ ਦਾ ਤੇ ਇਹ ਹੋਏ ਮੇਰੇ ਦੋਇ ਆਪਨਾ ਆਪ ਅਪਨਾਇ ਪੰਜੇ
ਮੇਰੇ ਇਨ੍ਹਾਂ ਵਿਚ ਨ ਭੇਦ ਕੋਈ ਮੇਰੇ ਰੂਪ ਦੇ ਵਿਚ ਸਮਾਇ ਪੰਜੇ
ਗੁਰ ਗੱਦੀ ਦੀ ਕਾਰ ਚਲਾਉਨ ਖਾਤਰ ਮੈਂ ਲਏ ਨੇ ਨਾਲ ਰਲਾਇ ਪੰਜੇ
ਸੁੱਧ ਕੁੰਦਨੋ ਵੱਧ ਇਹ ਹੋਏ ਸਾਬਤ ਅੱਗ ਪਰਖ਼ਦੀ ਵਿਚ ਪਾ ਤਾਇ ਪੰਜੇ
ਜੀਉਂਦੇ ਮਰ ਮੇਰੇ ਵਿਚ ਲੀਨ ਹੋ ਗਏ ਜਿੰਦ ਜਾਨ ਘੁਮਾ ਅਜ਼ਮਾਇ ਪੰਜੇ
ਇਨ੍ਹਾਂ ਵਿਚ ਮੈਂ ਲੀਨ ਕਰਤਾਰ ਸਿੰਘਾ ਮੈਥੋਂ ਨਹੀਂ ਜੁਦਾ ਜੁਨਾਇ ਪੰਜੇ

ਤਥਾ

'ਇਕ ਸਿੱਖ ਦੋ ਮਿਲਕੇ ਸਾਧ ਸੰਗਤ ਪੰਜ ਮਿਲ ਪਿਆਰੇ ਸਦਾਨ ਪੰਜੇ
ਇਹਨਾਂ ਤਈਂ ਪੂਰੇ ਇਖਤੱਯਾਰ ਦਿਤੇ ਗੁਰ ਸਿਖੀ ਦੀ ਕਾਰ ਚਲਾਨ ਪੰਜੇ
ਗੁਰੂ ਘਰ ਅੰਦਰ ਚਲੂ ਚਾਲ ਇਹੋ ਸਦਾ ਅੰਮ੍ਰਿਤ ਰਲ ਛਕਾਨ ਪੰਜੇ
ਕੀਤੀ ਇਕ ਦੀ ਹੋਇ ਮਨਜ਼ੂਰ ਨਾਹੀਂ ਮਨਜ਼ੂਰ ਜੋ ਹੁਕਮ ਸੁਨਾਨ ਪੰਜੇ
ਰਹਿਤ ਬਹਿਤ ਵਾਲੇ ਸਿੱਖੀ ਸਿਦਕ ਵਾਲੇ ਹੋਣ ਪੰਥ ਦੇ ਵਿਚ ਨਸ਼ਾਨ ਪੰਜੇ
ਸਾਡੇ ਪਿਛੋਂ ਗੁਰ ਗਰੰਥ ਦੀ ਤਾਬਿਆ ਹੋ ਸਾਰੀ ਕਾਰ ਦੇ ਤਈਂ ਨਭਾਨ ਪੰਜੇ

ਪੰਜਾਂ ਪਿਆਰਿਆਂ ਦੀ ਕੀਤੀ ਰੱਦਨੀ ਨਹੀਂ ਜਿਹੜਾ ਰਲ ਗੁਰਮਤਾ ਸੁਧਾਨ ਪੰਜੇ
ਕਰੇ ਕੋਈ ਕੁਰਹਿਤ ਜੇ ਪੰਥ ਅੰਦਰ ਡੰਨ ਰਲਕੇ ਓਸ ਨੂੰ ਲਾਨ ਪੰਜੇ
ਅਸਾਂ ਪੰਜਾਂ ਦੀ ਰਚ ਪੰਚੈਤ ਦਿਤੀ ਵਿਚ ਪੰਥ ਦੇ ਪੈਂਚ ਸਦਾਨ ਪੰਜੇ
ਪੰਜ ਮਿਲਨ ਤੇ ਦੇਗ ਤਿਆਰ ਹੋਵੇ ਕਠੇ ਹੋ ਕੇ ਫੇਰ ਵਰਤਾਨ ਪੰਜੇ
ਪੰਥ ਵਧੇਗਾ ਦੇਸ ਪਰਦੇਸ ਅੰਦਰ ਗੁਰ ਸਿੱਖੀ ਦੇ ਤਈਂ ਫੈਲਾਨ ਪੰਜੇ
ਤਾਬੇ ਗਰੰਥ ਜੀ ਦੀ ਕਰਤਾਰ ਸਿੰਘਾ ਵਿਚ ਪੰਥ ਦੇ ਪਾਣ ਗੇ ਮਾਨ ਪੰਜੇ

ਸੰਗਤਾਂ ਨੂੰ ਹੁਕਮ

ਪਿੰਡਾਂ ਵਿਚ ਨ ਜਾਇ ਭੁਲਾ ਦੇਣਾ ਸਿੱਖੀ ਰਹਿਤ ਦੇ ਤਈਂ ਨਿਬਾਹਿਓ ਹੁਣ
ਦਾੜ੍ਹੇ ਕੇਸ, ਸਬੂਤ ਹਮੇਸ਼ ਰਖੋ ਕੰਘਾ ਕੱਛ ਕ੍ਰਿਪਾਨ ਰਖਾਇਓ ਹੁਣ
ਤੁਹਾਡੀ ਅੱਜ ਤੋਂ ਪਦਵੀ ਸਿੰਘ *ਹੋਈ ਦਾਸ, ਕਿਸੇ ਦੇ ਨ ਅਖਵਾਇਓ ਹੁਣ
ਅੰਮ੍ਰਿਤ ਧਾਰੀਆਂ ਦਾ ਬਿਨਾਂ ਸਿੰਘ ਦੇ ਜੀ ਅੱਧਾ ਨਾਮ ਨ ਕਦੇ ਬੁਲਾਇਓ ਹੁਣ
ਗੁਰੂ ਘਰ, ਤੁਹਾਡਾ ਅੱਜ ਜਨਮ ਹੋਇਆ ਪਿਛਲੀ ਜ਼ਾਤ ਤੇ ਪਾਤ ਮੁਕਾਇਓ ਹੁਣ
ਖਾਲਸ ਖਾਲਸਾ ਅੱਜ ਤੋਂ ਬਣੇ ਸਾਰੇ ਮੈਲ ਭਰਮ ਨ ਵਿਚ ਰਲਾਇਓ ਹੁਣ
ਮੰਤ੍ਰ ਵਾਹਿਗੁਰੂ ਮੁਖ ਥੀਂ ਸਦਾ ਜਪਨਾ ਗੋਰ ਮੜ੍ਹੀ ਨ ਸੀਸ ਝੁਕਾਇਓ ਹੁਣ
ਛੀਂਬੇ, ਖੱਤ੍ਰੀ, ਜੱਟ ਅਰੋੜ ਪੁਣਾ ਇਹ ਅੰਦਰੋਂ ਵਹਿਮ ਕਢਾਇਓ ਹੁਣ
ਸਿੱਖ ਗੁਰੂ ਦੇ ਖਾਲਸਾ ਮਜ਼੍ਹਬ ਹੋਇਆ ਖੜ ਉਚੀ ਦਲੀਲ ਜਮਾਇਓ ਹੁਣ
ਮਹਾਂ ਸ਼ਕਤ ਅਕਾਲ ਦੇ ਪੁਤ ਸਾਰੇ ਹਿੰਦੂ ਤੁਰਕ ਦੀ ਕਾਨ ਮਿਟਾਇਓ ਹੁਣ
ਗੋਦੀ ਸ੍ਰੀ ਅਸਕੇਤ ਦੀ ਪਾ ਦਿੱਤੇ ਦੇਵੀ ਦੇਵਤੇ ਨਾਹਿੰ ਮਨਾਇਓ ਹੁਨ
ਦਸਾਂ ਗੁਰਾਂ ਨੂੰ ਜਾਨਣਾ ਰੂਪ ਇਕੋ ਆਪਸ ਵਿਚ ਪਯਾਰ ਵਧਾਇਓ ਹੁਣ
ਆਪੋ ਵਿਚ ਬਨ ਸਕੇ ਭਰਾ ਰਹਿਣਾ ਇਕ ਦੂਜੇ ਦਾ ਦੁਖ ਵੰਡਾਇਓ ਹੁਣ
ਜੋ ਦਸਦੇ ਅਸੀਂ ਕਰਤਾਰ ਸਿੰਘਾ ਇਹਨਾਂ ਗੱਲਾਂ ਦੇ ਤਈਂ ਕਮਾਇਓ ਹੁਣ

ਤਥਾ

ਪੰਥ ਰਚਿਆ ਹੁਕਮ ਅਕਾਲ ਦੇ ਥੀਂ ਸਿੱਖ ਸੋ ਜੋ ਰਹਿਤ ਭੁਲਾਇ ਨਾਹੀਂ
ਰਾਤ ਪਿਛਲੀ ਜਾਗ ਕੇ ਨਾਮ ਜਪਨਾ ਐਵੇਂ ਸੁਤਿਆਂ ਰੈਨ ਵਿਹਾਇ ਨਾਹੀਂ
ਜੰਗਲ ਹੋ ਕੇ ਸੌਚ ਅਸ਼ਨਾਨ ਕਰਨਾ ਇਹ ਤਈਂ ਅਪਵਿੱਤ੍ਰ ਰਖਾਇ ਨਾਹੀਂ
ਨਿੱਤ ਨੇਮ ਦਾ ਨੇਮ ਜ਼ਰੂਰ ਕਰਨਾ ਵਾਹ ਲੱਗਦੀ ਕਦੇ ਖੁਝਾਇ ਨ ਹੀਂ

*ਦੇਵੀ ਦਾਸ, ਸੁੰਦਰ ਦਾਸ ਆਦਿਕ ਭਾਵ ਕਿ ਆਪਣੇ ਨਾਵਾਂ ਨਾਲ ਦਾਸ ਪਦ ਨਾ ਲਾਇਓ ਸਿੰਘ ਪਦ ਲਾਓ।

ਨਿੱਤ ਪੜ੍ਹੇ ਸੁਣੇ ਬਾਣੀ ਆਪ ਗਾਵੇ ਸਤਿਸੰਗ ਤੋਂ ਚਿੱਤ ਚੁਰਾਇ ਨਾਹੀਂ
ਦਿਣੇ ਕਾਰ ਵਿਹਾਰ ਦੇ ਵਿਚ ਲਗੇ ਬਹਿੰਦਾ ਉਠਦਾ ਨਾਮ ਭੁਲਾਇ ਨਾਹੀਂ
ਸਦਾ ਧਰਮ ਦੀ ਕਿਰਤ ਕਮਾਈ ਕਰੇ ਹੋ ਬੇਕਾਰ ਵਿਹਲਾ ਮੰਗ ਖਾਇ ਨਾਹੀਂ
ਝੂਠ ਜੂਠ ਦਾ ਸਦਾ ਤਿਆਗ ਕਰਨਾ ਕਿਤੇ ਛਲ ਫ਼ਰੇਬ ਕਮਾਇ ਨਾਹੀਂ
ਲੌਭ ਆਪਣਾ ਰੱਖਕੇ ਦਿਲ ਅੰਦਰ ਬਣਦਾ ਕਿਸੇ ਦਾ ਕੰਮ ਵਿਗੜਾਇ ਨਾਹੀਂ
ਪ੍ਰਾਣੀ ਮਾਤ੍ਰ ਦੇ ਨਾਲ ਪਿਆਰ ਕਰੇ ਝਿੜਕ ਕਿਸੇ ਦਾ ਰਿਦਾ ਦੁਖਾਇ ਨਾਹੀਂ
ਘਟਾਂ ਸਾਰਿਆਂ ਵਿਚ ਰਾਮ ਵੱਸੇ ਕੋਈ ਬੁਰਾ ਤੇ ਭਲਾ ਸੁਨਾਇ ਨਾਹੀਂ
ਥੋੜ੍ਹਾ ਸੋਵਣਾ ਖਾਵਣਾ ਕਰੇ ਥੋੜ੍ਹਾ ਬੋੜ੍ਹਾ ਬੋਲਣਾ ਬਕ ਬਕਾਇ ਨਾਹੀਂ
ਸਿਰ ਜਾਇ ਤੇ ਓਸ ਨੂੰ ਜਾਣ ਦੇਵੇ ਧਰਮ ਸਿਖ ਹਥੋਂ ਮੂਲੋਂ ਜਾਇ ਨਾਹੀਂ
ਕਰੇ ਰੱਖਯਾ ਵੇਖ ਮੁਹਤਾਜ ਕੋਈ ਤੇ ਨਿਤਾਣਿਆਂ ਤਈਂ ਦੁਖਾਇ ਨਾਹੀਂ
ਪਰ ਧਨ ਲੋਹਾ ਪਰ ਇਸਤ੍ਰੀ ਮਾਂ ਪਰ ਨਿੰਦਿਆ ਸੁਣੇ ਸੁਣਾਇ ਨਾਹੀਂ
ਮਨ ਨੀਵਾਂ ਤੇ ਰੱਖੇ ਦਲੀਲ ਉਚੀ ਹਿਰਦਾ ਰੱਖੇ ਅਡੋਲ, ਡੁਲਾਇ ਨਾਹੀਂ
ਰਹੇ ਰੱਬ ਰਜ਼ਾ ਦੇ ਵਿਚ ਰਾਜ਼ੀ ਦੁਖ ਬਣ ਜਾਇ ਘਬਰਾਇ ਨਾਹੀਂ
ਸਦਾ ਚੜ੍ਹਦੀਆਂ ਕਲਾਂ ਦੇ ਵਿਚ ਵਰਤੇ ਕਲਾਂ ਢਹਿੰਦੀਆਂ ਦੇ ਵਿਚ ਜਾਇ ਨਾਹੀਂ
ਜਿੱਥੇ ਜਾਇ ਬਹੇ ਭਲਾ ਕਹੇ ਓਥੇ ਕਿਤੇ ਬੁਰਾ ਨਮੂਨਾ ਦਿਖਾਇ ਨਾਹੀਂ
ਵਾਂਗ ਹੰਸ ਦੇ ਮੋਤੀਆਂ ਚੋਗ ਚੁਗੇ ਗੰਦੀਂ ਛੱਪੜੀਂ ਚੁੰਝ ਡੁਬਾਇ ਨਾਹੀਂ
ਭੌਰ ਬਣਕੇ ਵਾਸ਼ਨਾ ਲਏ ਫੁਲਾਂ ਵੇਖ ਗੰਦਗੀ ਤਈਂ ਫੋਲਾਇ ਨਾਹੀਂ
ਇਹ ਜਗਤ ਸਰਾਉਂ ਮੁਸਾਫ਼ਰਾਂ ਦੀ ਏਥੇ ਮਸਤ ਹੋ ਪੈਰ ਫ਼ੈਲਾਇ ਨਾਹੀਂ
ਸਦਾ ਬਿਸਤ੍ਰਾ ਬੰਨ੍ਹਕੇ ਤਿਆਰ ਰਹੇ ਪੰਡਾਂ ਕੂੜੇ ਦੀਆਂ ਬੰਨ੍ਹ ਚਾਇ ਨਾਹੀਂ
ਸੱਤ ਸੰਗ ਦਾ ਰੰਗ ਹਮੇਸ਼ ਰਖੇ ਹੋਰ ਕੂੜ ਦੇ ਰੰਗ ਰੰਗਾਇ ਨਾਹੀਂ
ਕਿਰਤ ਧਰਮ ਦੀ ਕਰ ਨਿਰਬਾਹ ਕਰੇ ਪੇਟ ਹੇਤ ਪਾਖੰਡ ਬਣਾਇ ਨਾਹੀਂ
ਹੰਸ ਬਣਕੇ ਰਹੇ ਕਰਤਾਰ ਸਿੰਘਾ ਕਾਗ ਵਿਸ਼ੇ ਦਾ ਬਣ ਕੁਰਲਾਇ ਨਾਹੀਂ

ਤਥਾ

ਅੰਮ੍ਰਿਤ ਛਕ ਕੇ ਸਦਾ ਤਿਆਰ ਰਹਿਣਾ ਡਿੱਗ ਜਾਵਣਾ ਸਿੰਘ ਦਾ ਧਰਮ ਨਾਹੀਂ
ਰਹਿਤ ਰੱਖਣੀ ਨਿੱਤ ਸੰਭਾਲ ਰਹਿਣਾ ਭਰਮ ਪਾਵਣਾ ਸਿੰਘ ਦਾ ਧਰਮ ਨਾਹੀਂ
ਜਟਾ ਜੂਟ ਰਹਿਣਾ ਇਕ ਰੋਮ ਕਿਧਰੋਂ ਹੈ ਕਟਾਵਣਾ ਸਿੰਘ ਦਾ ਧਰਮ ਨਾਹੀਂ
ਜਗਤ ਜੂਠ* ਦਾ ਸਦਾ ਤਿਆਗ ਕਰਨਾ ਹੱਥ ਲਾਵਣਾ ਸਿੰਘ ਦਾ ਧਰਮ ਨਾਹੀਂ

*ਜਗਤ ਜੂਠ ਤਮਾਕੂ ਦਾ ਨਾਮ ਹੈ।

ਹੱਥੀਂ ਮਾਰ ਸ਼ਿਕਾਰ ਦਾ ਮਾਸ ਖਾਣਾ ਕੁੱਠਾ ਖਾਵਨਾ ਸਿੰਘ ਦਾ ਧਰਮ ਨਾਹੀਂ
ਨੜੀ ਮਾਰ ਅਤੇ ਕੁੜੀ ਮਾਰ ਦੇ ਸੰਗ ਹਿਤ ਪਾਵਨਾ ਸਿੰਘ ਦਾ ਧਰਮ ਨਾਹੀਂ
ਕਰੇ ਨੌਕਰੀ ਵਣਜ ਬਪਾਰ ਕੋਈ, ਵਿਹ! ਸੁਨਾਵਨਾ ਸਿੰਘ ਦਾ ਧਰਮ ਨਾਹੀਂ
ਰਾਮਰਾਈਆਂ ਮੀਣੇ ਮਸੰਦੀਆਂ ਦਾ ਮੇਲ ਚਾਹਵਨਾ ਸਿੰਘ ਦਾ ਧਰਮ ਨਾਹੀਂ
ਧੀ ਭੈਣ ਪਰਾਈ ਨੂੰ ਵੇਖ ਕਰਕੇ ਜੀ ਡੁਲਾਵਨਾ ਸਿੰਘ ਦਾ ਧਰਮ ਨਾਹੀਂ
ਸਤਿਸੰਗਿ ਅੰਦਰ ਬੁਰੀ ਨਜਰ ਕਰਕੇ ਹੈ ਤਕਾਵਨਾ ਸਿੰਘ ਦਾ ਧਰਮ ਨਾਹੀਂ
ਨਿੰਦਾ ਚੁਗਲੀ ਦਗ਼ਾ ਫਰੇਬ ਭੈੜਾ ਜਾ ਕਮਾਵਨਾ ਸਿੰਘ ਦਾ ਧਰਮ ਨਾਹੀਂ
ਬਿਨ੍ਹਾਂ ਗੁਰੂ ਅਕਾਲ ਦੇ ਸਿਰ ਕਿਧਰੇ ਹੈ ਝੁਕਾਵਨਾ ਸਿੰਘ ਦਾ ਧਰਮ ਨਾਹੀਂ
ਦਸਾਂ ਗੁਰਾਂ ਬਿਨ੍ਹਾਂ ਹੋਰ ਇਸ਼ਟ ਕੋਈ ਹੈ ਠਹਿਰਾਵਨਾ ਸਿੰਘ ਦਾ ਧਰਮ ਨਾਹੀਂ
ਗੁਰੂ ਬਾਣੀ ਬਿਨਾਂ ਕੱਚੀ ਬਾਣੀਆਂ ਨੂੰ ਹੈ ਗਾਵਨਾ ਸਿੰਘ ਦਾ ਧਰਮ ਨਾਹੀਂ
ਦੁਖੀ ਸੁਖੀ ਭਾਣਾ ਮੰਨ ਰਹੇ ਰਾਜ਼ੀ ਰੋ ਸੁਨਾਵਨਾ ਸਿੰਘ ਦਾ ਧਰਮ ਨਾਹੀਂ
ਵੈਰੀ ਸਾਹਮਣੇ ਜਾ ਕੇ ਡਰ ਮੌਤੋਂ ਮੂੰਹ ਪ੍ਰਤਾਵਨਾ ਸਿੰਘ ਦਾ ਧਰਮ ਨਾਹੀਂ
ਸਤੀ ਵਾਂਗ ਚੜ੍ਹ ਚਿਖਾ ਮੈਦਾਨ ਅੰਦਰ ਪੱਛੋਤਾਵਨਾ ਸਿੰਘ ਦਾ ਧਰਮ ਨਾਹੀਂ
ਮੁਲਕ ਧਰਮ ਦੀ ਸ਼ਾਨ ਤੋਂ ਸ਼ਾਨ ਆਪਣਾ ਹੈ ਵਟਾਵਨਾ ਸਿੰਘ ਦਾ ਧਰਮ ਨਾਹੀਂ
ਜ਼ੋਰ ਹੁੰਦਿਆਂ ਕਿਸੇ ਗ਼ਰੀਬ ਤਾਈਂ ਹੈ ਸਤਾਵਨਾ ਸਿੰਘ ਦਾ ਧਰਮ ਨਾਹੀਂ
ਘਰ ਹੁੰਦਿਆਂ ਸੁੰਦਿਆਂ ਮੰਗਤੇ ਨੂੰ ਹੈ ਮੁੜਾਵਨਾ ਸਿੰਘ ਦਾ ਧਰਮ ਨਾਹੀਂ
ਧੀ ਭੈਣ ਤਾਈਂ ਵੇਚ ਲੋਭ ਕਰਕੇ ਪੈਸਾ ਖਾਵਨਾ ਸਿੰਘ ਦਾ ਧਰਮ ਨਾਹੀਂ
ਨਸ਼ੇ; ਭੰਗ ਅਫੀਮ ਸ਼ਰਾਬ ਚੰਡੂ, ਵਰਤਾਵਨਾ ਸਿੰਘ ਦਾ ਧਰਮ ਨਾਹੀਂ
ਕਿਸੇ ਤਰ੍ਹਾਂ ਸੰਕਲਪ ਕਰਾਇਆ ਹੋਇਆ ਹੈ ਉਠਾਵਨਾ ਸਿੰਘ ਦਾ ਧਰਮ ਨਾਹੀਂ
ਹਨੂੰਮਾਨ, ਭੈਰੋਂ, ਦੇਵੀ ਪੀਰ ਗੁੱਗਾ ਹੈ ਮਨਾਵਨਾ ਸਿੰਘ ਦਾ ਧਰਮ ਨਾਹੀਂ
ਕਿਸੇ ਮੜ੍ਹੀ ਮਸਾਨ ਤੇ ਜਾਇ ਦੀਵਾ ਹੈ ਜਗਾਵਨਾ ਸਿੰਘ ਦਾ ਧਰਮ ਨਾਹੀਂ
ਸਦਾ ਗਾਤਰੇ ਤੇਗ਼ ਰਹੇ, ਕਦੇ ਜੰਵੂ ਲੈ ਸਜਾਵਨਾ ਸਿੰਘ ਦਾ ਧਰਮ ਨਾਹੀਂ
ਬਾਹਰ ਕਦੇ ਹਥਿਆਰ ਦੇ ਬਿਨਾਂ ਪਹਿਨੇ ਹੈ ਫਿਰਾਵਨਾ ਸਿੰਘ ਦਾ ਧਰਮ ਨਾਹੀਂ
ਰਹਿਨਾ ਸਦਾ ਆਨੰਦ ਕਰਤਾਰ ਸਿੰਘਾ ਮੁਰਝਾਵਨਾ ਸਿੰਘ ਦਾ ਧਰਮ ਨਾਹੀਂ

ਤਥਾ

ਤੁਸਾਂ ਜਾਵਨਾ ਆਪਣੇ ਘਰਾਂ ਨੂੰ ਹੁਣ ਹਰ ਸਮੇਂ ਤਿਆਰ-ਬਰ-ਤਿਆਰ ਰਹਿਣਾ
ਦੁਨੀਆਂ ਦਾਤਰੀ ਨੂੰ ਦੰਦੇ ਦੂੰਹੀਂ ਪਾਸੀਂ ਇਹਦੇ ਵਲੋਂ ਸਦਾ ਹੁਸ਼ਿਆਰ ਰਹਿਣਾ
ਰੀਤਾਂ ਪਿਛਲੀਆਂ ਵਿਚ ਨ ਧਸ ਜਾਣਾ ਗੁਰਮੱਤ ਦੇ ਸਦਾ ਅਨੁਸਾਰ ਰਹਿਣਾ

ਮੁਸਲਮਾਨ ਤੇ ਹਿੰਦੂ ਤੋਂ ਵੱਖਰੇ ਹੋ ਤੀਜੇ ਪੰਥ ਦੀ ਧਾਰਨਾ ਧਾਰ ਰਹਿਣਾ
ਜਿੱਥੇ ਰਹੋ, ਰਹੋ ਜਥੇਬੰਦ ਹੋ ਕੇ ਆਪਸ ਵਿਚ ਹੈ ਨਾਲ ਪਿਆਰ ਰਹਿਣਾ
ਸਦਾ ਬਚਨਾ ਭੇਖੀ ਪਾਖੰਡੀਆਂ ਤੋਂ ਥਾਂ ਆਪਨੇ ਹੋ ਖ਼ਬਰ ਦਾਰ ਰਹਿਣਾ
ਰੱਖ ਆਸਰਾ ਗੁਰੂ ਅਕਾਲ ਭਾਰਾ ਨਾਲ ਸਿਦਕ ਦੇ ਵਿਚ ਪ੍ਰਵਾਰ ਰਹਿਣਾ
ਰਹਿਤ ਰਖਣੀ ਕਾਇਮ ਕਰਤਾਰ ਸਿੰਘਾ ਹਰ ਪਾਸੇ ਦੀ ਕਰ ਵਿਚਾਰ ਰਹਿਣਾ

ਤਥਾ

ਗੁਰਬਾਨੀ ਦਾ ਸਦਾ ਅਭਿਆਸ ਕਰਨਾ ਕਰਨਾ ਵਾਹਿਗੁਰੂ ਮੰਤ੍ਰ ਜਾਪ ਸਿੱਖੋ
ਮਹਾਂ ਕਾਲ ਦੀ ਓਟ ਸਦੀਵ ਰਖੋ ਨ ਸਤਾਉਨ ਆਕੇ ਤੀਨੇ ਤਾਪ ਸਿੱਖੋ
ਬੱਜਰ *ਚਾਰ ਕੁਰਿਹਤਾਂ ਭਾਰੀਆਂ ਜੋ ਨ ਕਰਨੀਆਂ ਓਹ ਕਦਾਪ ਸਿੱਖੋ
ਰਹਿਨਾ ਵੱਖਰੇ ਹਿੰਦੂਓਂ ਮੁਸਲਮਾਨੋਂ ਨਹੀਂ ਤੋੜਨੀ ਸਿਖੀ ਦੀ† ਛਾਪ ਸਿੱਖੋ
ਪਿਆਰ ਹਰ ਪ੍ਰਾਣੀ ਮਾਤ੍ਰ ਨਾਲ ਕਰਨਾ ਰਹਿਨੀ ਵੱਖਰੀ ਰਖੋ ਅਮਾਪ ਸਿੱਖੋ
ਲੀਕ ਛੱਡਕੇ ਹਿੰਦੂਆਂ ਮੁਸਲਮਾਨਾਂ ਰਸਤਾ ਤੀਸਰਾ ਜੋ ਦਿਤਾ ਬਾਪ ਸਿੱਖੋ
ਕਾਇਮ ਰੱਖਨਾ ਚੱਲਣਾ ਓਸ ਉਤੇ ਨਹੀਂ ਛੋਹਣਗੇ ਪਾਪ ਸਰਾਪ ਸਿੱਖੋ
ਰਹੇ ਸਿਰ ਉਤੇ ਕਰਤਾਰ ਸਿੰਘਾ ਮਹਾਂ ਕਾਲ ਰਾਖਾ ਸਦਾ ਆਪ ਸਿੱਖੋ

ਤਥਾ

ਸ਼ੁੱਧ ਨਿਸਚੇ ਸ਼ੁੱਧ ਭਰੋਸੇ ਵਾਲੇ ਜਾਚ ਭਾਲ ਕਰ ਅੰਮ੍ਰਿਤ ਛਕਾਨਾ ਕਰਨਾ
ਜ਼ਾਤ ਪਾਤ ਦੇ ਬੰਧਨ ਤੋੜ ਕਰਕੇ ਅੰਮ੍ਰਿਤ ਕਠਿਆਂ ਤਈਂ ਪਿਲਾਨਾ ਕਰਨਾ
ਪੁਰਸ਼ ਇਸਤ੍ਰੀ ਦਾ ਹੱਕ ਇਕੋ ਜਿਹਾ ਵਖੋ ਵੱਖ ਨ ਭੇਦ ਦਿਖਾਨਾ ਕਰਨਾ
ਦਸਾਂ ਗੁਰਾਂ ਦਾ ਭਾਰਾ ਜਹਾਜ਼ ਖੁਲ੍ਹਾ ਖੁਲ੍ਹੇ ਦਿਲ ਸਭ ਤਾਈਂ ਚੜ੍ਹਾਨਾ ਕਰਨਾ
ਛੂਤ ਛਾਤ ਦੇ ਭੂਤ ਨੂੰ ਕੱਢ ਦੇਵੋ ਨਹੀਂ ਕਿਸੇ ਨੂੰ ਪਿਛ੍ਹਾਂ ਹਟਾਨਾ ਕਰਨਾ
ਪ੍ਰਾਣੀ ਮਾਤ੍ਰ ਨੂੰ ਗੁਰ ਸਿੱਖੀ ਅੰਦਰ ਲੈ ਕੇ ਪਿਆਰ ਪਰੇਮ ਵਧਾਨਾ ਕਰਨਾ
ਇਹ ਅੰਮ੍ਰਿਤ ਸਾਰੇ ਜਹਾਨ ਲਈ ਖੁਲ੍ਹੇ ਹੱਥ ਸਦਾ ਵਰਤਾਨਾ ਕਰਨਾ
ਜੋ ਸ਼ਰਨ ਆਵੇ ਕਰਤਾਰ ਸਿੰਘਾ ਪੰਥ ਖਾਲਸਾ ਵਿਚ ਮਿਲਾਨਾ ਕਰਨਾ

ਵਾਕ ਕਵੀ

ਏਸ ਤਰ੍ਹਾਂ ਦੇ ਬਹੁਤ ਉਪਦੇਸ਼ ਦੇਇਕੇ ਸਿੱਖਾਂ ਤਈਂ ਹੁਸ਼ਿਆਰ ਕਰਾਇਆ ਜੀ

---

*ਕੁਰਹਿਤਾ—ਕੇਸ਼ਾਂ ਆਦਿ ਦੀ ਬੇ-ਅਦਬੀ ਕਰਨੀ, ਕੁਠਾ ਖਾਣਾ, ਪਰ ਇਸਤ੍ਰੀ ਗਮਨ ਕਰਨੀ, ਜਗਤ ਝੂਠ ਦਾ ਵਰਤਨਾ।

†ਛਾਪ—ਕੇਸ, ਦਾੜ੍ਹਾ ਪੰਜ ਕਕਾਰ।

ਆਪ ਖ਼ਾਲਸ ਸ੍ਰੀ ਮਹਾਰਾਜ ਜੀ ਨੇ ਪੰਥ ਖ਼ਾਲਸਾ ਬੀਰ ਸਜਾਇਆ ਜੀ
ਹਿੰਦੂ ਤੁਰਕ ਦੀ ਕਾਨ ਮਿਟਾ ਕਰਕੇ ਪੰਥ ਤੀਸਰਾ ਜੱਗ ਚਲਾਇਆ ਜੀ
ਹੋਇ ਉਤਸ਼ਵ ਬੜੇ ਕਰਤਾਰ ਸਿੰਘਾ ਗੁਰਾਂ ਬੜਾ ਆਨੰਦ ਮਨਾਇਆ ਜੀ

ਇਸ ਖੁਸ਼ੀ ਵਿਚ ਸਤਿਗੁਰਾਂ ਨੇ ਬੜਾ *ਭਾਰਾ ਜੱਗ ਕਰਨਾ

ਇਹ ਬੜਾ ਭਾਰਾ ਕਾਜ ਸਿਰੇ ਚੜ੍ਹਿਆ ਸਤਿਗੁਰਾਂ ਨੇ ਖੁਸ਼ੀ ਮਨਾਈ ਬਹੁਤੀ
ਏਸ ਖੁਸ਼ੀ ਅੰਦਰ ਯੱਗ ਕਰਨ ਖ਼ਾਤਰ ਸਾਮਿੱਗ੍ਰੀ ਤੁਰਤ ਮੰਗਾਈ ਬਹੁਤੀ
ਦੂਰ ਦੂਰ ਤੋੜੀ ਖਬਰਾਂ ਧੁੰਮੀਆਂ ਸਨ ਖ਼ਲਕਤ ਹੁੰਮ ਹੁਮਾ ਕੇ ਆਈ ਬਹੁਤੀ
ਹੋਇ ਬ੍ਰਹਿਮਨ ਦੇਸ ਦੇ ਬਹੁਤ ਕੱਠੇ ਆਈ ਕੱਠੀ ਹੋ ਹੋਰ ਲੁਕਾਈ ਬਹੁਤੀ
ਕੁਝ ਸੰਗਤਾਂ ਤੇ ਕੁਝ ਮੁਫ਼ਤ ਖ਼ੋਰੇ ਹੈਸੀ ਦੁਨੀਆਂ ਹੁੰਮ ਹੁਮਾਈ ਬਹੁਤੀ
ਬਣੇ ਬਹੁਤ ਪਕਵਾਨ ਕਰਤਾਰ ਸਿੰਘਾ ਹਰ ਤਰ੍ਹਾਂ ਦੀ ਬਣੀ ਮਠਿਆਈ ਬਹੁਤੀ

ਦੇਸ਼ ਦੇ ਬ੍ਰਹਿਮਣ

ਬਹੁਤੇਬ੍ਰਾਹਿਮਣਾਂ ਨੇ ਪਾਇਆ ਆਣ ਰੌਲਾ ਸਾਨੂੰ ਸਭਤੋਂ ਪਹਿਲਾਂ ਛਕਾਇਆ ਜਾਵੇ
ਵੈਸ਼ਾਂ ਸ਼ੂਦਰਾਂ ਕੰਮੀ ਕਮੀਣਾ ਨਾਲੋਂ ਸਾਨੂੰ ਵੱਖਰੀ ਜਗ੍ਹਾ ਬੈਠਾਇਆ ਜਾਵੇ
ਉਚੇ ਅਸੀਂ ਹਾਂ ਸਾਰੀਆਂ ਜਾਤੀਆਂ ਤੋਂ ਨੀਚਾਂ ਨਾਲ ਨ ਪੱਲਾ ਛੁਹਾਇਆ ਜਾਵੇ
ਪੁਰਸ਼ੋਤਮਨੀਯਮ ਕਰਤਾਰ ਸਿੰਘਾ ਜਿਵੇਂ ਚਲਾ ਆਉਂਦਾ ਤਿਉਂ ਚਲਾਇਆ ਜਾਵੇ

ਵਾਕ ਕਵੀ

ਸਤਿਗੁਰਾਂ ਦੀ ਇਹ ਦਲੀਲ ਹੈਸੀ ਜ਼ਾਤ ਪਾਤ ਅਭਿਮਾਨ ਮਿਟਾਵਨਾ ਏਂ
ਜਾਲ ਬ੍ਰਹਿਮਣਾ ਦਾ ਪਿਆ ਗਲ ਲੋਕਾਂ ਕਿਸੇ ਨਾਲ ਦਲੀਲ ਤੁੜਾਵਨਾ ਏਂ
ਵੜੇ ਰਹਿਨ ਨਾਹੀਂ ਗੁਰੂ ਪੰਥ ਅੰਦਰ ਇਨ੍ਹਾਂ ਕਰ ਨਿਆਦਰੀ ਧਕਾਵਨਾ ਏਂ
ਪੰਥ ਆਪਣੇ ਤਈਂ ਕਰਤਾਰ ਸਿੰਘਾ ਇਹਨਾਂ ਠੱਗਾਂ ਦੇ ਪਾਸੋਂ ਬਚਾਵਨਾ ਏਂ

ਸਤਿਗੁਰਾਂ ਦਾ ਹੁਕਮ

ਇਕ ਪਾਸੇ ਮਠਾਈਆਂ ਤੇ ਖੀਰ ਕੁਣਕੇ ਤੇ ਪਦਾਰਥ ਹੋਰ ਬਣਾਇ ਗਏ
ਤਰਫ਼ ਦੂਸਰੀ ਭੋਨਵਾਂ ਮਾਸ ਬਣਿਆਂ ਜ਼ਰਦੇ ਕੋਫ਼ਤੇ ਖੂਬ ਰਲਾਇ ਗਏ
ਖੀਰ ਖਾਇ ਮਿਲੇ ਟਕਾ ਦੱਛਨਾ ਜੀ ਚੋਜੀ ਗੁਰੂ ਦੇ ਹੁਕਮ ਸੁਣਾਇ ਗਏ
ਮਾਸ ਖਾਣ ਵਾਲੇ ਤਾਈਂ ਪੰਜ ਮੋਹਰਾਂ ਪਰਖ ਵਾਸਤੇ ਭੇਦ ਰਖਾਇ ਗਏ
ਇਹ ਕੇਵਲ ਬ੍ਰਹਿਮਣਾ ਵਾਸਤੇ ਜੀ ਫ਼ਰਕ ਲੰਗਰਾਂ ਦੇ ਵਿਚ ਪਾਇ ਗਏ
ਸੁਧ ਨਿਕਲੇ ਥੋੜ੍ਹੇ ਕਰਤਾਰ ਸਿੰਘਾ ਬਹੁਤ ਰਹੇ ਖੋਟੇ ਜਦੋਂ ਤਾਇ ਗਏ

*ਕਈਆਂ ਸਿਖ ਗ੍ਰੰਥ ਕਾਰਾਂ ਨੇ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਜੱਗ ਕਰਨ ਲਿਖਿਆ ਹੈ ।

ਵਾਕ ਕਵੀ

ਫਰਕ ਰੱਖਯਾ ਟਕੇ ਤੇ ਮੋਹਰਾਂ ਦਾ ਜਾਂ ਮਹਾਂ ਪਰਸ਼ਾਦ ਵਾਲੇ ਪਾਸੇ ਗਏ ਸਾਰੇ
ਟੂੰਗ ਟੂੰਗ ਕੇ ਧੋਤੀਆਂ ਜੱਤੂਆਂ ਨੂੰ ਚੁਕ ਸੰਖੀਆਂ ਨੂੰ ਖਾਣ ਡਹੇ ਸਾਰੇ
ਓਸ ਖੀਰ ਵਾਲੇ ਪਾਸੇ ਬਹੁਤ ਥੋਹੜੇ ਪੰਜ ਦਸ ਹੀ ਦੱਸਦੇ ਰਹੇ ਸਾਰੇ
ਬੈਠੇ ਦੱਛਨਾ ਲੈਣ ਕਰਤਾਰ ਸਿੰਘਾ ਕਦੋਂ ਮਿਲਦੀ ਤੱਕਦੇ ਰਹੇ ਸਾਰੇ

ਸਤਿਗੁਰਾਂ ਨੇ ਬ੍ਰਹਿਮਣਾਂ ਨੂੰ ਝਿੜਕ ਕੇ ਕੱਢ ਦੇਣਾ

ਵਿਚੇ ਵੈਸ਼ਨੋ ਕੈਸ਼ਨੋ ਬ੍ਰਹਮਚਾਰੀ ਮਾਸ ਮੂਸ ਜਦ ਬੈਠ ਕੇ ਖਾਇ ਗਏ
ਵੇਲੇ ਦੱਛਣਾ ਦੇਣ ਦੇ ਆਪ ਸਤਿਗੁਰ ਓਹਨਾਂ ਪੰਡਤਾਂ ਦੇ ਪਾਸ ਆਇ ਗਏ
ਬਹੁਤ ਝਿੜਕਿਆ ਗੁਰਾਂ ਨੇ ਉਨ੍ਹਾਂ ਤਾਈਂ ਬੁਰੀ ਤਰ੍ਹਾਂ ਸ਼ਰਮਿੰਦੇ ਕਰਾਇ ਗਏ
ਤੁਸੀਂ ਸਾਰੇ ਸੋ ਏਸ ਕਰਤੂਤ ਵਾਲੇ ਉਚੇ ਬਣਦੇ, ਖ਼ੂਬ ਦਬਕਾਇ ਗਏ
ਦਿਤੇ ਸਾਰੇ ਉਠਾਲ ਉਹ ਭਲੇ ਮਾਨਸ ਗੁਰੂ ਘਰ ਦੇ ਵਿਚੋਂ ਧਕਾਇ ਗਏ
ਲੋਕਾਂ ਸਾਮ੍ਹਣੇ ਇਉਂ ਕਰਤਾਰ ਸਿੰਘਾ ਉਹ ਸਾਰੇ ਬ੍ਰਹਮਣ ਅਜ਼ਮਾਇ ਗਏ

(ਗੁਰ ਬਿਲਾਸ ਪਾਤਸ਼ਾਹੀ ੧੦ ਵਿੱਚ ਲਿਖਯਾ ਹੈ)

ਪੁਨ ਕਹੀ ਐਸ ਕਰਨਾ ਨਿਧਾਨ। ਫਿਰ ਜਾਇ ਪੂਛੋ ਇਨਕੋ ਸੁਜਾਨ॥
ਪ੍ਰਸ਼ਾਦ ਮਹਾਂ ਜੋ ਛਕੇ ਕੋਇ। ਸੁ ਮੋਹਰ ਪਾਂਚ ਲੇਵੇ ਸੁ ਜੋਇ॥
ਅਵਿਰ ਅੰਨ ਜੋ ਕਰ ਸਰੀਰ। ਦੋ ਟਕੇ ਦੱਛਨਾ ਲੇਗੁ ਬੀਰ॥
ਬਹੁ ਬੇਰ ਬਾਰ ਪੂਛੇ ਸੁਧਾਇ। ਸਭ ਡੂਬੇ ਲੋਭ ਕੇ ਮੱਧ ਜਾਇ॥
ਤੌ ਖਾਇ ਭੋਜਨ ਦੀਨੇ ਉਠਾਇ। ਨਹਿੰ ਆਦਰੁ ਕੀਨ ਆਛੇ ਬਨਾਇ॥
ਮੁਖਾਰ ਬਿੰਦ ਸ੍ਰੀ ਯੋ ਉਚਾਰ। ਯਹਿ ਹੈਨ ਬਿਪ੍ਰ ਲੁਚੇ ਗੁਵਾਰ॥
ਇਨ ਦੇਨ ਹੁਤੀ ਆਛੀ ਸਜਾਇ। ਪਰ ਦੂਰ ਇਹੋ ਇਨਕੋ ਉਲੰਘਇ॥

(ਸੂਰਜ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਜੀ ਨੇ ਇਉਂ ਲਿਖਿਆ ਹੈ)

ਪੁਰਖ ਭਨਯੋਂ ਸੁਨੋ ਸ੍ਰੀ ਸਤਿਗੁਰ ਆਮਿਖਹਾਰੀ ਦਿਜ ਸਮੁਦਾਇ।
ਤਿਨ ਤੇ ਅਲਪ ਅਚਯੋ ਪਕਵਾਨਿਂਹ ਅਬ ਦੱਛਨਾਂ ਕੋ ਬਿਰੋ ਸਬ੍ਹਾਇ।
ਉਠ ਕਰ ਗਏ ਬਿਲੋਕਿਨ ਕੀਨੇ, ਜਿਨਹੁ ਲੋਭ ਤੇ ਧਰਮ ਗੁਵਾਇ।
ਬਾਰਹਿੰ ਬਾਰ ਉਚਾਰ ਧਿਕਾਰਹਿੰ ਨਹੀਂ ਬਿਪਰ ਤੁਮ ਦੰਭ ਕਮਾਇ।
ਅਪ ਕਰਮੀ ਨਿਜ ਧਰਮ ਭ੍ਰਿਸ਼ਟੀ ਬਿਗਰਹਿ ਆਪ ਬਿਗਾਰਹਿੰ ਔਰ।
ਉਚਤ ਸਜਾਇ ਦੇਨ ਕੇ ਤੁਮ ਸਭ ਦੇਹਿੰ ਅਬੈ ਬਡ ਮਾਚੈ ਰੋਰ।

*ਸੋਢੀਆਂ ਦਾ ਪ੍ਰੋਹਤ

ਆਯਾ ਸੋਢੀਆਂ ਦਾ ਵੱਡਾ ਪਰੋਹਤ ਹੈਸੀ ਓਹਨੂੰ ਸਤਿਗੁਰਾਂ ਮੂਲੋਂ ਬੁਲਾਇਆ ਨ
ਨ ਤੇ ਆਪ ਆਇਆ ਭੋਜਨ ਛੱਕਣ ਲਈ ਕਿਸੇ ਓਸਨੂੰ ਡੇਰੇ ਪੁਚਾਇਆ ਨ

*ਇਹ ਮੇਰੀ ਆਪਨੀ ਖੋਜ ਹੈ।

ਨ ਪਹੁੰਚਿਆ ਓਸਨੂੰ ਕੱਪੜਾ ਕੋਈ ਆਦਰਮਾਨ ਦੇਇ ਸੱਦ ਬੈਠਾਇਆ ਨ
ਸਭ ਥਾਂ ਹੀ ਸਿੱਖ ਪ੍ਰਧਾਨ ਡਿਠੇ ਓਹਨੂੰ ਕੰਮ ਭੀ ਕੋਈ ਸੌਂਪਾਇਆ ਨ
ਸੜਬਲ ਗਿਆ ਕਹਿੰਦਾ ਗੁਰਾਂ ਤਾਈਂ ਇਹ ਤੁਹਾਡਾ ਰਿਵਾਜ ਸੁਖਾਇਆ ਨ
ਕੰਮੀ ਕਾਂਦੂਆਂ, ਸ਼ੂਦ੍ਰਾਂ ਜੱਟਾਂ ਤਾਈਂ ਕਿਉਂ ਅਸਾਂ ਤੋਂ ਪਿੱਛਾਂ ਰਖਾਇਆ ਨ
ਤੁਸਾਂ ਬਾਹਮਨਾ ਦਾ ਅਪਮਾਂਨ ਕੀਤਾ ਧਰਮ ਛੱਤ੍ਰੀ ਤਈਂ ਨਿਬਾਹਿਆ ਨ
ਜੋ ਸਨਾਤਨ ਧਰਮ ਕਰਤਾਰ ਸਿੰਘਾ ਰਸਤਾ ਓਸ ਅਨੁਸਾਰ ਚਲਾਇਆ ਨ

ਪਰੋਹਤ ਦੇ ਜੁਆਬ ਵਿਚ ਸਤਿਗੁਰਾਂ ਇਹ ਛੰਦ ਉਚਾਰਨ ਕਰਨਾ

ਸ੍ਵੈਯਾ–ਜੋ ਕਿਛੁ ਲੇਖ ਲਿਖਯੋ ਬਿਧਨਾ ਸੋਈ ਪਾਯਤ ਮਿਸ਼ਰ ਜੀ ਸ਼ੋਕ ਨਿਵਾਰੋ।
ਮੇਰੋ ਕਿਛੁ ਅਪ੍ਰਾਧ ਨਹੀਂ ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ।
ਬਾਗੋ ਨਿਹਾਲੀ ਪਠੈ ਦਿਉਂ ਆਜ ਹੀ ਭਲੇ ਤੁਮ ਕੋ ਨਿਹਚੇ ਜੀਆ ਧਾਰੋ।
ਛੱਤ੍ਰੀ ਸਭੈ ਕ੍ਰਿਤ ਬਿਪ੍ਰਨ ਕੇ ਇਨਹੂੰ ਪੈ ਕਟਾਛ ਕਿਰਪਾ ਕੈ ਨਿਹਾਰੋ।

ਇਸ ਭਾਵ

ਜੋ ਲਿਖਯਾ ਲੇਖ ਸੋ ਪਾਈਦਾ ਏ ਚਿੰਤਾ ਕਰੋ ਨ ਸਚ ਸੁਨਾਇ ਦੇਵਾਂ
ਸੁਣੋ ਮਿਸ਼ਰ ਜੀ ਮੇਰਾ ਅਪ੍ਰਾਧ ਕੋਈ ਨ ਯਾਦ ਆਇ ਨ ਤੁਸੀਂ ਜਤਾਇ ਦੇਵਾਂ
ਮੰਜੀ, ਕਪੜੇ ਨਾਲ ਰਜ਼ਾਈ ਸੋਹਣੀ ਤੁਸੀਂ ਰੱਖੋ ਯਕੀਨ ਪੁਚਾਇ ਦੇਵਾਂ
ਮੇਰੇ ਸਿੱਖਾਂ ਨੂੰ ਕੁਝ ਨ ਤੁਸਾਂ ਕਹਿਣਾ ਮੈਂ ਨ ਝੱਲ ਸਕਾਂ ਇਹ ਲਖਾਇ ਦੇਵਾਂ
ਇਹ ਸ਼ੂਦਰ ਨਹੀਂ ਹੁਣ, ਛੱਤ੍ਰੀ ਨੇ ਉਚੇ ਕਰਕੇ ਜਗਤ ਦਿਖਾਇ ਦੇਵਾਂ
ਹੋਯਾ ਕੀਹ? ਜੇ ਬਣ ਗਏ ਛੱਤ੍ਰੀ ਏਹ ਫਿਰ ਭੀ *ਸਾਡੇ ਬਣਾਇ'ਸਮਝਾਇ ਦੇਵਾਂ
ਗੁਰੂ ਅ ਖਦੇ ਇਹਨਾਂ ਤੇ ਮਿਹਰ ਰੱਖੋ ਇਹ ਨ ਤੁਹਾਡੇ ਬਣਾਇ ਬਤਾਇ ਦੇਵਾਂ
ਢੂੰਡ ਸਾਮੀਆਂ ਹੋਰ ਕਰਤਾਰ ਸਿੰਘਾ ਤੁਹਾਡੇ ਹਥੋਂ ਇਹ ਹੁਣ ਛਡਾਇ ਦੇਵਾਂ

ਪਰੋਹਤ

ਜੱਟ, ਝੀਊਰ, ਛੀਂਬੇ, ਨਾਈ ਕਰ ਮੇਹਰੇ ਤੁਸਾਂ ਬ੍ਰਹਿਮਣ ਪਿਛੇ ਹਟਾ ਛੱਡੇ
ਸਤਿਯੁਗ, ਦੁਆਪਰ, ਚੌਂਹ ਜੁਗੀਂ ਬੀਤੇ ਹੋਇ ਇਤਹਾਸ ਭੁਲਾ ਛੱਡੇ
ਦੇਯਾ ਬ੍ਰਹਮਣਾ ਦੀ ਰਾਜ ਛੱਤ੍ਰੀ ਸਭ ਕਰਦੇ ਆਇ, ਇਹਸਾਨ ਗਵਾ ਛੱਡੇ
ਤੁਸਾਂ ਨਵੀਂ ਹੀ ਰੀਤ ਕਰਤਾਰ ਸਿੰਘਾ ਟੋਰ ਪਹਿਲੇ ਰਵਾਜ ਮਿਟਾ ਛੱਡੇ

ਸਤਿਗੁਰ ਨੇ ਫੇਰ ਦੂਸਰਾ ਛੰਦ ਉਚਾਰਨਾਂ

ਸ੍ਵੈਯਾ–ਯੁਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕਿਰਪਾ ਫੁਨ ਧਾਮ ਭਰੇ।
ਇਨਹੀ ਦੇ ਪ੍ਰਸਾਦਿ ਸੁ ਬਿੱਦਯਾ ਲਈ ਇਨਹੀ ਕੀ ਕਿਰਪਾ ਸਭ ਸ਼ੱਤ੍ਰ ਮਰੇ।
ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀਂ ਮੋ ਸੋ ਗ਼ਰੀਬ ਕਰੋਰ ਪਰੇ।

*ਬ੍ਰਾਹਮਣ ਆਖਦਾ ਹੈ।

ਇਸ ਦਾ ਭਾਵ

ਘੜੀ ਮੁੜੀ ਨ ਇਨ੍ਹਾਂ ਨੂੰ ਨੀਚ ਆਖੋ ਗੱਲਾਂ ਤੁਹਾਡੀਆਂ ਨ ਇਹ ਸੁਖਾਨ ਮੈਨੂੰ
ਬੀਰ ਛੱਤ੍ਰੀ ਧਰਮ ਦੇ ਹੈਣ ਰਾਖੇ ਪਯਾਰੇ ਇਹੋ ਨੇ ਵਿਚ ਜਹਾਨ ਮੈਨੂੰ
ਮੇਰੇ ਉਪਰੋਂ ਘੋਲ ਘੋਮਾਇ ਨੇ ਇਹ ਸੀਸ ਆਪਨੇ ਦਿਤੇ ਨੇ ਆਨ ਮੈਨੂੰ
ਪਯਾਰੇ ਸਭ ਤੋਂ ਇਹੋ ਕਰਤਾਰ ਸਿੰਘਾ ਨਜ਼ਰ ਆਵੰਦੇ ਪ੍ਰੂਹੇ ਇਨਸਾਨ ਮੈਨੂੰ

ਤਥਾ

ਕ੍ਰਿਪਾ ਇਨ੍ਹਾਂ ਦੀ ਨਾਲ ਹੀ ਯੁਧ ਜਿਤੇ ਵੈਰੀ ਮਾਰ ਕਈ ਵਾਰ ਭਜਾਇ ਨੇ ਮੈਂ
ਫੇਰ ਇਨ੍ਹਾਂ ਦੀ ਨੇਕ ਕਮਾਈ ਵਿਚੋਂ ਇਹ ਯੱਗ ਤੇ ਦਾਨ ਕਰਵਾਇ ਨੇ ਮੈਂ
ਕਿਰਪਾ ਇਨ੍ਹਾਂ ਦੀ ਸ਼ਾਨ ਤੇ ਸ਼ੌਕਤਾਂ ਨੇ ਘਰ ਭਰ ਭੰਡਾਰ ਰਖਾਇ ਨੇ ਮੈਂ
ਇਹ ਸੰਗਤ, ਰੂਪ ਸਤਿਗੁਰਾਂ ਦਾ ਏ ਕਿਰਪਾ ਇਨ੍ਹਾਂ ਦੀ ਪਾਪ ਨਸਾਇ ਨੇ ਮੈਂ
ਮਿਹਰ ਇਹਨਾਂ ਦੀ ਵਿੱਦਯਾ ਹੋਈ ਹਾਸਲ ਜੰਗੀ ਸਾਜ਼ ਸਾਮਾਨ ਸਜਾਇ ਨੇ ਮੈਂ
ਕਿਰਪਾ ਇਹਨਾਂ ਸੀ ਵੜ ਮੈਦਾਨ ਅੰਦਰ ਵੈਰੀ ਧਰਮ ਤੇ ਮਾਰ ਖਪਾਇ ਨੇ ਮੈਂ
ਇਹਨਾਂ ਸਿੱਖਾਂ ਦੀ ਕ੍ਰਿਪਾ ਦੇ ਸਜੇ ਹੋ ਇਹਾਂ ਗੁਰਸਿੱਖ, ਸਿੱਖਗੁਰ, ਬਨਾਇ ਨੇ ਮੈਂ
ਬਿਨਾਂ ਇਹਨਾਂ ਦੇ ਅਸੀਂ ਕਰਤਾਰ ਸਿੰਘਾ ਕਿਹੜੇ ਕੰਮ ਹਾਂ ਭੇਦ ਸਮਝਾਇ ਨੇ ਮੈਂ

ਪਰੋਹਤ ਨੇ ਗੁਸਾ ਕਰਕੇ ਫੇਰ ਆਖਣਾ

ਰਾਜੇ ਰਾਣੇ ਤੇ ਹੋਇ ਅਵਿਤਾਰ ਜਿੰਨੇ ਸਾਨੂੰ ਪੂਜਦੇ ਮੁਢ ਤੋਂ ਆਏ ਸਾਰੇ
ਆਇ ਦੇਵੰਦੇ ਦਾਨ ਬ੍ਰਹਿਮਣਾਂ ਨੂੰ ਰਹੇ ਵੇਦ ਪੁਰਾਨ ਸੁਨਾਇ ਸਾਰੇ
ਅੱਗੇ ਫਲਦਾ ਦਿੱਤਾ ਬ੍ਰਹਿਮਣਾਂ ਦਾ ਏਥੇ ਯੱਸ ਤੇ ਸੁਖ ਭੁਗਾਇ ਸਾਰੇ
ਸ਼ੂਦ੍ਰ ਨੀਚ ਇਹ ਲੋਕ ਕਰਤਾਰ ਸਿੰਘਾ ਅੱਗੇ ਕਰ ਸਾਥੋਂ ਬਠਲਾਇ ਸਾਰੇ

ਸਾਹਿਬਾਂ ਨੇ ਤੀਸਰਾ ਛੰਦ ਉਚਾਰਨ ਕਰਨਾ

ਸਵੈਯਾ—ਸੇਵ ਕਰੀ ਇਨਹੀ ਕੀ ਭਾਵਤ ਔਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦੀਓ ਇਨ ਹੀ ਕੋ ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨ ਹੀ ਕੋ ਦੀਯੋ ਜੱਗ ਮੈਂ ਜੱਸ, ਔਰ ਦੀਯੋ ਸਭ ਫੀਕੋ।
ਮੋ ਗ੍ਰਹਿ ਮੈਂ ਤਨ ਤੇ ਮਨ ਤੇ ਸਿਰ ਲੌ ਧਨ ਹੈ ਸਭ ਹੀ ਇਨ ਹੀ ਕੋ।

ਭਾਵ

ਤੁਸੀਂ ਮਿਸ਼ਰ ਜੀ ਜੀਭ ਸੰਭਾਲ ਬੋਲੋ ਤੁਹਾਡਾ ਬੋਲਣਾ ਇਹ ਮੈਨੂੰ ਭਾਇ ਨਾਹੀਂ
ਘੜੀ ਮੁੜੀ ਤੁਸੀਂ ਨੀਚ ਆਖ ਰਹੇ ਤੁਹਾਡੇ ਮੂਹੋਂ ਕੁਬਚਨ ਸੁਹਾਇ ਨਾਹੀਂ
ਕਰਮਾਂ ਵਿਚ ਇਹ ਤੁਸਾਂ ਤੋਂ ਬਹੁਤ ਉਚੇ ਕਰ ਹਠ ਤੁਸਾਂ ਭੇਦ ਪਾਇ ਨਾਹੀਂ

ਕੀਤੀ ਇਹਨਾਂ ਦੀ ਸੇਵ ਹੀ ਭਾਇ ਮੈਨੂੰ ਕਰਨੀ ਹੋਰ ਦੀ ਮੂਲ ਸੁਖਾਇ ਨਾਹੀਂ
ਦਾਨ ਉਤਮ ਦੇਵਣਾ ਇਨ੍ਹਾਂ ਨੂੰ ਹੀ ਬ੍ਰਿਥਾ ਇਨਾਂ ਤਾਈਂ ਦਿਤਾ, ਜਾਇ ਨਾਹੀਂ
ਕਿਸੇ ਹੋਰ ਨੂੰ ਦੇਵਨਾ ਨਹੀਂ ਚੰਗਾ, ਚੰਗਾ ਫਲ ਉਹ ਕਦੇ ਲਿਆਇ ਨਾਹੀਂ
ਅਗੇ ਫਲੇਗਾ ਇਹਨਾਂ ਨੂੰ ਦਾਨ ਦਿਤਾ ਦੇਣਾ ਹੋਰ ਤਾਈਂ ਫ਼ਲਦਾਇ ਨਾਹੀਂ
ਤਨ ਮਨ ਤੇ ਘਰ ਪਰਿਵਾਰ ਮੇਰਾ ਸਭ ਇਨ੍ਹਾਂ ਦਾ ਵਲ਼ ਵਲਾਇ ਨਾਹੀਂ
ਇਹ ਮੇਰੇ ਤੇ ਇਨ੍ਹਾਂ ਦਾ ਮੈਂ ਹੋਇਆ ਹੱਕ ਹੋਰ ਕੋਈ ਹੁਣ ਜਮਾਇ ਨਾਹੀਂ
ਇਹੋ ਪ੍ਰੋਹਤ ਜਜਮਾਨ ਕਰਤਾਰ ਸਿੰਘਾ ਕਿਸੇ ਨਾਲ ਰਿਹਾ ਲੇਖਾ ਕਾਇ ਨਾਹੀਂ

ਪ੍ਰੋਹਤ ਦੇ ਨਿਰਾਸਤਾ ਵਿਚ ਅੱਥਰੂ ਨਿਕਲ ਜਾਣੇ

ਗੁਰੂ ਘਰ ਤੋਂ ਕੋਰਾ ਜਵਾਬ ਮਿਲਿਆ ਮਿਸ਼ਰ ਹੋਰੀ ਸੁਣਕੇ ਜਲ ਬੱਲ ਗਏ
ਹੱਥ ਵਿਚੋਂ ਵਡੀ ਸਾਮੀ ਨਿਕਲ ਗਈ ਥੱਮ ਹੌਂਸਲੇ ਦੇ ਉਕੇ ਹੱਲ ਗਏ
ਮਿਲਦਾ ਦਿਨ ਦਿਹਾਰ ਸੀ ਕੁਝ ਨ ਕੁਝ ਮੁਕੀ ਆਸ ਅੱਗੋਂ ਦਿਨ ਛੱਲ ਗਏ
ਸੜ ਬਲ ਗਿਆ, ਕਰਤਾਰ ਸਿੰਘਾ ਨਾਲੇ ਅੱਥਰੂ ਅੱਖਾਂ ਤੋਂ ਚੱਲ ਗਏ

ਫੇਰ ਸਤਿਗੁਰਾਂ ਨੇ ਇਹ ਦੋਹਿਰਾ ਬੋਲਣਾ

ਦੋਹਿਰਾ— *ਚਟਪਟਾਇ ਚਿੱਤ ਮੇਂ ਜਰਯੋ ਤ੍ਰਿਣ ਜਿਉਂ ਕ੍ਰੋਧਤ ਹੋਇ ॥
ਖੋਜ †ਰੋਜ ਕੇ ਹੇਤ ਲਗ ਦਯੋ ਮਿਸ਼ਰ ਜੂ ਰੋਇ ॥

ਵਾਕ ਕਵੀ

ਏਸ ਤਰਜ਼ ਦੇ ਨਾਲ ਸਤਿਗੁਰੂ ਜੀ ਨੇ ਬਾਹਮਣ ਵਿਚ ਕੁਠਾਲੀ ਪਾ ਤਾਇ ਡਾਢੇ
ਸਿੱਖ ਸੰਗਤਾਂ ਦੇ ਭਾਰੇ ਕੱਠ ਅੰਦਰ ਉਹ ਸਾਰੇ ਸ਼ਰਮਿੰਦੇ ਕਰਾਇ ਡਾਢੇ
ਨਿਸ਼ਾ ਕਰ ਪਰੋਹਤ ਦੀ ਡੰਬ ਦਿਤਾ ਸਿੱਖਾਂ ਗਲੋਂ ਪਏ ਜਾਲ ਲਾਹਿ ਡਾਢੇ
ਖਿਸਕ ਗਏ ਅਡੋਲ ਕਰਤਾਰ ਸਿੰਘਾ ਬਾਉਂ ਥਾਂ ਸਾਰੇ ਸ਼ਰਮਾਇ ਡਾਢੇ

ਤਥਾ

ਨ ਦੇਵੀ ਪ੍ਰਗਟਾਈ ਨ ਹਵਨ ਕੀਤਾ ਇਹ ਤਾਂ ਪਿਛੇ ਹੀ ਲੇਖਾ ਮੁਕਾਯਾ ਗਿਆ
ਹੁਣ ਅੰਮ੍ਰਤ ਛਕਾਣ ਦਾ ਸਿਲਸਿਲਾ ਜੋ ਇਹ ਦੱਸਣਾ ਕਾਹਨੂੰ ਚਲਾਯਾ ਗਿਆ
ਚਰਨ ਪਾਹੁਲ ਹਟਾਕੇ ਫੇਰ ਖੰਡਾ, ਅੰਮ੍ਰਿਤ ਨਵਾਂ ਕਾਹਦੇ ਲਈ ਬਨਾਯਾ ਗਿਆ

---

*ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਕੇਸ਼ੋ ਦਾਸ ਦੇ ਨਾਮ ਤੇ ਲਿਖਿਆ ਹੈ। ਇਸ ਸਮੇਂ ਕੇਸ਼ੋ ਦਾਸ ਨੂੰ ਮਰ ਗਿਆਂ ਕ੍ਰੀਬਨ ਸੱਤਰ ਕੂ ਸਾਲ ਹੋ ਗਏ ਸਨ।

†ਖੋਜ ਰੋਜ਼-ਭਾਵ ਨਿਤ ਦਾ ਪਹਿਆ, ਜਦ ਆਉਣਾ ਲੈ ਜਾਣਾ, ਅਗੋਂ ਦੀ ਆਸ ਟੁਟੀ ਵੇਖ ਪਰੋਹਤ ਦੀ ਅੱਖਾਂ ਵਿਚੋਂ ਅੱਥਰੂ ਵਗ ਟੁਰੇ।

ਕਿਸ ਭੇਦ ਦੇ ਲਈ ਕਰਤਾਰ ਸਿੰਘਾ ਏਡਾ ਭਾਰਾ ਪ੍ਰਯੋਗ ਕਰਾਯਾ ਗਿਆ

## ❋ ਅੰਮ੍ਰਿਤ ❋

ਗੁਰੂ ਘਰ ਅੰਮ੍ਰਿਤ ਤਿੰਨ ਪ੍ਰਕਾਰ ਦਾ ਏ ਪਹਿਲਾਂ ਨਾਮ ਦਾ ਕਰੋ ਵਿਚਾਰ ਸਾਰੇ
ਗੁਰੂ ਗ੍ਰੰਥ ਅੰਦਰ ਓਸੇ ਨਾਮ ਦਾ ਹੀ ਕਰ ਦੱਸਯਾ ਖੂਬ ਵਿਸਥਾਰ ਸਾਰੇ
ਦੂਜਾ ਹੈ ਚਰਨਾਂਮ੍ਰਿਤ ਚਰਨ ਪਾਹੁਲ ਰਿਹਾ ਸਿੱਖਾਂ ਦੇ ਵਿਚ ਪ੍ਰਚਾਰ ਸਾਰੇ
ਨੌ ਗੁਰਾਂ ਤੱਕ ਓਸ ਦੀ ਧਾਰਨਾ ਰਹੀ ਰਹੇ ਛਕਦੇ ਸਿੱਖ ਪਰਿਵਾਰ ਸਾਰੇ
ਤੀਜਾ ਅੰਮ੍ਰਿਤ ਖੰਡੇ ਦੀ ਧਾਰ ਦਾ ਏ ਜੋ ਪ੍ਰਚਲਤ ਹੁਣ ਵਿਚ ਸੰਸਾਰ ਸਾਰੇ
ਤਿੰਨ ਭੇਦ ਇਹ ਕਹੇ ਕਰਤਾਰ ਸਿੰਘਾ ਤਾਣ ਤਿੰਨਾ ਦੇ ਕਰੋ ਸ਼ੁਮਾਰ ਸਾਰੇ

[੧] ਨਾਮ ਦਾ ਅੰਮ੍ਰਿਤ

ਨਾਮ ਅੰਮ੍ਰਿਤ ਧੁਰ ਦਰਗਾਹ ਵਿਚੋਂ ਆਦਿ ਸਤਿਗੁਰੂ ਨਾਨਕ ਪਾਇਆ ਜੀ
ਬਾਣੀ ਰਾਹੀਂ ਓਹਨੂੰ ਆਣ ਪ੍ਰਗਟ ਕੀਤਾ ਸਾਰੀ ਸ੍ਰਿਸ਼ਟ ਦੇ ਵਿਚ ਵਰਤਾਇਆ ਜੀ
ਇਹ ਅੰਮ੍ਰਿਤ ਇਕੋ ਹੀ ਸ੍ਰਿਸ਼ਟ ਸਭ ਤੋਂ ਹਿਸੇ ਗੁਰੂ ਨਾਨਕ ਹੈ ਸੀ ਆਇਆ ਜੀ
ਜੋ ਪੀਵੇ ਸੋ ਏਸ ਨੂੰ ਅਮਰ ਹੋਵੇ ਗੁਰੂ ਗਰੰਥ ਦੇ ਵਿਚ ਫ਼ਰਮਾਇਆ ਜੀ
ਸ੍ਰੋਮਾ ਅੰਮ੍ਰਿਤ ਦਾ ਰਚਿਆ ਗਰੰਥ ਸਾਹਿਬ ਜੋ ਪੰਥ ਸਪੁਰਦ ਕਰਾਇਆ ਜੀ
ਖਾਵੇ ਖਰਚੇ ਰਲ ਕੇ ਭਾਈ ਸਾਰੇ ਆਵੇ ਤੋਟ ਨ, ਵਧੇ ਸੁਣਾਇਆ ਜੀ
ਹੁਣ ਪੰਥ ਦੇ ਪਾਸ ਇਹ ਨਿਧ ਭਾਰੀ ਲੱਖਾਂ ਜੀਆਂ ਨੂੰ ਨਿਤ ਤਰਾਇਆ ਜੀ
ਜੁਗਾਂ ਤਕ ਰਹਿ ਜਾਰੀ ਕਰਤਾਰ ਸਿੰਘਾ ਜਾਵੇ ਖੋਹਿਆ ਨ ਜਾਇ ਚੁਰਾਇਆ ਜੀ

[੨] ਚਰਨਾਂਮ੍ਰਿਤ

ਭਾਰੀ ਉਤਮ ਅੰਮ੍ਰਿਤ ਨਾਮ ਵਸਤੂ ਬਰਤਨ ਓਸਦੇ ਸਾਂਭ ਰਖਾਵਨੇ ਲੱਈ
ਜਾਤ ਪਾਤ ਅਤੇ ਊਚ ਨੀਚਤਾ ਦਾ ਭੇਦ ਹਿਰਦਿਆਂ ਵਿਚੋਂ ਮਿਟਾਵਨੇ ਲੱਈ
ਨੀਵੇਂ ਹੋ ਪਰੇਮ ਦੀ ਸੜਕ ਟੁਰਕੇ ਗੁਰ ਸਿਖੀ ਦੇ ਦਰ ਤੇ ਆਵਨੇ ਲੱਈ
ਪਾਹ, ਦੇਇਕੇ ਰਿਦੇ ਜੱਗਯਾਸੂਆਂ ਦੇ ਨਾਮ ਰੰਗ ਦੇ ਖ਼ਾਸ ਚੜ੍ਹਾਵਨੇ ਲੱਈ
ਆਦਿ ਗੁਰਾਂ ਚਰਨਾਮ੍ਰਿਤ ਦੀ ਰੀਤ ਤੋਰੀ ਸੰਸਾਰੀ ਘੁਮੰਡ ਦੇ ਲਾਹਵਨੇ ਲੱਈ
ਦੇਇ ਗਰੀਬੀ ਦੀ ਗਦਾ ਕਰਤਾਰ ਸਿੰਘਾ ਕਾਮ ਕ੍ਰੋਧ ਦੇ ਨਾਲ ਲੜਾਵਨੇ ਲੱਈ

ਤਥਾ

ਪਹਿਲੇ ਸਤਿਗੁਰਾਂ ਏਸਦੀ ਨੀਂਹ ਰੱਖੀ ਮਾਰਗ ਸਿਖੀ ਦੇ ਤਦੀਂ ਚਲਾ ਦਿੱਤਾ
ਦੂਜੇ, ਤੀਜੇ, ਚੌਥੇ ਸਤਿਗੁਰੂ ਜੀ ਨੇ ਇਹਨੂੰ ਦੇਸ਼ ਦੇ ਵਿਚ ਫੈਲਾ ਦਿੱਤਾ

ਪੰਜਵੇਂ ਪਾਤਸ਼ਾਹ ਰਚ ਕੇ ਗ੍ਰੰਥ ਸਾਹਿਬ ਏਸ ਭਾਗ ਨੂੰ ਸਿਰੇ ਚੜ੍ਹਾ ਦਿੱਤਾ
ਖ਼ੰਡੇ ਅੰਮ੍ਰਿਤ ਲੱਈ ਕਰਤਾਰ ਸਿੰਘਾ ਇਕ ਦਾਇਰਾ ਖੁਲ੍ਹਾ ਬਣਾ ਦਿੱਤਾ

ਏਸਦਾ ਲਾਭ

ਦੇਸ਼ ਵਿਚ ਭਾਰੀ ਵਰਨ ਆਸ਼ਰਮਾਂ ਦੀ ਜੋ ਬਾਹਮਣਾਂ ਹੋਲੀ ਮਚਾਈ ਹੋਈ ਸੀ
ਸਤਿਗੁਰਾਂ ਨੇ ਉਹ ਸਾਰੀ ਤੋੜ ਦਿੱਤੀ ਜਾਲੀ ਫੁੱਟ ਦੀ ਜਿਹੜੀ ਫੈਲਾਈ ਹੋਈ ਸੀ
ਕੋਈ ਨੀਵਾਂ ਤੇ ਕੋਈ ਸੀ ਉਚ ਬਣਿਆਂ ਪਾਟੋ ਧਾੜ ਦੀ ਖੇਡ ਖਿਡਾਂਈ ਹੋਈ ਸੀ
ਛੂਤ ਛਾਤ ਘੁਮੰਡ ਬਰਾਦਰੀ ਦੇ ਸਾਰੇ ਦੇਸ਼ ਅੰਦਰ ਅੰਨ੍ਹੀ ਪਾਈ ਹੋਈ ਸੀ
ਪਹਿਲੇ ਹੱਥ ਸਤਿਗੁਰਾਂ ਉਹ ਮੇਟ ਦਿਤੀ ਜਿਸ ਤਾਕਤ ਸਾਰੀ ਗੁਵਾਈ ਹੋਈ ਸੀ
ਗੁਰਭਾਈ ਹੋਇ ਸਭ ਕਰਤਾਰ ਸਿੰਘਾ ਵਰਨਾਂ ਵਾਲੀ ਆ ਉਕੀ ਸਫ਼ਾਈ ਹੋਈ ਸੀ



## ਖੰਡੇ ਦਾ ਅੰਮ੍ਰਿਤ



ਪੰਜਾਂ ਗੁਰਾਂ ਤੋੜੀ, ਸ਼ਾਂਤ ਰਸ ਰਿਹਾ ਚਰਨ ਪਾਹੁਲ ਰਹੀ ਮੱਦਦਗਾਰ ਸਮਝੋ
ਦਰਜੇ ਉਪਰਲੇ ਤੇ ਏਨੇ ਚਿਰ ਅੰਦਰ ਚੜ੍ਹਨ ਲਈ ਕਈ ਹੋਇ ਤਿਆਰ ਸਮਝੋ
ਨਿਰੀ ਸ਼ਾਂਤ ਨੂੰ, ਮਾਰ ਵਿਰੋਧੀਆਂ ਦੀ ਆ ਕਰਦੀ ਰਹੀ ਲਾਚਾਰ ਸਮਝੋ
ਧਰਮ ਸ਼ਾਂਤ ਨ ਜਗ ਤੇ ਕਾਇਮ ਰਹਿੰਦੇ ਸਾਥੀ ਹੋਇ ਨ ਜੇ ਤਲਵਾਰ ਸਮਝੋ
ਛੇਵੇਂ ਸਤਿਗੁਰਾਂ ਨੇ ਕੀਤਾ ਹੋਰ ਵਾਧਾ ਰਸਤੇ ਸਿੱਖੀ ਦੇ ਵਿਚ ਵਿਚਾਰ ਸਮਝੋ
ਸ਼ਾਂਤ ਰਸ ਦੇ ਨਾਲ ਹੀ ਬੀਰ ਰਸ ਦੀ ਦਿੱਤੀ ਰੱਖ ਬੁਨਯਾਦ ਅਪਾਰ ਸਮਝੋ
ਸਤਵੇਂ ਅੱਠਵੇਂ ਤੇ ਨਾਵੇਂ ਸਤਿਗੁਰਾਂ ਨੇ ਕੀਤੀ ਨੀਂਹ ਸੀ ਉਤ੍ਹਾਂ ਉਸਾਰ ਸਮਝੋ
ਕਲਗੀਧਰ ਨੇ ਫੇਰ ਕਰਤਾਰ ਸਿੰਘਾ ਦਿੱਤਾ ਕਰ ਪੂਰਾ ਵਿਸਥਾਰ ਸਮਝੋ

ਤਥਾ

ਹਿੰਦੂ ਜ਼ਾਤ ਦੇ ਆਗੂ ਬ੍ਰਹਿਮਣਾ ਨੇ ਗੋਹੇ ਮੂਤ ਆਦਿਕ ਸੰਸਕਾਰ ਕਰ ਕੇ
ਬੁਧ ਮਾਰ ਦਿੱਤੀ ਹਿੰਦ ਵਾਸੀਆਂ ਦੀ ਭੈੜੀ ਕਾਇਰਤਾ ਨੀਂਹ ਉਸਾਰ ਕਰ ਕੇ
ਸਾਰੀ ਬੀਰਤਾ ਛੱਤ੍ਰਤਾ ਨਸ਼ਟ ਹੋ ਗਈ ਭੈੜੇ ਨੇਮਾਂ ਦੀ ਭੈੜੀ ਮਾਰ ਕਰ ਕੇ
ਬੁਜ਼ਦਿਲ, ਕਾਇਰ, ਲੋਕ ਈਰਖੀ ਹੋਏ ਦਲੇ ਗਏ ਗੁਲਾਮੀ ਦੇ ਭਾਰ ਕਰ ਕੇ
ਅਧੋਗਤੀ ਨੂੰ ਸਾਰਾ ਹੀ ਦੇਸ ਗਿਆ ਅਸਲ ਬੀਰਤਾ ਤੱਈਂ ਵਿਸਾਰ ਕਰ ਕੇ
ਦੁਖੀ ਦੇਸ਼ ਹੋ ਗਿਆ ਕਰਤਾਰ ਸ਼ਿੰਘਾ ਮਾਰੇ ਫੁਟ ਨੇ ਲੋਕ ਖਵਾਰ ਕਰ ਕੇ

ਤਥਾ

ਜਦ ਤੱਕ ਨ ਆਤਮਾ ਸ਼ੁਧ ਹੋਵੇ ਤਦ ਤੱਕ ਨੰ ਅਸਲ ਇਨਸਾਨ ਣਦਾ

ਮੈਲਾ ਆਤਮਾਂ ਮੈਲੇ ਖਯਾਲ ਹੋਕੇ ਉਹ ਇਨਸਾਨ ਹੀ ਸ਼ਕਲ ਹੈਵਾਨ ਬਣਦਾ
ਜਦ ਤੱਕ ਨ ਧਰਮੀ ਰਿਦਾ ਹੋਵੇ ਤਦ ਤੱਕ ਨ ਮਰਦਿ ਮੈਦਾਨ ਬਣਦਾ
ਆਤਮ ਬਲ ਹੀ ਅੰਤ ਕਰਤਾਰ ਸਿੰਘਾ ਪੂਜਨੀਕ ਸਰੂਪ ਪਛਾਨ ਬਣਦਾ

ਤਥਾ

ਪੰਜਾਂ ਗੁਰਾ ਨੇ ਆਤਮਕ ਬਲ ਲਈ ਸ਼ਾਂਤ ਭਗਤੀ ਰਸ ਪ੍ਰਚਾਰ ਕੀਤਾ
ਮੁਰਦੇ ਰੂਹਾਂ ਨੂੰ ਜ਼ਿੰਦਿਆਂ ਕਰਨ ਖਾਤਰ ਦੇਇ ਗਿਆਨ ਵੈਰਾਗ ਸੁਧਾਰ ਕੀਤਾ
ਲੋਕਾਂ ਤਈਂ ਸ੍ਵਮਾਨ ਦੀ ਸੂਝ ਪੈ ਗਈ ਦੂਰ ਬੁਜ਼ਦਿਲੀ ਦਾ ਲਾਹਕੇ ਭਾਰ ਕੀਤਾ
ਜ਼ਿੰਦਾ ਖਯਾਲ ਆਗਏ ਕਰਤਾਰਸਿੰਘਾ ਹੌਲੀ ਹੌਲੀ ਫਿਰ ਅਗ੍ਹਾਂ ਵਿਸਥਾਰ ਕੀਤਾ

ਤਥਾ

ਛੇਵੇ ਸਤਿਗੁਰਾਂਤੋਂ ਲੈਕੇ ਨੌਮੇਂਗੁਰਾਂ ਤੱਕ ਭਗਤੀ ਪਰੇਮ ਦੇ ਤਈਂ ਫੈਲਾਇਆ ਜੀ
ਸ਼ਾਂਤ ਰਸ ਦੇ ਨਾਲ ਹੀ ਬੀਰ ਰਸ ਨੂੰ ਮੰਡਲ ਸਿੱਖੀ ਦੇ ਵਿਚ ਵਧਾਇਆ ਜੀ
ਦਸਵੇਂ ਪਾਤਸ਼ਾਹ ਨੇ ਸਮਾਂ ਵੇਖ ਕਰਕੇ ਜਾਮਾ ਅਮਲੀ ਫੇਰ ਪਹਿਨਾਇਆ ਜੀ
ਖੰਡੇ ਅੰਮ੍ਰਿਤ ਦੇਇਕੇ ਬੀਰ ਰਸ ਨੂੰ ਅਸਲ ਸ਼ਕਤ ਦੇ ਵਿੱਚ ਦਿਖਾਇਆ ਜੀ
ਗੋਹੇ ਮੂਤ ਆਦਿਕ ਰੀਤਾਂ ਦੂਰ ਕਰਕੇ ਚਰਨਾਂ ਮ੍ਰਿਤ ਭੀ ਪਿਛੇ ਹਟਾਇਆ ਜੀ
ਅੰਮ੍ਰਿਤ ਖੰਡੇ ਦਾ ਮੁਖ ਕਰਤਾਰ ਸਿੰਘਾ ਰਖ ਬੜਾ ਉਪਕਾਰ ਕਮਾਇਆ ਜੀ

ਖੰਡੇ ਦੇ ਅੰਮ੍ਰਿਤ ਦੀਆਂ ਸ਼ਕਤੀਆਂ

ਇਹਨੂੰ ਛਕ ਕਰਕੇ ਭੀਰੂ, ਦਾਸ, ਕਾਇਰ ਬਲੀ ਬੀਰ ਯੋਧੇ ਬਲਵਾਨ ਬਣ ਗਏ
ਲੋਕ ਆਲਸੀ, ਦੀਨ, ਦਲਿੱਦ੍ਰੀ ਜੋ ਕਾਇਆਂ ਪਲਟਕੇ ਮਰਦਿ ਮੈਦਾਨ ਬਣ ਗਏ
ਬੁਜ਼ਦਿਲ ਮੁਰਦੇ ਤੇ ਕਮੀਨ ਕਾਂਦੂ ਬਰਕਤ ਇਹਦੀ ਸਰਦਾਰ ਪਛਾਨ ਬਣ ਗਏ
ਪੱਥਰ ਪੂਜ ਅਤੇ ਗਿੱਦੜ ਘੁਰਨਿਆਂ ਦੇ ਅਸਲੀ ਛੱਤਰੀ ਸ਼ੇਰ ਜਵਾਨ ਬਣ ਗਏ
ਧਰਮੀ, ਹਠੀ, ਜਪੀ, ਤਪੀ ਭਗਤ ਸੂਰੇ ਦੇਸ਼ ਭਗਤ ਦਾਤੇ ਗੁਣਵਾਨ ਬਣ ਗਏ
ਸਾਬਤ ਸੂਰਤ ਪੂਰਤ ਗੁਣਾਂ ਅੰਦਰ ਦੁਨੀਆਂ ਵਿਚ ਆ ਪੂਰੇ ਇਨਸਾਨ ਬਣ ਗਏ
ਭਾਰਤ ਵਰਸ਼ ਦੇ ਡੁਬਦੇ ਬੇੜਿਆਂ ਦੇ ਆ ਮੱਲਾਹ ਅਗਾਹ ਜਹਾਨ ਬਣ ਗਏ
ਖੰਡੇ ਅੰਮ੍ਰਿਤ ਛੱਕ ਕਰਤਾਰ ਸਿੰਘਾ ਸ਼ੇਰ ਗਿੱਦੜਾਂ ਤੋਂ ਅਸਲ ਗਾਨ ਬਣ ਗਏ

ਖੰਡੇ ਅੰਮ੍ਰਿਤ ਵਿਚ ਇਹ ਗੁਣ ਕਿੱਥੋਂ

ਹਰ ਕੰਮ ਦੇ ਪਿਛੇ ਹੈ ਚੱਲ ਰਹੀ, ਰਹੀ ਕਾਰ ਚਲਾਇ ਖਿਆਲ ਸ਼ਕਤੀ
ਈਸ਼੍ਵਰ ਵਿਚੋਂ ਸੰਸਾਰ ਦੀ ਹੋਂਦ ਹੋਈ ਅਸਲ ਉਹ ਭੀ ਕਹਾਇ ਖਿਆਲ ਸ਼ਕਤੀ
ਫੁਰਨਾ ਫੁਰਦਿਆਂ ਹੀ ਸਭ ਕੁਝ ਹੋਇਆ ਸਾਰੀ ਰਚਨ ਰਚਾਇ ਖਿਆਲ ਸ਼ਕਤੀ

ਨਿਕੇ ਵਡੇ ਜਿੰਨੇ ਕੰਮ ਵਿਚ ਦੁਨੀਆਂ ਸਭ ਦੀ ਬਣਤ ਬਨਾਇ ਖਯਾਲ ਸ਼ਕਤੀ
ਦੁਨੀਆਂ ਵਿਚ ਮਸ਼ੀਨਰੀ ਦਿਸਦੀ ਜੋ ਪੁਰਜ਼ੇ ਘੜ ਰਖਾਇ ਖਯਾਲ ਸ਼ਕਤੀ
ਰੇਲਾਂ ਚਲਦੀਆਂ ਅਤੇ ਜਹਾਜ਼ ਰਚਕੇ ਪਵਨ ਵਿਚ ਉਡਾਇ ਖਯਾਲ ਸ਼ਕਤੀ
ਵਡੇ ਪੁਲ, ਮਕਾਨ ਐਨਜੀਨੀਯਰ ਦੇ ਸਿਰ ਵਿਚ ਲਿਆਇ ਖਯਾਲ ਸ਼ਕਤੀ
ਦੁਨੀਆਂ ਵਿਚ ਹੈਰਾਨ ਕਰਤਾਰ ਸਿੰਘਾ ਅਹੇ ਕੰਮ ਦਿਖਾਇ ਖਯਾਲ ਸ਼ਕਤੀ

ਤਥਾ

ਇਹ ਖਯਾਲ ਸ਼ਕਤੀ ਜ਼ਬਰਦਸਤ ਐਸੀ ਜਿੱਧਰ ਝੁਕੇ ਉਹ ਪਾਸਾ ਝੁਕਾ ਦੇਂਦੀ
ਕਦੇ ਕਾਇਰਾਂ ਨੂੰ ਕਰਦੀ ਸੂਰਮੇ ਇਹ ਕਾਇਰਾਂ ਸੂਰਮੇ ਕਦੇ ਬਣਾ ਦੇਂਦੀ
ਬਾਦਸ਼ਾਹ ਕਹਾਉਂਦੀ ਫੱਕਰਾਂ ਨੂੰ ਬਾਦਸ਼ਾਹਾਂ ਨੂੰ ਬੱਲੇ ਗਿਰਾ ਦੇਂਦੀ
ਸੈ ਦੁੱਖਾਂ ਦੇ ਵਿਚ ਹਸਾਇ ਕਦੇ ਬਿਨ੍ਹਾਂ ਕਾਰਨੋ ਕਦੇ ਰੁਵਾ ਦੇਂਦੀ
ਕਦੇ ਤਾਰ ਖੜਦੀ ਪਾਰ ਸਾਗਰਾਂ ਤੋਂ ਕਦੇ ਟਿੰਡ ਦੇ ਵਿਚ ਡੁਬਾ ਦੇਂਦੀ
ਕਦੇ ਲੱਖਾਂ ਉਤੇ ਧਾਰ ਮਾਰਦੀ ਨ ਕਦੇ ਪੈਸੇ ਤੇ ਧਰਮ ਗੁਵਾ ਦੇਂਦੀ
ਜ਼ਬਰ ਦਸਤ ਇਹ ਤਾਕਤ ਬਿਜਲੀ ਦੀ ਭੇਦ ਪੇਟ ਦੇ ਬਾਹਰ ਦਿਖਾ ਦੇਂਦੀ
ਝੱਟ ਅਸਰ ਕਰਦੀ ਥਾਂ ਦੂਸਰੇ ਜਾ ਨੇਕੀ ਬਦੀ ਦੀ ਬੂ ਖਿੰਡਾ ਦੇਂਦੀ
ਵਿਚ ਰਾਤ ਹਨੇਰੀ ਦੇ ਬੂਝਿਆਂ ਨੂੰ ਕਦੇ ਸ਼ੇਰ ਤੇ ਚੋਰ ਬਣਾ ਦੇਂਦੀ
ਕਦੇ ਦੇਵ ਚੁੜੇਲ ਦਾ ਰੂਪ ਧਰਕੇ ਹੈ ਦਲੇਰਾਂ ਦੇ ਦਿਲ ਡਰਾ ਦੇਂਦੀ
ਮੂਦਾ ਗਲ ਕਹਿ ਇਹ ਖਯਾਲ ਸ਼ਕਤੀ ਝੱਟ ਦਿਲਾਂ ਦੇ ਰੁਖ ਪਲਟਾ ਦੇਂਦੀ
ਰਲ ਖੇਲ ਅਜੀਬ ਕਰਤਾਰ ਸਿੰਘਾ ਦੁਨੀਆਂ ਤਾਈਂ ਹੈਰਾਨ ਕਰਾ ਦੇਂਦੀ

ਤਥਾ

ਇਹੋ ਖਿਆਲ ਸ਼ਕਤੀ ਦਸਮੇਸ਼ ਜੀਦੀ ਅੱਖਾਂ ਰਾਹ ਹੋ ਖੰਡੇ ਦੀ ਧਾਰ ਅੰਦਰ
ਆ, ਜਲ ਦੇ ਵਿਚ ਪ੍ਰਵੇਸ਼ ਹੋਈ ਵਾਂਗ ਬਿਜਲੀ ਦੇ, ਪਲਕਾਰ ਅੰਦਰ
ਉਹ ਖਿਆਲ ਸ੍ਰੀ ਦਸਮੇਸ਼ ਜੀ ਦੇ ਮੰਤ੍ਰ ਰਾਹ ਹੋ ਤੰਤ੍ਰ ਦੀ ਢਾਰ ਅੰਦਰ
ਆ ਅੰਮ੍ਰਿਤ ਵਿਚ ਪ੍ਰਵੇਸ਼ ਕਰ ਗਏ ਵੇਖੋ ਸੋਚ ਕੇ ਜ਼ਾਰ ਵਿਚਾਰ ਅੰਦਰ
ਉਹ ਜਲ ਵਿਚ ਅੰਮ੍ਰਿਤ ਰੂਪ ਹੋਇਆ ਧਾਤ ਬਣੀ ਰਸੈਣ ਆ ਮਾਰ ਅੰਦਰ
ਜਿਨ੍ਹਾਂ ਉਸਨੂੰ ਛਕਿਆ ਅਮਰ ਹੋਏ ਓਹੋ ਗੁਣ ਸਮਾਇ ਆ ਸਾਰ ਅੰਦਰ

—o—

ਜਿਹੜੇ ਗੁਣ ਹੈਸਨ ਕਲਗੀਧਰ ਅੰਦਰ ਛਕਨ ਵਾਲਿਆਂ ਨੇ ਲਏ ਧਾਰ ਅੰਦਰ
ਪੂਰੇ ਬਣੇ ਇਨਸਾਨ ਕਰਤਾਰ ਸਿੰਘਾ ਓਹਨਾਂ ਜਿਹਾ ਨ ਕੋਈ ਸੰਸਾਰ ਅੰਦਰ

ਤਥਾ

ਬਾਪ ਦੇ ਜਹੇ ਖ਼ਯਾਲ ਹੋਵਨ ਓਹੋ ਜਹੀ ਹੀ ਅਗੇ ਔਲਾਦ ਹੋਵੇ
ਰੋਜ਼ ਘਰਾਂ ਦੇ ਵਿਚ ਇਹ ਜ਼ਾਹਰ ਗੱਲਾਂ ਉਸਾਰੀ ਤੱਹੀ, ਜੱਹੀ ਹੇਠ ਬੁਨਯਾਦ ਹੋਵੇ
ਸੋਹਬਤ ਅਸਰ ਤੇ ਤੁਖ਼ਮ ਤਾਸੀਰ ਕਹਿੰਦੇ ਨੜ ਮਿੱਠਾ ਨ ਵਾਂਗ ਕਮਾਦ ਹੋਵੇ
ਸਿੱਖ ਗੁਰੂ ਇਕ ਰੂਪ ਕਰਤਾਰ ਸਿੰਘਾ ਤਾਲਬ ਇਲਮ, ਜੈਸਾ ਉਸਤਾਦ ਹੋਵੇ

ਤਥਾ

ਜਿਹੜੇ ਉਚੇ ਖਿਆਲ ਸਨ ਗੁਰੂ ਜੀ ਦੇ ਉਹ ਅੰਮ੍ਰਿਤ ਵਿਚ ਪ੍ਰਵੇਸ਼ ਹੋਏ
ਜਿਨ੍ਹਾਂ ਪੀਤਾ, ਹੋਇ ਓਹਨਾਂ ਗੁਣਾਂ ਵਾਲੇ ਦੂਰ ਓਹਨਾਂ ਦੇ ਦੁੱਖ ਕਲੇਸ਼ ਹੋਏ
ਅਗੇ ਓਹੋ ਹੀ ਸਿਲਸਿਲਾ ਹੋਜਾ ਜਾਰੀ ਸਿੰਘ ਸੂਰਮੇ ਪ੍ਰਗਟ ਬਸੇਸ ਹੋਏ
ਬਲੀ, ਧਰਮੀ, ਭਗਤ ਕਰਤਾਰ ਸਿੰਘਾ ਦਾਨੀ ਸੂਰਮੇ ਤੇ ਰਾਖੇ ਦੇਸ ਹੋਏ

## (*ਕੇਸ਼)

ਅੰਮ੍ਰਿਤ ਧਾਰੀਆਂ ਦੇ ਸਿਰ ਤੇ ਕੇਸ਼ ਹੋਵਨ ਇਹ ਸਖ਼ਤ ਪਾਬੰਦੀ ਲਗਾਈ ਗਈ
ਬਿਨ੍ਹਾਂ ਕੇਸ਼ਾਂ ਤੋਂ ਖੰਡੇ ਦੀ ਪਾਹੁਲ ਲੈਣੀ ਬਿਲਕੁਲ ਨਾਜਾਇਜ਼ ਠਹਿਰਾਈ ਗਈ
ਪਾਹੁਲ ਕੇਸ਼ ਬਿਨ੍ਹਾਂ ਕੇਸ਼ ਪਾਹੁਲ ਬਿਨ੍ਹਾਂ ਇਹ ਪਾਖੰਡ ਦੀ ਸ਼ਕਲ ਸੁਣਾਈ ਗਈ
ਕੇਸ਼ ਅਤੀ ਜ਼ਰੂਰੀ ਕਰਤਾਰ ਸਿੰਘਾ ਸਾਬਤ ਰਖਣੇ ਰੀਤ ਚਲਾਈ ਗਈ

ਤਥਾ

ਸੰਸਕ੍ਰਿਤ ਜ਼ਬਾਨ ਦਾ ਲਫਜ਼ ਹੈ ਇਹ ਕਾ, ਸ਼ਾ, ਦੋ ਅੱਖਰ ਮਿਲਾਇ ਹੋਏ
ਅਰਥ "ਕਾ" ਦਾ ਕੀਤਾ ਹੈ ਸਿਰਰਿਖ਼ੀਆਂ "ਸ਼ਾ" ਸ਼ੋਭਾ ਦੇ ਗੁਣ ਸਮਾਇ ਹੋਏ
"ਕੇਸ਼ ਸਿਰ ਦੇ ਉਤੇ ਸੁਭਾਇ ਮਾਨੋਂ" ਪ੍ਰਕਾਸ਼ ਕਰ ਅਰਥ ਰਖਾਇ ਹੋਏ
ਸਭ ਜੂਨੀਆਂ ਸਿਰ ਸਰਦਾਰ ਮਾਨੁਸ਼ ਓਹਦੇ ਸਿਰ ਤੇ ਖ਼ੂਬ ਸਜਾਇ ਹੋਏ
ਜਲਵਾ ਨੂਰ ਪ੍ਰਕਾਸ਼ ਇਨਸਾਨ ਤੇ ਹੈ ਈਸ਼ੁਰ ਮਿਹਰਕਰ ਇਹਨੂੰ ਦੁਵਾਇ ਹੋਏ

---

*ਅੰਮ੍ਰਿਤ ਛਕਣ ਤੋਂ ਬਗੈਰ ਐਵੇਂ ਕੇਸ ਰੱਖਕੇ ਸਿੱਖ ਅਖਵਾਣ ਵਾਲੇ ਨੂੰ ਸੂਰਜ ਪ੍ਰਕਾਸ਼ ਅੰਦਰ ਭੇਖੀ ਪਾਖੰਡੀ ਲਿਖਯਾ ਹੈ।

ਯਥਾ–ਧਰੇ ਕੇਸ ਪਾਹੁਲ ਬਿਨ੍ਹਾ ਭੇਖੀ ਮੂਰਖ ਸਿੱਖ।
ਮੇਰਾ ਦਰਸ਼ਨ ਨਾਹਿ ਤਿਸ ਪਾਪੀ ਤਯਾਗੀ ਭਿਖ॥

ਬਿਨਾਂ ਲਾਭਦੇ ਸਮਝ ਕਰਤਾਰ ਸਿੰਘਾ ਕੁਦਰਤ ਐਵੇਂ ਇਹ ਨਹੀਂ ਉਗਾਇ ਹੋਏ

ਤਥਾ

ਬਣਿਆਂ ਜੋ ਕੁਝ ਕੁਦਰਤੀ ਵਿਸ ਰਿਹਾ ਨਫ਼ਜ਼ੂਲ ਇੱਕ ਰਤੀ ਬਨਾਯਾ ਗਿਆ
ਸਾਰੇ ਜਿਸਮ ਇਨਸਾਨ ਹੈਵਾਨ ਦੇ ਜੋ ਇਕ ਰੋਮ ਨ ਬਿਰਥਾ ਲਗਾਯਾ ਗਿਆ
ਮਾਸ ਖ਼ੋਰਿਆਂ ਤੇ ਘਾਸ ਖੋਰਿਆਂ ਦੇ ਵਿੱਚ ਜਬੜਿਆਂ ਫ਼ਰਕ ਰਖਾਯਾ ਗਿਆ
ਤਰਨਵਾਲੇ ਤੇ ਧਰਤ ਤੇ ਫਿਰਨ ਵਾਲੇ ਫ਼ਰਕ ਪੌਂਹਰਿਆਂ ਵਿੱਚ ਜਤਾਯਾ ਗਿਆ
ਦੇਖੋ ਸਹੇ ਤੇ ਖੋਤੇ ਦੇ ਕੰਨਾਂ ਅੰਦਰ ਭੇਦ ਫਿਰਨ, ਨ ਫਿਰਨ ਦਾ ਪਾਯਾ ਗਿਆ
ਫੇਰ ਘੋੜੇ ਤੇ ਊਠ ਦੇ ਪੇਟ ਦਾ ਭੀ ਵਖੋ ਵੱਖਰਾ ਢਾਂਚਾ ਬਣਾਯਾ ਗਿਆ
ਵੇਖੋ ਬਿੱਲੀ ਤੇ ਮਰਦ ਦੀ ਅੱਖ ਅੰਦਰ ਹੈ ਕਿੰਨਾ ਕੂ ਪਾੜਾ ਵਧਾਯਾ ਗਿਆ
ਦੁੱਮ ਊਠ ਤੇ ਘੋੜੇ ਦੀ ਜਰਾ ਦੇਖੋ ਕਿਉਂ ਵਧਾਇਆ ਤੇ ਕਿਉਂ ਘਟਾਯਾ ਗਿਆ
ਇਹੋ ਜਹੀਆਂ ਸਭੇ ਗੱਲਾਂ ਸੋਚੀਆਂ ਜਾਂ ਜੋ ਅੰਗ ਆਹੜਾ ਰਚਾਯਾ ਗਿਆ
ਬਿਰਥਾ ਕੋਈ ਭੀ ਨਹੀਂ ਕਰਤਾਰ ਸਿੰਘਾ ਗੁਣ ਹਰ ਥਾਂ ਓਹਦਾ ਦਿਖਾਯਾ ਗਿਆ

ਤਥਾ

ਏਸੇ ਤਰ੍ਹਾਂ ਹੀ ਰੋਮ ਤੇ ਕੇਸ ਜਿਤਨੇ ਬਿਰਥਾ ਨਹੀਂ ਇਹ ਜਿਸਮ ਤੇ ਲਾਇ ਗਏ
ਨਹੀਂ ਫ਼ਜ਼ੂਲ ਬਰਸਾਤ ਦੇ ਘਾਸ ਵਾਂਗੂ ਐਵੇਂ ਰੂੜੀਆਂ ਉਤੇ ਉਗਾਇ ਗਏ
ਛੋਟੇ ਰੋਮ ਸੁਰਾਖ ਇਹ ਜਿਸਮ ਦੇ ਨੇ ਰਾਹ ਸਫ਼ਾਈ ਦੇ, ਸਾਫ਼ ਜਤਾਇ ਗਏ
ਇਹਨਾਂ ਰਾਹ ਪਸੀਨਾ ਨਿਕਲਦਾ ਏ ਜਿੱਥੇ ਚਾਹੀਦੇ ਓਥੇ ਜਮਾਇ ਗਏ
ਕਿਤੇ ਛੋਟੇ ਤੇ ਕਿਧਰੇ ਹੈਣ ਵਡੇ ਕਈ ਖ਼ਾਲੀ ਹੀ ਥਾਂ ਰਖਾਇ ਗਏ
ਸਿਰ ਜਿਸਮ ਇਨਸਾਨ ਦਾ ਬਾਦਸਾਹ ਏ ਉਪਰ ਓਸਦੇ ਬਹੁਤ ਵਧਾਇ ਗਏ
ਖਾਸ ਅਕਲ, ਦਿਮਾਗ ਦੀ ਰੱਖਯਾ ਲਈ ਕੇਸ਼ ਕੁਦਰਤ ਵਲੋਂ ਲਗਾਇ ਗਏ
ਜੋ ਕੇਸ਼ ਮੁਨਾਨ ਕਰਤਾਰ ਸਿੰਘਾ ਕਰਦੇ ਹੈਣ ਗੁਨਾਹ ਸੁਣਾਇ ਗਏ

ਸਭ ਬਜ਼ੁਰਗ ਕੇਸ਼ ਰਖਦੇ ਸਨ

ਅੱਜ ਤਕ ਰਿਖੀ ਮੁਨੀ ਹੋਇ ਜਿੰਨੇ ਸਭੇ ਸਿਰਾਂ ਤੇ ਕੇਸ਼ ਰਖਾਂਦੇ ਆਏ
ਬ੍ਰਹਮਚਾਰੀ ਤੇ ਆਤਮਕ ਬਲ਼ ਵਾਲੇ ਕੇਸਾ ਧਾਰੀ ਇਤਿਹਾਸ ਜਤਾਂਦੇ ਆਏ
ਮਹਾਂਬਲੀ ਯੋਧੇ ਅਵਿਤਾਰ ਜਿਤਨੇ ਜਟਾ ਜੂਟ ਸਭ ਕਵੀ ਲਿਖਾਂਦੇ ਆਏ
ਵਲੀ, ਪੀਰ ਪੈਗੰਬਰ, ਕੇਸਾ ਧਾਰੀ ਇਉਂ ਪੁਰਾਨ, ਕੁਰਾਨ ਸੁਨਾਂਦੇ ਆਏ
ਬੜੇ ਬੜੇ ਰਾਜੇ ਅਤੇ ਮਹਾਂਰਾਜੇ ਸਿਰ ਤੇ ਕੇਸਾਂ ਦਾ ਅਦਬ ਵਧਾਂਦੇ ਆਏ
ਵੀਹਵੀਂ ਸਦੀ ਦੇ ਮੂੜ, ਕਰਤਾਰ ਸਿੰਘਾ ਕਹਿੰਦੇ ਮੁੱਢੋਂ ਹੀ ਸੀਸ ਮੁਨਾਂਦੇ ਆਏ

ਤਥਾ

ਚਾਰੇ ਵੇਦ ਗੁਵਾਹ ਨੇ ਇਸ ਗੱਲ ਦੇ ਸਿਰਤੇ ਕੇਸ ਇਨਸਾਨ ਦਾ ਸ਼ਾਨ ਸਮਝੋ
ਰਿਗਵੇਦ ਕਹਿੰਦਾ ਸਿਰਤੇ ਕੇਸ਼ਾਂ ਵਾਲਾ ਸੁੰਦਰ ਰੂਪ ਹੈ ਆਪ ਭਗਵਾਨ ਸਮਝੋ
ਯੁਜਰ ਆਖਦਾ ਦਾੜ੍ਹੀ ਤੇ ਕੇਸ਼ ਮੁੱਛਾਂ ਹੈ ਪਰਕਾਸ਼ ਦਾ ਖਾਸ ਨਿਸ਼ਾਨ ਸਮਝੋ
ਸ਼ਾਮ ਕਹਿੰਦਾ ਪਰੋਹਤ ਤੇ ਅਗਨ ਸੂਰਜ ਇਹ ਵੀ ਕੇਸਾਂ ਵਾਲੇ, ਕਰ ਪਛਾਨ ਸਮਝੋ
ਅਥਰਵ ਕਹੇ ਉਪਦੇਸਕ ਹੋਣ ਓਹੋ ਜਟਾ ਜੂਟ ਅਤੇ ਵਿਦਵਾਨ ਸਮਝੋ
ਮਹਾਂਭਾਰਥ ਅਤੇ *ਰਾਮਾਇਨ ਅੰਦਰ ਕੀਤਾ ਕੇਸਾਂ ਦਾ ਹਰ ਥਾਂ ਬਿਆਨ ਸਮਝੋ
ਈਸਾ ਵਿਚ ਅੰਜੀਲ ਦੇ ਆਖਦਾ ਏ ਕੇਸ਼ਾਂ ਵਾਲੇ ਤੇ ਰੱਬ ਮਿਹਰਦਾਨ ਸਮਝੋ
ਮਨ੍ਹਾਂ ਹਾਜੀਆਂ ਸੀਸ ਮੁਡਾਵਨਾ ਹੈ ਆਈ ਆਇਤ ਵਿਚ ਕੁਰਾਨ ਸਮਝੋ
ਪਾਕ ਬੰਦਿਆਂ ਨੂੰ ਕਿਸੇ ਮਜ਼੍ਹਬ ਅੰਦਰ ਮਿਲਯਾ ਹੁਕਮ ਨਹੀਂ ਕੇਸ ਮੁੰਡਵਾਨ ਸਮਝੋ
ਜੋ ਕਟਾਉਂਦੇ ਕੇਸ਼ ਕਰਤਾਰ ਸਿੰਘਾ ਗੁਨ੍ਹਾਗਾਰ ਅਤੇ ਨਾ ਫਰਮਾਨ ਸਮਝੋ

ਪਿਛਲੇ ਜ਼ਮਾਨੇ ਵਿਚ ਕੇਸ਼ ਗੁਨਾਹੀਆਂ ਦੇ ਮੁੰਨੇ ਜਾਂਦੇ ਸਨ

ਸਿਰ ਤੇ ਕੇਸ਼ ਨਿਸ਼ਾਨੀ ਪਵਿਤ੍ਰਤਾ ਦੀ ਬੜੇ ਅਦਬ ਦੇ ਨਾਲ ਰਖਾਇ ਜਾਂਦੇ
ਭਲਿਆਂ ਮਾਨਸਾਂ ਦੇ ਇਹ ਨਸ਼ਾਨ ਹੈਸਨ ਬਿਨ੍ਹਾਂ ਜੁਰਮ ਦੇ ਕਦੇ ਨ ਲਾਹਿ ਜਾਂਦੇ
ਜਿਨ੍ਹਾਂ ਪਾਸੋਂ ਹੁੰਦੇ ਉਗਰ ਪਾਪ ਭਾਰੇ ਹੈਸਨ ਓਹਨਾਂ ਦੇ ਸਿਰ ਮੁੰਡਵਾਇ ਜਾਂਦੇ
ਭਾਈ ਚਾਰੇ ਦੇ ਵਿਚ ਕਰਤਾਰ ਸਿੰਘਾ ਉਹ ਨਜ਼ਰਾਂ ਵਿਚੋਂ ਗਿਰਾਇ ਜਾਂਦੇ

ਤਥਾ

ਸ਼ਾਸਤ੍ਰ, ਸਿਮ੍ਰਤ ਵੇਦ ਪੁਰਾਨ ਦੇਖੋ ਕੇਸ਼ ਸੀਸ ਤੋਂ ਕੋਈ ਕਟਾਂਦਾ ਨਹੀਂ ਸੀ
ਜਸਮਾਨੀ ਤੇ ਆਤਮਕ ਬਲ ਵਾਲਾ ਕੋਈ ਕੇਸ਼ਾਂ ਦਾ ਬੁਰਾ ਮਨਾਂਦਾ ਨਹੀਂ ਸੀ
ਰਿਖੀ, ਮੁਨੀ, ਔਤਾਰ ਤੇ ਨਬੀ ਸਾਰੇ ਕੋਈ ਉਸਤਰ੍ਹਾ ਅੰਗ ਛੁਹਾਂਦਾ ਨਹੀਂ ਸੀ
ਆਲਮ ਫਾਜ਼ਲ ਲੋਕ ਕਰਤਾਰਸਿੰਘਾ ਕੋਈ ਕੇਸ਼ਾ ਦੇ ਤਾਈਂ ਮੁੰਡਾਂਦਾ ਨਹੀਂ ਸੀ

ਤਥਾ

ਸੋਮ ਰਾਜਾ ਤੇ ਦੇਵਤਾ ਵਰਨ ਸਮਝੋ ਇਹਨਾਂ ਦੋਹਾਂ ਤੇ ਜੁਰਮ ਠਹਿਰਾਇ ਗਏ

---

*ਬਾਲ: ਰਾਮਾਇਨ ਅਯੁਧਯਾ ਕਾਂਡ ਸਰਗ ੪੭, ਜਦ ਰਾਮ ਚੰਦਰ ਜੀ ਬਨਬਾਸ ਨੂੰ ਜਾਣ ਲਗੇ ਤਦ ਆਪ ਨੇ ਕਿਹਾ ਕਿ ਮੈਂ ਤਪੱਸੀਆਂ ਦੇ ਵਾਂਗ ਜਟਾਂ ਬਨਾਕੇ ਜਾਵਾਂਗਾ ਬੋਹੜ ਦਾ ਦੁਧ ਲੈ ਆਉ। ਤਥਾ—ਅਯੁਧਯਾ ਕਾਂਡ ਸਰਗ ੯੬ ਜਦ ਭਰਥ ਸ੍ਰੀ ਰਾਮ ਚੰਦਰ ਜੀ ਨੂੰ ਬਣ ਵਿਖੇ ਮਿਲਨ ਗਿਆ ਤਦ ਭਰਥ ਨੇ ਸਿਰ ਤੇ ਜਟਾਂ ਬਨਾਈਆਂ ਹੋਈਆਂ ਸਨ।

ਤਥਾ—ਤੁਲਸੀ ਰਾਮਾਇਨ ਅਯੁਧਿਆ ਕਾਂਡ ਵਿਚ ਲਿਖਿਆ ਹੈ ਕਿ ਸ੍ਰੀ ਰਾਮ ਚੰਦਰ ਜੀ ਨੇ ਆਪਨੇ ਅਤੇ ਲਛਮਨ ਜੀ ਦੇ ਸਿਰ ਤੇ ਜਟਾਂ ਬਣਾਈਆਂ।,

ਇਹਨਾਂ ਦੋਹਾਂ ਕੀਤੇ *ਵਿਭਚਾਰ ਭਾਰੇ ਕਤਲ ਕਰਨ ਦੇ ਯੋਗ ਇਹ ਪਾਇ ਗਏ
ਪਰ ਮਨੂੰ ਦੇ †ਹੁਕਮ ਅਨੁਸਾਰ ਹੋਕੇ ਹੈਸਨ ਦੋਹਾਂ ਦੇ ਸੀਸ ਮੁਨਾਇ ਗਏ
ਸਮਝੇ ਕਤਲ ਹੀ ਹੋਇ ਕਰਤਾਰ ਸਿੰਘਾ ਨਿਗ੍ਹਾ ਲੋਕਾਂ ਦੀ ਵਿਚੋਂ ਗਿਰਾਇ ਗਏ

ਵਾਕ ਕਵੀ

ਵੈਦਿਕ ਸਮੇ ਇਹ ਪਾਪ ਦੀ ਸਜਾ ਹੈਸੀ ਸਿਰ ਪਾਪੀਆਂ ਦੇ ਮੁੰਡਵਾਇ ਜਾਂਦੇ
ਹੁੰਦਾ ਜਿਨ੍ਹਾਂ ਦੇ ਤਈਂ ਖਵਾਰ ਕਰਨਾ ਦਾੜ੍ਹੀ ਸਿਰ ਮੂੰਨ ਗਧੇ ਚੜ੍ਹਾਇ ਜਾਂਦੇ
ਸਿਰ ਮੂੰਨਣਾ ਤੇ ਸਿਰ ਕਤਲ ਕਰਨਾ ਇਕੋ ਰਖਦੇ ਵਜ਼ਨ ਜਤਾਇ ਜਾਂਦੇ
ਮੁਸਲਮਾਨਾਂ ਦਾ ਫੇਰ ਜਾਂ ਰਾਜ ਹੋਇਆ ਹਿੰਦੂ ਲੋਕ ਗੁਲਾਮ ਬੁਲਾਇ ਜਾਂਦੇ
ਕੇਸ਼ ਦਾੜ੍ਹੀਆਂ ਮੂੰਨ ਕੇ ਹਿੰਦੂਆਂ ਦੇ ਹਰ ਰੋਜ਼ ਜ਼ਲੀਲ ਕਰਵਾਇ ਜਾਂਦੇ
ਦਾੜ੍ਹੀ ਆਪ, ਸ਼ਰੱਈ ਮੁਨਾਵੰਦੇ ਨ ਹਿੰਦੂ ਕਰ ਬਦਸ਼ਕਲ ਵਿਖਾਇ ਜਾਂਦੇ
ਕੋਈ ਜ਼ੋਰ ਨ ਹਿੰਦੂ ਕਮਜ਼ੋਰ,ਹੈਸਨ ਡੰਨ ਇਹੋ ਜਹ ਬਹੁਤ ਹੀ ਲਾਇ ਜਾਂਦੇ
ਹਰ ਹੀਲੇ ਦੇ ਨਾਲ ਕਰਤਾਰ ਸਿੰਘਾ ਹਿੰਦੂ ਲੋਕ ਸਨ ਓਦੋਂ ਸਤਾਇ ਜਾਂਦੇ

ਤਥਾ

ਓਸ ਜ਼ੁਲਮ ਤੇ ਪਾਪ ਦੀ ਸਜਾ ਤਾਈਂ ਹੁਣ ਲੋਕ ਸ਼ਿੰਗਾਰ ਬਣਾ ਬੈਠੇ
ਦੇਖੋ ਚੂੜ੍ਹਿਆਂ ਅਤੇ ਚਮਯਾਰਾਂ ਵਾਂਗੂ ਜੱਦੀ ਆਪਣਾ ਕਸਬ ਠਹਿਰਾ ਬੈਠੇ
ਹੁਣ ਬਣ ਗਈ ਖੂਬ ਸੂਰਤੀ ਹੈ ਜਲਵੇ ਮਾਨੁਸ਼ੀ ਤਈਂ ਗੁਵਾ ਬੈਠੇ
ਬਣੀ ਅਸਲੀ ਸ਼ਕਲ ਕਰਤਾਰ ਸਿੰਘਾ ਹੱਥੀ ਆਪਨੀ ਤੋੜ ਤੁੜਾ ਬੈਠੇ

ਤਥਾ

ਤਿੰਨਾਂ ਜੁਗਾਂ ਵਲੇ ਨਿਗ੍ਹਾ ਮਾਰ ਦੇਖੋ ਅਤੇ ਪੜ੍ਹਕੇ ਵੇਦ ਪੁਰਾਨ ਦੇਖੋ
ਦੇਖੋ ਹੈਨ ਪੁਰਾਣੀਆਂ ਮੂਰਤਾਂ ਜੋ ਸਿਰ ਤੇ ਸਭ ਦੇ ਕੇਸ਼ ਨਿਸ਼ਾਨ ਦੇਖੋ
ਉਹ ਕੇਸਾ ਧਾਰੀ ਲੋਕ ਹੋਇ ਕੈਸੇ ਬਲ ਵਿੱਦਯਾ ਕਰ ਧਿਆਨ ਦੇਖੋ
ਰਾਮਚੰਦ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਸਾਰੇ ਕਾਰ ਨਾਮੇ, ਵਿਦਵਾਨ ਦੇਖੋ

---

*ਸੋਮ ਰਾਜਾ ਨੇ ਦੇਵਤਯਾਂ ਦੇ ਗੁਰ ਬ੍ਰਿਹਸਪਤ ਦੀ ਇਸਤਰੀ ਨਾਲ ਵਿੱਭਚਾਰ ਕੀਤਾ ਤੇ ਬੁਧ ਪੁਤਰ ਪੈਦਾ ਹੋਯਾ ਤੇ ਉਤਸ਼ਾ ਨਾਮ ਬ੍ਰਹਿਮਨ ਦੀ ਤੀਵੀਂ ਜੋ ਬੜੀ ਸੋਹਣੀ ਸੀ, ਉਹ ਵਰਨ ਰਾਜਾ ਲੈ ਗਿਆ।

†ਮਨੂੰ ਸਿਮਰਤੀ ਵਿਚ ਲਿਖਯਾ ਹੈ ਕਿ ਪਰ ਇਸਤ੍ਰੀ ਦੇ ਨਾਲ ਭੋਗ ਕਰਨ ਵਾਲੇ ਨੂੰ ਸੜਦੀ ਹੋਈ ਮੰਜੀ ਤੇ ਲਿਟਾ ਦਿਤਾ ਜਾਵੇ ਤੇ ਲੋਕ ਉਸਤੇ ਲੱਕੜਾਂ ਪਾ ਕੇ ਸਾੜ ਦੇਣ ਸੋ ਉਪਰਲੇ ਦੋਵੇਂ ਦੇਵਤੇ ਇਸ ਸਜ਼ਾ ਦੇ ਭਾਗੀ ਸਨ ਪਰ ਬ੍ਰਹਿਮਣ ਹੋਣ ਕਰਕੇ ਓਹਨਾਂ ਦੇ ਸਿਰ ਮੁੰਡਵਾ ਦੇਣੇ, ਕਤਲ ਦੇ ਬਰਾਬਰ ਸਮਝੇ ਗਏ।

ਦੇਖੋ ਅਰਜਨ, ਭੀਮ ਮਹਾਂ ਬਲੀ ਯੋਧੇ ਕੇਸਾਧਾਰੀ ਹੋਇ ਜ ਣੇ ਜਹਾਨ ਦੇਖੋ
ਕੇਸ ਸਿਰ ਦੇ ਉਤੇ ਕਰਤਾਰ ਸਿੰਘਾ ਹੋਣ ਆਦਮੀ ਦਾ ਵੱਡਾ ਸ਼ਾਨ ਦੇਖੋ

ਤਥਾ

ਭਾਰਤ ਵਾਸੀਆਂ ਕੇਸ਼ ਮੁੰਡਾਇ ਜਦ ਤੋਂ ਸਭ ਸ਼ਾਨ ਤੇ ਮਾਨ ਗੁਵਾ ਬੈਠੇ
ਉਹ ਬੀਰਤਾ ਛੱਤ੍ਰਤਾ ਦੇਸ਼ ਭਗਤੀ ਦਬ ਦਬਾ ਪ੍ਰਤਾਪ ਖੁਹਾ ਬੈਠੇ
ਸੂਰਜ ਬੰਸੀ ਅਤੇ ਸਾਰੇ ਚੰਦ੍ਰ ਬੰਸੀ ਉਕੇ ਬੰਸਾਂ ਦੇ ਨਾਮ ਮਿਟਾ ਬੈਠੇ
ਉਤੋਂ ਕੇਸ਼ ਦਾੜ੍ਹੀ ਮੁੰਨੇ ਗਏ ਜਦ ਤੋਂ ਗੁਣ ਅੰਦਰੋਂ ਸਭ ਮੁਨਾ ਬੈਠੇ
ਬਾਣਾ ਸ਼ੇਰ ਦਾ ਲਾਹ ਕੁਝ ਹੋਰ ਬਣ ਗਏ ਸਿਰ ਛੱਟ ਗੁਲਾਮੀ ਉਠਾ ਬੈਠੇ
ਸਾਬਤ ਸੂਰਤ ਦਾ ਜਿੰਨਾ ਰੋਅਬ ਹੈਸੀ ਉਹ ਉਸਤਰੇ ਰਾਹੀਂ ਰੁੜ੍ਹਾ ਬੈਠੇ
ਸਿਰਜਨ ਹਾਰ ਦੇ ਵਲੋਂ ਗੁਨਾਹੀਂ ਹੋ ਕੇ ਸ੍ਵੈਮਾਨਤਾ ਗੁਣ ਭੁਲਾ ਬੈਠੇ
ਲਿਖਾਂ ਹੋਰ ਕੀਹ ਏਥੇ ਕਰਤਾਰ ਸਿੰਘਾ ਸ਼ੇਰ ਹੋ ਰਲ ਗਿੱਦੜੀਂ ਜਾ ਬੈਠੇ

ਤਥਾ

ਕਈਆਂ ਸਦੀਆਂ ਤੋਂ ਜੌਹਰ ਗਏ ਗੁਜ਼ਰੇ ਸਤਿਗੁਰਾਂ ਨੇ ਜ਼ਾਹਿਰ ਕਰਾਇ ਮੁੜ ਕੇ
ਭਾਰਤਵਰਸ਼ ਦੇ ਲੋਕ ਹੋ ਗਏ ਮੁਰਦੇ ਰੂਹ ਨਵੇਂ ਓਹਨਾਂ ਵਿਚ ਪਾਇ ਮੁੜ ਕੇ
ਉਹ ਨਮੂਨੇ ਜੋ ਛੱਤਰੀ ਬੀਰਾਂ ਦੇ ਸਨ ਓਵੇਂ ਛੱਤਰੀ ਸਿੰਘ ਸਜਾਇ ਮੁੜ ਕੇ
ਗੁਣ ਭੁਲ ਗਏ ਆਪਣੇ ਵਡਿਆਂ ਦੇ ਸ੍ਰੀ ਕਲਗੀਧਰ ਦੁਹਰਾਇ ਮੁੜ ਕੇ
ਉਹ ਮੁਰਦਿਆਣੀ ਸਾਰੀ ਦੂਰ ਕਰਕੇ ਰਾਮ ਕ੍ਰਿਸ਼ਨ ਦੇ ਸਮੇਂ ਵਿਖਾਇ ਮੁੜ ਕੇ
ਸੋਹਣੇ ਕੇਸਾਧਾਰੀ ਬਲੀ ਬੀਰ ਯੋਧੇ ਭਾਰਤ ਵਰਸ਼ ਦੇ ਵਿਚ ਉਪਜਾਇ ਮੁੜ ਕੇ
ਪਹਿਲੇ ਯੁਗਾਂ ਦੇ ਵਿਚ ਜਿਉਂ ਹੋ ਗੁਜ਼ਰੇ ਯੋਗੀ ਰਾਜ ਸੋਹਣੇ ਪ੍ਰਗਟਾਇ ਮੁੜ ਕੇ
ਧਰਮ ਦੇਸ਼ ਦੇ ਰਾਖੇ ਕਰਤਾਰ ਸਿੰਘਾ ਸੋਹਣੇ ਸਜੀਲੇ ਬਨਾਇ ਮੁੜ ਕੇ

## (੨) ਕੰਘਾ

ਕੰਘਾ ਲੱਕੜ ਦੇ ਇਕ ਟੁਕੜੇ ਤੋਂ ਸੀਨਾ ਆਪਨਾ ਆਪ ਚਿਰਵਾ ਬਣਿਆਂ
ਛਾਤੀ ਆਪਨੀ ਦੇ ਵਿਚ ਚੀਰ ਕਈ ਕਾਰੀਗਰ ਦੇ ਪਾਸੋਂ ਪਵਾ ਬਣਿਆਂ
ਯੂਸਫ ਵਾਂਗ ਬਜ਼ਾਰਾਂ ਦੇ ਵਿਚ ਵਿਕਿਆ ਹੌਂਦ ਆਪਨੀ ਤਦੀਂ ਮਿਟਾ ਬਣਿਆਂ
ਚੜ੍ਹਿਆ ਸਭਦੇ ਸਿਰ ਕਰਤਾਰ ਸਿੰਘਾ ਜਦ ਕਝ ਆਪਣਾ ਆਪ ਗਵਾ ਬਣਿਆਂ

ਤਥਾ

ਦੇਂਦਾ ਸਿੱਖਯਾ ਸਿੱਖ ਨੂੰ ਹਰ ਵੇਲੇ ਭਾਈ ਆਪਨਾ ਆਪ ਗੁਵਾ ਪਹਿਲਾਂ
ਟੁੱਟ ਹਿਰਸ ਦਰਖਤ ਦੇ ਟਾਹਨ ਨਾਲੋਂ ਸ਼ੱਮਸ ਵਾਂਗਰਾਂ ਖੱਲ ਲੁਹਾ ਪਹਿਲਾਂ
ਕਾਰੀਗਰ ਉਸਤਾਦ ਦੇ ਹੱਥ ਆਕੇ ਆਰੀ ਸਾਧਨਾ ਛਾਤੀ ਫਿਰਵਾ ਪਹਿਲਾ
ਮਾਨ ਤਾਨ ਤੇ ਦੁਖਾਂ ਨੂੰ ਭੁਲ ਕਰਕੇ ਚੀਰ ਸੀਨੇ ਦੇ ਵਿਚ ਪਵਾ ਪਹਿਲਾਂ
ਖੂਨ ਛਾਤੀ ਦਾ ਪਰ ਉਪਕਾਰ ਬਦਲੇ ਦੇਸ ਧਰਮ ਦੇ ਲੱਈ ਛਿੜਕਾ ਪਹਿਲਾਂ
ਚੜ੍ਹ ਦਾਰ ਮਨਸੂਰ ਦੇ ਵਾਂਗ ਭਾਈ ਮੱਤੀ ਦਾਸ ਜਿਉਂ ਹੱਡ ਚਿਰਵਾ ਪਹਿਲਾਂ
ਬੇਰੀ, ਟਾਹਲੀ ਯਾਂ ਚਿਕੜੀ ਹੋਰ ਕੁਝ ਭੀ ਗੁਣ ਜ਼ਾਤ ਸੁਭਾਵ ਮਿਟਾ ਪਹਿਲਾਂ
ਕੰਘਾ ਬਣ ਸਿਰ ਚੜ੍ਹੇਂ ਕਰਤਾਰ ਸਿੰਘਾ ਦੇਇਂ ਜੇ ਆਪਨੀ ਹੋਂਦ ਉਠਾ ਪਹਿਲਾਂ

ਤਥਾ

ਕੇਸ਼ ਕੁਦਰਤੀ ਅੰਗ ਸਰੀਰ ਦੇ ਨੇ ਗੁਰ ਸਿੱਖਾਂ ਨੂੰ ਹੁਕਮ ਕਟਾਇ ਕੋਈ ਨ
ਸਾਫ ਰਹਿਣਾ ਸਰੀਰ ਦਾ ਧਰਮ ਸਮਝੋ ਗੰਦਾ ਅੰਗ ਫਿਰ ਰੱਖਣਾ ਚਾਇ ਕੋਈ ਨ
ਕੇਸਾਂ ਵਾਸਤੇ ਲਾਜ਼ਮੀ ਹੈ ਕੰਘਾ ਹੋਰ ਯੁਕਤੀ ਲਾਭ ਪੁਚਾਇ ਕੋਈ ਨ
ਸਿੰਘ ਦੋ ਵੇਲੇ ਕੇਸ਼ ਸਾਫ ਕਰੇ ਗੁਰ ਹੁਕਮ ਦੇ ਤਈਂ ਪਰਤਾਇ ਕੋਈ ਨ
ਅੰਗ ਧਰਮ ਦਾ ਰੱਖਯਾ ਲੋੜਵੰਦਾ ਕੰਘਾ ਏਸੇ ਲਈ ਸਿੱਖ ਤਜਾਇ ਕੋਈ ਨ
ਨਹੀਂ ਸਬੂਤਾ ਦੀ ਲੋੜ ਕਰਤਾਰ ਸਿੰਘਾ ਵਿੱਦਵਾਨ ਹੋ ਤਰਕ ਉਠਾਇ ਕੋਈ ਨ।

# (੩) ਕੜਾ

ਕੜਾ ਸਿੱਖੀ ਅਸੂਲ ਦੀ ਹੱਥਕੜੀ ਹਰ ਵਕਤ ਹੀ ਇਉਂ ਸਮਝਾਵੰਦਾ ਰਹੇ
ਸਿੱਖਾ, ਤੂੰ ਗੁਰ ਹੁਕਮ ਦੇ ਵਿੱਚ ਕੈਦੀ ਤੂੰ ਆਜ਼ਾਦ ਨਹੀਂ, ਸਦਾ ਜਤਾਵੰਦਾ ਰਹੇ
ਬੱਧਾ ਹੋਯਾ ਹੈਂ ਪਯਾਰੇ ਦੇ ਹੁਕਮ ਅੰਦਰ ਅਗ੍ਹਾਂ ਪਿਛ੍ਹਾ ਨ ਹੋਈਂ, ਸੁਨਾਵੰਦਾ ਰਹੇ
ਪਰ ਧਨ; ਪਰ ਤਨ ਨ ਹੱਥ ਲਾਵੀਂ ਛਿਣ ਛਿਣ ਵਿਚ ਯਾਦ ਕਰਾਵੰਦਾ ਰਹੇ
ਓਸ ਮਾਲਕ ਦਾ ਸਿਰ ਤੇ ਡਰ ਰੱਖੀਂ ਹਥ ਹਿਲਦਿਆਂ ਦਿਲ ਡਰਾਵੰਦਾ ਰਹੇ
ਸਦਾ ਪਿਆਰੇ ਦੀ ਯਾਦ ਕਰਤਾਰ ਸਿੰਘਾ ਹਰ ਵਕਤ ਹੀ ਯਾਦ ਲਿਆਵੰਦਾ ਰਹੇ

—o—

# (੪) ਕਛਹਿਰਾ

ਹੈ ਖਾਸ ਅਸੂਲਾਂ ਦਾ ਅੰਗ ਵੱਡਾ ਪੰਜਾਂ ਕੱਕਿਆਂ ਵਿਚ ਗਿਣਾਇਆ ਹੋਇਆ
ਕੋਈ ਸਿੱਖ ਨ ਏਸਦੇ ਬਿਨਾਂ ਦਿਸੇ ਜੋ ਲਾਹਿ, ਤਨਖਾਹੀਆ ਠਹਿਰ ਯਾ ਹੋਇਆ
ਇਹ ਭੀ ਸਿੰਘਾਂ ਦੇ ਵਾਸਤੇ ਲਾਜ਼ਮੀ ਹੈ, ਸੋਹਣਾ ਧਾਰਮਕ ਅੰਗ ਬਣਾਯਾ ਹੋਇਆ
ਬਿਨ੍ਹਾਂ ਮਤਲਬੋਂ ਨਹੀਂ ਕਰਤਾਰ ਸਿੰਘਾ ਐਵੇਂ ਸਿੰਘਾਂ ਨੂੰ ਭਾਰ ਚੁਕਾਯਾ ਹੋਇਆ

ਤਥਾ

ਪੰਥ ਰਚਿਆ ਧਰਮੀਆ ਯੋਧਿਆਂ ਦਾ ਢਿੱਲਾ ਪਨ ਸਿੰਘਾਂ ਤੱਈਂ ਚਾਹੀਦਾ ਨਹੀਂ
ਹਰ ਸਮੇ ਤਯਾਰ ਬਰਤਯਾਰ ਰਹਿਣਾ ਡਰੂ ਮਨ ਸਿੰਘਾਂ ਤੱਈ ਚਾਹੀਦਾ ਨਹੀਂ
ਗੁਰੂ ਹੁਕਮ ਦੇ ਤਈਂ ਵਿਸਾਰ ਬਣਨਾ ਕ੍ਰਿਤਘਨ ਸਿੰਘਾਂ ਤੱਈਂ ਚਾਹੀਦਾ ਨਹੀਂ
ਕਿਸੇ ਵੇਲੇ ਰਹਿਣਾ ਕਰਤਾਰ ਸਿੰਘਾ ਨੰਗੇ ਤਨ ਸਿੰਘਾਂ ਤੱਈਂ ਚਾਹੀਦਾ ਨਹੀਂ

ਤਥਾ

ਇਹ ਕੱਛ ਬਾਨਾ ਸੂਰਬੀਰਾਂ ਦਾ ਏ ਮਹਾਂ ਬਲੀ ਯੋਧੇ ਮੁੱਢੋਂ ਪਾਂਦੇ ਆਏ
ਸ਼ਸਤ੍ਰਧਾਰੀ ਜਿਸ ਦੇਸ ਦੇ ਲੋਕ ਪੱਕੇ ਉਹ ਤੇੜ ਕਛਹਿਰੇ ਰਖਾਂਦੇ ਆਏ
ਮਹਾਂ ਭਾਰਤ ਰਾਮਾਇਨ ਦੇ ਵੱਲ ਤਕੋ ਕੱਛਾਂ ਛੱਤਰੀ ਸਭ ਸਜਾਂਦੇ ਆਏ
ਹਨੂੰਮਾਨ ਦੀਆਂ ਤਸਵੀਰਾਂ ਦੇਖੋ ਕੱਛ ਵਾਲਾ ਸਭੋ ਬਣਾਂਦੇ ਆਏ
ਜੂੜੇ ਸਿਰਾਂ ਤੇ ਤੇੜ ਕਛਹਿਰੇ ਸਜੇ ਬਣੀਆਂ ਮੂਰਤਾਂ ਵਿਹੰਦੇ ਵਿਖਾਂਦੇ ਆਏ
ਹੈਸੀ ਇਹੋ ਪਹਿਰਾਵਾ ਕਰਤਾਰ ਸਿੰਘਾ ਯੋਧੇ ਬੀਰਾਂ ਦਾ ਸੁਣਦੇ ਸੁਣਾਂਦੇ ਆਏ

ਵਿਚਾਰ

ਭਾਵੇਂ ਪੁਰਸ਼ ਤੇ ਇਸਤ੍ਰੀ ਹੋਇ ਭਾਵੇਂ ਹਿੰਦੂ ਭਾਵੇਂ ਮੁਸਲਮਾਨ ਸਮਝੋ
ਪੜਦਾ ਰੱਖਣਾ ਲਾਜ਼ਮੀ ਸਭ ਤਾਈਂ ਇਹੋ ਫਰਕ ਹੈਵਾਨ ਇਨਸਾਨ ਸਮਝੋ
ਕਈ ਬੰਨ੍ਹਦੇ ਚਾਦਰਾਂ ਧੋਤੀਆਂ ਨੇ ਕਈ ਲੰਗੋਟੀਆਂ ਤੇੜ ਅਗ਼ਾਨ ਸਮਝੋ
ਕਈ ਬੰਨ੍ਹਦੇ ਸਾਫੇ ਮਰੋੜੀ ਵਾਲੇ ਕਈ ਤੰਬੇ ਭੈੜੇ ਲਮਕਾਨ ਸਮਝੋ
ਪਰ ਕਾਰ ਵਿਹਾਰ ਦੇ ਵਿਚ ਸਭ ਨੂੰ ਬਿਨ੍ਹਾ ਕੱਛ ਵਡੇ ਨੁਕਸਾਨ ਸਮਝੋ
ਬਿਨ੍ਹਾਂ ਬੈਠ ਰਹਿਣੋਂ ਧੋਤੀ ਕੰਮ ਕਿਹੜੇ ਵਾਂਗ ਘੱਗਰੇ ਚੁਣਨ ਚੁਣਾਨ ਸਮਝੋ
ਪਏ ਦੌੜਨਾ ਪੈਰਾਂ ਦੇ ਵਿਚ ਅੜਦੀ ਨਾਲੇ ਡਿਗ ਕਈ ਵਾਰ ਪਛਾਨ ਸਮਝੋ
ਇਹੋ ਹਾਲ ਹੈ ਚਾਦਰਾਂ ਵਾਲਿਆਂ ਦਾ ਜਿਹੜੇ ਤਹਿਮਤ ਬਾਝ ਸਦਾਨ ਸਮਝੋ
ਨ ਉਹ ਬਾਣੀਏਂ ਬਹਿਣ ਜੋ ਹੱਟੀਆਂ ਤੇ ਕਾਰ ਕਰਨ ਵਾਲੇ ਨ ਕਿਸਾਨ ਸਮਝੋ

ਵਿਹਲੋ ਮੁਫਤ ਖੋਰੇ ਭੈੜੇ ਚੌਧਰੀ ਓਹ ਘੱਟੇ ਵੀਹਾਂ ਦੇ ਹੁੰਝਦੇ ਜਾਨ ਸਮਝੋ
ਡੰਗਰ ਚਾਰਨੇ, ਵਾਹੁਣੇ ਹਲ ਔਖੇ ਵਿਚ ਛਾਪਿਆਂ ਅੜਨ ਅੜਾਨ ਸਮਝੋ
ਜੱਟਾਂ ਵਾਸਤੇ ਕੱਛ ਹੈ ਲਾਭ ਦਾਇਕ ਵਾਢੀ ਕਰਨ ਭਾਵੇਂ ਹਲ ਵਾਹਨ ਸਮਝੋ
ਕਰ ਟਾਕਰਾ ਥੋੜ੍ਹਾ ਦਿਖਾ ਦਿੱਤਾ ਇਹਨਾਂ ਗੱਲ਼ਾਂ ਦਾ ਕੀਹ ਵਧਾਨ ਸਮਝੋ
ਹੈਣ ਜਾਣਦੇ ਸਭ ਕਰਤਾਰ ਸਿੰਘਾ ਮੇਰਾ ਫ਼ਰਜ ਹੈ ਯਾਦ ਕਰਾਨ ਸਮਝੋ

ਤਥਾ

ਕੱਛ ਪੜਦਾ ਮਰਦਾਂ ਤੀਵੀਆਂ ਦਾ ਹੋਰ ਪੜਦਾ ਨ ਇਹਦੇ ਨਾਲਦਾ ਏ
ਨ੍ਹਾਉਣ ਧੋਣ ਦੇ ਵੇਲੇ ਨੰਗੇਜ ਲੱਈ ਹਰ ਇਕ ਕੋਈ ਕੱਪੜਾ ਭਾਲਦਾ ਏ
ਖਾਸ ਕਰਕੇ ਬੀਬੀਆਂ ਭੈਣਾਂ ਲੱਈ ਚੰਗਾ ਪੜਦਾ ਹਾੜ੍ਹ ਸਿਆਲ ਦਾ ਏ
ਪਹਿਨੋ ਸਦਾ ਕਛਹਿਰਾ ਕਰਤਾਰ ਸਿੰਘਾ ਇਹ ਸਾਧਨ ਕਾਸ ਕਮਾਲਦਾ ਏ

# (੫) ਕ੍ਰਿਪਾਨ

ਸੈ ਹੱਥੀ, ਤਲਵਾਰ, ਕ੍ਰਿਪਾਨ ਆਖੋ ਜੀਭ ਕਾਲ ਦੀ ਇਹੋ ਅਖਵਾਵੰਦੀ ਏ
ਰੁਧਰ ਮੰਜਨੀ, ਗੰਜਨੀ ਵੈਰੀਆਂ ਨੂੰ ਦਲ ਭੰਜਨੀ ਦੇਵੀ ਸਦਾਵੰਦੀ ਏ
ਜੁਆਲਾ, ਅਸ਼ਟ ਭੁਜੀ ਲੋਹ ਪੁਤਰੀ ਧੀ ਜਮ ਦਾੜ੍ਹ ਕੱਈ ਨਾਮ ਰਖਾਵੰਦੀ ਏ
ਜਿਸ ਕੌਮ ਦੇ ਆਵੰਦੀ ਹਥ ਦਾਹਨੇ ਓਹਨੂੰ ਜੱਗ ਦਾ ਰਾਜ ਭੁਗਾਵੰਦੀ ਏ
ਵਰ ਦੇਵੰਦੀ ਜਿਸ ਨੂੰ ਵਰ ਦਾਤੀ ਓਹਦੀ ਜੱਗ ਤੇ ਜੈ ਬੁਲਾਵੰਦੀ ਏ
ਜਿਹੜੇ ਸਦਾ ਹੀ ਇਸਦੀ ਕਰਨ ਪੂਜਾ ਓਹਨਾ ਤਰੱਕੀ ਦੇ ਸਿਖਰ ਚੜ੍ਹਾਵੰਦੀ ਏ
ਇਕ ਆਦਮੀ ਨੂੰ ਦੇਇ ਹੌਸਲਾ ਜੀ ਸੈਇਆਂ ਵੈਰੀਆਂ ਨਾਲ ਲੜਾਵੰਦੀ ਏ
ਜਿਸ ਸੂਰਮੇ ਤੇ ਮਿਹਰਬਾਨ ਹੋਵੇ ਓਹਨੀ ਕਦਮੀ, ਬਰਕਤਾਂ ਲਾਵੰਦੀ ਏ
ਵਿਚ ਜਗਤ ਦੇ ਦੇਵੰਦੀ ਮਾਨ ਵੱਡਾ ਚੁਕ ਨੀਵਜੋਂ ਉਚੇ ਬੈਠਾਵੰਦੀ ਏ
ਇਹ ਕਾਇਰਾਂ ਨੂੰ ਦੇਂਦੀ ਸੂਰਮੇ ਕਰ ਬੜੇ ਹੌਸਲੇ ਤਦੀਂ ਵਧਾਵੰਦੀ ਏ
ਇਹਨੂੰ ਵੇਖ ਕੇ ਸੂਰਮੇ ਦਹਿਲ ਜਾਂਦੇ ਜਦੋਂ ਆਪਨਾ ਤੇਜ ਦਿਖ਼ਾਵੰਦੀ ਏ
ਅੰਗ ਸੰਗ ਰਹਿੰਦੀ ਸਦਾ ਯੋਧਿਆਂ ਦੇ ਨਿੱਤ ਕਾਇਰਾਂ ਤੋਂ ਸ਼ਰਮਾਵੰਦੀ ਏ
ਰਹਿੰਦੀ ਵਿਚ ਮੱਯਾਨ ਦੇ ਸਦਾ ਦੇਵੀ ਨ ਪਹਾੜੀਂ ਜਾ ਮੂੰਹ ਛੁਪਾਵੰਦੀ ਏ
ਜਦੋਂ ਹੋਇ ਦਯਾਲ ਕਰਤਾਰ ਸਿੰਘਾ ਖੂਨ ਯੋਧਿਆਂ ਦੇ ਵਿਚ ਨ੍ਹਾਵੰਦੀ ਏ

ਤਥਾ

ਪੰਥ ਰਚਿਆ ਸਤਿਗੁਰਾ ਬੀਰ ਯੋਧਾ ਇਹਨੂੰ ਧਰਮ ਦਾ ਅੰਗ ਬਨਾਇਆ ਏ
ਮੇਰਾ ਸਿੰਘ ਨ ਇਸ ਤੋਂ ਰਹੇ ਖ਼ਾਲੀ ਬੜਾ ਕਰੜਾ ਹੁਕਮ ਸੁਨਾਇਆ ਏ
ਜਿਹੜਾ ਆਦਮੀ ਕੇਸ ਕ੍ਰਿਪਾਨ ਬਿਨ੍ਹਾਂ, ਓਹਨੂੰ *ਭੇਡ ਦਾ ਰੂਪ ਲਿਖਾਇਆ ਏ
ਅਦਬ ਪੰਥ ਵਿਚ ਰਖਯਾ ਬੜਾ ਇਹਦਾ ਪੂਜਾ ਕਰਨੀ ਨੇਮ ਠਹਿਰਾਇਆ ਏ
ਪੰਜਾਂ ਕੱਕਯਾਂ ਦੇ ਵਿਚ ਤੇਗ ਤਾਈਂ ਦਸਮ ਗੁਰਾਂ ਨੇ ਤਾਹੀਏਂ ਰਖਾਇਆ ਏ
ਪੰਥ ਸ਼ਸਤ੍ਰ ਧਾਰੀ ਕਰਤਾਰ ਸਿੰਘਾ ਧਰਮੀ ਬੀਰ ਯੋਧਾ ਉਪਜਾਇਆ ਏ

ਵਾਕ ਕਵੀ

ਜਿਨ੍ਹਾਂ ਚੀਜ਼ਾਂ ਵਿਚ ਰਹੇ ਹਮੇਸ਼ ਕੋਈ ਓਹੋ ਗੁਣ ਸੁਭਾਵ ਆ ਜਾਵੰਦੇ ਨੇ
ਰੰਗ ਚੜ੍ਹਦਾ ਮਨ ਨੂੰ ਉਹੋ ਜਿਹਾ ਰੰਗ ਸਾਮ੍ਹਣੇ ਜੋ ਨਜ਼ਰ ਆਵੰਦੇ ਨੇ
ਪੁਤਰ ਬਾਣੀਆਂ ਦੇ ਤੋਲਣ ਤੱਕੜੀ ਹੀ ਪੁਤ ਜੱਟਾਂ ਦੇ ਹਲਾ ਨੂੰ ਵਾਹਵੰਦੇ ਨੇ
ਕਰਨ ਨਖਰੇ ਪੁਤ ਮਰਾਸੀਆਂ ਦੇ ਹਾਵ ਭਾਵ ਕਈ ਕਰ ਦਿਖਾਵੰਦੇ ਨੇ
ਰਾਸ ਧਾਰੀਆਂ ਦੇ ਚੇਲੇ ਉਮਰ ਸਾਰੀ ਰੰਨਾ ਵਾਂਗ ਸੁਭਾਵ ਰਖਾਵੰਦੇ ਨੇ
ਜੰਗੀ ਕੌਮਾਂ ਦੇ ਪੁਤਰ ਜੰਮਦੇ ਹੀ ਲੈ ਤੀਰ ਬੰਦੂਕ ਚਲਾਵੰਦੇ ਨੇ
ਪੈਂਦਾ ਅਸਰ ਖ਼ੁਰਾਕ ਪੋਸ਼ਾਕ ਦਾ ਏ ਕੰਮ ਧੰਧੇ ਸੁਭਾਵ ਪਲਟਾਵੰਦੇ ਨੇ
ਜਿਸ ਦੇਸ ਅੰਦਰ ਬਾਂਦਰ ਬਹੁਤ ਹੁੰਦੇ ਚਿੜ ਚਿੜ ਓਹ ਲੋਕ ਸੁਨਾਵੰਦੇ ਨੇ
ਗਾਈਆਂ ਮੱਝੀਆਂ ਦੇ ਵਿਚ ਰਹਿਨ ਵਾਲੇ ਓਸੇ ਤਰ੍ਹਾਂ ਦੀ ਬੋਲੀ ਬੁਲਾਵੰਦੇ ਨੇ
ਸ਼ਸਤ੍ਰ ਧਾਰੀਆਂ ਦੇ ਦਿਲ ਹੋਣ ਵਡੇ ਬੜਾ ਅਸਰ ਹਥਯਾਰ ਦਿਖਾਵੰਦੇ ਨੇ
ਸਸਤ੍ਰ ਧਾਰੀਆਂ ਦਾ ਬੜਾ ਧਮ੍ਹਾ ਹੁੰਦਾ ਦੂਜੇ ਦੇਸਾਂ ਤੇ ਰਾਜ ਕਮਾਵੰਦੇ ਨੇ
ਸ਼ਸਤ੍ਰ ਧਾਰੀ ਲੋਕ ਕਰਤਾਰ ਸਿੰਘਾ ਮਰਨੋ ਮਾਰਨੋ ਨਹੀਂ ਸੰਗਾਵੰਦੇ ਨੇ

ਤਥਾ

ਕੌਮਾਂ ਜਿਹੜੀਆਂ ਪਾਸ ਹੱਥਯਾਰ ਰੱਖਣ ਉਹ ਸਦਾ ਹੀ ਰਾਜ ਕਮਾਂਦੀਆਂ ਨੇ
ਜ਼ੋਰ ਤੇਗ ਦੇ ਸੁਖ ਆਰਾਮ ਭੋਗਣ ਬਾਦਸ਼ਾਹੀ ਕੌਮਾਂ ਅਖਵਾਂਦੀਆਂ ਨੇ
ਜ਼ੋਰ ਤੇਗ ਦੇ ਆਂਢ ਗੁਆਂਢੀਆਂ ਨੂੰ ਓਹ ਗੁਲਾਮ ਬਨਾਇ ਰਖਾਂਦੀਆਂ ਨੇ
ਵਿਚ ਦੁਨੀਆਂ ਜੀਊਂਦੀਆਂ ਦਿਸਦੀਆਂ ਨੇ ਮਾਨ ਦੇਸ ਪ੍ਰਦੇਸ ਵਿਚ ਪਾਂਦੀਆਂ ਨੇ

---

*ਗੁਰ ਬਿਲਾਸ ਅਧਯਾਇ ੨੩ ਵਿਚ ਇਉਂ ਲਿਖਯਾ ਹੈ—
ਬਿਨ੍ਹਾਂ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ । ਗਹੇ ਕਾਨ ਤਾਂਕੋ ਕਿਤੈ ਲੈ ਸਿਧਾਨੋ ॥
ਭਾਵ ਸ਼ਸਤ੍ਰ ਅਤੇ ਕੇਸ਼ਾਂ ਤੋਂ ਬਿਨ੍ਹਾਂ ਆਦਮੀ ਭੇਡ ਸਮਾਨ ਹੈ, ਕੰਨੋ ਫੜਕੇ ਜਿਥੇ ਚਾਹੋ ਲੈ ਜਾਓ ।

ਧਰਮ ਕਰਮ ਆਜ਼ਾਦ ਉਹ ਰੱਖ ਸੱਕਣ ਨ ਗੁਲਾਮੀ ਦੀ ਛੱਟ ਉਠਾਂਦੀਆਂ ਨੇ
ਬਾਕੀ ਹੋਰ ਕੌਮਾਂ ਕਰਤਾਰ ਸਿੰਘਾ ਮਾਰ ਖਾਂਦੀਆਂ ਝੱਟ ਲੰਘਾਂਦੀਆਂ ਨੇ

ਤਥਾ

ਨਵਾਂ ਸਾਜਯਾ ਸਤਿਗੁਰਾਂ ਪੰਥ ਸੋਹਣਾ ਅਤੇ ਨਿਯਮ ਉਪਨਿਯਮ ਸੁਨਾਇ ਕੱਈ
ਪਿਛੇ ਕਰ ਵਿਸਥਾਰ ਹਨ ਲਿਖੇ ਬਹੁਤੇ ਕਈ ਥਾਂ ਵਧਾਇ ਘਟਾਇ ਕੱਢੀ
ਇਹਨਾ ਨਿਯਮਾਂ ਦੇ ਉਪਰ ਰਹਿਤ ਨਾਮੇ ਪਿਛੋਂ ਕਵੀਆਂ ਹੈਨ ਬਣਾਇ ਕੱਢੀ
ਏਥੇ ਪਾਇ ਨਹੀਂ ਓਹ ਕਰਤਾਰ ਸਿੰਘਾ ਹੈਨ ਵੱਖਰੇ ਲੋਕਾਂ ਛਪਾਇ ਕੱਢੀ

## ਖ਼ਾਲਸਾ ਸਜਾਇਆ ਸਾਰੇ ਜੱਗ ਤੋਂ ਨਿਆਰਾ ਹੈ

ਕਬਿਤ–ਬੀਰ ਪ੍ਰਤਾਪੀ ਦੱਯਾਵਾਨ ਬਲਵਾਨ ਭਾਰਾ ਪ੍ਰਉਪਕਾਰੀ ਤੇ ਦੀਦਾਰੀ ਤੇਜ ਵਾਰਾ ਹੈ। ਹਠੀ, ਜਪੀ, ਤਪੀ, ਕਰਤਾਰ ਸਿੰਘ ਗਯਾਨੀ, ਧਯਾਨੀ ਸੂਰਮਾ ਲਾਸਾਨੀ ਅਭਿਮਾਨੀ ਨਹਿੰ ਬਿਚਾਰਾ ਹੈ। ਸਾਧ ਸੰਤੋਖੀ, ਚੋਖੀ ਰਾਖੇ ਸਹਿਨ ਸੀਲਤਾ ਭੀ ਧਰਮ ਅਤੇ ਦੇਸ਼ ਦਾ ਭੀ ਸੱਚਾ ਰਖਵਾਰਾ ਹੈ। ਗੁਰੂ ਦਸਮੇਸ਼ ਏਸ ਦੇਇਕੇ ਬਸੇਸ ਜੋਤ ਖਾਲਸਾ ਸਜਾਇਆ ਸਾਰੇ ਜੱਗ ਤੋਂ ਨਿਆਰਾ ਹੈ।

ਕਬਿਤ–ਸਾਬਤ ਸਰੂਪ ਰੂਪ ਜੱਗ ਤੋਂ ਨਿਰਾਲਾ ਚਾਲਾ ਸੀਸ ਪਰ ਕੇਸ ਦੋਹਰਾ ਸਾਫ ਦਸਤਾਰਾ ਹੈ। ਸੋਹਣਾ ਸਾਫ਼ ਦਾੜ੍ਹਾ ਚਾੜ੍ਹਾ ਵੱਟ ਚਾ ਮੁਛਹਿਰਿਆਂ ਨੂੰ ਨੂਰ ਭਰਪੂਰ ਰੋਅਬ ਚਿਹਰੇ ਚਮਕਾਰਾ ਹੈ। ਕੇਸ, ਕੜਾ, ਕੰਘਾ, ਤੇ ਕਛਹਿਰਾ ਪਹਿਨ ਬੀਰ ਯੋਧੇ ਸਜੀ ਕ੍ਰਿਪਾਨ ਇਹ ਨਸ਼ਾਨ ਸਿੱਖੀ ਵਾਰਾ ਹੈ। ਸ੍ਰੀ ਦਸਮੇਸ਼ ਕਰਤਾਰ ਸਿੰਘਾ ਦੇਇਕੇ ਜੋਤ ਖਾਲਸਾ ਸਜਾਇਆ ਸਾਰੇ ਜੱਗ ਤੋਂ ਨਿਆਰਾ ਹੈ।

ਕਬਿਤ–ਗ੍ਰਿਸਤ ਮਾਹਿੰ ਗ੍ਰਿਸਤੀ ਹੈ ਅੰਗ ਸਰਬੰਗ ਮਾਹਿੰ ਯੋਗ ਮਾਹਿੰ ਯੋਗੀ ਰਾਜ, ਜੋਗ ਭੋਗ ਵਾਰਾ ਹੈ। ਤਪ ਮਹਿੰ ਤਪੀਸ਼ਰ ਰਖੀਸ਼ਰ ਤਯਾਗੀ ਧਾਰੀ ਬੀਰਨ ਮੈਂ ਬੀਰ ਰਾਜ, ਹਠੀ, ਜਪੀ ਭਾਰਾ ਹੈ। ਦਾਨੀਓਂ ਮੈਂ ਦਾਨੀ ਕੁਰਬਾਨੀ ਕਰਤਾਰ ਸਿੰਘ ਦੇਸ ਧਰਮ ਹੇਤ ਸਰਬੰਸ ਕਰਨ ਹਾਰਾ ਹੈ। ਲਾਖਨ ਮੇਂ ਹਿੰ ਏਕ ਨਾਹੀਂ ਛਪ ਸਕੈ ਕਿਸੀ ਠੌਰ ਖਾਲਸਾ ਸਜਾਇਆ ਸਾਰੇ ਜੱਗ ਤੋਂ ਨਿਆਰਾ ਹੈ।

ਕਬਿਤ–ਪੀਰ ਭੀ, ਫਕੀਰ ਭੀ ਅਮੀਰ ਭੀ ਗਹੀਰ ਬੀਰ ਹਠੀ

ਜਪੀ ਤਪੀ ਸਾਧ ਭਾਰੇ ਗੁਣ ਵਾਰਾ ਹੈ। ਕਵਿਤਾਈ, ਪੰਡਤਾਈ, ਗਯਾਨ ਤਾਈ, ਧਯਾਨਤਾਈ ਸਾਧਤਾਈ, ਰਾਗਤਾਈ ਸ਼ੁਭ ਗੁਣ ਸਾਰਾ ਹੈ। ਖ਼ਾਲਸਾ ਸਰੂਪ ਰੂਪ ਦੇਖ ਕਰਤਾਰ ਸਿੰਘ ਬੀਰਨ ਪੁਰਾਤਨ ਕਾ ਹੂ ਬ ਹੂ ਨਜ਼ਾਰਾ ਹੈ । ਸ੍ਰੀ ਦਸਮੇਸ਼ ਜੀ ਬਸੇਸ ਜੋਤ ਡਾਰ ਕਰ ਖਾਲਸਾ ਸਜਾਇਆ ਸਾਰੇ ਜੱਗ ਤੋਂ ਨਿਆਰਾ ਹੈ।

ਸਿੰਘਾਂ ਨੂੰ ਵੇਖ ਕੇ ਦੇਸ ਵਿਚ ਚਰਚਾ

ਅੰਮ੍ਰਿਤ ਛਕ ਜਦੋਂ ਸਿੰਘ ਗਏ ਪਿੰਡੀ ਲੋਕ ਵੇਖ ਕੇ ਹੋਣ ਹੈਰਾਨ ਲੱਗੇ
ਕਾਂਗਾ ਵਿਚ ਨ ਰਲਦੇ ਹੰਸ ਸੋਹਣੇ ਭੇਸ ਵੇਖ ਕੇ ਲੋਕ ਸ਼ਰਮਾਨ ਲੱਗੇ
ਸਿੰਘ ਸਾਬਤ ਸੂਰਤਾਂ ਸਜੇ ਧਜੇ ਪਿੰਡਾਂ ਵਿਚ ਜਾ ਫਿਰਨ ਫਿਰਾਨ ਲੱਗੇ
ਸਸਤ੍ਰ ਧਾਰੀ ਉਹ ਬਣੇ ਬਣਾਇ ਯੋਧੇ ਵੇਖ, ਕੱਚੇ ਪਿੱਲੇ, ਡਰ ਖਾਨ ਲੱਗੇ
ਖਾਨ, ਪਾਨ ਤੇ ਵੱਖ ਵਿਹਾਰ ਸਭ ਤੋਂ ਸਿੰਘ ਪਿੰਡਾ ਦੇ ਵਿਚ ਰਖ਼ਾਨ ਲੱਗੇ
ਨੜੀ ਮਾਰ ਅਤੇ ਕੁੜੀ ਮਾਰ ਪਾਸੋਂ ਪੈਰ ਆਪਨਾ ਪਿਛਾਂ ਹਟਾਨ ਲੱਗੇ
ਉਚੇ ਰਖ ਸਰਦਾਰੀ ਦੇ ਮਾਦਿਆਂ ਨੂੰ ਮੋਨੇ ਕੋਨੇ ਤੋਂ ਸਾਥ ਤੁੜਾਨ ਲੱਗੇ
ਗੱਲਾਂ ਗਏ ਜੋ ਸੁਣ ਅਨੰਦ ਪੁਰ ਤੋਂ ਬਹਿ ਸਥਾਂ ਦੇ ਵਿਚ ਸੁਨਾਨ ਲੱਗੇ
"ਪੈਰੀਂ ਪੈਣਾ" ਕਹਿਣਾ ਉਕਾ ਛੱਡ ਦਿਤਾ ਹਰ ਥਾਂ ਗੱਜ ਫ਼ਤੇ ਗਜਾਨ ਲੱਗੇ
ਗੁਰਦ੍ਵਾਰਿਆਂ ਦੇ ਵਿਚ ਬਹਿ ਬਹਿਕੇ ਸਿੱਖੀ ਰਹਿਤ ਨਿਰੋਲ ਸਿਖਾਨ ਲੱਗੇ
ਸੁਣ ਸੁਣ ਕੇ ਲੋਕ ਅਸਚਰਜ ਹੁੰਦੇ ਮਿਲਗੋਭੀਏ ਭੈੜੇ ਖੁਨਸਾਨ ਲੱਗੇ
ਪਿੰਡਾਂ ਵਿਚ ਹੈਸਨ ਬ੍ਰਹਿਮਣ ਲੋਕ ਜਿਨੇ ਨਾਲ ਸਿੰਘਾਂ ਦੇ ਵੈਰ ਵਧਾਨ ਲੱਗੇ
ਕਈ ਸਿਖ ਜੋਹੜੇ ਵਿਚੋਂ ਕੱਚੇ ਪਿਲੇ ਰਹਿਤ ਬਹਿਤ ਸੁਣਕੇ ਘਬਰਾਨ ਲੱਗੇ
ਵਿਚ ਸੰਗਤਾ ਦੇ ਚਰਚਾਬਾਦ ਵਧਿਆ ਮੂੰਹ ਆਈਆਂ ਗੱਲਾਂ ਬਨਾਨ ਲੱਗੇ
ਹਿੰਦੂ ਤੁਰਕ ਤੋਂ, ਵਖਰੇ ਸਿੰਘ ਫਿਰਦੇ ਕੇਸਾਂ ਧਾਰੀਆਂ ਦਾ ਸੋਹਣਾ ਸ਼ਾਨ ਲੱਗੇ
ਵੇਖ ਵੇਖ ਹਾਕਮ ਕਰਤਾਰ ਸਿੰਘਾ ਭੈ ਅੰਦਰੋ ਅੰਦਰੀ ਖਾਨ ਲੱਗੇ

ਤਥਾ

ਅੰਮ੍ਰਿਤਧਾਰੀਆਂ ਦੇ ਦੂਜੇ *ਭਿਲੜਾਂ ਦਾ ਵਿਚ ਪਿੰਡਾਂ ਦੇ ਬਾਦ ਬਿਬਾਦ ਵਧਿਆ

---

*ਜਦੋਂ ਗੁਰੂ ਜੀ ਨੇ ਖਾਲਸਾ ਪ੍ਰਗਟ ਕੀਤਾ ਤੇ ਅੰਮ੍ਰਿਤ ਛਕ ਕੇ ਸਿੰਘ ਪਿੰਡਾਂ ਨੂੰ ਗਏ ਤੇ ਜਾਕੇ ਗੁਰਾਂ ਦੇ ਹੁਕਮ ਸੁਨਾਏ ਤਾਂ ਤਦ ਕਈ ਥਾਈਂ ਆਪਸ ਵਿਚ ਝਗੜੇ ਹੋ ਪਏ, ਕਵਿ. ਸੈਨਾ ਪਤ ਜੀ ਜੋ ਸਾਹਿਬਾਂ ਦੇ ਹਜ਼ੂਰੀ ਕਵੀ ਸਨ ਆਪਨੇ ਪੁਸਤਕ ਗੁਰ ਸੋਭਾ ਵਿਚ ਲਿਖਦੇ ਹਨ ਕਿ ਦਿਲੀ ਵਿਚ ਭੀ ਏਹ ਝਗੜਾ ਹੋਯਾ, ਜਿਨ੍ਹਾਂ ਨੇ ਸਤਿਗੁਰਾਂ ਦੇ ਹੁਕਮ ਨ ਮੰਨੇ ਓਹਨਾਂ ਨੂੰ ਗੁਰ ਸਿੱਖਾਂ ਨੇ ਆਪਨ ਵਿਚੋਂ ਅਲੱਗ ਕਰ ਦਿਤਾ ਤੇ ਜੋ ਤਰਕਵਾਦੀ ਸਨ ਉਨ੍ਹਾਂ ਦਾ ਸਾਥ ਭੀ ਛਡ ਦਿਤਾ। [ਸ੍ਰੀ: ਗੁ: ਸੋਭਾ: ਅ: ੬]

ਆਨ ਰਹਿਤ ਤੋਂ ਝਗੜੇ ਹੋਣ ਲੱਗੇ ਕਈਆਂ ਬਾਵਾਂ ਦੇ ਵਿਚ ਫ਼ਸਾਦ ਵਧਿਆ
ਹੋਣ ਲੱਗੀਆਂ ਬੋਲੀਆਂ ਠੋਲੀਆਂ ਆ ਹੋ ਝਗੜਾ ਬੇ ਸਵਾਦ ਵਧਿਆ
ਸੁਣੀਆਂ ਗੁਰਾਂ ਨੇ ਗੱਲਾਂ ਕਰਤਾਰ ਸਿੰਘਾ ਝੇੜਾ ਹਰ ਥਾਂ ਨਾ ਮੁਰਾਦ ਵਧਿਆ

ਸਤਿਗੁਰਾਂ ਨੇ * ਹੁਕਮਨਾਮੇ ਲਿਖਣੇ

ਲਿਖੇ ਹੁਕਮਨਾਮੇ ਸਤਿਗੁਰੂ ਜੀ ਨੇ ਕਹਿਆ ਸੁਣੋ ਜ਼ਰਾ ਚਿਤ ਲਾਇ ਸਿੱਖੋ
ਅੰਮ੍ਰਿਤ ਖੰਡੇ ਦਾ ਅਸਾਂ ਪ੍ਰਚਲਤ ਕੀਤਾ ਦਿੱਤਾ ਖਾਲਸਾ ਪੰਥ ਸਜਾਇ ਸਿੱਖੋ
ਸਿਖ ਸਾਬਤ ਸੂਰਤਾਂ ਸਭ ਰਖਨ ਕੋਈ ਉਸਤਰਾ ਨਾਹਿੰ ਛੁਹਾਇ ਸਿੱਖੋ
ਜਿਹੜੇ ਖੰਡੇ ਦਾ ਅੰਮ੍ਰਿਤ ਛਕੇ ਨਾਹੀਂ ਓਹ ਨ ਸਤਿਗੁਰਾਂ ਦੇ ਤਈਂ ਭਾਇ ਸਿੱਖੋ
ਕੰਘਾ, ਕੇਸ਼, ਕ੍ਰਿਪਾਨ ਤੇ ਕੜਾ ਚੌਥਾ ਕੱਕਾ ਪੰਜਵਾਂ ਕੱਛ ਸਜਾਇ ਸਿੱਖੋ
ਆਪ ਖੰਡੇ ਦਾ ਅੰਮ੍ਰਿਤ ਛਕੋ ਸਾਰੇ ਪਰਿਵਾਰਾਂ ਦੇ ਤਈਂ ਛਕਾਇ ਸਿੱਖੋ
ਕੋਈ ਕਦੇ ਭੀ ਕੇਸ ਕ੍ਰਿਪਾਨ ਬਿਨ੍ਹਾਂ ਸਾਡੇ ਦਰਸ਼ਨਾਂ ਨੂੰ ਨਹੀਂ ਆਇ ਸਿੱਖੋ
ਨਹੀਂ ਪੂਜਨਾ ਮੜ੍ਹੀ ,ਮਸਾਣ ਤਾਈਂ ਰੀਤ ਹਿੰਦ ਕੀ ਦਿਹੁ ਭੁਲਾਇ ਸਿੱਖੋ
ਧੀਰ ਮੱਲੀ, ਮੀਣੇ, ਮਸੰਦ ਛਡੋ ਕੁੜੀ ਮਾਰਾਂ ਨੂੰ ਦਿਹੋ ਧਕਾਇ ਸਿੱਖੋ
ਨੜੀ ਮਾਰਾਂ ਦਾ ਸੰਗ ਨ ਕਦੇ ਕਰਨਾ ਆਪੋ ਵਿਚ ਰਹੁ ਪਿਆਰ ਵਧਾਇ ਸਿੱਖੋ
ਕੁੱਠੇ, ਭੱਦਨ ਦਾ ਉਕਾ ਤਿਆਗ ਕਰਨਾ ਕ੍ਰਿਯਾ ਕਰਮ ਨ ਕੋਈ ਕਰਾਇ ਸਿੱਖੋ
ਸ਼ਸਤ੍ਰ ਵਿਦਿਆ ਤਈਂ ਕਰਤਾਰ ਸਿੰਘਾ ਵਿਚ ਦੇਸ਼ ਦੇ ਦਿਹੁ ਫੈਲਾਇ ਸਿੱਖੋ

ਵਾਕ ਕਵੀ

ਪੰਥ ਖਾਲਸਾ ਸਾਜਿਆ ਗੁਰੂ ਜੀ ਨੇ ਸਾਰਾ ਹਾਲ ਹੈ ਬੁਧ ਅਨੁਸਾਰ ਲਿਖਿਆ
ਜੋ ਅਸੂਲ ਸਿੰਘਾਂ ਲਈ ਕਾਇਮ ਕੀਤੇ ਚੁਣ ਓਹਨਾਂ ਨੂੰ ਨਾਲ ਵਿਸਥਾਰ ਲਿਖਿਆ
ਗੁਰ ਬਿਲਾਸ, ਸੂਰਜ ਪ੍ਰਕਾਸ਼ ਤਾਈਂ ਰਹਿਤਨਾਮਿਆਂ ਤਈਂ ਵਿਚਾਰ ਲਿਖਿਆ
ਪੰਥ ਸੋਧ ਲਏ ਭੁਲ ਕਰਤਾਰ ਸਿੰਘਾ ਜੋ ਲਿਖਿਆ ਰੱਖ ਆਧਾਰ ਲਿਖਿਆ

ਅੰਮ੍ਰਿਤ ਪਰਚਾਰ ਵਾਸਤੇ ਜਥਿਆਂ ਨੇ ਬਾਹਰ ਜਾਣਾ

ਬਾਹਰ ਦੇਸਾਂ ਪ੍ਰਦੇਸਾਂ ਦੇ ਵਿਚ ਗੁਰ ਜੀ ਚੁਣ ਚੁਣ ਚੰਗੇ ਜਥੇਦਾਰ ਭੇਜੇ
ਵਧੇ ਜਿਸ ਤਰ੍ਹਾਂ ਖਾਲਸਾ ਪੰਥ ਛੇਤੀ ਜਥੇ ਚੋਣਵੇਂ ਹੇਤ ਪਰਚਾਰ ਭੇਜੇ

---

*ਸ੍ਰੀ ਸਤਿਗੁਰ ਕੀ ਸੰਗਤ ਜਿਹ ਜਿਹ। ਲਿਖੇ ਹੁਕਮ ਨਾਮੇ ਗੁਰ ਤਿਹ ਤਿਹ। ਕੇਸ ਧਾਰ ਸਿਰ ਪਰ ਸਿੱਖ ਆਵੈ। ਹੋਇ ਸਿੱਖ ਨਹਿੰ ਤੱਦ੍ਰ ਕਰਾਵੈ॥ ਜਗਤ ਜੂਠ ਕੇ ਨੇੜ ਨ ਜਾਵੈ। ਪਾਹੁਲ ਖੰਡੇ ਕੀ ਲੈ ਆਵੈ। [ਗੁ: ਸੋ:]

ਜਿਹੜਾ ਹੁਕਮ *ਮੰਨੇ ਮੇਰਾ ਸਿੱਖ ਓਹੋ ਲਿਖ ਹੁਕਮ ਨਾਮੇ ਬੇ ਸ਼ੁਮਾਰ ਭੇਜੇ
ਵੱਡੇ ਸਿਦਕੀ ਸਿੱਖ ਕਰਤਾਰ ਸਿੰਘਾ ਵਿਚ ਸੰਗਤਾਂ ਕਰ ਇਤਬਾਰ ਭੇਜੇ

ਸਿੰਘਾਂ ਦੀ ਚਾਲ

ਜਿਹੜੇ ਖੰਡੇ ਦਾ ਅੰਮ੍ਰਿਤ ਛਕ ਗਏ ਉਹ ਆਪਣੀ ਬਦਲ ਨੁਹਾਰ ਫਿਰਦੇ
ਸੋਹਣੇ ਦੋਹਰੇ ਦਸਤਾਰ ਤੇ ਰਹਿਤ ਪੂਰੀ ਅੰਗ ਸੰਗ ਰੱਖੀ ਹਥਯਾਰ ਫਿਰਦੇ
ਓਹਨਾਂ ਵਿਚ ਆਜ਼ਾਦੀ ਦੀ ਲਹਿਰ ਫਿਰ ਗਈ ਬੇਖੌਫ ਹੋ ਖ਼ੁਦਮੁਖਤਾਰ ਫਿਰਦੇ
ਉਹ ਰੱਖਦੇ ਮਾਰਾ ਬਕਾਰਾ ਭਾਰਾ ਉਚੇ ਦਿਲ ਦਿਮਾਗ਼ ਸਰਦਾਰ ਫਿਰਦੇ
ਪੜ੍ਹਦੇ ਬਾਣੀਆਂ ਫਤੇ ਗਜਾਨ ਉਚੀ ਮਸਤ ਸ਼ੇਰ ਜਿਵੇਂ ਵਿੱਚ ਬਾਰ ਫਿਰਦੇ
ਅੱਖਾਂ ਮਸਤ ਪਰੇਮ ਦੇ ਵਿਚ ਰਤੇ ਸਿਧੇ ਦਾੜ੍ਹੇ ਮੁਛਹਿਰਿਆਂ ਤਾੜ ਫਿਰਦੇ
ਪਿੰਡਾਂ ਵਾਲਿਆਂ ਦੇ ਵਿਚ ਰਲਨ ਨਾਹੀਂ ਜਿਵੇਂ ਹੰਸ ਵਿਚ ਕਾਗਾਂ ਦੀ ਡਾਰ ਫਿਰਦੇ
ਕਾਨ, ਆਨ ਨ ਕਿਸੇ ਦੀ ਸਮਝਦੇ ਸਨ ਬਾਦਸ਼ਾਹ ਉਹ ਬਣੇ ਵਿਚਾਰ ਫਿਰਦੇ
ਹਿੰਦੂ ਤੁਰਕ ਤੋਂ ਦੂਸਰੇ ਦਿਸ ਰਹੇ ਸੋਹਣਾ ਖਾਲਸੇ ਦਾ ਰੂਪ ਧਾਰ ਫ਼ਿਰਦੇ
ਜਿਹੜੇ ਪਹਿਲਾਂ ਕਿਰਾੜ ਤੇ ਬਾਣੀਏਂ ਜਹੇ.ਸਿੰਘ ਸਜੇ ਚਿਹਰੇ ਰੁਅਬਦਾਰ ਫਿਰਦੇ
ਹੈ ਸਨ ਕੱਲੂ ਜੋ ਕੱਮੀ ਕਮੀਨ ਕਾਦੂ ਓਹੋ ਛੱਤ੍ਰੀ ਬਣੇ ਹੁਸ਼ਯਾਰ ਫਿਰਦੇ
ਹਿੰਦੂ ਤੁਰਕ ਦੀ ਓਹਨਾਂ ਨੇ ਕਾਣ ਮੇਟੀ ਪੰਥ ਤੀਸਰੇ ਦੇ ਹੋਣਹਾਰ ਫਿਰਦੇ
ਭੈ ਖਾਣ ਲੱਗੇ ਲੋਕ ਉਹਨਾਂ ਪਾਸੋਂ ਰਾਖੇ ਧਰਮ ਦੇ ਬੀਰ ਅਪਾਰ ਫਿਰਦੇ
ਛਾਤੀ ਦੋਖੀਆਂ ਉਤੇ ਕਰਤਾਰ ਸਿੰਘਾ ਡਾਢੇ ਦੁਖਦਾਈ ਤਿੱਖੇ ਖਾਰ ਫਿਰਦੇ

ਅਨੰਦ ਪੁਰ ਦੀਆਂ ਰੌਣਕਾਂ

ਜਿਸ ਦਿਨ ਤੋਂ ਖਾਲਸਾ ਪੰਥ ਰਚਿਆ ਸਿੰਘ ਮਾਰਾ ਬਕਾਰਾ ਸੁਣਾਂਦੇ ਰਹਿੰਦੇ
ਕੁਝ ਕੁਦਰਤੋਂ ਹੀ ਜੋਸ਼ ਵਧੇ ਆ ਕੇ ਤੇ ਅਕਾਲ ਅਕਾਲ ਗਜਾਂਦੇ ਰਹਿੰਦੇ
ਲੁਟ ਲੈਣੀ ਲਾਹੌਰ ਤੇ ਮਾਰ ਦਿੱਲੀ ਖਿੱਲ੍ਹੀ ਮੇਲਨੀ ਮਤੇ ਪਕਾਂਦੇ ਰਹਿੰਦੇ
ਇਰਦ ਗਿਰਦ ਪਹਾੜਾਂ ਦੇ ਵਿਚ ਫਿਰਦੇ ਦੂਰ ਸੈਰ ਸ਼ਿਕਾਰ ਨੂੰ ਜਾਂਦੇ ਰਹਿੰਦੇ
ਕੋਈ ਸਾਮ੍ਹਣੇ ਬੋਨ ਨ ਸਕਦਾ ਸੀ ਲੰਡੀ ਬੁਚੀ ਦੇ ਤਈਂ ਦਬਾਂਦੇ ਰਹਿੰਦੇ

---

*ਹੁਕਮ ਮੰਨਨ ਬਾਬਤ ਇਉਂ ਲਿਖਯਾ—

ਕਬਿੱਤ—ਕੀਏ ਜਬ ਬਚਨ ਸਤਿਗੁਰ ਕਾਰਨ ਕਰਨ ਸਰਬ ਸੰਗਤ ਆਦਿ ਅੰਤਮੇਰਾ ਖਾਲਸਾ
ਮੰਨੇਗਾ ਹੁਕਮ ਸੋਤੋ ਹੋਵੇਗਾ ਸਿੱਖ ਸਹੀ ਨ ਮਾਨੇਗਾ ਹੁਕਮ ਮੋ ਤੋ ਹੋਵੇਗਾ ਬਿਹਾਲਸਾ
ਪਾਂਚਕੀ ਕੁਸੰਗਤ ਤਜ ਸੰਗਤਸੁਪ੍ਰੀਤ ਕਰੋ ਦਯਾਔਰ ਧਰਮਧਾਰਤਯਾਗੋ ਸਭਲਾਲਸਾ
ਹੁੱਕਾ ਨ ਪੀਵੇ ਸ਼ੀਸਦਾੜ੍ਹੀ ਨ ਮੁਨਾਵੈਸੋਤੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂਕਾਖਾਲਸਾ
(ਕਾਵਿ ਸੈਨਾਪਤਿ)

ਲਹਿਰ ਬਹਿਰ ਬਣੀ ਰਹਿੰਦੀ ਹਰ ਵੇਲੇ ਚੋਬਾਂ ਨਿਤ ਰਣਜੀਤ ਤੇ ਲਾਂਦੇ ਰਹਿੰਦੇ
ਇਰਦ ਗਿਰਦ ਆਨੰਦ ਪੁਰ ਰਹਿਣ ਮੌਜਾਂ ਸਿੰਘ ਜੰਗ ਦੇ ਢੰਗ ਪਕਾਂਦੇ ਰਹਿੰਦੇ
ਕਦੋਂ ਹੋਇ ਧਾੜੀ ਕਰਤਾਰ ਸਿੰਘਾ ਸਤਿਗੁਰਾਂ ਤੋਂ ਪੁਛ ਪੁਛਾਂਦੇ ਰਹਿੰਦੇ

ਸਣੇ *ਪਰਿਵਾਰਾਂ ਦੇ ਸਿੱਖਾਂ ਨੇ ਅੰਮ੍ਰਿਤ ਛਕਨਾ

ਹੋਯਾ ਹੁਕਮ ਕਰੜਾ ਸਤਿਗੁਰੂ ਜੀਦਾ ਸਿੱਖਾਂ ਸੇਵਕਾਂ ਨੇ ਅੰਮ੍ਰਿਤ ਸਾਰ ਛਕਿਆ
ਕੋਈ ਅੰਮ੍ਰਿਤੋਂ ਬਿਨਾਂ ਨ ਰਿਹਾ ਖਾਲੀ ਛੋਟੇ ਵਡਿਆਂ ਸਣੇ ਪਰਿਵਾਰ ਛਕਿਆ
ਭੈੜੇ, ਰਹਿ ਗਏ ਮਨਮੁਖ ਕਿਧਰੇ ਮੰਨ ਹੁਕਮ ਨ ਨਾਲ ਪਯਾਰ ਛਕਿਆ
ਲਈ ਓਹਨਾਂ ਨੇ ਖੁਸ਼ੀ ਕਰਤਾਰ ਸਿੰਘਾ ਜਿਨਾ ਮੰਨਕੇ ਹੁਕਮ ਦਾਤਾਰ ਛਕਿਆ

ਮਸੰਦਾਂ ਬਾਰੇ ਇਕ ਸਿੱਖ ਦੀ ਪੁਕਾਰ

ਇਕ ਦਿਨ ਸਤਿਗੁਰੂ ਦਰਬਾਰ ਬੈਠੇ ਖੜਾ ਹੋ ਇਕ ਸਿੱਖ ਪੁਕਾਰ ਕਰਦਾ
ਕਾਰਦਾਰ ਮਸੰਦ ਜੋ ਆਪ ਦੇ ਨੇ ਬੜਾ ਤੰਗ ਕਰਦੇ, ਇਜ਼ਹਾਰ ਕਰਦਾ
ਘਰ ਸਿੱਖਾਂ ਦੇ ਜਾਇਕੇ ਬੁਰਾ ਬੋਲਣ ਜੋ ਚਾਹੁਨ ਸੋ ਲੈਣ ਉਹ ਜ਼ਾਹਰ ਕਰਦਾ
ਕੁਛ ਕਰੋ ਇਲਾਜ, ਕਰਤਾਰ ਸਿੰਘਾ ਜ਼ਾਹਿਰ ਦੁਖੜੇ ਕਈ ਪਰਕਾਰ ਕਰਦਾ

ਸਤਿਗੁਰ ਦਾ ਹੁਕਮ

ਤੰਗ ਆਇ ਮਸੰਦਾਂ ਤੋਂ ਸਿੱਖ ਬਹੁਤੇ ਸਤਿਗੁਰੂ ਬੋਲੇ ਹਿਰਦੇ ਧਾਰ ਛੱਡੋ
ਸਾਡੀ ਕਾਰ ਭੇਟਾ ਦਿਹੋ ਨਾ ਇਨ੍ਹਾਂ ਨੂੰ ਜੀ ਘਰ ਆਉਣ ਤਾਂ ਦੂਰ ਦੁਰਕਾਰ ਛੱਡੋ
ਹਲਕੇ ਕੁਤਿਆਂ ਦੇ ਵਾਂਗ ਫਿਰਨ ਪਾਪੀ ਸੋਟਾ ਫੜਕੇ ਬਾਹਰ ਨਿਕਾਰ ਛੱਡੋ
ਹਥੀਂ ਦਿਹੋ ਦਸਵੰਧ ਕਰਤਾਰ ਸਿੰਘਾ ਦੇਣੀ ਇਹਨਾ ਨੂੰ ਅਸਾਂ ਦੀ ਕਾਰ ਛੱਡੋ

ਸੰਗਤਾਂ ਦੀ ਸ਼ਕਾਇਤ

ਇਕ ਦਿਨ ਇਕ ਦੌੜਦਾ ਸਿੱਖ ਆਇਆ ਕਹਿੰਦਾ ਸੁਣਨੀ ਮੇਰੀ ਪੁਕਾਰ ਗੁਰ ਜੀ
ਸੰਗਤ ਆ ਰਹੀ ਆਪਦੇ ਦਰਸ਼ਨਾਂ ਨੂੰ ਲੱਦੀ ਕਾਰ ਭੇਟਾ ਖੁਸ਼ੀ ਧਾਰ ਗੁਰ ਜੀ
ਨੂਹ ਪਿੰਡ ਦੇ ਪਾਸ ਜਾਂ ਆਇ ਸਾਰੇ ਅਗੋਂ ਉਠ ਪਏ ਲੋਕ ਬਰਯਾਰ ਗੁਰ ਜੀ
ਓਹਨਾਂ ਆਉਂਦਿਆਂ ਲੁਟ ਮਚਾ ਦਿਤੀ ਲਿਆ ਖੋਹ ਸਾਮਾਨ ਅਪਾਰ ਗੁਰ ਜੀ
ਬਾਕੀ ਗਏ ਲੁਟੇ ਕੁਝ ਬਚੇ ਰਹੇ ਪਾਸ ਜਿਨਾਂ ਦੇ ਸਨ ਹੱਥਯਾਰ ਗੁਰ ਜੀ
ਗੱਲ ਸੁਣਦਿਆਂ ਸਾਰ ਕਰਤਾਰ ਸਿੰਘਾ ਬੋਲੇ ਫੜ ਕੇ ਹਥ ਤਲਵਾਰ ਗੁਰ ਜੀ

ਸਤਿਗੁਰੂ ਜੀ

ਵਾਂਗ ਸ਼ੇਰ ਦੇ ਗਰਜ ਕੇ ਗੁਰੂ ਬੋਲੇ ਤਾਹੀਏਂ ਆਖਦੇ ਸਭ ਹੱਥਯਾਰ ਰੱਖੋ
ਸਮਾ ਨਹੀਂ ਹੁਣ ਨੀਉਕੇ ਕੱਟਨੇ ਦਾ ਜੈਸੇ ਲੋਕ ਤੈਸੀ ਤੁਸੀਂ ਢਾਰ ਰੱਖੋ

*ਜੇਤਕ ਹੁਤੇ ਹਜ਼ੂਰ ਮਹਿ ਸਿਰ ਪਰ ਧਰ ਕਰ ਕੇਸ । ਪਾਹੁਲ ਲੈ ਸਿੰਘ ਨਾਮ ਧਰ ਪਹਿਰ ਕਾਛ ਸੁ ਬਿਸੇਸ (ਸੂ: ਪ੍ਰ: ਰੁ: ੩ ਅ: ੨੧)

ਬਣੋ ਛੱਤ੍ਰੀ, ਬੀਰ ਤੇ ਸਿੰਘ ਸਜੋ ਅੰਗ ਸੰਗ ਹਮੇਸ਼ ਤਲਵਾਰ ਰੱਖੋ
ਰੱਖੋ ਆਪਨੀ ਪਤ ਕਰਤਾਰ ਸਿੰਘਾ ਅਤੇ ਵੈਰੀਆਂ ਨੂੰ ਦੂਰ ਮਾਰ ਰੱਖੋ

ਨੂਹ ਪਿੰਡ ਨੂੰ ਲੁਟਨਾ

ਦਿਨ ਅਗਲੇ ਸੈਰ ਸ਼ਿਕਾਰ ਚੱਲੇ ਰੁਖ ਨੂਹ ਦੇ ਵੱਲ ਰਖਾਇਆ ਜੀ
ਅਗੇ ਵੱਜਦਾ ਜਾਇ ਰਣਜੀਤ ਭਾਰਾ ਘੇਰਾ ਜਾਇ ਗਰਾਮ ਨੂੰ ਪਾਇਆ ਜੀ
ਅੱਧੇ ਰੰਗੜ ਤੇ ਅੱਧੇ ਰਹਿਣ ਗੁਜਰ ਕੱਠ ਓਹਨਾਂ ਭੀ ਤੁਰਤ ਕਰਾਇਆ ਜੀ
ਪਹਿਲਾਂ ਪਿੰਡ ਵਿਚੋਂ ਨੂਹ ਠਾਹ ਹੋ ਪਈ ਸਿੰਘਾਂ ਤਾਈਂ ਨੁਕਸਾਨ ਪੁਚਾਇਆ ਜੀ
ਸਾਵੇਂ ਡਟ ਕੇ ਰਹੇ ਜੁਵਾਬ ਦੇਂਦੇ ਖੌਫ ਖਤਰਾ ਰਤੀ ਨ ਲਾਇਆ ਜੀ
ਸਿੰਘਾਂ ਵੇਖਿਆ ਇਉਂ ਨੁਕਸਾਨ ਹੁੰਦਾ ਹੱਲਾ ਤੇਗ ਦਾ ਚਾਇ ਬੁਲਾਇਆ ਜੀ
ਬਦੋ ਬਦੀ ਜਾਕੇ ਗਲੀਆਂ ਵਿਚ ਵੜ ਗਏ ਜਿਹੜਾ ਅੜਿਆ ਮਾਰ ਮੁਕਾਇਆ ਜੀ
ਮਚ ਗਈ ਓਥੇ ਕਤਲਾਮ ਭਾਰੀ ਯਾਦ ਵੈਰੀ ਨੂੰ ਅੱਲਾ ਕਰਾਇਆ ਜੀ
ਹਲਾ ਤੇਗ ਦਾ ਓਹਨਾਂ ਝਲਯਾ ਨ ਹਰ ਇਕ ਦਾ ਦਿਲ ਘਬਰਾਇਆ ਜੀ
ਪਿੰਡ ਛੱਡ ਕੇ ਬਾਹਰ ਨੂੰ ਉਠ ਨਠੇ ਮੁਫਤ ਵਿਚ ਨੁਕਸਾਨ ਉਠਾਇਆ ਜੀ
ਦੈਯਾ ਸਿੰਘ ਜੀ ਨੂੰ ਦੈਯਾ ਆਇ ਗਈ ਮੰਤਰ ਓਹਨਾਂ ਦੇ ਤਈਂ ਸਿਖਾਇਆ ਜੀ
ਔਹ ਖੜੇ ਜੋ ਗੁਰੂ ਜੀ ਦੂਰ ਪਿਛੇ ਪੈਰੀ ਜਾ ਪੌ, *ਗੁਰ ਪੜ੍ਹਾਇਆ ਜੀ
ਉਹ ਛੱਡ ਹੱਥਯਾਰ ਜਾ ਪਏ ਕਦਮੀਂ ਬਖਸ਼ੋ ਪੀਰ ਜੀ ਰੋਇ ਸੁਣਾਇਆ ਜੀ
ਲੁਟ ਮਾਰ ਤੋਂ ਸਿੰਘਾਂ ਨੂੰ ਰੋਕ ਲਿਆ ਕਨੀ ਓਹਨਾ ਦੀ ਹੱਥ ਲਵਾਇਆ ਜੀ
ਏਨੇ ਵਿਚ ਬਰਬਾਦ ਹੋ ਪਿੰਡ ਗਿਆ ਢਾਹ ਖਾਕ ਦੇ ਨਾਲ ਮਿਲਾਇਆ ਜੀ
ਕਰਦੇ ਸੈਰ ਸ਼ਿਕਾਰ ਕਰਤਾਰ ਸਿੰਘਾ ਗੁਰਾਂ ਪਿਛਾਂ ਨੂੰ ਮੁਖ ਭਵਾਇਆ ਜੀ

ਬਿਲਾਸ ਪੁਰ ਵਿਚ ਇਕੱਠ

ਵੇਖ ਮਾਰਾ ਬਕਾਰਾ †ਅਜਮੇਰ ਤਾਈਂ ਪਿਆ ਫਿਕਰਤੇ ਯਾਰ ਬੁਲਾਵੰਦਾ ਏ
ਗੁਰੂ ਸਾਜਿਆ ਖਾਲਸਾ ਪੰਥ ਨਵਾਂ ਸਾਰੇ ਰਾਜਿਆਂ ਤਈਂ ਸੁਨਾਵੰਦਾ ਏ
ਭਾਈ, ਇਕ ਤਾਂ ਧਰਮ ਦਾ ਗੁਰੂ ਵੈਰੀ ਹਿੰਦੂ ਮੱਤ ਨੂੰ ਛਡਦਾ ਜਾਵੰਦਾ ਏ
ਦੂਜਾ ਰਚ ਕੇ ਖਾਲਸਾ ਪੰਥ ਨਵਾਂ ਸਾਡੇ ਸਿਰ ਤੇ ਜ਼ੋਰ ਵਧਾਵੰਦਾ ਏ
ਕਿਸੇ ਦਿਨ ਨੂੰ ਖੋਹਿਗਾ ਰਾਜ ਸਾਡੇ ਸਾਡੀ ਸੁਸਤੀਉਂ ਲਾਭ ਉਠਾਵੰਦਾ ਏ
ਪਾਈਏ ਚਲ ਕੇ ਭੇਦ ਕਰਤਾਰ ਸਿੰਘਾ ਕੀਹ ਖ਼ਿਆਲ ਸਤਿਗੁਰੂ ਰਖਾਵੰਦਾ ਏ

*ਗੁਰ ਭਾਵ ਯੁਕਤੀ।

†ਅਜਮੇਰ ਚੰਦ ਰਾਜੇ ਭੀਮ ਚੰਦ ਦਾ ਪੁਤਰ ਸੀ. ਭੀਮ ਚੰਦ ੧੭੫੬ ਵਿਚ ਮਰ ਗਿਆ ਸੀ ਦੇਖੋ—ਸ਼ਸ਼ਦੇਸ਼ ਵਿਨੋਦ।

ਸਭ ਰਾਜਿਆਂ ਨੇ ਕੱਠੇ ਹੋਕੇ ਦੀਪਮਾਲਾ ਦੇ ਮੇਲੇ ਤੇ ਸ੍ਰੀ ਆਨੰਦ ਪੁਰ ਆਉਣਾ

ਕੁਲੂ, ਕਾਂਗੜਾ, ਮੰਡੀ, ਸੁਕੇਤ ਚੰਬਾ ਤੇ ਦਾਤਾਰ ਪੁਰੀਹੇ ਮਿਲ ਮਿਲਾ ਰਾਜੇ
ਸੱਤਰਾਂ ਸੋ ਛੁਪੰਜ੍ਹਾ ਸੀ ਦੀਪਮਾਲਾ ਵੇਖ਼ਣ ਲਈ ਆਇ ਬਣ ਬਣਾ ਰਾਜੇ
ਰਾਜਪੂਤੀ ਦੇ ਰੰਖ ਘੁਮੰਡ ਭਾਰੇ, ਣਨ ਠਣ ਆਇ ਸਜ ਸਜਾ ਰਾਜੇ
ਨੇੜੇ ਉਤਰੇ ਆਣ ਆਨੰਦ ਪੁਰ ਦੇ ਹਾਜ਼ਰ ਹੋਇ ਫਿਰ ਆਗਯਾ ਪਾ ਰਾਜੇ
ਦਮਦਮੇ ਸੀ ਭਾਰਾ ਦੀਵਾਨ ਲੱਗਾ, ਉਪਰ ਤਖਤ ਦੇ ਗੁਰੂ ਅਵਿਤਾਰ ਬੈਠੇ
ਖੜੀਆਂ ਬਰਕਤਾਂ ਸਾਮ੍ਹਣੇ ਹਥ ਬੱਧੀ ਬੀਰ ਰਸ ਮਨੋ ਜਿਸਮ ਧਾਰ ਬੈਠੇ

ਓਸ ਸਮੇਂ ਸ੍ਰੀ ਗੁਰੂ ਜੀ ਦੇ ਦਰਬਾਰ ਦੀ ਸੋਭਾ

ਸਤਿਗੁਰੂ ਜੀ ਵਿਚ ਦਰਬਾਰ ਬੈਠੇ ਮਹਾਂਬਲੀ ਯੋਧੇ ਰੁਆਬ ਦਾਰ ਸਜ ਰਹੇ
ਉਪਰ ਦਮਦਮੇ ਦੇ ਫਰਸ਼ ਵਿਛੇ ਹੋਏ ਸੋਹਣੇ ਤਖਤ ਤੇ ਗੁਰੂ ਅਵਿਤਾਰ ਸਜ ਰਹੇ
ਜਿਗਾ ਕਲਗੀਆਂ ਤੋੜੇ ਸਿਰ ਪੇਚ ਬਧੇ ਮੋਤੀ ਝਾਲਰਾਂ ਨਾਲ ਅਪਾਰ ਸਜ ਰਹੇ
ਕਾਲਾ ਦਾੜ੍ਹਾ ਤੇ ਸੋਹਣਾ ਨੂਰਾਨੀ ਚਿਹਰਾ ਬੀਰ ਸ਼ਾਂਤੀ ਰਸ ਸ਼ਿੰਗਾਰ ਸਜ ਰਹੇ
ਹਥ ਤੀਰ ਫੜਿਆ, ਕੰਧੇ ਧਨੁਖ ਧਰਿਆ ਪੂਰਾ ਕਮਰ ਕੱਸਾ ਹਥਯਾਰ ਸਜ ਰਹੇ
ਅੱਗੇ ਸ੍ਰੀ ਸਾਹਿਬ ਧਰਿਆ ਕੀਮਤੀ ਸੀ ਹੀਰੇ ਪੰਨੇ ਤੇ ਜੜੇ ਜੁਵਾਹਰ ਸਜ ਰਹੇ
ਚੌਰ ਸਿਰ ਉਤੇ ਉਡਦੇ ਹੰਸ ਮਾਨੋ ਦੋ ਖੜੇ ਪਿਛੇ ਚੌਰ ਦਾਰ ਸਜ ਰਹੇ
ਮੁਛਾਂ ਟੇਢੀਆਂ ਤਯਾਰ ਬਰਤਯਾਰ ਬੈਠੇ ਦੂਹੀਂ ਪਾਸੀਂ ਬਲੀ ਜਥੇਦਾਰ ਸਜ ਰਹੇ
ਇਕ ਤਰਫ ਸਨ ਸੰਗਤਾਂ ਬੈਠ ਰਹੀਆਂ ਦੂਜੀ ਤਰਫ ਯੋਧੇ ਖਬਰਦਾਰ ਸਜ ਰਹੇ
ਛੰਦ ਬੋਲ ਰਹਿ ਭੱਟ ਕਲੌਂਤ; ਸੋਹਣੇ ਸਿਖ, ਸਿੰਘ ਬੈਠੇ ਨਰ ਨਾਰ ਸਜ ਰਹੇ
ਆ ਜਾ ਰਹੀਆਂ ਇਰਦ ਗਿਰਦ ਸੰਗਤਾਂ ਆਸੇ ਫੜੇ ਸੋਹਣੇ ਚੋਬਦਾਰ ਸਜ ਰਹੇ
ਬੈਠਾ ਵਿਸ਼ਨ ਭਗਵਾਨ ਕਰਤਾਰ ਸਿੰਘਾ ਪਾਸ ਦੇਵਤੇ ਸਿੰਘ ਸਰਦਾਰ ਸਜ ਰਹੇ

ਸਤਿਗੁਰਾਂ ਨੇ ਰਾਜਿਆ ਨਾਲ ਗਲ ਬਾਤ ਕਰਨੀ

ਸੁਣੋ ਰਾਜਯੋ ਰਾਣਯੋ ਗਲ ਸਾਡੀ ਨੌਂ ਸਤਿਗੁਰਾਂ ਨੇ ਦਿਹਾਂ ਧਾਰ ਭਾਈ
ਲਾਯਾ ਜ਼ੋਰ ਜਿਉਂ ਦੇਸਤੋਂ ਜ਼ੁਲਮ ਮਿਟ ਜਾਏ ਪਰਜਾ ਸੁਖੀ ਵਸੇ ਘਰਬਾਰ ਭਾਈ
ਮੁਰਦਾ ਹਿੰਦੂਆਂ ਵਿਚ ਮੁੜ ਜਾਨ ਪੈ ਜਾਏ ਲੈਣ ਆਪਨਾ ਆਪ ਸੰਭਾਰ ਭਾਈ
ਨਾ ਤਾਂ ਹਾਕਮ ਹੀ ਟਲੇ ਨੇ ਪਾਪ ਵਲੋਂ ਬਾਦਸ਼ਾਹੀ ਦੇ, ਭਰੇ ਹੰਕਾਰ ਭਾਈ
ਨ ਹਿੰਦੂਆਂ ਵਿਚ ਹੀ ਜਾਨ ਪਾਈ ਦੱਬ ਲਏ ਗੁਲਾਮੀ ਦੇ ਭਾਰ ਭਾਈ
ਏਸ ਘਾਟੇ ਨੂੰ ਵੇਖ਼ ਕੇ ਵਿਚ ਸਿੱਖੀ ਕੀਤੇ ਰਖਨੇ ਸ਼ੁਰੂ ਹਥਯਾਰ ਭਾਈ
ਗੁਰੂ ਘਰੋਂ ਜਿਨ੍ਹਾਂ ਆਪ ਵਾਰ ਕਰਕੇ ਕੀਤਾ ਨਵਾਂ ਜੀਵਨ ਇਖਤਯਾਰ ਭਾਈ

ਖਾਲਸਾ ਓਹਨਾਂ ਨੂੰ ਖਾਲਸਾ ਕਰ ਦਿਤਾ ਪਾ ਕੇ ਆਗਯਾ ਗੁਰੂ ਕਰਤਾਰ ਭਾਈ
ਹੁਣ ਕਰਨਗੇ ਦੇਸ਼ ਦੀ ਰਖ਼ਿਆ ਇਹ ਪਾਪ ਜ਼ੁਲਮ ਦੀ ਜੜ੍ਹ ਉਖਾਰ ਭਾਈ
ਤੁਸੀਂ ਭੁਲ ਗਏ ਫਰਜ਼ ਕਰਤਾਰ ਸਿੰਘਾ ਅਸਾਂ ਲਿਆ ਹੈ ਅੰਤ ਸੰਭਾਰ ਭਾਈ

ਤਥਾ

ਇਹ ਰਾਜਪੂਤੋ ਤੁਹਾਡਾ ਫਰਜ਼ ਹੈਸੀ ਬੀੜਾ ਜਿਸ ਦਾ ਅਸੀਂ ਉਠਾ ਬੈਠੇ
ਐਸ਼ਾਂ ਇਸ਼ਰਤਾਂ ਦੇ ਵਿਚ ਤੁਸੀਂ ਫਸ ਗਏ ਬਲ ਬੀਰਤਾ ਸਾਰੀ ਗੁਵਾ ਬੈਠੇ
ਮਾਰੇ ਗਏ ਸਾਰੇ ਖੁਦਗਰਜ਼ੀਆਂ ਦੀ ਜੌਹਰ ਛੱਤ੍ਰਤਾ ਉਕਾ ਭੁਲਾ ਬੈਠੇ
ਨ ਕੋਈ ਏਕਾ ਤੇ ਨਹੀਂ ਹੈ ਜਥੇ ਬੰਦੀ ਫੁਟ ਵਿਚ ਨਸੀਬ ਫੂਟਾ ਬੈਠੇ
ਨਹੀਂ ਹੌਸਲਾ ਤੇ ਧੀਰਜ ਦੇਸ਼ ਭਗਤੀ ਕੁਰਬਾਨੀ ਦਾ ਮਾਦਾ ਚੁਕਾ ਬੈਠੇ
ਐਵੇਂ ਨਾਮ ਮਾਤਰ ਰਾਜਪੂਤ ਰਹਿ ਗਏ ਖਾਨਦਾਨੀ ਉਹ ਅਣਖ ਵੰਜਾ ਬੈਠੇ
ਹੈਨ ਤੁਹਾਡੀਆਂ ਇਹਨਾਂ ਕਮਜ਼ੋਰੀਆਂ ਤੋਂ ਤੁਰਕ ਬਾਦਸ਼ਾਹ ਫਾਇਦਾ ਪਾ ਬੈਠੇ
ਚਲ ਕਾਬਲ, ਗਜ਼ਨੀ, ਕੰਧਾਰ ਵਿਚੋਂ ਭਾਰਤ ਵਰਸ਼ ਦੇ ਤਈਂ ਦਬਾ ਬੈਠੇ
ਤੁਸੀਂ ਹਿੰਦ ਵਾਸੀ ਸਾਰੇ ਆਪਣੇ ਮੂੰਹ ਦੇਸ ਰੱਖਯਾ ਵਲੋਂ ਛੁਪਾ ਬੈਠੇ
ਤੁਹਾਡੀ ਪਤ ਅਬਰੋ ਸਭ ਨਸ਼ਟ ਹੋ ਗਈ ਰਾਜਪੂਤੀ ਜ਼ਲੀਲ ਕਰਵਾ ਬੈਠੇ
ਸਭ ਤੀਰਥ ਮੰਦਰ ਭ੍ਰਸ਼ਟ ਹੋ ਗਏ ਜੰਞੂ, ਬੋਦੀਆਂ ਹਿੰਦੂ ਲੁਹਾ ਬੈਠੇ
ਪਤ ਰਹੀ ਨ ਚੂੰਡਿਆਂ ਦਾੜ੍ਹੀਆਂ ਦੀ ਥਾਂ ਥਾਂ ਤੇ ਖਿਹ ਉਡਵਾ ਬੈਠੇ
ਤੁਹਾਡੇ ਸਾਮ੍ਹਣੇ ਸਭ ਕੁਝ ਹੋਇ ਰਿਹਾ ਤੁਸੀਂ ਅਣਖ ਦੇ ਬੇੜੇ ਰੁੜ੍ਹਾ ਬੈਠੇ
ਤੀਜਾ ਹਿੱਸਾ ਧਰਤੀ ਅਜੇ ਰਾਜਿਆਂ ਦੀ ਜੀਊਂਦੇ ਕਬਰੀਂ ਪੈਰ ਲਮਕਾ ਬੈਠੇ
ਤੁਹਾਡੀ ਆਸ ਹੁਣ ਰਹੀ ਨ ਅਸਾਂ ਤਾਈਂ ਤੁਹਾਨੂੰ ਚੰਗੀ ਤਰ੍ਹਾਂ ਅਜ਼ਮਾ ਬੈਠੇ
ਦੇਸ਼ ਰੱਖਯਾ ਦਾ ਕਰਤਾਰ ਸਿੰਘਾ ਹਾਂ, ਅਸੀਂ ਤਾਂ ਡੰਕਾ ਵਜਾ ਬੈਠੇ

ਤਥਾ

ਬੇ ਪਰਵਾਹ ਸਤਿਗੁਰੂ ਜੀ ਫੇਰ ਬੋਲੇ ਹੋ ਕਹਾਉਂਦੇ ਤੁਸੀਂ ਰਾਜਪੂਤ ਸਾਰੇ
ਖੂਨ ਰਾਜਪੂਤੀ ਹੋ ਗੁਵਾ ਬੈਠੇ ਬਨ ਰਹੇ ਹੋ ਉਕੇ ਕਪੂਤ ਸਾਰੇ
ਵਿਚ ਦੇਸ ਦੇ ਜ਼ੁਲਮ ਅੰਧੇਰ ਛਾਇਆ ਧਰਮ, ਸ਼ਰਮ ਹੋ ਗਏ ਕਸੂਤ ਸਾਰੇ
ਉਠੋ ਸੰਭਲੋ ਧਰਮ ਦੀ ਤੇਗ ਪਕੜੋ ਕਰੋ ਹਿਰਦਿਆਂ ਤਈਂ ਮਜ਼ਬੂਤ ਸਾਰੇ
ਗੁਰ ਨਾਨਕ ਦੀ ਸ਼ਰਨ ਆਇ ਜਾਵੋ ਅੰਮ੍ਰਿਤ ਛਕਕੇ ਸਿੰਘ ਸਰੂਪ ਹੋ ਜਾਓ
ਲਾਹੋ ਛੱਟ ਗੁਲਾਮੀ ਦੀ ਸਿਰ ਉਤੋਂ ਭਾਰਤ ਵਰਸ਼ੀ ਸੁਤੰਤ੍ਰ ਭੂਪ ਹੋ ਜਾਓ

—o—

ਤਥਾ

ਲੱਗੀ ਤਮਕ ਸੁਣ ਰਾਜਿਆਂ ਸਾਰਿਆਂ ਨੂੰ ਕਹਿੰਦੇ ਸਿੱਖੀ ਨੂੰ ਕਿਸਤਰ੍ਹਾਂ ਧਾਰੀਏ ਜੀ
ਦੇਵੀ ਦਿਉਤਿਆਂ ਨੂੰ ਤੁਸਾਂ ਛੱਡ ਦਿੱਤਾ ਅਸੀਂ ਕਿਸ ਤਰ੍ਹਾਂ ਪੂਰਾ ਵਿਸਾਰੀਏ ਜੀ
ਜੰਞੂ ਬੋਦੀ ਦਾ ਕਿਵੇਂ ਤਿਆਗ ਕਰੀਏ ਚੁਕ ਠਾਕਰਾਂ ਨੂੰ ਕਿਥੇ ਡਾਰੀਏ ਜੀ
ਇਹਨਾ ਸਾਰੀਆਂ ਗੱਲਾਂ ਤੋਂ ਵੱਧ ਔਖੀ ਸਿੱਖ ਬਣਨ ਅੰਦਰ ਰੋਕ ਭਾਰੀਏ ਜੀ
ਜੱਟਾਂ, ਨਾਈਆਂ, ਛੀਬਿਆਂ ਝੀਊਰਾਂ ਤਾਈਂ ਤੁਸਾਂ ਇਕਸੇ ਮੇਲ ਮਿਲਾਇ ਦਿੱਤਾ
ਕਠੇ ਨਾਲ ਬਹਾਲ ਰੰਘਰੇਟਿਆਂ ਨੂੰ ਅੰਮ੍ਰਿਤ ਇਕਸੇ ਬਾਟੇ ਪਿਲਾਇ ਦਿੱਤਾ

ਤਥਾ

ਕੱਮੀ ਕਾਂਦੂਆਂ ਦੇ ਨਾਲ ਰਲ ਕਰਕੇ ਕਿਵੇਂ ਆਪਨਾ ਆਪ ਗੁਵਾ ਬੱਹੀਏ
ਰਾਜਪੂਤ ਅਸੀਂ ਉਰੇ ਸਾਰਿਆਂ ਤੋਂ ਨੀਚਾਂ ਨਾਲ ਕਿਉਂ ਅੰਗ ਛੁਹਾ ਬੱਹੀਏ
ਨਾਲੇ ਬਾਦਸ਼ਾਹੀ ਵੱਡੀ ਮੁਗਲਾਂ ਦੀ ਘਰ ਘਾਟ ਕਿਉਂ ਛੋੜ ਗੁਵਾ ਬੱਹੀਏ
ਅਸੀਂ ਚੰਗੇ ਗੁਲਾਮੀ ਦੀ ਛੱਟ ਹੇਠਾਂ ਕਿਤੇ ਹੋਰ ਨ ਫਾਹੀ ਫਸਾ ਬੱਹੀਏ
ਸਿੱਖ ਚਿੜੀਆਂ ਬਾਜ਼ ਨੇ ਤੁਰਕ ਸਾਰੇ; ਐਵੇਂ ਆਪਨਾ ਆਪ ਗੁਵਾ ਬਹੁਗੇ
ਭਾਰਤ ਵਰਸ਼ ਤੱਈਂ ਆਜ਼ਾਦ ਕਰਦੇ ਜਿੰਦ ਆਪਨੀ ਮੁਫਤ ਫਸਾ ਬਹੁਗੇ

ਤਥਾ

ਦੂਜੀ ਰਮਜ ਜੋ ਆਪਨੇ ਜ਼ਾਹਰ ਕੀਤੀ ਜਾਣ ਬੁਝ ਬਰਬਾਦੀ ਕਰਵਾਇ ਕਿਹੜਾ
ਬਰਖਿਲਾਫ ਹੋ ਕੇ ਅੱਜ ਬਾਦਸ਼ਾਹ ਦੇ ਸਮਝਦਾਰ ਕੋਈ ਤੇਗ ਉਠਾਇ ਕਿਹੜਾ
ਜਿਧੀ ਕਲਮ ਹੇਠਾਂ ਹਿੰਦੁਸਤਾਨ ਸਾਰਾ ਵੈਰੀ ਓਸਦੇ ਤਈਂ ਬਨਾਇ ਕਿਹੜਾ
ਜਿਧੀ ਲਹਿਰ ਅੱਗੇ ਲੱਖਾਂ ਰੁੜ੍ਹੇ ਬੇੜੇ ਵਿਚ ਓਸ ਤੁਫਾਨ ਵੜ ਜਾਇ ਕਿਹੜਾ
ਕਈ ਸੌ ਰਾਜੇ ਰਾਣੇ ਚੁਪ ਬੈਠੇ ਓਥੇ ਅੱਗੇ ਹੋ ਮੌਤ ਬੁਲਾਇ ਕਿਹੜਾ
ਜੰਮੀ ਸ਼ਾਹੀ ਹੈ ਭਾਰੀ ਚੁਗ਼ਤੇਆਂ ਦੀ ਓਹਨੂੰ ਛੇੜ ਗਲ ਆਪਨੇ ਪਾਇ ਕਿਹੜਾ
ਸਾਨੂੰ ਇਹੋ ਗੁਲਾਮੀ ਹੈ ਬਹੁਤ ਚੰਗੀ ਲੱਗੀ ਮੌਜ ਬਹਾਰ ਗੁਵਾਇ ਕਿਹੜਾ
ਲੱਗ ਆਖੇ ਤੁਹਾਡੇ ਕਰਤਾਰ ਸਿੰਘਾ ਰਹਿੰਦੀ ਖੂੰਹਦੀ ਮਿੱਟੀ ਉਡਵਾਇ ਕਿਹੜਾ

ਤਥਾ

ਤੁਹਾਡਾ ਬਾਦਸ਼ਾਹ ਨੇ ਹੈ ਕੀਹ ਖੋਹ ਲੈਣਾ ਤੁਹਾਨੂੰ ਮੌਜ ਓਥੇ, ਜਿਥੇ ਜਾ ਬੈਠੋ
ਖੁਸ ਜਾਇ ਆਨੰਦ ਪੁਰ ਕੀਹ ਵਿਗੜੇ ਕੁਲੀ ਹੋਰ ਥਾਂ ਕਿਧਰੇ ਪਾ ਬੈਠੋ
ਕਿਹੜਾ ਮੁਲਕ ਤੇ ਦੇਸ਼ ਹੈ ਖੁਸ ਜਾਣਾ ਜਿਥੇ ਜੀ ਚਾਹੇ ਆਹਡਾ ਲਾ ਬੈਠੋ
ਤੁਹਡੀ ਰੀਸ ਸਾਥੋਂ ਉਕੀ ਨਹੀਂ ਹੁੰਦੀ ਜੋ ਚਾਹੁ ਸੋ ਕਰ ਕਰਾ ਬੈਠੋ

ਵਸਦੇ ਰਹਿਣ ਦਿਹੋ ਸਾਨੂੰ, ਉਜਾੜੋ ਨਾਹੀਂ ਵੇਖੋ, ਐਵੇਂ ਫਸਾਦ ਹਿਲਾ ਬੈਠੋ
ਪੈਰ ਮੰਜੀਓਂ ਵਧ ਕਰਤਾਰ ਸਿੰਘਾ ਨ ਭੁਲੇਖੇ ਦੇ ਵਿਚ ਫੈਲਾ ਬੈਠੋ

ਸ੍ਰੀ ਦਸਮੇਸ ਜੀ ਨੇ ਬੜੇ ਰੋਅਬ ਨਾਲ ਰਾਜਿਆਂ ਨੂੰ ਤਾੜਨਾ

ਸਿੱਖ ਚਿੜੀਆਂ ਨੀਚ ਕਮੀਨ ਕਾਂਦੂ ਨਿੰਦਾ ਪੰਥ ਦੀ ਸੁਣ ਨ ਝੱਲ ਸੱਕੇ
ਕਹਿੰਦੇ "ਰਾਜਿਓ ਤੁਸਾਂ ਦੀ ਮੱਤ ਮਾਰੀ ਪੱਥਰ ਪੂਜ ਕੇ ਪੱਥਰ ਹੋ ਗਏ ਪੱਕੇ
ਮੇਰੀ ਸਿੱਖੀ ਨੂੰ ਤੁਸੀਂ ਮਖੌਲ ਕਰਦੇ ਗੁਰੂ ਨਾਨਕ ਦੇ ਦਰੋਂ ਗਏ ਧੱਕੇ
ਏਸੇ ਵੇਲੇ ਨੂੰ ਸਦਾ ਹੀ ਝੂਰਦੇ ਰਹੋ, ਕੱਖਾਂ ਹੇਠ ਚੰਗਿਆੜੇ ਨ ਰਹਿਣ ਢੱਕੇ
ਇਹ ਕੱਮੀ ਕਮੀਣ ਕੁਝ ਸਮਾਂ ਪਾ ਕੇ ਸਾਰੇ ਦੇਸ਼ ਦੇ ਵਿਚ ਸਰਦਾਰ ਹੋਸਨ
ਸਣੇ ਤੁਸਾਂ ਦੇ ਮੁਗਲ, ਪਠਾਨ ਸਾਰੇ ਜ਼ੁਲਮ ਜ਼ਾਲਿਮਾਂ ਸਣੇ ਖ਼ੁਵਾਰ ਹੋਸਨ

ਤਥਾ

ਤੁਸੀਂ ਜੀਊਂਦੇ ਹੀ ਮੁਰਦਾ ਗੋਰ ਹੋਏ ਕਹਿੰਦੇ ਗੁਰੂ ਜੀ ਅਸੀਂ ਅਜ਼ਮਾ ਚੁਕੇ
ਤੁਹਾਡੇ ਨਾਮ ਐਵੇਂ ਰਾਜਪੂਤ ਖਾਲੀ ਬਲ ਬੀਰਤਾ ਤੁਸੀਂ ਗੁਵਾ ਚੁਕੇ
ਜੌਹਰ ਛੱਤਰੀ ਪੁਣੇ ਰਹੇ ਨਾਹੀਂ ਅਣਖ ਅੰਦਰੋਂ ਉਕੀ ਖੁਹਾ ਚੁਕੇ
ਹੋ ਸਕਦੇ ਤੁਸੀਂ ਆਜ਼ਾਦ ਨਹੀਂ ਹੋ ਗੁਲਾਮੀ ਦੀ ਬੇੜੀ ਪਵਾ ਚੁਕੇ
ਖੂਨ ਵਿਚ ਗੁਲਾਮੀ ਹੀ ਧਸੀ ਹੋਈ ਏ ਤੁਸੀਂ ਰੰਗ ਆਜ਼ਾਦੀ ਭੁਲਾ ਚੁਕੇ
ਤੁਹਾਡੀ ਆਸ ਨਹੀਂ ਸਾਨੂੰ ਕਰਤਾਰ ਸਿੰਘਾਂ ਤੁਸੀਂ ਮਰ ਗਏ ਅਸੀਂ ਲਖਾ ਚੁਕੇ

ਤਥਾ

ਤੁਹਾਨੂੰ ਦੇਸ ਦੇ ਨਾਲ ਨਹੀਂ ਹਮਦਰਦੀ ਵੇਖੋ ਕਿਸ ਤਰ੍ਹਾਂ ਲੋਕ ਸਤਾਈ ਦੇ ਨੇ
ਤੇਜ਼ ਸ਼ਰ੍ਹਾ ਦੀ ਚੱਲ ਰਹੀ ਤੇਗ ਡਾਢੀ ਹਿੰਦ ਭੇਡਾਂ ਦੇ ਵਾਂਗ ਕਤਲਾਈ ਦੇ ਨੇ
ਤੁਸੀਂ ਮੰਦਰਾਂ ਦੇ ਵਿਚ ਕਰੋ ਮੌਜਾਂ ਮੰਦਰ ਸੈਂਕੜੇ ਰੋਜ਼ ਹੀ ਢਾਈ ਦੇ ਨੇ
ਤੁਹਾਡੀ ਅੱਖਾਂ ਦੇ ਸਾਮ੍ਹਣੇ ਮਣਾਂ ਮੂੰਹੀਂ ਜੰਞੂ ਬੋਦੀਆਂ ਨਿਤ ਹੀ ਲਾਹੀ ਦੇ ਨੇ
ਮੁਸਲਮਾਨ ਹੋ ਪਿੰਡਾਂ ਦੇ ਪਿੰਡ ਰਹੇ ਕਲਮੇ ਜ਼ੋਰ ਦੇ ਨਾਲ ਪੜ੍ਹਾਈ ਦੇ ਨੇ
ਧੀਆਂ ਭੈਣਾਂ ਦੇ ਸੁਣੀਦੇ ਰੋਜ ਕੰਨੀ ਸਤ ਜ਼ੋਰ ਦੇ ਨਾਲ ਗੁਵਾਈ ਦੇ ਨੇ
ਤੁਹਾਡੇ ਕੰਨਾਂ ਤੇ ਸਰਕਦੀ ਜੂੰ ਨਾਹੀਂ ਦਿਨ ਐਸ਼ਾਂ ਦੇ ਨਾਲ ਲੰਘਾਈ ਦੇ ਨੇ
ਕਰੋ ਸ਼ਰਮ ਕੁਝ ਤੁਸੀਂ ਕਰਤਾਰ ਸਿੰਘਾ ਵੇਖੋ ਕਿਸ ਤਰ੍ਹਾਂ ਜ਼ੁਲਮ ਕਮਾਈ ਦੇ ਨੇ

ਤਥਾ

ਸੁਣੋ ਰਾਜਯੋ ਅਸੀਂ ਤਾਂ ਚਾਹੁੰਦੇ ਸਾਂ ਯੱਸ ਤੁਸਾਂ ਦੇ ਤਈਂ ਦਵਾਯਾ ਜਾਵੇ
ਖੰਡੇ ਅੰਮ੍ਰਿਤ ਦੇਇ ਕੇ ਤੁਸਾਂ ਤਈਂ ਅਸਲ ਛਤਰੀ ਫੇਰ ਬਣਾਯਾ ਜਾਵੇ

ਉਹ ਪੁਰਾਤਨ ਜ਼ਿੰਦਗੀ ਗਈ ਰੁਲ਼ਗੀ ਨਵੇਂ ਸਿਰੇ ਮੁੜ ਓਹਨੂੰ ਲਿਆਯਾ ਜਾਵੇ
ਭਾਰਤ ਵਰਸ਼ ਤੇ ਜ਼ੁਲਮ ਦਾ ਰਾਜ ਵਰਤੇ ਹੱਥੀਂ ਤੁਸਾਂ ਦੀ ਜੜ੍ਹੋਂ ਪੁਟਾਯਾ ਜਾਵੇ
ਪਰਜਾ ਦੁਖੀ ਸਾਰੀ ਕੁਰਲਾ ਰਹੀ ਏ ਰਲ ਮਿਲਕੇ ਦੁਖ ਵੰਡਾਯਾ ਜਾਵੇ
ਜਾਂਦੇ ਧਰਮ ਤੇ ਢਹਿੰਦਿਆਂ ਮੰਦਰਾਂ ਨੂੰ ਫੇਰ ਤੇਗ ਦੇ ਨਾਲ ਬਚਾਯਾ ਜਾਵੇ
ਤੁਹਾਨੂੰ ਯੱਸ ਕਰਤਾਰ ਇਹ ਨਹੀਂ ਦੇਣਾ ਪਲੇ ਸਿੱਖਾਂ ਦੇ ਇਹ ਯੱਸ ਪਾਯਾ ਜਾਵੇ
ਦੇਇਕੇ ਬਰਕਤਾਂ ਸਾਰੀਆਂ ਪੰਥ ਤਾਈਂ ਰਾਜ਼ ਜ਼ੁਲਮ ਦਾ ਮਾਰ ਨਸਾਯਾ ਜਾਵੇ
ਜਿਹੜਾ ਤੁਹਾਡੇ ਪਾਸੋਂ ਹੋ ਸਕਦਾ ਨਹੀਂ ਸਿੱਖਾਂ ਪਾਸੋਂ ਓਹ ਕੰਮ ਕਰਵਾਯਾ ਜਾਵੇ
ਜ਼ੁਲਮ ਜ਼ਾਲਮਾਂ ਸਣੇ ਕਰਤਾਰ ਸਿੰਘਾ ਕੱਢ ਸਿੱਖਾਂ ਨੂੰ ਰਾਜ ਦਵਾਯਾ ਜਾਵੇ

ਰਾਜੇ

ਤਮਕ ਖਾ ਸਾਰੇ ਰਾਜੇ ਬੋਲ ਉਠੇ ਇਹਨਾਂ ਸਿੱਖਾਂ ਨੂੰ ਰਾਜ ਦੁਵਾਉ ਕੀਕੂੰ
ਝੀਊਰ ਨਾਈ ਛੀਂਬੇ ਜੱਟ ਬਾਣੀਏ ਇਹ ਨਾਲ ਗਿਲਜੇ ਪਠਾਨਾਂ ਲੜਾਉ ਕੀਕੂੰ
ਮੁਸਲਮਾਨ ਪਠਾਨ ਬ੍ਰਘਿਆੜ ਸਾਰੇ ਭੇਡਾਂ ਉਨ੍ਹਾਂ ਦੇ ਸਾਮ੍ਹਣੇ ਡਾਹੁ ਕੀਕੂੰ
ਓਹ ਬਾਜ਼ ਤੇ ਚਿੜੀਆਂ ਸਿੱਖ ਤੁਹਾਡੇ ਇਹ ਮੁਕਾਬਲਾ ਕਰ ਦਿਖਾਉ ਕੀਕੂੰ
ਜੰਮੀ ਬਾਦਸ਼ਾਹੀ ਭਾਰੀ ਭੁਰੱਤਿਆਂ ਦੀ ਜੜ੍ਹੋਂ ਓਸ ਦੇ ਤਈਂ ਹਿਲਾਉ ਕੀਕੂੰ
ਸ਼ਾਹੀ ਫੌਜ ਦੀ ਮੌਜ ਤੂਫਾਨ ਭਾਰਾ ਅੜ ਆਪਣਾ ਆਪ ਬਚਾਉ ਕੀਕੂੰ
ਏਧਰ ਅਸੀਂ ਰਾਜੇ ਰਾਜਪੂਤ ਉਚੇ ਸਾਡੇ ਸਿਰਾਂ ਤੇ ਨੀਚ ਚੜ੍ਹਾਉ ਕੀਕੂੰ
ਏਹਨਾਂ ਸਿੰਘਾਂ ਦੇ ਤਈਂ ਕਰਤਾਰ ਸਿੰਘਾ ਸਾਥੋਂ ਖੋਹ ਕੇ ਰਾਜ ਦਵਾਉ ਕੀਕੂੰ

ਸ੍ਰੀ ਦਸਮੇਸ ਜੀ

ਬੋਲੇ ਗਰਜ ਕੇ ਸ੍ਰੀ ਦਸਮੇਸ਼ ਉਚੀ ਅਨ ਹੋਣੀ ਨੂੰ ਹੋਣੀ ਬਣਾ ਦਿਆਂ ਗਾ
ਓ ਪਹਾੜੀਓ ਕੋੜ੍ਹੀਓ ਵੈਰੀਓ ਓਇ ਤੁਹਾਡੇ ਸ਼ਾਨ ਸਭ ਖਾਕੀ ਮਿਲਾ ਦਿਆਂ ਗਾ
ਜਿਸ ਸ਼ਾਹੀ ਦੀ ਲਈ ਗੁਮਾਨ ਫਿਰਦੇ ਓਹਨੂੰ ਖਾਕ ਦੇ ਨਾਲ ਰੁਲਾ ਦਿਆਂ ਗਾ
ਤੁਹਾਡੇ ਸਣੇ ਭੁਰੱਤੇ ਕੁਪੱਤੇ ਤਾਈਂ ਜ਼ਾਰੋ ਜ਼ਾਰ ਅਖੀਰ ਰੁਵਾ ਦਿਆਂ ਗਾ
ਜਿਨ੍ਹਾਂ ਗਲਾਂ ਦਾ ਅਜ ਯਕੀਨ ਨਾਹੀਂ ਤੁਹਾਡੇ ਸਾਮ੍ਹਣੇ ਕਰਿ ਕਰਵਾ ਦਿਆਂ ਗਾ
ਰਾਜ ਖੋਹ, ਸਣੇ ਰਾਜਪੂਤੀਆਂ ਦੇ ਏਨਾਂ ਸਿੱਖਾਂ ਦੇ ਤਈਂ ਦੁਵਾ ਦਿਆਂ ਗਾ
ਜੱਟਾ, ਛੀਂਬਿਆਂ ਤੇ ਝੀਊਰੀ ਨਾਈਆਂ ਸਿਰ ਸਰਦਾਰੀਆਂ ਛਤ੍ਰ ਝੁਲਾਦਿਆਂ ਗਾ
ਇਹਨਾਂ ਗੜ੍ਹਾਂ ਪਹਾੜਾਂ ਦੇ ਵਿਚ ਸਾਰੇ ਸ੍ਰੀ ਵਾਹਿਗੁਰੂ ਫਤੇ ਗਜਵਾ ਦਿਆਂ ਗਾ
ਇਹਨਾਂ ਚਿੜੀਆਂ ਦੇ ਤਈਂ ਬਰਕਤਾਂ ਦੇਇ ਵਡੇ ਬਾਜ਼ਾਂ ਦੇ ਖੰਭ ਖੁਹਾ ਦਿਆਂ ਗਾ
ਅਜ ਜਿਨ੍ਹਾਂ ਤਾਈਂ ਤੁਸੀਂ ਕਹੋ ਭੇਡਾਂ ਸ਼ੇਰ ਇਨ੍ਹਾਂ ਪਾਸੋਂ ਮਰਵਾ ਦਿਆਂ ਗਾ

ਇਹਨਾਂ ਸ਼ੂਦਰਾਂ ਕੱਮੀਂ ਕਮੀਣਾਂ ਤਈਂ ਤੁਹਾਥੋਂ ਕਰਕੇ ਉਚੇ ਬੈਠਾ ਦਿਆਂ ਗਾ
ਤੁਸੀਂ ਮਿਲੋਗੇ ਇਹਨਾਂ ਨੂੰ ਲੈ ਝੋਲੇ ਰਾਜ ਭਾਗ ਦੇਇ ਕੇ ਵਡਿਆ ਦਿਆਂ ਗਾ
ਪਛੋਤਾਓਗੇ ਰਾਜਿਓ ਅੰਤ ਤੁਸੀਂ ਏਸ ਸਮੇਂ ਦੇ ਤਈਂ ਪਲਟਾ ਦਿਆਂ ਗਾ
ਮਾਰਨ ਚਿੜੀਆਂ ਬਾਜ਼ ਕਰਤਾਰ ਸਿੰਘਾ ਸਾਰੇ ਜਗਤ ਦੇ ਤਈਂ ਦਿਖਾ ਦਿਆਂ ਗਾ

ਮੇਰਾ ਨਾਮ ਗੋਬਿੰਦ ਸਿੰਘ ਓਸ ਦਿਨ ਸਫਲ ਹੋਵੇਗਾ

ਤਦੋਂ ਨਾਮ ਗੋਬਿੰਦਸਿੰਘ ਹੋਇ ਸਫਲਾ ਜ਼ਾਲਿਮ ਦੇਸ ਦੇ ਵਿਚੋਂ ਮਿਟਾਂ ਜਿਸ ਦਿਨ
ਭਾਵੇਂ ਆਪਨਾ ਆਪ ਬਰਬਾਦ ਹੋ ਜਾਏ ਦੁਖੀ ਦੇਸ ਨੂੰ ਸੁਖੀ ਵਸਾਂ ਜਿਸ ਦਿਨ
ਨਾਈ ਛੀਂਬਿਆਂ ਝੀਊਰਾਂ ਤੇ ਜੱਟਾਂ ਦੇ ਸਿਰ ਸਰਦਾਰੀਆਂ ਛੱਤ੍ਰ ਫਿਰਾਂ ਜਿਸ ਦਿਨ
ਊਚ ਨੀਚ ਦਾ ਫਰਕ ਮਿਟਾ ਕਰ ਕੇ ਝੰਡਾ ਏਕਤਾ ਸਾਰੇ ਝੁਲਾਂ ਜਿਸ ਦਿਨ
ਬਾਜ਼ ਚਿੜੀਆਂ ਪਾਸੋਂ ਤੁੜਾ ਕਰ ਕੇ ਸਤਿਜੁਗ ਦਾ ਸਮਾਂ ਵਰਤਾ ਦਿਆਂ ਗਾ
ਇਹੋ ਹੁਕਮ ਦਰਗਾਹ "ਕਰਤਾਰ" ਦੀ ਦੇ ਸਾਰੇ ਜੱਗ ਤੇ ਧਰਮ ਫੈਲਾ ਦਿਆਂ ਗਾ

ਤਥਾ

ਮੈਂ ਚਿੜੀਆਂ ਤੋਂ ਬਾਜ਼ ਤੁੜਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਸ਼ੇਰ ਭੇਡਾਂ ਦੇ ਹਥੋਂ ਮਰਵਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਸਵਾ ਲੱਖ ਸ਼ੌਂ ਇਕ ਲੜਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਹਲਵਾਹਾਂ ਸਿਰ ਛਤਰ ਝੁਲਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਸ਼ਾਹੀ ਮਿਟੀ ਦੇ ਨਾਲ ਮਿਲਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਰਾਜੇ ਰਾਣਿਆਂ ਤਈਂ ਰੁਲਾਵਾਂ ਗਾ ਜਾਂ ਨਾਮ ਗੋਬਿੰਦ ਸਿੰਘ ਕਹਾਵਾਂ ਗਾ ਤਾਂ
ਇਹ ਗਰੀਬਾਂ ਨੂੰ ਰਾਜ ਦਵਾਵਾਂ ਗਾ ਜਾਂ ਤਾਂ ਗਰੀਬ ਨਿਵਾਜ਼ ਸਦਾਵਾਂ ਗਾ ਤਾਂ
ਦੁਖ ਦੇਸ਼ ਦੇ ਮੇਟ ਕਰਤਾਰ ਸਿੰਘਾ ਸੱਚਾ ਦੇਸ਼ ਦਾ ਹਿਤੂ ਸਦਾਵਾਂ ਗਾ ਤਾਂ

## ਨਾਈ, ਛੀਂਬੇ, ਝੀਊਰ ਰੰਘਰੇਟੇ ਮੇਰੇ ਬੇਟੇ ਹੈਂ

ਕਬਿੱਤ—ਸਭਾ ਬੀਚ ਆਏ ਬਾਈ ਧਾਰਨ ਕੇ ਰਾਜੇ ਬਾਹਜ਼ੇ ਸ੍ਰੀ ਦਸਮੇਸ਼ ਕਹਿਆ ਸਿੰਘ ਵੇਸ ਧਾਰੋ ਸਭ। ਅੰਮ੍ਰਿਤ ਛਕੋ ਝਕੋ ਮੂਲ ਨਾਹਿੰ ਰਾਜਪੂਤੋ ਬਣੋ ਬੀਰ ਛੱਤਰੀ ਐ ਧਰਮ ਸੰਭਾਰੋ ਸਭ। ਦੇਸ਼ ਦੇ ਕਲੇਸ਼ ਮੇਟੋ ਸਾਰੇ ਇਕ ਜਾਨ ਹੋਵੋ ਮੁਗਲੋਂ ਕੀ ਛੱਟ, ਝੱਟ ਸਿਰ ਤੋਂ ਉਤਾਰੋ ਸਭ। ਛੋਡੋ ਪੂਜਾ ਪੱਥਰੋਂ ਕੀ ਈਸ਼ ਕੀ ਸ਼ਰਨ ਗਹੋ ਸਿੱਖੀ ਰਹਿਤ ਰਾਖੋ ਫਤੇ ਵਾਹਿਗੁਰੂ ਉਚਾਰੋ ਸਭ।

ਕਬਿਤ–ਬੋਲੇ ਉਹ ਪਹਾੜੀਏ ਵਗਾੜੀਏ ਨ ਧਰਮ ਅਸੀਂ ਸਿੱਖ ਬਣ ਆਪਦੇ ਕੀਹ ਦੱਸੋ ਅਸੀਂ ਖੱਟਾਂ ਗੇ । ਅਸੀਂ ਰਾਜਪੂਤ ਉਚੀ ਜ਼ਾਤ ਦੇ ਸਪੂਤ ਸਾਰੇ ਅੰਮ੍ਰਿਤ ਛਕ ਭਲਾ ਜ਼ਹਿਰ ਕਾਹਨੂੰ ਚੱਟਾ ਗੇ। ਕਿਵੇਂ ਕੁਲ ਰੀਤ ਤਜ ਸਾਜ ਲੱਈਏ ਨਵੇਂ ਸਾਜ, ਝਾਲੂ ਅਸੀਂ ਚੰਗੇ ਹਾਂ ਪੁਰਾਣੀਆਂ ਹੀ ਛੱਟਾਂ ਦੇ । ਕਿਵੇਂ ਰਲ ਖਾਈਏ ਇਕ ਪੰਗਤ ਦੇ ਵਿਚ ਬੈਠ ਨਾ ੀਆਂ; ਝੀਊਰਾਂ, ਛੀਂਬਿਆਂ, ਚੁਮਾਰਾਂ ਨਾਲ ਜੱਟਾਂ ਦੇ।

ਕਬਿੱਤ–ਸੁਣ ਖਾਧੀ ਤਮਕ ਚਮਕ ਦਮਕ ਬੋਲੇ ਗੁਰੂ ਸਾਹਿਬ ਜਨਮ ਜੰਜਾਲ ਸਭ ਸਿੱਖਾਂ ਦੇ ਸਮੇਟੇ ਹੈਂ ਛੱਤਰੀ ਇਹ ਬੀਰ ਰਖਵਾਰੇ ਸਾਰੇ ਦੇਸ਼ ਬਣੇ, ਅਸਲ ਇਹ ਰਾਜਪੂਤ ਜ਼ਸ ਮੇਂ ਲਪੇਟੇ ਹੈਂ। ਤੁਸੀਂ ਬੜੇ ਕਾਇਰ ਹੋ ਸੜੇ ਅਭਿਮਾਨ ਬੀਚ, ਬਣ ਕੇ ਗੁਲਾਮ ਖਾਵੋ ਜਮ ਕੀ ਚੁਪੇਟੇ ਹੈਂ । ਐਸੇ ਨਾਹਿੰ ਕਹੋ, ਰਹੋ, ਚੁਪ ਬੈਠੇ ਸਭਾ ਬੀਚ, ਨਾਈ ਛੀਂਬੇ ਝੀਊਰ ਰੰਘਰੇਟੇ ਮੇਰੇ ਬੇਟੇ ਹੈਂ।

ਕਬਿਤ–ਸ਼ੂਦਰ, ਕਮੀਨ, ਕੱਮੀਂ ਕਠੇ ਕਰ ਰਖੇ ਸਾਰੇ ਇਨ੍ਹਾਂ ਨੂੰ ਰਲਾਇ ਦਸੋ ਤੁਸਾਂ ਕੀਹ ਸਵਾਰਨਾ ? ਇਹ ਤਾਂ ਲੋਕ ਚਿੜੀਆਂ ਨੇ ਮੁਗ਼ਲ ਪਠਾਣ ਬਾਜ, ਬਿਨ੍ਹਾਂ ਰਾਜਪੂਤਾਂ ਕਿਸ ਤੇਗ ਨੂੰ ਸੰਭਾਰਨਾ। ਬੋਲੇ ਮਹਾਰਾਜ ਇਹੋ ਕੌਤਕ ਦਿਖਾਵਾਂ ਜੱਗ ਰਲ ਇਹਨਾਂ ਚਿੜੀਆਂ ਨੇ ਬਾਜ਼ਾਂ ਤਾਈਂ ਮਾਰਨਾ। ਦਿੱਲੀ ਵਿਚ ਖਿੱਲੀ ਇਹਨਾਂ ਮੇਲਣੀ ਹੈ ਪਾਏ ਜੌਲੀ, ਤੁਸਾਂ ਨੇ ਭੀ ਬਾਰ ਬਾਰ ਏਹਨਾਂ ਪਾਸੋਂ ਹਾਰਨਾ।

ਕਬਿੱਤ–ਰਾਜਿਆਂ ਦੇ ਤਾਈਂ ਮੈਂ ਰਿਝਾਵਾਂ ਰਾਜ ਭਾਗ ਦੇ ਕੇ, ਜੱਗ ਵਿਚ ਕੇਹੜੀ ਵਡਿਆਈ ਤੱਈਂ ਪਾਵਾਂ ਮੈਂ । ਜਿਨ੍ਹਾਂ ਨੂੰ ਕਮੀਨ; ਸ਼ੂਦਰ ਜੱਟ ਤੇ ਗਵਾਰ ਆਖੋ, ਦੇ ਕੇ ਸਰਦਾਰੀ ਸਿਰ ਛੱਤਰ ਝੁਲਵਾਂ ਮੈਂ । ਚਿੜੀਆਂ ਦੇ ਪਾਸੋਂ ਵਡੇ ਬਾਜ਼ਾਂ ਨੂੰ ਤੁੜਵਾਂ ਗਾ ਜਾ ਸਵਾ ਲੱਖ ਸੰਗ ਇਕ ਸਿੱਖ ਨੂੰ ਲੜਾਵਾਂ ਮੈਂ । ਨੀਚਾਂ ਤਾਈਂ ਊਚ ਕਰਾ ਚਿੜੀਆਂ ਬਣਾਵਾਂ ਬਾਜ਼ ਗੁਰੂ ਤਾਂ ਗੋਬਿੰਦ ਸਿੰਘ ਜੱਗ ਮੇਂ ਕਹਾਵਾਂ ਮੈਂ।

ਰਾਜਿਆਂ ਨੇ ਚਲਿਆ ਜਾਣਾ

ਰਾਜੇ ਰੁਠ ਕੇ ਉਠ ਗਏ ਸਭਾ ਵਿਚੋਂ ਝਾੜਾਂ ਗੁਰ ਜੀ ਦੇ ਪਾਸੋਂ ਖਾ ਕੇ ਜੀ
ਕਈ ਤਰ੍ਹਾਂ ਦੇ ਮਤੇ ਪਕਾਂਦੇ ਗਏ ਵਿਚ ਦਿਲਾਂ ਦੇ ਵੱਟ ਚੜ੍ਹਾ ਕੇ ਜੀ
ਜੋ ਕਰਨ ਗੇ ਰਲ ਕੇ ਮੂੜ ਟਾਜੇ ਥਾਂ ਸਿਰ ਪ੍ਰਸੰਗ ਲਖਾ ਕੇ ਜੀ

ਸਾਰੇ ਦਸਾਂ ਗਾ ਓਹ ਕਰਤਾਰ ਸਿੰਘਾ ਕਰਨ ਭੇੜ ਜੋ ਮਿਲ ਮਿਲਾ ਕੇ ਜੀ

ਉਦੇ ਸਿੰਘ ਨੇ ਸ਼ੇਰ ਮਾਰਨਾ

ਉਦੇ ਸਿੰਘ ਬਹਾਦਰ ਸੂਰਮਾ ਸੀ ਬੜਾ ਸ਼ੇਰ ਇਕ ਓਸਨੇ ਮਾਰਿਆ ਜੀ
ਆਕੇ ਸਤਿਗੁਰਾਂ ਦੇ ਨਾਲ ਗੱਲ ਕੀਤੀ ਕਿਸੇ ਰਮਜ਼ ਨੂੰ ਗੁਰਾਂ ਵਿਚਾਰਿਆ ਜੀ
ਚੁਪ ਕੀਤਯਾਂ ਭੇਜ ਕੇ ਸਿੰਘ ਓਥੇ ਓਹਦੀ ਖੱਲੜੀ ਤਈਂ ਉਤਾਰਿਆ ਜੀ
ਖੋਤਾ ਫੜ ਇਕ ਓਸ ਤੇ ਪਾਇ ਦਿਤੀ ਬੰਨ੍ਹ ਬੱਨ੍ਹਕੇ ਖ਼ੂਬ ਸਵਾਰਿਆ ਜੀ
ਓਹ ਨੂੰ ਦੂਣ ਵਾਲੇ ਪਾਸੇ ਛਡ ਦਿਤਾ ਹੋਣ ਲਗ ਪਈ ਹਾਲ ਪਾਹਰਿਆ ਜੀ
ਗੁਝਾ ਰਖਿਆ ਭੇਦ ਕਰਤਾਰ ਸਿੰਘਾ ਨ ਕਿਸੇ ਦੇ ਪਾਸ ਉਚਾਰਿਆ ਜੀ

ਸ਼ੇਰ ਦਾ ਰੌਲਾ

ਖੋਤਾ ਫਿਰਦਾ ਮੌਜ ਦੇ ਨਾਲ ਚੁਗਦਾ ਓਹਨੂੰ ਕਿਸੇ ਦੀ ਰਹੀ ਪਰਵਾਹਿ ਨਾਹੀਂ
ਇਰਦ ਗਿਰਦ ਸਾਰੇ ਰੌਲਾ ਪੈਣ ਲੱਗਾ ਡਰਦਾ ਜੀਵ ਕੋਈ ਓਧਰ ਜਾਇ ਨਾਹੀਂ
ਉਹ ਰਾਸਤਾ ਹੀ ਉਕਾ ਬੰਦ ਹੋਇਆ ਅਗੇ ਹੋ ਕੋਈ ਦੇਖੇ ਦਿਖਾਇ ਨਾਹੀਂ
ਗੁਰਾਂ ਪਾਸ ਆ ਲੋਕ ਫਰਿਆਦ ਕਰਦੇ ਸ਼ੇਰ ਕਿਸੇ ਦਾ ਕਰੇ ਵਿਨਾਇ ਨਾਹੀਂ
ਆਜਾ ਨਿਕਲ ਪਹਾੜ ਤੋਂ ਏਸ ਪਾਸੇ ਡਰਦਾ ਜਾਇ ਕੋਈ ਓਸ ਦਾਇ ਨਾਹੀਂ
ਮਾਰੋ ਸ਼ੇਰ ਦੇ ਤਈਂ ਕਰਤਾਰ ਸਿੰਘਾ ਮਤਾਂ ਕੋਈ ਨੁਕਸਾਨ ਪੁਚਾਇ ਨਾਹੀਂ

ਸਤਿਗੁਰਾ ਦਾ ਕੌਤਕ

ਜਦੋਂ ਬਹੁਤ ਵਾਰੀ ਲੋਕਾਂ ਆਖਿਆ ਆ ਸ੍ਰੀ ਸਾਹਿਬ ਮੁਖੋਂ ਮੁਸਕਰਾਇ ਕੇ ਜੀ
ਉਠ ਸ਼ੇਰ ਦਾ ਕਰਨ ਸ਼ਿਕਾਰ ਚੜ੍ਹ ਪਏ ਰਮਜ਼ ਯੋਧਿਆਂ ਤਈਂ ਸਿਖਾਇ ਕੇ ਜੀ
ਪਕੀ ਗੋਲੀ ਚਲਾਵਨੀ ਕਿਸੇ ਨੇ ਨ ਫੋਕੇ ਫਾਇਰ ਕਰਨੇ ਸਮਝਾਇ ਕੇ ਜੀ
ਦੂਜੇ ਪਾਸਿਓਂ ਜਾ ਘੇਰਾ ਪਾਇ ਲਿਆ ਪਾਸਾ ਸ਼ਹਿਰ ਦਾ ਖਾਲੀ ਰਖਾਇ ਕੇ ਜੀ
ਦੋ ਚਾਰ ਵਾਰੀ ਠੂਹ ਠਾਹ ਹੋਈ ਖੋਤਾ ਡਰਿਆ ਕੰਨ ਹਿਲਾਇ ਕੇ ਜੀ
ਭੀੜ ਵੇਖ ਕੇ ਸ਼ਹਿਰ ਦੇ ਵਲ ਨੱਸਾ ਲੋਕ ਕੋਠਿਆਂ ਤੇ ਚੜ੍ਹੇ ਧਾਇ ਕੇ ਜੀ
ਜਿਹੜੀ ਤਰਫ ਗਿਆ ਪਾਸਾ ਹੋਯਾ ਖਾਲੀ ਅੰਦਰ ਵੜੇ ਲੋਕੀ ਗਮ ਖਾਇ ਕੇ ਜੀ
ਖੋਤਾ ਜਾਇ ਘੁਮਿਆਰ ਦੇ ਘਰ ਵੜਿਆ ਉਚੀ ਹੀਂਗਿਆ ਮੂੰਹ ਉਠਾਇ ਕੇ ਜੀ
ਮਿਲ ਖੋਤਿਆਂ ਦੇ ਨਾਲ ਹੋਯਾ ਖੋਤਾ ਮਿਲਯਾ ਵਿਚ ਭਰਾਵਾਂ ਦੇ ਆਇ ਕੇ ਜੀ
ਖਲ ਲਾਹ ਘੁਮਿਆਰ ਨੇ ਪਰੇ ਸੁਟੀ ਦੋ ਚੁਵਾੜੀਆਂ ਪਿਠ ਤੇ ਲਾਇ ਕੇ ਜੀ
ਲੋਕਾਂ ਤੌੜੀ ਮਾਰੀ ਇਹਤਾਂ ਗਧਾ ਹੀ ਸੀ ਗਿਰਦੇਹੋਇ ਡਰ ਫ਼ਿਕਰ ਗੁਵਾਇਕੇ ਜੀ
ਗੁਰ ਆਣ ਬੈਠੇ ਕਰਤਾਰ ਸਿੰਘਾ, ਸਿੰਘਾਂ ਤਈਂ ਦ੍ਰਿਸਟਾਂਤ ਦਿਖਾਇ ਕੇ ਜੀ

ਸ਼ੇਰ ਦੇ ਦ੍ਰਿਸ਼ਟਾਤ ਦਾ ਨਿਰਨਾ

ਜਦ ਸੰਗਤ ਆਣ ਕੇ ਹੋਈ ਕੱਠੀ ਬੋਲੇ ਗੁਰੂ ਜੀ ਕਰੋ ਵਿਚਾਰ ਸਿੰਘੋ
ਗੱਧੇ ਪਹਿਨਿਆਂ ਸ਼ੇਰ ਦਾ ਜਦੋਂ ਬਾਣਾ ਡਰੇ ਉਸ ਪਾਸੋਂ ਨਰ ਨਾਰ ਸਿੰਘੋ
ਰਾਤ ਦਿਨੇ ਆਜ਼ਾਦ ਉਹ ਰਿਹਾ ਫਿਰਦਾ ਨੇੜੇ ਢੁਕਿਆ ਨ ਘੁਮਿਆਰ ਸਿੰਘੋ
ਪੈਖੜ ਪਿਆ ਗੁਲਾਮੀ ਦਾ ਓਸ ਨੂੰ ਨ, ਨ ਕਿਸੇ ਦਾ ਚੁਕਿਆ ਭਾਰ ਸਿੰਘੋ
ਜਦੋਂ ਸ਼ੇਰ ਦਾ ਬਾਣਾ ਉਤਾਰ ਦਿਤਾ ਗਿਆ ਪਾਜ ਉਘੜ ਬਿਨ੍ਹਾਂ ਵਾਰ ਸਿੰਘੋ
ਓਹੋ ਖੋਤਾ ਤੇ ਓਹੋ ਘੁਮਿਆਰ ਗਿਰਦੇ ਪਿਠ ਪਈਆਂ ਚੁਵਾੜੀਆਂ ਚਾਰ ਸਿੰਘੋ
ਵਿਚੋ ਕਿਸੇ ਨੇ ਫੋਲਕੇ ਵੇਖਯਾ ਨ ਰਿਹਾ ਬਾਣੇ ਦਾ ਸੀ ਭਰ ਮਾਰ ਸਿੰਘੋ
ਬੜਾ ਰੂਪ ਦਾ ਰੋਅਬ ਕਰਤਾਰ ਸਿੰਘਾ ਵੈਰੀ ਡਰਦੇ ਨੇ ਖੌਫ ਧਾਰ ਸਿੰਘੋ

ਤਥਾ

ਏਸੇ ਤਰ੍ਹਾਂ ਇਹ ਬੁਰਕਾ ਸ਼ੇਰ ਵਾਲਾ ਮਹਾਂ ਕਾਲ ਦੇ ਪਾਸੋਂ ਦੁਵਾਯਾ ਅਸਾਂ
ਜ਼ਾਤ ਪਾਤ ਦੇ ਲਾਦੂਆਂ ਖੋਤਿਆਂ ਤੋਂ ਛਟਾਂ ਲਾਹ ਕੇ ਬਾਣਾ ਪਹਿਨਾਯਾ ਅਸਾਂ
ਸ਼ੇਰ, ਗਿਦੜਾਂ ਤਈਂ ਬਨਾ ਕਰ ਕੇ ਪੈਖੜ ਪੈਰੋਂ ਗੁਲਾਮੀ ਦਾ ਲਾਹਯਾ ਅਸਾਂ
ਪਾ ਕੇ ਹੁਕਮ ਅਕਾਲ ਕਰਤਾਰ ਸਿੰਘਾ ਖਾਲਸ ਖਾਲਸਾ ਪੰਥ ਸਜਾਯਾ ਅਸਾਂ

ਤੱਤ

ਜਦ ਤਕ ਇਹ ਬੁਰਕਾ ਸ਼ੇਰ ਵਾਲਾ ਉਪਰ ਆਪਨੇ ਸਾਂਭ ਰਖਾਨ ਗੇ ਸਿੰਘ
ਜਦ ਤਕ ਹਿੰਦੂ ਅਤੇ ਮੁਸਲਮਾਨੋਂ ਵੱਖ ਆਪਨੇ ਪੈਰ ਟਿਕਾਨ ਗੇ ਸਿੰਘ
ਜਦ ਤਕ ਵਿਚ ਤੀਸਰੇ ਪੰਥ ਰਹਿਕੇ ਸਿੱਖੀ ਸਿਦਕ ਪਰੇਮ ਨਿਭਾਨ ਗੇ ਸਿੰਘ
ਜਦ ਤਕ ਪੂਰੀ ਰਹਿਤ ਖਾਲਸੇ ਦੀ ਕੇਸਾਂ ਸ੍ਵਾਸਾਂ ਦੇ ਨਾਲ ਲੈ ਜਾਨ ਗੇ ਸਿੰਘ
ਤਦ ਤਕ ਪਾ ਰਾਜ ਪਰਤਾਪ ਭਾਰਾ ਵੈਰੀ ਦੋਖੀਆਂ ਤਈਂ ਦਬਾਨ ਗੇ ਸਿੰਘ
ਉਦੇ ਅਸਤ ਤੋੜੀ ਜਥੇ ਬੰਦ ਹੋ ਕੇ ਹੋ ਸਵਤੰਤਰ ਰਾਜ ਕਮਾਨ ਗੇ ਸਿੰਘ
ਜਦੋਂ ਫੇਰ ਇਹ ਹਿੰਦੂਆਂ ਵਿਚ ਮਿਲ਼ ਕੇ ਗੁਰ ਸਿੱਖੀ ਦੇ ਤਈਂ ਭੁਲਾਨ ਗੇ ਸਿੰਘ
ਵੇਦ ਸ਼ਾਸਤਰ ਦੀ ਚਿੱਲੀ ਬਣ ਖੋਤੇ ਆਖੋ ਬ੍ਰਹਮਨਾਂ ਸਿਰ ਉਠਾਨ ਗੇ ਸਿੰਘ
ਪਿਛੇ ਲਗ ਕੇ ਹਿੰਦੂਆਂ ਮੁਸਲ਼ਮਾਨਾਂ ਮੂੰਹ ਸਿੱਖੀ ਦੇ ਵਲੋਂ ਭਵਾਨ ਗੇ ਸਿੰਘ
ਜ਼ਾਤ ਪਾਤ ਦੇ ਧੰਦਿਆਂ ਵਿਚ ਫਸ ਕੇ ਰੂਪ ਆਪਨੇ ਤਈਂ ਗੁਵਾਨ ਗੇ ਸਿੰਘ
ਏਸ ਗਧੇ ਵਾਂਗੂ ਛੱਟ ਹੇਠ ਆ ਕੇ ਸਮਾ ਖ਼ੋਹ ਕੇ ਅੰਤ ਪਛਤਾਨ ਗੇ ਸਿੰਘ
ਰਾਜ ਭਾਗ ਖ਼ੁਹਾ ਕਰਤਾਰ ਸਿੰਘਾ ਦੁਨੀਆਂ ਵਿਚ ਗੁਲਾਮ ਅਖਵਾਨ ਗੇ ਸਿੰਘ

ਦੀਵਾਨ ਨੰਦ ਲਾਲ

ਛੱਜੂ ਨਾਮ ਇਕ ਖੱਤਰੀ ਆਗਰੇ ਦਾ ਬੇਟਾ ਓਸਦਾ ਸੀ ਨੰਦ ਲਾਲ ਸੋਹਣਾ

ਛੱਜੂ ਚੇਲਾ ਸੀ ਵੈਸ਼ਨੋ ਮਤੀਆ ਦਾ ਪਰੇਮ ਰਖਦਾ ਸੀ ਉਹਨਾਂ ਨਾਲ ਸੋਹਣਾ
ਬਾਰਾਂਬਰਸਦਾ ਜਾਂਨੰਦ ਲਾਲਹੋਇਆ ਅਕਲ ਸ਼ਕਲ ਵਾਲਾ ਨੌਨਿਹਾਲ ਸੋਹਣਾ
ਕੰਠੀ ਕਾਠਦੀ ਓਸ ਨੂੰ ਪਾਉਣ ਲਗੇ ਬੋਲ ਉਠਿਆ ਉਹ ਅਗੋਂ ਬਾਲ ਸੋਹਣਾ
ਕੰਠੀ ਨਾਮ ਦੀ ਕੰਠ ਮੈਂ ਪਾਵਨੀ ਏਂ ਨਾਮ ਜਪਨਾ ਸ੍ਰੀ ਗੋਪਾਲ ਸੋਹਣਾ
ਗੁਰੂ ਵੇਸ਼ਨੋ ਸੁਣ ਅਸਚਰਜ ਹੋਇਆ ਕਹਿੰਦਾ ਛਜੂ ਨੂੰ ਇਹਦਾ ਖਯਾਲ ਸੋਹਣਾ
ਇਹਨੂੰ ਤੰਗ ਨਾ ਕਰੋ ਇਹ ਸੂਝ ਵਾਲਾ ਸੰਸਕਾਰ, ਪਵਿੱਤਰ ਬਸਾਲ ਸੋਹਣਾ
ਉਚੀ ਮਤ ਦਾ ਬਾਲ ਕਰਤਾਰ ਸਿੰਘਾ ਗੁਫਤਗੂ ਵਿਚ ਰੰਗ ਕਮਾਲ ਸੋਹਣਾ

ਵਾਕ ਕਵੀ

ਸਤਾਰਾਂ ਸੌ ਇਕਵੰਜਵੇ ਸਾਲ ਅੰਦਰ ਚਲ ਸੰਗਤਾਂ ਦੇ ਨਾਲ ਆ ਗਿਆ ਸੀ
ਕੁਝ ਦਿਨ ਅਨੰਦਪੁਰ ਵਿਚ ਰਹਿਕੇ ਦਰਸ਼ਨ ਸ੍ਰੀ ਦਸਮੇਸ਼ਜੀ ਦਾ ਪਾ ਗਿਆ ਸੀ
ਸਤਿਗੁਰਾਂ ਤੋਂ ਸਿਖਿਆ ਪਾਇ ਕਰਕੇ ਸੰਕਲਪ ਵਿਕਲਪ ਮਿਟਾ ਗਿਆ ਸੀ
ਹੋ ਗਿਆ ਸੀ ਸਿੱਖ ਕਰਤਾਰ ਸਿੰਘਾ ਗੁਰੂ ਘਰ ਵਿਚ ਜੋੜ ਜੁੜਾ ਗਿਆ ਸੀ

ਤਥਾ

ਬਖਸ਼ੀ ਚਾਤਰੀ ਰੱਬ ਦੁਰਗਾਹ ਤੋਂ ਸੀ ਅਰਬੀ ਫ਼ਾਰਸੀ ਬਹੁ ਨੰਦ ਲਾਲ ਪੜ੍ਹਿਆ
ਗਣਤ ਵਿਦਯਾ ਵਿਚ ਹੁਸ਼ਯਾਰ ਬਹੁਤਾ ਰਾਜਨੀਤ ਭੀ ਸ਼ੌਕ ਦੇ ਨਾਲ ਪੜ੍ਹਿਆ
ਗੁਰਬਾਨੀ ਦਾ ਵਡਾ ਪਰੇਮ ਹੋਇਆ ਮਾਹਰਫਤ ਦਾ ਇਲਮ ਕਮਾਲ ਪੜ੍ਹਿਆ
ਬਖਸ਼ੀ ਸ਼ਾਇਰੀ ਰਬ ਕਰਤਾਰ ਸਿੰਘਾ ਪਾਸ ਆਰਫਾਂ ਦੇ ਕਈ ਸਾਲ ਪੜ੍ਹਿਆ

ਦੀਵਾਨੀ ਔਹਦਾ

ਸ਼ਾਹ ਮੁਅਜਮ ਨਾਲ ਹੋ ਮੇਲ ਗਿਆ ਮੁਨਸ਼ੀ ਓਸਦੇ ਪਾਸ ਸੀ ਆਨ ਬਣਿਆ
ਨਾਲ ਚਾਤੁਰੀ ਤੇ ਮਿਠੀ ਗੁਫਤਗੂ ਦੇ ਹੌਲੀ ਹੌਲੀ ਫਿਰ ਖਾਸ ਦੀਵਾਨ ਬਣਿਆ
ਸ਼ਾਹਜਾਦਾ ਬੜਾ ਇਤਬਾਰ ਕਰਦਾ ਓਸਦਾ ਅੰਤ ਉਸਤਾਦ ਪਛਾਨ ਬਣਿਆ
ਬਣਿਆ ਮੁਹਿਤ ਬ੍ਰਿਖਾਸ ਕਰਤਾਰਸਿੰਘਾ ਨੰਦਲਾਲ ਆ ਰੁਕਮਮਹਾਨ ਬਣਿਆ

ਔਰੰਗਜ਼ੇਬ ਦੀ ਕਚਹਿਰੀ

ਇਕ ਦਿਨ ਮੁਰਾਸਲਾ ਕਿਸੇ ਦੇਸੋਂ ਪੇਸ਼ ਹੋਇਆ ਆ ਸ਼ਾਹੀ ਦਰਬਾਰ ਅੰਦਰ
ਓਹਦਾ ਲਿਖਨਾ ਖਾਸ ਜੁਵਾਬ ਹੈਸੀ ਆਇਆ ਕਿਸੇ ਦੀ ਨਹੀਂ ਵਿਚਾਰ ਅੰਦਰ
ਸ਼ਾਹੀ ਆਲਿਮ ਫ਼ਾਜ਼ਿਲ ਲਿਖ ਥਕੇ ਨ ਮਨਜ਼ੂਰ ਹੋਯਾ ਕੋਈ ਸਰਕਾਰ ਅੰਦਰ
ਹੋਯਾ ਹੁਕਮ ਸ਼ਾਹਜਾਦਾ ਜੀ ਤੁਸੀਂ ਲਿਖੋ ਕਲ੍ਹ ਪੇਸ਼ ਕਰੋ ਮਜਲਸ ਭਾਰ ਅੰਦਰ
ਲਗਾ ਫਿਕਰ ਬਹਾਦਰ ਸ਼ਾਹ ਤਾਈਂ ਏਡਾ ਤਾਕ ਨਹੀਂ ਸੀ ਏਸ ਕਾਰ ਅੰਦਰ
ਨੰਦ ਲਾਲ ਦੇ ਨਾਲ ਕਰਤਾਰ ਸਿੰਘਾ ਸੋਚੀਂ ਪਿਆ ਬੱਧਾ ਫਿਕਰ ਤਾਰ ਅੰਦਰ

ਨੰਦ ਲਾਲ ਨੇ ਜੁਵਾਬ ਲਿਖਣਾ

ਨੰਦ ਲਾਲ ਮੁਰਾਸਲਾ ਵੇਖ ਕਰ ਕੇ ਛੇਤੀ ਨਾਲ ਜੁਵਾਬ ਬਣਾਇ ਦਿੱਤਾ
ਪੜ੍ਹ ਸ਼ਾਹਜ਼ਾਦਾ ਬੜਾ ਖੁਸ਼ੀ ਹੋਇਆ ਦਿਨ ਅਗਲੇ ਬਾਪ ਨੂੰ ਜਾਇ ਦਿੱਤਾ
ਬਾਦਸ਼ਾਹ ਸੁਣਕੇ ਬੜਾ ਦੰਗ ਹੋਇਆ ਕਹਿੰਦਾ ਸੱਚ ਦਸੋ, ਕਿਸ ਲਿਖਾਇ ਦਿੱਤਾ
ਨੰਦ ਲਾਲ ਲਿਖਿਆ ਕਰਤਾਰ ਸਿੰਘਾ ਕਰ ਸਿਫਤਾਂ, ਫਾਹੀ ਫਸਾਇ ਦਿੱਤਾ

ਉਲਟਾ ਅਸਰ

ਬਾਦਸ਼ਾਹ ਦਾ ਸੀ ਸਿਰ ਫਿਰਿਆ ਹੋਇਆ ਕਹਿੰਦਾ ਸ਼ਾਹਜ਼ਾਦਾ ਜੀ ਪਛਾਨ ਕਰਲੋ
ਵਿਚ ਕਾਫਰਾਂ ਦੇ ਏਡਾ ਅਕਲ ਵਾਲਾ ਰਹਿਣਾ ਚਾਹੀਦਾ ਨਹੀਂ ਧਿਆਨ ਕਰ ਲੋ
ਹੁਣ ਤੱਕ ਕਿਉਂ ਨਹੀਂ ਵਿਚ ਦੀਨ ਆਂਦਾ ਇਹ ਤੁਹਾਡਾ ਕਸੂਰ ਧਿਆਨ ਕਰ ਲੋ
ਮੇਰੇ ਹੁਕਮ ਦੇ ਨਾਲ ਕਰਤਾਰ ਸਿੰਘਾ ਕੱਲ੍ਹ ਓਹਦੇ ਤੱਈਂ ਮੁਸਲਮਾਨ ਕਰ ਲੋ

ਸ਼ਾਹਜ਼ਾਦੇ ਨੇ ਨੰਦ ਲਾਲ ਜੀ ਨੂੰ ਦਸ ਦੇਣਾ

ਸੁਣ ਹੁਕਮ ਸ਼ਹਜ਼ਾਦਾ ਹੈਰਾਨ ਹੋਇਆ ਉਠ ਬਾਹਰ ਕਚਹਿਰੀਉਂ ਜਾਇ ਛੇਤੀ
ਕਹਿੰਦਾ, ਬਾਦਸ਼ਾਹ ਸੌਹਣਾ ਇਨਾਮ ਦਿੱਤਾ ਨੰਦ ਲਾਲ ਨੂੰ ਪਾਸ ਬੁਲਾਇ ਛੇਤੀ
ਓਹਨੂੰ ਫੋਲਕੇ ਦਸਿਆ ਹਾਲ ਸਾਰਾ ਜਿਵੇਂ ਬਰਦਾ ਧਰਮ ਬਚਾਇ ਛੇਤੀ
ਜੇ ਚਹਿੰ, ਲੈ ਮੈਥੋਂ ਕਰਤਾਰ ਸਿੰਘਾ ਡੇਰਾ ਡੰਡਾ ਲੈ ਏਥੋਂ ਉਠਾਇ ਛੇਤੀ

ਨੰਦ ਲਾਲ ਨੇ ਸਤਿਗੁਰਾਂ ਦੀ ਸ਼ਰਨ ਆਉਣਾ

ਰਾਤ ਦਿਨੇ ਉਹ ਵੇਖਦਾ ਹਾਲ ਏਹੋ ਸ਼ਾਹਜ਼ਾਦੇ ਤੋਂ ਸੁਣ ਲਾਚਾਰ ਹੋਇਆ
ਓਸੇ ਵਕਤ ਤਯਾਰੀਆਂ ਕਰ ਲਈਆਂ ਓਸੇ ਠਹਿਰਨਾ ਖਰਾ ਦੁਸ਼ਵਾਰ ਹੋਇਆ
ਓਹਦਾ ਯਾਰ ਦਾਰੋਗਾ ਹੁਸੈਨ ਖਾਂ ਸੀ ਓਸ ਤਈਂ ਮਿਲਨਾ ਦਰਕਾਰ ਹੋਇਆ
ਓਸਨੂੰ ਦਸਿਆ ਆਪਨਾ ਹਾਲ ਸਾਰਾ ਓਸੇ ਵਕਤ ਓਹਭੀ ਨਾਲ ਤੱਯਾਰ ਹੋਇਆ
ਘਰਾਂ ਬਾਰਾਂ ਦਾ ਜੋ ਕਝ ਬਣ ਆਇਆ ਕਰ ਲਿਆ ਜੋ ਵਿਚ ਵਿਚਾਰ ਹੋਇਆ
ਨਿਕਲ ਦਿੱਲੀਓਂ ਟੁਰੇ ਕਰਤਾਰ ਸਿੰਘਾ ਅੱਨ ਜਲ ਲੈ ਤੁਰਤ ਉਡਾਰ ਹੋਇਆ

ਤਥਾ

ਟੁਰੇ ਆਉਂਦੇ ਦੋਇੰ ਆਨੰਦ ਪੁਰ ਨੂੰ ਗੱਲਾਂ ਕਰ ਦੇ ਪਰੇਮ ਪਿਆਰ ਦੇ ਵਿਚ
ਫੁਰੀ ਸੋਚ ਆਕੇ ਨੰਦ ਲਾਲ ਤਾਈਂ ਪੈ ਗਿਆ ਉਹ ਡਾਢੀ ਵਿਚਾਰ ਦੇ ਵਿਚ
ਕਿਹੜੀ ਭੇਟ ਖੜਾਂ ਸਤਿਗੁਰਾਂ ਲਈ ਕਿਹੜੀ ਚੀਜ਼ ਦੁਰਲਭ ਸੰਸਾਰ ਦੇ ਵਿਚ
ਦੁਨੀਆਂ ਦੌਲਤਾਂ ਦੀ ਓਥੇ ਕੀਹ ਵਟਕ ਵਰੇ ਲੱਛਮੀ ਨਿੱਤ ਦਰਬਾਰ ਦੇ ਵਿਚ
ਕੁਝ ਫੁਲ ਪਰੇਮ ਦੇ ਕੱਢ ਮਗਜ਼ੋਂ ਗੁੰਦਾਂ ਹਾਰ ਪਿਆਰ ਦੀ ਤਾਰ ਦੇ ਵਿਚ
ਇਹੋ ਕਵੀ ਦੀ ਭੇਟ ਕਰਤਾਰ ਸਿੰਘਾ ਹੈ ਮੰਨਜ਼ੂਰ ਹਰ ਇਕ ਸਰਕਾਰ ਦੇ ਵਿਚ

ਨੰਦ ਲਾਲ ਨੇ ਸਤਿਗੁਰ ਦੇ ਦਰਬਾਰ ਵਿਚ ਹਾਜ਼ਰ ਹੋਣਾ

ਕੁਝ ਦਿਨ ਕਹਿੰਦੇ ਠਹਿਰ ਵਿੱਚ ਰੋਪੜ ਇਕ ਸੋਹਣਾ ਗਰੰਥ ਤਯਾਰ ਕੀਤਾ
ਓਹਦਾ ਬੰਦਗੀਨਾਮਾ ਸੀ ਨਾਮ ਧਰਿਆ ਹਾਜਰ ਪਹੁੰਚਾਂਕੇ ਵਿਚ ਦਰਬਾਰ ਕੀਤਾ
ਸੁਣੇ ਸਤਿਗੁਰਾਂ ਨੇ ਸ਼ੇਅਰ ਓਸਦੇ ਜਾਂ ਸ੍ਰੀ ਮੁਖ ਤੋਂ ਆਪ ਉਚਾਰ ਕੀਤਾ
ਇਹ ਤਾਂ ਜ਼ਿੰਦਗੀ ਨਾਮਾ ਹੈ ਗਰੰਥ ਸੋਹਣਾ ਨੰਦ ਲਾਲ ਦੇ ਨਾਲ ਪਿਆਰ ਕੀਤਾ
ਆਦਰ ਮਾਨ *ਦਰੋਗੇ ਦਾ ਬਹੁਤ ਕਰਕੇ ਦੂਰ ਓਹਨਾਂ ਦੇ ਗਮਾਂ ਦਾ ਭਾਰ ਕੀਤਾ
ਨਦਰੀਂ ਨਦਰ ਨਿਹਾਲ ਕਰਤਾਰ ਸਿੰਘਾ ਬੇੜਾ ਦੋਹਾਂ ਦਾ ਸਤਿਗੁਰਾਂ ਪਾਰ ਕੀਤਾ

ਅਨਾਇਤ ਹੁਸੈਨ ਖਾਂ ਦਾਰੋਗਾ

ਸਤਿਗੁਰਾਂ ਨੇ ਕਿਹਾ ਹੁਸੈਨ ਖਾਂ ਨੂੰ ਤੂੰ ਭੀ ਕਿਸੇ ਤਾਈਂ ਮੁਰਸ਼ਦ ਧਾਰਿਆ ਏ
ਮੇਰੇ ਮੁਰਸ਼ਦ ਇਹੋ ਦੀਵਾਨ ਸਾਹਿਬ ਓਸ ਪਰੇਮ ਦੇ ਨਾਲ ਉਚਾਰਿਆ ਏ
ਆਲਮ ਸਿੰਘ ਨੱਚਦਾ ਪਾਸ ਖੜਾ ਹੈਸੀ ਇਉਂ ਕਹੁ ਨ ਓਸ ਹਟਕਾਰਿਆ ਏ
ਗੁਰਾਂ ਆਖਿਆ ਚੁਪ ਰਹੁ ਨੱਚ ਨ ਤੂੰ ਬਿਨਾਂ ਸੋਚ ਕਹਿਦਾ ਹਾਲ ਪਾਹਰਿਆ ਏ
ਬਾਣੀ ਏਸ ਦੀ ਦੇਇ ਕੰਮ ਮੁਤਸ਼ਦਾਂ ਦੇ ਏਸ ਅੰਤਸ਼ ਕਰਨ ਸਵਾਰਿਆ ਏ
ਨੰਦ ਲਾਲ ਦੇ ਤਈਂ ਕਰਤਾਰ ਸਿੰਘਾ ਵਰ ਦੇਇ ਕੇ ਗੁਰਾਂ ਨੇ ਤਾਰਿਆ ਏ

ਵਾਕ ਕਵੀ

ਨੰਦ ਲਾਲ ਤੇ ਖੁਸ਼ੀ ਅਪਾਰ ਹੋਈ ਓਸੇ ਤਰਾਂ ਮੁੜ ਓਸਦਾ ਸ਼ਾਨ ਬਣਿਆਂ
ਹੋਈ ਇਜਤ ਖਾਸ ਦਰਬਾਰ ਅੰਦਰ ਗੁਰੂ ਘਰ ਦੇ ਵਿਚ ਦੀਵਾਨ ਬਣਿਆਂ
ਭਾਈ ਪਦ ਮਿਲਿਆ ਸਤਿਗੁਰਾਂ ਵਲੋਂ ਸਿਖੀ ਸਿਦਕ ਦਾ ਖਾਸ ਨਸ਼ਾਨ ਬਣਿਆਂ
ਉਚੀ ਅਕਲ ਤੇ ਰੋਸ਼ਨ ਦਿਮਾਗ ਕਰ ਕੇ ਗੁਰੂ ਘਰ ਵਜ਼ੀਰ ਮਹਾਣ ਬਣਿਆਂ
ਰਚੇ ਫਾਰਸੀ ਵਿਚ †ਗਰੰਥ ਸੋਹਣੇ ਰਸ ਕੁਦਰਤੀ ਵਿਚ ਜ਼ਬਾਨ ਬਣਿਆਂ
ਗੁਰੂ ਘਰ ਵਜ਼ੀਰ ਕਰਤਾਰ ਸਿੰਘਾ ਨੰਦ ਲਾਲ ਖੁਸ਼ਹਾਲ ਹੋ, ਆਨ ਬਣਿਆਂ

ਲੰਗਰ

ਗੁਰੂ ਘਰ ਮਹਾਨਤਾ ਦੇਗ ਦੀ ਜੋ ਉਹਦੀ ਸਾਖੀ ਇਤਿਹਾਸ ਸੁਨਾਨ ਸਾਰੇ
ਦੇਗ ਤੇਗ ਦੇ ਹੱਥ ਹੈ ਫਤੇ ਰੱਖੀ ਹਾਲ ਜਾਣਦੇ ਨੇ ਬੁਧੀ ਮਾਨ ਸਾਰੇ
ਗੁਰੂ ਘਰ, ਮਸੰਦ ਤੇ ਸਿੱਖ ਧਨੀ ਯਥਾ ਸ਼ਕਤ ਰਲ ਦੇਗ ਚਲਾਨ ਸਾਰੇ
ਸਿੱਖ ਹੰਗਤਾਂ ਖਾਨ ਕਰਤਾਰ ਸਿੰਘਾ ਹੋਰ ਲੋੜ ਵੰਦੇ ਲੋਕ ਆਨ ਸਾਰੇ

*ਇਹ ਦਰੋਗਾ ਡੇਢ ਹਜਾਰ ਮੋਹਰ ਸਤਿਗੁਰਾਂ ਦੀ ਭੇਟਾ ਲਈ ਲਿਆਯਾ ਸੀ।

†ਜ਼ਿੰਦਗੀ ਨਾਮਾ, ਦੀਵਾਨ ਗੋਯਾ, ਜੋਤ ਵਿਕਾਸ਼, ਤੌਸੀਫੋਂਸਨਾ, ਗੰਜ ਨਾਮਾ, ਇਨਸ਼ਾ ਦਸਤੂਰ, ਅਰੂਜ਼ੁਲਇਲਫਾਜ਼ ਆਦਿ।

ਮਸੰਦ

ਕਾਰ ਭੇਟਾ ਦਾ ਧਨ ਜੋ ਹੱਥ ਆਉਂਦਾ ਉਹ ਆਪ ਮਸੰਦ ਹੀ ਖਾ ਛੱਡਦੇ
ਦੇਗ ਆਪਦੇ ਨਾਮ ਚਲਾਵੰਦੇ ਹਾਂ ਧਨ ਖਰਚ ਹੋ ਜਾਇ ਸੁਨਾ ਛਡਦੇ
ਧਨੀ ਹੋਇ ਕਰਦੇ ਐਸ਼ ਇਸ਼ਰਤਾਂ ਸਨ ਸਤਿਗੁਰਾਂ ਨੂੰ ਐਵੇਂ ਪਰਚਾ ਛਡਦੇ
ਉਹ ਸਿੱਖਾਂ ਦਾ ਪੈਸਾ ਕਰਤਾਰ ਸਿੰਘਾ ਵਿਚ ਵਿਸ਼ੇ ਵਿਕਾਰਾਂ ਉਡਾ ਛੱਡਦੇ

ਲੰਗਰਾਂ ਦੀ ਪਰੀਖਿਆ

ਇਕ ਰਾਤ ਪਰੀਖਿਆ ਕਰਨ ਖਾਤਰ ਸਤਿਗੁਰਾਂ ਨੇ ਭੇਸ ਵਟਾਇਆ ਜੀ
ਫਿਰੇ ਭੋਜਨ ਮੰਗਦ ਲੰਗਰਾਂ ਤੋਂ ਹੱਥ ਟੁਕੜਾ ਕਿਤੋਂ ਨ ਆਇਆ ਜੀ
ਕਿਸੇ ਆਦਰ ਕਿਸੇ ਨਰਾਦਰੀ ਕਰ ਝੂਠੇ ਪਾਜ ਦਾ ਪੋਲ ਖੁਲ੍ਹਾਇਆ ਜੀ
ਨੰਦ ਲਾਲ ਦੇ ਬਿਨ੍ਹਾਂ ਕਰਤਾਰ ਸਿੰਘਾ ਕਿਸੇ ਕੁਝ ਭੀ ਝੋਲੀ ਨਾ ਪਾਇਆ ਜੀ

ਸਤਿਗੁਰਾਂ ਦੇ ਬਚਨ

ਦਿਨ ਦੂਸਰੇ ਬੈਠ ਦਰਬਾਰ ਅੰਦਰ ਕਿਹਾ ਸਾਹਿਬਾਂ ਲੰਗਰ ਚਲਾਇ ਕੋਈ ਨ
ਜ਼ਾਹਿਰ ਦਾਰੀ ਦੇ ਪਾਜ ਬਣਾਇ ਹੋਏ ਨੇ ਵਿਚੋਂ ਭਗਤੀ ਪਰੇਮ ਜਤਾਇ ਕੋਈ ਨ
ਖਾ ਜਾਵੰਦੇ ਹੈਣ ਲਿਹਾਜ਼ ਵਾਲੇ ਮੁਹਤਾਜ ਦੇ ਤਈਂ ਦੁਵਾਇ ਕੋਈ ਨ
ਸਿਖੋ ਸਭ ਤੋਂ *ਅੰਨ ਦਾ ਦਾਨ ਵੱਡਾ ਓਹਦੇ ਤੁਲ ਫੇਰ ਵਜ਼ਨ ਰਖਾਇ ਕੋਈ ਨ
ਚੁਲੇ ਤਪਦੇ ਤੇ ਆ ਜਾਇ ਜੇਕਰ ਸਿੱਖ ਸਾਧ, ਖਾਲੀ ਮੁੜ ਜਾਇ ਕੋਈ ਨ
ਮੂੰਹ ਗਰੀਬ ਦਾ ਗੋਲਕ ਗੁਰੂ ਦੀ ਏ ਸਿਖ ਸਿਖ ਤੋਂ ਮੂੰ ਛਪਾਇ ਕੋਈ ਨ
ਜੋ ਸਰੇ ਬਣੇ ਓਹੋ ਧਰੇ ਅਗੇ ਭੁਖਾ ਸਿਖ ਨੂੰ ਘਰੋਂ ਮੁੜਾਇ ਕੋਈ ਨ
ਵਡਾ ਸਭ ਤੋਂ ਯਗ ਕਰਤਾਰ ਸਿੰਘਾ ਮੂੰਹ ਛਿਪਾ ਕਲਾ ਸਿਖ ਖਾਇ ਕੋਈ ਨ

ਮਸੰਦਾਂ ਦੀਆਂ ਬੇਇਤਬਾਰੀਆਂ

ਸਿੱਖੀ ਦੇਸਾਂ ਪਰਦੇਸਾਂ ਦੇ ਵਿਚ ਫੈਲੀ ਕਾਰ ਭੇਟ ਮਸੰਦ ਲਿਆਵੰਦੇ ਸਨ
ਤੋਹਫੇ ਕੀਮਤੀ ਬਹੁਤ ਅਜੀਬ ਚੀਜ਼ਾਂ ਸਿੱਖ ਸਤਿਗੁਰਾਂ ਲਈ ਪੁਚਾਵੰਦੇ ਸਨ
ਗੁਰੂ ਘਰ ਆ ਅੱਧ ਪਚੱਧ ਦੇਂਦੇ ਬਾਕੀ ਆਪਨੀ ਘਰੀਂ ਰਖਾਵੰਦੇ ਸਨ

---

* ਅੰਨ ਦਾਨ ਸਮ ਨਾਹਿਨ ਅੰਨ, ਛੁਧਤ ਪਿਖਤ ਹੀ ਦੇ ਨਰ ਧੰਨ।
ਅੰਨ ਦਾਨ ਬਾਹਿੰ ਸਮੇ ਬਿਚਾਰੈ, ਰੈਨ ਕਿਧੋਂ ਦਿਨ ਸੰਝ ਸਿਕਾਰੈ।
ਦੇਖਤ ਛੁਧਤ ਅੰਨ ਕੋ ਦੇਯ, ਸਕਲ ਦਾਨ ਤੇ ਬਲ ਅਧਕਯੇ।
ਮਮ ਸਿਖ ਪਿਆਰੇ ਦੇਗ ਜੋ ਕਰੈ, ਛੁਧਤ ਨਰਨ ਕੀ ਛੁਦ ਸੇ ਹਰੈ।
ਸਭ ਦਾਨਨ ਤੇ ਉਤਮ ਦਾਨ, ਜਿਸ ਕੋ ਦਿਏ ਬਚਨ ਹੈਂ ਪਰਾਨ।

(ਸੂਰਜ ਪ੍ਰਕਾਸ਼ ਰੁਤ ਤੀਜੀ ਅਧਯਾਇ ੨੬)

ਭੈ ਰਖਦੇ ਕੁਝ ਨ ਦਿਲਾਂ ਅੰਦਰ ਬਹੁਤ ਵਿਸ਼ੇ ਵਿਕਾਰ ਕਮਾਵੰਦੇ ਸਨ
ਆਉਣ ਨਿੱਤ ਸ਼ਕਾਇਤਾਂ ਸਿੱਖਾਂ ਵਲੋਂ ਕਈ ਆਣ ਜ਼ਬਾਨੀ ਸੁਣਾਵੰਦੇ ਸਨ
ਸਿੱਖਾਂ ਤਈਂ ਮਸੰਦ ਕਰਤਾਰ ਸਿੰਘਾ ਹੁੰਦਾ ਸਾਬਤ, ਬਹੁਤ ਸਤਾਵੰਦੇ ਸਨ

ਮਸੰਦਾਂ ਹਥੋਂ ਸਤਿਗੁਰਾਂ ਕਾਰ ਵਿਹਾਰ ਕੱਢ ਲੈਣੇ

ਦਿਣੋ ਦਿਨ ਸ਼ਕਾਇਤਾਂ ਬਹੁਤ ਆਵਨ ਮਨਮੱਤਾਂ ਮਸੰਦ ਕਮਾਵੰਦੇ ਜੀ
ਸਤਿਗੁਰੂ ਜੀ ਭੀ ਤਾੜ ਰਖਦੇ ਸਨ ਹੌਲੀ ਹੌਲੀ ਸਾਰਾ ਭੇਦ ਪਾਵੰਦੇ ਜੀ
ਵਿਚ ਘਰ ਦੇ ਕਾਰ ਵਿਹਾਹ ਜਿਨੇ ਸਾਰੇ ਸਿੰਘਾਂ ਦੇ ਤਈਂ ਸੌਂਪਾਵੰਦੇ ਜੀ
ਲੇਣ ਦੇਣ ਮਸੰਦਾਂ ਤੋਂ ਖੋਹ ਸਾਰਾ ਕਦਰ ਉਨ੍ਹਾਂ ਦੇ ਤਈਂ ਘਟਾਵੰਦੇ ਜੀ
ਵਿਚ ਸੰਗਤਾਂ ਦੇਸ ਪਰਦੇਸ ਅੰਦਰ ਇਹ ਹੁਕਮ ਨਾਮੇ ਪੁਚਾਵੰਦੇ ਜੀ
ਕਾਰ ਭੇਟ ਮਸੰਦਾਂ ਨੂੰ ਦੇਵਨੀ ਨਹੀਂ ਇਸ ਤਰ੍ਹਾਂ ਤਾਗੀਦ ਕਰਾਵੰਦੇ ਜੀ
ਜਦੋਂ ਆਓ ਆਪੇ ਕਾਰ ਲੈ ਆਵੋ ਨਵੀਂ ਰੀਤ ਸਤਿਗੁਰੂ ਚਲਾਵੰਦੇ ਜੀ
ਏਸ ਗੱਲ ਉਤੋਂ ਕਰਤਾਰ ਸਿੰਘਾ ਆ ਹੰਕਾਰੀ ਮਸੰਦ ਖੁਨਸਾਵੰਦੇ ਜੀ

੧੧੫੬ ਦਾ ਹੋਲਾ ਮਹੱਲਾ (ਸਿੰਘਾਂ ਦੀ ਮੰਗ)

ਗਈ ਰੁਤ ਸਿਆਲ ਬਸੰਤ ਆਇਆ ਸਿਖ ਆਣ ਹਜ਼ੂਰ ਸੁਣਾਵੰਦੇ ਨੇ
ਆਯਾ ਹੋਲੀਆ ਦਾ ਤਿਉਹਾਰ ਗੁਰ ਜੀ ਲੋਕ ਖੁਸ਼ੀਆਂ ਬਹੁਤ ਮਨਾਵੰਦੇ ਨੇ
ਥਾਂ ਥਾ ਤੇ ਹੋਲੀਆਂ ਖੇਡੀ ਦੀਆਂ ਰੰਗ ਬਾਣੀਏਂ ਲੋਕ ਉਡਾਵੰਦੇ ਨੇ
ਹੈ ਖੁਸ਼ੀ ਦਾ ਇਹ ਤਿਉਹਾਰ ਬਣਿਆਂ ਦਿਨ ਖੁਸ਼ੀਆਂ ਵਿਚ ਲੰਘਾਵੰਦੇ ਨੇ
ਹੈਨ ਗਾਉਂਦੇ ਨੱਚਦੇ ਟੱਪਦੇ ਜੀ ਰੰਗ ਕਰਦੇ ਜੋ ਮਨ ਭਾਵੰਦੇ ਨੇ
ਰਲ ਖੇਡੀਏ ਅਸੀਂ ਕਰਤਾਰ ਸਿੰਘਾ ਸਤਿਗੁਰੂ ਜੀ ਸੁਣ ਮੁਸਕਰਾਂਵੰਦੇ ਨੇ

ਸਤਿਗੁਰੂ ਜੀ

ਹੱਸ ਆਖਦੇ ਗੁਰੂ ਜੀ ਸੁਣੋ ਸਿਖੋ ਵਿਚ ਦੇਸ ਦੇ ਭੈੜਾ ਵਿਹਾਰ ਬਣਿਆਂ
ਲੋਕਾਂ ਅਸਲ ਤਿਉਹਾਰ ਨੂੰ ਬਦਲ ਦਿਤਾ ਖੇਹ ਖ੍ਵਾਰੀ ਦਾ ਅਜ ਤਿਉਹਾਰ ਬਣਿਆਂ
ਇਹ ਭਗਤ *ਪ੍ਰਹਿਲਾਦ ਦੀ ਯਾਦ ਹੈਸੀ ਬੁਰਿਆਈ ਦਾ ਅਜ ਵਿਹਾਰ ਬਣਿਆਂ
ਇਹਨਾਂ ਦਿਨਾਂ ਅੰਦਰ ਪ੍ਰਹਿਲਾਦ ਉਤੇ ਹੈਸੀ ਦੁਖਾਂ ਦਾ ਸਮਾਂ ਅਪਾਰ ਬਣਿਆਂ
ਕੀਤੀ ਰੱਖਯਾ ਆਪਣੇ ਭਗਤ ਦੀ ਆ ਰਾਮ ਰੂਪ ਨਰ ਸਿੰਘ ਸਵਾਰ ਬਣਿਆਂ

---

*ਪ੍ਰਹਿਲਾਦ ਭਗਤ ਦਾ ਸੰਪੂਰਨ ਜੀਵਨ ਬਿਰਤਾਂਤ ਬੜੇ ਹੀ ਰਸ ਭਰੇ ਪੰਜਾਬੀ ਬੈਂਤਾਂ ਵਿਚ ਦਾਸ ਦਾ ਤਿਆਰ ਕੀਤਾ ਹੋਇਆ ਕਈ ਹਜ਼ਾਰਾਂ ਦੀ ਗਿਣਤੀ ਵਿਚ ਵਿਕ ਚੁਕਾ ਤੇ ਵਿਕ ਰਿਹਾ ਹੈ, ਜੋ ਈਸ਼ਵਰ ਦੇ ਭਗਤ ਦੇ ਪਰੇਮ ਦੀ, ਝਾਕੀ ਵੇਖਣੀ ਹੋਵੇ ਤਦ ਦਾਸ ਦਾ ਬਣਾਇਆ ਹੋਯਾ ਗਰੰਥ ਪ੍ਰਹਿਲਾਦ ਭਗਤ ਮੰਗਵਾ ਕੇ ਪੜੋ—ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ।

ਯਾਦਗਾਰ ਉਸ ਸਮੇਂ ਦੀ ਚਲੀਆਉਂਦੀ ਹੁਣਵਿਗੜਕੇ ਕਾਜ ਬੁਰਿਆਰ ਬਣਿਆਂ
ਇਹ ਦਿਨ ਸਨ ਭਗਤੀਪਰੇਮ ਵਾਲੇ ਉਲਟ ਜਿਨਾਂ ਤੋਂਦੁਖਾਂ ਦਾ ਆਹਰ ਬਣਿਆਂ
ਲੋਕ ਪੀਣ ਸ਼ਰਾਬਾਂ ਤੇ ਗੰਦ ਬੋਲਣ ਵਿਹਲਾ ਸਮਾਂ ਇਹ ਵਿਸ਼ੇ ਵਿਕਾਰ ਬਣਿਆਂ
ਘਰ ਘਰ ਅੰਦਰ ਗੰਦ ਬੋਲੀ ਦਾ ਏ ਭੈੜਾ ਰੂਪ ਏ ਗਲੀ ਬਾਜ਼ਾਰ ਬਣਿਆਂ
ਸਿੱਖਾਂ ਲਈ ਇਹ ਨਹੀਂ ਕਰਤਾਰ ਸਿੰਘਾ ਗੰਦ ਮੰਦ ਦਾ ਭੈੜਾ ਬਪਾਰ ਬਣਿਆਂ

ਤਥਾ

ਬਣੀ ਖੇਡ ਸ਼ੰਗਾਰ ਵਿਕਾਰ ਰਸਦੀ ਸਿੰਘਾਂ ਤਈਂ ਨ ਧਿਆਨ ਲਗਾਨਾ ਚਾਈਏ
ਜਿੰਨ੍ਹਾਂ ਖੇਲਨੇ ਹੋਲ਼ੇ ਬੀਰ ਰਸ ਦੇ ਓਹਨਾਂ ਤਈਂ ਨਹੀਂ ਗੰਦ ਵਲਾਨਾ ਚਾਹੀਏ
ਇਹ ਖੇਡ ਹੈ ਕਾਇਰਾਂ ਬੁਜ਼ਦਿਲਾਂ ਦੀ ਗੰਦ ਮੰਦ ਨਹੀਂ ਸਿੰਘਾਂਨੂੰ ਭਾਨਾ ਚਾਹੀਏ
ਜਿਨ੍ਹਾਂ ਵਾਸਤੇ ਹੋਲ਼ੀਆਂ ਖ਼ੂਨ ਦੀਆਂ ਨਹੀਂ ਓਹਨਾਂ ਨੂੰ ਰੰਗ ਉਡਾਨਾ ਚਾਹੀਏ
ਤੁਸਾਂ ਗਾਉਣੇ ਖ਼ੂਨ ਦੇ ਸੋਹਿਲੇ ਨੇ ਗੀਤ ਵਤਨ ਪਰੇਮ ਦਾ ਗਾਨਾ ਚਾਹੀਏ
ਹੋਲੇ ਖ਼ੇਡਨੇ ਨਿਤ ਕਰਤਾਰ ਸਿੰਘਾ ਇਨ੍ਹਾਂ ਹੋਲੀਆਂ ਦਾ ਕੀਹ ਮਨਾਨਾ ਚਾਹੀਏ

ਤਥਾ

ਹਿੰਦੂ ਹੋਲੀਆਂ ਖੇਡਦੇ ਖੁਸ਼ੀ ਹੋਕੇ ਹੋਲੇ ਸਿੰਘਾਂ ਨੂੰ ਨਿਤ ਖਡਾਵਨੇ ਨੇ
ਹੋਲੇ ਤੁਸਾਂ ਦੇ ਵਾਹਿਗੁਰੂ ਪੇਸ਼ ਪਾਏ ਖ਼ੂਨ; ਰੰਗ ਦੇ ਥਾਂ ਉਡਾਵਨੇ ਨੇ
ਪਿਚਕਾਰੀਆਂ ਪਕੜ ਬੰਦੂਕ ਤੇਗਾਂ ਸਿਰ ਕੁਮਕੁਮੇ ਲਾਹ ਵਗਾਵਨੇ ਨੇ
ਬੀਰ ਰਸ ਦੀ ਮਸਤ ਸ਼ਰਾਬ ਪੀ ਕੇ ਗੀਤ ਧਰਮ ਤੇ ਵਤਨ ਦੇ ਗਾਵਨੇ ਨੇ
ਖੇਡ ਲੈਣੀਆਂ ਹੋਲੀਆਂ ਰਜ ਤੁਸਾਂ ਉਹ ਭੀ ਦਿਨ ਨੇੜੇ ਛੇਤੀ ਆਂਵਨੇ ਨੇ
ਹੇਤ ਪਰ ਉਪਕਾਰ ਕਰਤਾਰ ਸਿੰਘਾ ਤੁਸਾਂ ਕਈ ਹੋਲੇ ਖੇਡ ਜਾਵਨੇ ਨੇ

ਹੋਲ ਗੜ੍ਹ ਤੇ ਹੋਲਾ ਖੇਡਨਾ

ਜਿਸ ਦਿਨ ਆ ਹੋਲ਼ੀਆਂ ਬੀਤ ਗਈਆਂ ਸਤਿਗੁਰੂ ਜੀ ਦਿਨੇ ਅਸਵਾਰ ਹੋਏ
ਦੋਹਰੀ ਕੋਟ ਨਗਾਰੇ ਤੇ ਵੱਜ ਪਈ ਥਾਂ ਥਾਂ ਤੇ ਯੋਧੇ ਤੱਯਾਰ ਹੋਏ
ਜਿਸ ਥਾਂ ਉਤੇ ਹੁਣ ਹੋਲ ਗੜ੍ਹ ਹੈ ਖੜੇ ਜਾ ਕੇ ਸਾਹਿਬ ਦਾਤਾਰ ਹੋਏ
ਜੰਗੀ ਕਰਤਬ ਓਸ ਥਾਂ ਹੋਣ ਲਗੇ ਘੋੜ ਦੋੜਾਂ ਨੇਜ਼ੇ ਬਾਜ਼ੀ ਸਾਰ ਹੋਏ
ਚਾਂਦ ਮਾਰੀਆਂ ਤੀਰ ਅੰਦਾਜ਼ੀਆਂ ਹੋ ਗਤਕੇ ਬਾਜ਼ੀਆਂ ਰੰਗ ਅਪਾਰ ਹੋਏ
ਦੋ ਟੋਲੇ ਬਣਾ ਕੇ ਫੌਜ ਦੇ ਜੀ ਧਾਵੇ ਹੱਮਲੇ ਅਨਕ ਪਰਕਾਰ ਹੋਏ
ਹੱਥੀਂ ਫੇਰ ਗੁਲਾਬ ਦੇ ਕੁਮਕੁਮੇ ਲੈ ਦੋਹਾਂ ਪਾਸਿਆਂ ਤੋਂ ਖ਼ੂਬ ਵਾਰ ਹੋਏ
ਊਧਮ ਮਚਿਆ, ਹੋਯਾ ਅਖੀਰ ਹੱਲਾ ਕਈ ਜਿਤੇ ਤੇ ਕਈ ਵਿਚ ਹਾਰ ਹੋਏ

ਵੇਖ ਧਕ ਧਕਾਈ ਇਉਂ ਯੋਧਿਆਂ ਦੀ ਖ਼ੁਸ਼ ਬੜੇ ਹੀ ਗੁਰੂ ਕਰਤਾਰ ਹੋਏ ਹੋਲਾ ਇਉਂ *ਖਿਡਾ ਕਰਤਾਰ ਸਿੰਘਾ ਘਰ ਵਲ ਗੁਰ ਮੋੜ ਮੁਹਾਰ ਹੋਏ

## ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਹੈ !

ਕਬਿੱਤ—ਖੇਹ ਦਾ ਉਡਾਨਾ ਸਿਰ ਪਾਂਣਾ ਸੰਗੀ ਸਾਂਥੀਆਂ ਦੇ ਕਰਨਾ ਕੁਪਤ ਬਹੁ ਰੌਲਾ ਐ ਘਚੋਲਾ ਹੈ। ਗੰਦ ਮੰਦ ਬੋਲਣਾ ਤੇ ਤੋਲਣਾ ਕੁਫਰ ਮੂੰਹ ਬੀਂ ਫਿਰਨਾ ਬਾਜ਼ਾਰੀਂ ਜਿਉਂ ਸ਼ਰਾਬੀਆਂ ਦਾ ਟੋਲਾ ਹੈ। ਅਮਨ ਦੇ ਵਿਚ ਪਾਣਾ ਖਲਰ ਕਰਤਾਰ ਸਿੰਘਾ, ਘੱਟੇ ਦੀ ਹਨੇਰੀ ਘੇਰੀ ਜਿਵੇਂ ਵਾ ਵਰੋਲਾ ਹੈ। ਗੁਰ ਸਿੱਖਾਂ ਤਾਈਂ ਸੋਭੇ ਨਹੀਂ ਕਾਰ ਐਸੀ ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਹੈ।

ਕਬਿਤ—ਕੁਮਕੁਮੇ ਉਡਾਣਾ ਰੰਗ ਪਾਣਾ ਸੰਗੀ ਸਾਥੀਆਂ ਤੇ, ਖੁਸ਼ੀ ਹੋ ਗੁਲਾਲ ਦਾ ਉਡਾਣਾਂ ਕੰਮ ਪੋਲਾ ਹੈ। ਗੁਰਬਾਣੀ ਛਡ ਗੀਤ ਗਾਵਣੇ ਸ਼ਿੰਗਾਰ ਰਸ, ਗੁਰ ਧਾਮਾਂ ਵਿਚ ਭੈੜਾ ਝੁਲਣਾ ਇਹ ਝੋਲਾ ਹੈ। ਸ੍ਰੀ ਦਸਮੇਸ਼ ਏਸ ਕਰਦੇ ਹਮੇਸ ਐਸਾ, ਕਵੀਜਨ ਸਗੀਹਨ ਹੀ ਕੁਫਰ ਇਹ ਤੋਲਾ ਹੈ। ਗੁਰਸਿੱਖਾਂ ਤਾਈਂ ਭਾਈ ਸ਼ੋਭੇ ਨਾਹੀਂ ਕਾਰ ਐਸੀ, ਲੋਕ ਖੇਲੇ ਹੋਲੀਆਂ ਤੇ ਸਿੰਘ ਖੇਲੇ ਹੋਲਾ ਹੈ।

ਕਬਿਤ—'ਹੋਰ ਕੀਨੀ ਸੰਤ ਸੇਵ ਰੰਗ ਲਾਗਾ ਅਤਿ ਲਾਲ ਦੇਵ ਸ੍ਰੀ ਗੁਰੂ ਗ੍ਰੰਥ ਮਾਹਿ ਸ਼ਬਦ ਅਮੋਲਾ ਹੈ। ਸਿੱਖਯਾ ਇਹ ਸ਼ਾਂਤ ਰਸ ਬੀਰ ਰਸ ਹੋਰ ਸੁਣੋ, ਤਲੀ ਧਰ ਸਿਰ ਆਉ ਪ੍ਰੇਮ ਭੇਤ ਖੋਲਾ ਹੈ। ਸੂਰਾ ਸੋ ਪਹਿਚਾਨੀ ਏਂ ਜੋ ਦੀਨ ਹੇਤ ਲੜ ਮਰੇ, ਪਾਛੈ ਨਾਹੀਂ ਪਾਉਂ ਧਰੇ ਕੀਮਤ ਅਤੋਲਾ ਹੈ। ਇਹੋ ਭੇਦ ਪਾਇ ਕੇ ਮੈਂ ਆਖਦਾ ਕਰਤਾਰ ਸਿੰਘਾ, ਲੋਕਾਂ ਦੀਆਂ ਹੋਲੀਆਂ ਤੇ ਖ਼ਾਲਸੇ ਦਾ ਹੋਲਾ ਹੈ।

ਕਬਿਤ- ਸ੍ਰੀ ਦਸਮੇਸ਼ ਹੋਲਾ ਖੇਡਿਆ ਕਈ ਸਾਲ ਪਿਛੋਂ ਓਹਦੇ ਪੰਥ ਨੇ ਭੀ ਗਾਯਾ ਓਹੋ ਸੋਹਲਾ ਹੈ। ਚੱਪੇ ਚੱਪੇ ਜ਼ਿਮੀਂ ਉੱਤੇ ਦੇਸ ਧਰਮ ਰੱਖਯਾ ਲਈ ਵੜ ਕੇ ਮੈਦਾਨੀਂ ਜਾਨ ਹੂਲ ਖ਼ੂਨ ਡੋਹਲਾ ਹੈ। ਸਿਰ ਕੀਤੇ ਕੁਮਕੁਮੇ, ਗੁਲਾਲ ਖ਼ੂਨ ਯੋਧਿਆਂ ਦੇ, ਤੇਗ ਪਿਚਕਾਰੀ ਰੰਗ ਬੀਰ ਰਸ ਘੋਲਾ ਹੈ। ਦੇਸ ਵਿਚ ਲੋਕ ਖੇਡਦੇ ਸੀ ਸਦਾ ਹਲੀਆਂ ਹੀ ਅੰਮ੍ਰਿਤਧਾਰੀ

*ਬੀਰ ਰਸੀਆ ਹੋਲਾ ਹਰ ਸਾਲ ਸ੍ਰੀ ਅਨੰਦ ਪੁਰ ਬੜੀ ਧੂਮ ਨਾਲ ਹੁੰਦਾ ਹੈ।

ਖਾਲਸੇ ਨੇ ਖ਼ੇਡਿਆ ਇਹ ਹੋਲਾ ਹੈ।

ਕਬਿੱਤ—ਢਾਲ ਤਲਵਾਰ ਫੜ ਉਤਰ ਮੈਦਾਨ ਵਿਚ, ਝਾਕੀਆਂ ਸ਼ਹੀਦੀ ਕਢ ਪਹਿਦਾ ਸੂਹਾ ਚੋਲਾ ਹੈ। ਬੀਰਾਂ ਦੀਆਂ ਲੋਥਾਂ ਉਤੇ ਲੋਥਾਂ ਚਾੜ੍ਹ ਕਈ ਵਾਰੀ, ਠੱਠਾ ਕਰ ਮੌਤ ਸਿਰ ਮਾਰਿਆ ਠਠੋਲਾ ਹੈ। ਪੀ ਕੇ ਸ਼ਹੀਦੀ ਜਾਮ ਲੇਟ ਗਏ ਕਰਤਾਰ ਸਿੰਘ, ਹੂਰਾਂ ਗਾਇ ਗੀਤ, ਲਿਆ ਮੁਕਤੀ ਦਾ ਡੋਲਾ ਹੈ। ਇਹੋ ਹੋਲਾ, ਹੋਲ ਗੜ੍ਹ ਖੇਲਿਆ ਦਸਮੇਸ਼ ਤਾਹੀਏਂ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲ਼ਾ ਹੈ।

ਸੁਥਰਿਆਂ ਨੇ ਸਾਹਿਬਾਂ ਦੇ ਦਰਬਾਰ ਵਿਚ ਆਉਣਾ

ਨ੍ਹਾ ਧੋ ਕੇ ਪਹਿਨ ਪੋਸ਼ਾਕ ਸੋਹਣੀ ਸਤਿਗੁਰੂ ਜੀ ਵਿਚ ਦਰਬਾਰ ਆਏ
ਆਣ ਕੱਠੀਆਂ ਸੰਗਤਾਂ ਹੋਇ ਗਈਆਂ ਗੁਣੀ ਗਯਾਨੀ ਕਵੀ ਸਰਦਾਰ ਆਏ
ਸ਼ੋਭਾ ਬਣੀ ਦਰਬਾਰ ਦੀ ਬਹੁਤ ਸੋਹਣੀ ਚੱਲ ਦਰਸ਼ਨਾਂ ਨੂੰ ਨਰ ਨਾਰ ਆਏ
ਏਨੇ ਚਿਰ ਨੂੰ ਸੁਥਰੇ ਹੋ ਕਠੇ ਗਾਉਂਦੇ ਬੋਲਦੇ ਖ਼ੁਸ਼ੀ ਅਖਾਰ ਆਏ
ਕਾਲਾ ਕੁਲ ਸਰੀਰ ਮਹੰਤ ਕੀਤਾ ਓਹਨੂੰ ਲਾ ਅਗੇ ਸਾਂਗ ਢਾਰ ਆਏ
ਲੋਗ ਹੱਸ ਪਏ ਸਭ ਕਰਤਾਰ ਸਿੰਘਾ ਓਹ ਅਜੀਬ ਸਰੂਪ ਉਤਾਰ ਆਏ

ਤਥਾ

ਇਹ ਕੀਹ ਸਾਂਗ ਬਣਾ ਕੇ ਤੁਸੀ ਆਏ ਸਤਿਗੁਰੂ ਜੀ ਹੱਸ ਸੁਨਾਵੰਦੇ ਨੇ
ਹਥ ਜੋੜ ਮਹੰਤ ਨੇ ਅਰਜ਼ ਕੀਤੀ ਲੋਕ ਨਵੇਂ ਮਹੱਲ ਬਣਾਵੰਦੇ ਨੇ
ਕਿਤੇ ਨਜ਼ਰ ਟਪਾਰ ਨਾ ਲੱਗ ਜਾਵੇ ਉਪਰ ਹਾਂਡੀਆਂ ਚੁਕ ਰਖਾਵੰਦੇ ਨੇ
ਸੋਹਣੇ ਬਚਿਆਂ ਦੇ ਜਿਵੇਂ ਮੱਥਯਾਂ ਤੇ ਲੈ ਕਾਲਾ ਨਿਸ਼ਾਨ ਲਗ ਵੰਦੇ ਨੇ
ਲਗੇ ਕਿਸੇ ਦੀ ਚੰਦਰੀ ਨਜ਼ਰ ਨਾਹੀਂ ਲੈ ਨਜ਼ਰ ਵੱਟੂ ਗਲ ਪਾਵੰਦੇ ਨੇ
ਤੁਸਾਂ ਰਚਿਆ ਖਾਲਸਾ ਪੰਥ ਸੋਹਣਾ ਮੁਸਲਮਾਨ, ਹਿੰਦੂ ਖੁਨਸਾਵੰਦੇ ਨੇ
ਭੈੜੀ ਨਜ਼ਰ ਪਹਾੜੀਏ ਤੱਕ ਰਹੇ ਬਾਹਮਣ ਚੰਦਰੇ ਬੁਰਾ ਹੀ ਚਾਹਵੰਦੇ ਨੇ
'ਗੁਰੂ ਪੰਥ ਦੇ ਅਸੀਂ ਹਾਂ ਨਜ਼ਰ ਬਟੂ' ਸੁਣ ਗੁਰੂ ਜੀ ਬਹੁਤ ਹਤੁਖਾਵੰਦੇ ਨੇ
ਲੱਗੇ ਨਜ਼ਰ ਨ ਭੈੜੇ ਪਹਾੜੀਆਂ ਦੀ ਸੁਥਰੇ ਪੰਥ ਦਾ ਭਲ਼ਾ ਮਨਾਵੰਦੇ ਨੇ
ਦਿੱਤਾ ਬਹੁਤ ਇਨਾਮ ਕਰਤਾਰ ਸਿੰਘਾ ਇਉਂ ਹੋਲੇ ਦਾ ਦਿਨ ਲੰਘਾਵੰਦੇ ਨੇ

ਸਤਿਗੁਰਾਂ ਨੇ ਸਿੰਘਾਂ ਨੂੰ ਸਭ ਕਾਰ ਸੌਂਪ ਦੇਣਾ

ਸਤਿਗੁਰਾਂ ਸੀ ਪੰਥ ਨੂੰ ਰਾਜ ਦੇਣਾ ਇਹ ਸੋਚਿਆ ਕੰਮ ਚਲਾਨ ਆਪੇ
ਆਪੇ ਬਣਨ ਸਿਪਾਹੀ ਸਰਦਾਰ ਆਪੇ, ਆਪੇ ਮੁਨਸ਼ੀ ਬਣਨ ਦੀਵਾਨ ਆਪੇ
ਹੁਣ ਨਹੀਂ ਮਸੰਦਾਂ ਦੀ ਲੋੜ ਕੋਈ ਕਾਰ ਆਪਨੀ ਸਿੰਘ ਨਿਬਾਹਨ ਆਪੇ

ਆਪੇ ਦੇਣ ਵਾਲੇ ਆਪੇ ਲੈਣ ਵਾਲੇ ਦਸਵੰਧ ਦੀ ਕਾਰ ਪ੍ਰਚਾਨ ਆਪੇ
ਘਰ ਬਾਹਰ ਇਹੋ ਕੰਮ ਸ਼ੁਰੂ ਕੀਤਾ ਸਿੰਘ ਸਭ ਕੁਝ ਕਰਨ ਕਰਾਨ ਆਪੇ
ਹਟੇ ਪਿਛੂੰ ਮਸੰਦ ਕਰਤਾਰ ਸਿੰਘਾਂ, ਸਿੰਘ ਹੋਇ ਮੁਖਤਾਰ ਪਛਾਨ ਆਪੇ

ਮਸੰਦਾਂ ਦੀ ਚਾਲ

ਤਾੜ ਗਏ ਮਸੰਦ ਭੀ ਸਭ ਗੱਲਾਂ ਰਲ ਮਿਲ ਸਾਰੇ ਪਾਸ ਜਾਨ ਮਾਤਾ
ਕਹਿੰਦੇ, ਬੈਠ ਸਾਰੇ ਛੱਡ ਮੂੰਹ ਢਿਲੇ ਤੁਸੀਂ ਸੋਚ ਕਰੋ ਬੁਧੀਮਾਨ ਮਾਤਾ
ਸਤਿਗੁਰਾਂ ਦੀਆਂ ਚਾਲਾਂ ਬਦਲ ਗਈਆਂ ਨਿਤ ਨਵੀਂ ਉਪਾਧ ਉਠਾਨ ਮਾਤਾ
ਵੇਖੋ ਪਿਛਲੀਆਂ ਰੀਤਾਂ ਨੂੰ ਛੱਡ ਦਿਤਾ ਰਚਿਆ ਖਾਲਸਾ ਪੰਥ ਪਛਾਨ ਮਾਤਾ
ਥਾਂ ਥਾਂ ਤੇ ਸਿੰਘ ਮੁਖਤਾਰ ਕੀਤੇ ਕਾਰਦਾਰ ਬਨਾਇ ਦੀਵਾਨ ਮਾਤਾ
ਜੱਟ ਜੂਟ ਉਹ ਏਤਨੇ ਭੂਏ ਕੀਤੇ ਨਿਤ ਮਾਰਾ ਬਕਾਰਾ ਰਖਾਨ ਮਾਤਾ
ਰਣਜੀਤ ਵਜਾਇਕੇ ਨਿੱਤ ਚੜ੍ਹਦੇ ਪਰਜਾ ਰਾਜੇ ਦੀ ਤਈਂ ਦੁਖਾਨ ਮਾਤਾ
ਦੂਰ ਦੂਰ ਤੋੜੀ ਲੁਟ ਮਾਰ ਕਰਦੇ ਧੂੰਧ ਜੰਗਲਾਂ ਵਿਚ ਮਚਾਨ ਮਾਤਾ
ਪਰਜਾ ਰੋਂਵਦੀ ਨਿੱਤ ਕੁਰਲਾਂਵਦੀ ਏ ਵੇਖ ਵੇਖ ਰਾਜੇ ਖ਼ੁਨਸਾਨ ਮਾਤਾ
ਸਤਿਗੁਰਾਂ ਦੀਆਂ ਚਾਲਾਂ ਵੇਖ਼ ਕਰਕੇ ਗੁਸਾ ਖਾਇ ਰਹੇ ਹੁਕਮਰਾਨ ਮਾਤਾ
ਜਿਸ ਦਿਨ ਤੋਂ ਖਾਲਸਾ ਪੰਥ ਸਜਿਆ ਵੈਰੀ ਬਣੇ ਹਿੰਦੂ ਮੁਸਲਮਾਨ ਮਾਤਾ
ਅਸੀਂ ਪੁਸ਼ਤਾਂ ਤੋਂ ਸੇਵਾਦਾਰ ਰਹੇ ਗੁਰੂ ਸਾਨੂੰ ਭੀ ਪਿਛੂੰ ਹਟਾਨ ਮਾਤਾ
ਗੁਰ ਗੱਦੀ ਮਸੰਦਾਂ ਦੇ ਆਸਰੇ ਹੈ ਦੂਰ ਦੂਰ ਜਾ ਧਨ ਉਗਰਾਹਨ ਮਾਤਾ
ਸਾਡੇ ਸੰਗਤਾਂ ਵਿਚ ਲਿਹਾਜ਼ ਏਨੇ ਸਿੱਖ ਧਨ ਬੇਅੰਤ ਚੜ੍ਹਾਨ ਮਾਤਾ
ਕਾਰ ਭੇਟਾ ਦੇ ਆਸਰੇ ਕਾਰ ਚਲੇ ਗੁਰੂ ਘਰ ਦੀ ਇਹੋ ਗੁਜ਼ਰਾਨ ਮਾਤਾ
ਸਾਡੇ ਬਿਨ੍ਹਾਂ ਦੇਖੋ ਗੁਰੂ ਘਰ ਤਾਈਂ ਪੈਣ ਮੁਸ਼ਕਲਾਂ ਬਹੁਤੀਆਂ ਆਨ ਮਾਤਾ
ਤੁਸੀਂ ਗੁਰਾਂ ਤਾਈਂ ਸਮਝਾਇ ਦੇਵੋ ਸਾਡਾ ਕਰਨ ਨ ਕਦੇ ਅਪਮਾਨ ਮਾਤਾ
ਜੇ ਮਸੰਦਾਂ ਨੇ ਕਰ ਇਤਫਾਕ ਲਿਆ ਜਿੰਨੂੰ ਚਾਹਨ, ਫਿਰ ਗੁਰੂ ਬਨਾਨ ਮਾਤਾ
ਮੁਢੋਂ ਚਲਦੀ ਆਈ, ਤਿਉਂ ਕਾਰ ਚੱਲੇ ਨ ਸਿੰਘਾਂ ਨੂੰ ਸਿਰ ਚੜ੍ਹਾਨ ਮਾਤਾ
ਬਣਿਆਂ ਸ਼ਾਨ ਤੇ ਮਾਨ ਕਰਤਾਰ ਸਿੰਘਾ ਸਤਿਗੁਰੂ ਨ ਇਹਨੂੰ ਗਵਾਨ ਮਾਤਾ

ਮਾਤਾ ਜੀ ਨੇ ਸਤਿਗੁਰਾਂ ਨੂੰ ਆਖਣਾ

ਜਿਸ ਤਰ੍ਹਾਂ ਮਸੰਦ ਸਿਖਾ ਗਏ ਸਨ ਸਤਿਗੁਰਾਂ ਨੂੰ ਆਖ ਸੁਨਾਇ ਮਾਤਾ
ਡਰੀ ਆਪ ਮਸੰਦਾਂ ਦੇ ਛਲ ਸੁਣਕੇ ਓਵੇਂ ਸਾਹਿਬਾਂ ਤਾਈਂ ਡਰਾਇ ਮਾਤਾ
ਤੁਸੀਂ ਨਾਲ ਮਸੰਦਾਂ ਦੇ ਮੇਲ ਰਖੋ ਕਈ ਨਵੇ ਨੁਕਸਾਨ ਸਮਝਾਇ ਮਾਤਾ

ਭੋਲਾ ਭਾਲਾ ਸੁਭਾਵ ਕਰਤਾਰ ਸਿੰਘਾ ਵਿਚ ਛੱਲ ਦੇ ਸਦਾ ਆ ਜਾਇ ਮਾਤਾ

ਸਤਿਗੁਰੂ ਜੀ

ਤੁਸੀਂ ਮਾਤਾ ਜੀ ਰੰਗ ਕਰਤਾਰ ਦੇਖੋ ਖਿੰਤਾ ਸੋਚ ਨੂੰ ਚਿੱਤ ਰਖਾਉ ਨਾਹੀਂ
ਆਇ ਦਿਨ ਮਸੰਦਾਂ ਦੇ ਹੈਣ ਬੁਰੇ ਹੋਣਾ ਇਹਨਾ ਦਾ ਹੁਣ ਬਚਾਉ ਨਾਹੀਂ
ਪੂਜਾ ਧਾਨ ਖਾ ਕੇ ਬੁਧ ਨਸ਼ਟ ਹੋ ਗਈ ਤੁਸੀਂ ਸਮਝਦੇ ਇਨ੍ਹਾਂ ਦੇ ਦਾਉ ਨਾਹੀਂ
ਹੈ ਸਿੱਖੀ ਦਾ ਦਾਇਰਾ ਤੰਗ ਕੀਤਾ ਇਹਨਾਂ ਲੱਈ ਸਫਾਰਸ਼ਾਂ ਪਾਉ ਨਾਹੀਂ
ਸਾਡੀ ਮੱਤ ਮਾਰੀ ਗਈ ਦੱਸਦੇ ਨੇ ਅੰਦਰ ਇਨ੍ਹਾਂ ਦੇ ਭਗਤੀ ਭਾਉ ਨਾਹੀਂ
ਅੰਨੇ ਹੋ ਗਏ ਪੂਜਾ ਦਾ ਧਾਨ ਖਾ ਖਾ ਸਾਨੂੰ ਇਹਨਾਂ ਦਾ ਰਿਹਾ ਵਸਾਉ ਨਾਹੀਂ
ਏਸ ਗੱਦੀ ਨੂੰ ਕਿਸੇ ਦਾ ਆਸਰਾ ਨਹੀਂ ਤੁਸੀਂ ਕਿਸੇ ਗੱਲੇ ਗਮ ਖਾਉ ਨਾਹੀਂ
ਸਣੇ ਰਾਜਿਆਂ ਖਪਣ ਕਰਤਾਰ ਸਿੰਘਾ ਤੁਸੀਂ ਕਿਸੇ ਝੇੜੇ ਵਿਚ ਆਉ ਨਾਹੀਂ

ਇਕ ਬੰਗਾਲੀ ਸਿੱਖ ਦੀ ਸ਼ਕਾਇਤ

ਸਤਾਰਾਂ ਸੌ ਸਤਵੰਜਵੇਂ ਸਾਲ ਚੜਦੇ ਸਿੱਖ ਦੇਸਾਂ ਪਰਦੇਸਾਂ ਤੋਂ ਆਇ ਬਹੁਤੇ
ਮੱਧ ਹਿੰਦ; ਬੰਗਾਲ, ਆਸਾਮ ਵਿਚੋਂ ਗੁਰ ਦਰਸਨਾਂ ਦੇ ਲਈ ਧਾਇ ਬਹੁਤੇ
ਹੀਰੇ, ਮੋਤੀ, ਜਵਾਹਿਰਾਤ ਤੇ ਜ਼ਰੀ ਜ਼ੇਵਰ ਹੋਰ ਸ਼ਸਤ੍ਰ ਬਸਤ੍ਰ ਲਿਆਏ ਬਹੁਤੇ
ਇਕ ਸਿੱਖ ਬੰਗਾਲੇ ਦੇ ਰਹਿਣ ਵਾਲਾ ਤੋਹਫੇ ਓਸ ਅਜੀਬ ਚੜ੍ਹਾਇ ਬਹੁਤੇ
ਥਾਨ ਓਹਨਾਂ ਦੇ ਵਿਚ ਇਕ ਬਾਦਲੇ ਦਾ ਜਿਧੇ ਉਤੇ ਰੁਪਏ ਖਰਚਾਇ ਬਹੁਤੇ
ਵੇਖ ਓਸ ਦੇ ਤਈਂ ਕਰਤਾਰ ਸਿੰਘਾ ਸਚੇ ਸਤਿਗੁਰੂ ਦਿਲੋਂ ਹਰਖਾਇ ਬਹੁਤੇ

ਚੱਯੋ ਮਸੰਦ ਨੂੰ ਸਜ਼ਾ

ਸਿੱਖ ਆਖਦਾ ਸਾਹਿਬੋ ਇਕ ਅਗੇ ਇਹਦੇ ਨਾਲਦਾ ਥਾਨ ਭਿਜਵਾਇਆ ਸੀ
ਉਹ ਮਾਤਾ ਜੀ ਲਈ, ਜਨਾਨਾ ਹੈ ਸੀ ਧਨ ਓਸ ਤੇ ਬਹੁਤ ਖਰਚਾਇਆ ਸੀ
ਇਹ ਮਰਦਾਵਾਂ ਹੈ ਆਪਦੇ ਲਈ ਆਂਦਾ ਉਹ ਪਸੰਦ ਮਾਤਾ ਜੀ ਨੂੰ ਆਇਆ ਸੀ
ਗੁਰਾਂ ਆਖਯਾ ਅਜਾਂ ਤਾਂ ਨਹੀਂ ਡਿੱਠਾ ਤੂੰ ਕਿਸ ਦੇ ਤਈਂ ਦਿਵਾਇਆ ਸੀ
ਓਸ ਕਿਹਾ, ਬੁਲਾਕੀ ਦਾਸ ਦੇ ਥਾਂ ਤੁਸਾਂ ਜਿਹੜੇ ਮਸੰਦਾ ਨੂੰ ਲਾਇਆ ਸੀ
ਚੱਜਾ ਮੱਜਾ ਉਹ ਦੋਇੰ ਭਰਾ ਸੱਕੇ ਓਹਨਾਂ ਤਈਂ ਸਪੁਰਦ ਕਰਾਇਆ ਸੀ
ਓਸੇ ਵਕਤ ਸਤਿਗੁਰੂ ਜੀ ਸਮਝ ਗਏ ਪਾਸ, ਚੱਜੇ ਦੇ ਤਈਂ ਬੁਲਾਇਆ ਜੀ
ਓਹਦੇ ਨਾਲ ਦਾ ਥਾਨ ਤੂੰ ਕਿਤੋਂ ਆਂਦਾ ਕਿਸੇ ਸਿੱਖ ਨੇ ਲਿਆਇ ਚੜ੍ਹਾਇਆ ਸੀ
ਉਹਤਾਂ ਸਾਫ ਹੀ ਕਰ ਇਨਕਾਰ ਗਿਆ ਨ ਮੰਨਿਆਂ ਬਹੁਤ ਸਮਾਇਆ ਸੀ
ਇਕ ਸਿੱਖ ਨੇ ਆਖਯਾ ਰੰਨ ਇਹਦੀ ਲਹਿੰਗਾ ਕੱਪੜੇ ਏਸੇ ਦਾ ਪਾਇਆ ਸੀ

ਮੈਂ ਆਪ ਅੱਖੀਂ ਓਹਦੇ ਤੇੜ ਡਿੱਠਾ ਚੱਘੇ ਫੇਰ ਭੀ ਸਿਰ ਹਿਲਾਇਆ ਸੀ
ਗੁਰਾਂ ਯੋਧਿਆਂ ਦੇ ਤਈਂ ਹੁਕਮ ਦੇਇਕੇ ਲਹਿੰਗਾ ਚੱਘੇਦੇ ਘਰੋਂ ਮੰਗਵਾਇਆ ਸੀ
ਫੇਰ ਕੀ ਜੁਵਾਬ ਹੁਣ ਓਸਦਾ ਸੀ ਹੋ ਸ਼ਰਮਿੰਦਿਆਂ ਸਿਰ ਝੁਕਾਇਆ ਸੀ
ਦੇਇ ਓਹਨੂੰ ਸਜਾ ਕਰਤਾਰ ਸਿੰਘਾ ਗੁਰਾਂ ਸਿੱਖੀਉਂ ਬਾਹਰ ਕਢਾਇਆ ਸੀ

ਭੰਡਾਂ ਨੇ ਮਸੰਦਾਂ ਦੀ ਨਕਲ ਕਰਨੀ

ਭਰੇ ਵਿਚ ਦਰਬਾਰ ਦੇ ਭੰਡ ਆ ਗਏ ਕਹਿੰਦੇ ਅਸੀਂ ਇਨਾਮ ਭੀ ਚਾਹਵੀਏ ਜੀ
ਹੁਕਮ ਹੋਇ ਸਾਨੂੰ ਅਸੀਂ ਨਕਲ ਕਰੀਏ ਕਰ ਨਕਲ ਤੇ ਅਸਲ ਦਿਖਾਵੀਏ ਜੀ
ਹਰ ਗੱਲ ਦਾ ਅਸਰ ਕੁਝ ਹੋਵੰਦਾ ਏ ਗੁਝੀ ਰਮਜ਼ ਨੂੰ ਜ਼ਾਹਿਰ ਕਰਾਵੀਏ ਜੀ
ਗੁਰਾਂ ਆਖਯਾ ਕਰੋ ਕਰਤਾਰ ਸਿੰਘਾ ਜੋ ਹੋਇ ਆਪੇ ਸਮਝ ਜਾਵੀਏ ਜੀ

ਤਥਾ

ਇਕ ਭੰਡ ਓਹਨਾਂ ਵਿਚੋਂ ਬਹੁਤ ਮੋਟਾ ਉਹ ਮਸੰਦ ਦਾ ਰੂਤ ਬਣਾ ਆਇਆ
ਵਡੀ ਗੋਗੜ ਤੇ ਠਾਠ ਬਾਠ ਵਡਾ ਸੋਹਣੀ ਖੂਬ ਪੁਸ਼ਾਕ ਸਜਾ ਆਇਆ
ਘੋੜੇ ਨੌਕਰ ਤੇ ਰੰਨ, ਕੁਝ ਕੁਤੇ ਲਾਂਗਾ ਟੋਰ ਬਹੁਤੀ ਪਿਛੋ ਲਾ ਆਇਆ
ਇਕ ਸਿੱਖ ਦਾ ਘਰ ਕਰਤਾਰ ਸਿੰਘਾ ਵਿਚ ਪਿੰਡ ਦੇ ਪੁਛ ਪੁਛਾ ਆਇਆ

ਸਿੱਖ ਪ੍ਰੇਮ

ਵਜ਼ੀ ਧਾੜ ਆ ਘਰ ਮੁਸ਼ਟੰਡਿਆਂ ਦੀ ਉਠ ਸਿੱਖਨੀ ਸਦਕੇ ਜਾਵੰਦੀ ਏ
ਦੂੰਹ ਧੀਆਂ ਨੂੰ ਨਾਲ ਲੈ ਪਈ ਪੈਰੀਂ ਚਰਨ ਧੂੜ ਲੈ ਕੇ ਮਥੇ ਲਾਵੰਦੀ ਏ
ਧੰਨ ਭਾਗ ਹਨ †ਗੁਰੂ ਕੇ ਘਰ ਆਏ ਥਾਂ ਸਾਫ਼ ਕਰ ਮੰਜੇ ਡਾਹੰਦੀ ਏ
ਚੰਗੇ ਕਪੜੇ ਆਪਣੇ ਘਰ ਜਿਹੜੇ ਝਾੜ ਝੰਬ ਲਿਆਇ ਵਿਛਾਵੰਦੀ ਏ
ਸਣੇ ਕੰਜਰੀ ਦੇ ਭੇਟੂ ਗਿਆ ਅਗੇ ਉਹ ਵਛਾਈ ਪਸੰਦ ਨਾ ਆਵੰਦੀ ਏ
ਚੁਕ ਬੋ ਦਾ ਘਰ ਕੀਹ ਲਿਆ ਧਰੇ ਨੀ ਉਹ ਸਿੱਖਣੀ ਦਿਲੋਂ ਘਬਰਾਵੰਦੀ ਏ
ਜਾ ਮੰਗ ਲਿਆਈ ਗੁਆਂਢਨਾ ਤੋਂ ਮਿਹਰ ਕਰੋ ਬੈਠੋ, ਘਿਘਆਵੰਦੀ ਏ
ਕਰ, ਪਿਤਾ ਨੂੰ ਖਬਰ ਕਰਤਾਰ ਸਿੰਘਾ ਇਹ ਕੁੜੀ ਨੂੰ ਤੁਰਤ ਦੁੜਾਵੰਦੀ ਏ

ਤਥਾ

ਜਫੀ ਵਿਚ ਲੈ ਕੇ ਕਸ ਵੇਸਵਾ ਨੂੰ ਉਹ ਭੜੂਆ ਪਲੰਘ ਤੇ ਜਾਇ ਬੈਠਾ
ਜਿਵੇਂ ਕਿਤੋਂ ਆਇਆ ਕੋਈ ਨੁਵਾਬਜ਼ਾਦਾ ਮੁਛੀਂ ਤਾਦੇਇ ਧੌਣ ਅਕੜਾਇ ਬੈਠਾ

---

† ਪਿੰਡਾਂ ਵਿਚ ਜਦੋਂ ਮਸੰਦ ਜਾਂਦੇ ਸਨ ਤਦ ਪ੍ਰੇਮੀ ਲੋਕ ਓਹਨਾਂ ਨੂੰ ਗੁਰੂ ਕੇ ਭਾਵ ਗੁਰੂ ਕੇ ਕਾਰਦਾਰ ਆਏ ਆਖਦੇ ਹੁੰਦੇ ਸਨ।

ਨ ਸ਼ਰਮ ਹਯਾ ਨ ਡਰ ਕੋਈ ਅਗੇ ਬੋਤਲ ਤੇ ਪਿਆਲਾ ਰਖਾਇ ਬੈਠਾ
ਨਾਂਢੂ ਖਾਂ ਦੇ ਵਾਂਗੂ ਕਰਤਾਰ ਸਿੰਘਾ ਨਾਲ ਰੋਅਬ ਹੁਕਮ ਚਲਾਇ ਬੈਠਾ

ਤਥਾ

ਕਹਿੰਦਾ ਸਿੱਖਨੀ ਨੂੰ ਬੇਗਮ ਸਾਹਿਬ ਥਕੇ ਇਹਨਾਂ,ਤਈਂ ਸ਼ਨਾਨ ਕਰਾਉ ਛੇਤੀ
ਦਾਣਾ ਪੱਠਾ ਪਾਉ ਇਹਨਾਂ ਘੋੜਿਆਂ ਨੂੰ ਨਾਲੇ ਪਕੀ ਨਿਹਾਰੀ ਬਨਾਉ ਛੇਤੀ
ਦੁਧ ਸੁਧ ਪਿਆਵੇ ਇਹਨਾਂ ਨੌਕਰਾਂ ਨੂੰ ਮਾਸ ਕੁਤਿਆਂ ਲਈ ਮੰਗਾਉ ਛੇਤੀ
ਦੇਣਾ ਮੱਖਣ ਦੋਹਾਂ ਵਛੇਰਿਆਂ ਨੂੰ ਥੱਕੇ ਆਇ ਨੇ ਕੰਮ ਮੁਕਾਉ ਛੇਤੀ
ਉਹ ਮਾਵਾਂ ਧੀਆਂ ਗਿਰਧ ਕੰਜਰੀ ਦੇ ਹੱਥ ਬੰਨ੍ਹ ਹੋਈਆਂ ਨਾਲ ਚਾਉ ਛੇਤੀ
ਕੀਤਾ ਉਸ ਨੇ ਗੁਸਲ ਕਰਤਾਰ ਸਿੰਘਾ ਬੈਠੀ ਫੇਰ ਆ ਸਹਿਜ ਸੁਭਾਉ ਛੇਤੀ

ਤਥਾ

ਬਾਹਰੋਂ ਸੁਣ ਕੇ ਸਿੱਖ ਭੀ ਆਇ ਗਿਆ ਹੱਥ ਬੰਨ੍ਹ ਆ ਸੀਸ ਝੁਕਾਵੰਦਾ ਏ
ਸੜ ਬਲ ਮਸੰਦ ਹੋ ਗਿਆ ਕੋਲੇ ਮੂੰਹੋਂ ਬਕਦਾ ਨਕ ਚੜ੍ਹਾਵੰਦਾ ਏ
ਜਾਹ ਕਾਰ ਭੇਟਾ ਕੁਝ ਲਿਆ ਜਲਦੀ ਖਾਲੀ ਹੱਥ ਆਇਉਂ ਧਮਕਾਵੰਦਾ ਏ
ਉਹ ਅਤ ਗਰੀਬ ਨ ਘਰ ਪੈਸਾ ਗਹਿਣਾ ਸਿਖਨੀ ਦਾ ਗਹਿਣੇ ਪਾਵੰਦਾ ਏ
ਦੋ ਰੁਪਏ ਅੱਗੇ ਰਖ ਟੇਕ ਮੱਥਾ ਮੈਂ ਗਰੀਬ ਹਾਂ ਆਖ ਸੁਣਾਵੰਦਾ ਏ
ਦਾਣਾ ਪਾ ਕੇ ਫੇਰ ਘੋੜਿਆਂ ਨੂੰ ਘਿਉ ਚੌਲ ਤੇ ਮਿਠਾ ਲਿਆਵੰਦਾ ਏ
ਲੱਗੀ ਸਿੱਖਣੀ ਤਯਾਰ ਪਰਸ਼ਾਦ ਕਰਨੇ ਸਿੱਖ ਖੜਾ ਹੋ ਹੁਕਮ ਬਜਾਵੰਦਾ ਏ
ਕੀਤਾ ਬਹੁਤ ਖਰਾਬ ਕਰਤਾਰ ਸਿੰਘਾ ਜ਼ਾਲਮ ਜ਼ਰਾ ਨ ਮੂਲ ਸ਼ਰਮਾਵੰਦਾ ਏ

ਤਥਾ

ਜੋ ਕੁਝ ਗਰੀਬਾਂ ਤੋਂ ਸਰ ਆਇਆ ਝੱਟ ਪਟ ਪਰਸ਼ਾਦ ਤੱਯਾਰ ਹੋਇਆ
ਸਤਿਗੁਰੂ ਕਿਉ ਚੌਕੇ ਚਰਨ ਪਾਵੇ ਮੈਂ ਧਨ ਅਜ ਸਣੇ ਪਰਿਵਾਰ ਹੋਇਆ
ਉਹ ਰਜਿਆ ਨਾਲ ਸ਼ਰਾਬ ਪਾਪੀ ਅੰਨ੍ਹਾ ਪੈਸੇ ਦੇ ਵਿਚ ਹੰਕਾਰ ਹੋਇਆ
ਸਣੇ ਵੇਸਵਾ ਦੇ ਚੌਂਕੇ ਜਾਇ ਬੈਠਾ ਸ਼ਰਮਸਾਰ ਨਾ ਰਤੀ ਬਦਕਾਰ ਹੋਇਆ
ਪਿਆ ਵੇਖ ਕੜਾਹ ਤੇ ਦਾਲ ਫੁਲਕਾ ਉਹ ਚੰਦਰਾ ਭਖ ਅੰਗਯਾਰ ਹੋਇਆ
ਰੇੜ੍ਹ ਥਾਲੀਆਂ ਪੈਰਾਂ ਦੇ ਨਾਲ ਦੋਵੇਂ ਗਾਲਾਂ ਕੱਢਨੇ ਨੂੰ ਹੁਸ਼ਯਾਰ ਹੋਇਆ
ਗੁਰੂ ਮਾਰਿਆ ਕੀਹ ਬਣਾਇਆ ਈ ਤੇਰੇ ਭਾਣੇ ਤਾਂ ਮੈਂ ਹਾਂ ਬੀਮਾਰ ਹੋਇਆ
ਦਾਲ ਫੁਲਕਾ ਖੀਰ ਕੜਾਹ ਧਰਿਆ ਇਹ ਕਿਰਾੜਾਂ ਦਾ ਖਾਣਾ ਵਿਚਾਰ ਹੋਇਆ
ਦੋ ਬੋਤਲਾਂ ਕਿਤੋਂ ਨ ਹੱਥ ਆਈਆਂ ਕੁਕੜ ਦੇਸ ਤੋਂ ਕਿਤੇ ਉਡਾਰ ਹੋਇਆ

ਜਾਹ ! ਛੱਕ ਲਾਂਗੇ ਕਿਤੇ ਹੋਰ ਦੇ ਜਾ ਖਾਰਜ ਸਿੱਖੀਉਂ ਤੂੰ ਗੁਵਾਰ ਹੋਇਆ
ਇਹ ਵੇਖ ਮਸੰਦ ਦਾ ਲੁਚ ਪੁਣਾ ਸਿੱਖ ਦੁਖ਼ੀ ਸਣੇ ਪਰਿਵਾਰ ਹੋਇਆ
ਗੁਸੇ ਹੋ ਨ ਜਾਹੁ ਕਰਤਾਰ ਸਿੰਘਾ ਟੱਬਰ ਸਾਰਾ ਹੀ ਆ ਮਿੰਨਤਦਾਰ ਹੋਇਆ

ਤਥਾ

ਜਿਥੋਂ ਮਿਲਿਆ ਓਹਨਾਂ ਨੇ ਫਿਰ ਟੁਰਕੇ ਓਸ ਪਾਪੀ ਦੇ ਹੁਕਮ ਅਨੁਸਾਰ ਕੀਤਾ
ਖਾਧਾ ਕੁੱਕੜ ਰੱਜ ਸ਼ਰਾਬ ਪੀਤੀ ਢੁਲਾ ਕਰ ਫਿਰ ਹੁਕਮ ਬੁਰਿਆਰ ਕੀਤਾ
ਪੰਜ ਦਮੜੇ ਧਰ, ਅਰਦਾਸ ਕਰੀਏ ਧਰੇ ਸਿੱਖ਼, ਨ ਮੂਲੋਂ ਇਨਕਾਰ ਕੀਤਾ
ਰੱਜ ਪੂਜ ਕੇ ਰ.ਏ ਸੌਂ ਕਰਤਾਰ ਸਿੰਘਾ ਪਰ ਸਿੱਖ ਨੂੰ ਸਖਤ ਲਾਚਾਰ ਕੀਤਾ

ਮਸੰਦ ਦੀ ਸ਼ਰਾਰਤ ਦੀ ਹੋਂਦ

ਰਾਤ ਖਿਹ ਖਵਾਰੀਆਂ ਕਰ ਸੁਤਾ ਦਿਨੇ ਉਠ ਕੇ ਆਖਦਾ ਟੋਰ ਸਾਨੂੰ
ਜੋ ਸਰੇ ਬਣੇ ਤੈਥੋਂ ਦੇਹ ਪੂਜਾ, ਲੀੜਾ ਕੱਪੜਾ ਦਿਹ ਕੋਈ ਦੋਹਰ ਸਾਨੂੰ
ਜੋ ਸਰਿਆ ਅਗੇ ਲਿਆ ਧਰਿਆ ਕਹਿੰਦੇ ਸਿੱਖੀਉਂ ਜਾਯੋ ਨ ਤੋੜ ਸਾਨੂੰ
ਹਾਂ ਗਰੀਬ, ਸਾਥੋਂ ਪੁਜੀ ਨਹੀਂ ਸੇਵਾ ਨਹੀਂ ਆਸਰਾ ਗੁਰੂ ਬਿਨੁ ਹੋਰ ਸਾਨੂੰ
ਪਾਜੀ ਆਖਦਾ ਗੁਰੂ ਕੇ ਤਾਂ ਰਾਜ਼ੀ ਜੋ ਆਖਦੇ ਕਰ, ਨ ਮੋੜ ਸਾਨੂੰ
ਗੁਰੂ ਕਿਆਂ ਨੂੰ ਬੇਟੀ ਦਾ ਸਾਕ ਦੇਇ ਦੇਹ ਏਸ ਟਹਿਲੀਏ ਦੇ ਲਈ ਲੋੜ ਸਾਨੂੰ
ਇਹਤਾਂ ਗੁਰੂ ਕਿਓ ਦੋਵੇਂ ਮੰਗੀਆਂ ਹੋਣ ਕਵਾਰੀਆਂ ਫੇਰ ਕੀਹ ਮੋੜ ਸਾਨੂੰ
ਘਰ ਬਾਰ ਪਰਿਵਾਰ ਕਰਤਾਰ ਸਿੰਘਾ ਸਭ ਗੁਰੂ ਕਾ, ਗੁਰੂ ਕਾ ਜ਼ੋਰ ਸਾਨੂੰ

ਤਥਾ

ਬੱਸ ਫੇਰ ਕੀਹ ਸੀ ਬਕਵਾਸ ਕਰਦਾ ਮੂੰਹ ਤੋਬਰੇ ਵਾਂਗ ਬਣਾ ਟੁਰਿਆ
ਉਹ ਖੇਸ ਜਿਹੜਾਂ ਵਿਛਿਆ ਹੇਠ ਹੈਸੀ ਚੁਕ ਕਾਠੀ ਉਤੇ ਪਾਪੀ ਪਾ ਟੁਰਿਆ
ਇਕ ਘੋੜੇ ਤੇ ਆਪ, ਤੇ ਵੇਸਵਾ ਨੂੰ ਘੋੜੀ ਦੂਸਰੀ ਉਤੇ ਚੜ੍ਹਾ ਟੁਰਿਆ
ਖਾ ਪੀ ਕੇ ਫ਼ੇਰ ਕਰਤਾਰ ਸਿੰਘਾ ਹੋਰ ਪਾਸੇ ਨੂੰ ਡੇਰਾ ਚਲਾ ਟੁਰਿਆ

ਸਿੱਖ ਪਰਵਾਰ ਦਾ ਪ੍ਰੇਮ

ਉਹ ਤਾਂ ਚੜ੍ਹ ਘੋੜੇ ਟੁਰ ਅਗ੍ਹਾਂ ਗਿਆ ਖੜਾ ਹੱਥ ਬੱਨ੍ਹੀ ਪਰਿਵਾਰ ਓਥੇ
ਉਹ ਸਿੱਖ ਗਰੀਬ ਬਹੁ ਦੁਖੀ ਹੋਏ ਪਸਚਾ ਤਾਪ ਕਰਦੇ ਬਾਰ ਬਾਰ ਓਥੇ
ਆਇ ਗੁਰੂ ਕੇ ਸੇਵਾ ਨ ਹੋਈ ਸਾਥੋਂ ਖੜੇ ਰੋਇ ਰਹੇ ਜ਼ਾਰੋ ਜ਼ਾਰ ਓਥੇ
ਪਿਛੋਂ ਦੇਖਦੇ ਰਹੇ ਕਰਤਾਰ ਸਿੰਘਾ ਕਿੰਨਾ ਚਿਰ ਖੜੇ ਵਿੱਚ ਪਿਆਰ ਓਥੇ

ਵਾਕ ਕਵੀ

ਇਹ ਨਕਲ ਨਹੀਂ ਸੀ ਗੱਲ ਅਸਲ ਹੀ ਸੀ ਸੁਣ ਸਾਰਾ ਦੀਵਾਨ ਹੈਰਾਨ ਹੋਇਆ
ਕਲਗੀਧਰਜੀ ਨੂੰ ਜੋਸ਼ ਬਹੁਤ ਚੜ੍ਹਿਆ ਚਿਹਰਾ ਲਾਲ ਗੁਸੇ ਵਿਚ ਆਨ ਹੋਇਆ
ਅੰਤ ਆਯਾ ਮਸੰਦਾਂ ਦਾ ਬਹੁਤ ਨੇੜੇ ਸੱਚਾ ਪਾਤਸ਼ਾਹ ਆ ਕ੍ਰੋਧਵਾਨ ਹੋਇਆ
ਪਾਪ ਬਾਰ ਕੇ ਰੂਪ ਕਰਤਾਰ ਸਿੰਘਾ ਮਾਨੋਂ ਹਾਜ਼ਰ ਹਜ਼ੂਰ ਦੀਵਾਨ ਹੋਇਆ

ਸ੍ਰੀ ਦਸਮੇਸ਼ ਜੀ ਦੀਆਂ ਵਿਚਾਰਾਂ

ਸੁਣ ਰਹੇ ਸ਼ਿਕਾਇਤਾਂ ਚਿਰਾਂ ਤੋਂ ਸਨ ਨਿੱਤ ਸੋਚਦੇ ਕੀਹ ਬਣਾਯਾ ਜਾਵੇ
ਹੈ ਸਿੱਖੀ ਨੂੰ ਭੈੜੀ ਬੀਮਾਰੀ ਲੱਗੀ ਕਿਵੇਂ ਏਸ ਤੋਂ ਪੰਥ ਬਚਾਯਾ ਜਾਵੇ
ਬਾਹਰ ਭੈੜੇ ਨਮੂਨੇ ਵਿਖਾਲਦੇ ਨੇ ਇਹਨਾਂ ਤਈਂ ਅਲੱਗ ਕਰਾਯਾ ਜਾਵੇ
ਇਹ ਜ਼ਰੂਰ ਸਿੱਖਾਂ ਤਾਈਂ ਤੰਗ ਕਰਦੇ ਏਦੂੰ ਕਿਸ ਤਰ੍ਹਾਂ ਹੋਰ ਅਜ਼ਮਾਯਾ ਜਾਵੇ
ਸਾਡੇ ਕੰਮਾਂ ਦੇ ਵਿੱਚ ਹੀ ਦਖਲ ਦੇਂਦੇ ਉਕਾ ਇਨ੍ਹਾਂ ਦਾ ਜ਼ੋਰ ਘਟਾਯਾ ਜਾਵੇ
ਪਿਆ ਚਿਰਾਂ ਦਾ ਜਾਲ, ਕਰਤਾਰ ਸਿੰਘਾ ਗੁਰੂ ਘਰ ਦੇ ਵਿਚੋਂ ਤੁੜਾਯਾ ਜਾਵੇ

ਮਸੰਦਾਂ ਨੂੰ ਸਜ਼ਾਵਾਂ

ਓਸੇ ਵਕਤ ਹੀ ਗੁਰਾਂ ਦੀ ਆਗਯਾ ਪਾ ਬਹੁਤ ਹੁਕਮ ਨਾਮੇ ਲਿਖਵਾਇ ਗਏ
ਜਿੱਥੇ ਜਿੱਥੇ ਮਸੰਦਾਂ ਦੇ ਥਾਂ ਹੈਸਨ ਓਥੇ ਓਥੇ ਹੀ ਘੋਧੇ ਦੁੜਾਇ ਗਏ
ਫੜ ਫੜ ਮਸੰਦਾਂ ਨੂੰ ਭੇਜ ਦੇਵੋ ਸਿੱਖਾਂ ਵਲ ਇਹ ਹੁਕਮ ਚੜ੍ਹਾਇ ਗਏ
ਘੋਧੇ ਫਿਰ ਗਏ ਦੇਸ ਪਰਦੇਸ ਅੰਦਰ ਬੰਨ੍ਹ ਬੰਨ੍ਹ ਮਸੰਦ ਪੁਚਾਇ ਗਏ
ਕਈ ਡਰਦੇ ਆਪ ਆ ਹੋਇ ਹਾਜ਼ਰ ਕਈ ਫੜ ਹਜ਼ੂਰ ਲਿਆਇ ਗਏ
ਜਿਥੇ ਜਿਥੇ ਰਹਿੰਦੇ ਓਹਨਾਂ ਸੰਗਤਾਂ ਤੋਂ ਸਾਰੇ ਉਨ੍ਹਾਂ ਦੇ ਭੇਦ ਪੁਛਾਇ ਗਏ
ਜਿਨ੍ਹਾਂ ਨਾਲ ਸਫਾਰਸ਼ਾਂ ਆਇ ਗਈਆਂ ਨੇਕ ਚਾਲ ਚੱਲਨ ਬਤਲਾਇ ਗਏ
ਓਹਨਾਂ ਤਈਂ ਦਿਤੇ ਸਿਰੋਪਾਉ ਗੁਰਜੀ ਆਦਰ ਮਾਨ ਦੇਇ ਵਿਦਾ ਕਰਾਇ ਗਏ
ਬਾਕੀ ਜਿਨਾਂ ਦੇ ਜ਼ੁਮੇ ਕਸੂਰ ਠਹਿਰੇ ਚੰਗੀ ਤਰ੍ਹਾਂ ਦੇ ਨਾਲ ਝੁਠਿਆਇ ਗਏ
ਕਈ ਸਿਖੀਉਂ ਹੀ ਖਾਰਜ ਕਰ ਕੱਢੇ ਬੈਂਤ ਕਈਆਂ ਤਾਈਂ ਮਰਵਾਇ ਗਏ
ਕਈ ਫੂਕ ਦਿਤੇ ਤੇਲ ਪਾ ਕੇ ਭੀ ਕਈ ਤੇਗ ਦੇ ਨਾਲ ਕਤਲਾਇ ਗਏ
ਕਈ ਮਾਤਾ ਜੀਦੀ ਸ਼ਰਨ ਜਾ ਡਿਗੇ ਕਰ ਤਾੜਨਾ ਬਹੁਤ ਛੁਡਾਇ ਗਏ
ਏਸੇ ਤਰ੍ਹਾਂ ਮਸੰਦਾਂ ਦੀ ਸੋਧ ਹੋਈ ਜਹੇ ਕਰਮ ਤਹੇ ਫਲ ਭੁਗਤਾਇ ਗਏ
ਸਾਰਾ ਨੀਯਮ ਮਸੰਦਾਂ ਦਾ ਤੋੜ ਦਿਤਾ ਕਾਰਦਾਰ ਸਭ ਸਿੰਘ ਬਣਾਇ ਗਏ
ਕੋਈ ਰਿਹਾ ਨਾਹੀਂ ਮਸਤੀ ਕਰਨ ਜੋਗਾ ਡਾਢੇ ਦਬਦਬੇ ਸਾਰੇ ਹੀ ਪਾਇ ਗਏ

ਸਿੰਘ ਹੋਇ ਮੁਖਤਾਰ ਕਰਤਾਰ ਸਿੰਘਾ ਸਾਂਭ ਸਾਰੇ ਹੀ ਕੰਮ ਚਲਾਇ ਗਏ

ਵਾਕ ਕਵੀ

ਜਦ ਹੋ ਮਸੰਦਾਂ ਦੀ ਸੋਧ ਰਹੀ ਸੀ ਬਖਤ ਮੱਲ ਆਨੰਦਪੁਰ ਆਇਆ ਜੀ
ਉਹ ਭੇਖ ਜਨਾਨਾ ਬਣਾ ਕਰਕੇ ਜਾ ਮਾਤਾ ਜੀ ਪਾਸ ਘਿਘਆਇਆ ਜੀ
ਮਾਤਾ, ਸਾਹਿਬਾਂ ਤੋਂ ਬਖਸ਼ਾ ਦਿਤਾ ਵੇਖ ਸਤਿਗੁਰਾਂ ਬਚਨ ਸੁਣਾਇਆ ਜੀ
ਇਹ ਭੇਖ ਤੁਸੀਂ ਸਦਾ ਕਾਇਮ ਰਖੋ ਬਾਣਾ ਓਹੋ ਉਹਨਾਂ ਨੇ ਰਖਾਇਆ ਜੀ
ਭਾਈ ਫੇਰੂ ਆਯਾ ਲੱਮੇ ਦੇਸ ਵਿਚੋਂ ਜਾ ਆਲਮ ਸਿੰਘ ਲਿਆਇਆ ਜੀ
ਹੱਥੀਂ ਆਪਨੀ ਓਸ ਨੇ ਫੜੀ ਦਾੜ੍ਹੀ ਆ ਗੁਰਾਂ ਨੂੰ ਸੀਸ ਝੁਕਾਇਆ ਜੀ
ਕੀਤੀ ਸਿੱਖਾਂ ਸਿਫ਼ਾਰਸ਼ ਬਹੁਤ ਓਹਦੀ ਸੱਚੀ ਦਾੜ੍ਹੀ ਖਿਤਾਬ ਉਸ ਪਾਇਆ ਜੀ
ਦਿਆਲ ਪੁਰੇ ਤੋਂ ਫੜਿਆ ਰਾਉ ਆਇਆ ਓਸ ਬੜਾ ਪਰੇਮ ਜਤਾਇਆ ਜੀ
ਮੈਂ ਮਸੰਦ ਨਹੀਂ ਲਾਂਗਰੀ ਸਿੱਖਾਂ ਦਾ ਹਾਂ ਗੁਰ ਖੁਸ਼ ਹੋ ਉਹਨੂੰ ਛਡਾਇਆ ਜੀ
ਗੁਰਾਂ ਕਰਕੇ *ਸੋਧ ਕਰਤਾਰ ਸਿੰਘਾ ਸਿੱਖਾਂ ਗਲੋਂ ਕਲੰਕ ਇਹ ਲਾਇਆ ਜੀ

ਨੰਦ ਚੰਦ ਦਾ ਵਿਗਾੜ

ਜਿੰਨੂੰ, ਆਪ ਮਾਹੋ ਉਹਨੂੰ ਕੌਣ ਰਖੇ ਨੰਦ ਚੰਦ ਨੂੰ ਖਾਸ ਬਚਾਇਆ ਸੀ
ਇਹ ਡਰੌਲੀ ਦਾ ਖਾਸ ਮਸੰਦ ਹੈਸੀ ਗੁਰਾਂ ਬੜਾ ਲਿਹਾਜ ਤਕਾਇਆ ਸੀ
ਉਮਰ ਸ਼ਾਹ ਹੋਰਾਂ ਇਹਦੇ ਵਡਿਆਂ ਨੇ ਚੰਗੀ ਸੇਵਾ ਦੇ ਤਈਂ ਨਿਬਾਹਿਆ ਸੀ
ਇਹਭੀ ਗੇਣਤੀਦਾ ਭਾਰਾ ਸੂਰਮਾ ਸੀ ਕੀਹ ਦੀਵਾਨ ਸਤਿਗੁਰਾਂ ਸਲਾਇਆ ਸੀ
ਦਿਤਾ ਦੰਡ ਮਸੰਦਾਂ ਨੂੰ ਜਿਸ ਵੇਲੇ ਇਹਨੂੰ ਮੋਹਤਬਿਰ ਕਰ ਰਖਾਇਆ ਸੀ
ਪਰ ਲਿਖਯਾ ਧੁਰ ਦਰਗਾਹ ਦਾ ਜੋ ਉਹ ਕਿਸੇ ਨੇ ਨਹੀਂ ਮਿਟਾਇਆ ਸੀ
ਟੋਲਾ ਆ ਗਿਆ ਇਕ ਉਦਾਸੀਆਂ ਦਾ ਓਹਨਾਂ ਸ੍ਰੀ ਗ੍ਰੰਥ ਲਿਖਾਇਆ ਸੀ
ਹਸਤਾਖਰ ਗੁਰੂ ਜੀ ਕਰ ਦੇਵਨ ਇਹ ਉਹਨਾਂ ਪਰੇਮੀਆਂ ਚਾਹਿਆ ਸੀ
ਨੰਦ ਚੰਦ ਨੇ ਕਿਹਾ ਕਰਵਾ ਦੇਵਾਂ, ਦੇਖ ਗ੍ਰੰਥ ਨੂੰ ਚਿੱਤ ਡੁਲਾਇਆ ਸੀ

---

* [੧] ਕੋਟ ਕਮਾਲੀਏ ਤੋਂ ਜੋਧੀ ਮਸੰਦ ਫੜਿਆ ਆਯਾ ਤਾਂ ਸਾਹਿਬ ਨੇ ਪੁਛਿਆ ਕਿ ਤੂੰ ਕੌਣ ਹੈਂ ? ਡਰਦੇ ਡਰਦੇ ਨੇ ਕਿਹਾ, ਜੀ ਮੇਰਾ ਨਾਮ ਜੋਧੀ ਹੈ ਤੇ ਜੋਧ [ਮਿਹਨਤ ਕਰਕੇ ਲੰਗਰ ਕਰ ਛੱਡਦਾ ਹਾਂ ਆਪ ਕੁਝ ਨਹੀਂ ਰਖਦਾ, ਭਾਈ ਫੇਰੂ ਜੀ ਦੀ ਸਿਫ਼ਾਰਸ਼ ਤੇ ਉਹਨੂੰ ਭੀ ਛਡ ਦਿਤਾ। [੨] ਜਗਤਾ ਮਸੰਦ ਲਾਹੌਰ ਤੋਂ ਫੜਿਆ ਆਯਾ ਤਾਂ ਪੁਛਨ ਤੇ ਓਹਨੇ ਜੁਵਾਬ ਦਿਤਾ ਕਿ ਮਹਾਰਾਜ ਮੈਂ ਮਸੰਦ ਨਹੀਂ, ਮੈਂ ਤੇ ਆਪ ਜੀ ਦਾ ਨਾਮ ਲੈ ਲੇ ਆਪ ਦੇ ਸਿੱਖਾਂ ਪਾਸੋਂ ਮੰਗ ਮੰਗ ਕੇ ਖਾਂਦਾ ਹਾਂ, ਬ੍ਰਾਹਮਣ ਹਾਂ ਤੇ ਆਪਦੇ ਪ੍ਰਤਾਪ ਨਾਲ ਗੁਜ਼ਾਰਾ ਕਰਦਾ ਹਾਂ, ਸਤਿ-ਗੁਰਾਂ ਨੇ ਆਜਜ਼ੀ ਸੁਣ ਕੇ ਇਹਨੂੰ ਭੀ ਛੱਡ ਦਿੱਤਾ।

ਘਰ ਰੱਖ ਲਿਆ ਕੀਤਾ ਪੇਸ਼ ਭੀ ਨ ਵਿਚ ਲਾਰਿਆਂ ਸਮਾਂ ਲੰਘਾਇਆ ਸੀ
ਜਦੋਂ ਮੰਗਦੇ ਫੇਰ ਦਬਕਾ ਛੱਡੇ ਦਿਲ ਸਾਧਾਂ ਦਾ ਆਣ ਘਬਰਾਇਆ ਸੀ
ਇਕ ਦਿਨ ਸਤਿਗੁਰੂ ਸ਼ਿਕਾਰ ਚਲੇ ਅਗੇ ਆਨ ਓਹਨਾਂ ਹੌਲਾ ਪਾਇਆ ਸੀ
ਸਾਰੀ ਸੁਣੀ ਫਰਯਾਦ ਸਤਿਗੁਰੂ ਜੀ ਨੇ ਨੰਦ ਚੰਦ ਤੇ ਹੁਕਮ ਚੜ੍ਹਾਇਆ ਸੀ
ਸ੍ਰੀ ਗ੍ਰੰਥ ਜੀ ਸਾਧਾਂ ਨੂੰ ਦੇਇ ਦੇਵੇਂ ਦੋਹ ਸਿੰਘਾਂ ਨੂੰ ਨਾਲ ਭਿਜਵਾਇਆ ਸੀ
ਓਹਨਾਂ ਜਾ ਕੇ ਹੁਕਮ ਸੁਣਾ ਦਿਤਾ ਨੰਦ ਚੰਦ ਹੰਕਾਰ ਵਿਚ ਆਇਆ ਸੀ
ਜਾਹੋ, ਨਹੀਂ ਦੇਂਦਾ ਆਖੋ ਗੁਰੂ ਜੀ ਓਹਨਾਂ ਸਾਧਾਂ ਨੂੰ ਮਗੋਂ ਡਰਾਇਆ ਸੀ
ਵਧ ਘਟ ਕੁਝ ਹੋਰ ਭੀ ਬੋਲਯੋ ਸੂ ਸ਼ਾਨ ਗੁਰਾਂ ਦਾ ਨ ਚਿਤ ਠਹਿਰਾਇਆ ਸੀ
ਆਈ ਤੇਰੀ ਭੀ ਮੌਤ ਮਸੰਦਾਂ ਵਾਂਗੂ ਓਹਨਾਂ ਸਿੰਘਾ ਨੇ ਬਹੁਤ ਸਮਝਾਇਆ ਸੀ
ਹਾਰ ਚਲੇ ਗਏ ਗ੍ਰੰਥ ਨ ਓਸ ਦਿਤਾ ਪਿਛੋਂ ਦਿਲ ਉਤੇ ਡਰ ਛਾਇਆ ਸੀ
ਮਤਾਂ ਮੇਰੀ ਭੀ ਓਹੋ ਨ ਗਤੀ ਹੋਵੇ ਦੌੜ ਜਾਂ ਇਹ ਚਿਤ ਠਹਿਰਾਇਆ ਸੀ
ਲੋੜਵੰਦਾ ਸਾਮਾਨ ਲੈ ਲਿਆ ਸਾਰਾ ਗ੍ਰੰਥ ਨਫਰ ਦੇ ਸਿਰ ਚੁਕਾਇਆ ਸੀ
ਆਪ ਗਿਆ ਕਰਤਾਰਪੁਰ ਵਲ ਸਿੱਧਾ ਸ੍ਰੀ ਗ੍ਰੰਥ ਡੋਲੀ ਪੁਚਾਇਆ ਸੀ
ਵੇਖੋ ਹੋਣੀ ਨੇ ਆਣ ਕੇ ਮਤ ਮਾਰੀ ਸਾਰਾ ਬਣਿਆਂ ਸ਼ਾਨ ਗੁਵਾਇਆ ਸੀ
ਧੀਰ ਮਲ ਦੇ ਨਾਲ ਕਰਤਾਰ ਸਿੰਘਾ ਜਾ ਆਪਣਾ ਗੰਢ ਗੰਢਾਇਆ ਸੀ

### ਨੰਦ ਚੰਦ ਨੂੰ ਸਰਾਪ

ਆਇ ਸਤਿਗੁਰ ਖੇਡ ਸ਼ਿਕਾਰ ਜਦੋਂ ਓਹਨਾਂ ਸਿੰਘਾਂ ਜਾ ਹਾਲ ਸੁਨਾਇ ਦਿਤਾ
ਦਿਤਾ ਓਸ ਨੇ ਸ੍ਰੀ ਗ੍ਰੰਥ ਨਾਹੀਂ ਸਿੱਖੀ ਸਿਦਕ ਭੀ ਨਾਲ ਗੁਵਾਇ ਦਿਤਾ
ਮੈਂ ਝਾੜ ਅਸਤੀਨ ਕੱਟੀ ਗੁਰੂ ਕੱਢਾਂ ਹੰਕਾਰ ਨੇ ਅੰਨ੍ਹਾਂ ਕਰਾਇ ਦਿਤਾ
ਇਹੋ ਜਹੇ ਕੁਲੱਫਜ਼ ਕਈ ਓਸ ਬੋਲੇ ਸਤਿਗੁਰਾਂ ਨੂੰ ਰੋਅ ਚੜ੍ਹਾਇ ਦਿਤਾ
ਨੰਦ ਚੰਦ ਕਮੌਤ ਦੇ ਨਾਲ ਮਰੇ ਪੜ੍ਹੇ ਗ੍ਰੰਥ ਹੋਇ ਅੰਨ੍ਹਾ ਸੁਨਾਇ ਦਿਤਾ
ਸਿੰਘ ਕੌਮ ਦਾ ਕੋਈ ਨਾ ਪੜ੍ਹ ਸਕੇ ਇਹ ਸਰਾਪ ਦਾ ਤੀਰ ਚਲਾਇ ਦਿਤਾ
ਨੰਦ ਚੰਦ ਭੈੜਾ ਬਚ ਸਕਿਆ ਨ ਹੋਣ ਹਾਰ ਸਬੱਬ ਬਨਾਇ ਦਿਤਾ
ਥੋੜੇ ਲੋਭ ਦੇ ਪਿਛੇ ਕਰਤਾਰ ਸਿੰਘਾ ਕੀਤੀ ਕੱਤਰੀ ਤਈਂ ਗਵਾਇ ਦਿਤਾ

### ਨੰਦ ਚੰਦ ਦਾ ਮਰਨਾ

ਨੰਦ ਚੰਦ ਕਰਤਾਰਪੁਰ ਚਲਾ ਗਿਆ ਧੀਰਮਲ ਦਾ ਜਾਇ ਦੀਵਾਨ ਬਣਿਆ
ਜਿਹੜੇ ਅੱਗੇ ਓਹਦੇ ਕਦਰਦਾਨ ਹੈਸਨ ਵੈਰਉਨ੍ਹਾਂ ਦਾ ਦਿਲੀਂ ਪਛਾਨ ਬਣਿਆ
ਧੀਰਮਲ ਨੂੰ ਉਨ੍ਹਾਂ ਸਿਖਾਇਆ ਇਉਂ ਇਹਦੇ ਵਿਚ ਭੀ ਭੇਦ ਸਿਆਨ ਬਣਿਆ

ਕਾਰਾ ਕਰਨ ਕੋਈ ਏਥੇ ਆਦਿਆ ਏ ਰਿਹਾ ਗੁਰਾਂ ਦਾ ਹਿਤੂ ਇਹ ਜਾਂਨੂੰ ਬਣਿਆਂ
ਇਕ ਦਿਨ ਡਿਉਢੀ ਵਿਚੋਂ ਲੰਘਦਾ ਸੀ ਝੱਟ ਗੋਲੀ ਦਾ ਖਾਸ ਨਿਸ਼ਾਨ ਬਣਿਆਂ
ਸ਼ੇਰ ਘੇਰਕੇ ਮਾਰਿਆ ਵਿਚ ਡਿਉਢੀ ਮਹਾਂ ਤਰਾਨ ਵਾਲਾ ਬੇ ਤਰਾਨ ਬਣਿਆਂ
ਲੌਬ ਦੇਇ ਦਿਤੀ ਓਹਦੇ ਸਾਥੀਆਂ ਨੂੰ *ਕਾਲੇ ਸੰਙੇ ਜਾ ਓਸਦਾ ਥਾਨ ਬਣਿਆਂ
ਗਿਆ ਕੁਝ ਨ ਨਾਲ ਕਰਤਾਰ ਸਿੰਘਾ ਜਾਂਦੀ ਵਾਰ ਐਵੇਂ ਬੇਈਮਾਨ ਬਣਿਆਂ

ਬਹਿਲੋ ਕੇ ਗੁਰਦਾਸ ਦੀ ਸਾਖੀ

ਇਕ ਦਿਨ ਬੈਠੇ ਦਮਦਮੇ ਗੁਰ ਸਨ ਦੇਖੇ ਸਿੱਖ ਥੌੜ੍ਹੇ ਚਲੇ ਆਵੰਦੇ ਜੀ
ਨੇੜੇ ਪੁਰੀ ਦੇ ਆਇ ਉਹ ਠਹਿਰ ਗਏ ਫ਼ੇਰ ਪਰਤ ਦਰਿਆ ਵੱਲ ਜਾਵੰਦੇ ਜੀ
ਔਸ ਟੋਲੇ ਤਈਂ ਏਧਰ ਲੈ ਆਵੋ ਕੁਝ ਸਿੰਘਾਂ ਨੂੰ ਗੁਰੂ ਦੁੜ੍ਹਾਵਦੇ ਜੀ
ਸਿੰਘਾਂ ਕਿਹਾ; ਤੁਸੀਂ ਕੌਣ ਮੁੜੇ ਕਿੱਧਰ ਅਸੀਂ ਹਾਂ ਬੈਰਾੜ ਸੁਨਾਵੰਦੇ ਜੀ
ਆਕੇ ਕਹਿਣ ਲਗੇ ਉਹ ਬੈਰਾੜ ਜਾਂਦੇ ਜਾਉ, ਲੈ ਆਉ ਗੁਰੂ ਅਲਾਵੰਦੇ ਜੀ
ਸਿੰਘ ਲੈ ਆਇ ਸੱਦ ਉਨ੍ਹਾਂ ਤਾਈਂ ਗੁਰ ਵੇਖ ਅਗੋਂ ਮੁਸਕ੍ਰਾਵੰਦੇ ਜੀ
ਕਹਿੰਦੇ, ਬਹਿਲੋ ਕੇ, ਕਿਉਂ ਆ ਮੁੜ ਚੱਲੇ ਗੁਰਦਾਸ ਹੋਰੀਂ ਸ਼ਰਮਾਵੰਦੇ ਜੀ
ਕੋਈ ਨ ਕਿਸੇ ਡਹਾਇ ਕਰਤਾਰ ਸਿੰਘਾ ਕਰਮ ਆਪਨੇ ਸਦਾ ਡਰਾਵੰਦੇ ਜੀ

ਤਥਾ

ਹੱਥ ਜੋੜ ਗੁਰਦਾਸ ਨੇ ਅਰਜ਼ ਕੀਤੀ ਜਾਣੀ ਜਾਣ ਹੋ ਆਪ ਦਾਤਾਰ ਗੁਰ ਜੀ
ਰਾਮਰਾਇ ਦੇ ਡਿਹਰੇ ਤੋਂ ਚਲਾ ਆਯਾ ਹੋਯਾ ਮਾਤਾ ਜੀ ਨਾਲ ਵਿਗਾੜ ਗੁਰ ਜੀ
ਚੋਰੀ ਨਿਕਲ ਆਯਾ ਡਰਦਾ ਓਸ ਥਾਂ ਤੋਂ ਚਿੱਤ ਆਪਦਾ ਆਸਰਾਧਾਰ ਗੁਰ ਜੀ
ਅੱਗੇ ਸੁਣੀ ਮਸੰਦਾਂ ਨੂੰ ਮਾਰ ਪੈਂਦੀ ਚਿੱਤ ਕੰਬਿਆ ਖੌਫ ਅਪਾਰ ਗੁਰ ਜੀ
ਡਿਹਰੇ ਰਾਮਰਾਇ ਕੀਤੀ ਬਰਾਬਰੀ ਮੈਂ ਵਿਚ ਮਨ ਦੇ ਰਖ ਹੰਕਾਰ ਗੁਰ ਜੀ
ਮੇਰਾ ਭਾਈ ਚਾਰਾ ਗੁਰ ਤੋਂ ਘਟ ਨਾਹੀਂ ਡਾਢੀ ਜਿਸਦੇ ਤੀਰਾਂ ਦੀ ਮਾਰ ਗੁਰ ਜੀ
ਮੈਨੂੰ ਗੱਲ ਇਹ ਯਾਦ ਕਰਾਈ ਤੁਸਾਂ ਬੇੜੀ ਵਿਚ ਬੈਠੇ ਜਮਨਾਧਾਰ ਗੁਰ ਜੀ
ਓਸ ਗੱਲ ਦੇ ਖੌਫ ਡਰਾਇ ਦਿੱਤਾ ਮਤਾਂ ਮੈਨੂੰ ਭੀ ਨ ਪਵੇ ਮਾਰ ਗੁਰ ਜੀ
ਡਰਦੇ ਏਸ ਗਲੋਂ ਮੁੜ ਚਲੇ ਹੈਸਾਂ ਆਪ ਸਭ ਕੁਝ ਜਾਨਣੇ ਹਾਰ ਗੁਰ ਜੀ
ਕੀਤੀ ਮਿਹਰ ਬੁਲਾਇ ਕਰਤਾਰ ਸਿੰਘਾ ਦਿੱਤਾ ਦਾਸ ਦੇ ਤਈਂ ਦੀਦਾਰ ਗੁਰ ਜੀ

ਤਥਾ

ਗੁਰਾਂ ਆਖਯਾ, ਵਜੇ ਤੁਹਾਡੇ ਭਾਈ, ਬਹਿਲੋ ਗੁਰਾਂ ਦੀ ਸੇਵ ਨਿਬਾਹੀ ਚੰਗੀ

*ਜ਼ਿਲਾ ਜਾਲੰਧਰ।

ਸਾਨੂੰ ਓਹਨਾਂ ਦਾ ਖਾਸ ਲਿਹਾਜ਼ ਹੈ ਗਾ ਕਰ ਗਏ ਉਹ ਨੇਕ ਕਮਾਈ ਚੰਗੀ
ਦੋ ਰੁਪਏ ਗੁਰਦਾਸ ਦੇ ਰੋਜ਼ ਲਾਏ ਰੋਜ਼ੀ ਸਾਥੀਆਂ ਦੀ ਭੀ ਬਣਾਈ ਚੰਗੀ
ਗੁਰੂ ਘਰ ਦੇ ਵਿਚ ਕਰਤਾਰ ਸਿੰਘਾ ਸਿਖੀ ਸਿਦਕ ਦੀ ਹੈ ਵਡਿਆਈ ਚੰਗੀ

ਬਜਰੂੜ ਦਾ ਮਾਰਨਾ

ਰਾਜਪੂਤ ਬਜਰੂੜ ਦੇ ਵਿਚ ਵੱਸਣ ਵੈਰ ਸਤਿਗੁਰਾਂ ਨਾਲ ਵਧਾਇ ਓਹਨਾ
ਆਉਂਦੀ ਜਾਂਦੀਆਂ ਸੰਗਤਾਂ ਲੁਟਦੇ ਉਹ ਵਿਚ ਮਸਤੀ ਡਰ ਭੁਲਾਇ ਓਹਨਾ
ਏਹਨੀ ਦਿਨੂੰ ਹੀ ਸੰਗਤ ਆਈ ਕਿਧਰੋਂ ਲੁਟੀ ਜ਼ੋਰ ਕਰ ਲੁਟ ਮਚਾਇ ਓਹਨਾ
ਮਾਈ ਭਾਈ ਦਾ ਹੋਯਾ ਨੁਕਸਾਨ ਬਹੁਤਾ ਆਹ ਹਜ਼ੂਰ ਸਭ ਹਾਲ ਸੁਨਾਇ ਓਹਨਾ
ਸਤਿਗੁਰੂ ਜੀ ਵਿਚ ਕਰੋਧ ਆਏ ਜਦ ਦੁਖੜੇ ਫੋਲ ਫੋਲਾਇ ਓਹਨਾ
ਕਈ ਵਾਰ ਅੱਗੇ ਕਰਤਾਰ ਸਿੰਘਾ ਸਿੱਖ ਕੱਲੇ ਦੁਕੱਲੇ ਸਤਾਇ ਓਹਨਾ

ਤਥਾ

ਉਸੇ ਵਕਤ ਹੀ ਉਹਨਾ ਦੇ ਸੋਧਨੇ ਲਈ ਸਤਿਗੁਰੂ ਜੀ ਵੱਜ ਵਜਾਇ ਚੜ੍ਹ ਪਏ
ਭਾਰਾ ਦਸਤਾ ਫੌਜ ਦਾ ਨਾਲ ਲੈਕੇ ਕਾਲ ਉਹਨਾਂ ਦਾ ਕਰੋਧ ਵਧਾਇ ਚੜ੍ਹ ਪਏ
ਝੱਟ ਪੱਟ ਹੋ ਨਦੀਉਂ ਪਾਰ ਗਏ ਠਹਿਰੇ ਕਿਤੇ ਨ ਹੱਲਾ ਬੁਲਾਇ ਚੜ੍ਹ ਪਏ
ਘੇਰ ਲਈ ਬਜਰੂੜ ਕਰਤਾਰ ਸਿੰਘਾ ਡਰੇ ਉਹ ਭੀ ਨ, ਹੋਇ ਸਵਾਇ ਚੜ੍ਹ ਪਏ

ਤਥਾ

ਚੰਗੇ ਭਲੇ ਉਹ ਸੁਣਦੇ ਸਮਝਦੇ ਸਨ ਕਠੇ ਹੋ ਕੇ ਜੰਗ ਦੇ ਲਈ ਅੜ ਗਏ
ਦੋਹਾਂ ਪਾਸਿਆਂ ਤੋਂ ਗੋਲੀ ਚੱਲ ਪਈ ਵਿਚ ਪਲਾਂ ਦੇ ਸੂਰਮੇ ਕਈ ਝੜ ਗਏ
ਹੱਲਾ ਤੇਗ ਦਾ ਸਿੰਘਾਂ ਨੇ ਕਰ ਦਿਤਾ ਮਾਰ ਖਾਕੇ ਗੜ੍ਹੀ ਦੇ ਵਿਚ ਵੜ ਗਏ
ਸਿੰਘ ਬੋਲ ਹੱਲਾ ਚੜ੍ਹ ਗਏ ਉਪਰ ਵੇਖ ਸ਼ੇਰ ਵੈਰੀ ਬਿੱਲੀ ਫਾਂਗ ਦੌੜ ਗਏ
ਜਦ ਵੇਖਯੋ ਨੇ ਪੇਸ਼ ਜਾਂਵਦੀ ਨਹੀ ਸਾਥੀ ਤੇਗ ਦੀ ਨਦੀ ਦੇ ਵਿਚ ਹੜ ਗਏ
ਪੱਲੂ ਫੇਰਿਆ ਡਰ ਕਰਤਾਰ ਸਿੰਘਾ ਉਪਰ ਕੋਠਿਆਂ ਦੇ ਖੌਫ ਧਾਰ ਚੜ੍ਹ ਗਏ

ਤਥਾ

ਬਾਹਰ ਰੁਖ ਥਲੇ ਖੜੇ ਗੁਰੂ ਜੀ ਸਨ ਪਏ ਕਦਮਾਂ ਤੇ ਬਹੁਤੇ ਜਾ ਛੇਤੀ
ਤੋਬਾ ਤੋਬ ਕਰਦੇ ਕਹਿੰਦੇ ਬਖਸ਼ ਦੇਵੋ ਜੰਗ ਦਿਹੋ ਹੁਣ ਬੰਦ ਕਰਵਾ ਛੇਤੀ
ਅਸੀਂ ਅੱਗੋਂ ਨ ਛੇੜੀਏ ਸੰਗਤਾਂ ਨੂੰ ਦਿਹੋ ਮੌਤ ਦੇ ਮੂੰਹੋਂ ਛੁਡਾ ਛੇਤੀ
ਸਤਿਗੁਰਾਂ ਕਿਰਪਾਲ ਹੋਇ ਬਖਸ਼ ਦਿਤਾ ਲਏ ਸੂਰਮੇ ਬਾਹਰ ਬੁਲਾ ਛੇਤੀ
ਅਗੋਂ ਲਈ ਇਹ ਝੇੜਾ ਮੁਕਾਵਨੇ ਨੂੰ ਦਿਤੀ ਗੜ੍ਹੀ ਬਰਬਾਦ ਕਰਾ ਛੇਤੀ
ਰੰਘੜ ਕਰ ਸਿਧੇ ਕਰਤਾਰ ਸਿੰਘਾ ਆਇ ਪੁਰੀ ਅਨੰਦ ਨੂੰ ਧਾ ਛੇਤੀ

ਵਾਕ ਕਵੀ

ਆਲਸੂਨ ਤੇ ਨੂਹ ਬਜਰੂੜ ਮਾਰੇ ਡਰ ਇਰਦ ਗਿਰਦੇ ਸਾਰੇ ਛਾਇ ਗਿਆ
ਡਰਦਾ ਕੋਈ ਨ ਛੇੜਦਾ ਸੰਗਤਾਂ ਨੂੰ ਜ਼ਾਲਮ ਹਰ ਇਕ ਦੂੰਬ ਦਬਾਇ ਗਿਆ
ਆਉਣ ਸੰਗਤਾਂ ਦੇਸ ਪਰਦੇਸ ਵਿਚੋਂ ਸਮਾਂ ਡਰ ਦਾ ਸਿਰੋਂ ਵਿਹਾਇ ਗਿਆ
ਸ਼ਸਤ੍ਰ ਧਾਰੀ ਹੋਈ ਕੌਮ ਕਰਤਾਰ ਸਿੰਘਾ ਪੰਥ ਬਹੁਤ ਪਰਤਾਪ ਵਧਾਇ ਗਿਆ

੧੭੫੭ ਦੇ ਹੋਲੇ ਦੇ ਮੇਲੇ ਤੇ ਚੋਰੀ

ਏਸ ਸਾਲ ਭੀ ਹੋਲੇ ਦਾ ਹੋਯਾ ਮੇਲਾ ਨੇੜ ਤੇੜ ਤੋਂ ਸੰਗਤਾਂ ਆਈਆਂ ਜੀ
ਸਤਿਗੁਰਾਂ ਦੇ ਪਾਸ ਸ਼ਿਕਾਇਤ ਪਹੁੰਚੀ ਦੋ ਔਰਤਾਂ ਕਿਸੇ ਖਿਸਕਾਈਆਂ ਜੀ
ਹੱਥ ਨਹੀਂ ਆਈਆਂ ਢੂੰਡ ਹੋਇ ਹਾਵੇ ਬੇਈਮਾਨਾਂ ਨੇ ਰਲ ਚੁਰਾਈਆਂ ਜੀ
ਨਗਰ ਆਪਦੇ ਆਣ ਕਰਤਾਰ ਸਿੰਘਾ ਲੋਕ ਚੰਦਰੇ ਕਰਨ ਬੁਰਆਈਆਂ ਜੀ

ਸਤਿਗੁਰੂ ਜੀ

ਮੇਲੇ ਰਚੇ ਨੇ ਮੁਢ ਤੋਂ ਸਤਿ ਪੁਰਸ਼ਾਂ ਸਾਧਾਂ ਸੰਤਾਂ ਦੇ ਨਾਲ ਮਿਲਾਪ ਹੋਵੇ
ਕਠੇ ਹੋਇ ਇਕ ਥਾਂ ਸਤਿ ਸੰਗੀਆਂ ਦਾ ਰਲ ਮਿਲ ਕਰਤਾਰ ਦਾ ਜਾਪ ਹੋਵੇ
ਨਾਮ ਦਾਨ ਇਸ਼ਨਾਨ ਦਾ ਮਿਲੇ ਮੌਕਾ ਦੂਰ ਕਾਮ ਕ੍ਰੋਧ ਦਾ ਤਾਪ ਹੋਵੇ
ਗੁਰਦੁਆਰਿਆਂ, ਮੰਦਰਾਂ, ਤੀਰਥਾਂ ਤੇ ਕੱਠ ਸਾਲ ਦੇ ਸਾਲ ਅਮਾਪ ਹੋਵੇ
ਥੋੜੇ ਖਟਨੇ ਜਾਂਵਦੇ ਲਾਭ ਓਥੇ ਅਤੇ ਬਹੁਤਿਆਂ ਦੇ ਹੱਥੋਂ ਪਾਪ ਹੋਵੇ
ਕਰਨ ਬਦੀਆਂ ਜਾ ਕੇ ਨੇਕ ਥਾਈਂ ਹੋਇਆ ਜਿਨ੍ਹਾਂ ਦੇ ਤਈਂ ਸਰਾਪ ਹੋਵੇ
ਨੇਕ, ਨੇਕ ਥਾਈਂ ਨੇਕੀ ਢੂੰਡਦੇ ਨੇ ਨੇਕੀ ਬਦਾਂ ਤੋਂ ਨਾਹੀਂ ਕਦਾਪ ਹੋਵੇ
ਕਰਨ ਤੀਰਥੀਂ ਪਾਪ ਕਰਤਾਰ ਸਿੰਘਾ ਨਸ਼ਟ ਉਹਨਾਂ ਦਾ ਆਪਣਾ ਆਪ ਹੋਵੇ

ਬਾਣੀ ਦਾ ਸ਼ੁਧ ਪਾਠ

ਇਕ ਸਿੱਖ ਸਤਿਗੁਰਾਂ ਦੇ ਕੁਝ ਨੇੜੇ ਬਾਣੀ ਦਖਣੀ ਸੀ ਓਅੰਕਾਰ ਪੜ੍ਹਦਾ
"ਕਰਤੇ ਕੀ ਮਤਿ ਕਰਤਾਜਾਣੈ ਕਿਹ ਜਾਣੈ ਗੁਰੂ ਸੂਰਾ" ਬਿਨਾਂ ਵਿਚਾਰ ਪੜ੍ਹਦਾ
ਧੱਪੇ ਓਸਨੂੰ ਸਦ ਮਰਵਾਇ ਗੁਰ ਜੀ ਸਿੱਖਾਂ ਆਖਯਾ ਬਾਣੀ ਸਵਾਰ ਪੜ੍ਹਦਾ
ਕਿਉਂ ਏਸ ਨੂੰ ਮਾਰ ਪੁਆ ਈ ਗੁਰ ਜੀ ਗੁਰਾਂ ਆਖਯਾ ਉਲਟ ਗੁਵਾਰ ਪੜ੍ਹਦਾ
"ਕੈ" ਅੱਖਰ ਦੇ ਥਾਂ 'ਕਿਹ' ਲਾਯਾ ਅਸਲ ਅਰਥ ਦੀ ਕਰ ਨ ਸਾਰ ਪੜ੍ਹਦਾ
ਹੁੰਦਾ ਅਰਥ ਅਨਰਥ ਕਰਤਾਰ ਸਿੰਘਾ ਲਗ ਮਾਤ੍ਰ ਨ ਕੋਈ ਸੁਧਾਰ ਪੜ੍ਹਦਾ

ਲਗ ਮਾਤਰ ਵਿਚਾਰ ਕੇ ਪੜ੍ਹਨੀ ਚਾਹੀਦੀ ਹੈ

ਇਹ ਪੜ੍ਹਦਾ ਸੀ ਓਅੰਕਾਰ ਬੈਠਾ ਉਕਾ ਪਾਠ ਦੀ ਇਹ ਨ ਸਾਰ ਜਾਣੇ
ਲਿਖਿਆ ਓਅੰਕਾਰ ਦੇ ਵਿਚ ਹੈ ਇਉਂ ਮਿਤ ਆਪਨੀ ਆਪ ਕਰਤਾਰ ਜਾਣੇ

ਯਾਂ ਜਾਣਦਾ ਹੈ ਪੂਰਾ ਗੁਰੂ ਉਸ ਨੂੰ ਯਾਂ ਆਪ, ਕਰਤਾਰ ਦਾਤਾਰ ਜਾਣੇ
ਇਸ 'ਕਿਹਾ' ਲਾਅਰਥ ਵਿਗਾੜ ਦਿਤਾ ਪੂਰਾ ਗੁਰੂ ਕੀਹ ਸਾਰ ਵਿਚਾਰ ਜਾਣੇ
ਗੁਰ ਸੂਬਗਯ ਨੂੰ ਏ ਅਲਪੱਗਯ ਕੀਤਾ ਇਹ ਰਮਜ਼ ਕੋਈ ਸਮਝਦਾਰ ਜਾਣੇ
ਜਿਹੜਾ ਪੜ੍ਹੇ ਬਾਣੀ ਕਰਤਾਰ ਸਿੰਘਾ ਭਾਵ ਅਰਥ ਕੁਝ ਬੁਧ ਅਨੁਸਾਰ ਜਾਣੇ

ਤਥਾ

ਵਾਕ, ਵਕਤਾ ਵਿਚ ਨਾ ਭੇਦ ਕੋਈ ਬਾਣੀ ਲੌ ਗੁਰ ਰੂਪਾ ਪਛਾਨ ਸਿੱਖੋ
'ਬਾਣੀ ਗੁਰੂ, ਗੁਰੂ ਹੈ ਬਾਣੀ' ਲਿਖਿਆ ਗਰੰਥ ਜੀ ਵਿਚ ਸੁਜਾਨ ਸਿੱਖੋ
ਕਰ ਪਾਠ ਅਸ਼ੁਧ ਅਨਰਥ ਕਰਨਾ ਥਾਂ ਨਫੇ ਦੇ ਹੋਇ ਨੁਕਸਾਨ ਸਿੱਖੋ
ਰਿਦਾ ਤੋੜਨਾ ਫੋੜਨਾ ਪਾਪ ਭਾਰਾ ਪੜ੍ਹੋ ਨਾਲ ਵਿਚਾਰ ਹਰ ਥਾਨ ਸਿੱਖੋ
ਬਾਣੀ ਰਿਦਾ ਨੂੰ ਵੱਡਿਆਂ ਸਤਿਗੁਰਾਂ ਦਾ ਰਮਜ ਸਮਝ ਲਵੇ ਵਿਦਵਾਨ ਸਿੱਖੋ
ਅਰਥ ਬੋਧ ਕੁਝ ਹੋਇ ਕਰਤਾਰ ਸਿੰਘਾ ਫਲ ਪਾਠ ਦਾ ਫੇਰ ਮਹਾਨ ਸਿੱਖ

ਗੁਰਬਾਣੀ ਸੰਬੰਧੀ ਸਿੱਖਾਂ ਦੀ ਅਰਜ਼

ਸਤਿਗੁਰੋ ਮਹਾਤਮ ਬਹੁਤ ਬਾਣੀ ਸ੍ਰੀ ਮੁਖ ਤੋਂ ਆਪ ਫਰਮਾਇਆ ਏ
ਜੋ ਪੜ੍ਹੇ ਸੁਣੇ ਓਹਦੀ ਮੁਕਤ ਹੋਵੇ ਬਾਣੀ ਧੁਰ ਦੀ ਆਈ ਸੁਣਾਇਆ ਏ
ਬਾਣੀ ਰੋਜ਼ ਪੜ੍ਹਦੇ ਪਾਠ ਨਿਤ ਕਰਦੇ ਨਿਤਨੇਮ ਨ ਕਦੇ ਖੁੰਝਾਇਆ ਏ
ਹੁੰਦਾ ਕੁਝ ਨਹੀਂ ਅਸਰ ਕਰਤਾਰ ਸਿੰਘਾ ਪੜ੍ਹ ਪੜ੍ਹ ਬਾਣੀ ਅਜ਼ਮਾਇਆ ਏ

ਸਤਿਗੁਰਾਂ ਨੇ ਯੁਕਤੀ ਨਾਲ ਸਮਝਾਣਾ

ਗੱਲ ਪਾ ਢੋਲੇ ਸਤਿਗੁਰੂ ਜੀ ਨੇ ਭੰਗ ਬਹੁਤ ਸਾਰੀ ਘੁਟਵਾਈ ਸੀ ਜੀ
ਓਹਨਾ ਸਿਖਾਂ ਨੂੰ ਪਾਸ ਬੁਲਾ ਕਰਕੇ ਪਹਿਲਾਂ ਇਹ ਤਾਕੀਦ ਕਰਾਈ ਸੀ ਜੀ
ਪੀਣੀ ਮੂਲ ਨ, ਚੁਲੀਆਂ ਕਰੀ ਜਾਵੋ ਸਿੱਖਾਂ ਚੁਲੀਆਂ ਭਰ ਡੁਲ੍ਹਾਈ ਸੀ ਜੀ
ਸਿਰਫ ਚੁਲੀਆਂ ਕਰ ਕਰਤਾਰ ਸਿੰਘਾ ਘੋਟੀ ਹੋਈ ਉਹ ਭੰਗ ਮੁਕਾਈ ਸੀ ਜੀ

ਤਥਾ

ਦੋ ਘੜੀ ਪਿਛੋਂ ਗੁਰਾਂ ਪੁਛਿਆ ਇਉਂ ਤਾਰਅਮਲ ਦੀ ਤੁਸਾਨੂੰ ਆਈ ਕੋਈ ਨ
ਓਹਨਾਂ ਕਿਹਾ,ਅਮਲਕਿਥੋਂ ਆਵਨਾ ਸੀ ਅੰਦਰ ਘੁਟਭੀ ਕਿਸੇਲੰਘਾਈ ਕੋਈ ਨ
ਉਹ ਤਾਂ ਬੁੱਲਾਂ ਤੇ ਫੇਰ ਕੇ ਡੋਲ੍ਹ ਦਿਤੀ ਸੰਘੋਂ ਉਕੀ ਹਿਠਾਂ ਉਤਰਾਈ ਕੋਈ ਨ
ਜੇ ਪੀਂਦੇ ਤੇ ਆਉਂਦਾਅਮਲ ਕਿਉਂ ਨ ਸਾਨੂੰ ਚੁਲੀਭੀ ਤੁਸਾਂ ਪਿਆਈ ਕੋਈ ਨ
ਭਾਈ ਏਵੇਂ ਬਾਣੀ ਤੁਸਾਂ ਪੜ੍ਹ ਛੱਡੀ ਤੁਕ ਹਿਰਦੇ ਵਿਚ ਵਸਾਈ ਕੋਈ ਨ

ਮੂੰਹੋਂ ਪੜ੍ਹੇ ਬਾਣੀ ਮਨ ਕਿਤੇ ਦੌੜੇ ਸ਼ਬਦ ਅਰਥ ਸੰਦੀ ਸਾਰ ਪਾਈ ਕੋਈ ਨ
ਪਾਣੀ ਟਿੱਬੇ ਤੇ ਬਰਸਿਆ ਰੁੜ ਗਿਆ ਬੂੰਦ ਪੱਥਰ ਵਿਚ ਬਸਾਈ ਕੋਈ ਨ
ਬੀਤੀ ਪੜ੍ਹਦੇ ਉਮਰ ਕਰਤਾਰ ਸਿੰਘਾ ਠੋਕਰ ਕਦੇ ਭੀ ਦਿਲ ਤੇ ਲਾਈ ਕੋਈ ਨ

ਵਾਕ ਕਵੀ

ਗੁਰਬਾਣੀ ਨੂੰ ਗੀਤ ਬਣਾ ਛਡਿਆ ਯਾਂ ਵਸੀਲਾ ਬਣਾਇਆ ਰੁਜ਼ਗਾਰ ਦਾ ਏ
ਸਾਰਾ ਦਿਨ ਪਾਠੀ ਪਾਠ ਕਰੀ ਜਾਂਦਾ ਕਿਤਰ ਮਿਤਰ ਕਰਦਾ ਨ ਵਿਚਾਰਦਾ ਏ
ਪੜ੍ਹੇ ਘੰਟੇ ਦੇ ਹੈਣ ਪੰਜਾਹ ਪਤਰੇ ਤੁਕ ਇਕ ਨਾ ਰਿਦੇ ਉਚਾਰਦਾ ਏ
ਅੰਮ੍ਰਿਤ ਰੂਪ ਬਾਣੀ ਕਰੇ ਅਮਰ ਸਭ ਨੂੰ ਗੁਰੂ ਨਾਨਕ ਦੇਵ ਉਚਾਰਦਾ ਏ
ਜੋ ਪੜ੍ਹੇ ਸੁਣੇ ਮੰਨੇ ਚਿਤ ਲਾ ਕੇ ਆਪ ਤਰੇ ਤੇ ਕੁਲਾਂ ਨੂੰ ਤਾਰਦਾ ਏ
ਜਿਨ੍ਹਾਂ ਬਾਣੀ ਆਧਾਰ ਕਰਤਾਰ ਸਿੰਘਾ ਡਰ ਉਨ੍ਹਾਂ ਨੂੰ ਨਹੀਂ ਜਮ ਮਾਰਦਾ ਏ

ਸ੍ਰੀ ਕਲਗੀਧਰ ਜੀ

ਬਾਣੀ ਧੁਰ ਦਰਗਾਹ ਦੀ ਆਈ ਸਿਖੋ ਪੜ੍ਹੇ ਸੁਣੇ ਸਭ ਪਾਪ ਉਤਾਰਦੀ ਏ
ਸਾਰੀ ਲੋੜ ਹੈ ਸਿਦਕ ਸਫਾਈ ਜੀ ਦੀ ਸਿੱਖੀ ਸਿਦਕ ਵਾਲੇ ਤਾਈਂ ਤਾਰਦੀ ਏ
ਜੋ ਪੜ੍ਹੇ ਸੁਣੇ ਮਨ ਚਿੱਤ ਲਾਕੇ ਜਨਮ ਜਨਮ ਦੇ ਰੋਗ ਨਿਵਾਰਦੀ ਏ
ਵਿਰਲੇ ਸਿਦਕ ਵਾਲੇ ਕਰਤਾਰ ਸਿੰਘਾ ਬਣੀ ਸਿਖੀ ਭੀ ਪੰਜ ਪਰਕਾਰ ਦੀ ਏ

## * ਪੰਜ ਪ੍ਰਕਾਰ ਦੀ ਸਿੱਖੀ *

(੧) ਦੇਖਾ ਦੇਖੀ

ਜਦੋਂ ਵੇਖਿਆ ਪਿੰਡ ਦੇ ਲੋਕ ਬਹੁਤੇ ਗੁਰ ਸਿੱਖ ਨੂੰ ਪਰੇਮ ਨੂੰ ਧਾਰ ਬਣ ਗਏ
ਸਾਕ ਅੰਗ ਸਾਡੇ ਭਾਈ ਬੰਦ ਸਾਡੇ ਸਿੱਖ ਗੁਰ ਘਰ ਦੇ ਸਾਰੇ ਯਾਰ ਬਣ ਗਏ
ਅਸੀਂ ਰਹੇ ਤੇ ਕਹਿਣ ਨਿਗੁਰੇ ਸਾਨੂੰ ਸਿੱਖ ਹੋਰ ਜਾਂ ਸਹਿਤ ਪਰਵਾਰ ਬਣ ਗਏ
ਐਵੇਂ ਦੇਖਾ ਦੇਖੀ ਕਰਤਾਰ ਸਿੰਘਾ ਖਿਨ੍ਹਾਂ ਸਿਦਕ ਦੇ ਸਿੱਖ ਵਿਚਾਰ ਬਣ ਗਏ

(੨) ਧੰਦੇ ਦੀ ਸਿੱਖੀ

ਬਣੀ ਕੋਈ ਮੁਸੀਬਤ ਰੋਗ ਲੱਗਾ ਕਿਸੇ ਆਣ ਤਕਲੀਫ ਸਤਾਇਆ ਜੀ
ਕਿਸੇ ਪਾਸਿਓਂ ਆਸ ਨ ਹੋਈ ਪੂਰੀ ਨ ਉਮੈਦੀ ਨੇ ਆਣ ਦਬਾਇਆ ਜੀ
ਤਦ ਮਾਰਿਆ ਧੰਦੇ ਦਾ ਸਿੱਖ ਬਣਿਆਂ ਗੁਰਦਵਾਰੇ ਪ੍ਰਸ਼ਾਦ ਕਰਾਇਆ ਜੀ
ਕੰਮ ਨਿਕਲਿਆ ਤੇ ਗੁਰੂ ਗਿਆ ਵਿਸਰ ਫੇਰ ਹੋਰ ਪਾਸੇ ਮਨ ਲਾਇਆ ਜੀ
ਸਿੱਖੀ ਧੰਦੇ ਦੀ ਚੌਹ ਕੁ ਦਿਨ੍ਹਾਂ ਦੀ ਏ ਹੈ ਧੰਦਾ ਹੀ ਮੁੱਖ ਰਖਾਇਆ ਜੀ

ਕੀਹ ਸੌਰਨਾ ਅੰਤ ਕਰਤਾਰ ਸਿੰਘਾ ਬਿਨ੍ਹਾਂ ਸਿਦਕ ਤੋਂ ਸਿੱਖ ਕਹਾਇਆ ਜੀ

(੩) ਹਿਰਸ ਦੀ ਸਿੱਖੀ

ਦੁੱਧ ਪੁੱਤ ਤੇ ਲੱਛਮੀ ਮਿਲ ਜਾਵੇ ਮਾਨ, ਸ਼ਾਨ, ਸਰਦਾਰੀਆਂ ਪਾਨ ਬਦਲੇ
ਉਠ ਨੀਵਿਆਂ ਤੋਂ ਉਚੇ ਗਿਣੇ ਜਾਂਗੇ ਸਿੱਖ ਬਨਣ ਉਚੇ ਅਖਵਾਨ ਬਦਲੇ,
ਯਾਂ ਕੋਈ ਮੱਦ ਔਹਦਾ ਏਥੋਂ ਮਿਲ ਜਾਸੀ ਭੇਖ ਧਾਰਿਆ ਪੈਸਾ ਕਮਾਣ ਬਦਲੇ
ਬਹੁਤ ਲਾਲਚੀ, ਲੋਕ ਕਰਤਾਰ ਸਿੰਘਾ ਸਿੱਖਾਂ ਵਿਚ ਰਲਦੇ ਲੁਟ ਖਾਨ ਬਦਲੇ

੪) ਸਿਦਕ ਦੀ ਸਿੱਖੀ

ਚੌਥੀ ਉਤਮ ਇਹ ਸਿੱਖੀ ਸਿਦਕ ਦੀਏ ਸਿੱਖ ਬਣੇ ਜੋ ਸਿਦਕ ਦੇ ਨਾਲ ਸਿੱਖੇ
ਬਿਨ੍ਹਾਂ ਗੁਰੂ ਦੇ ਹੋਰ ਨ ਆਸ ਕੋਈ ਹਰ ਥਾਂ ਇਕ ਓਟ ਅਕਾਲ ਸਿੱਖੇ
ਤਨ, ਮਨ ਤੇ ਧਨ ਸਭ ਮਿੱਥਿਆ ਹੈ ਕੂੜਾ ਸਮਝੇ ਮੋਹ ਜੰਜਾਲ ਸਿੱਖੇ
ਦੁਖ ਸੁਖ ਦੇ ਵਿਚ ਅਡੋਲ ਰਹੇ ਗੁਰ ਭਾਣੇ ਰਹੇ ਸਦਾ ਖੁਸ਼ਹਾਲ ਸਿੱਖੇ
ਦੇਵੀ ਦੇਵਤੇ ਕਿਸੇ ਦੀ ਆੜ ਕੋਈ ਨ ਨਿਹਚਾ ਗੁਰਾਂ ਤੇ ਧਰੇ ਬਸਾਲ ਸਿੱਖੇ
ਸਿਰ ਜਾਇ ਪਰ ਸਿਦਕ ਨ ਮੂਲ ਜਾਵੇ ਰਖੇ ਏਡ ਅਡੋਲ ਖਿਆਲ ਸਿੱਖੇ
ਘਰ ਬਾਰ ਪਰਵਾਰ ਸਭ ਗੁਰੂ ਦਾ ਹੈ ਸਤਿਗੁਰੂ ਹੀ ਸਦਾ ਰਖਵਾਲ ਸਿੱਖੇ
ਬੇੜੇ ਸਿਦਕੋਂ ਪਾਰ ਕਰਤਾਰ ਸਿੰਘਾ ਮਾਰੇ ਚੋਟ ਨਾਹੀਂ ਜਮਕਾਲ ਸਿੱਖੇ

[੫] ਭਾਵ ਦੀ ਸਿੱਖੀ

ਵੱਡਾ ਮੁਕਤਦਾਤਾ ਸਮਰੱਥ ਸਤਿਗੁਰ ਪੂਰਨ ਪੁਰਖ ਦਿਆਲ ਦਾਤਾਰ ਸਮਝੇ
ਸ਼ੁੱਧ ਭਾਵਨਾ ਰਖ ਕੇ ਚਰਨ ਪਕੜੇ ਨ ਭੇਦ ਵਿਚ ਗੁਰੂ ਕਰਤਾਰ ਸਮਝੇ
ਗੁਰ ਬਚਨ ਤੇ ਸਦਾ ਯਕੀਨ ਰਖੇ ਗੁਰ ਵਾਕ ਅਟੱਲ ਸੰਸਾਰ ਸਮਝੇ
ਗੁਰੂ ਚਰਨ ਦੀ ਓਟ ਕਰਤਾਰ ਸਿੰਘਾ ਰੱਖ ਆਪਨਾ ਹੋਇਆ ਉਧਾਰ ਸਮਝੇ

ਵਾਕ ਕਵੀ

ਸਿੱਖੀ ਸਿਦਕ ਤੇ ਭਾਵ ਬਿਨਸਦਾ ਅੱਫਲ ਐਵੇਂ ਝੂਠ ਦਿਖਾਵਾ ਬਨਾਉਨ ਲੋਕੀ
ਬਹੁਤਾ ਦੇਖਾ ਦੇਖੀ ਧੰਦਾ ਸਰਤ ਰਿਹਾ ਰੱਖ ਹਿਰਸ ਤੇ ਸਾਂਗ ਰਚਾਉਨ ਲੋਕੀ
ਗੁਰੂ ਘਰ ਹੈ ਕਲਪ ਬ੍ਰਿਛ ਭਾਰਾ ਨੇੜੇ ਢੁਕ ਨ ਲਾਭ ਉਠਾਉਨ ਲੋਕੀ
ਬਣ ਹਿਰਸ ਦੇ ਸਿੱਖ ਕਰਤਾਰ ਸਿੰਘਾ ਪੰਥ ਤਈ ਨੁਕਸਾਨ ਪਚਾਉਨ ਲੋਕੀ

ਇਕ ਸਿਖ ਦੀ ਸ਼ਕਾਇਤ

ਇਕ ਦਿਨ ਇਕ ਸਿੱਖ ਨੇ ਅਰਜ਼ ਕੀਤੀ ਮੇਰਾ ਰਾਗੀਆਂ ਪਾਠ ਖੁੰਝਾਇਆ ਜੀ
ਮੈਂ ਸੁਖਮਨੀ ਸਾਹਿਬ ਸਾਂ ਪੜ੍ਹ ਰਿਹਾ ਓਹਨਾ ਆਣ ਦੁਤਾਰਾ ਵਜਾਇਆ ਜੀ
ਮੇਰਾ ਪਾਠ ਪੂਰਾ ਸਿਰੇ ਨਾਹਿੰ ਚੜ੍ਹਿਆ ਓਹਨਾਂ ਕੀਰਤਨ ਸ਼ੁਰੂ ਕਰਾਇਆ ਜੀ

ਰਾਗੀ ਹੈਣ ਤਨਖਾਹੀਏ ਕਰਤਾਰ ਸਿੰਘਾ ਬੜਾ ਸਿਖ ਨੇ ਰੋਸ ਜਤਾਇਆ ਈ

ਸ੍ਰੀ ਦਸਮੇਸ਼ ਜੀ

ਗੁਰਾਂ ਆਖਯਾ ਨਹੀਂ ਤਨਖਾਹੀਏ ਓਹ ਓਹਨਾਂ ਪਾਪ ਨ ਕੋਈ ਕਮਾਇਆ ਏ
ਸੰਗਤਤਈਂ ਰਬੀਨੀਤੂੰਦੇਇ ਰਿਹਾਸੀ ਓਹਨਾ ਆਪਣਾ ਪ੍ਰਸ਼ਾਦਿ ਛਕਾਇਆ ਏ
ਤੂੰ ਪਿਆ ਸੈਂ ਪਾਠ ਮੁਕਾਉਣ ਪਿਛੇ ਕਿਤਰ ਮਿਤਰ ਅਭਿਯਾਸ ਪਕਾਇਆ ਏ
ਬਾਣੀ ਮੁਧ ਤੇ ਸਹਿਜ ਦੇ ਨਾਲ ਪੜ੍ਹੋ ਅੰਮ੍ਰਿਤ ਬਾਣੀ ਦੇ ਵਿਚ ਸਮਾਇਆ ਏ
ਜੋ ਗਾਇ ਸੁਣੇ ਹੋਵੇ ਗਤ ਓਹਦੀ ਵਡੇ ਸਤਿਗੁਰਾਂ ਨੇ ਫੁਰਮਾਇਆ ਏ
ਪੜ੍ਹੋ ਸਮਝ ਵਿਚਾਰ ਕਰਤਾਰ ਸਿੰਘਾ ਓਹ ਸੁਣ ਕੇ ਸਿੱਖ ਸ਼ਰਮਾਇਆ ਏ

ਚੋਰੀ ਰਾਗੀ

ਇਕ ਦਿਨ ਜਾਂ ਰਾਗੀਆਂ ਰਾਗ ਕੀਤਾ ਬੜੇ ਪਰੇਮ ਦਾ ਸਮਾਂ ਬਨਾਵੰਦੇ ਨੇ
ਦੇਇ ਸਾਖੀਆਂ ਤਿਆਗ ਵੈਰਾਗ ਦੀਆਂ ਠਾਠ ਬੰਨ੍ਹ ਕੇ ਖੂਬ ਦਿਖਾਵੰਦੇ ਨੇ
ਸੰਗਤ ਰਾਗੀਆਂ ਹੋਈ ਖੁਸ਼ ਬਹੁਤੀ ਕੱਈ ਕਰਿ ਤਾਰੀਫ ਵਡਿਆਵੰਦੇ ਨੇ
ਸ੍ਰੀ ਸਾਹਿਬ ਜੀ ਹੱਸ ਕਰਤਾਰ ਸਿੰਘਾ 'ਕਈ ਏਥੇ ਹੀ ਲੁਕੀ' ਸੁਮਾਵੰਦੇ ਨੇ

ਸਿੱਖਾਂ ਦੀ ਬੇਨਤੀ ਤੇ ਸਤਿਗੁਰਾਂ ਨੇ ਸਾਰਾ ਭੇਦ ਖੋਲ੍ਹਣਾ

ਸਿੱਖਾਂ ਅਰਜ ਕੀਤੀ ਭੇਦ ਖੋਲ੍ਹ ਦਸੋ ਇਹਦੇ ਵਿਚ ਭੀ ਕੋਈ ਭਲਿਆਈ ਹੋਵੇ
ਕੱਹੀ ਪੈਂਚ ਦੀ ਗੁੰਮ ਹੋ ਗਈ ਸਿੱਖੋ ਆਈ ਹੱਥ ਨਾ ਢੂੰਡ ਢੁਡਾਈ ਹੋਵੇ
ਓਸ ਆਖਯਾ ਸੱਦ *ਭਿਰਾਈ ਤਾਈਂ ਦਿਹ ਢੰਡੋਰਾ ਜੇ ਕਿਸੇ ਲੁਕਾਈ ਹੋਵੇ
ਕੱਹੀ ਪੈਂਚ ਦੀ ਦਿਹੋ ਪੁਚਾ ਜਲਦੀ ਹੱਥੀਂ ਕਿਸੇ ਦੇ ਕਿਤੋਂ ਜੋ ਆਈ ਹੋਵੇ
ਪਿਛੋਂ ਨਿਕਲ ਪਈ ਕਿਸੇ ਦੇ ਘਰੋਂ ਜੇ ਕਰ ਲਗੂ ਡੰਨ ਤੇ ਮਾਰ ਕੁਟਾਈ ਹੋਵੇ
ਚੁਪ ਕੀਤਾ ਆ ਦੇਵੇ ਕਰਤਾਰ ਸਿੰਘਾ ਪਤ ਰਹੇ, ਨ ਸੁਣ ਸੁਣਾਈ ਹੋਵੇ

ਤਥਾ

ਸਾਰੇ ਪਿੰਡ ਓਹ ਢੋਲ ਵਜਾਈ ਫਿਰਿਆ ਕਿਤੋਂ ਕਹੀ ਦੀਮੂਲ ਨ ਸਾਰ ਨਿਕਲੀ
ਹੋਈਆਂ ਬਹੁਤ ਤਲਾਸ਼ੀਆਂ ਪਿੰਡ ਅੰਦਰਤੇ ਪੰਚੈਤ ਹਰ ਪਾਸਜੋਂ ਹਾਰ ਨਿਕਲੀ
ਘਰ ਫੋਲਯਾ ਓਸ ਭਰਾਈ ਦਾ ਜਾਂ ਕੱਹੀ ਓਸੇ ਦੇ ਘਰੋਂ ਵਿਚਾਰ ਨਿਕਲੀ
ਲਗਾ ਉਸ ਨੂੰ ਡੰਨ ਕਰਤਾਰ ਸਿੰਘਾ ਬਦੀ ਛਿਪੀ ਹੋਈ ਆਖਰ ਕਾਰ ਨਿਕਲੀ

ਤਥਾ

ਅੱਜ ਰਾਤ ਜਿਹੜੀ ਭਾਈ ਸੰਨ੍ਹ ਲਗੀ ਇਹਨਾਂ ਪਰੇਮੀਆਂ ਦੀ ਸਾਰੀਕਾਰ ਸਮਝੋ
ਚੋਰੀ ਕਰਦਿਆਂ ਰਾਤ ਲੰਘਾਈ ਸਾਰੀ ਇਹੋ ਇਹਨਾਂ ਦਾ ਸਦਾ ਵਿਹਾਰ ਸਮਝੋ

*ਭਿਰਾਈ—ਢੋਲ ਵਜਾ ਕੇ ਢੰਡੋਰਾ ਦੇਣ ਵਾਲਾ ਸ਼ੇਖ।

"ਚੋਰ ਜਾਰ ਜੂਆਰ ਪੀੜੇ ਘਾਣੀਐ" ਇਸ ਤੁਕ ਦੇ ਤਈਂ ਵਿਸਾਰ ਸਮਝੇ
ਨਹੀਂ ਬਾਣੀਦਾ ਪਰੇਮ ਕਰਤਾਰਸਿੰਘਾਢੰਗ ਸੋਚਿਆ ਹੋਇਆ ਰੁਜ਼ਗਾਰ ਸਮਝੇ

*ਕਾਹਨ ਸਿੰਘ ਲੇਪਨੀ ਦੀ ਸਾਖ

ਇਕ ਦਿਨ ਗੁਰ ਪਹਿਨ ਪੌਸ਼ਾਕ ਚਿਟੀ ਜਾ ਰਹੇ ਸਨ ਵਲ ਦਰਬਾਰ ਭਾਈ
ਓਸ ਰਾਹ ਦੇ ਵਿਚ ਹੀ ਓਸ ਵੇਲੇ ਕਾਹਨ ਸਿੰਘ ਲਿੰਬ ਰਿਹਾ ਦੀਵਾਰ ਭਾਈ
ਸਤਿਗੁਰਾਂ ਦੇ ਜਾਮੇ ਛਿਟ ਪੈ ਗਈ ਦਿਤਾ ਹੁਕਮ ਉਸ ਵਕਤ ਵਿਚਾਰ ਭਾਈ
ਏਸ ਲੇਪਨੀ ਨੂੰ ਫੜ ਵਕਤ ਏਸੇ ਦਿਹੋ ਮੱਤ ਮੂੰਹ ਤੇ ਥਪੜ ਮਾਰ ਭਾਈ
ਬੱਸ ਹੁਕਮ ਹੀ ਦੇਣ ਦੀ ਦੇਰ ਹੈ ਸੀ ਸਿੱਖ ਉਠ ਪਏ ਜੋਸ਼ ਧਾਰ ਭਾਈ
ਕਿਸੇ ਲਤ ਮਾਰੀ ਕਿਸੇ ਮਾਰ ਮੁਕਾ ਦਿਤੇ ਓਸ ਦੇ ਕੇਸ ਖਿਲਾਰ ਭਾਈ
ਗੁਰਾਂ ਹੋ ਗੁਸੇ ਕਿਹਾ, ਹਟੋ ਪਿਛੇ ਅਤੇ ਮੁਖ ਤੋਂ ਕਿਹਾ ਉਚਾਰ ਭਾਈ
ਇਕ ਧੱਪੜ ਦੀ ਦਿਤੀ ਆਗਯਾ ਸੀ ਤੁਸਾਂ ਮਾਰੇ ਨੇ ਗਿਣਤੀਉਂ ਬਾਹਰ ਭਾਈ
ਕੀਤੀ ਕੇਸਾਂ ਦੀ ਨਾਲੇ ਬੇਅਦਬੀ ਏ ਅਸੀਂ ਸਕਦੇ ਨਹੀਂ ਸਹਾਰ ਭਾਈ
ਮੋਹਰ ਸਿੱਖ ਦੇ ਸਿਰ ਤੇ ਸਤਿਗੁਰਾਂ ਦੀ ਕਰਨਾ ਅਦਬ ਤੁਹਾਨੂੰ ਦਰਕਾਰ ਭਾਈ
ਓਹਨਾਂ ਆਖਯਾ ਅਸੀਂ ਤਾਂ ਸਿੱਖ ਤੁਹਾਡੇ ਮਨੋ ਤਨੋ ਹਾਂ ਆਗਯਾਕਾਰ ਭਾਈ
ਬੋਲੇ ਸਾਹਿਬ ਜੇ ਤੁਸੀਂ ਸਿੱਖ ਸਾਡੇ, ਸਾਡੇ ਨਾਲ ਜੇ ਤੁਸਾਂ ਦਾ ਪਿਆਰ ਭਾਈ
ਬੇਟੀ ਆਪਨੀ ਦਾ ਕੋਈ ਸਾਕ ਦੇਵੇ ਮੰਨ ਆਗਯਾ ਕਰੋ ਉਪਕਾਰ ਭਾਈ
ਇਹ ਸੁਣ ਕੇ ਚੁਪ ਹੋ ਗਏ ਸਾਰੇ ਕਿਹਾ ਗੁਰੂ ਜੀ ਨੇ ਤਿੰਨ ਵਾਰ ਭਾਈ
ਪਿਆ ਹੌਂਸਲਾ ਕਿਸੇ ਨੂੰ ਮੂਲ ਨ ਸੀ ਖੜੇ ਰਹੇ ਹੋ ਕੇ ਸ਼ਰਮਸਾਰ ਭਾਈ
ਅਜੈਬ ਸਿੰਘ ਕੰਧਾਰੀਏ ਵਕਤ ਓਸੇ ਬੇਟੀ ਆਪਣੀ ਲਿਆ ਮੁਟਿਆਰ ਭਾਈ
ਅਗੇ ਸਤਿਗੁਰਾਂ ਦੇ ਖੜੀ ਆਣ ਕੀਤੀ ਕਿਹਾ,ਹੁਕਮ ਹੁਣ ਜਿਵੇਂ ਦਾਤਾਰ ਭਾਈ
ਕਾਹਨ ਸਿੰਘ ਆ ਕੇ ਚਰਨੀ ਡਿੱਗ ਪਿਆ ਕਹਿਆ ਬਖਸ਼ੋ ਹੋਮਿਨਤਦਾਰ ਭਾਈ
ਬੇਟੀ ਸਿੱਖ ਦੀ ਇਹ ਮੇਰੀ ਭੈਣ ਲਗੇ ਇਹਦਾ ਕਰਨਾ ਯੋਗ ਸਤਿਕਾਰ ਭਾਈ
ਗੁਰਾਂ ਆਖਯਾ ਹੁਣ ਨ ਕਹੁ ਇਉਂ ਤੂੰ ਮੰਨ ਬਚਨ ਤੇ ਕਰ ਅੰਗੀਕਾਰ ਭਾਈ
ਓਹਦੇ ਨਾਲ ਅਨੰਦ ਪੜ੍ਹਾਇ ਦਿਤਾ ਪੰਜ ਪੁਤ ਹੋਇ ਸ਼ਾਨਦਾਰ ਭਾਈ
ਓਹਨਾਂ ਵਿਚੋਂ ਵਿਸਾਖਾ ਸਿੰਘ ਹੋਇਆ ਪੰਥ ਮੁਖੀਆ ਬੀਰ ਸਰਦਾਰ ਭਾਈ
ਚੋਜੀ ਗੁਰੂ ਦੇ ਚੋਜ ਬੇਅੰਤ ਸਿੱਖੋ ਕੌਣ ਪਾਇ ਸਕੇ ਪਾਰਾਵਾਰ ਭਾਈ

---

ਸਾਹਿਬ ਕੌਰ ਜੀ ਕਹਿੰਦੇ ਹਨ ਕਿ ਕਾਹਨ ਸਿੰਘ ਦੀ ਵਾਰਤਾ ਅਸਾਂ ਅੱਖੀਂ ਨਹੀਂ ਸੀ ਦੇਖੀ ਸੁਜਾਨ ਸਿੰਘ ਲਾਹੌਰੀਏ ਨੇ ਦਸੀ ਸੀ – ਸੂ: ਪ੍ਰ: ਰੁੱਤ ੩ ਮਾ: ੩੬,

ਕਰੇ ਸਫਲੇ ਜਨਮ ਕਰਤਾਰ ਸਿੰਘਾ ਪੜ੍ਹ ਸੁਣਕੇ ਵਿੱਚ ਪਰਿਵਾਰ ਭਾਈ

ਸ਼ਹੀਦ ਕਿਸ ਨੂੰ ਆਖੀਦਾ ਹੈ

ਚੱਲੀ ਗੱਲ ਦੀਵਨ ਦੇ ਵਿੱਚ ਆ ਕੇ ਸਤਿਗੁਰੋ ਸਾਨੂੰ ਕਿਰਪਾ ਧਾਰ ਦਸੋ
ਲੋਕ ਕਿੰਨਾਂ ਦੇ ਤਈਂ ਸ਼ਹੀਦ ਆਖਣ ਕੀਹ ਓਹਨਾਂ ਦਾ ਅਸਲ ਵਿਹਾਰ ਦਸੋ
ਕਿਥੇ ਰਹਿਣ ਤੇ ਓਹਨਾ ਦਾ ਕੀਹ ਦਰਜਾ ਸਾਰੀ ਗੱਲ ਦਾ ਕਰ ਵਿਸਥਾਰ ਦਸੋ
ਸਾਨੂੰ ਸਮਜ ਆ ਜਾਇ ਕਰਤਾਰ ਸਿੰਘਾ ਕਰ ਮਿਹਰ ਸਤਿਗੁਰੂ ਦਾਤਾਰ ਦਸੋ

ਸ੍ਰੀ ਸਤਿਗੁਰੂ ਜੀ

ਗੁਰਾਂ ਆਖਿਆ ਨਾਮ ਸ਼ਹੀਦ ਓਹਨਾਂ ਮਨ ਆਪਨੇ ਤੇ ਕਾਬੂ ਪਾਨ ਜਿਹੜੇ
ਕਾਮ ਕਰੋਧ ਤੇ ਲੋਭ ਹੰਕਾਰ ਤਾਈਂ ਬੰਨ੍ਹ ਨੀਯਮ ਅਨੁਸਾਰ ਚਲਾਨ ਜਿਹੜੇ
ਪਰ ਤਨ, ਪਰ ਧਨ ਦਾ ਤਿਆਗ ਸਦਾ ਪਰਉਪਕਾਰ ਕਰਦੇ ਦੇਂਦੇ ਦਾਨ ਜਿਹੜੇ
ਨਾਮ, ਦਾਨ, ਸ਼ਨਾਨ, ਧਿਆਨ ਸਤਿਗੁਰ ਦੇਸ ਕੌਮ ਹਿਤ ਹੋਣ ਕੁਰਬਾਨ ਜਿਹੜੇ
ਕਰਨ ਰਖਯਾ ਗਊ ਗਰੀਬ ਦੀ ਜੋ ਦੀਨ ਦੁਖੀਆਂ ਦੁਖ ਵੰਡਾਨ ਜਿਹੜੇ
ਮਿੱਠਾ ਬੋਲਦੇ ਨੀਊਂ ਕੇ ਚਲਦੇ ਜੋ ਹਿਰਦਾ ਕਦੇ ਨ ਕਿਧੇ ਦਖ਼ਾਨ ਜਿਹੜੇ
ਮਨ ਜਿਤ ਕੇ ਹਉਮੈਂ ਦਾ ਨਾਸ ਕੀਤਾ ਜੀਊਂਦੇ ਜੀ ਵਿਚੋਂ ਮਰਜਾਨ ਜਿਹੜੇ
ਉਹ ਸਹੀਦ ਸਦਾਨ ਕਰਤਾਰ ਸਿੰਘਾ ਦਿਹ ਪਰ ਉਪਕਾਰ ਤੇ ਲਾਨ ਜਿਹੜੇ

ਪਹਿਲ ਸਿੰਘ ਸੁਨਿਆਰੇ ਦੀ ਸਾਖੀ

ਇਕ ਲੜਕਾ ਵਿਚ ਦੀਵਾਨ ਆਇਆ ਗੁਰਾਂ ਓਸ ਦੇ ਤਈਂ ਬੁਲਾਇਆ ਜੀ
ਕੌਣ ਪਿਤਾ ਤੇ ਥਾਂ ਮਕਾਨ ਕਿਹੜਾ ਹੁੰਦਾ ਕੌਣ, ਕੀਹ ਨਾਮ ਰਖਾਇਆ ਜੀ
ਲੜਕਾ ਬੋਲਿਆ ਜਾਤ ਸੁਨਿਆਰ ਮੇਰੀ ਅਤੇ ਮੂਲੇ ਦਾ ਹਾਂ ਮੈਂ ਜਾਇਆ ਜੀ
ਪਿਤਾ ਚਰਨ ਪਹੁਲੀ, ਮੈਂ ਹਾਂ ਅੰਮ੍ਰਿਤਧਾਰੀ ਪਹਿਲ ਸਿੰਘਹੈ ਨਾਮ ਧਰਾਇਆ ਜੀ
ਮੇਰੇ ਘਰ ਨੇ ਖਾਸ ਸਰਹਿੰਦ ਦੇ ਵਿਚ ਦਰਸ ਆਪਦੇ ਨੂੰ ਏਥੇ ਆਇਆ ਜੀ
ਅਜੇ ਵਸਦੀ ਹੈ ਸਰਹਿੰਦ ਤੇਰੀ ? ਹੱਸ ਗੁਰਾਂ ਨੇ ਫੇਰ ਦੁਹਰਾਇਆ ਜੀ
ਹੱਥ ਆਪਦੇ ਸਭ ਕੁਝ ਸਤਿਗੁਰੂ ਜੀ ਮੈਂ ਵੱਸਦੀ ਛੱਡ ਸਿਧਾਇਆ ਜੀ
ਨੇੜੇ ਸਮਾ, ਸਰਹਿੰਦ ਬਰਬਾਦ ਹੋਵੇ ਟੱਬਰ ਲੈ ਜਾਹ ਫਰਮਾਇਆ ਜੀ
ਮੰਨ ਆਗਜਾ ਪਹਿਲੇ ਸਿੰਘ ਚਲਾ ਗਿਆ ਜਾ ਮਾਤਾ ਦੇ ਤੇਈਂ ਲਿਆਇਆ ਜੀ
ਗੁਜ਼ਰ ਗਿਆ ਸੀ ਪਿਤਾ ਕਰਤਾਰ ਸਿੰਘਾ ਆ ਪਾਸ ਗੁਰਾਂ ਦੇ ਡੇਰਾ ਲਾਇਆ ਜੀ

ਤਥਾ

ਮੋਹਰਾਂ ਦਿਤੀਆਂ ਦਸ ਸਤਿਗੁਰੂ ਜੀਨੇ ਜ਼ੇਵਰ ਬੜਾ ਸੁੰਦਰ ਘੜ ਲਿਆਇ ਲੜਕਾ
ਪੂਰਾ ਨਿਕਲਿਆ ਤੋਲ ਦੇ ਵਿਚ ਜ਼ੇਵਰ ਸੋਨਾ ਰੱਤੀ ਨ ਵਿਚੋਂ ਚੁਰਾਇ ਲੜਕਾ

ਗੁਰਾਂ ਪੁਛਯਾ ਸੋਨਾ ਚੁਰਾਯਾ ਕਿਉਂ ਨ ਬੜਾ ਗਿਯਾਨ ਵੈਰਾਗ ਜਤਾਇ ਲੜਕਾ
"ਚੋਰ ਕੀ ਹਾਮਾ ਭਰੇ ਨ ਕੋਇ" ਇਤਿ ਆਦਕ ਸ਼ਬਦ ਸੁਨਾਇ ਲੜਕਾ
ਲੋਕ ਹੋਰ ਭੀ ਗਹਿਨੇ ਘੜਾਣ ਲੱਗੇ ਉਹ ਬੜਾ ਇਤਬਾਰ ਜਮਾਇ ਲੜਕਾ
ਗੁਰੂ ਘਰ ਵਿਚੋਂ ਚੀਜ਼ ਵਸਤ ਬਹੁਤੀ ਆਪੇ ਦੇ ਆਪੇ ਲੈ ਜਾਇ ਲੜਕਾ
ਅੰਤ ਹਿਰਦਾ ਓਸਦਾ ਬਦਲ ਗਿਆ ਦਿਨਾਂ ਵਿਚ ਬਹੁ ਪੈਸਾ ਕਮਾਇ ਲੜਕਾ
ਅੰਤ੍ਰਯਾਮੀ ਸਤਿਗੁਰਾਂ ਪੜਤਾਲ ਕੀਤੀ ਤੋਲ ਬੋਲ ਨ ਪਤਾ ਫੜਾਇ ਲੜਕਾ
ਅਧੋ ਅਧੀਆਂ ਹੀ ਚੀਜ਼ਾਂ ਘੱਟ ਹੋਈਆਂ ਦਿਣ ਦੀਵੀਂ ਹੀ ਮਾਲ ਖਪਾਇ ਲੜਕਾ
ਕੁਝ ਬਹੁ ਪਤਾ ਦੇਵੈ ਮੂਲ ਨਾਹੀਂ ਜਦ ਪੁਛਿਆ ਪਾਸ ਬੁਲਾਇ ਲੜਕਾ
ਬਰਕਤ ਚੋਰੀਦੇ ਮਾਲ ਨੂੰ ਮੂਲ ਨਾਹੀਂ ਸੁਣ ਗੁਰਾਂ ਤੋਂ ਬਹੁਤ ਸ਼ਰਮਾਇ ਲੜਕਾ
ਕਰ ਢੀਠ ਬਹੁਤਾ ਕਰਤਾਰ ਸਿੰਘਾ ਦਿੱਤਾ ਸਭਾ ਵਿਚੋਂ ਕਢਾਇ ਲੜਕਾ

ਇਕ ਪਠਾਨ ਦੀ ਸਾਖੀ

ਕੱਤਕ *ਮਾਹ ਸਤ੍ਰਿਗੁਰੂ ਦਮਦਮੇ ਬੈਠੇ ਦੂਰ ਇਕ ਪਠਾਨ ਜਾ ਰਿਹਾ ਸੀ ਜੀ
ਕੁਝ ਕੱਛ ਦੇ ਵਿਚ ਦਬਾਯਾ ਹੋਯਾ ਇਹਨੂੰ ਪਕੜ ਲਿਆਵੋ ਗੁਰਾਂ ਕਿਹਾ ਸੀ ਜੀ
ਸਿੱਖਾਂ ਪਕੜ ਆਂਦਾ, ਗੁਰਾਂ ਪੁਛਿਆ ਜਾਂ ਕਛੇ ਮਾਰ ਤੂੰ ਕੀਹ ਲੈਗਿਆ ਸੀ ਜੀ
ਬਹੁਤ ਵਾਰ ਜਾਂ ਕਿਹਾ ਕਰਤਾਰ ਸਿੰਘਾ ਅੰਤ ਫੁਟ ਕੇ ਉਹ ਰੋ ਪਿਆ ਸੀ ਜੀ

ਤਥਾ

ਮੈਂ ਪੀਰ ਜੀ ਬੱਚਾ ਪਠਾਨ ਦਾ ਹਾਂ ਸਾਡੇ ਵਿਚ ਹੈ ਜੌਹਰ ਸਮਾਯਾ ਹੋਇਆ
ਸਾਨੂੰ ਮੰਗਣੇ ਦੀ ਜਾਚ ਆਵੰਦੀ ਨਹੀਂ ਪਰ ਭੁਖ ਨੇ ਬਹੁਤ ਸਤਾਯਾ ਹੋਇਆ
ਲੱਭਾ ਕੁਝ ਨ ਖਾਣ ਨੂੰ ਬਹੁਤ ਫਿਰਿਆ ਅੰਦਰ ਭੁਖ ਨੇ ਭਾਂਬੜ ਮਚਾਯਾ ਹੋਇਆ
ਭੁਲਕੇ ਪੇਟ ਦੇ ਲਈ ਕਰਤਾਰ ਸਿੰਘਾ ਮੈਂ ਕੁਤੇ ਦਾ ਮਾਸ ਦਬਾਯਾ ਹੋਇਆ

ਤਥਾ

ਗੁਰਾਂ ਆਖਯਾ, ਸੁਟ ਦਿਹ, ਮਰਦ ਤਾਈਂ ਹੈ ਹਰਾਮ, ਭਾਈ ਮੁਰਦਾਰ ਖਾਣਾ
ਰਹੁ ਪਾਸ ਸਾਡੇ ਮਿਲਨ ਅੱਠ ਆਨੇ ਦੋਇ ਵੇਲੇ ਪ੍ਰਸ਼ਾਦ ਸੁਵਾਰ ਖਾਣਾ
ਇਹ ਸਾਰਾ ਬੇਕਾਰੀ ਦਾ ਭੁਖ ਖਾਨਾ ਹੈ ਚਾਹੀਦਾ ਕਰਕੇ ਕਾਰ ਖਾਣਾ
ਕੋਈ ਕਰ ਕਮਾਈ ਕਰਤਾਰ ਸਿੰਘਾ ਐਵੇਂ ਨਹੀਂ ਮਿਲਦਾ ਮਜ਼ੇਦਾਰ ਖਾਣਾ

ਵਾਕ ਕਵੀ

ਜਦੋਂ ਅੱਠ ਆਨੇ ਰੋਜ਼ ਮਿਲਨ ਲੱਗੇ ਸਾਰਾ ਭੁਖ ਦਾ ਦੁਖ ਪਠਾਨ ਭੁੱਲਾ

*ਸੰਮਤ ੧੭੫੭ ਦਾ।

ਰੱਜ ਖਾਇ ਤੇ ਮੁੱਛਾਂ ਮਰੋੜ ਛਡੇ ਔਖਾ ਸਮਾਂ ਓਹਨੂੰ ਅੰਤ ਆਨ ਭੁਲਾ
ਪੰਜ ਦਮੜੇ ਓਸ ਦੇ ਰੋਜ਼ ਹੋ ਗਏ ਤੰਗੀ ਤੁਰਸ਼ੀ ਸਾਰੀ ਪਠਾਨ ਭੁੱਲਾ
ਖ਼ਾਂ ਸਾਹਿਬ ਬਣ ਗਿਆ ਕਰਤਾਰ ਸਿੰਘਾ ਖ਼ਟਿ ਖ਼ਰਚੇ, ਦੁਖ ਜਹਾਨ ਭੁੱਲਾ

ਪਠਾਨ ਨੇ ਇੱਕ ਦਿਨ ਹਜ਼ੂਰ ਆਕੇ ਹਵਾਲ ਕਰਨਾ

ਇੱਕ ਦਿਨ ਕਹਿੰਦਾ ਸਾਹਿਬ ਅਰਜ਼ ਮੇਰੀ ਘਾਟਾ ਆਪਨੂੰ ਵਿਚ ਜਹਾਨ ਕੋਈ ਨ
ਦੁਨੀਆਂ ਦੌਲਤਾਂ ਸ਼ਾਹੀ ਸਮਾਨ ਸਾਰੇ ਕੀਤਾ ਜਾਵੰਦਾ ਜ਼ਾਹਿਰ ਬਿਆਨ ਕੋਈ ਨ
ਖਾਣਾ ਖਾਵੰਦੇ ਚੰਗਾ ਬਹਿਸ਼ਤ ਨਾਲੋਂ ਤੁਹਾਡੇ ਜਿਹਾ ਸਖੀ ਸੁਲਤਾਨ ਕੋਈ ਨ
ਫੇਰ ਪੀਰੀ ਮੁਰੀਦੀ ਦਾ ਅੰਤ ਭੀ ਨਹੀਂ ਕਿਸੇ ਗੱਲ ਦਾ ਫਿਕਰ ਧਿਆਨ ਕੋਈ ਨ
ਕੀਹ ਵਜ੍ਹਾ, ਮੈਂ ਰੋਜ਼ ਹੀ ਤੱਕਦਾ ਹਾਂ ਤੁਹਾਡੇ ਦਿਲ ਦੇ ਵਿਚ ਗੁਮਾਨ ਕੋਈ ਨ
ਐਸ਼ਾਂ ਇਸ਼ਰਤਾਂ ਵਾਂਗ ਅਮੀਰਾਂ ਦੇ ਨਹੀਂ ਕਾਮ ਕ੍ਰੋਧ ਦੀ ਮੂਲੋਂ ਪਛਾਨ ਕੋਈ ਨ
ਆਉਨ ਲੱਖਾਂ ਤਾਂ ਖੁਸ਼ੀ ਨਹੀਂ ਤੁਸੀਂ ਹੁੰਦੇ ਲੱਖਾ ਜਾਣ ਤਾਂ ਗ਼ਮ ਨਸ਼ਾਨ ਕੋਈ ਨ
ਐਬ ਕੋਈ ਨਹੀਂ ਡਿੱਠਾ ਕਰਤਾਰ ਸਿੰਘਾ ਏਸ ਗੱਲ ਦਾ ਮੈਨੂੰ ਗਯਾਨ ਕੋਈ ਨ

ਤਥਾ

ਮੈਂ ਲੌਣ ਰੋਟੀ ਮਜ਼ਾਂ ਖਾਵੰਦਾ ਹਾਂ ਮੈਨੂੰ ਪੀਰ ਜੀ ਕਾਮ ਸਤਾਵੰਦਾ ਏ
ਮਨ ਬਦੀਆਂ ਦੇ ਵੱਲ ਦੌੜਦਾ ਰਹੇ ਪਰ ਨਾਰੀਆਂ ਸਦਾ ਤਕਾਵੰਦਾ ਏ
ਔਹਨੂੰ ਮਾਰ ਲਵਾਂ ਔਹਨੂੰ ਲੁਟ ਲਵਾਂ ਇਹੋ ਮਨ ਮੇਰੇ ਵਿਚ ਭਾਵੰਦਾ ਏ
ਜਦੋਂ ਆਪ ਵਲੇ ਨਜ਼ਰ ਮਾਰਦਾ ਹਾਂ ਮੇਰਾ ਮਨ ਹੈਰਾਨ ਹੋ ਜਾਂਵੰਦਾ ਏ
ਵਧ ਪਰੀਆਂ ਤੋਂ ਆਵਨ ਔਰਤਾਂ ਭੀ ਕਿਸੇ ਚੀਜ਼ ਦਾ ਅੰਤ ਨ ਆਵੰਦਾ ਏ
ਦੂਰ ਕਰੋ ਇਹ ਭਰਮ ਕਰਤਾਰ ਸਿੰਘਾ ਮੇਰਾ ਮਨ ਕਹਿੰਦਾ ਸ਼ਰਮਾਵੰਦਾ ਏ

ਸਤਿਗੁਰਾਂ ਨੇ ਪਠਾਨ ਦੀ ਤਸੱਲੀ ਕਰਾਨੀ

ਗੁਰਾਂ ਆਖਯਾ ਦੱਸਾਂਗੇ ਫੇਰ ਕਦੇ ਦੇਈਂ ਆਪ ਹੀ ਯਾਦ ਕਰਾਇ ਖ਼ਾਨਾ
ਪੰਜ ਦਸ ਦਿਨ ਏਵੇਂ ਹੀ ਗੁਜ਼ਰ ਗਏ ਗੁਰਾਂ ਆਖਯਾ ਸਹਿਜ ਸੁਭਾਇ ਖ਼ਾਨਾ
ਤੇਰੇ ਨਾਲ ਹੈ ਸਾਡਾ ਪਿਆਰ ਬਣਿਆਂ ਪਰ, ਕਰੇ ਤਕਦੀਰ ਜੁਦਾਇ ਖ਼ਾਨਾ
ਦਸ ਦਿਨ ਰਹਿ ਗਏ ਤੇਰੀ ਜ਼ਿੰਦਗੀ ਦੇ ਗਈ ਮੌਤ ਤੇਰੀ ਨੇੜੇ ਆਇ ਖ਼ਾਨਾ
ਖਾਣ ਪੀਣ ਨੂੰ ਜੋ ਕੁਝ ਦਿਲ ਕਰਦਾ ਸਾਨੂੰ ਦੱਸ ਉਹ ਦਈਏ ਦਵਾਇ ਖ਼ਾਨਾ
ਰਹਿ ਜਾਇ ਨ ਹੱਵਸ ਕਰਤਾਰ ਸਿੰਘਾ ਖਾ ਪੀ ਤੇ ਲੈ ਹੰਡਾਇ ਖ਼ਾਨਾ

ਤਥਾ

ਸੁਣਦੇ ਸਾਰ ਪਠਾਨ ਦੀ ਖਾਨਯੋਂ ਗਈ ਉਠ ਡੇਰੇ ਦੇ ਵੱਲ ਮੁਰਝਾਇ ਗਿਆ

ਕਹਿਣਾ ਪੀਰ ਦਾ ਕਦੇ ਨਹੀਂ ਝੂਠ ਹੋਣਾ ਵਕਤ ਮਰਨ ਦਾ ਨੇੜੇ ਹੀ ਆਇ ਗਿਆ
ਖਾਣਾ ਪੀਣਾ ਹਰਾਮ ਹੋ ਗਿਆ ਸਾਰਾ ਗ਼ਮ ਓਸਦੇ ਚਿਹਰੇ ਤੇ ਛਾਇ ਗਿਆ
ਮੌਤ ਸਾਮ੍ਹਣੇ ਖੜੀ ਕਰਤਾਰ ਸਿੰਘਾ ਸਭ ਕੁਝ ਹੀ ਭੁਲ ਭੁਲਾਇ ਗਿਆ

ਤਥਾ

ਦੂੰਹ ਤਿੰਨਾ ਦਿਨ੍ਹਾਂ ਵਿਚ ਨਾਲ ਗਮ ਦੇ ਉਡ ਰੰਗ ਪਠਾਨ ਦਾ ਫੂਕ ਹੋਇਆ
ਦਿਨੇ ਚੈਨ ਨ ਰਾਤ ਨੂੰ ਨੀਂਦ ਆਵੇ ਚਿਹਰਾ ਬਦਲ ਗਿਆ ਪੀਲਾ ਭੂਕ ਹੋਇਆ
ਨਾਲ ਗਮ ਸ਼ਰੀਰ ਆ ਘਟਨ ਲਗਾ ਤੱਪ ਗਮੀ ਦਾ ਗਿਰਦ ਆ ਸ਼ੂਕ ਹੋਇਆ
ਅੱਛਾ ਕੁਛ ਨ ਲਗੇ ਕਰਤਾਰ ਸਿੰਘਾ ਸ਼ੀਸ਼ਾ ਦਿਲ ਦਾ ਟੁੱਟ ਦੋ ਟੂਕ ਹੋਇਆ

ਤਥਾ

ਚੌਥੇ ਦਿਨ ਬੁਲਾਇਆ ਗੁਰੂ ਜੀ ਨੇ ਹੱਸ ਪੁਛਦੇ ਕੀਹ ਬੀਮਾਰੀ ਹੋਈ
ਤੇਰਾ ਰੰਗ ਡਾਢਾ ਪੀਲਾ ਭੂਕ ਹੋਇਆ ਕਿਉਂ ਗਮ ਲੱਗਾ ਕੀਹਲਾਚਾਰੀ ਹੋਈ
ਕਹਿੰਦਾ ਪੀਰ ਜੀ ਹੁਣ ਮੈਂ ਮਰ ਜਾਣਾ ਮੇਰੇ ਵਾਸਤੇ ਮੌਤ ਦੀ ਤਿਆਰੀ ਹੋਈ
ਖਾਣ ਪੀਣ ਨੂੰ ਕੁਝ ਨ ਦਿਲ ਚਾਹੇ ਓਸੇ ਦਿਨ ਡਾਢੀ ਬੇ ਕਰਾਰੀ ਹੋਈ
ਅੱਖਾਂ ਅੱਗੇ ਆ ਰਿਹਾ ਇਮਾਲ ਨਾਮਾ ਆਕਬਤ ਹੈ ਜਾਪਦੀ ਭਾਰੀ ਹੋਈ
ਜਾਣਾ ਸਭੋ ਹੀ ਛਡ ਕਰਤਾਰ ਸਿੰਘਾ ਨੇਕੀ ਕੋਈ ਭੀ ਨ ਉਮਰ ਸਾਰੀ ਹੋਈ

ਗੁਰੂ ਜੀ

ਤੇਰੇ ਸੁਆਲ ਦਾ ਇਹੋ ਜੁਵਾਬ ਖ਼ਾਨਾ ਜ਼ਰਾ ਦਿਲ ਦੇ ਵਿਚ ਵਿਚਾਰ ਭਾਈ
ਚੌਂਹ ਦਿਨ੍ਹਾਂ ਤੋਂ ਮੌਤ ਦਾ ਨਾਮ ਸੁਣਿਆ ਛੱਡ ਦਿਤੇ ਨੀ ਕਾਰ ਵਿਹਾਰ ਭਾਈ
ਖਾਣਾ ਪੀਣਾ ਸੌਣਾ ਬਹਿਣਾ ਭੁਲ ਗਿਆ ਰੰਗ ਹੋਇਆ ਵਾਂਗ ਵਿਸਾਰ ਭਾਈ
ਸਾਨੂੰ ਜੰਮਦਿਆਂ ਹੀ ਸਾਡੇ ਸਤਿਗੁਰੂ ਨੇ ਦਿਤੀ ਸ਼ਾਮ੍ਹਣੇ ਮੌਤ ਦਿਖਾਰ ਭਾਈ
ਮਾਯਾ ਮੋਹ ਦੇ ਵਿਚ ਕੀਹ ਚਿੱਤ ਲਗੇ ਘੋੜੇ ਕਾਲਦੇ ਸਦਾ ਅਸਵਾਰ ਭਾਈ
ਦ੍ਰਿਸ਼ਟਮਾਨ ਸਾਰਾ ਨਾਸਵੰਤ ਲਿਖਯਾ ਇਹਦੇ ਨਾਲ ਕੀਹ ਪਾਨਾ ਪਿਆਰ ਭਾਈ
ਹਿਰਦਾ ਸ਼ੁਧ ਪਠਾਨ ਦਾ ਹੋਇ ਗਿਆ ਗਏ ਦਿਲਦੇ ਨਿਕਲ ਵਿਕਾਰ ਭਾਈ
ਜਿਨ੍ਹੂੰ ਯਾਦ ਹੈ ਮੌਤ ਕਰਤਾਰ ਸਿੰਘਾ ਬੁਕਲ ਓਸ ਦੀ ਵਿਚ ਕਰਤਾਰ ਭਾਈ

ਇਕ ਸਿੱਖ ਦੀ ਬੇਨਤੀ

ਇਕ ਦਿਨ ਇਕ ਸਿਖ ਨੇ ਅਰਜ਼ ਕੀਤੀ ਮੈਂ ਦੁਖੀ ਹੋਇਆ ਸੰਸਾਰ ਵੱਲੋਂ
ਮੇਰਾ ਸਤਿਗੁਰੋ ਮਨ ਉਦਾਸ ਰਹਿੰਦਾ ਚਿਤ ਮੁੜਿਆ ਵਿਸ਼ੇ ਵਿਕਾਰ ਵੱਲੋਂ
ਜਪ, ਤਪ, ਕੋਈ ਸਾਧਨਾ ਆਵੰਦੀ ਨਹੀਂ ਤੇ ਅੰਵਾਨ ਹਾਂ ਮੂਲੋਂ ਵਿਚਾਰ ਵੱਲੋਂ

ਅੱਖਰ ਇੱਕ ਭੀ ਆਵੰਦਾ ਨਹੀਂ ਮੈਨੂੰ ਹਾਂ ਅਸਲੋਂ ਮੂੜ੍ਹ ਵਿਹਾਰ ਵੱਲੋਂ
ਮਿਹਰ ਕਰੇ, ਮੈਨੂੰ ਕੁਝ ਗਯਾਤ ਹੋਵੇ ਡਰ ਆਵੰਦਾ ਜਮਾਂ ਦੀ ਮਾਰ ਵੱਲੋਂ
ਸ਼ਰਨ ਆਪਦੀ ਫੜੀ ਕਰਤਾਰ ਸਿੰਘਾ ਮਿਹਰ ਹੋ ਜਾਇ ਗੁਰੂ ਦਰਬਾਰ ਵੱਲੋਂ

ਸਤਿਗੁਰਾਂ ਨੇ ਓਸਨੂੰ ਵਿੱਦਯਾ ਪੜ੍ਹਨ ਬੈਠਾਨਾ

ਸਤਿਗੁਰਾਂ ਨੇ ਆਖਯਾ ਧੰਨ ਹੈਂ ਤੂੰ ਅਤੇ ਧੰਨ ਹੈ ਤੇਰੀ ਵਿਚਾਰ ਸਿੱਖਾ
ਤੂੰ ਅਨਪੜ੍ਹ ਹੀ ਏਡੀ ਦਲੀਲ ਦਾ ਹੈਂ ਤੇਰੇ ਉਤੇ ਹੈ ਮਿਹਰ ਕਰਤਾਰ ਸਿੱਖਾ
ਪਰ ਵਿੱਦਯਾ ਫੇਰ ਭੀ ਚਾਹੀਦੀ ਏ ਕੁਝ ਕਾਰ ਵਿਹਾਰ ਦੀ ਢਾਰ ਸਿੱਖਾ
ਹੋਰ ਨਹੀਂ ਤਾਂ ਗੁਰਮੁਖੀ ਪੜ੍ਹ ਅੱਖਰ ਗੁਰਬਾਣੀ ਦੀ ਹੋ ਜਾਇ ਸਾਰ ਸਿੱਖਾ
ਕੁਝ ਪਦ ਪਦਾਰਥ ਦਾ ਬੋਧ ਹੋਵੇ ਰਹਿਣਾ ਹੋਇਆ ਜੂ ਵਿਚ ਸੰਸਾਰ ਸਿੱਖਾ
ਦਿਤਾ ਕਰ ਸਪੁਰਦ ਕਰਤਾਰ ਸਿੰਘਾ ਇਕ ਮਾਈ ਦੇ, ਤੜ੍ਹ ਹੁਸ਼ਯਾਰ ਸਿੱਖਾ

ਸਿੱਖ ਨੇ ਆਨੰਦ ਸਾਹਿਬ ਦੀ ਪਹਿਲੀ ਤੁਕ ਹੀ ਪੜ੍ਹਕੇ ਆਨੰਦ ਹੋ ਜਾਣਾ

ਕੁਝ ਦਿਨ੍ਹਾਂ ਦੇ ਵਿੱਚ ਸਿੱਖ ਗਿਆ ਅੱਖਰ ਭਾਈ ਪੰਜ ਗ੍ਰੰਥੀ ਲਾਇਆ ਜੀ
ਲੱਗ ਪਾਠ ਸਿਖਾਉਨ ਅਨੰਦ ਸਾਹਿਬ ਪਹਿਲੀ ਤੁਕ ਦੇ ਤਈਂ ਪੜ੍ਹਾਇਆ ਜੀ
'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ' ਪਾਠ ਇਹ ਆਇਆ ਜੀ
ਏਸ ਤੁਕ ਤਈਂ ਉਹ ਪਕਾਉਨ ਲੱਗਾ ਹੋਰ ਪੜ੍ਹਨ ਤੋਂ ਧਿਆਨ ਹਟਾਇਆ ਜੀ
ਉਹ ਗਿਆ ਨ ਭਾਈ ਦੇ ਪਾਸ ਮੁੜਕੇ ਇਕ ਤੁਕ ਵਿਚੋਂ ਵਰੋਸਾਇਆ ਜੀ
ਭਾਈ ਲਾਈ ਸ਼ਕਾਇਤ ਕਰਤਾਰ ਸਿੰਘਾ ਗੁਰਾਂ ਸਿੱਖ ਦੇ ਤਈਂ ਬੁਲਾਇਆ ਜੀ

ਓਸ ਸਿੱਖ ਨੂੰ ਬੁਲਾਕੇ ਸਾਹਿਬਾਂ ਨੇ ਪੁਛਣਾਂ

ਸਿੱਖਾ ਪੜ੍ਹਨ ਦੇ ਵਾਸਤੇ ਜਾਂਦਾ ਕਿਉਂ ਨਹੀਂ ਤੈਨੂੰ ਚਾਹੀਦਾ ਸੀ ਖੁਸ਼ੀਦਾਰ ਪੜ੍ਹਨਾ
ਓਸ ਆਖਯਾ ਜੀ ਮੈਂ ਤਾਂ ਪੜ੍ਹ ਚੁਕਾ ਜਿੰਨ੍ਹਾਂ ਮੈਨੂੰ ਹੈਸੀ ਦਰਕਾਰ ਪੜ੍ਹਨਾ
ਮਿਲਿਆ ਸਤਿਗੁਰੂ ਹੋ ਆਨੰਦ ਗਿਆ ਏਦੂੰ ਅਗੇ ਹੈ ਕੀਹ ਮਗਜ਼ਮਾਰ ਪੜ੍ਹਨਾ
ਇਕੋ ਤੁਕ ਹੀ ਬੱਸ ਕਰਤਾਰ ਸਿੰਘਾ ਹੋਰ ਧੰਧਿਆਂ ਦਾ ਕੀਹ ਵਿਹਾਰ ਪੜ੍ਹਨਾ

ਸਤਿਗੁਰਾਂ ਨੇ ਹੋਰ ਸਿੱਖਾਂ ਨੂੰ ਸਿੱਖਯਾ ਦੇਣੀ

ਸਿਖੋ ਧੰਨ ਨਿਸਚਾ ਏਸ ਸਿੱਖ ਦਾ ਏ ਏਸੇ ਤਰ੍ਹਾਂ ਦਾ ਖ਼ਾਸ ਵਿਹਾਰ ਚਾਹੀਏ
ਇਹ ਬਾਣੀ ਮਹਾਂ ਪੁਰਖਾਂ ਦੀ ਬਹੁਤ ਉਚੀ ਇਦੇ ਨਾਲ ਅਤੁਟ ਪਿਆਰ ਚਾਹੀਏ
ਗੋਝ ਰਤਨ ਅਮੋਲਕ ਵਿਚ ਇਹਦੇ ਸਦਾ ਪੜ੍ਹਨੀ ਨਾਲ ਵਿਚਾਰ ਚਾਹੀਏ
ਇਹ ਕਾਨ ਬੇਕੀਵਤੀ ਹੀਰਿਆਂ ਦੀ ਅੱਖਰ ਅੱਖਰ ਦੀ ਕਰਨੀ ਸਾਰ ਚਾਹੀਏ
ਖੋਜ ਕਰਕੇ ਪਦਾਂ ਪਦਾਰਥਾਂ ਦੀ ਵਿੱਚੋਂ ਲੱਭਣਾ ਨਾਮ ਕਰਤਾਰ ਚਾਹੀਏ

*ਨਿਧਯਾਸਨ ਕਰ ਕਰਤਾਰ ਸਿੰਘਾ ਤਰ ਜਾਵਨਾ ਇਹ ਸੰਸਾਰ ਚਾਹੀਦੇ

ਤਥਾ

ਇੱਕੋ ਤੁਕ ਇਸ ਸਿੱਖ ਨੇ ਪੜ੍ਹ ਲਈ ਓਹੋ ਫੜ ਲੱਈ ਖਾਸ ਪਛਾਨ ਕਰ ਕੇ
ਉਚੇ ਨਿਸਚੇ ਦੇ ਨਾਲ ਬੈਠ ਗਿਆ ਨਿੱਧਯਾਸਨ ਤੇ ਜਾ ਨਿਸ਼ਾਨ ਕਰ ਕੇ
ਜੇ ਰਿਹਾ ਅਡੋਲ ਇਹ ਇਸੇ ਤਰ੍ਹਾਂ ਚਰਨ ਫੜੇ ਮੁਕਤੀ ਇਹਦੇ ਆਨ ਕਰ ਕੇ
ਗੁਰਪੁਰੀ ਲੈ ਜਾਊ ਕਰਤਾਰ ਸਿੰਘਾ ਇਕੋ ਤੁਕ ਹੀ ਇਹਦੀ ਕਲਯਾਨ ਕਰ ਕੇ

ਤਥਾ

ਕੁਰਲੇ ਕੀਤਿਆਂ ਨਹੀਂ ਪਿਆਸ ਜਾਂਦੀ ਬਿਨਾਂ ਖਾਧੇ ਸੁਆਦ ਕੋਈ ਆਵੰਦਾ ਨਹੀਂ
ਔਖਧ ਖਾਧਿਆਂ ਹੀ ਰੋਗ ਦੂਰ ਹੋਵੇ ਵੈਦ, ਵੇਦ ਕਿਹਾਂ, ਰੋਗ ਜਾਵੰਦਾ ਨਹੀਂ
†ਖ਼ੰਡ ਖਾਧਿਆਂ ਹੀ ਮਿੱਠਾ ਮੂੰਹ ਹੋਵੇ ਖ਼ੰਡ ਆਖਿਆਂ ਰਸ ਕੋਈ ਪਾਵੰਦਾ ਨਹੀਂ
ਬਾਨੀ ਬਿਨ੍ਹਾਂ ਵਿਚਾਰ [ ]ਪੜ੍ਹ ਛੱਡਿਆਂ ਹੀ ਅੱਗਯਾਨ ਅੰਧੇਰ ਨਸਾਵੰਦਾ ਨਹੀਂ
ਪੜ੍ਹਿਆ ਸੌ ਵਰਕਾ ਪਾਯਾ ਭੇਦ ਕੁਝ ਨ ਅੱਖਰ ਰਿਦੇ ਜਦ ਜੀਵ ਵਸਾਵੰਦਾ ਨਹੀਂ
ਨਹੀਂ ਪਾਵੰਦਾ ਮੁਕਤ ਕਰਤਾਰਸਿੰਘਾ ਜਦ ਤੱਕ ਪੜ੍ਹ ਅਮਲ ਕਮਾਵੰਦਾ ਨਹੀਂ

ਨਾਮ ਅਟੱਲ ਰਹਿਣ ਦੀ ਸਾਖੀ

ਇਕ ਦਿਨ ਬਹੁਤੇ ਵਿਦਵਾਨ ਬੈਠੇ ਚਰਚਾ ਆਪਸ ਵਿਚ ਚਲਾਇ ਰਹੇ
ਨਾਮ ਕਿਸਦਾ ਰਹੇ ਅਟੱਲ ਦਸੋ ਆਪੋ ਆਪਨੀ ਯੁਕਤ ਬਤਾਇ ਰਹੇ
ਕੋਈ ਆਖਦਾ ਲਾ ਜਾਇ ਖੂਹ ਜਿਹੜਾ ਯਾ ਤਾਲ ਲਾ ਜਾਇ ਸੁਨਾਇ ਰਹੇ
ਯਾਂ ਸਰਾਂ ਯਾਂ ਬਾਗ ਬਨਾਇ, ਮੰਦਰ ਛੱਡ ਜਾਇ ਔਲਾਦ ਜਤਾਇ ਰਹੇ
ਕੋਈ ਕੁਝ ਆਖੇ ਕੋਈ ਕੁਝ ਆਖੇ ਘੋੜੇ ਖੂਬ ਦਲੀਲ ਦੁੜਾਇ ਰਹੇ
ਸਾਰੀ ਚਰਚਾ ਇਹ ਕਰਤਾਰ ਸਿੰਘਾ ਸਤਿਗੁਰੂ ਜੀ [ ]ਸੁਣ ਸੁਨਾਇ ਰਹੇ

ਤਥਾ

ਆਖਰ ਪੁਛਿਆ ਓਹਨਾਂ ਤੋਂ ਗੁਰੂ ਜੀ ਨੇ ਕਦੋਂ ਹੋਇਆ ਹੈ ਭਗਤ ਕਬੀਰ ਦੱਸੋ

---

*ਨਿੱਧਯਾਸਨ ਵਰਤੋਂ ਵਿਚ ਲਿਆਉਂਦੇ ਹੋਇਆਂ।

†ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ—

ਖਾਂਡ ਖਾਂਡ ਕਹਿ ਜਿਹਬਾ ਨ ਸਾਦ ਮੀਠੋ ਆਵੈ ਅਗਿਨ ਅਗਿਨ ਕਹਿ ਸੀਤ ਨ ਬਿਨਾਸ ਹੈ।
ਬੈਦ ਬੈਦ ਕਹਿ ਰੋਗ ਮਿਟਤ ਨ ਕਾਹੂ ਕੋ ਹੈ ਦ੍ਰਬ ਦ੍ਰਬ ਕਹੈ ਕੋਊ ਦ੍ਰਬੈ ਨ ਬਿਲਾਸ ਹੈ।
ਚੰਦਨ ਚੰਦਨ ਕਹੈ ਹੋਤ ਨ ਸੁਬਾਸ ਬਾਸ ਚੰਦ ਚੰਦ ਕਹੈ ਉਜੀਆਰੋ ਨ ਪ੍ਰਗਾਸ ਹੈ।
ਤੈਸੇ ਗਯਾਨ ਗੋਸ਼ਟ ਕਹਤ ਨ ਰਹਤ ਪਾਵੈ ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ।

[ ]ਪੜਿਆ ਨਾਹੀ ਭੇਦੁ ਬੁਝਿਐ ਪਾਵਣਾ।

ਓਸ ਵੇਲੇ ਕਿਹੜਾ ਬਾਦਸ਼ਾਹ ਹੈਸੀ ਅਤੇ ਕੌਣ ਸੀ ਓਹਦਾ ਵਜ਼ੀਰ ਦੱਸੋ
ਨਾਮ ਕਿਸੇ ਦਾ ਲਵੋ ਕਰਤਾਰ ਸਿੰਘਾ ਖਿੱਚ ਸਮੇਂ ਦੀ ਖਾਸ ਤਸਵੀਰ ਦੱਸੋ
ਕੌਣ ਵਿਚ ਕਾਂਸ਼ੀ ਸ਼ਾਹੂਕਾਰ ਹੋਇਆ ਸੋਚ ਸਮਝ ਕੇ ਨਾਲ ਤਦਬੀਰ ਦੱਸੋ

ਤਥਾ

ਕੌਣ ਦਸੇ ਤੇ ਕਿਸ ਨੂੰ ਪਤਾ ਹੈਸੀ ਅਪੋ ਆਪਨੇ ਤੀਰ ਚਲਾਨ ਲੱਗੇ
ਕੋਈ ਹਮਾਯੂੰ, ਅਕਬਰ ਕੋਈ ਕਹੇ ਬਾਬਰ ਚੌਹਾਨ ਤੇ ਜਾਟ ਬਤਾਨ ਲੱਗੇ
ਕੋਈ ਕਿਸੇ ਨਤੀਜੇ ਤੇ ਪਹੁੰਚਿਆ ਨ ਟਾਲਮ ਟੋਲੇ ਕਰ ਸਮਾ ਲੰਘਾਨ ਲੱਗੇ
ਏਸ ਯੁਕਤੀ ਨਾਲ ਕਰਤਾਰ ਸਿੰਘਾ ਮਹਿਮਾ ਨਾਮ ਦੀ ਗੁਰੂ ਸਮਝਾਨ ਲੱਗੇ

ਸਤਿਗੁਰ ਜੀ

ਬੋਲੇ ਆਪ ਸਾਹਿਬ ਸੁਣੋ ਖ਼ਾਲਸਾ ਜੀ ਹੈ ਕਰੀਬ ਜੁਲਾਹਾ ਕਬੀਰ ਹੋਇਆ
ਨਾ ਤਾਲ ਅਤੇ ਕੋਈ ਖੂਹ ਲਾਇਆ ਨ ਸੀ ਬਾਦਸ਼ਾਹ ਨ ਸੀ ਵਜ਼ੀਰ ਹੋਇਆ
ਨ ਸੀ ਧਨ ਪੱਲੇ ਨ ਸੀ ਜ਼ੋਰ ਬਾਹੀਂ ਨ ਹੀ ਖ਼ੂਬਸੂਰਤ ਮਾਹਿ ਮੁਨੀਰ ਹੋਇਆ
ਧੀਆਂ ਪੁਤਾਂ ਵਾਲਾ ਉਹ ਗ੍ਰਿਸਥੀ ਸੀ ਭੇਖਾ ਧਾਰੀ ਨ ਕੋਈ ਫਕੀਰ ਹੋਇਆ
ਪਰ ਨਾਮ ਓਹਦਾ ਅੱਜ ਵਿਚ ਦੁਨੀਆਂ ਹਰ ਇਕ ਦਾ ਹੈ ਦਾਮਨਗੀਰ ਹੋਇਆ
ਕਿਹੜੀ ਖੂਬੀਦੇ ਨਾਲ ਕਰਤਾਰ ਸਿੰਘਾ ਓਹਦਾ ਨਾਮ ਅਟੱਲ ਅਖੀਰ ਹੋਇਆ

ਤਥਾ

ਇਹ ਨਾਮ ਦਾ ਸਾਰਾ ਪਰਤਾਪ ਸਮਝੋ ਕਿੱਡੀ ਪਦਵੀ ਪਾਈ ਕਬੀਰ ਉਚੀ
ਨੀਚ ਕੁਲ ਦਾ ਵੇਖੋ ਜੁਲਾਹਾ ਹੈ ਸੀ ਕਿੱਡੀ ਓਸ ਦੀ ਹੋਈ ਤਕਦੀਰ ਉਚੀ
ਕੋਈ ਜਾਣਦਾ ਨ ਰਾਜੇ ਰਾਣਿਆਂ ਨੂੰ ਹੈ ਕਬੀਰ ਦੀ ਹੋਈ ਜ਼ਮੀਰ ਉਚੀ
ਰਿਖੀ ਮੁਨੀਆਂ ਪੰਡਤਾਂ ਗਿਆਨੀਆਂ ਤੋਂ ਵਿਚ ਜੱਗ ਓਹਦੀ ਤਕਰੀਰ ਉਚੀ
ਲੱਖਾਂ ਹਿਰਦਿਆਂ ਦੇ ਵਿਚ ਖਿਚੀ ਹੋਈ ਉਹ ਪੁਰ ਜਮਾਲ ਤਸਵੀਰ ਉਚੀ
ਦਿਤੀ ਨਾਮ ਨੇ ਕਰ ਕਰਤਾਰ ਸਿੰਘਾ ਓਹਦੀ ਪਦਵੀ ਬੇ-ਨਜ਼ੀਰ ਉਚੀ

ਤਥਾ

ਬੜੇ ਬੜੇ ਪਰਤਾਪ ਇਕਬਾਲ ਵਾਲੇ ਬਾਦਸ਼ਾਹ ਤੇ ਰਾਜੇ, ਸੁਲਤਾਨ ਹੋ ਗਏ
ਧਨੀ, ਸੇਠ ਅਤੇ ਪੰਡਤ ਵੈਦ, ਗੁਣੀ ਅਕਲ ਮੰਦ ਭਾਰੇ ਬਲਵਾਨ ਹੋ ਗਏ
ਅੱਜ ਹੋਇ ਤੇ ਕੱਲ੍ਹ ਨੂੰ ਗੁੰਮ ਗਏ ਪਾਣੀ ਬੁਲਬੁਲੇ ਵਾਂਗ ਪਛਾਨ ਹੋ ਗਏ
ਕੌਣ ਜਾਣਦਾ ਉਨ੍ਹਾਂ ਦੇ ਨਾਮ ਤਾਈਂ ਲੱਖਾਂ ਵੱਧ ਤੋਂ ਵੱਧ ਇਨਸਾਨ ਹੋ ਗਏ

ਲੱਖਾਂ ਤਾਲ ਤੇ ਖੂਹੇ ਲਵਾ ਮਰ ਗਏ ਅੱਜ ਲੱਗੇ ਤੇ ਕੱਲ੍ਹ ਵੈਰਾਨ ਹੋ ਗਏ
ਕਿਤੇ ਇੱਕ ਦੋ ਸਦੀਆਂ ਯਾਦ ਰਹੇ ਅੰਤ ਸਭ ਦੇ ਗੁੰਮ, ਨਿਸ਼ਾਨ ਹੋ ਗਏ
ਨਾਮ ਨਾਮੀਆਂ ਦੇ ਸਣੇ ਦੂਰ ਹੋਏ ਗੁੰਮ ਸਣੇ ਬਾਗਾਂ ਬਾਗਬਾਨ ਹੋ ਗਏ
ਸਫਾ ਹਸਤੀ ਉਤੋਂ ਕਰਤਾਰ ਸਿੰਘਾ ਸਮਾ ਪਾਇ ਸਾਰੇ ਬੇ–ਨਿਸ਼ਾਨ ਹੋ ਗਏ

ਤਥਾ

ਤਿੰਨ ਪੁਰਖ ਨੇ ਸਦਾ ਅਟੱਲ ਰਹਿੰਦੇ ਨਾਮ ਜਪਿਆ ਅਤੇ ਜਪਾਯਾ ਜਿੰਨ੍ਹਾ
ਕੌਮ ਵਿਚ ਨੇ ਜੀਉਂਦੇ ਅੰਤ ਤੋੜੀ ਨੇਕ ਰਾਸਤਾ ਕੋਈ ਚਲਾਯਾ ਜਿੰਨ੍ਹਾ
ਦੂਜੇ ਉਹ, ਆ ਕੇ ਧਰਮ ਦੇਸ਼ ਲੱਈ ਤਨ ਮਨ ਤੇ ਧਨ ਘੁਮਾਯਾ ਜਿੰਨ੍ਹਾ
ਫੜ ਤੇਗ ਸਹਾਰ ਕੇ ਦੁਖ ਭਾਰੇ ਜ਼ੁਲਮ ਜ਼ਾਲਮਾ ਸਣੇ ਮਿਟਾਯਾ ਜਿੰਨਾ
ਤੀਜੇ ਨਾਮ ਅਟੱਲ ਕਵੀਸ਼ਰਾਂ ਦੇ ਧਰਮ ਗਰੰਥਾਂ ਤਈਂ ਬਨਾਯਾ ਜਿੰਨ੍ਹਾ
ਦੁਨੀਆਂ ਜਦੋਂ ਤੋੜੀ ਕਰਤਾਰ ਸਿੰਘਾ ਯਾਦ ਰਹਿਨ ਕੋਈ ਧਰਮ ਕਮਾਯਾ ਜਿੰਨ੍ਹਾ

ਬੀਬੀ ਦੀਪ ਕੌਰ ਦੀ ਸਾਖੀ

ਸੰਗਤ ਚਲਕੇ ਮਾਝਯੋਂ ਆਈ ਬਹੁਤੀ ਬੈਠੇ ਵਿਚ ਦਰਬਾਰ ਦੇ ਆਇ ਗੁਰ ਜੀ
ਚਾੜ੍ਹੀ ਕਾਰ ਭੇਟਾ ਸਿੱਖਾਂ ਪਰੇਮ ਸੇਤੀ ਰਹੇ ਸ਼ੁਭ ਉਪਦੇਸ਼ ਸੁਨਾਇ ਗੁਰ ਜੀ
ਕੀਤੀ ਬੇਨਤੀ, ਈਰਖੀ ਲੋਕ ਭੈੜੇ ਵੈਰ ਪੰਥ ਦੇ ਨਾਲ ਰਖਾਇ ਗੁਰ ਜੀ
ਛੋੜ ਖਾਨੀਆਂ ਕਢਦੇ ਰਾਹ ਜਾਂਦੇ ਸ਼ਰਮ ਦੀਨ ਈਮਾਨ ਗੁਵਾਇ ਗੁਰ ਜੀ
ਅਸੀਂ ਜਦੋਂ ਦੁਾਬੇ ਦੇ ਵਿੱਚ ਆਏ ਲੰਘੇ ਤਲਵਣੋ ਗ੍ਰਾਂ ਸਬਾਇ ਗੁਰ ਜੀ
ਇਕ ਖੂਹ ਉਤੇ ਜ਼ਰਾ ਬੈਠ ਗਏ ਕਰਨ ਲਗੇ ਚੀਬੀਨੀ ਬਨਾਇ ਗੁਰ ਜੀ
ਅਗੇ ਪਿਛੇ ਗਈ ਸੰਗਤ ਹੋ ਓਥੇ ਵਿਥ ਥੋੜ੍ਹੀ ਬਹੁਤੀ ਵਿਚ ਪਾਇ ਗੁਰ ਜੀ
ਦੀਪ ਕੌਰ ਬੀਬੀ ਉਠ ਸਾਡੇ ਵਿਚੋਂ ਕਲੀ ਟੁਰ ਪਈ ਕਦਮ ਉਠਾਇ ਗੁਰ ਜੀ
ਮੁਸਲਮਾਨ ਅਗੋਂ ਮਿਲੇ ਚਾਰ ਓਹਨੂੰ ਉਹ ਚੰਦਰੇ ਦਿਲ ਡੁਲਾਇ ਗੁਰ ਜੀ
ਕਠੇ ਆਨ ਹੋਏ ਦੀਪ ਕੌਰ ਗਿਰਦੇ ਬੀਬੀ ਹੌਂਸਲੇ ਤਈਂ ਵਧਾਇ ਗੁਰ ਜੀ
ਕੰਨੀ ਓਹਨਾਂਦੇ ਪਾਸੋਂ ਕਤਰਾ ਲੰਘੀ ਲਗੇ ਮਗਰ ਉਹ ਖ਼ੁਰਾ ਦਬਾਇ ਗੁਰ ਜੀ
ਇਕ ਵਧ ਅੱਗੇ ਨੇੜੇ ਆਨ ਢੁਕਾ ਕੰਙਣ ਲਾਹ ਕੇ ਬੀਬੀ ਸੁਟਾਇ ਗੁਰ ਜੀ
ਪਾਪੀ ਝੁਕਕੇ ਜਦੋਂ ਉਹ ਫੜਨ ਲੱਗਾ ਖ਼ਿਚ ਤੇਗ ਬੀਬੀ ਝਟਕਾਇ ਗੁਰ ਜੀ
ਓਹਨੂੰ ਵੇਖ ਕੇ ਦੂਸਰਾ ਕੁਦ ਪਿਆ ਬੀਬੀ ਸ਼ੀਹਣੀ ਦੇ ਵਾਂਗ ਗਰਜਾਇ ਗੁਰ ਜੀ
ਓਹ ਦੀ ਆਉਂਦੇ ਦੀ ਮੁੰਡੀ ਲਾਹ ਘੱਤੀ ਵਾਂਗ ਦੇਵੀ ਦੇ ਤੇਗ ਫਿਰਾਇ ਗੁਰ ਜੀ
ਪਿਛੋਂ ਅਸੀਂ ਭੀ ਦੌੜਕੇ ਆਨ ਪੁਜੇ ਲਿਆ ਤੀਸਰਾ ਭੀ ਏਸ ਢਾਹਿ ਗੁਰ ਜੀ

ਚੌਬਾ ਡਿਗ ਪਿਆ ਦਹਿਸ਼ਤ ਨਾਲ ਓਥੇ ਓਹਦੀ ਛਾਤੀ ਕ੍ਰਿਪਾਨ ਧਸਾਇ ਗੁਰ ਜੀ
ਬੀਬੀ ਰਖ ਲਈ ਪੱਤ ਕਰਤਾਰ ਸਿੰਘਾ ਜੌਹਰ ਅੰਮ੍ਰਿਤ ਦਾ ਦਿਖਲਾਇ ਗੁਰ ਜੀ

ਤਥਾ

ਗੁਰਾਂ ਬੀਬੀ ਦੇ ਸਿਰ ਪਿਆਰ ਦਿਤਾ ਖੁਸ਼ੀ, ਸੁਣਕੇ ਹੋਇ ਮਹਾਨ ਸਾਰੇ
ਸਤਿਗੁਰਾਂ ਨੇ ਆਖਯਾ ਸੁਣੋ ਸਿਖੋ ਮਾਈ ਭਾਈ ਹਥਯਾਰ ਸਜਾਨ ਸਾਰੇ
ਹੈ ਬਰਕਤ ਸ਼ਸਤ੍ਰਾਂ ਵਿਚ ਭਾਰੀ ਅੰਗ ਸੰਗ ਰਖੋ ਕਿਰਪਾਨ ਸਾਰੇ
ਕੌਮਾਂ ਜਿਹੜੀਆਂ ਸਦਾ ਹਥਯਾਰ ਰਖਣ ਵੈਰੀ ਓਹਨਾਂ ਪਾਸੋਂ ਡਰ ਖਾਨ ਸਾਰੇ
ਸਦਾ ਯੋਧਿਆਂ ਦੇ ਡੰਕੇ ਵੱਜਦੇ ਨੇ ਰੋਸ਼ਨ ਹੋਂਵਦੇ ਨਾਮ ਜਹਾਨ ਸਾਰੇ
ਤਾਕਤ ਸ਼ਸ਼ਤ੍ਰਾਂ ਦੀ ਕਰਤਾਰ ਸਿੰਘਾ ਹੁਕਮ ਕਰ ਜਾਂਦੇ ਹੁਕਮਰਾਨ ਸਾਰੇ

ਬਰਸਾਨੇ ਵਾਲੀ ਸਿੱਖਣੀ ਦੀ ਸਾਖੀ

ਮੇਲ ਹੋਇਆ *ਵੈਸਾਖੀ ਦਾ ਬਹੁਤ ਭਾਰਾ ਹੈਸੀ ਸੰਗਤ ਬੇਸ਼ੁਮਾਰ ਆਈ
ਸ੍ਰੀ ਸਤਿਗੁਰੂ ਤਖਤ ਬਿਰਾਜ ਰਹੇ ਘੁੰਡ ਕੱਢ ਬਾਹਰੋਂ ਇਕ ਨਾਰ ਆਈ
ਅਗੂੰ ਵਿਚ ਦਰਬਾਰ ਦੇ ਆਵੰਦੀ ਨ ਮੁੜ ਮੁੜ ਭਾਵੇਂ ਕਈ ਵਾਰ ਆਈ
ਗੁਰੂ ਅੰਤ੍ਰਯਾਮੀ ਨੇ ਵੇਖ ਲਈ ਸੱਦ ਭੇਜੀ, ਉਹ ਵਿਚ ਦਰਬਾਰ ਆਈ
ਗੁਰਾਂ ਆਖਯਾ ਬੇਟੀ ਇਹ ਗੱਲ ਕੀਹ ਏ ਤੇਰੇ ਮਨ ਅਦਰ ਕੀਹ ਵਿਚਾਰ ਆਈ
ਮੁੜ ਮੁੜ ਕਿਉਂ ਗਈ ਕਰਤਾਰ ਸਿੰਘਾ ਸਿੱਧੀ ਕਿਉਂ ਨ ਕਰਨ ਦੀਦਾਰ ਆਈ

ਤਥਾ

ਹੱਥ ਜੋੜ ਉਸ ਬੀਬੀ ਨੇ ਅਰਜ਼ ਕੀਤੀ ਪੇਕੇ ਰਾਮ ਪੁਰ ਲਵੋ ਪਛਾਨ ਗੁਰ ਜੀ
ਮੈਂ ਛੋਟੀ ਜਹੀ ਸਾਂ ਘਰ ਮਾਪਿਆਂ ਦੇ ਰਿਹਾ ਸੰਤ ਓਥੇ ਇਕ ਆਨ ਗੁਰ ਜੀ
ਪੰਜ ਬਰਸ ਮੈਂ ਓਸਦੀ ਕਰੀ ਸੇਵਾ ਦਿਤਾ ਓਸ ਨੇ ਵਿੱਦਯਾ ਦਾਨ ਗੁਰ ਜੀ
ਓਸਸੰਤ ਦੇ ਸੰਗ ਤੋਂ ਰੰਗ ਚੜ੍ਹਿਆ ਸ਼ੌਕ ਸੇਵਾ ਦਾ ਲੱਗਾ ਮਹਾਨ ਗੁਰ ਜੀ
ਫੇਰ ਵਿਆਹੀ ਬਰਸਾਨੇ ਦੇ ਵਿਚ ਗਈ ਕੀਤੀ ਮਿਹਰ ਵੱਡੀ ਭਗਵਾਨ ਗੁਰ ਜੀ
ਨੇਕ ਖੱਤ੍ਰੀ ਦੇ ਲੜ ਲੱਗ ਗਈ ਮੈਂ ਉਹ ਭੀ ਸੰਤ ਸੇਵੀ ਬੁਧਵਾਨ ਗੁਰ ਜੀ
ਆਯਾ ਗਿਆ ਜੋ ਸੰਤ ਫਕੀਰ ਮਿਲਦਾ ਘਰ ਲੈ ਆਉਂਦਾ ਹਿੱਤ ਠਾਨ ਗੁਰ ਜੀ
ਕਰਾਂ ਟਹਿਲ ਪ੍ਰਸ਼ਾਦ ਦੀ ਖੁਸ਼ੀ ਹੋਕੇ ਲੰਗਰ ਵਿਚ ਰਹੇ ਸਦਾ ਧਿਆਨ ਗੁਰ ਜੀ
ਪੇਕੇ ਸੌਹਰੇ ਦੋਵੇਂ ਸਿੱਖ ਆਪਦੇ ਨੇ ਗੁਰੂ ਘਰ ਦੀ ਆਸ ਰਖਾਨ ਗੁਰੂ ਜੀ
ਆ ਸਾਰੇ ਵਿਸਾਖੀ ਦੀਵਾਲੀ ਉਪਰ ਦਰਸ਼ਨ ਆਪ ਜੀ ਦੇ ਪਾ ਜਾਨ ਗੁਰ ਜੀ

*੧੭੫੮ ਦੀ ਵਿਸਾਖੀ।

ਮੈਨੂੰ ਛਡ ਆਉਂਦੇ ਪਿਛੇ ਏਸ ਲਈ ਬੰਦ ਰਹਿਨ ਨ ਬੂਹੇ ਮਕਾਨ ਗੁਰ ਜੀ
ਮਤਾਂ ਸੰਤ ਕੋਈ ਆਕੇ ਮੁੜ ਜਾਵੇ ਭੁਖਾ ਚਲਾ ਜਾਇ ਕੋਈ ਇਨਸਾਨ ਗੁਰ ਜੀ
ਇਹੋ ਲੋਭ ਮੈਨੂੰ ਮੈਂ ਭੀ ਰਹਾਂ ਪਿਛੇ ਆਈ ਨਾਲ ਨ ਕਦੇ ਸੁਜਾਨ ਗੁਰ ਜੀ
ਵਾਂਜੀ ਰਹੀ ਮੈਂ ਆਪਦੇ ਦਰਸ਼ਨਾ ਤੋਂ ਬਦ ਕਿਸਮਤ ਮੂੜ ਅੰਵਾਨ ਗੁਰ ਜੀ
ਹੈਸੀ ਐਤਕੀਂ ਪਤੀ ਜੀ ਮਿਹਰ ਕੀਤੀ ਨਾਲ ਲੈ ਆਇ ਮਿਹਰਬਾਨ ਗੁਰ ਜੀ
ਆਈ ਡੇਰਿਓਂ ਆਪਦੇ ਦਰਸ਼ਨਾਂ ਨੂੰ ਨੇੜੇ ਢੁਕੀ ਜਾਂ ਆਇ ਦੀਵਾਨ ਗੁਰ ਜੀ
ਅਗੇ ਵੇਖਿਆ ਮੈਂ ਸਾਰਾ ਬੈਠਾ ਹੋਇਆ ਮੇਰੇ ਮੋਹਰਿਆਂ ਦਾ ਖਾਨਦਾਨ ਗੁਰ ਜੀ
ਮੈਂ ਸੰਗ ਕੇ ਪਿਛ੍ਹਾਂ ਕਰਭਾਰ ਸਿੰਘਾ ਮੁੜ ਚਲੀ ਹੈ ਸਾਂ ਦੱਯਾਵਾਨ ਗੁਰ ਜੀ

ਤਥਾ

ਗੁਰਾਂ ਆਖਯਾ ਬੇਟੀ ਤਾ ਧੰਨ ਹੈਂ ਤੂੰ ਸਾਧ ਸੰਤ ਦੀ ਸੇਵਾ ਤੇ ਧਿਆਨ ਜਿਸ ਦਾ
ਹੱਥੀਂ ਪੀਹ ਪਕਾ ਕੇ ਕਰੇਂ ਸੇਵਾ ਸੰਤ ਖਾਣ ਪਕਾ ਪੀਠਾ ਆਨ ਜਿਸ ਦਾ
ਹੈ ਸਫਲਾ, ਮਾਨੁਖ਼ ਜਨਮ ਤੇਰਾ ਹੈ ਘਰ ਤੇ ਦਰ ਪਰਵਾਨ ਜਿਸ ਦਾ
ਸੇਵਾ ਰੂਪ ਮੇਵਾ ਮਿਲੇ ਓਸ ਤਾਈਂ ਪੁੰਨ ਪੂਰਬ ਹੋਇ ਮਹਾਨ ਜਿਸ ਦਾ
ਤੂੰ ਅਸਲ ਦੇਵੀ ਰੂਪ ਪਤੀਬਰਤਾ ਆਹਰ ਸਦਾ ਹੀ ਸੇਵਾ ਕਮਾਨ ਜਿਸ ਦਾ
ਧ੍ਰਿਗ ਓਹਦੀ ਕਮਾਈ ਕਰਤਾਰ ਸਿੰਘਾ ਸਾਧ ਸੰਤ ਕਮਾਯਾ ਨ ਖ਼ਾਨ ਜਿਸ ਦਾ

ਗ੍ਰਿਸਥ ਦੇ ਤਯਾਗ ਦੀ ਸਾਖੀ

ਇਕ ਦਿਨ ਸਤਿਗੁਰੂ ਦਰਬਾਰ ਬੈਠੇ ਦਰਸ ਪਾਇ ਰਹੇ ਨਰ ਨਾਰ ਆ ਕੇ
ਇਕ ਸਿੱਖ ਤੇ ਇਕ ਸਿੱਖਨੀ ਸਣੇ ਨੂੰਹ ਦੇ ਕਰਦੇ ਖੜੇ ਹਜ਼ੂਰ ਪੁਕਾਰ ਆ ਕੇ
ਸਚੇ ਪਾਤਸ਼ਾਹ ਸਾਡਾ ਪੁਤ ਇਕੋ, ਕਿਸੇ ਵਹਿਮ ਦਾ ਹੋਇਆ ਸ਼ਕਾਰ ਆ ਕੇ
ਡਾਢਾ ਗ੍ਰਿਸਥ ਦੇ ਵਲੋਂ ਉਦਾਸ ਹੋਇਆ ਜਿੰਨ ਭੂਤ ਦਾ ਪੈ ਗਿਆ ਭਾਰ ਆ ਕੇ
ਸਾਡਾ ਆਖਿਆ ਮੰਨਦਾ ਨਹੀਂ ਮੂਲੋਂ ਨਹੀਂ ਕਰਦਾ ਘਰ ਦੀ ਕਾਰ ਆ ਕੇ
ਉਸ ਤਾਈਂ ਸਮਝਾਓ ਕਰਤਾਰ ਸਿੰਘਾ ਅਸੀਂ ਡਿਗੇ ਤੇਰੇ ਦਰਬਾਰ ਆ ਕੇ

ਸ੍ਰੀ ਗੁਰੂ ਜੀ ਨੇ ਓਸ ਲੜਕੇ ਨੂੰ ਪੁਛਨਾ

ਕਹੁ ਨੀਂਗਰਾ ਕੀਹ ਹੈ ਨਾਮ ਤੇਰਾ ਕਿਹੜੀ ਗੱਲ ਤੋਂ ਡਰ ਵੈਰਾਗ ਫੜਿਆ
ਕਿਹੜੀ ਲਗਨ ਤੇਰੇ ਮਨ ਤਾਈਂ ਲਗੀ ਕਿਉਂ ਗ੍ਰਿਸਥਦੇ ਵਲੋਂ ਤਯਾਗ ਫੜਿਆ
ਅਜੇ ਉਮਰ ਅਠਾਰਾਂਕੁ ਸਾਲ ਦੀ ਏ ਪੱਲਾ ਗਯਾਨ ਦਾ ਗ਼ਫਲ ਤੋਂ ਜਾਗ ਫੜਿਆ
ਖੋਲ੍ਹ ਦੱਸ ਦਲੀਲ ਕਰਤਾਰ ਸਿੰਘਾ ਰਸਤਾ ਨਿੱਬ੍ਰਤੀ ਕਿਵੇਂ ਸੁਭਾਗ ਫੜਿਆ

*ਸੂਰਜ ਪ੍ਰਕਾਸ਼ ਰੁ: ਤੀਸਰੀ ਅਧ: ੪੭)।

ਲੜਕੇ ਨੇ ਬੇਨਤੀ ਕਰਨੀ

ਲੜਕੇ ਆਖਿਆ ਨਾਮ ਆਨੰਦ ਸਿੰਘ ਹੈ ਆਪ ਸਭੋ ਹੀ ਜਾਣਨੇ ਹਾਰ ਗੁਰ ਜੀ
ਬਾਣੀ ਆਪਦੀ ਪੜ੍ਹੀ ਮੈਂ ਪਰੀਤ ਲਾ ਕੇ ਕੀਤਾ ਪਾਠ ਆਨੰਦ ਵਿਚਾਰ ਗੁਰ ਜੀ

ਏ ਮਨ ਪਿਆਰਿਆ ਤੂੰ ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।

ਏ ਮਨਾ ਤੂੰ ਸੱਚ ਸਮ੍ਹਾਲ ਸਦ ਹੀ ਮਾਯਾ ਮੋਹ ਦਾ ਕੂੜ ਪਸਾਰ ਗੁਰ ਜੀ
ਇਹ ਕੁਟੰਬ ਜੋ ਸਾਮ੍ਹਣੇ ਦੇਖ ਰਿਹਾ ਮਾਤਾ ਪਿਤਾ ਅਤੇ ਪਰਿਵਾਰ ਗੁਰ ਜੀ
ਇਨ੍ਹਾਂ ਵਿਚੋਂ ਕਿਸੇ ਨਾਲ ਜਾਵਣਾ ਨਹੀਂ ਝੂਠਾ ਮੇਲ ਬਣਿਆ ਦਿਨ ਚਾਰ ਗੁਰ ਜੀ
ਕਰਨਾ ਮੋਹ ਕੀਹ ਫੇਰ ਕਰਤਾਰ ਸਿੰਘਾ ਬਾਜੀ ਜਾਵਨੀ ਅੰਤ ਜੇ ਹਾਰ ਗੁਰ ਜੀ

ਸ੍ਰੀ ਸਤਿਗੁਰੂ ਜੀ

ਬੜੇ ਰਿਖੀ ਮੁਨੀ ਵਿੱਦਵਾਨ ਯੋਗੀ ਰੱਸਾ ਮੋਹ ਦਾ ਕਿਸੇ ਨੇ ਵਢਿਆ ਨ
ਗਯਾਨ ਗੁਥਲੀਆਂ ਬੰਨ ਕੇ ਪਏ ਫਿਰਦੇ ਲੋਭ ਮੋਹ ਤਾਈਂ ਦਿਲੋਂ ਛਡਿਆ ਨ
ਕਈ ਸਾਧ ਅਤੀਤ ਤੇ ਵੈਸ਼ਨੋ ਹੋਏ ਕੁੱਤੀ ਹਿਰਸ ਨੂੰ ਕਿਸੇ ਨੇ ਕਢਿਆ ਨ
ਧਰ ਪੂਰਾ ਵੈਰਾਗ ਕਰਤਾਰ ਸਿੰਘਾ ਝੰਡਾ ਤਿਆਗ ਦਾ ਰਿਦੇ ਤੇ ਗਡਿਆ ਨ

ਤਥਾ

ਤੂੰ ਧੱਨ ਤੇ ਨਿਸਰਾ ਧੱਨ ਤੇਰਾ ਪਰ ਆਪਨੇ ਮਨੋਂ ਵਿਚਾਰ ਕਰ ਲੈ
ਜੇਕਰ ਤਿਆਗ ਨਾਲੋਂ ਗ੍ਰਿਸਥ ਹੈ ਚੰਗਾ ਕਾਹਨੂੰ ਛਡਨਾ ਹਿਰਦੇ ਸਾਰ ਕਰ ਲੈ
ਕਥਾ ਸੁਣ ਲੈ ਸੰਤ ਤੇ ਗ੍ਰਿਸਥੀਆਂ ਦੀ ਜਿਹੜੀ ਚੰਗੀ ਲੱਗੂ ਇਖਤੱਯਾਰ ਕਰ ਲੈ
ਅੱਧ ਵਿਚ ਨ ਰਹੀਂ ਕਰਤਾਰ ਸਿੰਘਾ ਜਿਹੜੇ ਪਾਸੇ ਲੱਗੈਂ ਬੇੜਾ ਪਾਰ ਕਰ ਲੈ

[੧] ਇਕ ਸੰਤ ਮਹਾਤਮਾ ਦੀ ਸਾਖੀ

ਗੁਰ ਆਖਦੇ ਨੀਂਗਰਾ ਸੁਣ ਬਹਿਕੇ ਸੰਤ ਹੋਕੇ ਸਿਦਕ ਰਖਾਇ ਕੋਈ
ਇਕ ਪਿੰਡ ਦੇ ਪਾਸ ਇਕ ਸੰਤ ਰਹਿੰਦਾ ਕਿਸੇ ਤਾਈਂ ਸਵਾਲ ਨ ਪਾਇ ਕੋਈ
ਕੁਟੀਆ ਵਿਚ ਬੈਠੇ ਤਈਂ ਪਿੰਡ ਵਿਚੋਂ ਅੰਨ ਦੁਧ ਦਹੀਂ ਜੇ, ਪੁਚਾਇ ਕੋਈ
ਖਾ ਛਡਦਾ ਮੰਗਦਾ ਕਿਸੇ ਤੋਂ ਨ ਕੋਈ ਰੱਖ, ਜਾਇ, ਲੈ ਜਾਇ ਕੋਈ
ਨੇਤ ਹੋਈ ਕਰਤਾਰ ਦੀ ਇਕ ਵੇਰਾਂ ਕੁਟੀਆ ਵਲ ਨ ਗ੍ਰਿਸਥੀ ਆਇ ਕੋਈ
ਸੱਤ ਦਿਨ ਗਏ ਬੀਤ ਕਰਤਾਰ ਸਿੰਘਾ ਅੰਨ ਭੋਜਨ ਨਾਹਿੰ ਛਕ ਇ ਕੋਈ

ਤਥਾ

ਦਿਨ ਸੱਤਵੇਂ ਫੁਰਨਾ ਇਹ ਫੁਰਿਆ ਹੋਯਾ ਕੋਪ ਇਹ ਖਾਸ ਕਰਤਾਰ ਦਾ ਏ
ਹੱਥ ਪੈਰ ਦਿਤੇ ਦਿਤੀ ਟੁਰਨ ਸ਼ਕਤੀ ਉਦਮ ਕਿਉਂ ਨ ਸਰੀਰ ਇਹ ਧਾਰ ਦਾ ਏ
ਚੱਲਾਂ ਚੱਲ ਕੇ ਭੋਜਨ ਲੈ ਆਵਾਂ ਹੈ ਖੁਲ੍ਹਾ ਭੰਡਾਰ ਦਾਤਾਰ ਦਾ ਏ
ਚਿੱਪੀ ਫੜ ਟੁਰ ਪਿਆ ਕਰਤਾਰ ਸਿੰਘਾ ਇਕ ਘਰ ਡਿੱਠਾ ਸ਼ਾਹੂਕਾਰ ਦਾ ਏ

ਤਥਾ

ਇਕ ਤਰਫ ਜਾਕੇ ਖੜਾ ਹੋਇ ਗਿਆ ਹੈਸੀ ਵਿਆਹ ਦਾ ਬੜਾ ਸਾਮਾਨ ਕੀਤਾ
ਕਈ ਤਰ੍ਹਾਂ ਦੇ ਬਣੇ ਪਕਵਾਨ ਓਥੇ ਸੀ ਅਡੰਬਰ ਬੜਾ ਮਹਾਨ ਕੀਤਾ
ਸਾਕ ਅੰਗ ਕੁਟੰਬ ਆ ਜਾਣ ਖਾ ਖਾ ਪਰ ਸੰਤ ਦਾ ਕਿਸੇ ਨ ਧਿਆਨ ਕੀਤਾ
ਅੱਧੀ ਰਾਤ ਬਤੀਤ ਹੋ ਗਈ ਖੜਿਆਂ ਨ ਭੋਜਨ ਖਵਾਇਆ ਨ ਮਾਨ ਕੀਤਾ
ਸੰਤ ਭਲਾ ਹੋ ਆਖਕੇ ਮੁੜ ਆਇਆ ਮਨ ਵਿਚ ਨ ਗਿਲ੍ਹਾ, ਗਿਲਾਨ ਕੀਤਾ
ਵੇਖ ਓਹਦਾ ਸੰਤੋਖ 'ਕਰਤਾਰ ਸਿੰਘਾ ਸ਼ਾਹੂਕਾਰ ਤੇ ਕੋਪ ਭਗਵਾਨ ਕੀਤਾ

ਤਥਾ

ਦੋ ਵਿਸ਼ਨ ਨੇ ਆਪਨੇ ਦੂਤ ਭੇਜੇ ਹਾਜਰ ਕੁਟੀਆ ਦੇ ਅਗੇ ਆਨ ਹੋਏ
ਸਾਧ ਪੁਛਦਾ ਕੌਣ ਤੇ ਆਇ ਕਿਥੋਂ ਅੱਧੀ ਰਾਤ ਕਿਸ ਤਰਫ ਰਵਾਨ ਹੋਏ
ਓਹ ਆਖਦੇ ਪਿੰਡ ਇਹ ਪਾਪੀਆਂ ਦਾ ਕੋਪ ਏਸ ਤੇ ਵਿਸ਼ਨ ਭਗਵਾਨ ਹੋਏ
ਸੱਤ ਦਿਨ ਹੋਇ ਤੁਹਾਨੂੰ ਭੁਖਿਆਂ ਨੂੰ ਆਪ ਦੋ ਵੇਲੇ ਖਾ ਮਸਤਾਨ ਹੋਏ
ਹੁਕਮ ਹੋਯਾ ਇਸ ਪਿੰਡ ਦੇ ਫੂਕਨ ਦਾ ਬਦ ਮਸਤ ਇਹ ਲੋਕ ਸ਼ੈਤਾਨ ਹੋਏ
ਗੱਲ ਓਹਨਾ ਦੀ ਸੁਣ ਕਰਤਾਰ ਸਿੰਘਾ ਉਹ ਸੰਤ ਜੀ ਬੜੇ ਹੈਰਾਨ ਹੋਏ

ਤਥਾ

ਕਹਿੰਦੇ ਜਾਉ ਕਸੂਰ ਕੀਹ ਪਿੰਡ ਦਾ ਏ ਕਿਉਂ ਬੇਦੋਸਿਆਂ ਤਈਂ ਜਲਾਵਨਾ ਏਂ
ਹੈ ਪ੍ਰੇਰਕ ਆਪ ਭਗਵਾਨ ਸਭ ਦਾ ਉਹਦੀ ਨੇਤ ਨੂੰ ਕਿਸ ਮਿਟਾਵਨਾ ਏਂ
ਉਹ ਪ੍ਰੇਰਦਾ ਤੇ ਭੋਜਨ ਮਿਲ ਜਾਂਦਾ ਉਸ ਦਾਤੇ ਦੀ ਦਾਤ ਨੂੰ ਖਾਵਨਾ ਏਂ
ਕਰਮਾ ਵਿਚ ਸੀ ਭੁਖ ਕਰਤਾਰ ਸਿੰਘਾ ਹੱਥ ਆਪਨਾ ਹੀ ਦਿਤਾ ਆਵਨਾ ਏਂ

ਤਥਾ

ਸੰਤ ਸਬਰ ਦੀ ਇਹ ਪ੍ਰੀਖਿਆ ਸੀ ਗੁਰ ਕਿਰਪਾ ਨਾਲ ਉਹ ਪਾਸ ਹੋਇਆ
ਹੋਈ ਮਿਹਰ ਉਸਤੇ ਭਗਵਾਨ ਦੀ ਜੀ ਗੇੜ ਕਰਮ ਸੰਜੋਗ ਦਾ ਨਾਸ ਹੋਇਆ
ਲੈ ਗਏ ਬੈਕੁੰਠ ਦੇ ਵਿਚ ਓਹਨੂੰ ਯਸ਼ ਸੂਰਜ ਉਦੇ ਆਕਾਸ਼ ਹੋਇਆ

ਪਾਈ ਮੁਕਤ ਸਾਮੀਪ ਕਰਤਾਰ ਸਿੰਘਾ ਖਾਸ ਵਿਚ ਬੈਕੁੰਠ ਦੇ ਵਾਸ ਹੋਇਆ

ਤਥਾ

ਮੰਤ ਬਣਨਾ ਤਾਂ ਟਿਹੋ ਜਿਹਾ ਬਣੀ ਨਾਹੀ ਬਥੇਰੇ ਹਨ ਟੁਕਰ ਗਦਾਈ ਫਿਰਦੇ
ਅੰਦਰ ਵਿਸ਼ੇ ਵਿਕਾਰ, ਬਪਾਰ ਖੁੱਲ੍ਹੇ ਬਾਹਰ ਸੈਂਕੜੇ ਭੇਖ ਬਣਾਈ ਫਿਰਦੇ
ਛੁਰੀ ਕਪਟ ਦੀ ਰੱਖ ਕੇ ਵਿਚ ਬੁਕਲ ਬਾਹਰੋਂ ਕਪੜੇ ਗੇਰੂ ਰੰਗਾਈ ਫਿਰਦੇ
ਹੇ ਨਿਕੱਮੇ ਬੇਅੰਤ ਕਰਤਾਰ ਸਿੰਘਾ ਭਾਰ ਗ੍ਰਿਸਥੀਆਂ ਦੇ ਸਿਰ ਪਾਈ ਫਿਰਦੇ

(੨) ਗ੍ਰਿਸਥ ਦਾ ਦ੍ਰਿਸ਼ਟਾਂਤ

ਇਹ ਨਿੱਬ੍ਰਤੀ ਦਾ ਅੰਗ ਸੁਣ ਲਿਆ ਈਕਰ ਪ੍ਰਵਿਰਤੀ ਵੱਲ ਧਿਆਨ ਭਾਈ
ਇਕ ਬੋਹੜ ਦਾ ਬੜਾ ਦਰਖਤ ਹੈਸੀ ਇਰਦ ਗਿਰਦ ਜੰਗਲ ਬੀਆਬਾਨ ਭਾਈ
ਓਸ ਬੋਹੜ ਦੇ ਉਪਰ ਕਈ ਚਿਰ ਤੋਂ ਜੋੜਾ ਰਹੇ ਕਬੂਤਰਾਂ ਜਾਨ ਭਾਈ
ਇਕ ਦਿਨ ਵੇਲਾ ਹੋਯਾ ਸੰਧਿਆ ਦਾ ਘਟਾਂ ਘੁੱਮੀਆਂ ਵਿਚ ਅਸਮਾਨ ਭਾਈ
ਝੱਖੜ ਝੁਲਿਆ ਬਦਲਾਂ ਜ਼ੋਰ ਪਾਇਆ ਅੰਧਾ ਧੁੰਧ ਹੋ ਰਿਹਾ ਜਹਾਨ ਭਾਈ
ਭੁਲਾ ਭਟਕਿਆ ਖੁੰਝਿਆ ਰਾਹ ਖਹਿੜਾ ਇਕ ਆਨ ਪੁਜਾ ਇਨਸਾਨ ਭਾਈ
ਜਾਲੀ ਮੋਢੇ ਤੇ ਹੱਥ ਦੇ ਵਿਚ ਫਾਹੀ ਸੀ ਫਾਂਧਕੀ, ਲਿਆ ਪਛਾਨ ਭਾਈ
ਕੱਠਾ ਹੋ ਰਿਹਾ ਪਾਲੇ ਦਾ ਮਾਰਿਆ ਓਹ ਭੁਖ ਨਾਲ ਰਹੇ ਸੁਕ ਪ੍ਰਾਨ ਭਾਈ
ਉਪਰ ਬੈਠੇ ਹੋਇ ਦੋਵੇਂ ਨਰ ਮਾਦਾ ਸੋਚਾਂ ਲਗ ਪਏ ਦੋਵੇਂ ਦੁਰ੍ਹਾਨ ਭਾਈ
ਮਾਦਾ ਆਖਦੀ ਇਉਂ ਕਰਤਾਰ ਸਿੰਘਾ ਅਗੇ ਪਤੀ ਦੇ ਹੋ ਨਿਰਮਾਨ ਭਾਈ

ਕਬੂਤਰੀ

ਹੇ ਪਤੀ ਜੀ ਅਸੀਂ ਗ੍ਰਿਸਥੀ ਹਾਂ ਅਭਯਾਗਤ ਸਾਡੇ ਘਰ ਆਇਆ ਏ
ਸੇਵਾ ਕਰਨੀ ਇਸਦੀ ਧਰਮ ਸਾਡਾ ਧਰਮ ਸ਼ਾਸਤ੍ਰਾਂ ਨੇ ਫਰਮਾਇਆ ਏ
ਜਿਸ ਘਰ ਤੋਂ ਮੰਗਤਾ ਜਾਇ ਖਾਲੀ ਤੇ ਅਤਿੱਥੀ ਨਾਹੀਂ ਵਰੋਸਾਇਆ ਏ
ਓਹ ਘਰ *ਮਸਾਨ ਕਰਤਾਰ ਸਿੰਘਾ ਵਿਚ ਵੱਸਦੇ ਭੂਤ ਸੁਣਾਇਆ ਏ

ਕਬੂਤਰ

ਉਹ ਕਬੂਤਰ ਆਖਦਾ ਸੁਣ ਪਿਆਰੀ ਅਸੀਂ ਕੀਹ ਹਾਂ, ਸੇਵਾ ਕਮਾਨ ਜੋਗੇ
ਧੰਨ ਉਹ ਜੋ ਆਪ ਗੁਜ਼ਰਾਨ ਕਰਦੇ ਸੈਇਆਂ ਹੋਰਨਾਂ ਤਈਂ ਖੁਲਾਨ ਜੋਗੇ
ਕੋਈ ਦੋ ਕੋਈ ਚਾਰ ਕੋਈ ਦਸ ਪਾਲੇ ਅਸੀਂ ਆਪਨੀ ਪੇਟ ਭਰਾਨ ਜੋਗੇ

*ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ।
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ।

ਐਸੇ ਗ੍ਰਿਸਥੀਆਂ ਤੇ ਧਿਰਕਾਰ ਸਭਸ਼ੀਂ ਜੋ ਨਹੀਂ ਕਿਸੇ ਨੂੰ ਲਾਭ ਪ੍ਰਧਾਨ ਜੋਗੇ
ਅੰਨ ਭੁਖਿਆਂ ਬਸਤਰ ਨੰਗਿਆਂ ਨੂੰ ਜਿਹੜੇ ਗ੍ਰਿਸਤੀ ਨਹੀਂ ਦਵਾਨ ਜੋਗੇ
ਓਹ ਮਰ ਕੇ ਪੈਣਗੇ ਵਿੱਚ ਨਰਕਾਂ ਖੋਤੇ ਨਿਰੇ ਜੋ ਭਾਰ ਉਠਾਨ ਜੋਗੇ
ਕੀਹ ਜਾਵਨਾ ਓਹਨਾਂ ਗ੍ਰਿਸਥੀਆਂ ਦਾ ਜੋ ਨਹੀਂ ਕਿਸੇ ਦਾ ਦੁਖ ਵੰਡਾਨ ਜੋਗੇ
ਅਸੀਂ ਪੰਛੀ ਅਨਾਥ ਕਰਤਾਰ ਸਿੰਘਾ ਮਸਾਂ ਆਪਨਾ ਝੱਟ ਲੰਘਾਨ ਜੋਗੇ

ਕਬੂਤਰੀ ਦੀ ਹਿਮਤ

ਇਹ ਆਖ ਕੇ ਝੱਟ ਤਿਆਰ ਹੋਇਆ ਇਕ ਪਿੰਡ ਨੂੰ ਉਡਕੇ ਆਇਆ ਸੀ
ਕਿਸੇ ਧੂਏਂ ਵਿਚੋਂ ਧੁਖਦੀ ਇਕ ਲੱਕੜ ਵਿਚ ਚੁੰਝ ਦੇ ਪਕੜ ਲਿਆਇਆ ਸੀ
ਉਹ ਫਾਂਧਕੀ ਦੇ ਅੱਗੇ ਸੁਟ ਦਿਤੀ ਪਿਛੋਂ ਆਲ੍ਹਣਾ ਆਪਨਾ ਢਾਇਆ ਸੀ
ਓਸ ਪਾਲੇ ਦੇ ਮਾਰੇ ਨੇ ਸ਼ੁਕਰ ਕੀਤਾ ਕੱਖ ਚੁਗ ਕੇ ਧੂੰਆਂ ਧੁਖਾਇਆ ਸੀ
ਫੇਰ ਇਰਦ ਗਿਰਦੋਂ ਕੱਖ ਕਾਨ ਚੁਣ ਕੇ ਚੰਗਾ ਭਾਂਬੜ ਓਸ ਮਚਾਇਆ ਸੀ
ਸੀਤ ਦੂਰ ਹੋ ਗਿਆ ਕਰਤਾਰ ਸਿੰਘਾ ਫੇਰ ਜੋੜੇ ਇਹ ਮਤਾ ਪਕਾਇਆ ਸੀ

ਕਬੂਤਰ

ਸਾਡੇ ਘਰ ਅੱਭਯਾਗਤ ਚੱਲ ਆਇਆ ਕਹਿੰਦਾ ਨਰ ਮੈਂ ਫਰਜ਼ ਨਿਭਾਵੰਦ ਹਾਂ
ਜੇਕਰ ਰਿਹਾ ਭੁਖਾ ਲਗੂ ਪਾਪ ਭਾਰਾ ਇਹਨੂੰ ਆਪਨਾ ਮਾਸ ਖੁਲਾਵੰਦਾ ਹਾਂ
ਮੇਰੀ ਦੇਹੀ ਦੀ ਹੋ ਕਲੱਯਾਨ ਜਾਵੇ ਜਨਮ ਮਰਨ ਦਾ ਗੇੜ ਮਿਟਾਵੰਦਾ ਹਾਂ
ਹੋਰ ਪਾਸ ਨਹੀਂ ਕੁਝ ਕਰਤਾਰ ਸਿੰਘਾ ਭੋਜਨ ਏਸਦਾ ਆਪ ਹੋ ਜਾਵੰਦਾ ਹਾਂ

ਕਬੂਤਰੀ

ਇਹ ਗੱਲ ਕਬੂਤਰ ਜਦੋਂ ਆਖੀ ਮਾਦਾ ਪਿਆਰ ਦੇ ਨਾਲ ਸੁਨਾਵੰਦੀ ਏ
ਤੁਸੀਂ ਪਤੀ ਮੇਰੇ ਜੁਗਾਂ ਤੱਕ ਜੀਵੋ ਉਤੇ ਚਰਨਾਂ ਦੇ ਸਿਰ ਝੁਕਾਵੰਦੀ ਏ
ਪਿਆਰੇ ਪਤੀ ਬਾਝੋਂ ਨਾਰੀ ਕੱਮ ਕਿਹੜੇ ਰੰਡੀ ਛੁਟੜ ਨਾਮ ਧਰਾਵੰਦੀ ਏ
ਪਤੀ ਬਾਦਸ਼ਾਹ ਨਾਰ ਵਜ਼ੀਰ ਓਹਦੀ ਪਤੀ ਨਾਲ ਸ਼ੋਭਾ ਨਾਰੀ ਪਾਵੰਦੀ ਏ
ਪਤੀ ਬਾਝ *ਗਤੀ ਨਹੀਂ ਨਾਰੀਆਂ ਦੀ ਗੀਤਾ ਗਯਾਨ ਦੀ ਗੱਲ ਅਲਾਵੰਦੀ ਏ
ਜਿਸ ਨਾਰ ਤੇ ਪਤੀ ਪ੍ਰਸੱਨ ਨਾਹੀਂ ਜਪ, ਤਪ ਕਰਦੀ ਨਰਕੀਂ ਜਾਵੰਦੀ ਏ
ਦੇਵੀ ਦੇਵ ਮਨਾਵਨੇ ਕੂੜ ਓਹਦੇ ਜੋ ਨ ਘਰ ਦਾ ਦੇਵ ਮਨਾਵੰਦੀ ਏ
ਨਾਲ ਪਤੀ ਦੇ ਭੁਖ ਭੀ ਬਾਦਸ਼ਾਹੀ , ਬਾਦਸ਼ਾਹੀ ਨ ਪਤੀ ਬਿੱਨ੍ਹ ਭਾਵੰਦੀ ਏ

*ਨਾਰੀ ਨਰਕ ਸਰੀਰ ਹੈ ਬਿਨ੍ਹਾਂ ਪੁਰਖ ਕਿਹ ਕਾਮ।
ਸਤ ਗਤ ਦਾਤਾ ਪਤੀ ਹੈ ਅਵਰ ਨ ਦਾਤਾ ਰਾਮ। [ਰਾਜ ਨੀਤ]

ਪਤੀ ਚਰਨਾਂ ਵਿੱਚ ਸੁਰਗ ਸਦਾ ਨਰਕੀਂ ਬਿਰਹਨੀ ਅੰਗ ਜਲਾਵੰਦੀ ਏ
ਪਤੀ ਬਿਨ੍ਹਾਂ ਸ਼ਿੰਗਾਰ ਅੰਗਾਰ ਲੱਗਣ ਦੂਰਾ ਚਾਰਨੀ ਤੀਵੀਂ ਕਹਾਵੰਦੀ ਏ
ਅੰਦਰ ਚੂਹੇ ਲਾਗੂ ਕਾਂ ਬਾਹਰ ਲਾਗੂ ਖਾਂਦੀ ਪਹਿਨਦੀ ਨਾਹਿੰ ਸੁਹਾਵੰਦੀ ਏ
ਹਰ ਵੇਲੇ ਹੀ ਰੰਡੀ ਦੇ ਸਿਰ ਭੰਡੀ ਬੇ ਕਦਰੀ ਹੱਡਾਂ ਨੂੰ ਖਵੰਦੀ ਏ
ਜਿਥੇ ਰਹੇ ਸੁ ਰਹੇ ਗੁਲਾਮ ਬਣ ਕੇ ਸਾਰੀ ਰੋਂਦਿਆਂ ਉਮਰ ਲੰਘਾਵੰਦੀ ਏ
ਪੈਰ ਪੈਰ ਉਤੇ ਖ਼ਤਰਾ ਠੇਡਿਆਂ ਦਾ ਸਤ, ਪਤ ਨੂੰ ਮਸਾਂ ਬਚਾਵੰਦੀ ਏ
ਰੂਪ ਵੰਤੀ, ਭੈੜੀ ਚੁੜੇਲ ਦੇ ਤੁਲ ਜੋ ਨ ਪਤੀ ਦੀ ਸੇਵ ਕਮਾਵੰਦੀ ਏ
ਹੱਥ ਜੋੜ ਕੇ ਨਿਉਂ ਕੇ ਡਿੱਗ ਚਰਨੀ ਜੋ ਨ ਰੁਠੜਾ ਪਤੀ ਮਨਾਵੰਦੀ ਏ
ਓਹਨੂੰ ਰਾਜ ਤੋਂ ਭਿਖਯਾ ਬਹੁਤ ਚੰਗੀ ਜੋ ਪਤੀ ਪਰਸੰਨਤਾ ਚਾਹੁੰਦੀ ਏ
ਤੀਵੀ ਬਿਨ ਝੱਟ ਮਰਦ ਦਾ ਲੰਘ ਜਾਂਦਾ ਤੀਵੀਂ ਮਰਦ ਬਾਝੋਂ ਧਕੇ ਖਾਵੰਦੀ ਏ
ਏਸ ਲਈ ਮੈਂ ਏਸਦਾ ਖਾਜ ਹੋਵਾਂ ਦਿਹੋ ਆਗਯਾ ਨੈਨ ਵਹਾਵੰਦੀ ਏ
ਤੁਸੀਂ ਜੀਵੋ ਜਾਗੋ ਕਰਤਾਰ ਸਿੰਘਾ ਤੱਤੀ ਵਾ ਨ ਲੱਗੇ ਜਤਾਵੰਦੀ ਏ

ਕਬੂਤਰ

ਹੈਣ ਸੱਚੀਆਂ ਤੇਰੀਆਂ ਸਭ ਗੱਲਾਂ ਨਰ ਨਾਰੀ ਬਿਨਾਂ ਸੁਖ ਪਾਇ ਕੋਈ ਨ
ਮਰਦ ਦਸ ਹੋਵਨ ਨਾਰੀ ਇਕ ਨ ਹੋਇ ਓਸ ਘਰ ਨੂੰ ਘਰ ਬੁਲਾਇ ਕੋਈ ਨ
ਬਿਨਾਂ ਨਾਰੀਆਂ *ਘਰਾਂ ਨੂੰ ਕਹਿਣ ਡੇਰੇ ਜਿਥੋਂ ਆਯਾ ਗਿਆ ਵਰੋਸਾਇ ਕੋਈ ਨ
ਇਕ ਤੀਵੀਂ ਦੇ ਬਾਝ ਪਰਿਵਾਰ ਸੁੰਞਾਂ, ਸੁੰਞੇ ਘਰ ਆ ਦੀਵਾ ਜਗਾਇ ਕੋਈ ਨ
ਬਿਨਾਂ ਨਾਰੀਆਂ ਮਾੜੀਆਂ ਕੱਮ ਕਿਹੜੇ ਜਿਥੇ ਬਾਲ ਬੱਚਾ ਨਿਗ੍ਹਾ ਆਇ ਕੋਈ ਨ
ਬਿਨ੍ਹਾਂ ਨਾਰ ਦੇ ਮਰਦ ਖਵਾਰ ਹੁੰਦੇ ਵੇਲੇ ਦੁਖ ਦੇ ਦੁਖ਼ ਵੰਡਾਇ ਕੋਈ ਨ
ਸੁੰਞਾ ਮਰਦ, ਜਿਹਾ ਰੁਖ ਵਿਚ ਜੰਗਲ ਵੈੜੇ ਛੜੇ ਦੀ ਆਸ ਰਖਾਇ ਕੋਈ ਨ
ਨਾਰਾਂ ਨਾਲ ਹੀ ਸਾਕ ਸਰਬੰਧ ਸਾਰੇ ਕਲੇ ਮਰਦ ਨੂੰ ਪਾਸ ਬੈਠਾਇ ਕੋਈ ਨ
ਹੈ ਰੰਨ ਈਮਾਨ, ਨਸ਼ਾਨ ਪੁਤਰ ਧਨ ਬਿਨਾਂ ਗੁਜ਼ਰਾਨ ਕਰਾਇ ਕੋਈ ਨ
ਬਿਨ੍ਹਾਂ ਨਾਰ ਮਾਨੁੱਖ ਦੀ ਗ੍ਰਿਸਤਿ ਕਾਹਦੀ ਹਲਗਏ ਨੂੰ ਟੁਕਰ ਪਾਇ ਕੋਈ ਨ
ਜਿਸ ਘਰ ਵਿਚ ਨਾਰ ਸੁਲੱਖਣੀ ਹੋਏ ਪੈਰ ਬਿਪਤਾ ਓਸ ਥਾਂ ਪਾਇ ਕੋਈ ਨ
ਨੇਕ ਇਸਤ੍ਰੀ ਲੱਛਮੀ ਰੂਪ ਹੋਵੇ ਭੁਖ ਨੰਗ ਓਥੇ ਮੂੰਹ ਦਿਖਾਇ ਕੋਈ ਨ
ਪਤੀ ਬਰਤਾ ਮਿੱਠੀ ਜ਼ਬਾਨ ਵਾਲੀ ਤੇ ਕੁਲੱਛਨ ਵਿਚ ਰਖਾਇ ਕੋਈ ਨ

*ਘਰ ਉਜਾਰ ਹੈ ਤ੍ਰਿਆ ਬਿਨ ਸੁੰਞਾ ਰਹੇ ਦੁਆਰ।
ਪੁਰਖ ਵਾਹਿਰ ਹੀ ਸੂਰਮਾ ਅੰਤਰ ਘਰ ਕੇ ਖ੍ਵਾਰ। [ਰਾਜ ਨੀਤ]

ਐਸੀ ਇਸਤ੍ਰੀ ਧੰਨ ਕਰਤਾਰ ਸਿੰਘਾ ਬਣ ਨਾਰੀ ਤਾਈਂ ਹਸ, ਚਾਇ ਦੇਈ ਨ

ਤਥਾ

ਤੇਰੇ ਬਿਨ੍ਹਾਂ ਮੇਰੀ ਇਥੇ ਸਾਂਝ ਕਾਹਦੀ ਸੁੰਞਾਂ ਰੁਖ ਇਹ ਪਿਆ ਡਰਾਊ ਪਿੱਛੇ
ਆਪੋ ਆਪਣੀ ਆਲ੍ਹਣੀ ਵੜਨ ਪੰਛੀ ਪੱਤਾ ਪੱਤਾ ਇਹ ਕਲੇ ਨੂੰ ਖਾਊ ਪਿੱਛੇ
ਤੇਰੇ ਨਾਲ ਤਾਂ ਮੈਨੂੰ ਜਹਾਨ ਵੱਸੇ ਸੁੰਞਾਂ ਨਜ਼ਰ ਸੰਸਾਰ ਇਹ ਆਊ ਪਿੱਛੇ
ਮੇਰੇ ਜੰਗਲ ਦੇ ਵਿਚ ਬਣੇ ਮੰਗਲ ਸੁਖ ਬਨਿਆਂ; ਨਾਸ ਹੋ ਜਾਊ ਪਿੱਛੇ
ਮੈਂ ਤੇਰਾ ਵਿਛੋੜਾ ਨ ਝੱਲ ਸਕਾਂ ਬ੍ਰਿਹੋਂ ਹੱਡੀਆਂ ਮਾਰ ਸੁਕਾਊ ਪਿੱਛੇ
ਇਹਦਾ ਬਣਾਂ ਮੈਂ ਖਾਜ ਕਰਤਾਰ ਸਿੰਘਾ ਤੂੰ ਕਰੀਂ ਜਿਹੜਾ ਕੰਮ ਭਾਊ ਪਿੱਛੇ

ਕਬੂਤਰ ਤੇ ਕਬੂਤਰੀ ਦੋਹਾਂ ਨੇ ਬਲਦੇ ਭਾਂਬੜ ਵਿਚ ਡਿਗ ਪੈਣਾ

ਇਹ ਆਖ ਕਬੂਤਰ ਵਿਚ ਭਾਂਬੜ ਡਿੱਗ ਆਪਨਾ ਆਪ ਜਲਾਇ ਦਿਤਾ
ਬ੍ਰਿਹੋਂ ਵਿਚ ਕਬੂਤਰੀ ਦੁਖੀ ਹੋਈ ਦਿਲ ਪਤੀ ਵਿਛੋੜੇ ਹਿਲਾਇ ਦਿਤਾ
ਝੱਟ ਮਗਰੇ ਓਸ ਦੇ ਡਿੱਗ ਪਈ ਪਤੀਬਰਤਾ ਧਰਮ ਨਿਬਾਇ ਦਿਤਾ
ਇਸ ਘਟਨਾ ਨੇ ਓਸ ਫਾਂਧਕੀ ਦਾ ਪੱਥਰ ਹਿਰਦਾ ਨਰਮ ਕਰਾਇ ਦਿਤਾ
ਸਭ ਜਾਲ ਤੇ ਫਾਹੀਆਂ ਫੂਕੀਆਂ ਚਾ ਲਗੜਾਂ ਝਗੜਾਂ ਤਈਂ ਉਠਾਇ ਦਿਤਾ
ਹੋ ਗਿਆ ਵਿਰਕਤ ਕਰਤਾਰ ਸਿੰਘਾ ਪਿਛਲੇ ਕਰਮ ਕਿਸੇ ਫ਼ਲ ਆਇ ਦਿਤਾ

ਸਤਿਗੁਰੂ ਜੀ ਨੇ ਆਨੰਦ ਸਿੰਘ ਨੂੰ ਆਖਨਾ

ਸੁਣ ਦੋਂਇ ਪਾਸੇ ਲਏ ਨੀਂਗਰਾ ਤੂੰ ਹੁਣ ਦੋਹਾਂ ਦੇ ਉਤੇ ਵਿਚਾਰ ਕਰ ਲੈ
ਬਣਨਾ ਚਾਹਿੰ ਅਤੀ ਤਬਣ ਉਸ ਤਰਾਂ ਦਾ ਮਾਰ ਵਾਸਨਾ ਭਜਨ ਕਰਤਾਰ ਕਰ ਲੈ
ਜੇ ਗ੍ਰਿਸਥੀ ਹੋਇ ਤਾਂ ਇਉਂ ਦਾ ਹੋਈਂ ਖੱਟ ਘਾਲਕੇ ਕੁਝ ਉਪਕਾਰ ਕਰ ਲੈ
ਕੰਮੋਂ ਡਰਦਾ ਸਾਧ ਨ ਬਣ ਜਾਈਂ ਕੁਝ ਪੁਜੇ ਤੇ ਨੇਕੀ ਦੀ ਕਾਰ ਕਰ ਲੈ
ਗ੍ਰਿਸਤਿ ਧਰਮ ਹੈ ਉਤਮ ਸਭ ਨਾਲੋਂ ਹੈ ਸਭ ਦਾ ਆਸਰਾ ਸਾਰ ਕਰ ਲੈ
ਕਾਰ ਧਰਮ ਦੀ ਕਰ ਕਰਤਾਰ ਸਿੰਘਾ ਇਸ ਦਿਹ ਦਾ ਭਾਈ ਉਧਾਰ ਕਰ ਲੈ

ਆਨੰਦ ਸਿੰਘ

ਮਿਹਰ ਕਰੋ ਤੇ ਰਿਦੇ ਨੂੰ ਸ਼ਾਂਤ ਬਖਸ਼ੋ ਹੈਣ ਆਪਦੇ ਬਚਨ ਪਰਵਾਨ ਗੁਰ ਜੀ
ਸਿਖੀ ਸਿਦਕ ਭਰੋਸੇ ਦੀ ਦਾਤ ਦੇਣੀ ਘਰ ਬਾਹਰ ਰਹਿਣਾ ਨਿਗ੍ਹਾਬਾਨ ਗੁਰ ਜੀ

ਵਿਚ ਗ੍ਰਿਸਤਿ ਦੇ *ਠੋਕਰਾਂ ਬਹੁਤ ਲੱਗਣ ਫਤ੍ਹੇ ਬਖਸ਼ਨੀ ਹਰ ਮੈਦਾਨ ਗੁਰ ਜੀ
ਇਹ ਕਰਨੀ ਮਿਹਰ ਕਰਤਾਰ ਸਿੰਘਾ ਸਿੱਖੀ ਵਿਚ ਰਹਿ ਮੇਰੀ ਸੰਤਾਨ ਗੁਰ ਜੀ

(੧) ਉਪਦੇਸ਼ [ਸੰਤ]

ਪਹਿਲੀ ਸਾਖ਼ੀ ਉਪਦੇਸ਼ ਦੇਇ ਸਾਫ ਸਿੱਧਾ ਇਸ ਤਰ੍ਹਾਂ ਦੇ ਹੋਣ ਵਿਚਾਰ ਸਾਧੂ
ਭੇਖ਼ ਧਾਰ ਕੇ ਪਹਿਨ ਫਕੀਰੀ ਬਾਣਾ ਹੋਣ ਸਬਰ ਸੰਤੋਖ ਭੰਡਾਰ ਸਾਧੂ
ਦਯਾ, ਖਿਮਾ, ਅਹਿੰਸਾ ਦੇ ਹੋਣ ਭੂਸ਼ਨ ਹੋਣ ਸਰਲ ਸੁਭਾਵ ਦਾਤਾਰ ਸਾਧੂ
ਨਿਰ ਵਿਕਾਰ ਦੇ ਹੋਣ ਨਿਰਛਲ ਪੂਰੇ ਸਭੇ ਇੰਦ੍ਰੇ ਜਿੱਤ ਉਦਾਰ ਸਾਧੂ
ਪਰ ਧਨ, ਪਰ ਤਨ ਦਾ ਤਿਆਗ ਸਦਾ ਮਾਯਾ ਕਰਨ ਨਾਹੀਂ ਅੰਗੀਕਾਰ ਸਾਧੂ
ਕਾਮ, ਕ੍ਰੋਧ; ਮੋਹ, ਲੋਭ, ਹੰਕਾਰ ਤਾਈਂ ਰੱਖ਼ਣ ਸਦਾ ਹੀ ਦੂਰ ਦੁਰਕਾਰ ਸਾਧੂ
ਕਿਸੇ ਨਾਲ ਨ ਦੋਸਤੀ ਵੈਰ ਕੋਈ ਭਲਾ ਸਭ ਦਾ ਮੰਗਨੇ ਹਾਰ ਸਾਧੂ
ਜਤੀ ਸਤੀ ਤਪੀ ਹਠੀ ਬੀਰ ਧਰਮੀ ਉਚੀ ਹਸਤੀ ਵਿਚ ਸੰਸਾਰ ਸਾਧੂ
ਜਿਥੇ ਬਹਿਣ ਓਥੇ ਭਲਾ ਕਹਿਨ ਵਾਲੇ ਉਚੀ ਕਰਨੀ ਮਿੱਠੀ ਗੁਫਤਾਰ ਸਾਧੂ
ਸਾਰੀ ਦੁਨੀਆਂ ਸੜਦੀ ਅਗਨ ਅੰਦਰ ਸਿਰਫ਼ ਨਜ਼ਰ ਆਵਨ ਠੰਡੇਠਾਰ ਸਾਧੂ
ਸਾਧੂ ਨਾਮ ਜੋ ਸਾਧਨਾ ਕਰੇ ਪੂਰੀ ਚੰਚਲ ਮਨ ਨੂੰ ਰਖੇ ਖਲ੍ਹਾਰ ਸਾਧੂ
ਬਿਨ੍ਹਾ ਸਾਧਨਾ ਦੇ ਫਿਰਦੇ ਭੇਖ ਧਾਰੀ ਬਹੁਤੇ ਟੁਕਰ ਗਦਾ ਗੁਵਾਰ ਸਾਧੂ
ਵਿਚ ਭੇਖ ਦੇ ਪਾਪ ਕਮਾਨ ਪਾਪੀ ਲੈਣ ਦੁਨੀਆਂ ਦੀ ਫਿਟਕਾਰ ਸਾਧੂ
ਫਸੇ ਦਿਸਦੇ ਵੱਧ ਗ੍ਰਿਸਤੀਆਂ ਤੋਂ ਜ਼ਰ, ਜ਼ੋਰੂ, ਜ਼ਮੀਨ ਦੀ ਗਾਰ ਸਾਧੂ
ਸਾਧੂ ਨਾਮ ਤਾਈਂ ਬਦਨਾਮ ਕਰਦੇ ਡੇਰੇ ਮੱਲ ਕੇ ਕਰਨ ਬਪਾਰ ਸਾਧੂ

*ਸੂਰਜ ਪ੍ਰਕਾਸ਼ ਵਿਚ ਲਿਖਯਾ ਹੈ ਕਿ ਗ੍ਰਿਸਥ ਤਾਂ ਆਨੰਦ ਸਿੰਘ ਨੇ ਪ੍ਰਵਾਨ ਕਰ ਲਈ ਪਰ ਬੇਨਤੀ, ਕੀਤੀ ਕਿ ਸਚੇ ਪਾਤਸ਼ਾਹ ਮੈਂ ਦਲਿੱਦ੍ਰੀ ਹਾਂ ਗ੍ਰਿਸਤਿ ਬੜੀ ਮੁਸ਼ਕਲ ਨਾਲ ਹੀ ਨਿਭੇਗੀ ਤਦ ਸਾਹਿਬ ਹੱਸ ਪਏ ਤੇ ਆਖਣ ਲਗੇ ਕਿ ਤੂੰ ਪਿਛਲੇ ਜਨਮ ਵਿਚ ਭੀ ਬੜਾ ਹੀ ਦਲਿੱਦ੍ਰੀ ਸੈਂ ਅਤੇ ਓਦੋਂ ਤੂੰ ਸਾਡੇ ਘੋੜੇ ਦੀ ਸੇਵਾ ਕਰਦਾ ਸੈਂ ਇਕ ਵਾਰੀ ਅਸਾਂ ਪੁਛਯਾ ਕਿ ਘੋੜੇ ਨੂੰ ਦਾਨਾ ਪੱਠਾ ਪਾਯਾ ਈ ? ਤਦ ਤੂੰ ਐਵੇਂ ਹੀ ਆਖ ਛੱਡਯਾ ਕਿ ਹਾਂ ਜੀ ਪਾ ਛੱਡਯਾ ਹੈ ਸੋ ਦਲਿੱਦ੍ਰ ਪੁਣਾ ਇਸ ਜਨਮ ਭੀ ਤੇਰੇ ਨਾਲ ਹੀ ਆਯਾ ਹੈ ਅਸਾਂ ਬਚਨ ਕੀਤਾ ਸ਼ੀ ਕਿ ਹੱਛਾ ਤੇਰੀ ਸਹਾਇਤਾ ਕਰਾਂਗੇ ਸੋ ਤੂੰ ਜਾਹ ਤੇ ਆਪਨੀ ਮਿੰਘਣੀ ਨੂੰ ਏਥੇ ਲੈ ਆ, ਜੋ ਲੋੜ ਹੋਵੇ ਗੁਰੂ ਘਰੋਂ ਲੈ ਲਿਆ ਕਰੀਂ, ਪਹਿਲੇ ਜਨਮ ਵਿਚ ਆਨੰਦ ਸਿੰਘ ਦਾ ਨਾਮ ਮੱਤੂਸੀ। ਏਸ ਵਿਚ ਸ਼ਕ ਕਰਨ ਦੀ ਲੋੜ ਨਹੀਂ ਬੜੇ ਬੜੇ ਸਾਂਇੰਸ ਦਾਨ ਤੇ ਦੁਨੀਆਂ ਦੇ ਮਸ਼ਹੂਰ ਆਲਮ ਫਾਜ਼ਲ ਲੋਕ ਅਮਰੀਕਾ ਅਤੇ ਇੰਗਲੈਂਡ ਦੀਆਂ ਅਖਬਾਰਾਂ ਇਸ ਜੂਨਾਂ ਦੇ ਗੇੜ ਨੂੰ ਦਿਨ ਬਦਿਨ ਸਵੀਕਾਰ ਕਰਦੀਆਂ ਜਾਂਦੀਆਂ ਹਨ।

ਹੈਣ ਵਿਰਲੇ ਕਿਤੇ ਕਰਤਾਰ ਸਿੰਘਾ ਮੰਗੀ ਸਾਥੀਆਂ ਦੇ ਤਾਰਨ ਹਾਰ ਸਾਧੂ

(੨) ਗ੍ਰਿਸਥੀ

ਸਾਖੀ ਦੂਸਰੀ ਵਿਚ ਉਪਦੇਸ਼ ਸੋਹਣਾ ਦੱਜਾਧਰਮ ਦੀ ਕਿਰਤ ਕਮਾਨ ਗ੍ਰਿਸਤੀ
ਖ਼ੇਤੀ ਕਿਰਤ ਬਪਾਰ ਤੇ ਨੌਕਰੀ ਕਰ ਬਿਨ੍ਹਾਂ ਪਾਪ ਤੋਂ ਕਰਨ ਗੁਜ਼ਰਾਨ ਗ੍ਰਿਸਤੀ
ਸਾਧ ਧਰਮ ਹੈ ਆਸਰੇ, ਗ੍ਰਿਸਤੀਆਂ ਦੇ ਸਾਧ ਸੰਤ ਦੀ ਸੇਵਾ ਕਮਾਨ ਗ੍ਰਿਸਤੀ
ਵਾਂਗ ਪੰਛੀਆ ਦੇ ਅੱਭਗਜਾਤ ਆਉਂਦੇ ਫਲਦਾਰ ਦਰਖਤ ਸਮਾਨ ਗ੍ਰਿਸਤੀ
ਭੁਖੇ ਭੋਜਨ ਕੱਪੜਾ ਨੰਗਿਆਂ ਨੂੰ ਦੇਇ ਕੇ ਆਦਰ ਨਾਲ ਬੈਠਾਨ ਗ੍ਰਿਸਤੀ
ਚੱਲ, ਆਪਸ ਵਿਚ ਪਿਆਰ ਸੇਤੀ ਘਰ ਤਈਂ ਸਵਰਗ ਬਨਾਨ ਗ੍ਰਿਸਤੀ
ਆਪ ਚੱਲ ਕੇ ਧਰਮ ਦੇ ਰਾਸਤੇ ਤੇ ਧਰਮੀ ਕਰਨ ਪੈਦਾ ਸੰਤਾਨ ਗ੍ਰਿਸਤੀ
ਇਕ ਭੁਖੇ ਦੀ ਭੁਖ ਮਿਟਾ ਕਰਕੇ ਕੋਟ ਯੱਗ ਦੇ ਫਲ ਨੂੰ ਪਾਨ ਗ੍ਰਿਸਤੀ
ਤਾ ਕੇ ਧੂਣੀਆਂ ਸੰਤ ਜੋ ਤਪੁ ਕਰਦੇ ਸੇਵਾ ਕਰਕੇ ਫਲ ਲੈ ਜਾਨ ਗ੍ਰਿਸਤੀ
ਹੋਮ ਯੱਗ ਦੇਇ, ਦੋਵੇਂ ਵਕਤ ਹੋਵਨ ਭੋਜਨ ਵੰਡ ਵੰਡਾ ਜਦ ਖਾਨ ਗ੍ਰਿਸਤੀ
ਗ੍ਰਿਸਤਿ ਆਸ਼ਰਮ ਸਭ ਤੋਂ ਹੈ ਉਚਾ ਜੇਕਰ ਏਸਦੇ ਫਰਜ਼ ਨਿਭਾਨ ਗ੍ਰਿਸਤੀ
ਪਾਣ ਸਹਿਜੇ ਹੀ ਮੁਕਤ ਕਰਤਾਰਸਿੰਘਾ ਨਾਮ ਜਪੁ ਦੇਂਦੇ ਰਹਿਨ ਦਾਨ ਗ੍ਰਿਸਤੀ

ਗੁੱਗੇ ਦੇ ਪੂਜਕਾਂ ਦੀ ਸਾਖੀ

ਜਿੰਨ੍ਹਾ ਖੰਡੇ ਦਾ ਅੰਮ੍ਰਿਤ ਛਕ ਲਿਆ ਰਹਿਤ ਬਹਿਤ ਦੇ ਪਕੇ ਸੁਜਾਨ ਭਾਈ
ਦੇਵੀ, ਦੇਵਤੇ, ਮੜ੍ਹੀ ਮਸਾਣ ਤਾਈਂ ਅੱਖ ਤਲੇ ਨ ਮੂਲੋਂ ਰਖਾਨ ਭਾਈ
ਓਹ ਪੂਜਕ ਇਕ ਅਕਾਲ ਦੇ ਹੋਇ ਸ੍ਰੀ ਵਾਹਿਗੁਰੂ ਫਤੇ ਗਜਾਨ ਭਾਈ
ਟੋਲਾ ਤੀਹਾਂ ਕੂ ਸਿੱਘਾਂ ਦਾ ਮਾਝੇ ਵਲੋਂ ਜੋ ਪਿੰਡ ਲੱਭਾ ਹੈ ਸੀ ਆਨ ਭਾਈ
ਗੁਗੇ ਨੌਮੀ ਦਾ ਉਹ ਦਿਹ ੜ ਹੈਸੀ ਇਕ ਮੜ੍ਹੀ ਗਿਰਦੇ ਲੋਕ ਜਾਨ ਭਾਈ
ਕੱਠੇ ਸੈਂਕੜੇ ਹੋਕੇ ਧੂਜ ਰਹੇ ਦੁਧ ਸੇਵੀਆਂ ਲਿਆਇ ਚੜ੍ਹਾਨ ਭਾਈ
ਗੁੱਗਾ ਪੀਰ ਕਹਿ ਗਾਵੰਦੇ ਗੀਤ ਸਾਰੇ ਮੰਗਾਂ ਮੰਗਨ ਨੱਕ ਘਸਾਨ ਭਾਈ
ਸਿੰਘਾਂ ਵੇਖਯਾ ਓਹਨਾ ਦੀ ਚਾਲ ਤਾਈਂ ਰਲ ਜਾ ਲਗੇ ਸਮਝਾਨ ਭਾਈ
ਓਇ ਇਹ ਕੀਹ ਮੂਰਖੋ ਕਰ ਰਹਿ ਹੋ ਛੱਡ ਪੂਰਨ ਪੁਰਖ ਭਗਵਾਨ ਭਾਈ
ਏਸ ਮੜ੍ਹੀ ਦੇ ਵਿਚ ਕੀਹ ਪਿਆ ਹੋਇਆ ਜਿੰਨੂ ਪੂਜਦੇ ਤੁਸੀਂ ਇਨਸਾਨ ਭਾਈ

ਕਿਤੇ ਜੰਮਿਆਂ ਤੇ ਕਿਤੇ ਮਰ ਗਿਆ ਗੁੱਗਾ ਜਾਤ ਦਾ ਹੋਯਾ *ਚੁਹਾਨ ਭਾਈ
ਏਥੇ ਆਇਆ ਨ ਕਿਸੇ ਨੇਖਯਾ ਨ ਨਹੀਂ ਤੁਸਾਂ ਨੂੰ ਓਹਦੀ ਸਿਆਨ ਭਾਈ
ਆਪੇ ਚਾਰ ਇੱਟਾਂ ਲਾਕੇ ਖੜੀ ਕੀਤੀ ਮੜ੍ਹੀ ਗੁੱਗੇ ਦੀ ਲੱਗੇ ਬੁਲਾਨ ਭਾਈ
ਵੇਖੋ ਵੇਖੀ ਲਗੇ ਭੇਡਾ ਚਾਲ ਪਿਛੇ ਨਹੀਂ ਸੋਚ ਵਿਚਾਰ ਨ ਗਿਆਨ ਭਾਈ
ਇਹਨਾ †ਮੜ੍ਹੀਆਂਨੇ ਤੁਹਾਨੂੰ ਦੇਵਨਾ ਕੀਹ ਮੂਰਖ ਮੁਰਦਿਆਂ ਆਸ ਰਖਾਨ ਭਾਈ
ਸਚੇ ਗੁਰੂ ਦੀ ਚਲਕੇ ਸ਼ਰਨ ਲਗੋ ਜਨਮ ਸਫਲਾ ਹੋਵੇ ਕਲੱਯਾਨ ਭਾਈ
ਇਹ ਭਲੇ ਦੇ ਬਚਨ ਕਰਤਾਰ ਸਿੰਘਾ ਓਹਨਾਂ ਮੂਰਖਾਂ ਨੂੰ ਨ ਸੁਖਾਨ ਭਾਈ

ਤਥਾ

ਓਹ ਮੜ੍ਹੀਆਂ ਪੂਜਨੇ ਹਾਰ ਉਲੂ, ਸਿੱਖ ਮੱਤ ਦੀ ਗੱਲ ਸੁਖਾਈ ਨ ਸੀ
ਉਠ ਸਿੰਘਾਂ ਦੇ ਸਾਰੇ ਉਹ ਗਲ ਪੈਗਏ ਸੋਝੀ ਉਨ੍ਹਾਂ ਬੁਰਾਈ ਭਲਾਈ ਨ ਸੀ
ਸਿੰਘ ਸਾਰੇ ਅਗੇ ਸ਼ਸਤ੍ਰ ਧਾਰੀ ਹੈਰਨ ਅੱਗ ਫਰਕਨੀ ਮੂਰਖਾਂ ਪਾਈ ਨ ਸੀ
ਪੈਂਦੀ ਸਟੇ ਸਿੰਘਾਂ ਕੁੜ ਛਾਂਗ ਸੁਟੇ ਸ਼ੇਖੀ ਮੂਰਖਾਂ ਦੇ ਕੱਮ ਆਈ ਨ ਸੀ
ਪਿੰਡ ਲੁਟ ਲਿਆ ਸਿੰਘਾਂ ਕਰ ਹੱਲਾ ਠਹਿਰ ਸਕੀ ਉਹ ਅਗੇ ਲੁਕਾਈ ਨ ਸੀ
ਗਲੋਂ ਬਣੀ ਗਲੈਣ ਕਰਤਾਰ ਸਿੰਘਾ ਪਿੰਡ ਵਾਲਿਆਂ ਦੀ ਇਹ ਦਾਨਾਈ ਨ ਸੀ

ਲਾਹੌਰਾ ਸਿੰਘ ਤੇ ਮਾਲ ਸਿੰਘ ਦੀ ਸਾਖੀ

ਹਾੜ ਬੀਤਯਾ ਰੁਤ []ਬਰਸਾਤ ਆਈ ਮੱਛਰ ਸਭ ਦੇ ਤਈਂ ਸਤਾਵੰਦਾ ਏ
ਉਪਰ ਛੱਤ ਦੇ ਗੁਰੂ ਬਿਰਾਜ ਰਹੇ ਦੂਹ ਸਿੰਘਾਂ ਦਾ ਝੇੜਾ ਹੋ ਜਾਵੰਦਾ ਏ
ਉਹ ਗੁਰਾਂ ਦੇ ਮਹਿਲਾਂ ਤੋਂ ਨੇੜੇ ਹੀ ਸਨ ਜੋ ਬੋਲਦੇ ਉਹ, ਸੁਣ ਪਾਵੰਦਾ ਏ
ਓਹ ਘਰ ਲਾਹੌਰਾ ਸਿੰਘ ਦਾ ਸੀ ਮਾਲਾ ਸਿੰਘ ਓਥੇ ਚੱਲ ਆਵੰਦਾ ਏ

---

*ਗੁੱਗਾ ਚੁਹਾਨ ਰਾਜਪੂਤ ਹੋਇਆ ਪਰ ਮੂਰਖਾਂ ਨੇ ਸੱਪ ਨੂੰ ਗੁੱਗਾ ਬਣਾ ਲਿਆ ਹੈ ਤੇ ਆਮ ਘਰਾਂ ਵਿੱਚ ਐਤਵਾਰ ਨੂੰ ਜਨਾਨੀਆਂ ਕੱਚੀ ਲੱਸੀ ਛਿੜਕਦੀਆਂ ਹਨ ਤੇ ਕਹਿੰਦੀਆਂ ਹਨ ਕਿ ਗੁੱਗਾ ਲੱਸੀ ਨਾ ਪ੍ਰਸੰਨ ਹੁੰਦਾ ਹੈ ਤੇ ਘਰ ਵਿਚ ਬੇਸਬਰਾ ਹੋਕੇ ਏਧਰ ਓਧਰ ਨਹੀਂ ਭਜਦਾ ਇਕ ਥਾਂ ਭਾਵ ਜੇ ਖੁਡ ਵਿਚ ਹੋਵੇ ਤਾਂ ਓਥੇ ਤੇ ਜੇ ਛੱਤ ਵਿਚ ਹੋਵੇ ਤਾਂ ਓਥੇ ਤੇ ਜੇ ਕਿਸੇ ਤਰੇੜ ਵਿਚ ਹੋਵੇ ਤਾਂ ਓਥੇ ਹੀ ਬੈਠਾ ਰਹਿੰਦਾ ਹੈ ਸੱਚ ਹੈ,ਪੀਰ ਜੂ ਹੋਯਾ, ਜੇ ਪੀਰ ਹੋਰੀ ਵਖਾਲੀ ਦੇਣ ਤਾਂ ਡਾਂਗਾ ਸੋਟਯਾਂ ਨਾਲ ਪੀਰਜੀ ਦਾ ਸਵਾਗਤ ਕੀਤਾ ਜਾਂਦਾ ਹੈ ਜੇ ਗੁੱਗੇ ਦੇ ਚੇਲੇ ਸਾਡੀ ਰਾਇ ਮੰਨਣ ਤਾਂ ਆਪਣੇ ਗੁਗੇ ਪੀਰ ਦੇ ਮੂੰਹ ਨਾਲ ਕੰਨ ਲਾਕੇ ਉਸ ਤੋਂ ਗੁਰ ਮੰਤਰ ਤਾਂ ਲੈ ਲਿਆ ਕਰਨ ਤਾਂ ਜੋ ਨਿਗੁਰੇ ਨ ਅਖਵਾਨ ਤੇ ਓਸੇ ਵੇਲੇ ਜਮ ਪੁਰੀ ਦੀ ਟਿਕਟ ਮੁਫਤ ਮਿਲ ਜਾਵੇ।

†ਮਹਾਤਮਾ ਦਾਦੂ ਜੀ ਇਉਂ ਫਰਮਾਉਂਦੇ ਹਨ—
ਦਾਦੂ ਦੁਨੀਆਂ ਬਾਵਰੀ ਮੜ੍ਹੀਆਂ ਪੂਜਨ ਊਤ। ਆਪ ਮੋਇ ਜਗ ਔਤਰੇ ਤਿਨ ਸੋ ਮੰਗਨ ਪੂਤ।

[]੧੮ ੮ ਈ:।

ਲਏ ਸੱਤ ਰੁਪਏ ਲਾਹੌਰਾ ਸਿੰਘ ਨੇ ਲੈ ਹੁਦਾਰ ਤੇ ਫੇਰ ਨ ਲਾਹਵੰਦਾ ਏ
ਮਾਲਾ ਸਿੰਘ ਬਹੁਤੀ ਵਾਰੀ ਮੰਗ ਥੱਕਾ ਓਹ ਫੇਰ ਆ ਇਹ ਸੁਨਾਵੰਦਾ ਏ
ਲਾਹੌਰਾ ਸਿੰਘ ਖਿਡਾਵੰਦਾ ਸਾਹਿਬ ਜ਼ਾਦੇ ਮਾਨ ਆਪਨੇ ਦਿਲ ਰਖਾਵੰਦਾ ਏ
ਪਲੇ ਓਦਨ ਭੀ ਓਸ ਨ ਕੁਝ ਪਾਇਆ ਗੱਲਾਂ ਬਾਤਾਂ ਦੇ ਨਾਲ ਟਰਕਾਵੰਦਾ ਏ
ਓਹਨੂੰ ਚੇੜਨ ਵਾਸਤੇ ਸਗੋਂ ਪੜ੍ਹ ਕੇ ਘੜ ਦੋਹਿਰਾ ਇਹ ਖੂਬ ਅਲਾਵੰਦਾ ਏ

ਦੋਹਿਰਾ— ਤੇਰੇ ਦੇਣੇ ਹੈਣ ਮੈਂ ਸਤ ਰੁਪਏ ਜ਼ਰੂਰ।
ਸਿੱਖ ਸਿੱਖ ਦਾਖਾਇ ਕਰ ਚਿੰਤਾ ਕਰੀਏ ਦੂਰ।

ਮਾਲਾ ਸਿੰਘ ਸੁਣਕੇ ਗੁਸੇ ਨਾਲ ਕਹਿੰਦਾ ਦਿਹ ਰੁਪਯੇ ਠੱਠਾ ਨਾਹੀਂ ਭਾਵੰਦਾ ਏ
ਉਹ ਮਸਖਰਾ ਝੱਟ ਹੀ ਹੋਰ ਦੋਹਿਰਾ ਪੜ੍ਹ 'ਲੂਣ ਫੱਟਾਂ ਉਤੇ ਲਾਵੰਦਾ ਏ

ਦੋਹਿਰਾ—ਕੌਣ ਕਿਸੇ ਨੂੰ ਦੇਵੰਦਾ ਰਲਯਾ ਸਭ ਕੋ ਖਾਇ।
ਜੈਸਾ ਜਿਸਦਾ ਲੇਖ ਹੋ ਤੈਸੀ ਬਿਧਿ ਬਣ ਜਾ।

ਮਾਲਾ ਸਿੰਘ ਨੂੰ ਸੁਣ ਕੇ ਰੋਹ ਚੜ੍ਹਿਆ ਉਹ ਭੀ ਅੱਗੋਂ ਜੁਵਾਬ ਪਰਤਾਵੰਦਾ ਏ

ਸੋਰਠਾ—ਦਾਰਗਹਿ ਮਿਲੈ ਸਜ਼ਾਇ, ਮਾਲਾ ਸਿੰਘ ਉਚਾਰਯਾ।
ਹੱਕ ਦੂਏ ਦਾ ਖਾਇ ਜਮ ਰਾਜਾ ਮਾਰੇ ਪਕੜ।

ਬੜਾ ਚਤਰ ਲਾਹੌਰਾ ਸਿੰਘ ਹੈਸੀ ਉਹ ਝੱਟ ਅੱਗੋਂ ਪਰਤਾਵੰਦਾ ਏ
ਲੇਖਾ, ਪੁਛੇ ਨ ਕੋਈ ਕਰਤਾਰ ਸਿੰਘਾ "ਜਾ ਗੁਰਬਖਸ਼ੰਦਾ" ਫਰਮਾਵੰਦਾ ਏ

ਗੁਰੂ ਜੀ

ਸਤਿਗੁਰੂ ਜੀ ਸੁਣਦੇ ਰਹੇ ਕੰਨੀਂ ਜੋ ਲਾਹੌਰਾ ਸਿੰਘ ਸੁਨਾਇ ਰਿਹਾ
ਕਰਜ਼ ਲੈਕੇ ਓਸ ਗਰੀਬ ਪਾਸੋਂ ਹੁਣ ਦੇਣ ਤੋਂ ਦਿਲ ਚੁਰਾਇ ਰਿਹਾ
ਸਗੋਂ ਤੁਕ ਸੁਣ ਕੇ ਗਰੰਥ ਜੀ ਦੀ ਭਾਰ ਸਿਰ ਸਾਡੇ ਉਤੇ ਪਾਇ ਰਿਹਾ
ਦਤੇ ਤਿੰਨ ਜਵਾਬ ਕਰਤਾਰ ਸਿੰਘਾ ਮੁੜ ਡਰਦਾ ਚਿੱਤ ਕੰਬਾਇ ਰਿਹਾ

ਤਿੰਨਾਂ ਦੇ ਤਿੰਨੇ ਉਤਰ

ਪਹਿਲਾ—ਖਾਵੈ ਖਰਚ ਨ ਦੋਹ ਕਰ ਰਹੀਐ ਬੰਧ ਹਜ਼ੂਰ।
ਸਮਝ ਕਰੋ ਨਿਜ ਕ੍ਰਿਆ ਸਭ ਜਿਸਤੇ ਧਰਮ ਨ ਦੂਰ।

ਦੂਸਰਾ—ਫਲ ਦਾਤਾ ਸਤਿਗੁਰੂ ਹੈ ਸਮਝ ਦਰੋ ਚਿਤ ਲਾਇ।
ਜੈਸੇ ਕਰਮ ਕਰਤਾ ਕਰੇ ਤੈਸਾ ਗੁਰ ਭੁਗਤਾਇ।

ਤੀਸਰਾ—ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੂ ਪੀਰੁ ਹਾਮਾ ਤ ਭਰੇ ਜਾ ਮੁਰਦਾਰੁ ਨ ਖਾਇ।

ਵਾਕ ਕਵੀ

ਲਾਹੌਰਾ ਸਿੰਘ ਦੀ ਕੰਬ ਗਈ ਜਾਨ ਸੁਨਕੇ ਓਹਨੂੰ ਓਹਦੇ ਰੁਪਏ ਦੁਵਾਇ ਛੇਤੀ

ਬੈਠੇ ਵਿਚ ਦੀਵਾਨ ਜਾਂ ਦਿਨੇ ਗੁਰ ਜੀ ਡਿੱਗਾ ਚਰਨਾਂ ਦੇ ਉਤੇ ਆਇ ਛੇਤੀ
ਮੈਨੂੰ ਬਖਸ਼ ਲਵੋ ਮੈਨੂੰ ਬਖਸ਼ ਲਵੋ ਮੈਂ ਤਾਂ ਆਪਦਾ ਦਾਸ, ਸੁਣਾਇ ਛੇਤੀ
ਪੜ੍ਹਿਆ ਸਭਾ ਦੇ ਵਿਚ ਕਰਤਾਰ ਸਿੰਘਾ ਇਕ ਸੁੰਦਰ ਛੰਦ ਬਣਾਇ ਛੇਤੀ

ਛੰਦ: ਗੁਰ ਤੇ ਵਿੱਛੁੜਯਾ ਸਿੱਖ ਲੋਭੀ ਕਾਮ ਕਹੁ।
ਬਖਸ਼ੋ ਗੁਰ ਬਖਸ਼ਿੰਦ ਨ ਮਿਲੈ ਛਾਡ ਰੋਹ।
ਔਗਣਹਾਰੇ ਨੀਤ ਚਲੈਂ ਨ ਸਾਚ ਮਗ।
ਲੰਪਟ ਭਇ ਕੁਟੰਬ ਨ ਮਿਥਰਾ ਲਅਯੋ ਜਗ।

ਇਸ ਪ੍ਰਥਾਇ ਸਾਹਿਬ ਕਲਗੀਧਰ ਜੀ ਨੇ ਮੁਕਤ ਨਾਮਾ ਉਚਾਰਨ ਕਰਨਾ

ਮੁਕਤ ਨਾਮਾ

ਛੰਦ– ਵਿਚ ਸਭਾ ਦੇ ਸਤਿਗੁਰ ਬੋਲੇ ਸੁਣ ਆ ਸਿੱਖ ਪਜਾਰੇ।
ਗੁਰ ਸਿੱਖਾਂ ਲਈ ਰੀਤ ਸੁਣਾਂਦੇ ਹਿਰਦੇ ਧਾਰੋ ਸਾਰੇ।੧।
ਸਿੱਖ ਹੋਇ ਕਰ ਵਾਹ ਚੱਲਦੀ ਕਰਜ਼ਾ ਮੂਲ ਨ ਲੇਵੇ।
ਜੇ ਲੇਵੇ ਤਾਂ ਓਹਨੀ ਅੱਖੀਂ ਪਰਤ ਓਸ ਨੂੰ ਦੇਵੇ।੨।
ਝੂਠੀ ਗੱਲ ਨ ਸੁਣ ਖੁਸ਼ ਹੋਵੇ ਮੁਖੋਂ ਨ ਝੂਠ ਉਚਾਰੇ।
ਝੂਠੇ, ਝੂਠ ਦੋਹਾਂ ਦੇ ਪਾਸੋਂ ਹਰਦਮ ਰਹੇ ਕਿਨਾਰੇ।੩।
ਸਤਿਸੰਗੀ ਹੋਇ ਸੱਚ ਕਮਾਵੇ ਸੱਚ ਰਿਦੇ ਵਿਚ ਧਾਰੇ।
ਨਾਲ ਸੱਚ ਦੇ ਪਰੀਤ ਵਧਾਵੇ ਛਲ ਬਿਨ ਸਾਚ ਉਚਾਰੇ।੪।
ਕਰੇ ਜੀਵਕਾ ਸੱਚ ਬੋਲ ਕੇ ਕਪਟ ਨ ਕਰੇ ਕਦਾਈਂ।
ਰੋਜ਼ੀ ਰਾਜਿਕ ਦੇਵਨ ਵਾਲਾ ਦੰਭ ਕਮਾਵੇ ਨਾਹੀਂ।੫।
ਸੱਚ ਬੋਲਿਆਂ ਘਾਤ ਕਿਸੇ ਦਾ, ਜੇਕਰ ਹੋਵੇ ਭਾਈ।
ਓਸ ਸੱਚ ਤੋਂ ਚੁਪ ਚੰਗੇਰੀ ਪਾਪ ਨ ਉਸ ਵਿਚ ਰਾਈ।੬।
ਓਸ ਸੱਚ ਤੋਂ ਝੂਠ ਚੰਗੇਰਾ ਜਾਨ ਕਿਸੇ ਬਚ ਜਾਵੇ।
ਪਰ ਉਪਕਾਰ ਭਲੇ ਦੇ ਕਾਰਨ ਝੂਠ ਬੋਲਿਆ ਭਾਵੇਂ।੭।
ਸਿੱਖ ਹੋਇ ਕਰ ਜੂਠ ਕਿਸੇ ਦੀ ਹਰਗਿਜ਼ ਖਾਵੇ ਨਾਹੀਂ।
ਸਿੱਖ ਸਿਖ ਰਲ ਖਾਵਨ ਜੇਕਰ ਵਧੇ ਪਿਆਰ ਤਦਾਹੀਂ।੮।
ਆਮ ਜਗਤ ਦੀ ਜੂਠ ਖਾਵੰਦੇ ਕਊਏ, ਕੂਕਰ ਗੰਦੇ।
ਖਾਣ, ਪੀਣ, ਵਿਹਾਰ, ਆਮ ਥਾਂ ਪੁਰਖ ਕਮਾਂਦੇ ਮੰਦੇ।੯।
ਸਿੱਖ ਹੋਇ ਨ ਜਾਲ ਮਾਯਾ ਦੇ ਆਪਨਾ ਆਰ ਫਸਾਵੇ।
ਵੰਡ ਖਾਇ ਸੋ ਸਿੱਖ ਪਿਆਰਾ ਕੱਲਾ ਮੂਲ ਨ ਖਾਵੇ।੧੦।

ਬਹੁਤਾ ਚਿਰ ਨ ਨੰਗੀਂ ਕੇਸੀ ਫਿਰਕੇ ਸਮਾਂ ਗੁਜ਼ਾਰੇ।
ਮੈਥਨ, ਸੌਣ, ਆਹਰ ਸਮੇ ਨਹਿੰ ਨੰਗੇ ਕੇਸ ਦਿਖਾਰੇ।੧੧।
ਕਰੇ ਸ਼ਨਾਨ ਝਲਾਂਗੇ ਉਠ ਕੇ ਨਿਤ ਨੇਮ ਸਭ ਕੀਜੇ।
ਤਵ ਪ੍ਰਸਾਦ ਕਹਿ ਭੋਜਨ ਖਾਵੇ ਆਤਿੱਥਨ ਕੋ ਦੀਜੇ।੧੨।
ਨਗਨ ਇਸਤ੍ਰੀ ਦੇਖੇ ਨਾਹੀਂ ਹਿਰਦੇ ਧਯਾਨ ਨ ਰਾਖੇ।
ਪੜ੍ਹੇ ਨ ਗੰਦੇ ਕਿਸੇ ਮੂਲੋਂ ਬਿਖਯਾ ਰਸ ਨ ਚਾਖੇ।੧੩।
ਜਿਵੇਂ ਗੰਦਗੀ ਵਾਲੇ ਖੋਤੇ ਤੋਂ ਸਭ ਹਟਨ ਦਰੇਡੇ।
ਪਰ ਤਨ, ਪਰ ਧਨ ਤਯਾਗ ਸਿੱਖ ਕਰ ਖੇਡ ਅਚੰਭਾ ਖ਼ੇਡੇ।੧੪।
ਕੁੱਠਾ ਹੋਯਾ ਮਾਸ ਨ ਖਾਵੇ, ਪਾਲਯਾ ਸੂਰ ਨ ਖਾਵੇ।
ਜਗਤ ਜੂਠ ਨੂੰ ਭ੍ਰਸ਼ਟ ਜਾਨ ਕੇ ਮੂਲੋਂ ਹੱਥ ਨ ਲਾਵੇ।੧੫।
ਜੰਗਲ ਅਤੇ ਪੇਸ਼ਾਬ ਜਾਇ ਕਰ ਹੱਥ ਪੈਰ ਪੁਨ ਧੋਵੇ।
ਬਿਨੁ ਅਸ਼ਨਾਨ ਠੇ ਨਿੱਤ ਨੇਮ ਬਿਨ ਦਿਨ ਸਾਰਾ ਨਹਿੰ ਖ਼ੋਵੇ।੧੬।
ਚੌਂਹ ਵਰਨਾ ਦੀ ਪਰਜਾ ਸਾਰੀ ਹਿੰਦੂ ਮੁਸਲਮਾਨੇ।
ਰਹਿਤ ਇਨ੍ਹਾਂ ਤੋਂ ਰੱਖ ਵੱਖਰੀ ਵੱਖ ਆਪ ਨੂੰ ਜਾਨੇ।੧੭।
ਰਖੇ ਨਾਲ ਵਿਹਾਰ ਸਬਸ ਦੇ ਖ਼ਲਕ ਖ਼ੁਦਾ ਦੀ ਕਰ ਕੇ।
ਨਿਹਚਾ ਨੇਮ ਵਖਰਾ ਸਭ ਤੋਂ ਰਖ਼ੇ ਹਿਰਦੇ ਧਰ ਕੇ।੧੮।
ਰੰਗ ਕਸੁੰਭਾ ਪਹਿਰੇ ਨਾਹੀ ਸੁਰਮਾ ਦਿਨੇ ਨ ਪਾਵੇ।
ਸੂਹਾ ਬਸਤਰ ਅੰਗ ਨ ਲਾਵੇ ਨਹਿੰ ਨਸਵਾਰ ਚੜ੍ਹਾਵੇ।੧੯।
ਬਿਨਾ ਹਥੱਯਾਰ ਨ ਫਿਰੇ ਕਥਾਈਂ ਕੱਛ ਨ ਕਦੇ ਉਤਾਰੇ।
ਕਰ ਅਸ਼ਨਾਨ ਨ ਨਗਨ ਖਲੋਵੇ ਤੁਰਤ ਦੂਸਰੀ ਧਾਰੇ।੨੦।
ਸਤਿਨਾਮ ਦਾ ਸਿਮਰਨ ਕਰਦਾ ਕਾਰ ਵਿਹਾਰ ਚਾਲਾਵੇ।
ਰਖੇ ਓਟ ਅਕਾਲ ਪੁਰਖ ਦੀ ਹਿਰਦੇ ਨਾਮ ਵਸਾਵੇ।੨੧।
ਰਾਤ ਸੋਹਿਲਾ ਪੜ੍ਹ ਕੇ ਸੌਵੇਂ, ਵਿਘਨ ਨ ਨੇੜੇ ਢੁੱਕੇ।
ਸਫਲਾ ਜਨਮ ਹੋਵੇ ਗੁਰ ਸਿਖੋ ਜਮ ਦਾ ਮਾਰਗ ਮੁੱਕੇ।੨੨।
ਖੰਡੇ ਅੰਮ੍ਰਿਤ ਪਾਹੁਲ ਲੈ ਕੇ ਰਹਿਤ ਕਮਾਵੇ ਸਾਰੀ।
ਬਾਣੀ ਪੜ੍ਹੇ ਗ੍ਰੰਥ ਸਾਹਿਬ ਦੀ ਭਵਜਲ ਤਾਰਨ ਹਾਰੀ।੨੩।
ਜਿਸ ਬੇੜੇ ਤੇ ਪੈਰ ਟਿਕਾਵੇ ਸੇਵੇਂ, ਭਰਮ ਬਿਨਾਸੇ।
ਇਕੋ ਆਸ ਰਖ਼ੇ ਸਤਿਗੁਰ ਦੀ ਛੋਡੇ ਸਭੇ ਪਾਸੇ।੨੪।

ਸਿੱਖ, ਸਿੱਖ ਦਾ ਭੋਜਨ ਖਾਵੇ ਕੰਨਯਾਂ ਸਿੱਖ ਘਰ ਦੇਵੇ।
ਕਰਜ਼ਾ ਨਾਹਿੰ ਕਿਸੇ ਦਾ ਚੁਕੇ ਨਹਿੰ ਕੰਨਯਾ ਧਨ ਲੇਵੇ।੨੫।
ਧੀ, ਪੁੱਤ ਨੂੰ ਵਿਚ ਕੁਸੰਗਤ ਜਾਣ ਨ ਦੇਇ ਕਦਾਈਂ।
ਤਿਵੇਂ ਇਸਤਰੀ ਤਾਈਂ ਰੋਕੇ ਪਏ ਕੁਪੰਥੀਂ ਨਾਹੀਂ।੨੬।
ਸੁਰ ਮੰਤ੍ਰ ਦਾ ਰਾਤ ਦਿਨੇ ਹੀ ਜਾਪ ਰਹੇ ਨਿੱਤ ਕਰਦਾ।
ਕਾਰ ਕਮਾਵੇ ਘਰ ਦੀ ਸਾਰੀ ਰਹੇ ਪਾਪ ਤੋਂ ਡਰਦਾ।੨੭।
ਧਨ ਪੂਜਾ ਦਾ ਲੈ ਨਹਿੰ ਖਾਵੇ ਲੋਭ ਨ ਬਹੁਤਾ ਰਖੇ।
ਲੈ ਪਰਸ਼ਾਦਿ ਗੁਰੂ ਦੇ ਘਰ ਦਾ ਰੰਚਕ ਮਾਤਰ ਰਖੇ।੨੮।
ਜੇ ਅਰਜਾਸੀ ਹੋਇ ਵਰਤਾਵਾ ਇਕ ਸਮਾਨ ਵਰਤਾਵੇ।
ਲੋਭ ਈਰਖਾ ਕਰ ਜੋ ਵੰਡੇ ਸੋ ਤਨ ਰੋਗ ਉਠਾਵੇ।੨੯।
ਛਕਦਾ ਜੇ ਪ੍ਰਸ਼ਾਦ ਹੋਵੇ ਤਾਂ ਉਠ ਨ ਕਿਧਰੇ ਜਾਵੇ।
ਜੇ ਜਾਵੇ ਫਿਰ ਓਸ ਭੁਗਤ ਨੂੰ ਆਣ ਨ ਮੁੜ ਕੇ ਖਾਵੇ।੩੦।
ਭੋਗੇ ਨ ਪਰ ਤ੍ਰੀਆ ਤਾਈਂ ਤੁਰਕ, ਤੁਰਕਨੀ ਛੋੜੇ।
ਗੁਰ ਸਿੱਖ ਪਰ ਨਹਿੰ ਤਰਕ ਉਠਾਵੇ ਅਦਬ ਰੱਖਯਾ ਲੋੜੇ।੩੧।
ਖ਼ੰਡੇ ਅੰਮ੍ਰਿਤ ਛਕਿਆ ਜਿਨ੍ਹਾਂ ਚਾਰ ਵਰਨ ਦੇ ਭਾਈ।
ਖਾਨ ਬੁਲਾਵਨ ਬਿਨ੍ਹਾਂ ਸ਼ੰਕ ਤੋਂ ਆਪਸ ਵਿਚ ਸਦਾਈ।੩੨।
ਸਭ ਭੇਖਾਂ ਦੀ ਬਾਨੀ ਤਾਈਂ ਗੁਰਬਾਨੀ ਤੋਂ ਨੀਵੇਂ।
ਜਾਣ, ਤਜੇ ਨਹਿੰ ਅਮਲ ਕਮਾਵੇ ਮਨ ਗੁਰਬਾਨੀ ਸੀਵੇਂ।੩੩।
ਮੜ੍ਹੀਂ, ਮੰਦਰੀਂ, ਥਾਨ ਸੀਤਲਾ ਕਬਰੀਂ ਚੜ੍ਹਯਾ ਹੋਯਾ।
ਨਹਿੰ ਪਰਸਾਦ ਕਦੇ ਲੈ ਖਾਵੇ ਕਲਮਾਂ ਪੜ੍ਹਿਆ ਹੋਯਾ।੩੪।
ਮੁਸਲੀ, ਠੱਗ, ਬ੍ਰਹਿਮਣ ਪਾਪੀ ਭੇਖੀ ਕੇਸਾ ਧਾਰੀ।
ਖੰਡਨ, ਨਾਰੀ ਅਤੇ ਕੁਕਰਮਨ ਧਰਮੋ ਹੀਨ ਨਿਕਾਰੀ।੩੫।
ਵਿਸ਼੍ਵਾਸ ਘਾਤ ਜੋ ਕਰਨੇ ਹਾਰਾ ਗੁਰੂ ਗਯਾਨ ਬਿਨੁ ਜਾਨੋ।
ਤੁਰਤ ਇਨ੍ਹਾਂ ਦਾ ਸੰਗ ਤਯਾਗੋ ਸਿਦਕੀ ਸਿੱਖ ਪਛਾਨੋ।੩੬।
ਸਿੰਘ ਸਿੰਘ ਦਾ ਕਦੇ ਭੁਲ ਕੇ ਅੱਧਾ ਨਾਮ ਨ ਲੇਵੇ।
ਜੋ ਲੇਵੇ ਸੋ ਜਮੁ ਪੁਰ ਜਾਵੇ ਗੁਰ ਫਿਟਕਾਰਾਂ ਦੇਵੇ।੩੭।
ਬਿਨ੍ਹਾਂ ਆਨੰਦ ਪੜ੍ਹਾਇ ਜੇ ਕੋਈ ਭੋਗੇ ਨਾਰ ਪਰਾਈ।
ਓਹ ਪਾਪੀ ਤਨਖਾਹੀਆ ਭਾਰਾ ਵਸੇ ਨਰਕ ਸਦਾਈ।੩੮।

ਸੁੱਚ ਜੂਠ ਦਾ ਧਯਾਨ ਰਖੇ ਨਿੱਤ ਸੰਝ ਸਵੇਰ ਨ ਸੋਵੇ।
ਕੇਸਾਂ ਦਾ ਕਰ ਜੂੜਾ ਰਖੇ ਨਾਹਿੰ ਖਲਾਰ ਵਿਗੋਵੇ।੩੯।
ਦੇਇ ਦਸਵੰਧ ਗੁਰੂ ਦਾ ਪੂਰਾ ਧਰਮ ਕਾਰਜੀਂ ਲਾਵੇ।
ਕਿਰਤ ਕਮਾਈ ਵਿਚੋਂ ਘਰ ਵਿਚ *ਦੇਗ ਹਮੇਸ਼ ਚਲਾਵੇ।੪੦।
ਸੌਚ ਅਸ਼ਨਾਨ ਕਰੇ ਉਠ ਤੜਕੇ ਦਾਤਨ ਕਰੇ ਸਦਾਈ।
ਗੁਰੁਬਾਣੀ ਪੜ੍ਹ ਟੇਕੇ ਮੱਥਾ ਕਾਰਜ ਨੂੰ ਫਿਰ ਜਾਈ।੪੧।
ਮਰੇ ਕੁਟੰਬੀ ਜੇ ਕਰ ਕੋਈ ਮੋਇ ਨ ਕਰੇ ਸਿਆਪਾ।
ਕਰ ਪ੍ਰਸ਼ਾਦ ਤੇ ਸ਼ੁਕਰ ਮਨਾਵੇ ਸ਼ੋਕ ਨ ਕਰੇ ਕਿਦਾਪਾ।੪੨।
ਕਿਰਯਾ ਭੱਦਨ ਕਰੇ ਨ ਕੋਈ ਫੁਲ ਨ ਕਿਧਰੇ ਪਾਵੇ।
ਗੰਗਾ, ਗ਼ੈਯਾ ਆਦਿ ਗੁਦਾਵਰ ਮੁਕਤ ਨ ਢੂੰਦਨ ਜਾਵੇ।੪੩।
ਰਖੇ ਕੇਸ ਸਬੂਤ ਹਮੇਸ਼ਾਂ ਛਾਪ ਗੁਰਾਂ ਦੀ ਸਿਰ ਤੇ।
ਜੇ ਉਤਰਾਇ ਤਿਸੇ ਤਜ ਦੇਣਾ ਫਿਟਕਾਂ ਪਾ ਸਧ ਧਿਰਤੇ।੪੪।
ਮਰਨੇ ਪਰਨੇ ਜੇ ਕਰ ਕੋਈ ਮਨ ਮੱਤ ਰੀਤ ਚਲ਼ਾਵੇ।
ਪਾਹੁਲੀਆ ਉਹ ਬੇਮੁਖ ਸਮਝੋ ਸੰਗਤ ਤਿਸੇ ਤਜਾਵੇ।੪੫।
ਕਰਨਾ ਨਹੀਂ ਵਸਾਹ ਵੈਰੀ ਦਾ †ਸਿਰਗੁੰਮ ਘਰ ਨਹਿੰ ਖਾਣਾ।
ਪੱਥਰ ਪੂਜਾ ਮੂਲ ਨ ਕਰਨੀ ਮੜ੍ਹੀ ਮਸਾਣ ਨ ਜਾਨਾ।੪੬।
ਊਚ ਨੀਚ ਕਰ ਮੱਦਮ ਕੋਈ ਜੋ ਮੇਰੇ ਘਰ ਆਵੈ।
ਦੇਇ ਖੰਡੇ ਦੀ ਪਾਹੁਲ ਸਭ ਨੂੰ ਆਪਨੇ ਨਾਲ ਮਿਲਾਵੈ।੪੭।
ਰਹਿਣੀ ਰਹੇ ਸੋਈ ਸਿੱਖ ਮੇਰਾ ਮੈਂ ਤਿਸ ਘੋਲ ਘੁਮਾਯਾ।
ਮੁਕਤ ਨਾਮਾ ਕਰਤਾਰ ਸਿੰਘ ਗੁਰ ਸਿੱਖਾਂ ਹੇਤ ਸੁਣਾਯਾ।੪੮।

(ਸੂ: ਪ੍ਰ: ਰੁਤ ੩ ਅਧ:੫੦)

ਜੋਗੀਆਂ ਨੇ ਦਰਬਾਰ ਵਿਚ ਰਾਜੇ ਗੋਪੀ ਚੰਦ ਦਾ ਗੀਤ ਗਾਉਣਾ

ਇਕ ਦਿਨ ਇਕਤਾਰਾ ਵਜਾਉਨ ਵਾਲੇ ਜੋਗੀ ਵਿਚ ਦਰਬਾਰ ਦੇ ਆਵੰਦੇ ਨੇ
ਸੋਹਣੀ ਮਾਲਵੇ ਦੀ ਸੁਰ ਲਾ ਲੱਮੀ ਗੋਪੀ ਚੰਦ ਦਾ ਗੀਤ ਉਹ ਗਾਵੰਦੇ ਨੇ

*ਆਮ ਪਿੰਡਾਂ ਦੇ ਗੁਰਦਵਾਰਿਆਂ ਦੇ ਭਾਈ ਦੇਗ ਤੋਂ "ਭੰਗ" ਦਾ ਅਰਥ ਕੱਢ ਲੈਂਦੇ ਹਨ ਜੋ ਮਹਾਨ ਭੁਲ ਹੈ। ਦੇਗ ਦਾ ਅਰਥ ਪ੍ਰਸ਼ਾਦ ਹੈ ਭਾਵ ਲੰਗਰ ਚਲਾਵੇ। ਨ ਕਿ ਭੰਗ ਪਿਆ ਪਿਆ ਕੇ ਪਰੇਮੀਆਂ ਦੀਆਂ ਅਕਲਾਂ ਨੂੰ ਜੰਦਰੇ ਮਾਰ ਕੇ ਉਲੂ ਕਰ ਦੇਵੇ, ਗੁਰ ਸਿੱਖਾਂ ਨੂੰ ਸਿਵਾਇ ਪਰਸ਼ਾਦੇ ਦੇ ਹੋਰ ਕੋਈ ਅਮਲ ਨਹੀਂ ਚਾਹੀਦਾ, ਇਹ ਇੱਲਤਾਂ ਵਿਹਲੀ ਦੁਨੀਆਂ ਲਈ ਹਨ।

†ਸਿਰ ਗੁੰਮ ਜਿਸ ਨੇ ਕੇਸ ਰੱਖ ਕੇ ਮੁਲਾ ਛਡੇ ਹੋਵਨ।

ਸਿੰਘਾਂ ਓਸੇ ਵੇਲੇ ਉਠ ਰੋਕ ਦਿਤੇ ਇਹ ਪੜ੍ਹ ਸ਼ਲੋਕ ਸੁਨਾਵੰਦੇ ਨੇ
"ਗੁਰੂ ਬਿਨਾ ਹੋਰ ਕੱਚੀ ਹੈਬਾਣੀ" ਕਹਿਣ ਸੁਣਨ ਵਾਲੇ ਕੱਚੇ ਭਾਵੰਦੇ ਨੇ
ਅਸਾਂ ਨਹੀਂ ਸੁਣਨੀ ਚਲੇ ਜਾਹੁ ਏਥੋਂ ਇਉਂ ਜੰਗੀ ਭੁਜੰਗੀ ਅਲਾਵੰਦੇ ਨੇ
ਸੱਦ ਓਹਨਾਂ ਨੂੰ ਪਾਸ ਕਰਤਾਰ ਸਿੰਘਾ ਦਸਮੇਸ਼ ਜੀ ਆਪ ਸਮਝਾਵੰਦੇ ਨੇ

ਸ੍ਰੀ ਗੁਰੂ ਜੀ ਨੇ ਸਿੰਘਾਂ ਨੂੰ ਸਮਝਾਣ

ਨਿਸਚਾ ਏਹੋ ਹੀ ਸਿੱਖਾਂ ਦਾ ਚਾਹੀਦਾ ਏ ਗੁਰਬਾਨੀ ਦਾ ਸੁਚਾ ਪਿਆਰ ਹੋਵੇ
ਗੁਰਬਾਨੀ ਹੈ ਬਾਣੀਆਂ ਸਿਰ ਬਾਣੀ ਗਾਵੇ ਸੁਣੇ ਜੋ, ਓਹਦਾ ਉਧਾਰ ਹੋਵੇ
ਕਿਸੇ ਸਿੱਖਾਂ ਤਾਈਂ ਸੁਣਨੇ ਚਾਹੀਦੇ ਨਹੀਂ ਗੰਦ ਮੰਦ ਜਿੰਨ੍ਹਾਂ ਵਿਚ ਭਾਰ ਹੋਵੇ
ਇਸ਼ਕ ਮੁਸ਼ਕਦੇ ਨਾਲ ਨਾਲ ਜੋ ਭਰੇ ਕਿਸੇ ਮੁਖ ਜਿੰਨਾਂ ਦਾ ਰਸ ਸ਼ਿੰਗਾਰ ਹੋਵੇ
ਪ੍ਰੇਰਨ ਵਿਸ਼ੇ ਵਿਕਾਰਾਂ ਦੇ ਵੱਲ ਜਿਹੜੇ ਪੜ੍ਹ ਜਿਨ੍ਹਾਂ ਨੂੰ ਬ੍ਰਿਤੀ ਉਡਾਰ ਹੋਵੇ
ਪੜ੍ਹਨੇ ਚਾਹੀਦੇ ਨਹੀਂ ਕਰਤਾਰ ਸਿੰਘਾ ਸੁਣ ਜਿਨ੍ਹਾਂ ਨੂੰ ਪੈਦਾ ਵਿਕਾਰ ਹੋਵੇ

ਤਥਾ

ਨਹੀਂ ਸੁਣਨੇ ਕਿਸੇ ਕਹਾਣੀਆਂ ਓਹ ਹਾਲ ਜਿਨ੍ਹਾਂ ਵਿਚ ਰੰਡੀਆਂ ਨਾਰੀਆਂ ਦੇ
ਐਸ਼ਾਂ ਇਸ਼ਰਤਾਂ ਦੇ ਵੱਲ ਲਾਉਣ ਦੇਣ ਨੂੰ ਦੇਣ ਸਬਕ ਜਿਹੜੇ ਬਦਕਾਰੀਆਂ ਦੇ
ਖਿੱਚੇ ਨਕਸ਼ੇ ਹੋਣ ਸ਼ਿੰਗਾਰ ਰਸਦੇ ਲਿਖੇ ਹਾਲ ਖਵਾਰੀਆਂ ਯਾਰੀਆਂ ਦੇ
ਸਦਾ ਕਰੋ ਤਿਆਗ ਕਰਤਾਰ ਸਿੰਘਾ ਅਹੇ ਗੀਤ ਤੇ ਲੇਖ ਲਿਖਾਰੀਆਂ ਦੇ

ਤਥਾ

ਉਨ੍ਹਾਂ ਗੀਤਾਂ ਦੇ ਸੁਣਨਦਾ ਦੋਸ਼ ਕੋਈ ਨ ਜਿਹੜੇ ਗਿਆਨ ਵੈਰਾਗਦੀ ਕਾਰ ਦੱਸਨ
ਦੇਣਾ ਦਾਨ ਦੱਸਨ, ਅਸ਼ਨਾਨ ਦੱਸਨ ਕਰਨੀ ਭਗਤੀ ਪਰੇਮ ਉਪਕਾਰ ਦੱਸਨ
ਧਰਮੀ ਯੋਧਿਆਂ ਦੇ ਸੋਹਣੇ ਕਾਰਨਾਮੇ ਦੇਸ ਵਤਨ ਤੇ ਕੌਮ ਦਾ ਪਿਆਰ ਦੱਸਨ
ਸੁਣਨੇ ਗੀਤ ਅਤੇ ਪੜ੍ਹਨੇ ਗਰੰਥ ਚਾਹੀਏ ਜਿਹੜੇ ਨੇਕੀ ਦੇ ਕਾਰ ਵਿਹਾਰ ਦੱਸਨ
ਦੇਸ਼ ਭਗਤਾਂ ਦੇ ਫੋਲਕੇ ਹਾਲ ਦੱਸਨ ਮਹਾਂ ਪੁਰਖਾਂ ਦੇ ਖਿਆਲ ਵਿਚਾਰ ਦੱਸਨ
ਸੁਣਨ ਵਿਚ ਨਹੀਂ ਦੋਸ਼ ਕਰਤਾਰ ਸਿੰਘਾ ਜਿਹੜੇ ਗੀਤ ਪਰੇਮ ਦੀ ਸਾਰ ਦੱਸਨ

ਤਥਾ

ਗੋਪੀ ਚੰਦ ਤੇ ਭਰਥਰੀ ਜਿਹਾ ਸਿਖੋ ਕਰ ਮਹਾਂ ਤਿਆਗ ਦਿਖਾਨ ਔਖਾ
ਵਾਂਗ ਓਹਨਾਂ ਦੇ ਚਿੱਤ ਨੂੰ ਕਰ ਕਾਬੂ ਛੱਡ ਦੇਵਨਾ ਮਿੱਠਾ ਜਹਾਨ ਔਖਾ
ਰਾਜ, ਭਾਗ, ਹਕੂਮਤਾਂ ਭਾਰੀਆਂ ਤੋਂ ਮਨ ਤਈਂ ਉਪਰਾਮ ਕਰਾਨ ਔਖਾ
ਸ਼ੀਸ਼ ਮਹਿਲਾਂ ਤੇ ਨਾਰੀਆਂ ਪਿਆਰੀਆਂ ਨੂੰ ਛੱਡ ਦਿਹੀ ਨੂੰ ਖਾਕ ਰੁਲਾਨ ਔਖਾ
ਬਣੇ ਸੁਖ ਸਵਰਗ ਦੇ ਛੱਡ ਦੇਣੇ ਠੂਠਾ ਫੜ ਕੇ ਮੰਗ ਕੇ ਖਾਨ ਔਖਾ

ਸਭ ਕੁਝ ਹੁੰਦਿਆਂ ਪਾਸ ਕਰਤਾਰ ਸਿੰਘਾ ਜੀਊਂਦੇ ਜੀ, ਭਾਈ ਮਰਜਾਨ ਔਖਾ

ਜੁੱਮਣ ਖੇੜੇ ਦੇ ਇਕ ਸਿੰਘ ਦੀ ਪੁਕਾਰ

ਇਕ ਸਿੱਖ ਨੇ ਵਿਚ ਦੀਵਾਨ ਆਕੇ ਕਿਹਾ ਸੁਣਨੀ ਮੇਰੀ ਪੁਕਾਰ ਗੁਰ ਜੀ
ਮੇਰੀ ਭਾਣਜੀ ਤੁਰਕਨੀ ਵੱਸ ਹੋਈ ਕਰਦੀ ਨਹੀਂ ਪਰਵਾਹ ਪਰਿਵਾਰ ਗੁਰ ਜੀ
ਮੈਂ ਤੇ ਭੈਣ ਮੇਰੀ ਅਸੀਂ ਸਿੱਖ ਮੁਢੋਂ ਅੰਮ੍ਰਿਤ ਛਕਿਆ ਹੈ ਨਿਹਚਾ ਧਾਰ ਗੁਰ ਜੀ
ਰਲਦੀ ਓਹਨਾਂ ਵਿਚ ਓਹ ਕਰਤਾਰ ਸਿੰਘਾ। ਸਾਡੇ ਨਾਲ ਨ ਕਰੇ ਪਿਆਰ ਗੁਰ ਜੀ

ਸਤਿਗੁਰੂ ਜੀ

ਗੁਰਾਂ ਆਖਯਾ ਸੁਣ ਤੂੰ ਭਾਈ ਸਿੱਖਾ ਓਹ ਤੁਰਕਨੀ ਓਹਨੂੰ ਸਿਖਾਂਦੀ ਹੋਊ
ਚੜ੍ਹਿਆ ਰੰਗ ਕੁਸੰਗ ਦਾ ਜਾਣ ਭਾਰਾ ਰੋਅਬ ਬੀਬੀ ਦੇ ਦਿਲ ਤੇ ਪਾਂਦੀ ਹੋਊ
ਬੀਬੀ ਪੀਰੀ ਮੁਰੀਦੀ ਦੇ ਵਿਚ ਫਸਕੇ ਲੈ ਸ਼ੀਰੀਨੀ ਓਹਨਾਂ ਪਾਸੋਂ ਖਾਂਦੀ ਹੋਊ
ਵਰਜੋ ਓਸਦੇ ਤਈਂ ਕਰਤਾਰ ਸਿੰਘਾ ਮੰਤ੍ਰ ਜੰਤ੍ਰ ਉਹ ਕੋਈ ਚਲਾਂਦੀ ਹੋਊ

ਤਥਾ

ਓਸ ਲੜਕੀ ਤਈਂ ਛਕਾਉ ਅੰਮ੍ਰਿਤ ਗੁਰਬਾਨੀ ਭੀ ਕੰਠ ਕਰਾਉ ਛੇਤੀ
ਸ੍ਰੀ ਵਾਹਿਗੁਰੂ ਨਾਮ ਦਾ ਜਾਪ ਕਰੇ ਪਾਸ ਓਹਨਾਂ ਦੇ ਜਾਣੋ ਹਟਾਉ ਛੇਤੀ
ਸਿਖੋ ਬੁਰਾ ਕੁਸੰਗ ਦਾ ਰੰਗ ਹੁੰਦਾ ਆਂਦਾ ਸਭ ਦੇ ਸਿਰ ਦਬਾਉ ਛੇਤੀ
ਖੋਟੀ ਸੰਗਤੋਂ ਬਚੋ ਕਰਤਾਰ ਸਿੰਘਾ ਪਰਿਵਾਰ ਦੇ ਤਈਂ ਬਚਾਉ ਛੇਤੀ

ਤਥਾ

ਸਿਖੋ ਸਿਦਕ ਨੂੰ ਸਾਬਤ ਸਦਾ ਰਖੋ ਬਿਨ੍ਹਾਂ ਸਿਦਕ ਦੇ ਭੇਖ ਪਿਆਰ ਕੋਈ ਨ
ਰਹਿਣੀ ਭਲੀ ਹੈ ਭੇਖ ਨ ਭਲਾ ਕੋਈ ਸਿਖੀ ਸਿਦਕ ਤੋਂ ਬਿਨ੍ਹਾਂ ਵਿਚਾਰ ਕੋਈ ਨ
ਲੋਭੀ ਧਨ ਦੇ ਗੁਰੂ ਨਹੀਂ ਸਮਝ ਲਵੋ ਤੇ ਕੁਰਹਿਤੀਏ ਦਾ ਰਵਾਦਾਰ ਕੋਈ ਨ
ਜੋ ਕੁਰਹਿਤੀਏ ਨੂੰ ਧਨ ਲੈ ਬਖਸ਼ੇ ਉਹ ਚੋਰ ਸਮਝੋ ਜ਼ੁਮੇਵਾਰ ਕੋਈ ਨ
ਗੁਰੂ ਘਰ ਨ ਓਹਦੀ ਮਨਜ਼ੂਰ ਸਿਖੀ ਰਹਿਣ ਕਹਿਣ ਦੀ ਜਿਸ ਨੂੰ ਸਾਰ ਕੋਈ ਨ
ਸਿਖੀ ਸਿਦਕ ਤੋਂ ਬਿਨ੍ਹਾਂ ਕਰਤਾਰ ਸਿੰਘਾ ਮਨਜ਼ੂਰ ਪਏ ਗੁਰੂ ਦਰਬਾਰ ਕੋਈ ਨ

ਜੁੱਮਨ ਖੇੜੇ ਵਿਚ ਦਰਸ਼ਨ

ਇਕ ਦਿਨ ਸਤਿਗੁਰੂ ਸ਼ਿਕਾਰ ਚੜ੍ਹੇ ਜੁੱਮਣ ਖੇੜੇ ਦੀ ਤਰਫ ਨੂੰ ਆਇ ਭਾਈ
ਓਸ ਸਿੱਖ ਵਣਜਾਰੇ ਪਛਾਨ ਲਏ ਵਾਗ ਫੜ ਲਏ ਉਤਰਾਇ ਭਾਈ
ਉਹ ਸਿਖਣੀ ਭੀ ਓਥੇ ਆਇ ਗਈ ਭੁਲ ਆਪਨੀ ਤਈਂ ਬਖਸ਼ਾਇ ਭਾਈ
ਗੁਰਾਂ ਆਖਯਾ ਨਹੀਂ ਵਿਸਾਹ ਖਾਣਾ ਇਹ ਜੋ ਚਾਰ ਮਕਾਰ ਲਿਖਾਇ ਭਾਈ
ਮੂਰਖ ਪੁਰਖ ਮਾਈ ਤੇ ਮਠ, ਮੱਖੀ ਕਰੋ ਨਹੀਂ ਵਿਸਾਹ ਕਦਾਇ ਭਾਈ

ਸੁਣ ਸਿੱਖਣੀਏ ਤੇਰੇ ਘਰ ਪੁਤਰ ਹੋਵੇ ਸਿੱਖ ਉਹ ਨੇਕ ਸੁਭਾਇ ਭਾਈ
ਜਨਮ ਸੱਤ ਤੇਰੇ ਅਗੇ ਹੈਣ ਬਾਕੀ ਅੰਤ ਜਮੇ ਸਿੱਖਾਂ ਘਰ ਜਾਇ ਭਾਈ
ਸੰਗਤ ਸਿੰਘ ਦੀ ਹੋਇੰਗੀ ਸਿੰਘ ਣੀ ਤੂੰ ਸਤਿਗੁਰਾਂ ਨੇ ਕਿਹਾ ਸੁਨਾਇ ਭਾਈ
ਓਸ ਜਨਮ ਤੇਰੀ ਮੁਕਤ ਹੋ ਜਾਵੇ ਸਾਧ ਸੰਤ ਦੀ ਸੇਵ ਕਮਾਇ ਭਾਈ
ਇਉਂ ਦੇਇਕੇ ਵਰ ਕਰਤਾਰ ਸਿੰਘਾ ਆਇ ਪਿਛਾਂ ਨੂੰ ਵਾਗ ਉਠਾਇ ਭਾਈ

ਆਨੰਦ ਪੁਰ ਦੀਆਂ ਰੌਣਕਾਂ

ਵਧੀਆਂ ਰੌਣਕਾਂ ਵਿਚ ਆਨੰਦ ਪੁਰ ਦੇ ਗੁਰ ਘਰ ਦਾ ਆਇਕੇ ਸ਼ਾਨ ਵਧਿਆ
ਰਾਜ ਸਾਜ ਤੇ ਤੇਜ਼ ਪਰਤਾਪ ਵਧਿਆ ਆਣ ਸੌ ਗੁਣਾਂ ਸਭ ਸਾਮਾਨ ਵਧਿਆ
ਸਿੰਘ ਅੰਮ੍ਰਿਤ ਛਕ ਕੇ ਤੱਜਾਰ ਹੁੰਦੇ ਨਵੀਂ ਸ਼ਕਲ ਦਾ ਪੰਥ ਮਹਾਨ ਵਧਿਆ
ਮੁਸਲਮਾਨ ਹਿੰਦੂ ਕਰਨ ਈਰਖਾ ਬਹੁ ਵੈਰ ਦਿਲੀਂ ਪਹਾੜੀਆਂ ਆਨ ਵਧਿਆ
ਵਸੋਂ ਹੋਈ ਆਨੰਦਪੁਰ ਵਿਚ ਬਹੁਤੀ ਸ਼ਹਿਰ ਦਿਨ੍ਹਾਂ ਦੇ ਹੀ ਵਿਰ ਜਾਨ ਵਧਿਆ
ਸਿੰਘ ਬਹੁਤ ਆਨੰਦਪੁਰ ਰਹਿਨ ਲਗੇ ਖਰਚ ਲੰਗਰ ਬਹੁਤ ਪਛਾਨ ਵਧਿਆ
ਚਾਰ ਪੰਜ ਹਜ਼ਾਰ ਜੁਵਾਨ ਕੱਠਾ ,ਘੋੜੇ ਬੈਲ ਟੱਟੂ ਖਰਚ ਖਾਨ ਵਧਿਆ
ਹੋਰ ਭਰੇ ਤਬੇਲ਼ੇ ਹਜ਼ੂਰ ਦੇ ਕਈ ਨੌਕਰ ਚਾਕਰੀ ਖਰਚ ਸੁ ਜਾਨ ਵਧਿਆ
ਹਾਥੀਖਾਨਿਆਂ ਦੇ ਵਿਚ ਮਸਤ ਹਾਥੀ ਸ਼ਾਨ ਬੜਾ ਘਰ ਸ਼ਾਹਿ ਸੁਲਤਾਨ ਵਧਿਆ
ਕਾਰੀਗਰਾਂ ਦਾ ਆਵੰਦਾ ਅੰਤ ਕੋਈ ਨ ਜੰਗੀ ਸਾਜ ਸਾਮਾਨ ਅਸਾਨ ਵਧਿਆ
ਰਹੇ ਮਾਰਾ ਬਕਾਰਾ ਹਮੇਸ਼ ਹੁੰਦਾ ਵੱਡਾ ਘੋਪਿਆਂ ਦਿਲੀ ਗੁਮਾਨ ਵਧਿਆ
ਵੇਖ ਗੁਰਾਂ ਦਾ ਸ਼ਾਨ ਕਰਤਾਰ ਸਿੰਘਾ ਦਿਲੀਂ ਰਾਜਿਆਂ ਵੈਰ ਸਿਆਨ ਵਧਿਆ

ਮਾਤਾ ਜੀਤੋ ਜੀ

ਵਡੇ ਮਹਿਲ ਸਤਿ ਗੁਰਾਂ ਦੇ ਭਾਗ ਵਾਲੇ ਨਾਮ ਜਪਦੇ ਜੋਗ ਕਮਾਵੰਦੇ ਰਹੇ
ਸੇਵਾ ਕਰਦੇ ਲੰਗਰਾਂ ਵਿਚ ਜਾ ਕੇ ਪਾਣੀ ਢੋਵੰਦੇ ਪਖਾ ਝੁਲਾਵੰਦੇ ਰਹੇ
ਮਨ ਸੁੱਧ ਹੋ ਕੇ ਬਿਰਤੀ ਟਿਕ ਗਈ ਮਮਤਾ, ਮੋਹ, ਹੰਗਤਾ ਸਭ ਜਾਵੰਦੇ ਰਹੇ
ਅੰਤਰ ਯਾਮਤਾ ਫੁਰੀ ਕਰਤਾਰ ਸਿੰਘਾ ਨਿਗ੍ਹਾ ਭੂਤ ਭਵਿੱਖਤ ਆਵੰਦੇ ਰਹੇ

ਸਤਿਗੁਰਾਂ ਅਗੇ ਬੇਨਤੀ

ਇਕ ਦਿਨ ਸਤਿਗੁਰਾਂ ਦੇ ਪਾਸ ਬਹਿਕੇ ਮਾਤਾ ਜੀਤੋ ਜੀ ਬਿਨੈ ਸੁਨਾਵੰਦੀ ਏ
ਤੁਸਾਂ ਪੰਥ ਨੂੰ ਸਭ ਕੁਝ ਬਖਸ਼ ਦਿਤਾ ਕੀਹ ਸਾਹਿਬੋ ਆਪ ਨੂੰ ਭਾਵੰਦੀ ਏ
ਸਾਹਿਬ ਜ਼ਾਦਿਆਂ ਲਈ ਕੀਹ ਰੱਖਯਾ ਜੇ ਨਿਮ੍ਰਤਾਈ ਦੇ ਨਾਲ ਸੁਨਾਵੰਦੀ ਏ
ਬੇਟੇ ਕਰਨਗੇ ਕੀਹ ਕਰਤਾਰ ਸਿੰਘਾ ਉਹ ਕਹਿਮਾਂ ਸੀਸ ਝੁਕਾਵੰਦੀ ਏ

ਸ੍ਰੀ ਦਸਮੇਸ਼ ਜੀ

ਸਾਹਿਬ ਹੱਸ ਪਏ ਇਹ ਗੱਲ ਸੁਣ ਕੇ ਕੀਹ ਜੀਤ ਜੀ ਖ਼ਿਆਲ ਸਮਾਇਆ ਏ
ਹੈ ਦੁਨੀਆਂ ਇਹ ਨਾਸ ਵੰਤ ਸਾਰੀ ਮੋਹ ਏਸ ਦਾ ਕਾਸ ਨੂੰ ਲਾਇਆ ਏ
ਹੈਨ ਤੇਰੇ ਪਰੀਵਾਰ ਦੇ ਭਾਗ ਵਡੇ ਵਡਾ ਕੰਮ ਜੁਮੇ ਇਹਨਾਂ ਲਾਇਆ ਏ
ਕੀਤੇ ਅਰਸ਼ਾਂ ਦੇ ਸਰਦਾਰ ਚਾਰੇ ਯੱਸ ਲੋਕ ਪਰਲੋਕ ਵਿਚ ਛਾਇਆ ਏ
ਜਿਸ ਥਾਂ ਸਾਡਾ ਵਾਸਾ ਅੰਤ ਹੋਵੇ ਤੁਹਾਡਾ ਓਥੇ ਹੀ ਵਾਹ ਠਿਹਿਰਾਇਆ ਏ
ਇਹ ਸਾਜਿਆ ਖਾਲਸਾ ਪੰਥ ਜਿਹੜਾ ਪੁਤਰ ਤੁਸਾਂ ਦਾ ਖਾਸ ਬਨਾਇਆ ਏ
ਇਹ ਰਹੇ ਗਾ ਆਗਯਾ ਕਾਰ ਸਦਾ ਝੋਲੀ ਤੁਸਾਂ ਦੀ ਪੰਥੇ ਨੂੰ ਪਾਇਆ ਏ
ਨ ਭੁਲਾਇਗਾ ਇਸ ਉਪਕਾਰ ਨੂੰ ਇਹ ਕਰਤੱਗਯਤਾ ਗੁਣ ਸਮਾਇਆ ਏ
ਇਉਂ ਆਖ ਕੇ ਲੱਗ ਸਮਾਧ ਗਈ ਰੰਗ ਸਾਹਿਬਾਂ ਹੋਰ ਵਟਾਇਆ ਏ
ਧਨ ਸ੍ਰੀ ਦਸਮੇਸ਼ ਕਰਤਾਰ ਸਿੰਘਾ ਪੰਥ ਪੁਤਰਾਂ ਤੋਂ ਵਧ ਚਾਹਿਆ ਏ

ਮਾਤਾ ਜੀਤੋ ਜੀ ਦਿੱਬ ਦ੍ਰਿਸ਼ਟੀ ਵਿਚ

ਟਿਕੀ ਬਿਰਤੀ ਇਕੰ ਦਿਨ ਕੀਹ ਵੇਖਯੋ ਨੇ ਵੈਰੀ ਪੁਰੀ ਗਿਰਦੇ ਘੇਰਾ ਪਾ ਰਹਿ ਨੇ
ਕਟਾ ਵੱਢ ਦੇ ਹੋ ਰਹੇ ਜੰਗ ਭਾਰੇ ਸਿੰਘ ਪਾਣ ਸ਼ਹੀਦੀਆਂ ਜਾ ਰਹਿ ਨੇ
ਗੁਰ ਕੱਢ ਕੇ ਸਾਜ਼ ਸਮਾਨ ਸਾਰੇ ਪਾਸ ਖੜੇ ਲਾ ਅਗਨ ਜਲਾ ਰਹਿ ਨੇ
ਚਾਰੇ ਸਾਹਿਬ ਜ਼ਾਦੇ ਹੋ ਸ਼ਹੀਦ ਰਹੇ ਬਰ ਬਾਦੀਆਂ ਦੇ ਘਨ ਛਾ ਰਹਿ ਨੇ
ਮਿਲੀਆਂ ਪੰਥ ਦੇ ਤਈਂ ਸਰਦਾਰੀਆਂ ਸਭ ਵੈਰੀ ਕਿਲੇ ਬਰਬਾਦ ਕਰਾ ਰਹਿ ਨੇ
ਘਬਰਾ ਗਏ ਵੇਖ ਕਰਤਾਰ ਸਿੰਘਾ ਇਹ ਕੀਹ ਸਾਹਿਬ ਖੇਲ ਰਚਾ ਰਹਿ ਨੇ

ਮਾਤਾ ਜੀਤੋ ਜੀ ਨੇ ਸਤਿਗੁਰਾਂ ਪਾਸ ਬੇਨਤੀ ਕਰਨੀ

ਜਦੋਂ ਸਤਿਗੁਰੂ ਜੀ ਆਇ ਵਿਚ ਮਹਿਲਾਂ ਜੀਤ ਚਰਨ ਆ ਸੀਸ ਝੁਕਾਵੰਦੀ ਏ
ਹੋਨ ਹਾਰ ਜੋ ਕੁਝ ਅਗੋਂ ਨਜ਼ਰ ਆਇਆ ਸਾਰਾ ਫੋਲ ਕੇ ਹਾਲ ਸੁਨਾਵੰਦੀ ਏ
ਬੰਸ ਸਾਹਿਬੋ ਰੱਖ ਲੌ ਜੱਗ ਅੰਦਰ ਗਲ ਪਾ ਪੱਲਾ ਘਿਘਿਆਵੰਦੀ ਏ
ਬੋਲੇ ਸਾਹਿਬ ਜੀਤ ਜੀ ਮਿਟੂ ਨਾਹੀਂ ਇਵੇਂ ਪੁਰਖ ਅਕਾਲ ਨੂੰ ਭਾਵੰਦੀ ਏ
ਤੁਸੀਂ ਮੋਹ ਦੇ ਵਿਚ ਨਾ ਫ਼ਸੋ ਮੂਲੋਂ ਵੇਖੋ ਭਾਵੀ ਜਿਉਂ ਰਚਨ ਰਚਾਵੰਦੀ ਏ
ਬੋਲੀ ਫੇਰ ਕਰੋ ਜਿਵੇਂ ਮਨ ਭਾਵੇ ਝੱਲੀ ਝਾਲ ਨ ਇਹ ਮੈਥੋਂ ਜਾਵੰਦੀ ਏ
ਦਿਹੋ ਆਗਯਾ ਮੈਂ ਤਨ ਛੱਡ ਜਾਵਾਂ ਮੇਰੀ ਜ਼ਿੰਦਗੀ ਬਹੁਤ ਘਬਰਾਵੰਦੀ ਏ
ਕਹਿਆ ਸਾਹਿਬਾਂ ਕਰੋ ਕਰਤਾਰ ਸਿੰਘਾ ਜੋ ਪਸੰਦ ਤੁਸਾਂ ਤਾਈਂ ਆਵੰਦੀ ਏ

### ਮਾਤਾ ਜੀਤੋ ਜੀ ਨੇ ਜੋਤੀ ਜੋਤ ਸਮਾ ਜਾਣਾ

ਪਤੀ ਮੂਰਤ ਰਿਦੇ ਵਸਾਇ ਕਰਕੇ ਮਹਿਲ ਆਪਨੇ ਦੇ ਵਿਚ ਜਾਇ ਕੇ ਜੀ
ਦਾਸਾਂ ਦਾਸੀਆਂ ਨੂੰ ਦਾਨ ਬਹੁਤ ਦਿਤਾ ਫੇਰ ਬ੍ਰਿਤੀ ਦੇ ਤਈਂ ਟਿਕਾਇ ਕੇ ਜੀ
ਜੋਗ ਆਸਨ ਦੇ ਉਪਰ ਬੈਠ ਕਰਕੇ ਬ੍ਰਹਮ ਰੰਧਰ ਤੇ ਜ਼ੋਰ ਪਾਇ ਕੇ ਜੀ
ਫੋੜ ਦਸਮ ਦਵਾਰ ਸਵਾਸ ਕਢੇ ਗਈ ਜੋਤ ਮੈਂ ਜੋਤ ਸਮਾਇ ਕੇ ਜੀ
ਅੰਦਰ ਪਿਆ ਰੌਲਾ ਸੁਣ, ਗਏ ਗੁਰ ਜੀ ਸਭ ਤਈਂ ਸਮਝਾਇ ਬੁਝਾਇ ਕੇ ਜੀ
ਤਯਾਰੀ ਕਰੀ ਬਿਬਾਨ ਦੀ ਵਕਤ ਓਸੇ ਸਿੱਖ ਸੰਗਤ ਮਿਲ ਮਿਲਾਇ ਕੇ ਜੀ
ਅਗਨ ਪੁਰੇ ਜਾ ਕੇ ਸਸਕਾਰ ਕੀਤਾ ਵਿਚ ਭਾਣੇ ਦੇ ਖੁਸ਼ੀ ਮਨਾਇ ਕੇ ਜੀ
*ਸਤਾਰਾਂ ਸੌ ਅਠਵੰਜਾ ਕਰਤਾਰ ਸਿੰਘਾ ਤੇਰਾਂ ਅਸੂ ਦਾ ਦਿਨ ਲਖਾਇ ਕੇ ਜੀ

### ਰਾਜਿਆਂ ਦੀ ਪਰਜਾ ਦੇ ਵੈਰ ਦਾ ਕਾਰਨ

ਗੱਲਾ, ਕੱਪੜਾ, ਨਕਦੀ ਸਿੱਖੀ ਵਿਚੋਂ ਓਹ ਤਾਂ ਚਲਿਆ ਬੇਸ਼ੁਮਾਰ ਆਵੇ
ਮਾਇਆ ਵਰਤ ਰਹੀ ਦਾਸੀ ਹੋਇ ਕੇ ਜੀ ਚਲੀ ਲੱਛਮੀ ਭਰਨ ਭੰਡਾਰ ਆਵੇ
ਪੈਂਦੀ ਲੋੜ ਘਾਹ ਪਠੇ ਤੇ ਲੱਕੜਾਂ ਦੀ ਨੇੜੇ ਤੇੜਿਓਂ ਉਹ ਤਾਂ ਵਿਚਾਰ ਆਵੇ
ਸਿੰਘ ਜਾਵੰਦੇ ਦੇਸ ਪਹਾੜੀਆਂ ਦੇ ਲੈ ਆਵੰਦੇ ਜੋ ਦਰਬਾਰ ਆਵੇ
ਕੱਠਾ ਜੰਗਲਾਂ ਦੇ ਵਿਚੋਂ ਕਰ ਲਿਆਉਂਦੇ ਨ ਕਿਸੇ ਨੂੰ ਦੁਖ ਆਜ਼ਾਰ ਆਵੇ
ਜਰ ਸਕੇ ਨ ਮਾਹਣੂ ਕਰਤਾਰ ਸਿੰਘਾ ਵੇਖ ਕਾਰ ਇਹ ਓਨ੍ਹਾਂ ਨੂੰ ਖ਼ਾਰ ਆਵੇ

### ਝਗੜੇ ਫਸਾਦ

ਅੱਤ ਹੌਲੀ ਹੌਲੀ ਛੇੜਾਂ ਛਿੜ ਪਈਆਂ ਓਹ ਪਹਾੜੀਏ ਰੌਲਾ ਮਚਾਨ ਲਗ ਪਏ
ਘਾਹ ਬਾਲਣਾ ਨੂੰ ਸਿੰਘ ਜਾਵੰਦੇ ਜੋ ਨਾਲ ਓਹਨਾ ਦੇ ਖਹਿਨ ਖਹਾਨ ਲਗ ਪਏ
ਰੰਬੇ, ਦਾਤੀਆਂ ਖੋਹ ਕੁਹਾੜੀਆਂ ਜੀ ਰਸੇ ਭੂਰਿਆਂ ਸਣੇ ਲੈ ਜਾਨ ਲਗ ਪਏ
ਕਈ ਥਾਈਂ ਆਪੋ ਵਿਚ ਲੜ ਪੈਂਦੇ ਦੋ ਤਰਫ ਹੱਥਯਾਰ ਚਲਾਨ ਲਗ ਪਏ
ਲੋੜਾਂ ਪੂਰੀਆਂ ਕਰਨ ਦੇ ਵਾਸਤੇ ਜੀ ਕਠੇ ਹੋਕੇ ਜਾਨ ਬਲਵਾਨ ਲਗ ਪਏ
ਵੈਰ ਵਧਦਾ ਵਧਦਾ ਵਧ ਵਧ ਗਿਆ ਸਿੰਘ ਜ਼ੋਰ ਧੱਕਾ ਆ ਕਮਾਨ ਲਗ ਪਏ
ਜਿਹੜੇ ਨਾਲ ਭਲਮਾਨਸੀ ਹਟਨ ਨਾਹੀਂ ਜ਼ੋਰ ਤੇਗ ਦੇ ਮਾਰ ਹਟਾਨ ਲਗ ਪਏ
ਪਰਜਾ ਰਾਜਿਆਂ ਦੀ ਵਿਚ ਪਿਆ ਹੌਲਾ ਜਾ ਸ਼ਕਾਇਤਾਂ ਰੋਜ਼ ਸੁਣਾਨ ਲਗ ਪਏ
ਏਧਰ ਸਿੰਘ ਭੀ ਹੋ ਬੇਧੜਕ ਫਿਰਦੇ ਜਿਵੇਂ ਨਿਭਦਾ ਕੱਮ ਨਿਭਾਨ ਲਗ ਪਏ

*ਮਹਾਨ ਕੋਸ਼ ੧੭੫੭ ਬਿ: ਵਿਚ ਲਿਖਿਆ ਹੈ, ਜੋ ਲੋਹ ਗੜ੍ਹ ਦੇ ਜੰਗ ਤੋਂ ਇਕ ਸਾਲ ਪਹਿਲਾਂ ਦਾ ਸਮਾ ਹੈ ।

ਰਾਜੇ ਸੁਣਦੇ ਨਿੱਤ ਕਰਤਾਰ ਸਿੰਘਾ ਬਹਿ ਬਹਿ ਕੇ ਮਤੇ ਪਕਾਨ ਲਗ ਪਏ

ਰਾਜਿਆਂ ਦੀ ਸਲਾਹ

ਪਹੁੰਚਨ ਰੋਜ਼ ਸ਼ਕਾਇਤਾਂ ਰਾਜਿਆਂ ਨੂੰ ਕਈਆਂ ਆਖਿਯਾ ਕਰੋ ਉਪਾਉ ਰਲਕੇ
ਏਸ ਤਰ੍ਹਾਂ ਨਹੀਂ ਗੁਰੂ ਨੇ ਰਹਿਣ ਦੇਣਾ ਇਹਨਾ ਦੇਸ ਤੋਂ ਬਾਹਰ ਧਕਾਉ ਰਲਕੇ
ਸਿੰਘ ਆਉਣ ਜੋ ਜੰਗਲਾਂ ਵਿਚ ਮੁੜਕੇ ਚੰਗੇ ਹੱਥ ਓਹਨਾਂ ਤਈਂ ਲਾਉ ਰਲਕੇ
ਪੈਰ ਧਰਨ ਨ ਦੂਣਾਂ ਦੇ ਵਿਚ ਡਰਦੇ ਜ਼ਰਾ ਆਪਨਾ ਆਪ ਦਿਖਾਉ ਰਲਕੇ
ਸਿੰਘ ਧਾੜਵੀ ਵੜਨ ਨ ਦੇਸ ਅੰਦਰ ਉਪਰ ਹੱਦਾਂ ਦੇ ਫੌਜ ਬੈਠਾਉ ਰਲਕੇ
ਆਵੇ ਗੁਰੂ ਜੇ ਆਪ ਕਰਤਾਰ ਸਿੰਘਾ ਕਰਨੋਂ ਸੈਰੋਂ ਸ਼ਿਕਾਰੋਂ ਹਟਾਉ ਰਲਕੇ

ਰਾਜਾ ਬਲੀਆ ਚੰਦ ਤੇ ਆਲਮ ਚੰਦ

ਬਲੀਆ ਚੰਦ ਅਤੇ ਆਲਮ ਚੰਦ ਰਾਜਾ ਇਕ ਤਰਫ ਬੈਠੇ ਫੌਜ ਡਾਰ ਭਾਈ
ਖਬਰਾਂ ਪਹੁੰਚੀਆਂ ਇਹ ਸਤਿਗੁਰੂ ਜੀ ਨੂੰ ਚੜ੍ਹ ਪਏ ਧੌਂਸੇ ਚੋਟ ਮਾਰ ਭਾਈ
ਸੁਣਿਆਂ ਰਾਜ਼ਿਆਂ ਨੇ ਧੌਂਸਾ ਵਜਦਾ ਜਾਂ ਆ ਪਏ ਅਗੋਂ ਲਲਕਾਰ ਭਾਈ
ਥੋੜ੍ਹੇ ਸਿੰਘ ਪਹਾੜੀਏ ਬਹੁਤ ਹੈਸਨ ਜੰਗ ਮਚਿਆ ਦੂਣ ਵਿਚਕਾਰ ਭਾਈ
ਸਤਿਗੁਰੂ ਜੀ ਅਗ੍ਹਾਂ ਨੂੰ ਨਿਕਲ ਗਏ ਵਲ ਪੂਰਬ ਦੇ ਰੁਖ ਧਾਰ ਭਾਈ
ਜ਼ੋਰ ਪੈ ਗਿਆ ਬਹੁਤ ਪਹਾੜੀਆਂ ਦਾ ਸਕੇ ਮਾਰ ਨ ਸਿੰਘ ਸਹਾਰ ਭਾਈ
ਨੇੜੇ ਨਜ਼ਰ ਨ ਆਵੰਦੇ ਸਤਿਗੁਰੂ ਜੀ ਸਿੰਘ ਦੁਖੀ ਹੋ ਕਰਨ ਪੁਕਾਰ ਭਾਈ
ਇਨੇ ਚਿਰ ਨੂੰ ਸਾਮ੍ਹਣੇ ਨਜ਼ਰ ਆ ਗਏ ਰਹੇ ਸਤਿਗੁਰ ਜੀ ਲਲਕਾਰ ਭਾਈ
ਇਕ ਰੁਖ ਹੇਠਾਂ ਖੜੇ ਤੀਰ ਤਿਖ ਰਹੇ ਵੈਰੀਆਂ ਦੇ ਤਈਂ ਮਾਰ ਭਾਈ
ਸਿੰਘ ਫੇਰ ਅੜੇ; ਖੜੇ ਰਣ ਅੰਦਰ ਲਾਹੇ ਬਾਂ ਬਾਂ ਮਾਰ ਸਥਾਰ ਭਾਈ
ਆਲਮ ਚੰਦ ਅਗੇ ਆਲਮ ਸਿੰਘ ਅੜਿਆ ਕੀਤਾ ਸਖਤ ਪਹਾੜੀਏ ਵਾਰ ਭਾਈ
ਆਲਮ ਸਿੰਘ ਨੇ ਰੋਕਯਾ ਢਾਲ ਉਤੇ ਮਾਰੀ ਆਪਨੀ ਤੇਗ ਉਲਾਰ ਭਾਈ
ਓਹਦਾ ਤੇਗ ਸਣੇ ਹੱਥ ਕੱਟ ਦਿਤਾ ਰਾਜਾ ਦੌੜਿਆ ਹੋ ਲਚਾਰ ਭਾਈ
ਉਦੇ ਸਿੰਘ ਅੜਿਆ ਬਲੀਆ ਚੰਦ ਅਗੇ ਛੱਡੀ ਓਸ ਬੰਦੂਕ ਸੰਭਾਰ ਭਾਈ
ਬਲੀਆ ਚੰਦ ਦੀ ਜੰਘ ਦੇ ਵਿਚ ਵੱਜੀ ਗੋਲੀ ਕਰ ਗਈ ਕੱਮ ਪਾਰ ਭਾਈ
ਸਣੇ ਰਾਜਿਆਂ ਦੇ ਫੌਜ਼ ਦੌੜ ਗਈ ਗੀਦੀ ਛੱਟ ਗਏ ਪਿਠ ਦਿਖਾਰ ਭਾਈ
ਰਾਮ ਕੌਰ ਜੀ ਅਖਦੇ ਉਸ ਵੇਲੇ ਮੈਂ ਭੀ ਨਾਲ ਸਾਂ ਗੁਰੂ ਦਤਾਰ ਭਾਈ
ਮਰੇ ਸਿੰਘਾ ਨੂੰ ਵੇਖ ਮੈਂ ਡੋਲ ਗਿਆ ਦਿਲ ਨਰਮ ਸੀ ਅੱਥਰੂ ਢਾਰ ਭਾਈ
ਮੈਨੂੰ ਵੇਖ ਸਤਿਗੁਰੂ ਜੀ ਹੱਸ ਪਏ ਕਹਿੰਦੇ ਬੁਢੇ ਕੇ ਹੋ ਹੁਸ਼ਯਾਰ ਭਾਈ

ਅਜੇ ਹੁਣੇ ਹੀ ਵੇਖ ਕੇ ਰੋਣ ਲਗੇ ਹੋ ਵੇਖਣੇ ਜੰਗ ਅਪਾਰ ਭਾਈ
ਭਾਈ ਬੁੱਢੇ ਕਿਓਂ ਹੋਣੀ ਉਮਰ ਬੁੱਢੀ ਰੰਗ ਵੇਖਣੇ ਬੇਸ਼ੁਮਾਰ ਭਾਈ
ਜਿਵੇਂ ਛੱਡ ਕੇ ਊਧੋ ਨੂੰ ਚਲੇ ਗਏ ਪਰਲੋਕ ਨੂੰ ਕ੍ਰਿਸ਼ਨ ਮੁਰਾਰ ਭਾਈ
ਤਿਵੇਂ ਤੁਸਾਂ ਸਾਡੇ ਪਿਛੋਂ ਹੈ ਰਹਿਣਾ ਬਹੁਤਾ ਚਿਰ ਵਿਚ ਇਸ ਸੰਸਾਰ ਭਾਈ
ਲਿਆਇ ਜਖਮੀ ਚੁਕ ਕਰਤਾਰ ਸਿੰਘਾ ਤੇ ਸ਼ਹੀਦ ਦਿਤੇ ਸਸਕਾਰ ਭਾਈ

ਅਸੂ ੧੭: ੮ ਨੂੰ ਬਿਲਾਸ ਪੁਰ ਵਿਚ ਰਾਜਿਆਂ ਦਾ ਇਕੱਠ

ਬਲੀਆ ਚੰਦ ਅਤੇ ਆਲਮ ਚੰਦ ਦੋਵੇਂ ਹੋਕੇ ਜ਼ਖਮੀ ਭਾਂਜ ਖਾ ਜਾਵੰਦੇ ਨੇ
*ਭੀਮ ਚੰਦ ਦੇ ਪੁਤ ਅਜਮੇਰ ਤਾਈਂ ਖੌਫ ਅਪਨੇ ਆਣ ਦਬਾਵੰਦੇ ਨੇ
ਓਸ ਸਦਿਆ ਪਾਸਲੇ ਰਾਜਿਆਂ ਨੂੰ ਦੁਖ ਫੇਰਿਆ ਸਿੰਘ, ਸਤਾਵੰਦੇ ਨੇ
ਰਹਿਨ ਦੇਵੰਦੇ ਕਿਤੇ ਨਹੀਂ ਘਾਸ ਪੱਠਾ ਜੇ ਮੋੜੀਏ ਤੇਗ ਖੜਕਾਵੰਦੇ ਨੇ
ਨਹੀਂ ਛੱਡਦੇ ਫਸਲ ਨੇ ਵਿਚ ਖੇਤਾਂ ਰਾਤ ਦਿਣੇ ਨੁਕਸਾਨ ਪੁਚਾਵੰਦੇ ਨੇ
ਹੀਲਾ ਕਰੀਏ ਕੋਈ ਕਰਤਾਰ ਸਿੰਘਾ ਰਾਜੇ ਬੈਠ ਕੇ ਮਤੇ ਪਕਾਵੰਦੇ ਨੇ

ਤਥਾ

ਆਖਣ ਸਾਰੇ ਹੀ, ਗੱਲਾਂ ਤਾਂ ਠੀਕ ਹੈ ਇਹ ਗੁਰੂ ਆਪਨਾ ਜ਼ੋਰ ਵਧਾਇ ਰਿਹਾ
ਉਹ ਕਿਸੇ ਦੀ ਨਹੀਂ ਪਰਵਾਹ ਕਰਦਾ ਸੱਚਾ ਪਾਤਸ਼ਾਹੁ ਅਖਵਾਇ ਰਿਹਾ
ਸਾਡੀ ਗਫਲਤ ਅਜਾਂ ਨਹੀਂ ਫਿਕਰ ਕੀਤਾ ਓਹ ਆਪਨੇ ਪੈਰ ਜਮਾਇ ਰਿਹਾ
ਰਾਜ ਨੀਤ ਦੀ ਅਸਾਂ ਨ ਸੋਚ ਸੋਚੀ ਸਾਨੂੰ ਕੂਕ ਕੇ ਸਮਾ ਸੁਨਾਇ ਰਿਹਾ

ਰਾਜ ਨੀਤ:-ਨਰਮ ਜੰਮਦੀ ਸਾਖ ਨੂੰ ਉਂਗਲ਼ ਨਾਲ ਧੁਟਾਇ।
ਵਡਾ ਹੋਇ ਦਰਖਤ ਜਦ ਸੈ ਹਥਿਆਰ ਤੁੜਾਇ।
ਤਥਾ.-ਜਿਥੇ ਸੋਮਾ ਫੁਟਦਾ ਨਾਲ ਸਲਾਈ ਰੋਕ।
ਭਰ ਵਗੇ ਦਰਿਆ ਜਦ ਹਾਥੀ ਰੁੜਨ ਅਰੋਕ।

ਦੋਹਰਾ-ਇਕ ਚੰਗਆੜਾ ਬੁਕਦਿਆਂ ਐਵੇਂ ਜਾਵੇ ਬੁਝ।
ਲੱਗੀ ਅੱਗ ਖਲਵਾੜਿਆਂ ਪੇਸ਼ ਨ ਜਾਂਦੀ ਕੁਝ।

ਸਾਡੇ ਸਿਰ ਉਤੇ ਬੈਠਾ ਸ਼ੇਰ ਪਲਦਾ ਸਾਨੂੰ ਖਾਣ ਦਾ ਸਮਾ ਤਕਾਇ ਰਿਹਾ
ਫਿਕਰ ਝਬਦੇ ਕਰੋ ਕਰਤਾਰ ਸਿੰਘਾ ਵੈਰੀ ਪਾਸਾ ਹੀ ਵਧਦਾ ਜਾਇ ਰਿਹਾ

ਤਥਾ

ਇਹ ਭੀ ਨਾਲ ਹੀ ਗੱਲ ਵਿਚਾਰ ਲਵੋ ਅਸੀਂ ਕਈ ਵਾਰੀ ਜ਼ੋਰ ਲਾ ਥੱਕੇ
ਖਾਧੀ ਜੁੰਬਸ ਗੁਰੂ ਨ ਜ਼ਰਾ ਸਾਥੋਂ ਕਠੇ ਹੋ ਹੋ ਕੇ ਭੇੜ ਮਚਾ ਥੱਕੇ

*ਭੀਮ ਚੰਦ ਇਸ ਵੇਲੇ ਮਰ ਚੁਕਾ ਹੋਇਆ ਸੀ।

ਕੱਠ ਹੋਣਾ ਭੰਗਾਣੀ ਤੋਂ ਵਧ ਕਿਥੇ ਹਾਰੇ ਓਥੇ ਭੀ ਕਰਮ ਅਜ਼ਮਾ ਥੱਕੇ
ਨਹੀਂ ਸੂਬਾ ਸਰਹਿੰਦ ,ਪਰਵਾਹ ਕਰਦਾ ਕਈ ਲਿਖ ਰੀਪੋਟਾਂ ਪੁਚਾ ਥੱਕੇ
ਬਾਦਸ਼ਾਹ ਤੋੜੀ ਸਾਡੀ ਪਹੁੰਚ ਕੋਈ ਨ ਅਸੀਂ ਲੜ ਨੁਕਸਾਨ ਉਠਾ ਥੱਕੇ
ਚਾਲ ਚਲੀ ਨ ਕੋਈ ਕਰਤਾਰ ਸਿੰਘਾ ਕਲਾ ਬਾਜ਼ੀਆਂ ਕਈ ਲਗਾ ਥੱਕੇ

ਤਥਾ

ਰਲ ਸਾਰਿਆਂ ਇਹੋ ਸਲਾਹ ਕੀਤੀ ਕੁਝ ਸੂਬੇ ਤਾਈਂ ਲੋਭ ਪਾਵੀਏ ਜੀ
ਅਸੀਂ ਸਾਰੇ ਹੀ ਤਾਬੇ ਸਰਹਿੰਦ ਦੇ ਹਾਂ ਓਹਦੇ ਪਾਸ ਵਕੀਲ ਪੁਚਾਵੀਏ ਜੀ
ਓਸ ਤਈਂ ਫੁਲ਼ਾਹੁਣੀਆਂ ਦੇਇ ਕਰਕੇ ਪਕਾ ਮੱਦਦਗਾਰ ਬਣਾਵੀਏ ਜੀ
ਸੱਪ ਮਾਰੀਏ ਵੈਰੀ ਦੀ ਛਾਤੀ ,ਵਿਚੋਂ ਆਪਨਾ ਆਪ ਬਚਾਈਏ ਜੀ
ਅਸੀਂ ਲੋਕ ਪਹਾੜੀਏ ਬਹੁਤ ਖਰਰੇ ਇਹੋ ਜਹੀ ਇਹ ਚਾਲ ਚਲਾਵੀਏ ਜੀ
ਇਥੋਂ ਕੱਢੀਏ ਗੁਰੂ ਕਰਤਾਰ ਸਿੰਘਾ ਬਾਦਸ਼ਾਹ ਨਾਲ਼ ਵੈਰ ਪੁਵਾਵੀਏ ਜੀ

ਰਾਜਿਆਂ ਨੇ ਸੂਬੇ ਸਰਹਿੰਦ ਵਲ ਅਰਜ਼ੀ ਲਿਖਣੀ

ਅਰਜ਼ੀ ਲਿਖੀ ਪਹਾੜੀ ਰਾਜਿਆਂ ਨੇ ਤਾਬੇ ਆਪ ਦੀ ਅਸੀਂ ਪਛਾਨ ਸੂਬੇ
ਸਾਰੇ ਦੇਸ ਪਹਾੜ ਦੇ ਅਸੀਂ ਮਾਲਕ ਰਾਜਪੂਤ ਸਾਰੇ ਖਾਨਦਾਨ ਸੂਬੇ
ਦਿੱਲੀ ਤਖਤ ਦੇ ਖੈਰ ਖਾਹ ਸਾਰੇ ਰਈਯਤ ਨਿਮਕ ਹਲਾਲ ਪਛਾਨ ਸੂਬੇ
ਬਾਦਸ਼ਾਹ ਸਾਡਾ ਅਸੀਂ ਬਾਦਸ਼ਾਹ ਦੇ ਸਾਂਝੀ ਹੈ ਸਦਾ ਲਾਭ ਹਾਨ ਸੂਬੇ
ਅਸੀਂ ਗੱਲ ਸਹਾਰ ਉਹ ਸਕਦੇ ਨਹੀਂ ਪੁਜੇ ਸ਼ਾਹੀ ਨੂੰ ਜਿਵੇਂ ਨੁਕਸਾਨ ਸੂਬੇ
ਅਸੀਂ ਚਾਹੁੰਦੇ ਸਦਾ ਸਲਾਮਤੀ ਹਾਂ ਬਾਦਸ਼ਾਹ ਦੀ ਵਿਚ ਜਹਾਨ ਸੂਬੇ
ਅਗੇ ਭੇਜੀਆਂ ਖਬਰਾਂ ਕਈ ਵਾਰੀ ਦਿਤਾ ਤੁਸਾਂ ਨਹੀਂ ਕੁਝ ਧਿਆਨ ਸੂਬੇ
ਵੈਰੀ ਬਾਦਸ਼ਾਹ ਦਾ ਪਲ ਰਿਹਾ ਭਾਰਾ ਬੇਖਬਰ ਅਮੀਰ ਤੇ ਖਾਨ ਸੂਬੇ
ਓਹ ਬਾਪ ਦਾ ਬਦਲਾ ਲੈਣ ਖਾਤਰ ਕਰ ਰਿਹਾ ਹੈ ਜਮ੍ਹਾਂ ਸਾਮਾਨ ਸੂਬੇ
ਓਹਦੇ ਅੰਦਰ ਵੈਰ ਦੀ ਅੱਗ ਭੜਕੇ ਤਾਜ ਤਖਤ ਦਾ ਵੈਰੀ ਮਹਾਨ ਸੂਬੇ
ਸਿੱਖੀ ਓਸਦੀ ਦੇਸ ਪਰਦੇਸ ਅੰਦਰ ਲੱਖਾਂ ਲੋਕ ਮੁਰੀਦ ਅਖਵਾਨ ਸੂਬੇ
ਜੋ ਓਸਦੇ ਮੂੰਹ ਤੋਂ ਹੁਕਮ ਨਿਕਲੇ ਸਿੱਖ ਸੇਵਕ ਸਾਰੇ ਕਮਾਨ ਸੂਬੇ
ਓਹ ਚੁਸਤ ਚਾਲਾਕ ਲੜਾਕ ਭਾਰਾ ਬੇ ਮਿਸਾਲ ਹੈ ਮਰਦੇ ਮੈਦਾਨ ਸੂਬੇ
ਨੇੜੇ ਓਸਦੇ ਖੌਫ ਨ ਢੁੱਕਦਾ ਏ ਬੇ-ਪਰਵਾਹ ਨਿਡਰ ਬਲਵਾਨ ਸੂਬੇ
ਹੈ ਅਰਜਨੋਂ ਵਧਕੇ ਧਨੁਖ ਧਾਰੀ ਖਾਲੀ ਜਾਇ ਨ ਓਹਦਾ ਨਸ਼ਾਨ ਸੂਬੇ
ਨਵਾਂ ਮਜ਼੍ਹਬ ਇਕ ਓਸਨੇ ਸਾਜਿਆ ਏ ਨਵੀਂ ਸ਼ਕਲ ਸ਼ਬਾਹਤ ਦਿਖਾਨ ਸੂਬੇ

ਚਾਲ ਵੱਖਰੀ ਹਿੰਦੂਉਂ ਮੁਸਲਮਾਨੋ ਸਿੰਘ ਆਪ ਤਾਈਂ ਅਖਵਾਨ ਸੂਬੇ
ਬੜੇ ਬੇ-ਪ੍ਰਵਾਹ ਆਜ਼ਾਦ ਫਿਰਦੇ ਸਦਾ ਕਰਦੇ ਦੰਗਾ ਫਸਾਦ ਸੂਬੇ
ਉਹ ਲੋਕ ਆਨੰਦ ਪੁਰ ਬਹੁਤ ਕੱਠੇ ਜੰਗ ਢੰਗ ਹਮੇਸ਼ ਮਦਾਨ ਸੂਬੇ
ਬੜੇ ਬੜੇ ਬਹਾਦਰ ਰਾਠ ਯੋਧੇ ਸਭ ਹੋਇ ਕਠੇ ਓਥੇ ਆਨ ਸੂਬੇ
ਇਰਦ ਗਿਰਦ ਸਭ ਦੇਸ ਬਰਬਾਦ ਕਰ ਰਹੇ ਲੁਟ ਪੁਟ ਰਿਆਯਾ ਨੂੰ ਖਾਨ ਸੂਬੇ
ਗੁਰੂ ਫੌਜ ਬਹੁਤੀ ਜਮ੍ਹਾਂ ਕਰੀ ਜਾਂਦਾ ਹੋਰ ਜੰਗ ਦੇ ਸਾਜ਼ ਸ਼ਾਮਾਨ ਸੂਬੇ
ਨਾਰਾਂ ਵੱਡੀਆਂ ਦੇ ਕਿਲ੍ਹੇ ਰਚੇ ਬਹੁਤੇ ਕਦੇ ਕਰੇਗਾ ਅੜ ਘਮਸਾਨ ਸੂਬੇ
ਲੁਟ ਮਾਰ ਦੀਆਂ ਰਾਤ ਦਿਨੇ ਗੱਲਾਂ ਬੈਠ ਬੈਠ ਕੇ ਸਿੰਘ ਸੁਨਾਨ ਸੂਬੇ
ਦਿੱਲੀ ਮਾਰ ਲਾਹੌਰ ਤਬਾਹ ਕਰਨੀ ਦੇਣਾ ਰਹਿਨ ਕੋਈ ਨ ਮੁਸਲਮਾਨ ਸੂਬੇ
ਬਾਦਸ਼ਾਹੀ ਦਾ ਵੈਰੀ ਕਰਤਾਰ ਸਿੰਘਾ ਭਰਿਆ ਕਿਬਰ ਹੰਕਾਰ ਗੁਮਾਨ ਸੂਬੇ

ਤਥਾ

ਖਤਰਨਾਕ ਹੈ ਗੁਰੂ ਦੀ ਚਾਲ ਬਹੁਤੀ ਕਰੋ ਸੋਚ ਕੇ ਕੋਈ ਉਪਾਉ ਛੇਤੀ
ਬੂਟਾ ਜ਼ਹਿਰ ਦਾ ਪਲ ਰਿਹਾ ਛਾਤੀ ਤੇ ਹੀਲਾ ਕਰਕੇ ਰਲ ਪੁਟਾਉ ਛੇਤੀ
ਕਈ ਵਾਰ ਅਸੀਂ ਲੜ ਹਾਰ ਚੁਕੇ ਸਾਡਾ ਪਿਆ ਨ ਕੁਝ ਦਬਾਉ ਛੇਤੀ
ਉਹ ਦਿਨੋ ਦਿਨ ਜ਼ੋਰ ਵਧਾਈ ਜਾਂਦਾ ਬਾਦਸ਼ਾਹ ਨੂੰ ਖਬਰ ਪੁਚਾਉ ਛੇਤੀ
ਕੁਝ ਸਾਡੇ ਪਾਸੋਂ ਇਮਦਾਦ ਲਵੋ ਫੌਜ ਆਪਨੀ ਤੁਸੀਂ ਚੜ੍ਹਾਉ ਛੇਤੀ
ਸਾਰੇ ਰਲ ਕੇ ਕਢੀਏ ਦੇਸ਼ ਵਿਚੋਂ ਦੂਰ ਕਰੀਏ ਇਹ ਵਬਾਉ ਛੇਤੀ
ਜਿੱਨੀ ਦੇਰ ਕਰੋ, ਨੁਕਸਾਂਨ ਓਨਾ ਬੂਟਾ ਜੰਮਦਾ ਜੜੋਂ ਹਿਲਾਉ ਛੇਤੀ
ਮਿਹਰ ਬਾਨੀ ਕਰੋ ਕਰਤਾਰ ਸਿੰਘ ਸਾਡੇ ਰਾਜ ਤੇ ਤਾਜ ਬਚਾਉ ਛੇਤੀ

ਵਾਕ ਕਵੀ

ਤੋਹਫੇ ਕੀਮਤੀ ਤੇ ਕੁਝ ਨਜ਼ਰ ਭੇਟਾ ਅਰਜ਼ੀ ਰਾਜਿਆਂ ਲਿਖ ਚਲਾ ਦਿੱਤੀ
ਲੈ ਗਏ ਵਕੀਲ ਸਰਹਿੰਦ ਦੇ ਵਿਚ ਜਾ ਕੇ ਵਿੱਥਯਾ ਸਾਰੀ ਸੁਣਾ ਦਿੱਤੀ
ਤੋਹਫੇ ਲੈ ਕੇ ਓਸ ਨੇ ਰੱਖ ਲਏ ਅਰਜ਼ੀ ਬਾਦਸ਼ਾਹ ਵਲ ਪੁਚਾ ਦਿੱਤੀ
ਵੇਖੀ ਜਾਊ ਜੋ ਹੋਊ ਕਰਤਾਰ ਸਿੰਘਾ ਹਿੰਦੂ ਰਾਜਿਆਂ ਕਲਾ ਹਿਲਾ ਦਿੱਤੀ

ਤਥਾ

ਕਲ੍ਹਾ ਚੁਕੀ ਪਹਾੜੀਆਂ ਮਾਹਣੂਆਂ ਨੇ ਸੋਚ ਸਮਝ ਨ ਕੁਝ ਦਾਨਾਈ ਕੀਤੀ
ਮੱਤਾਂ ਉਲਟੀਆਂ ਤੇ ਫੜੇ ਰਾਹ ਉਲਟੇ ਹੱਥੀਂ ਆਪਨੀ ਆਪ ਤਬਾਹੀ ਕੀਤੀ
ਅੱਖਾਂ ਸਾਮ੍ਹਣੇ ਮਜ਼ਬੀ ਪੱਖ ਜਾਪੇ ਭੈੜੇ ਆਗਿਆਂ ਭੈੜੀ ਸਿਖਾਈ ਕੀਤੀ

ਹਿੰਦ ਧਰਮ ਦਾ ਗੁਰੂ ਵਿਰੋਧੀ ਭਾਰਾ ਇਹ ਸੀ ਬਾਹਮਣਾ ਚਾਲ ਚਲਾਈ ਕੀਤੀ
ਕੁਝ ਈਰਖਾ ਇਹ, ਕੁਝ ਭੀਮੇ ਭੈੜੇ ਛੇੜਾਂ ਛੇੜ ਪਹਿਲਾਂ ਬੁਰਿਆਈ ਕੀਤੀ
ਦੋ ਚਾਰ ਵਾਰੀ ਹਾਰਾਂ ਖਾਇ ਗਏ ਖਾਧੀ ਮੂੰਹ ਦੀ, ਜਦੋਂ ਲੜਾਈ ਕੀਤੀ
ਪਾਪ ਆਪਨੇ ਅੰਦਰੋਂ ਕੰਬ ਰਹੇ ਅੱਗ ਵੈਰ ਭੜਕਾ ਸਵਾਈ ਕੀਤੀ
ਖੋਹ ਲਏ ਨ ਰਾਜ ਕਰਤਾਰ ਸਿੰਘਾ ਇਸ ਡਰ ਤੋਂ ਇਹ ਕਾਰਵਾਈ ਕੀਤੀ

ਤਥਾ

ਹਿੰਦੂ ਰਾਜਿਆਂ ਤੋਂ ਬੁਰਿਆਈ ਹੋਈ ਓਹਨਾਂ ਸੋਚਕੇ ਨਹੀਂ ਇਹ ਕਾਰ ਕੀਤੀ
ਜਿਹੜੀ ਗੱਲ ਤੋਂ ਪਾਪੀਆਂ ਡਰ ਖਾਧਾ ਗੁਰਾਂ ਕਦੇ ਨ ਓਸ ਦੀ ਸਾਰ ਕੀਤੀ
ਜੇਕਰ ਰਾਜ ਦੀ ਗੁਰਾਂ ਨੂੰ ਭੁਖ ਹੁੰਦੀ ਜਦੋਂ ਵਿਚ ਭੰਗਾਣੀ ਸੀ ਮਾਰ ਕੀਤੀ
ਇਰਦ ਗਿਰਦ ਦੇ ਸਾਂਭਦੇ ਰਾਜ ਸਾਰੇ ਤੇਗ ਨਾਲ ਫਤੇ ਬਾਈ ਧਾਰ ਕੀਤੀ
ਪਰ ਇਕ ਮਰਲਾ ਕਿਤੋਂ ਮਲਯਾ ਨ ਇਹ ਉਦਾਰਤਾ ਗੁਰਾਂ ਅਪਾਰ ਕੀਤੀ
ਫੇਰ ਤੰਗ ਹੋ ਇਹਨ੍ਹਾਂ ਪਹਾੜੀਆਂ ਨੇ ਸ਼ਾਹੀ ਫੌਜਾਂ ਤੋਂ ਜਦੋਂ ਪੁਕਾਰ ਕੀਤੀ
ਗੁਰਾਂ ਇਹਨਾਂ ਦੇ ਵਾਸਤੇ ਹੋ ਅੱਗੇ ਲੜ ਭਿੜ ਇਮਦਾਦ ਕਈ ਵਾਰ ਕੀਤੀ
ਇਹ ਬਣੇ ਨ ਮਿੱਤ ਕਰਤਾਰ ਸਿੰਘਾ ਇਹਨਾਂ ਜਦੋਂ ਕੀਤੀ ਭੈੜੀ ਖਾਰ ਕੀਤੀ

ਹਿੰਦੂ ਰਾਜਿਆਂ ਦੀ ਬੇਵਕੂਫੀ

ਜਿਸ ਜ਼ੋਰ ਨੇ ਲਗਣਾ ਜ਼ੁਲਮ ਤੇ ਸੀ ਇਹਨਾਂ ਦੂਸਰੇ ਪਾਸੇ ਲੁਵਾ ਦਿੱਤਾ
ਕਰਨੀ ਹਿੰਦੂਆਂ ਸਗੋਂ ਇਮਦਾਦ ਹੈਸੀ ਰੋੜਾ ਭੈੜਿਆਂ ਅਗੇ ਅਟਕਾ ਦਿੱਤਾ
ਗੁਰੂ ਚਾਹੁੰਦੇ ਦੇਸ਼ ਅਜ਼ਾਦ ਕਰਨਾ ਇਹਨਾਂ ਉਲਟ ਫਸਾਦ ਉਠਾ ਦਿੱਤਾ
ਰਾਖੇ ਧਰਮ ਦੇ; ਦੇ ਹੋਇ ਉਲਟ ਵੈਰੀ ਦੂਜਾ ਪੱਖ ਮਜ਼ਬੂਤ ਕਰਾ ਦਿਤਾ
ਹੈ ਗੁਰੂ ਇਕੱਲਾ ਤੇ ਅਸੀਂ ਲਾਂਭੇ ਸਾਥੀ ਜ਼ੁਲਮ ਦੇ ਸਾਰੇ ਜਤਾ ਦਿੱਤਾ
ਇਹਨਾਂ ਭੈੜੇ ਗੁਲਾਮੀ ਦੇ ਟੱਟੂਆਂ ਨੇ ਜ਼ੋਰ ਜ਼ੁਲਮ ਦਾ ਸਗੋਂ ਵਧਾ ਦਿੱਤਾ
ਨਿਰੇ ਆਪਣੇ ਸੁਖ ਹੀ ਮੁਖ ਰਖੇ ਭਲਾ ਦੇਸ ਦਾ ਹੁੰਦਾ ਗਵਾ ਦਿੱਤਾ
ਠੀਕ ਸਮੇਂ ਤੋਂ ਪਹਿਲਾਂ ਕਰਤਾਰ ਸਿੰਘਾ ਭਾਰੇ ਜੰਗਾਂ ਦੇ ਤਪੀਂ ਹਿਲਾ ਦਿੱਤਾ

ਵਾਕ ਕਵੀ

ਹੋਯਾ ਓਏ ਜੋ ਆਪ ਕਰਤਾਰ ਕੀਤਾ ਓਹਨਾਂ ਮਾਹਣੂਆਂ ਦੇ ਇਖਤਯਾਰ ਕੀਹ ਸੀ
ਹਿੰਦ ਦੇਸ ਦੇ ਅਜੇ ਸਨ ਭਾਗ ਮੰਦੇ ਉਹ ਸਮਝਦੇ ਏਸ ਦੀ ਸਾਰ ਕੀਹ ਸੀ
ਸਤਿਗੁਰੂ ਸਮਰਥ ਸਨ ਹਰ ਗਲ਼ੇ ਹੋਰ ਕਿਸੇ ਦੀ ਓਹਨਾਂ [illegible]ਆਰ ਕੀਹ ਸੀ
ਕਰਣਾ ਚਾਹੁੰਦੇ ਜੋ ਕਰਤਾਰ ਸਿੰਘਾ ਰੱਬੀ ਤਾਕਤਾਂ ਨੂੰ, [illegible]ਕਾਰ ਕੀਹ ਸੀ

ਕਾਜ਼ੀ ਸਲਾਰਦੀਨ ਦਾ ਪ੍ਰਸ਼ਨ

ਇਕ ਦਿਨ ਸਤਿਗੁਰੂ ਜੀ ਤਖਤ ਬੈਠੇ ਪਹੁੰਚੀ ਸੰਗਤ ਬਹੁਤ ਹੀ ਆਇ ਭਾਈ
ਜ਼ਰ ਨਕਦੀ ਕੀਮਤੀ ਬਹੁਤ ਵਸਤੂ ਵਖੋ ਵਖ ਰਹਿ ਸਿਖ ਚੜ੍ਹਾਇ ਭਾਈ
ਦੁਧ ਪੁਤ ਧਨ ਲੱਛਮੀ ਗੁਰੂ ਘਰ ਤੋਂ ਮੰਗ ਰਹੇ ਅਸੀਆਂ ਨੂੰ ਪਾਇ ਭਾਈ
ਬੈਠਾ ਕਾਜ਼ੀ ਸਲਾਰ ਦੀਂ ਦੇਖ ਰਿਹਾ ਸ਼ੰਕਾ ਮਨ ਦੇ ਵਿਚ ਉਠਾਇ ਭਾਈ
ਭਲਾ ਲੋਕ ਸੀ ਬੰਦਗੀਦਾਰ ਚੰਗਾ ਕੋਈ ਨ ਈਰਖਾ ਮਾਨ ਦਖਾਇ ਭਾਈ
ਸੰਗਤ ਉਠ ਗਈ ਜਦੋਂ ਕਰਤਾਰ ਸਿੰਘਾ ਸਵਾਲ ਕਰਦਾ ਅਦਬ ਬਜਾਇ ਭਾਈ

ਤਥਾ

ਹੈ ਮਜ਼ਹਬਾਂ ਸਾਰਿਆਂ ਇਹੋ ਲਿਖਯਾ ਲਿਖੇ ਹੁਕਮ ਨ ਕੋਈ ਮਿਟਾ ਸਕੇ
ਜੋ ਕੁਝ ਲਿਖਯਾ ਪਹਿਲੇ ਰੋਜ਼ ਗਿਆ ਓਹ ਨ, ਕੋਈ ਵਧਾ ਘਟਾ ਸਕੇ
ਜੋ ਮਿਲਿਆ ਹਕ ਦਰਗਾਹ ਵਿਚੋਂ ਵਿਚ ਫ਼ਰਕ ਓਹਦੇ ਕੌਣ ਪਾ ਸਕੇ
ਕੀਤੀ ਰੱਬ ਦੀ ਤਈਂ ਕਰਤਾਰ ਸਿੰਘਾ ਕੌਣ ਜਮਯਾਂ ਜਿਹੜਾ ਉਲਟਾ ਸਕੇ

ਤਥਾ

ਇਕ ਲੋਕ ਜੋ ਆਪਦੇ ਪਾਸ ਆਉਂਦੇ ਜੋ ਇਹ ਮੰਗਦੇ ਕਿਥੋਂ ਦਵਾਉ ਤੁਸੀਂ
ਕੋਈ ਦੁਧ ਮੰਗੇ ਕੋਈ ਪੁਤ ਮੰਗੇ ਕਿਵੇਂ ਆਸਾਂ ਉਮੈਦਾਂ ਪੁਚਾਉ ਤੁਸੀਂ
ਤੁਸੀਂ ਖੁਸ਼ ਹੋ ਹੋ ਜੋ ਦੁਆਈਂ ਦੇਵੋ ਉਹ ਪੂਰੀਆਂ ਕਿਵੇਂ ਕਰਾਉ ਤੁਸੀਂ
ਰਬੀ ਹੁਕਮ ਦੇ ਤਈਂ ਕਰਤਾਰ ਸਿੰਘਾ ਮੇਟ ਕਿਵੇਂ ਮੁਰਾਦਾਂ ਪੁਰਾਉ ਤੁਸੀਂ

ਸ੍ਰੀ ਗੁਰੂ ਜੀ ਨੇ ਕਾਜ਼ੀ ਦੀ ਤਸੱਲੀ ਕਰਨੀ

ਸਾਫ ਦਿਲੋਂ ਇਹ ਕਾਜ਼ੀ ਦੀ ਯੁਕਤ ਸੁਣਕੇ ਮੋਹਰ ਆਪਨੀ ਗੁਰਾਂ ਮੰਗਾਈ ਸੀ ਜੀ
ਪੁਠੇ ਓਸ ਉਤੇ ਲਿਖੇ ਹਰਫ ਸਾਰੇ ਤੇ ਕਾਜ਼ੀ ਨੂੰ ਸਮਝ ਨ ਆਈ ਸੀ ਜੀ
ਦੇਖੋ ਕਾਜ਼ੀ ਜੀ ਇਹ ਸਭ ਹਰਫ ਉਲਟ ਕੰਮ ਕਿਸੇ ਨ ਗੁਰਾਂ ਸੁਣਾਈ ਸੀ ਜੀ
ਓਹੋ ਮੋਹਰ ਸਿਆਹੀ ਦੇ ਨਾਲ ਭਰਕੇ ਫੜ ਟੋਂਬੂ ਉਤੇ ਗੁਰਾਂ ਲਾਈ ਸੀ ਜੀ
ਸਿਖ ਲੈ ਖਜ਼ਾਨਚੀ ਪਾਸ ਗਿਆ ਜਾ ਤੁਰਤ ਤਾਮੀਲ ਕਰਾਈ ਸੀ ਜੀ
ਪੰਜ ਸੌ ਰੁਪਏ ਦੀ ਆਈ ਥੈਲੀ ਕਾਜ਼ੀ ਤਈਂ ਯੁਕਤੀ ਸਮਝਾਈ ਸੀ ਜੀ
ਉਹੋ ਪੁਠੇ ਅੱਖਰ ਸਿਧੇ ਕਰ ਲਾਏ ਤਾਕਤ ਇਹਨਾਂ ਦੇ ਵਿਚ ਸਮਾਈ ਸੀ ਜੀ
ਏਵੇਂ ਉਲਟੇ ਲੇਖ ਕਰਤਾਰ ਸਿੰਘਾ ਜਾਣੀ ਕੁਦਰਤ ਦੀ ਕਾਰਵਾਈ ਸੀ ਜੀ

ਤਥਾ

ਲਿਖੇ ਸਭ ਦੇ ਮਥੇ ਹਰਫ ਪੁਠੇ ਪਹਿਲੇ ਰੋਜ਼ ਹੀ ਸਿਰਜਨ ਹਾਰ ਕਾਜ਼ੀ
ਤਦ ਤਕ ਨ ਉਹ ਨੇਕ ਫਲ ਦੇਵਨ ਪੁਠਾ ਕਰ ਕੇ ਦੇਖ ਤੂੰ ਸਾਰ ਕਾਜ਼ੀ

ਜਦ ਤੱਕ ਬੰਦਾ ਗੁਰੂ ਪੀਰ ਕਦਮੀ ਨਹੀਂ ਲੱਗਦਾ ਮਾਨ ਵਿਸਾਰ ਕਾਜ਼ੀ
ਸਿਜਦਾ ਕਰਦਿਆ ਅੱਖਰ ਹੋ ਜਾਣ ਸਿਧੇ ਜਿਵੇਂ ਮੋਹਰ ਦੇ ਹੋਇ ਵਿਚਾਰ ਕਾਜ਼ੀ
ਓਹੋ ਲੇਖ ਪੁਠੇ ਸਿਧੇ ਹੋ ਵਰਤਨ ਮਿਹਰ ਕਰੇ ਫਿਰ ਗੁਰੂ ਕਰਤਾਰ ਕਾਜ਼ੀ
ਬਰ ਆਵੇ ਮੁਰਾਦ ਕਰਤਾਰ ਸਿੰਘਾ ਜਿਹੜੀ ਆਉਣ ਲੋਕੀ ਦਿਲੋਂ ਧਾਰ ਕਾਜ਼ੀ

ਇਕ ਸਿੱਖ ਦੀ ਬੇਨਤੀ

ਇਕ ਦਿਨ ਕਿਸੇ ਸਿੱਖ ਨੇ ਅਰਜ਼ ਕੀਤੀ ਬੈਠੇ ਵਿਚ ਦੀਵਾਨ ਦਾਤਾਰ ਗੁਰ ਜੀ
ਲੋਹਗੜ੍ਹ ਅੱਗੇ ਜਿਹੜਾ ਬੋਹੜ ਹੈ ਸੀ ਸੁਕ ਚਲਿਆ ਭਾਣਾ ਕਰਤਾਰ ਗੁਰ ਜੀ
ਕਿਵੇਂ ਬਚ ਜਾਵੇ ਮਿਹਰ ਕਰੋ ਕੋਈ ਬੜਾ ਸੋਹਣਾ ਸੀ ਓਹਦਾ ਆਕਾਰ ਗੁਰ ਜੀ
ਪਾਉਣ ਜੀਵ ਅ ਰਾਮ ਕਰਤਾਰ ਸਿੰਘਾ ਰੁਖ ਥਾਵਾਂ ਦੇ ਹੈਣ ਸ਼ਿੰਗਾਰ ਗੁਰ ਜੀ

ਸਤਿਗੁਰ ਜੀ

ਚੋਜੀ ਸਤਿਗੁਰਾਂ ਨੇ ਕਿਹਾ ਵਕਤ ਓਸੇ ਕਿਸੇ ਤੀਵੀਂ ਪ੍ਰਣ ਇਹ ਧਾਰਿਆ ਹੋਏ
ਸਾਰੀ ਉਮਰ ਅੰਦਰ ਕਦੇ ਭੁਲ ਕੇ ਭੀ ਮੂੰਹ ਮਰਦ ਦਾ ਨਾਹਿੰ ਫਿਟਕਾਰਿਆ ਹੋਏ
ਓਹ ਕਰੇ ਅਸ਼ਨਾਨ ਉਸੇ ਬੋਹੜ ਥਲੇ ਏਸ ਗੱਲ ਨੂੰ ਜਿਸ ਵਿਚਾਰਿਆ ਹੋਏ
ਬੋਹੜ ਹਰਾ ਹੋ ਜਾਇ ਕਰਤਾਰਸਿੰਘਾ ਕਿਸੇ ਦੇਵੀ ਇਉਂ ਜਨਮ ਸਵਾਰਿਆ ਹੋਏ

ਇਕ ਬੀਬੀ

ਦਿੱਤੀ ਇਹ ਆਵਾਜ਼ ਜਾਂ ਮੇਵੜੇ ਨੇ ਕੋਈ ਨਿੱਤਰੀ ਨਾਹਿੰ ਵਿਚਾਰ ਬੀਬੀ
ਤਿੰਨ ਵਾਰ ਇਹ ਹੁਕਮ ਸੁਨਾਯਾ ਗਿਆ ਉਠੀ ਕੋਈ ਨ ਹੌਂਸਲਾ ਧਾਰ ਬੀਬੀ
ਇਕ ਆਗਰੇ ਦੇ ਵਿਚ ਰਹਿਨ ਵਾਲੀ ਖਤਰਾਣੀ ਤੇ ਉਮਰ ਮੁਟਿਆਰ ਬੀਬੀ
ਉਹ ਨਿਤਰੀ ਅਗੂਾਂ ਕਰਤਾਰ ਸਿੰਘਾ ਇਹ ਕਹਿਨ ਲਈ ਵਿਚ ਦਰਬਾਰ ਬੀਬੀ

ਪੁਛਨ ਤੇ ਓਸ ਨੇ ਸਾਰਾ ਹਾਲ ਖੋਲ੍ਹਕੇ ਦਸਨਾ

ਮੈਂ ਨਹੀਂ ਮਰਦ ਨੂੰ ਕਦੇ ਫਿਟਕਾਰ ਦਿਤੀ ਸਾਰੀ ਉਮਰਦੇ ਵਿਚ ਸੁਜਾਨ ਗੁਰ ਜੀ
ਬੇਟੀ ਇਹ ਤੂ ਸਿੱਖਯਾ ਲਈ ਕਿਥੋਂ ਬੋਲੇ, ਪਿਆਰ ਦੇ ਨਾਲ ਪੁਛਾਨ ਗੁਰ ਜੀ
ਬੋਲੀ ਆਗਰੇ ਦੀ ਮੈਂ ਹਾਂ ਰਹਿਨ ਵਾਲੀ ਮੇਰਾ ਪਿਤਾ ਸੀ ਸ਼ਾਹੀ ਦੀਵਾਨ ਗੁਰ ਜੀ
ਧਨ ਮਾਲ ਦੀ ਕੁਝ ਪ੍ਰਵਾਹ ਨ ਸੀ ਬਾਗ ਕੋਠੀਆਂ ਮਹਿਲ ਮਕਾਨ ਗੁਰ ਜੀ
ਅਸੀਂ ਬੇਟੀਆਂ ਨੌਂ ਸਾਂ ਬਾਪਦੇ ਘਰ ਦਿੱਤਾ ਵੀਰ ਸੀ ਇਕ ਭਗਵਾਨ ਗੁਰ ਜੀ
ਭਾਣਾ ਵਰਤਿਆ ਬਾਪ ਦੀ ਮੌਤ ਹੋ ਗਈ ਘਰ ਵਸਦਾ ਹੋਯਾ ਵੈਰਾਨ ਗੁਰ ਜੀ
ਬਾਦਸ਼ਾਹ ਦਾ ਪਾ ਕੇ ਹੁਕਮ ਡਾਢਾ ਪਹਿਰੇ ਬੈਠ ਗਏ ਬੂਹੇ ਤੇ ਆਨ ਗੁਰ ਜੀ
ਘਰ ਬਾਰ ਤੇ ਮਾਲ ਮੁਤਾਹ ਸਾਰਾ ਕਬਜ਼ੇ ਆਪਣੇ ਵਿਚ ਕਰਾਨ ਗੁਰ ਜੀ

ਸਾਨੂੰ ਸਾਰਿਆਂ ਨੂੰ ਖਰਚ ਮਿਲਨ ਲੱਗਾ ਹੋਰ ਖੁਸ ਗਏ ਸਾਜ਼ ਸਾਮਾਨ ਗੁਰ ਜੀ
ਸਾਡੀ ਮਾਤਾ ਜੀ ਨੂੰ ਤਦੋਂ ਆਸ ਹੈਸੀ ਹੋਈ ਮਿਹਰ ਕਰਤਾਰ ਦੀ ਆਨ ਗੁਰ ਜੀ
ਹੁਕਮ ਹੋਯਾ ਜੇ ਲੜਕਾ ਹੋਇ ਪੈਦਾ ਮਾਲਕ ਹੋਵੇ ਉਹ, ਲਿਹੁ ਪਛਾਨ ਗੁਰ ਜੀ
ਲੜਕੀ ਹੋਈ ਤਾਂ ਸਭ ਕੁਝ ਜ਼ਬਤ ਹੋਵੇ ਹੋ ਗਿਆ ਸ਼ਾਹੀ ਫਰਮਾਨ ਗੁਰ ਜੀ
ਰੱਬ ਮਿਹਰ ਕੀਤੀ ਫਰਯਾਦ ਸੁਣ ਲਈ ਸਾਂਝ ਬਣ ਗਈ ਵਿਚ ਜਹਾਨ ਗੁਰ ਜੀ
ਸਾਡੇ ਘਰ ਸਾਨੂੰ ਸੋਹਣਾ ਵੀਰ ਦਿੱਤਾ ਖ਼ੁਲੇ ਜੰਦਰੇ, ਪਹਿਰੇ ਉਠਾਨ ਗੁਰ ਜੀ
ਵਜੇ ਸ਼ਾਦਯਾਨੇ ਖੁਸ਼ੀਆਂ ਬਹੁਤ ਹੋਈਆਂ ਦੁਖ ਸਾਰੇ ਹੀ ਮੂੰਹ ਛੁਪਾਨ ਗੁਰ ਜੀ
ਅਸੀਂ ਨੌਂ ਧੀਆ ਕਿਸੇ ਕੰਮ ਨ ਸਾਂ ਉਚਾ ਮਰਦ ਦਾ ਸਭ ਤੋਂ ਸ਼ਾਨ ਗੁਰ ਜੀ
ਕਦਰ ਦਾੜ੍ਹੀ ਦਾ, ਚੂੰਡੇ ਦਾ ਕੁਝ ਭੀ ਨ ਓਸੇ ਦਿਨ ਤੋਂ ਲਿਆ ਮੈਂ ਠਾਨ ਗੁਰ ਜੀ
ਨਹੀਂ ਫਿਟਕਿਆ ਮੂੰਹ ਕਰਤਾਰਸਿੰਘਾ ਵੱਡਾ ਮਰਦ ਦਾ ਕਦਰ ਸਿਆਨ ਗੁਰ ਜੀ

ਵਾਕ ਕਵੀ

ਸਤਿਗੁਰਾਂ ਨੇ ਇਹ ਦ੍ਰਿਸ਼ਟਾਂਤ ਦੇਇਕੇ ਸਬਕ ਤੀਵੀਆਂ ਤਈਂ ਸਿਖਾਇਆ ਜੀ
ਨਹੀਂ ਮਰਦ ਨੂੰ ਕਦੇ ਫਿਟਕਾਰ ਦੇਣੀ ਸਦਾ ਰੱਖਣਾ ਅਦਬ ਲਿਖਾਇਆ ਜੀ
ਪਤੀ ਰੂਪ ਪਰਮੇਸ਼ਰ ਸਮਝ ਕਰਕੇ ਸੇਵਾ ਕਰਨੀ ਸਦਾ ਜਪਾਇਆ ਜੀ
ਕਰਨਹਾਰ ਕਰਤਾਰ ਨੇ ਤੀਵੀਂਆਂ ਤੋਂ ਦਰਜਾ ਮਰਦ ਦਾ ਉਚਾ ਬਨਾਇਆ ਜੀ
ਬੋਹੜ ਹਰਾ ਹੋਯਾ ਡਿੱਠਾ ਸਾਰਿਆਂ ਨੇ ਬੀਬੀ ਸੋਹਣਾ ਨਮੂਨਾ ਦਿਖਾਇਆ ਜੀ
ਅਗੋਂ ਤੀਵੀਆਂ ਲਈ ਕਰਤਾਰ ਸਿੰਘਾ ਸੁੰਦਰ ਪੂਰਨਾ ਸਦਾ ਲਈ ਪਾਇਆ ਜੀ

ਭਾਗੂ ਵਣਜਾਰਾ

ਕੱਤੇਂ ਬੀਤਿਆ ਤੇ ਰੁਤ ਸਰਦ ਆਈ ਬੈਠੇ ਇਕ ਦਿਨ ਵਿਚ ਦਰਬਾਰ ਗੁਰ ਜੀ
ਸਿੱਖਾਂ ਅਰਜ਼ ਕੀਤੀ ਪਾਲਾ ਬਹੁਤ ਪੈਂਦਾ ਬਸਤਰ ਚਾਹੀਦੇ ਹੈਨ ਦਾਤਾਰਗੁਰ ਜੀ
ਆਉਂਦੀ ਪੰਡ ਰੁਪਯਾਂ ਦੀ ਬਸਤ੍ਰਾਂ ਲਈ ਕਿਹਾ ਹਸਕੇ ਨਾਲ ਪਯਾਰ ਗੁਰ ਜੀ
ਕੰਬਲ਼ ਲੈਣੇ ਖਰੀਦ ਕਰਤਾਰ ਸਿੰਘਾ ਚੁਪ ਹੋ ਗਏ ਸੁਖਨ ਉਚਾਰ ਗੁਰ ਜੀ

ਤਥਾ

ਥੋੜੇ ਚਿਰ ਨੂੰ ਆਦਮੀ ਇਕ ਆਇਆ ਆਣ ਕਦਮੀ ਸੀਸ ਝੁਕਾਵੰਦਾ ਏ
ਥੈਲੀ ਦੋ ਹਜ਼ਾਰ ਦੀ ਧਰ ਅੱਗੇ ਕਰ ਬੇਨਤੀ ਅਰਜ਼ ਸੁਣਾਵੰਦਾ ਏ
ਗੁਰਾਂ ਆਖਿਆ ਕੌਣ ਤੂੰ, ਆਯਾ ਕਿਥੋਂ ਕਿਧਾ ਸਿੱਖ ਤੇ ਕੀਹ ਦਿਲ ਚਾਹਵੰਦਾ ਏ
ਇਹ ਕਹੀ ਹੈ ਥੈਲੀ ਕਰਤਾਰ ਸਿੰਘਾ ਹੱਥ ਬੰਨ੍ਹ ਉਹ ਭੇਦ ਖੁਲ੍ਹਾਵੰਦਾ ਏ

ਤਥਾ

ਰਹਿੰਦਾ ਵਿਚ ਮੁਲਤਾਨ ਸੁਲਤਾਨੀਆਂ ਸਾਂ ਹੈਸਾਂ ਮੰਨਦਾ ਸਰਵਰ ਪੀਰ ਗੁਰ ਜੀ

ਭਾਗੂ ਨਾਮ ਤੇ ਕੰਮ ਸੌਦਾਗਰੀ ਦਾ ਧਨ ਖੱਟਯਾ ਨੇਕ ਤਕਦੀਰ ਗੁਰ ਜੀ
ਏਸ ਵਾਰ ਖ੍ਰੀਦਿਆ ਬਹੁਤ ਮੇਵਾ ਘਾਟਾ ਪੈਣ ਲਗਾ ਸੀ ਕਸੀਰ ਗੁਰ ਜੀ
ਚੰਗਾ ਕੋਈ ਵਸੀਲਾ ਨ ਹੱਥ ਆਯਾ ਦਿਲ ਬਹੁਤ ਹੋਯਾ ਦਿਲਗੀਰ ਗੁਰ ਜੀ
ਸਖੀ ਸਰਵਰ ਦੇ ਅੱਗੇ ਕੂਕ ਥੱਕਾ ਤੇ ਮਨਾਇ ਕਈ ਪੀਰ ਫਕੀਰ ਗੁਰ ਜੀ
ਅੰਤ ਹਾਰ ਕੇ ਆਪਦੀ ਸ਼ਰਨ ਲੱਈ ਆਪ ਬਣੇ ਮੇਰੇ ਦਸਤਗੀਰ ਗੁਰ ਜੀ
ਵੀਹ ਹਜ਼ਾਰ ਰੁਪਏ ਦੀ ਬਚਤ ਹੋਈ ਸਾਰੇ ਸੌਦੇ ਦੇ ਵਿਚੋਂ ਅਖੀਰ ਗੁਰ ਜੀ
ਜੋ ਮਨੌਤ ਸੀ ਮੰਨੀ ਕਰਤਾਰ ਸਿੰਘਾ ਸੋ ਹਾਂ ਲੈ ਆਇਆ ਬੰਦਾ ਕੀਰ ਗੁਰ ਜੀ

ਸਤਿਗੁਰੂ ਜੀ

ਗੁਰਾਂ ਆਖਿਆ ਜਿਦਾ ਮੁਰੀਦ ਹੈਂ ਤੂੰ ਓਹਦੇ ਅੱਗੇ ਰੁਪਿਆ ਦੜ੍ਹਾ ਭਾਈ
ਜਾਹ ਸਰਵਰ ਸਖੀ ਦੀ ਖਾਨਕਾਹ ਤੇ ਸਾਡੇ ਨਾਲ ਕੀਹ ਮੇਲ ਮਿਲਾ ਭਾਈ
ਸਾਡਾ ਆਪਣੇ ਸਿੱਖਾਂ ਦੇ ਨਾਲ ਦਾਹਵਾ ਡਾਕੇ ਮਾਰਨੇ ਨਹੀਂ ਸੁਭਾ ਭਾਈ
ਰਾਹੀ ਰਹ ਜਾਂਦਾ। ਕਿਸੇ ਖੇਤ ਵਿਚੋਂ ਪਸ਼ੂ ਚਰਦਾ ਦੇਇ ਹਟਾ ਭਾਈ
ਨਹੀਂ ਉਹ ਖੇਤ ਦਾ ਮਾਲਕ ਬਣ ਜਾਂਦਾ ਕਰ ਸੋਚ ਤੇ ਬੋਲ਼ੀ ਉਠਾ ਭਾਈ
ਗੁਰ ਸਿੱਖ ਦੀ ਸਾਂਝ ਕਰਤਾਰ ਸਿੰਘਾ ਅੰਤ ਹੋਵੇ ਪਰੇਮ ਨਿਭਾ ਭਾਈ

ਭਾਗੂ

ਮੈਂ ਆਪਦੇ ਦਰ ਤੇ ਆਣ ਡਿੱਗਾ ਪੜੇ ਪੀਰਾਂ ਦੇ ਤਈਂ ਅਜ਼ਮਾਇ ਕੇ ਜੀ
ਮੈਨੂੰ ਆਪਣੀ ਕਦਮੀ ਲਾਇ ਲਵੋ ਦਾਸ ਕਰ ਲਵੋ ਅਪਣਾਇ ਕੇ ਜੀ
ਵੇਖ ਸਿਦਕ ਓਹਦਾ ਕੀਤੀ ਮਿਹਰ ਗੁਰਾਂ ਸਿੱਖੀ ਸਿਦਕਦਾ ਸਬਕ ਸਿਖਾਇ ਕੇ ਜੀ
ਨਿਰੇ ਭਾਗੂ ਤੋਂ ਉਹ ਭਾਗੂ ਸਿੰਘ ਕੀਤਾ ਗੁਰਾਂ ਖੰਡੇ ਦੀ ਪਾਹੁਲ ਛਕਾਇ ਕੇ ਜੀ
ਕਿੰਨਾ ਚਿਰ ਆਨੰਦ ਪੁਰ ਵਿਚ ਰਿਹਾ ਵਿਚ ਸੰਗਤਾਂ ਸੇਵ ਕਮਾਇ ਕੇ ਜੀ
ਬਣਿਆਂ ਕਾਗ ਤੋਂ ਹੰਸ ਕਰਤਾਰ ਸਿੰਘਾ ਦਸਮੇਸ ਜੀ ਦੇ ਦਰ ਆਇ ਕੇ ਜੀ

ਜਲ ਲਿਆਉਣ ਵਾਲੇ ਲੜਕੇ ਦੀ ਸਾਖੀ

ਸਤਿਗੁਰੂ ਜੀ ਮੌਜ ਦੇ ਵਿਚ ਬੈਠੇ ਜ਼ਾਲਮ ਸਿੰਘ ਨੂੰ ਸਦਿਆ ਆ ਛੇਤੀ
ਲੱਗੀ ਸਾਨੂੰ ਹੈ ਅੱਜ ਪਿਆਸ ਬਹੁਤੀ ਠੰਡਾ ਲਿਆ ਕੇ ਜੱਲ ਛਕਾ ਛੇਤੀ
ਜ਼ਾਲਮ ਸਿੰਘ ਨਹੀਂ ਸੀ ਹਾਜ਼ਰ ਓਸ ਵੇਲੇ ਇਕ ਲੜਕਾ ਗਿਆ ਸੀ ਧਾ ਛੇਤੀ
ਜਲ ਭਰ ਕਟੋਰਾ ਉਹ ਲੈ ਆਇਆ ਦਿੱਤਾ ਗੁਰਾਂ ਦੇ ਹੱਥ ਫੜਾ ਛੇਤੀ
ਪਈ ਨਜਰ ਜਾਂ ਓਸਦੇ ਵੱਲ ਹੱਥਾਂ ਬੋਲੇ ਸਤਿਗੁਰੂ ਸਹਿਜ ਸੁਭਾ ਛੇਤੀ
ਥੋਡੇ ਹੱਥ ਕਿਉਂ ਨਰਮ ਕਰਤਾਰ ਸਿੰਘਾ ਕੀਤਾ ਕੱਮ ਨ ਕੋਈ ਸੁਨਾ ਛੇਤੀ

ਤਥਾ

ਫਿਰਿਆ ਵੇਖ ਸੁਭਾਵ ਉਹ ਕੰਬ ਗਿਆ ਕਹਿੰਦੇ ਬਖਸ਼ੋ ਬਖਸ਼ਨੇ ਹਾਰ ਗੁਰ ਜੀ
ਮੈਂ ਮਾਪਯਾਂ ਦੇ ਘਰ ਪੁਤ ਇਕੋ ਵੱਡਾ ਲਾਡਲਾ ਵਿਚ ਪਰਿਵਾਰ ਗੁਰ ਜੀ
ਹੈਣ ਨੌਕਰ ਚਾਕਰ ਬਹੁਤ ਅਗੇ ਹਥੀਂ ਨਹੀਂ ਕੀਤੀ ਕਦੇ ਕਾਰ ਗੁਰ ਜੀ
ਰਹੇ ਹੱਥ ਇਹ ਨਰਮ ਕਰਤਾਰ ਸਿੰਘਾ ਦਿਤਾ ਆਪ ਦਾ ਬਹੁਤ ਦਾਤਾਰ ਗੁਰ ਜੀ

ਤਥਾ

ਗੁਰਾਂ ਫੇਰ ਕਿਹਾ ਵਿਚ ਸਤਿ ਸੰਗਤ ਪੱਖਾ ਜਾ ਕੇ ਕਦੀ ਝੁਲਾਯਾ ਨੱਹੀਓਂ
ਪਾਣੀ ਢੋਯਾ ਨ ਬਰਤਨ ਸਾਫ ਕੀਤੇ ਤੱਪੜ ਝਾੜਕੇ ਝਾੜੂ ਦਵਾਯਾ ਨੱਹੀਓਂ
ਕਦੇ ਲੰਗਰ ਦੀ ਸੇਵਾ ਨਹੀਂ ਕੀਤੀ ਮੁਠੀ ਚਾਪੀ ਕਰ ਸਿੱਖਾਂ ਰਿਝਾਯਾ ਨੱਹੀਓਂ
ਇਹਨਾਂ ਹੱਥਾਂ ਦੇ ਨਾਲ ਕਰਤਾਰ ਸਿੰਘਾ ਕਿਸੇ ਦੁਖੀ ਦਾ ਦੁਖ ਵੰਡਾਯਾ ਨੱਹੀਓਂ

ਤਥਾ

ਲੜਕੇ ਆਖਯਾ ਹਾਂ ਸ਼ਾਹੂਕਾਰਾਂ ਦਾ ਪੁਤ ਅਗੇ ਬਹੁਤ ਨੇ ਟਹਿਲ ਕਮਾਨ ਵਾਲੇ
ਅੱਗੇ ਪਿਛੇ ਗੁਲਾਮ ਨੇ ਨਿੱਤ ਫਿਰਦੇ ਹਰ ਹੁਕਮ ਦੇ ਤਈਂ ਬਜਾਨ ਵਾਲੇ
ਮੈਂ ਤਾਂ ਹੱਥੀ ਕੋਈ ਕੰਮ ਨਹੀਂ ਕੀਤਾ ਹੈਨ ਨੌਕਰ ਕਾਰ ਚਲਾਨ ਵਾਲੇ
ਪਈ ਲੋੜ ਨਹੀਂ ਕਦੇ ਕਰਤਾਰ ਸਿੰਘਾ ਮਾਪੇ ਸਿਰ ਤੇ ਲਾਡ ਲਡਾਨ ਵਾਲੇ

ਤਥਾ

ਗੁਰਾ ਤੁਰਤ ਕਟੋਰਾਂ ਡੋਲ੍ਹ ਦਿਤਾ ਕਹਿੰਦੇ ਹੱਥ ਕੁਸਿੱਖ ਦਾ ਲਗ ਗਿਆ
ਹੈ ਜਲ ਅਪਵਿੱਤ੍ਰ ਹੋਇ ਗਿਆ ਸਾਡੇ ਪੀਣ ਦੇ ਯੋਗ ਇਹ ਨਹੀਂ ਰਿਹਾ
ਉਹ ਲੜਕਾ ਸੁਣ ਕੇ ਕੰਬ ਗਿਆ ਰੋ ਕੇ ਚਰਨਾਂ ਦੇ ਉਤੇ ਡਿੱਗ ਪਿਆ
ਮੈਂ ਤਾਂ ਸਿੱਖਾਂ ਦਾ ਪੁਤ ਕਰਤਾਰ ਸਿੰਘਾ ਸਤਿਗੁਰੋ ਕੁ ਸਿੱਖ ਕਿਉਂ ਤੁਸਾਂ ਕਿਹਾ

ਤਥਾ

ਅਸੀਂ ਸਿੱਖ ਕਦੀਮੀਂ ਹਾਂ ਗੁਰੂ ਘਰ ਦੇ ਚਰਨਪਹੁਲ ਪਰਿਵਾਰ ਨੇ ਲਈ ਹੋਈ ਏ
ਅੰਮ੍ਰਿਤ ਛਕਨ ਦਾ ਮਿਲਯਾ ਨ ਸਮਾ ਹੈਸੀ ਕਿਸੇ ਕਾਰਨੇ ਢਿੱਲ ਕੁਝ ਰਹੀ ਹੋਈ ਏ
ਬਖਸ਼ੋ ਬਖਸ਼ੋ ਨ ਸਿੱਖੀਓਂ ਕਰੋ ਖਾਰਜ ਸਿੰਘ ਸਜਨਦੀ ਕਾਹਲਹੁਣ ਪਈ ਹੋਈ ਏ
ਰੱਖੀ ਆਪਦੀ ਆਸ ਕਰਤਾਰ ਸਿੰਘਾ ਦੇਵੀ ਦੇਵ ਸਭ ਦੀ ਆਸ ਗਈ ਹੋਈ ਏ

ਤਥਾ

ਸੇਵਾ ਮੂਲ, ਭਾਈ ਗੁਰ ਸਿੱਖੀ ਦਾ ਏ ਬਿਨ੍ਹਾਂ ਸੇਵ ਸਰੀਰ ਮੁਰਦਾਰ ਸਮਝੀਂ
ਸੇਵਾ ਬਿਨ੍ਹਾ ਸਰੀਰ ਅਪਵਿੱਤ ਸਾਰਾ ਐਸਾ ਸਿੱਖ ਅਸਿੱਖ ਵਿਚਾਰ ਸਮਝੀਂ
ਸੇਵਾ ਬਿਨ੍ਹਾਂ ਨ ਹੋਵੰਦਾ ਮਨ ਨੀਵਾਂ ਨਹੀਂ ਜਾਵੰਦਾ ਦਿਲੋਂ ਹੰਕਾਰ ਸਮਝੀਂ

ਸੇਵਾ ਬਿਨ੍ਹਾਂ ਇਹ ਧ੍ਰਿਗ ਸਰੀਰ ਸਾਰਾ ਅੰਗ ਜੀਊਂਦੇ ਸਾਰੇ ਬੇਕਾਰ ਸਮਝੀਂ
ਸੇਵਾ ਬਿਨ੍ਹਾਂ ਨ ਗਿਆਨ ਦੀ ਪਰਾਪਤੀ ਏ ਸੇਵਾ ਬਿਨ੍ਹਾਂ ਨ ਹੋਇ ਉਧਾਰ ਸਮਝੀਂ
ਮਾਨੁਖ ਜਨਮ ਦੇ ਵਿਚ ਕਰਤਾਰ ਸਿੰਘਾ ਸੇਵਾ ਭਗਤੀ ਕਰਨੀ ਸਾਰ ਸਮਝੀਂ

ਯਥਾ—

ਗੁਰਵਾਕ—ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ।
ਮੁਖ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਾਇਆ ਤਉ ਸਰਣੀ।
ਭਾਈ ਗੁਰਦਾਸ—ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।
ਭਾ: ਨੰਦ ਲਾਲ—ਆਂ ਜਹੇ ਦਸਤੇ ਕਿ ਵਸਫੇ ਓ ਨਵਿਸ਼ਤ।
ਆਂ ਜ਼ਹੇ ਪਾਥੇ ਕਿ ਕੂਚਸ਼ ਓ ਗੁਜ਼ਸ਼ਤ।
ਭਾਵ—ਓਹੋ ਹੱਥ ਮੁਬਾਰਿਕ ਸਮਝੀਂ ਲਿਖਦੇ ਸਿਫਤ ਰਬਾਨੀ।
ਕਦਮ ਧਨ ਹਨ ਓਹੋ ਜਿਹੜੇ ਫਿਰਦੇ ਕੂਚੇ ਜਾਨੀ।
ਫ਼ਾਰਸੀ—ਆਂ ਜ਼ਬਾਨੇ ਬਿਹ ਕਿ ਜ਼ਿਕਰੇ ਓ ਕੁਨਦ।
ਖਤਰੇ ਆਂ ਬਿਹ ਕਿ ਫ਼ਿਕਰੇ ਓ ਕੁਨਦ।
ਭਾਵ—ਧਨ ਜ਼ਬਾਨ ਸੁਹਾਵੀ ਜਿਹੜੀ ਦਮ ਦਮ ਰੱਬ ਚਿਤਾਰੇ।
ਮਨ ਪਾਕੀਜ਼ਾ ਓਹੋ ਵੱਡਾ ਜਿਹੜਾ ਫਿਕਰ ਸਾਂਈ ਦਾ ਧਾਰੇ।

ਰਾਜਿਆਂ ਦੀ ਭੇਜੀ ਅਰਜ਼ੀ ਤੇ ਅਮਲ

ਲਿਖੀ ਰਾਜਿਆਂ ਨੇ ਅਰਜ਼ੀ ਵਲ ਸੂਬੇ ਪਿਛੇ ਜਿਸਦਾ ਹਾਲ ਸੁਨਾਇਆ ਜੀ
ਸੂਬੇ ਅਰਜ਼ੀ ਉਹ ਦਿਲੀ ਭੇਜ ਦਿੱਤੀ ਹੋ ਅਮਲ ਦਰਾਮਦ ਆਇਆ ਜੀ
*ਦੀਨਾ ਬੇਗ ਅਤੇ ਪੈਂਡੇ ਖਾਂ ਤਾਈਂ ਸ਼ਾਹੀ ਫੌਜ ਕੁਝ ਦੇਇ ਚੜ੍ਹਾਇਆ ਜੀ
ਫੌਜ ਆ ਸਰਹੰਦ ਕਰਤਾਰ ਸਿੰਘਾ ਧਾਵਾ ਕਰਨ ਦਾ ਮਤਾ ਪਕਾਇਆ ਜੀ

ਸਰਹਿੰਦ ਦੀ ਫੌਜ ਨੇ ਸ਼ਾਹੀ ਫੌਜ ਨਾਲ ਰਲ ਕੇ ਅਨੰਦਪੁਰ ਵਲ ਵਧਨਾ

ਕੁਝ ਦਿੱਲੀ ਦੀ ਫੌਜ ਸਰਹਿੰਦ ਦੀ ਕੁਝ ਚੱਲੀ ਰਲਕੇ ਢੋਲ ਵਜਾ ਅੱਗੇ
ਮਾਰੋ ਮਾਰ ਕਰਦੀ ਰੋਪੜ ਆਣ ਪਹੁੰਚੀ ਮਿਲੇ ਏਧਰੋਂ ਰਾਜੇ ਭੀ ਜਾ ਅੱਗੇ
ਆਗੂ ਹੋਯਾ ਅਜਮੇਰ ਕਹਿਲੂਰੀਆ ਜੀ ਮਦਨ ਪਾਲ ਕੁਟਲਰੀਆ ਆ ਆ ਅੱਗੇ
ਬੀਰ ਸਿੰਘ ਰਾਜਾ ਜਸਪਾਲ ਵਾਲਾ ਮਿਲਿਆ ਨਾਲ ਭਰਾਵਾਂ ਦੇ ਧਾ ਅੱਗੇ
ਹੰਮਤ ਸਿੰਘ ਹੰਡੂਰੀਆ ਨਾਲ ਰਲਿਆ ਫੌਜ ਆਪਣੀ ਦੇ ਤੱਈਂ ਲਾ ਅੱਗੇ
ਝੂ ਆਯਾ ਗੋਪਾਲ ਗੁਲੇਰੀਆ ਭੀ †ਧਰਮਪਾਲ ਮਿਲਿਆ ਭਰਿਆ ਚਾ ਅੱਗੇ
ਾਰੇ ਰਲਕੇ ਕੀਰਤ ਪੁਰੇ ਪਹੁੰਚੇ ਸਭ ਖਬਰਾਂ ਪਹੁੰਚੀਆਂ ਜਾ ਅੱਗੇ
ਰ ਹੋਇ ਤਯਾਰ ਕਰਤਾਰ ਸਿੰਘਾ ਫੌਜ ਖਾਲਸਾ ਤਈਂ ਵਧਾ ਅੱਗੇ

*ਦੀਨਾ ਬੇਗ ਮੁਗਲ ਸੀ। †ਧਰਮ ਪਾਲ ਦੜੌਲੀਵਾਲਾ।

ਸ੍ਰੀ ਦਸਮੇਸ ਜੀ ਵਲੋਂ ਤੱਯਾਰੀ

ਏਧਰ ਖਬਰ ਆਨੰਦਪੁਰ ਵਿੱਚ ਹੋਈ ਸਿੰਘ ਹੋਕੇ ਤੱਯਾਰ ਬਰ ਤੱਯਾਰ ਨਿਕਲੇ
ਲੈਕੇ ਜੰਗ ਦਾ ਸਾਜ ਸਮਾਨ ਸਾਰਾ ਰਲ ਪੈਦਲ ਅਤੇ ਅਸਵਾਰ ਨਿਕਲੇ
ਉਦੇ ਸਿੰਘ ਅਤੇ ਆਲਮ ਸਿੰਘ ਜੈਸੇ ਜੱਥੇ ਆਪਨੇ ਲੈ ਜੱਥੇ ਦਾਰ ਨਿਕਲੇ
ਦੱਯਾ ਸਿੰਘ ਅਤੇ ਧਰਮ ਸਿੰਘ ਹੋਰੀ ਨਾਲ ਸਤਿਗੁਰਾਂ ਦੇ ਜੋਸ਼ ਧਾਰ ਨਿਕਲੇ
ਚੋਬਾਂ ਦੋਹਰੀਆਂ ਪਈਆਂ ਨਗਾਰਿਆਂ ਤੇ ਸੋਹਣੇ ਸੂਰਮੇ ਪਹਿਨ ਹੱਥਯਾਰ ਨਿਕਲੇ
ਸ਼ਾਹੀ ਫੌਜਦੇ ਨਾਲ ਕਰਤਾਰ ਸਿੰਘਾ ਸਿੰਘ ਟਾਕਰੇ ਲਈ ਪਹਿਲੀ ਵਾਰ ਨਿਕਲੇ

ਮੱਘਰ ੧੯੫੮ ਨੂੰ ਘੋਰ ਜੰਗ

ਆਰ ਪਾਰ ਇਕ *ਨਾਲੇ ਦੇ ਦੋਇ ਫੌਜਾਂ ਆਪੋ ਆਪਨੇ ਪੈਰ ਜਮਾਇ ਰਹੀਆਂ
ਵੈਰੀ ਲੰਘਦਾ ਸਿੰਘ ਨ ਦੇਣ ਲੰਘਣ ਲੈ ਲੈ ਪੈਂਤੜੇ ਅੱਗ ਬਰਸਾਇ ਰਹੀਆਂ
ਕਦੇ ਉਹ ਧੱਕਣ ਕਦੇ ਓਹ ਧੱਕਣ ਦੋਇੰ ਧਿਰਾਂ ਹੀ ਜ਼ੋਰ ਲਗਾਇ ਰਹੀਆਂ
ਕਦੇ ਪਾਰ ਤੇ ਕਦੇ ਉਰਾਰ ਆ ਕੇ ਵਿੱਚ ਰੋਹ ਦੇ ਖੂਨ ਬਹਾਇ ਰਹੀਆਂ
ਮਾਰੋ ਫੜੋ ਦਾ ਮਚਿਆ ਬਹੁਤ ਰੌਲਾ ਜਿੰਦਾਂ ਤੇਗਾ ਕਟਾਰੀਆਂ ਖਾਇ ਰਹੀਆਂ
ਤੀਰਾਂ ਗੋਲੀਆਂ ਨਾਲ ਕਰਤਾਰ ਸਿੰਘਾ ਵਾਰੋ ਵਾਰੀ ਜੁਵਾਬ ਸੁਨਾਇ ਰਹੀਆਂ

ਪੈਂਡੇ ਖਾਂ ਦਾ ਮਰਨਾ

ਪੈਂਡੇ ਖਾਂ ਸੀ ਪੰਜ ਹਜ਼ਾਰੀਆ ਜੋ ਪਾਰ ਲੰਘ ਕੇ ਘੋੜਾ ਕੁਦਾ ਆਉਂਦਾ
ਉਘਾ ਸੂਰਮਾ ਸ਼ਾਹੀ ਦੇ ਵਿਚ ਹੈਸੀ ਕਿਥੇ ਹਿੰਦ ਦਾ ਪੀਰ ? ਸੁਣਾ ਆਉਂਦਾ
ਮੇਰੇ ਸਾਮ੍ਹਣੇ ਆਣਕੇ ਜੰਗ ਪਾਵੇ ਮੜ੍ਹਿਆ ਲੋਹੇ ਦਾ ਵੈਰ ਵਧਾ ਆਉਂਦਾ
ਨਾਹਰੇ ਮਾਰਦਾ ਓਹ ਕਰਤਾਰ ਸਿੰਘਾ ਮਨ ਵਿੱਚ ਗੁਮਾਨ ਰਖਾ ਆਉਂਦਾ

ਤਥਾ

ਏਧਰ ਗੁਰੂ ਨੀਲੇ ਅਸਵਾਰ ਹੈਸਨ ਅਗੇ ਵੱਧਕੇ ਆਖਦੇ ਆ ਖਾਨਾ
ਤੂੰ ਭੀ ਚੋਣਵਾਂ ਸੂਰਮਾ ਦਸੀਦਾ ਹੈ ਕੱਢ ਆਪਨੇ ਜ਼ੌਹਰ ਦਿਖਾ ਖਾਨਾ
ਚਾਹਿ ਤੀਰ ਤੇ ਚਾਹਿ ਤਲਵਾਰ ਫੜਕੇ ਜ਼ੋਰ ਵਿਚ ਮੈਦਾਨ ਅਜ਼ਮਾ ਖਾਨਾ
ਕਰ, ਵਾਰ ਸ਼ਤਾਬ ਕਰਤਾਰ ਸਿੰਘਾ ਸਮੇਂ ਤਈਂ ਨ ਐਵੇਂ ਗੁਵਾ ਖਾਨਾ

ਤਥਾ

ਕੀਤਾ ਵਾਰ ਪਠਾਨ ਨੇ ਫੇਰ ਘੋੜਾ ਸਿੱਧਾ ਵੱਲ ਮਥੇ ਲਾ ਕੇ ਜ਼ੋਰ ਸਾਰਾ
ਨਾਲ ਕੰਨ ਦੇ ਛੋਹਿ ਕੇ ਲੰਘ ਗਿਆ ਪਿਆ ਦੋਹਾਂ ਦਲਾਂ, ਵਿਚ ਸ਼ੋਰ ਸਾਰਾ
ਗਿਆ ਵਾਰ ਖਾਲੀ ਗਿਆ ਵਾਰ ਖਾਲੀ ਸੁਣ ਖਾਨ ਦਾ ਮਨ ਹੋ ਗਿਆ ਪਾਰਾ

*ਇਹ ਨਾਲਾ ਸ੍ਰੀ ਆਨੰਦ ਪੁਰ ਤੇ ਕੀਰਤ ਪੁਰ ਦੇ ਵਿਚਾਲੇ ਹੈ।

ਹੱਸ ਆਖਯਾ ਗੁਰਾਂ ਕਰਤਾਰ ਸਿੰਘਾ ਵਾਹ ! ਇਹੋ ਕਰਤਬ ਤੇਰੇ ਵਿਚ ਯਾਰਾ

ਤਥਾ

ਇਹ ਗਿਆ ਖਾਲੀ ਵਾਰ ਕਰ ਦੂਜਾ ਓਹ ਆਖਦਾ ਕੰਮ ਇਹ ਪਾਜੀਆਂ ਦਾ
ਵਾਰ ਆਪਨਾ ਪੀਰ ਜੀ ਤੁਸੀਂ ਲੈ ਲੌ ਵੇਲਾ ਸਿਰਾਂ ਤੇ ਧੜਾਂ ਦੀਆਂ ਬਾਜ਼ੀਆਂ ਦਾ
ਗੁਰਾਂ ਆਖਯਾ ਨਹੀਂ ਭਈ, ਕਰ ਤੂੰਹੇਂ ਕਰਤਬ ਦੱਸ ਤੂੰ ਤੀਰ ਅੰਦਾਜ਼ੀਆਂ ਦਾ
ਬੜਾ ਕੀਮਤੀ ਵਕਤ ਕਰਤਾਰ ਸਿੰਘਾ ਖਾਨਾ ਸਮਾਂ ਨਹੀਂ ਹੀਲੇ ਬਾਜ਼ੀਆਂ ਦਾ

ਤਥਾ

ਫੇਰ ਖਾਨ ਨੇ ਚਾੜ੍ਹਿਆ ਤੀਰ ਚਿੱਲੇ ਦੋੜਾ *ਛੋਹ ਦਸਤਾਰ ਨੂੰ ਲੰਘ ਗਿਆ
ਮਹਾਂ ਕਾਲ ਨੇ ਗੁਰਾਂ ਨੂੰ ਰੱਖ ਲਿਆ ਵੇਖ ਖਾਨ ਦਾ ਦਿਲ ਹੋ ਵੰਗ ਗਿਆ
ਗੁਰਾਂ ਆਖ਼ਯਾ ਵਾਰ ਹੁਣ ਦਿਹ ਸਾਡਾ ਉਡ ਖਾਨ ਦੇ ਚਿਹਰੇ ਤੋਂ ਰੰਗ ਗਿਆ
ਬੱਧਾ ਸੁਖਨ ਦਾ ਖੜਾ ਕਰਤਾਰ ਸਿੰਘਾ ਪੈ ਦਿਲ ਵਿਚੋਂ ਡਾਢਾ ਤੰਗ ਗਿਆ

ਤਥਾ

ਤੀਰ ਖਿੱਚਯਾ ਵਾਹਿਗੁਰੂ ਆਖ ਕਰਕੇ ਸੇਧ ਸਿਰ ਦੀ ਰੱਖ ਚਲਾਇ ਦਿੱਤਾ
ਖਾਲੀ ਗਿਆ ਨਾ, †ਚੀਰਕੇ ਪਾਰ ਹੋਇਆ ਚੱਕ ਘੋੜਿਓਂ ਖਾਨ ਉਲਟਾਇ ਦਿੱਤਾ
ਤੇਗ ਧੂਹ ਸਤਿਗੁਰੂ ਜੀ ਗਏ ਸਿਰ ਤੇ ਜ਼ਖਮੀ ਖਾਨ ਨੇ ਹੌਂਸਲਾ ਢਾਇ ਦਿੱਤਾ
ਹੁਣ ਰੱਖ ਲੌ ਪੀਰ ਜੀ ਜਿੰਦ ਮੇਰੀ ਗੁਰਾਂ ਰੋਹ ਦੇ ਵਿਚ ਸੁਨਾਇ ਦਿੱਤਾ
ਹੁਣ ਕਿਹੜਾ ਵੇਲਾ, ਯਾਦ ਕਰ ਅੱਲਾ ਤੇਗ ਮਾਰਕੇ ਸੀਸ ਉਡਾਇ ਦਿੱਤਾ
ਬੋਲੇ ਜੈ ਗੁਰ ਨਾਨਕ ਕਰਤਾਰ ਸਿੰਘਾ ਦੇਖ ਵੈਰੀਆਂ ਦਿਲ ਡੁਲਾਇ ਦਿੱਤਾ

ਦੀਨਾ ਬੇਗ ਨੇ ਜ਼ਖਮੀ ਹੋਣ ਤੇ ਵੈਰੀਆਂ ਨੂੰ ਹਾਰ

ਪੈਂਡੇ ਖਾਂ ਦੇ ਡਿਗਦਿਆਂ ਖਾਲਸੇ ਨੇ ਤੇਗਾਂ ਧੂਹ ਕੇ ਬੜਾ ਘਮਸਾਨ ਪਾਇਆ
ਓਧਰ ਅੜਿਆ ਆ ਦੀਨਾ ਬੇਗ ਅੱਗੇ ਵੱਡਾ ਤੁਰਕ ਪਠਾਨਾਂ ਨੇ ਜ਼ੋਰ ਲਾਇਆ
ਆਰ ਪਾਰ ਉਸ ਨਾਲੇ ਦੇ ਮਾਰ ਮੱਚੀ ਯੋਧੇ ਯੋਧਿਆਂ ਦੇ ਤੇਈਂ ਮਾਰ ਢਾਹਿਆ
ਉਤੇ ਮੁਰਦਿਆਂ ਦੇ ਚੜ੍ਹ ਗਏ ਮੁਰਦੇ ਪਿਆ ਖਾਲਸੇ ਦਾ ਵੱਡਾ ਆਨ ਸਾਇਆ
ਦੀਨਾ ਬੇਗ ਤਾਈਂ ਕਾਰੀ ਜ਼ਖਮ ਲੱਗਾ ਡਰ ਮੌਤ ਦਾ ਉਸਦੇ ਦਿਲ ਛਾਇਆ
ਰਹੇ ਪਹਾੜੀਏ ਚੰਦਰੇ ਦਾ ਉਤੇ ਓਹਨਾ ਫੌਜ ਨੂੰ ਅੱਗੇ ਨ ਮੂਲ ਡਾਹਿਆ

*ਗੁਰਾਂ ਸਿਰ ਤੇ ਗਰਮ ਸ਼ਾਲ ਲਟ ਪਟੀ ਜੇਹੀ ਬਧੀ ਸੀ ਉਸ ਦੇ ਪਲੇ ਨੂੰ ਛੋਹ ਕੇ ਤੀਰ ਨਿਕਲ ਗਿਆ। (ਸੂ: ਪ੍ਰ:)

†ਪੈਂਡੇ ਖਾਂ ਨੇ ਜ਼ਰ੍ਹਾ ਬਕਤਰ ਪਹਿਨਿਆ ਹੋਇਆ ਸੀ, ਕੰਨ ਦੇ ਪਾਸ ਥੋੜਾ ਥਾਂ ਖਾਲੀ ਸੀ ਸਤਿਗੁਰ ਨੇ ਪੁੜਪੁੜੀ ਵਿਚ ਤੀਰ ਮਾਰਿਆ ਜੋ ਸਿਰ ਪਾੜ ਕੇ ਦੂਸਰੇ ਪਾਸੇ ਨਿਕਲ ਗਿਆ।

ਵੈਰੀ ਛੱਡ ਮੈਦਾਨ ਨੂੰ ਨੱਠ ਉਠੇ ਪਿਆਂ ਜ਼ਖਮੀਆਂ ਨੂੰ ਕਿਸੇ ਨਹੀਂ ਚਾਇਆ
ਪਹਿਲੀ ਫ਼ਤੇ ਇਹ ਹੋਈ ਕਰਤਾਰ ਸਿੰਘਾ ਸ਼ਾਹੀ ਫੌਜ ਦਾ ਹੱਥ ਸਾਮਾਨ ਆਇਆ

ਤਥਾ

ਵੜ ਵਿਚ ਪਹਾੜਾਂ ਪਹਾੜੀਏ ਗਏ ਇਹ ਐਵੇਂ ਹੀ ਓਹਨਾਂ ਦੀ ਚਾਲ ਗੱਈ
ਦਿੱਤਾ *ਲੱਖ ਰੁਪਯਾ ਭੀ ਗਿਆ ਐਵੇਂ ਖਾਧੀ ਹਾਰ ਨ ਕੁਝ ਭੀ ਪਤ ਰੱਹੀ
ਫੌਜ ਮੁਸਲਮਾਨੀ ਨੱਠੀ ਵੱਲ ਰੋਪੜ ਪਿਛੋਂ ਤੇਗਾਂ ਬੰਦੂਕਾਂ ਦੀ ਮਾਰ ਪੱਈ
ਛੱਡ ਗਏ ਉਹ ਪਏ ਸਾਮਾਨ ਸਾਰੇ ਖਿਦਰਾਬਾਦ ਅੰਦਰ ਜਾਂ ਪਨਾਹ ਲੱਈ
ਦੀਨਾ ਬੇਗ ਨੇ ਜ਼ਖਮ ਸੁਵਾਯਾ ਓਥੇ ਨ ਚਾਹੀ ਉਬਾਲਨੀ ਕੜ੍ਹੀ ਬੱਹੀ
ਟੁਰ ਦਿੱਲੀ ਨੂੰ ਗਿਆ ਕਰਤਾਰ ਸਿੰਘਾ ਸਾਡੀ ਜਿੱਤ ਹੋਈ ਝੂਠੀ ਬਾਤ ਕੱਹੀ

ਪੰਥ ਦਾ ਤੇਜ

ਸ਼ਾਹੀ ਫੌਜ ਨੂੰ ਇਹ ਪਹਿਲੀ ਹਾਰ ਹੋਈ ਗੱਲਾਂ ਕਰਨ ਹਿੰਦੂ ਮੁਸਲਮਾਨ ਥਾਂ ਥਾਂ
ਟਲ ਗਏ ਪਹਾੜੀਏ ਮੌਤ ਤੋਂ ਡਰ ਤਾਹਨੇ ਓਹਨਾਂ ਨੂੰ ਲੋਕ ਸੁਨਾਣ ਥਾਂ ਥਾਂ
ਵਧਿਆ ਗੁਰਾਂ ਦਾ ਅਣ ਪਰਤਾਪ ਭਾਰਾ ਨਵੇਂ ਸਜਦੇ ਸਿੰਘ ਪਠਾਨ ਥਾਂ ਥਾਂ
ਨਵਾਂ ਖਾਲਸਾ ਪੰਥ ਪਰਕਾਸ਼ ਹੋਇਆ ਲੋਕ ਵੇਖ ਕੇ ਹੋਣ ਹੈਰਾਨ ਥਾਂ ਥਾਂ
ਸਿੰਘ ਕੇਸਾ ਧਾਰੀ ਫਿਰਨ ਦੇਸ ਅੰਦਰ ਸੋਹਣੇ ਬੀਰ ਬਾਂਕੇ ਨਾਲ ਸ਼ਾਨ ਥਾਂ ਥਾਂ
ਪੰਜ ਦਸ ਜਿਥੇ ਸਿੰਘ ਹੋਣ ਕੱਠੇ ਰਲ ਮਾਰਾ ਬਕਾਰਾ ਰਖਾਨ ਥਾਂ ਥਾਂ
ਨ ਕੋਈ ਡਰਦਾ ਹੂੰ ਦੀ ਹਾਂ ਕਰਦਾ ਜੇ ਕੋਈ ਕਰੇ ਤੇ ਤੇਗ ਖੜਕਾਨ ਥਾਂ ਥਾਂ
ਪੜ੍ਹਦੇ ਬਾਣੀਆਂ ਜ਼ੋਰ ਜੈ ਕਾਰਿਆਂ ਤੇ ਰਲ ਮਿਲ ਦੀਵਾਨ ਲਗਾਨ ਥਾਂ ਥਾਂ
ਯੋਧੇ ਸ਼ਸਤ੍ਰ ਧਾਰੀ ਬੇਪਰਵਾਹ ਫਿਰਦੇ ਵੇਖ ਵੇਖ ਹਾਕਮ ਖੁਨਸਾਨ ਥਾਂ ਥਾਂ
ਰੀਤ ਕੋਈ ਨ ਹਿੰਦੂਆਂ ਮੁਸਲਮਾਨਾਂ ਸਾਰੇ ਗੁਰਮਤ ਕਾਰ ਚਲਾਨ ਥਾਂ ਥਾਂ
ਦੇਵੀ ਦਿਉਤਿਆਂ ਤੇ ਮੜ੍ਹੀਆਂ ਕਬਰਾਂ ਨੂੰ ਨਹੀਂ ਪੂਜਨਾ, ਫਤੇ ਗਜਾਨ ਥਾਂ ਥਾਂ
ਤੀਜਾ ਪਰਗਟਿਆ ਪੰਥ ਕਰਤਾਰ ਸਿੰਘਾ ਮੁਸਲਮਾਨ ਹਿੰਦੂ ਗਮ ਖਾਨ ਥਾਂ ਥਾਂ

ਤਥਾ

ਜਿੱਧਰ ਚਾਹੁੰਦੇ ਸਿੰਘ ਨਿਸ਼ੰਗ ਫਿਰਦੇ ਡਰਦਾ ਉਠ ਰੁਕਾਵਟ ਪਾਇ ਕੋਈ ਨ
ਆਉਣ ਸੰਗਤਾਂ ਰਾਹੀਂ ਬੇਖਬਰ ਹੋਕੇ ਡਾਕੂ ਚੋਰ ਬਦਮਾਸ਼ ਸਤਾਇ ਕੋਈ ਨ
ਇਕ ਸਿੰਘ ਭੀ ਕਾਫਲੇ ਵਿਚ ਹੋਵੇ ਵੇਖ ਸਾਮ੍ਹਣੇ ਅੱਖ ਉਠਾਇ ਕੋਈ ਨ
ਬਰਕਤ ਸ਼ਸਤ੍ਰਾਂ ਦੀ ਕਰਤਾਰ ਸਿੰਘਾ ਹਾਈਂ ਮਾਈਂ ਹਾਕਮ ਹੱਥ ਪਾਇ ਕੋਈ ਨ

*ਇਹ ਲੱਖ ਰੁਪੱਯਾ ਖਰਚ ਤੇ ਵਢੀ ਵਾਸਤੇ ਸਾਰਿਆਂ ਰਾਜਿਆਂ ਨੇ ਕੱਠਾ ਕਰਕੇ ਦਿਤਾ ਸੀ।

ਸ਼ਸਤ੍ਰਾਂ ਵਿਚ ਵਾਧਾ

ਏਧਰ ਸਤਿਗੁਰੂ ਜੀ ਤਾੜ ਸਮੇਂ ਦੀ ਰੱਖ ਬੜੇ ਬੜੇ ਹੱਥਯਾਰ ਬਣਵਾਈ ਜਾਂਦੇ
ਸਾਂਗਾਂ ਬਰਛੀਆਂ ਤੀਰ ਕਮਾਨ ਭਾਲੇ ਖ਼ੰਡੇ ਜਮਧਰਾਂ ਜ਼ਮ੍ਹਾਂ ਕਰਾਈ ਜਾਂਦੇ
ਛੋਟੇ ਰਹਿਕਲੇ ਅਤੇ ਜ਼ੰਬੂਰਚੇ ਕੱਈ ਕਾਰੀਗਰਾਂ ਤੋਂ ਰੋਜ਼ ਢਲਵਾਈ ਜਾਂਦੇ
ਜੋ ਸੂਰਮਾ ਆਵੰਦਾ ਕਿਸੇ ਥਾਉਂ ਆਦਰ ਮਾਨ ਦੇਇ ਪਾਸ ਰਖਾਈ ਜਾਂਦੇ
ਚੰਗੇ ਸ਼ਸਤ੍ਰ ਜਿਸ ਤਰ੍ਹਾਂ ਮਿਲ ਸੱਕਨ ਸਿਲ੍ਹਾ ਖਾਨਿਆਂ ਵਿਚ ਭਰਵਾਈ ਜਾਂਦੇ
ਜ਼ੁਲਮ ਟਾਕਰੇ ਲੱਈ ਕਰਤਾਰ ਸਿੰਘਾ ਜੰਗੀ ਤਾਕਤ ਤਂਈਂ ਵਧਾਈ ਜਾਂਦੇ

ਰਾਜਿਆਂ ਦੀਆਂ ਸੋਚਾਂ ਤੇ ਅਕੱਠ

ਸ਼ਾਹੀ ਫੌਜ ਭੀ ਆਈ, ਨ ਕੁਝ ਬਣਿਆਂ ਥਾਂ ਥਾਂ ਉਤੇ ਪਛੁਤਾਨ ਰਾਜੇ
ਗੁਰੂ ਰਾਜ ਸਾਡੇ ਹੁਣ ਖੋਹ ਲਏਗਾ ਆਪੋ ਆਪਨੇ ਥਾਂ ਡਰ ਖਾਨ ਰਾਜੇ
ਮਾਰ ਕੱਢੀਏ ਨਹੀਂ ਤੇ ਅਧੀਨ ਕਰੀਏ ਬੈਠ ਬੈਠ ਸਲਾਹਾਂ ਪਕਾਨ ਰਾਜੇ
ਕੱਠੇ ਵਿਚ ਕਹਿਲੂਰ ਕਰਤਾਰ ਸਿੰਘਾ ਹੋਕੇ ਫੇਰ ਦਲੀਲਾਂ ਦੁੜਾਨ ਰਾਜੇ

ਯਥਾ—

ਕੱਠ ਹੋਯਾ ਬਿਲਾਸ ਪੁਰ ਵਿੱਚ ਭਾਰਾ ਰਾਜੇ ਆਇ ਸਾਰੇ ਬਾਈ ਧਾਰ ਦੇ ਜੀ
ਸ੍ਰੀ ਨਗਰ, ਹੰਡੂਰ ਗਲੋਰ ਵਾਲੇ; ਕੁਲੂ, ਚੰਬੀਏ ਭਰੇ ਹੰਕਾਰ ਦੇ ਜੀ
ਨੂਰ ਪੁਰੇ ਵਾਲੇ ਕੌਂਬਲ ਕਾਂਗੜੇ ਤੋਂ ਜਸਵਾਲੀਏ ਆ ਗੱਪਾਂ ਮਾਰਦੇ ਜੀ
ਸੇਬੇ ਵਾਲੀਏ ਤੇ ਮਨਸਾ ਵਾਲੀਏ ਭੀ ਬੇੜ ਧਾਰ ਅਤੇ ਕਿਸ਼ਤ ਵਾਰ ਦੇ ਜੀ
ਇੰਦੌਰ, ਕਟੋਚ, ਨਾਦਾਉਨ ਵਾਲੇ ਕੁਟਲਹਿਰੀਏ ਮੁੱਛਾਂ ਸੁਵਾਰ ਦੇ ਜੀ
ਵਿਚੇ ਮੰਡੀ ਸੁਕੇਤ ਕਰਤਾਰ ਸਿੰਘਾ ਬਹਿ ਕੇ ਨਫੇ ਨੁਕਸਾਨ ਵਿਚਾਰ ਦੇ ਜੀ

ਤਥਾ

ਹੈਸੀ ਬਹੁਤਿਆਂ ਦੀ ਇਹ ਸਲਾਹ ਵਿਚੋਂ ਦਿੱਲੀ ਚੱਲ ਕੇ ਆਪ ਪੁਕਾਰੀਏ ਜੀ
ਬਾਦਸ਼ਾਹ ਨੂੰ ਬਦ ਗੁਮਾਨ ਕਰੀਏ ਉਪਰ ਗੁਰਾਂ ਸ਼ਕਾਇਤ ਗੁਜ਼ਾਰੀਏ ਜੀ
ਸ਼ਾਹੀ ਲਸ਼ਕਰਾਂ ਦੀ ਇਮਦਾਦ ਲੈ ਕੇ ਦੇਸੋਂ ਗੁਰੂ ਦੇ ਤਈਂ ਨਿਕਾਰੀਏ ਜੀ
ਇਹਨਾਂ ਵਿਚ ਹੰਡੂਰੀਆ ਚਤਰ ਹੈਸੀ ਉਹ ਆਖਦਾ ਗੱਲ ਵਿਚਾਰੀਏ ਜੀ
ਕਿਉਂ ਆਪਨਾ ਖੋਲੀਏ ਪਾਜ ਜਾ ਕੇ ਪੈਰੀਂ ਆਪ ਕੁਹਾੜਾ ਮਾਰੀਏ ਜੀ
ਬਾਦਸ਼ਾਹ ਸਨੂੰ ਕਮਜ਼ੋਰ ਸਮਝੂ ਸਿਰ ਹਾਕਮਾਂ ਨੂੰ ਕਾਹਨੂੰ ਚਾੜ੍ਹੀਏ ਜੀ
ਬਾਈਧਾਰ ਅੰਦਰ ਰਾਜਪੂਤ ਅਸੀਂ ਕਾਜ ਆਪਨਾ ਆਪ ਸਵਾਰੀਏ ਜੀ
ਫੌਜਾਂ ਸਾਰੀਆਂ ਕੱਠੀਆਂ ਇਕ ਥਾਂ ਕਰ ਮਾਖੋਵਾਲ ਤੇ ਚੱਲ ਉਲਾਰੀਏ ਜੀ
ਗੁਰੂ ਪਾਸ ਓਥੇ ਕਿਹੜਾ ਜਮ੍ਹਾਂ ਲਸ਼ਕਰ ਕੱਠੇ ਸਿੱਖ ਚਾਰ ਹਜ਼ਾਰੀਏ ਜੀ

ਸਾਡਾ ਲਸ਼ਕਰ ਬੇ ਸ਼ੁਮਾਰ ਹੋਵੇ ਕੱਠੀ ਕਰ ਲਈਏ ਪਰਜਾ ਸਾਰੀਏ ਜੀ
ਨਾਲ ਲੈ ਕੇ ਰੰਘੜਾਂ ਗੁਜਰਾਂ ਨੂੰ ਹੱਲੇ ਕਰ ਪਈਏ ਵਾਰੋ ਵਾਰੀਏ ਜੀ
ਗੁਰੂ ਕੂੰ ਕੀਹ ਚੀਜ਼ ਕਰਤਾਰ ਸਿੰਘਾ ਹਿੰਮਤ ਕਰੀਏ ਦਿੱਲੀ ਜਾ ਮਰੀਏ ਜੀ

ਰਾਜਿਆਂ ਨੇ ਸਤਿਗੁਰਾਂ ਵਲ ਚਿੱਠੀ ਲਿਖਣੀ

ਰਲ ਹੋਰ ਸਿਆਣਿਆਂ ਕਾਢ ਕੱਢੀ ਜ਼ਬਰਦਸਤ ਚਿੱਠੀ ਲਿਖਵਾਉ ਛੇਤੀ
ਲਿਖੋ ਗੁਰੂ ਤਾਈਂ ਰਈਅੱਤ ਤੁਸੀਂ ਸਾਡੀ ਸਾਹਾ ਪਿਛਲਾ*ਕਰ ਪੁਚਾਉ ਛੇਤੀ
ਫੌਜਾਂ ਰਖ ਨਾ ਵਿਚ ਅਨੰਦ ਪੁਰ ਦੇ ਸਿਖਾਂ ਤਈਂ ਖਿੰਡਾਉ ਪੁੰਡਾਉ ਛੇਤੀ
ਜਿਵੇਂ ਰਹੇ ਪਹਿਲੇ ਗੁਰੂ ਰਹੋ ਤੁਸੀਂ ਜੰਗ ਢੰਗ ਦੇ ਤਈਂ ਭੁਲਾਉ ਛੇਤੀ
ਸਿਘ ਵੜੇ ਨ ਦੂਨ ਕਹਿਲੂਰਦੀ ਕੋਈ ਹੁਕਮ ਸਾਰਿਆਂ ਤਈਂ ਸੁਨਾਉ ਛੇਤੀ
ਜੇਕਰ ਨਹੀਂ ਤਾਂ ਜੰਗ ਨੂੰ ਤਿਆਰ ਹੋਵੋ ਪਿਆ ਝੇੜਾ ਬਖੇੜਾ ਮੁਕਾਉ ਛੇਤੀ
ਅਸੀਂ ਹੋਇ ਬਿਲਾਸ ਪੁਰ ਵਿਚ ਕੱਠੇ ਸੋਚ ਸਮਝ ਜੁਵਾਬ ਭਿਜਵਾਉ ਛੇਤੀ
ਮੁਕ ਜਾਇ ਬਖੇੜਾ ਕਰਤਾਰ ਸਿੰਘਾ ਰਣ ਚੜ੍ਹ ਕੇ ਜ਼ੋਰ ਅਜ਼ਮਾਉ ਛੇਤੀ

ਸ੍ਰੀ ਸਾਹਿਬਾਂ ਨੇ ਰਾਜਿਆਂ ਨੂੰ ਜੁਆਬ ਲਿਖਣਾ

ਚਿੱਠੀ ਦੂਤ ਲੈ ਸਤਿਗੁਰਾਂ ਪਾਸ ਪਹੁੰਚਾ ਉਹ ਵਿਚ ਦੀਵਾਨ ਪੜ੍ਹਾਈ ਗਈ
ਸੁਣਦੇ ਸਾਰ ਚੇਹਰੇ ਬੀਰ ਰਸ ਚੜ੍ਹਿਆ ਸੱਦ ਯੋਧਿਆਂ ਤਈਂ ਸੁਨਾਈ ਗਈ
ਉਸ ਵੇਲੇ ਹੀ ਉਹਦੇ ਜੁਆਬ ਦੇ ਵਿਚ ਜ਼ਬਰਦਸਤ ਚਿੱਠੀ ਲਿਖਵਾਈ ਗਈ
ਛਾਤੀ ਰਾਜਿਆਂ ਵਿਚ ਕਰਤਾਰ ਸਿੰਘਾਂ ਡਾਢੀ ਗਜ਼ਬ ਦੀ ਚੋਟ ਲਗਾਈ ਗਈ

ਜੁਆਬ

ਸੁਣੋ ਰਾਜਿਉ ਰਾਣਿਉਂ ਰਾਜਪੂਤੋ ਕੱਠੇ ਹੋਇ ਓ ਜੋ ਬਾਈ ਧਾਰ ਤੁਸੀਂ
ਤੁਹਾਡੀ ਸਾਰਿਆਂ ਦੀ ਮਤ ਗਈ ਮਾਰੀ ਰਾਜਨੀਤ ਦੇ ਨਹੀਂ ਸਮਝਦਾਰ ਤੁਸੀਂ
ਧਰਮ ਦੇਸ਼ ਦੀ ਰਖਯਾ ਅਸਾਂ ਕਰਨੀ ਰੋੜ੍ਹੇ ਰਹੇ ਅਟਕਾ ਵਿਚ ਘਾਰ ਤੁਸੀਂ
ਰਲ ਕੇ ਟਾਕਰਾ ਕਰਦੇ ਜ਼ੁਲਮ ਦਾ ਜੇ ਧੱਸ ਖੱਟਕੇ ਵਿੱਚ ਸੰਸਾਰ ਤੁਸੀਂ
ਤੁਹਾਨੂੰ ਵਹਿਮਾਂ ਤੇ ਭਰਮਾਂ ਨੇ ਮਾਰ ਲਿਆ ਕਰਨ ਲਗ ਪਏ ਮਜ਼ਬੀ ਖ਼ਾਰ ਤੁਸੀਂ
ਕਈ ਵਾਰ ਮਿਲੇ ਕਈ ਵਾਰ ਟੁੱਟੇ ਕਰੋ ਖੋਟ ਦਾ ਸਦਾ ਵਿਹਾਰ ਤੁਸੀਂ
ਅਸੀਂ ਰੱਈਅੱਤ ਪੁਰਖ ਅਕਾਲ ਦੀ ਹਾਂ ਕਰੋ ਆਪਨੇ ਮਨ ਵਿਚਾਰ ਤੁਸੀਂ
ਅਸਾਂ ਜਮਾਂ ਨੂੰ ਭੀ ਦੰਡ ਨਹੀਂ ਦੇਣਾ ਰੱਖੋ ਕੀਹ ਮਕਦੂਰ ਗੁਵਾਰ ਤੁਸੀਂ
ਸਾਡੇ ਪਾਸੋਂ ਕਰ ਮੰਗਦੇ ਹੋ ਜੇ ਲੈਣਾ, ਲੌ ਨਾਲ ਤਲਵਾਰ ਤੁਸੀਂ

*ਟਕੇ (ਦੰਡ)

ਏਥੋਂ ਖਿੰਡੇ ਨ ਖ਼ਾਲਸਾ, ਜਮ੍ਹਾ ਹੋਸੀ ਆਪੇ ਖਿਲਰੋਗੇ ਹੋਇ ਖ਼ਵਾਰ ਤੁਸੀਂ
ਜਿਵੇਂ ਵਰਤੋ, ਵਰਤਾਂਗੇ ਓਸੇ ਤਰ੍ਹਾਂ ਪਹਿਲ ਰਕਦੇ ਸਦਾ ਬੁਰਯਾਰ ਤੁਸੀਂ
ਆਉ ਬੇਸ਼ਕ ਰਲਕੇ ਚਲੇ ਆਵੋ ਬਾਈ, ਬਾਈ ਚੌਤਾਲੀ, ਹੋ ਧਾਰ ਤੁਸੀਂ
ਅੱਗੇ ਸਿੰਘ ਉਡੀਕ ਦੇ ਵਿਚ ਬੈਠੇ ਅੱਜੋ ਆਉ, ਨ ਕਰੋ ਅਵਾਰ ਤੁਸੀਂ
ਕਾਹਲੇ ਸਿੰਘ ਪੈ ਰਹੇ ਕਰਤਾਰ ਸਿੰਘਾ ਬਣੋ ਓਹਨਾਂ ਦੇ ਆਨ ਸ਼ਕਾਰ ਤੁਸੀਂ

ਆਨੰਦਪੁਰ ਵਿੱਚ ਤੱਯਾਰੀਆਂ

ਏਸੇ ਤਰ੍ਹਾਂ ਦਿਨ ਕੁਝ ਕੁ ਬੀਤ ਗਏ ਸਿੰਘ ਹੋਇ ਆਨੰਦ ਪੁਰ ਆਨ ਕੱਠੇ
ਲੈ, ਲੈ ਘੋੜੇ ਹੱਥਯਾਰ ਬਹੁਤੇ ਦੇਸ ਵਿੱਚੋਂ ਹੋ ਗਏ *ਜੁਆਨ ਕੱਠੇ
ਸੁਣ ਸੁਣ ਕੇ ਖ਼ਬਰਾਂ ਜੰਗ ਦੀਆਂ ਸਿੰਘ ਲੱਗ ਪਏ ਕਰਨ ਸਮਾਨ ਕੱਠੇ
ਕਰਦੇ ਮਾਰਾ ਬਕਾਰਾ ਕਰਤਾਰ ਸਿੰਘਾ ਸਮਾ ਬਣੇ ਤੇ ਹੋਣ ਕੁਰਬਾਨ ਕੱਠੇ

ਤਥਾ

ਭੀੜ ਵੈਰੀਆਂ ਦੀ ਹੋਇ ਬਹੁਤ ਕੱਠੀ ਗੁਰਾਂ ਥਾਂ ਥਾਂ ਕੰਮ ਸੌਂਪਾ ਦਿੱਤੇ
ਕਿਲ੍ਹੇ ਲੋਹਗੜ੍ਹ, ਹੋਲਗੜ੍ਹ, ਫਤੇਗੜ੍ਹ ਤੇ ਉਪਰ ਦਮਦਮੇ ਜੁਵਾਨ ਬੈਠਾ ਦਿੱਤੇ
ਦਾਰੂ ਸਿੱਕਾ ਦੇਇ, ਲੋੜ ਅਨੁਸਾਰ ਦਿੱਤਾ ਜੱਥੇਦਾਰ ਹਰ ਥਾਂ ਠਹਿਰਾ ਦਿੱਤੇ
ਦਿੱਤੀ ਹੱਥ ਕਮਾਨ ਅਜੀਤ ਸਿੰਘ ਦੇ ਨਾਲ ਪੰਜ ਪਿਆਰੇ ਕਰਾ ਦਿੱਤੇ
ਗੁਰਾਂ ਕਿਲ੍ਹਾ ਆਨੰਦ ਗੜ੍ਹ ਕਾਈਮ ਕਰਕੇ ਪਹਿਰੇ ਬੁਰਜਾਂ ਵਿੱਚ ਲਗਾ ਦਿੱਤੇ
ਵੈਰੀ ਆਵੰਦੇ ਲਈ ਕਰਤਾਰ ਸਿੰਘਾ ਮਹਿਮਾਨੀ ਦੇ ਸਾਜ਼, ਸਜਾ ਦਿੱਤੇ

ਮੱਘਰ ੧੭੫੮ ਵਿੱਚ ਪਹਾੜੀਆਂ ਨੇ ਧਾਵਾ ਕਰਨਾ

ਸਤਾਰਾਂ ਸੌ ਅਠਵੰਜਾ ਮਾਹ ਮੱਘਰ ਰਾਜੇ ਚੜ੍ਹ ਕੇ ਵਾਂਗ ਤੁਫ਼ਾਨ ਆਏ
ਕੱਠੇ ਹੋਇ ਰੰਘੜ, ਰਾਜਪੂਤ, ਗੁੱਜਰ ਨਾਲ ਸਿੰਘਾਂ ਦੇ ਜ਼ੋਰ ਅਜ਼ਮਾਨ ਆਏ
ਨਿਕਲ ਆਇ ਪਹਾੜ ਦੀ ਦੂਣ ਵਿੱਚੋਂ ਆਨੰਦਪੁਰ ਦੇ ਵਿਚ ਮੈਦਾਨ ਆਏ
ਦਾਉ ਘਾਉ ਨ ਸੋਚਿਆ ਸਮਝਿਆ ਚਲੇ ਸਿੱਧੇ ਹੀ ਹੱਲਾ ਮਚਾਨ ਆਏ
ਵੀਹ ਪੰਝੀ ਹਜ਼ਾਰ ਦੀ ਗਿਣਤੀ ਸੀ ਧੌਂਸੇ ਮਾਰਦੇ ਛੱਡ ਨਿਸ਼ਾਨ ਆਏ
ਭਾਰੀ ਸ਼ੋਰ ਮਚਾ ਕਰਤਾਰ ਸਿੰਘਾ ਫਤੇ ਗੜ੍ਹ ਨੂੰ ਸਿੱਧੇ ਅੰਵਾਨ ਆਏ

ਤਥਾ

ਏਧਰ ਗੁਰਾਂ ਦਾ ਹੁਕਮ ਸੀ ਖ਼ਾਲਸੇ ਨੂੰ ਛੱਡ ਮੋਰਚੇ ਅਗ੍ਹਾਂ ਨ ਜਾਇ ਕੋਈ

*ਗੁਰਬਖ਼ਸ਼ ਸਿੰਘ ਤੇ ਬਖ਼ਸ਼ਾ ਸਿੰਘ ਭੈਰੋਵਾਲ ਦੇ ਰਹਿਨ ਵਾਲੇ, ਦਯਾਲ ਸਿੰਘ ਸੂਰ ਸਿੰਘ ਵਾਸੀ ਤੇ ਸੇਵਾ ਸਿੰਘ ਮੱਟੂ ਐਨ ਜੰਗ ਦੇ ਵੇਲੇ ਸਿਰ ਦੁਨੀ ਚੰਦ ਮਸੰਦ ਦੇ ਨਾਲ ਪੰਜ ਸੌ ਸਿੰਘਾਂ ਦੇ ਸਣੇ ਆ ਅੱਪੜੇ।

ਓਟ ਕਿਲ੍ਹਿਆਂ ਦੀ ਰੱਖਨੀ ਪਿੱਠ ਪਿੱਛੇ ਅੱਗੇ ਵਧ ਕੇ ਜੰਗ ਨ ਪਾਇ ਕੋਈ
ਵੈਰੀ ਕਰਨ ਹੱਲਾ ਤੋੜੇ ਡੰਭ ਦੇਣੇ ਮਾਰ ਹੇਠੋਂ ਨ ਬਚੇ ਬਚਾਇ ਕੋਈ
ਸਿੰਘ ਚੁਪ ਕੀਤੇ ਬੈਠੇ ਮੋਰਚੀਂ ਰਹੇ ਨ ਪਹਾੜੀਆਂ ਦੇਖੇ ਦਿਖਾਇ ਕੋਈ
ਢੋਲ ਮਾਰਦੇ ਕਦਮ ਵਧਾਈ ਆਏ ਅੱਗੋਂ ਉਠ ਨ ਰੋਕੇ ਰੁਕਾਇ ਕੋਈ
ਢੁਕੇ ਮਾਰਾਂ ਦੇ ਨੇੜੇ ਕਰਤਾਰ ਸਿੰਘਾ ਸਿੰਘਾਂ ਦੜ ਵੱਟੀ ਨ ਬੁਲਾਇ ਕੋਈ

### ਘਮਸਾਨ ਦਾ ਜੰਗ

ਧਰ ਲੁਟ ਦੇ ਚਾਉ ਨੂੰ ਵਧੀ ਆਏ ਵੇਲਾ ਮਾਰ ਦਾ ਸਿੰਘਾਂ ਜਾ ਪਾਇਆ ਜੀ
ਤੋੜੇ ਡੰਭ ਦਿੱਤੇ ਜੁਵਾਲਾ ਬਮਨੀਆਂ ਦੇ ਤੜ ਭੜਾਟਦਾ ਸ਼ੋਰ ਉਠਾਇਆ ਜੀ
ਕੰਧਾਂ ਵਾਂਗ ਵੈਰੀਚਲਿਆਆ ਰਿਹਾ ਸੀ ਤੀਰਾਂ ਗੋਲੀਆਂ ਮੀਂਹ ਬਰਸਾਇਆ ਜੀ
ਸੂਰਤ ਵੈਰੀ ਦੇ ਤਈ ਨ ਲੈਣ ਦਿਤੀ ਮਾਰੀ ਸੈਣਿਆਂ ਨੂੰ ਧਰਤ ਲਿਟਾਇਆ ਜੀ
ਆਲਮ ਸਿੰਘ ਬਚਿਤ੍ਰਸਿੰਘ ਦਯਾ ਸਿੰਘ ਨੇ ਵੇਲਾ ਤਾੜਕੇ ਹੱਲਾਬੁਲਾਇਆ ਜੀ
ਉਤੇ ਸਿੰਘ ਰਿਹਾ ਪਾਸ ਸਾਹਿਬਜ਼ਾਦੇ ਓਹਨੂੰ ਘੇਰ ਕੇ ਪਿਛਾਂ ਰਖਾਇਆ ਜੀ
ਪੰਜ ਸੌ ਲੈ ਕੇ ਸਿੰਘ ਵਾਰ ਇੱਕੋ ਖੰਡਾ ਜਾ ਅੱਗੇ ਖੜਕਾਇਆ ਜੀ
ਵੈਰੀ ਸੰਭਲੇ ਅਜੇ ਨ ਪਰ ਹੈਸਨ ਇਕ ਦਮ ਘਮਸਾਨ ਮਚਾਇਆ ਜੀ
ਸ਼ੇਰ ਇੱਜੜ ਦੇ ਵਿਚ ਵੜ ਗਏ ਵੈਰੀ ਸੱਥਰ ਵਾਂਗ ਵਿਛਾਇਆ ਜੀ
ਨੱਠ ਗਏ ਪਿਛਾਂਹ ਕਰਤਾਰ ਸਿੰਘਾ ਮੂੰਹ ਪਹਿਲਾਂ ਹੀ ਹਾਰ ਦਿਖਾਇਆ ਜੀ

### ਤਥਾ

ਮਾਰ ਖਾ ਪਹਾੜੀਏ ਹਟੇ ਪਿੱਛੇ ਪਲਾਂ ਵਿੱਚ ਨੁਕਸਾਨ ਉਠਾਇ ਡਾਢੇ
ਥੋੜੇ ਸਿੰਘਾਂ ਨੇ ਸੱਥਰ ਲਾਹ ਘੱਤੇ ਹੱਥ ਵੇਖ ਦਿਲੋਂ ਸ਼ਰਮਾਇਆ ਡਾਢੇ
ਜਮਤੂਲਾ ਤੇ ਕੇਸਰੀ ਸਿਹੰ ਵਧੇ ਜ਼ੋਰ ਗੁਜਰਾਂ ਰੰਘੜਾ ਪਾਇ ਡਾਢੇ
ਜਮਤੂਲੇ ਨੂੰ ਬੋਲੀਆ ਮਾਰੀਓਂ ਨੇ ਹੋਰ ਉਸ ਦੇ ਤਈਂ ਚੜ੍ਹਾਈ ਡਾਢੇ
ਓਹਨਾਂ ਵਧ ਘਮਸਾਨ ਮਚਾ ਦਿਤਾ ਗੋਲੀ ਤੀਰਾਂ ਦੇ ਹੱਲੇ ਕਰਾਇ ਡਾਢੇ
ਸਿੰਘ ਬਾਵਾਂ ਤੋਂ ਮਾਰ ਉਖੇੜ ਦਿਤੇ ਲੋਹ ਗੜ੍ਹ ਦੇ ਵਲ ਦਬਾਇ ਡਾਢੇ
ਸਿੰਘ ਹਟਦੇ ਵੇਖ ਅਜੀਤ ਸਿੰਘ ਜੀ ਉਚੇ ਗੰਜ ਜੈਕਾਰੇ ਗਜਾਇ ਡਾਢੇ
ਸੁਣੇ ਸਾਥੀਆਂ ਦੇ ਹਲਾ ਬੋਲ ਦਿਤਾ ਵਧ ਯੋਧਿਆਂ ਹਥ ਦਿਖਾਇ ਡਾਢੇ
ਮਚੀ ਮਾਰ ਮੈਦਾਨ ਦੇ ਵਿਚ ਭਾਰੀ ਦੋਹਾਂ ਪਾਸਿਆਂ ਜ਼ੋਰ ਅਜ਼ਮਾਇ ਡਾਢੇ
ਭਾਰੀ ਪਈ ਕੁਰਲਾਟ ਕਰਤਾਰ ਸਿੰਘਾ ਹਥ ਵੇਖ ਵੈਰੀ ਘਬਰਾਇ ਡਾਢੇ

ਜਮਤੁਲੇ ਨੇ ਮਾਰਿਆ ਜਾਣਾ

ਏਸ ਹਫੜਾ ਦਫੜੀ ਵਿੱਚ ਓਥੇ ਇੱਕ ਦੂਜਾ ਨ ਕਿਸੇ ਸੰਭਾਰਿਆ ਜੀ
*ਸਾਹਿਬ ਸਿੰਘ ਪਿਆਰੇ ਨੇ ਜਮਤੁਲਾ ਅੱਗੇ ਵਧ ਉਲਟਾ ਕੇ ਮਾਰਿਆ ਜੀ
ਓਹਦੀ ਲੋਥ ਨੂੰ ਲੈਣ ਲਈ ਗੁਜਰਾਂ ਨੇ ਬੜਾ ਵਧ ਵਧ ਕੇ ਜ਼ੋਰ ਦਿਖਾਰਿਆ ਜੀ
ਮਾਨ ਸਿੰਘਾਂ ਨੇ ਵਧ ਕੇ ਲੋਥ ਉਤੇ ਝੰਡਾ ਖਾਲਸਈ ਜਾ ਖਿਲਾਰਿਆ ਜੀ
ਵਗਿਆ ਖੂਨ ਪਰਨਾਲਿਆ ਵਾਂਗ ਉਥੇ ਦਿੱਤੀ ਲੋਥ ਨ ਸਿੰਘਾਂ ਲਲਕਾਰਿਆ ਜੀ
ਗੱਈ ਪੇਸ਼ ਨ ਕਰਤਾਰ ਸਿੰਘਾ ਵੈਰੀ ਕਰ ਹੱਲੇ ਅੰਤ ਹਾਰਿਆ ਜੀ

ਵਾਕ ਕਵੀ

ਆਲਮ ਸਿੰਘ ਨੇ ਵਧ ਨਸ਼ਾਨ ਤੋਂ ਭੀ ਸਣੇ ਸਾਥੀਆਂ ਦੇ ਵੈਰੀ ਘਾਇ ਬਹੁਤੇ
ਲੋਥ ਲੈਣ ਦੇ ਵਾਸਤੇ ਗੁਜਰਾਂ ਨੇ ਮੁੜ ਮੁੜ ਕੇ ਜੋਸ਼ ਦਿਖਾਇ ਬਹੁਤੇ
ਘੁਮੰਡ ਚੰਦ ਦਾ ਰਿਹਾ ਘੁਮੰਡ ਭੀ ਨ ਹੱਲੇ ਓਸ ਨੇ ਭੀ ਕਰਵਾਇ ਬਹੁਤੇ
ਸਿੰਘਾਂ ਤਈਂ ਨ ਪਿਛਾਂ ਹਟਾ ਸੱਕੇ ਲਿਆ ਲਿਆ ਜੁਵਾਨ ਮਰਵਾਇ ਬਹੁਤੇ
ਸਾਹਿਬ ਵੇਖ ਕੇ ਬੜੇ ਆਨੰਦ ਹੋ ਰਹੇ ਖਿੱਚ ਖਿੱਚ ਕੇ ਤੀਰ ਬਰਸਾਇ ਬਹੁਤੇ
ਫਤੇ ਖ਼ਾਲਸੇ ਪਾਈ ਕਰਤਾਰ ਸਿੰਘਾਂ ਹੱਥ ਵੇਖ ਰਾਜੇ ਘਬਰਾਇਆ ਬਹੁਤੇ

ਤਥਾ

ਪਹਿਲੇ ਦਿਨ ਹੀਬੜਾ ਨੁਕਸਾਨ ਹੋਇਆ ਰਾਜੇ ਆਉਂਦੇ ਹੌਂਸਲਾ ਢਾਹ ਬੈਠੇ
ਡੇਰੀਂ ਬੈਠ ਕੇ ਝੂਰਦੇ ਦਿਲਾਂ ਅੰਦਰ ਕਾਹਲੀ ਕਰ ਨੁਕਸਾਨ ਉਠਾ ਬੈਠੇ
ਕੁਝ ਸੋਚ ਕੇ ਨਹੀਂ ਲੜਾਈ ਹੋਈ ਵਿੱਚ ਮੁਫਤ ਦੇ ਛੂਤ ਝੜਵਾ ਬੈਠੇ
ਅੱਛਾ ਕੱਲ੍ਹ ਹੁਣ ਸਹੀ ਕਰਤਾਰ ਸਿੰਘਾ ਚੰਗਾ, ਅੱਜ ਤਾਂ ਪੂਰੀਆਂ ਪਾ ਬੈਠੇ

ਦੂਸਰੇ ਦਿਨ ਸਾਹਿਬ ਅਜੀਤ ਸਿੰਘਾ ਦਾ ਜੰਗ

ਥਾਂ ਥਾਂ ਸੰਭਾਲ ਹੋਈ ਜ਼ਖਮੀਆਂ ਦੀ ਜਿਵੇਂ ਬੀਤੀ ਸੁ ਰਾਤ ਬਿਤਾਈ ਸਾਰੀ
ਦਿਨ ਚੜ੍ਹਦਿਆਂ ਫੇਰ ਪਹਾੜੀਆ ਨੇ ਫੌਜ ਜੰਗ ਲਈ ਤੱਯਾਰ ਕਰਾਈ ਸਾਰੀ
ਵੱਜੇ ਸੰਖ ਨ ਫੀਰੀਆਂ ਦਲਾਂ ਅੰਦਰ ਫੌਜ ਜੰਗ ਰਾਜਿਆਂ ਆਣ ਝੁਕਾਈ ਸਾਰੀ
ਦਿੱਤਾ ਸੂਹੇ ਨੇ ਭੇਦ ਕਰਤਾਰ ਸਿੰਘਾ ਚਾਲ ਢਾਲ ਵੈਰੀ ਦੀ ਜਤਾਈ ਸਾਰੀ

ਤਥਾ

ਸਿੰਘ ਬੈਠੇ ਸਨ ਮੋਰਚੇ ਮੱਲ ਕਰ ਕੇ ਜਿੱਧਰ ਵੈਰੀ ਕਾੜ ਕਾੜ ਹੁੰਦੀ
ਢੁਕਣ ਕਿਲ੍ਹਿਆਂ ਨੇੜੇ ਨ ਦੇਇ ਕੋਈ ਕੋਹਾਂ ਪਾਸਿਆਂ ਤੋਂ ਡਾਢੀ ਮਾਰ ਹੁੰਦੀ
ਕਿਤੇ ਤੀਰਾਂ ਤੇ ਗੋਲੀਆਂ ਮੀਂਹ ਵਰ੍ਹਦੇ ਕਿਤੇ ਅੜ ਕੇ ਮਾਲ ਤਲਵਾਰ ਹੁੰਦੀ

*ਤਵਾਰੀਖ ਵਿਚਉਦੇ ਸਿੰਘ ਨੇ ਮਾਰਿਆ ਲਿਖਯਾ ਹੈ।

ਚੜ੍ਹ ਗਈ ਦੁਪਹਿਰ ਕਰਤਾਰ ਸਿੰਘਾ ਫ਼ੌਜ ਖਾਲਸਾ ਟੋਰ ਤੱਯਾਰ ਹੁੰਦੀ

ਤਥਾ

ਤਿਆਰ ਹੋਇ ਕੇ ਸਾਹਿਬ ਅਜੀਤ ਸਿੰਘ ਜੀ ਪਾਕੇ ਆਗਯਾ ਵਿਚ ਮੈਦਾਨ ਆਏ
ਜੱਥੇ ਨਿਰੇ ਅਸਵਾਰ ਦੇ ਨਾਲ ਚੜ੍ਹੇ ਹੋ ਤੱਯਾਰ ਬਰ ਤਯਾਰ ਜੁਵਾਨ ਆਏ
ਸਿੱਧੇ ਪਏ ਅਜਮੇਰ ਦੇ ਮੋਰਚੇ ਤੇ ਪੈਂਦੀ ਸੱਟੇ ਲਾਹਿ ਮਾਰ ਘਾਨ ਆਏ
ਚੰਗੇ ਨਿਕਲ ਪਹਾੜੀਏ ਡਟੇ ਅਗੇ ਹੋਇ ਸੂਰਮੇ ਲਹੂ ਲੁਹਾਨ ਆਏ
ਘੋੜਾ ਮਾਰਿਆ ਗਿਆ ਅਜੀਤ ਸਿੰਘ ਦਾ ਸੇਵਕ ਦੂਸਰਾ ਘੋੜਾ ਪੁਚਾਨ ਆਏ
ਉਦੋ ਸਿੰਘ ਆਲਮ ਸਿੰਘ ਹੋਏ ਜ਼ਖਮੀ ਵੈਰੀ ਸੈਂਕੜੇ ਪਾਰ, ਬੁਲਾਨ ਆਏ
ਸੂਰਜ ਲੜਦਿਆਂ ਭਿੜਦਿਆਂ ਡੁੱਬ ਗਿਆ ਡੇਰੀਂ ਪਰਤਸਾਰੇ ਬਲਵਾਨ ਆਏ
ਜ਼ਖਮੀ ਲਿਆਇ ਉਠਾ ਕਰਤਾਰ ਸਿੰਘਾ ਕਾਰੀ ਸਭ ਦੀ ਗੁਰੂ ਕਰਾਨ ਆਏ

ਰਾਜਿਆਂ ਨੇ ਘੇਰਾ ਪਾ ਕੇ ਬੈਠ ਜਾਣਾਂ

ਦੋ ਦਿਨ ਹੱਲੇ ਉਤੇ ਕਰ ਹੱਲੇ ਰਾਜੇ ਆਪਨਾ ਜੋਰ ਅਜ਼ਮਾ ਬੈਠੇ
ਅੜ ਵਿੱਚ ਮੈਦਾਨ ਦੇ ਨਾਲ ਸਿੰਘਾਂ ਫ਼ੌਜ ਬਹੁਤ ਸਾਰੀ ਮਰਵਾ ਬੈਠੇ
ਫ਼ਤੇ ਜ਼ੋਰ ਦੇ ਨਾਲ ਨ ਹੋਇ ਸਾਡੀ ਦਿਲੋਂ ਝੂਰਦੇ ਕਲ੍ਹਾ ਹਿਲਾ ਬੈਠੇ
ਰਸਦ ਬਸਤ ਅੰਦਰ ਜਾਣਦਿਹੋ ਨਾਹੀਂ ਘੇਰਾ ਪਾਉਣ ਦੀ ਪੱਕ ਪਕਾ ਬੈਠੇ
ਬਾਹਰੋਂ ਮੱਦਦ ਆਵਨੀ ਪਾਇ ਕੋਈ ਨ ਦੂਰ ਦੂਰ ਮੱਲ ਮਲਾ ਬੈਠੇ
ਗੀਦੀ ਕਾਇਰਾਂ ਵਾਲੀ ਕਰਤਾਰ ਸਿੰਘਾ ਕਾਰ ਚੰਦਰੀ ਦੇ ਉਤੇ ਆ ਬੈਠੇ

ਸਿੰਘਾਂ ਨੇ ਰੋਜ਼ ਛਾਪੇ ਮਾਰਨੇ

ਘੇਰਾ ਵੈਰੀ ਤੇ ਪਾਣਾ ਸੁਖਾਲਕੋਈ ਨ ਸਿੰਘ ਨਿਕਲ ਕਿਲ੍ਹਯਾਂ ਵਿਚੋਂ ਜਾਨ ਰਾਤੀਂ
ਛਾਪੇ ਮਾਰਦੇ ਥਾਉਂ ਥਾਂ ਵੈਰੀਆਂ ਤੇ ਹਰ ਰੋਜ਼ ਨੁਕਸਾਨ ਪੁਚਾਨ ਰਾਤੀਂ
ਲੈ ਆਵੰਦੇ ਲੁੱਟ ਸਾਮਾਨ ਬਹੁਤੇ ਘਮਨਸਾਨ ਮਝੈਲ ਮਚਾਨ ਰਾਤੀਂ
ਸੇਵਾ ਸਿੰਘ ਮਟੂ ਜਹੇ ਹੋ ਅਗੇ ਲਾਹ ਪਹਾੜੀਆਂ ਦੇ ਜਾਣ ਘਾਨ ਰਾਤੀਂ
ਲੈਣਾ ਮਿਲੇ ਅਰਾਮ ਨ ਵੈਰੀਆਂ ਨੂੰ ਸਿੰਘ ਪੈਣ, ਬੁਰੇ ਹਥ ਲਾਨ ਰਾਤੀਂ
ਬੈਠ ਡੇਰਿਆਂ ਵਿਚ ਕਰਤਾਰ ਸਿੰਘਾ ਰਲ ਮਿਲ ਰਾਜੇ ਪਛੁਤਾਨ ਰਾਤੀਂ

ਵੈਰੀਆਂ ਦੀ ਲੋਹ ਗੜ੍ਹ ਕਿਲ੍ਹੇ ਤੇ ਮਸਤ ਹਾਥੀ ਛੱਡਨ ਦੀ ਸਲਾਹ

ਦਿਨ ਵੀਹ ਕੂ ਮਾਰੀਦੇ ਲੰਘ ਗਏ ਤੰਗ ਪਏ ਅਖ਼ੀਰ ਨੂੰ ਆਨ ਰਾਜੇ
ਭਾਈ ਬੈਠਿਆਂ ਭੀ ਝਟ ਲੰਘਣਾ ਨਹੀਂ ਰਲ ਫੇਰ ਸਲਾਹ ਪਕਾਨ ਰਾਜੇ
ਕਿਲ੍ਹਾ ਇਕ ਇਕ ਕਰਕੇ ਤੋੜ ਲਹੀਏ ਹਲਾ ਰਲ ਇਕ ਦਮ ਬੁਲਾਨ ਰਾਜੇ
ਹਾਥੀ ਕੇਸਰੀ ਸਿੰਹ ਦੇ ਪਾਸ ਵਡਾ ਨਜਰ ਓਸਦੇ ਵਲ ਦੁੜਾਨ ਰਾਜੇ

ਲੋਹ ਗੜ੍ਹ ਤੁੜਵਾਇਏ ਕਲ੍ਹ ਉਸ ਤੋਂ ਇਉਂ ਮਿਥ ਕੇ ਖੁਸ਼ੀ ਨਾਲ ਮਨਾਨ ਰਾਜੇ
ਪਹੁੰਚੀ ਗੁਰਾਂ ਨੂੰ ਸਾਰ ਕਰਤਾਰ ਸਿੰਘਾ ਕਲ੍ਹ ਲੋਹ ਗੜ੍ਹ ਜੰਗ ਮਚਾਨ ਰਾਜੇ

ਸਤਿਗੁਰਾਂ ਦੇ ਚੋਜ ਤੇ ਦੁਨੀ ਚੰਦ ਦੀ ਕਾਇਰਤਾ

ਸਤਿਗੁਰਾਂ ਨੂੰ ਜਦੋਂ ਇਹ ਖਬਰ ਪਹੁੰਚੀ ਕਲ ਰਾਜਿਆਂ ਦਾ ਹਾਥੀ ਆਇ ਗਾ ਜੀ
ਟਕਰ ਮਾਰਕੇ ਕਿਲੇ ਦਾ ਬੂਹਾ ਤੋੜੇ ਪਿਛੋਂ ਊਧਮ ਦਲ ਮਚਾਇ ਗਾ ਜੀ
ਹਾਥੀ ਰਾਜਿਆਂ ਦੇ ਨਾਲ ਗੁਰੂ ਘਰ ਦਾ ਹਾਥੀ ਨਿਕਲ ਮੁਕਾਬਲਾ ਪਾਇ ਗਾ ਜੀ
ਦੁਨੀ ਚੰਦ ਜੋ ਸਾਲੋ ਦਾ ਪੋਤਰਾ ਏ ਮਸਤ ਹਾਥੀ ਨੂੰ ਮਾਰ ਨਸਾਇ ਗਾ ਜੀ
ਇਹ ਆਖ ਕੇ ਉਠ ਕੇ ਚਲੇ ਗਏ ਕੀਤਾ ਬਚਨ, ਨਾ ਬਿਰਥਾ ਜਾਇ ਗਾ ਜੀ
ਦੁਨੀ ਚੰਦ ਦੀ ਖਾਨਯੋਂ ਗਈ ਸੁਣ ਕੇ ਗੁਰੂ ਹਾਥੀ ਦੇ ਸਾਹਮਣੇ ਡਾਹਿ ਗਾ ਜੀ
ਰਾਤੀਂ ਸਾਥੀਆਂ ਨਾਲ ਸਲਾਹ ਕੀਤੀ ਸਾਨੂੰ ਐਵੇਂ ਗੁਰੂ ਮਰਵਾਇ ਗਾ ਜੀ
ਕੋਟ ਟਪ ਗਏ ਨਿਕਲ ਕਰਤਾਰ ਸਿੰਘਾ ਪਰ ਮੌਤ ਤੋਂ ਕੌਣ ਛੁਡਾਇ ਗਾ ਜੀ

ਹਾਥੀ ਦੇ ਮੁਕਾਬਲੇ ਤੇ ਬਚਿਤ੍ਰ ਸਿੰਘ ਨੂੰ ਤਯਾਰ ਕਰਨਾ

ਦਿਨ ਚੜ੍ਹਦਿਆਂ ਗੁਰਾਂ ਨੂੰ ਖਬਰ ਪੁਜੀ ਨਠਕਾਇਰ ਬਣਕੇ ਦੁਨੀ ਚੰਦ ਗਿਆ
ਕੁਝ ਸਾਥੀਆਂ ਨੂੰ ਨਾਲ ਲੈ ਗਿਆ ਏ ਡਰ ਮੌਤ ਦੇ ਪਾਸੋਂ ਮਸੰਦ ਗਿਆ
ਭਾਈ ਸਾਲੋ ਦੇ ਨਾਮ ਨੂੰ ਲਾ ਵਟਾ ਤੋੜ ਸਿਖੀ ਪ੍ਰੇਮ ਦੀ ਤੰਦ ਗਿਆ
ਜੀਊਂਦਾ ਰਿਹਾ ਨ ਅੰਤ ਕਰਤਾਰ ਸਿੰਘ ਹੋ*ਜਮਾਂ ਦੇ ਪਿੰਜਰੇ ਬੰਦ ਗਿਆ

ਤਥਾ

ਡਿਠਾ ਸਾਮ੍ਹਣੇ ਖੜਾ†ਬਚਿਤ੍ਰ ਸਿੰਘ ਕਹਿੰਦੇ ਆ ਰਾਠੌਰ ਦਲੇਰ ਏਧਰ
ਓਧਰ ਮਸਤ ਹਾਥੀ ਜਸਵਾਲੀਆਂ ਦਾ ਗੁਰੂ ਘਰ ਦਾ ਤੂੰ ਬਲੀ ਸ਼ੇਰ ਏਧਰ
ਪਵੇ ਬੇਮਿਸਾਲ ਮੁਕਾਬਲਾ ਇਹ ਵੈਰੀ ਮਾਰ ਲੈਣੇ ਅਜ ਘੇਰ ਏਧਰ
ਹਥ ਲਾਵਣੇ ਅਹੇ ਕਰਤਾਰ ਸਿੰਘਾ ਰਖ ਹੌਂਸਲਾ ਆਉਣ ਨ ਫੇਰ ਏਧਰ

ਵਾਕ ਕਵੀ

ਓਧਰ ਵੈਰੀਆਂ ਆਪਨੀ ਵੰਡ ਕੀਤੀ ਏਧਰ ਗੁਰਾਂ ਨੇ ਤਯਾਰ ਕਰਾਇ ਯੋਧੇ
ਲੋਹ ਗੜੀ ਅਗੇ ਵੈਰੀ ਰੋਕਨੇ ਲਈ ਬਲੀ ਚੋਣਵੇਂ, ਚੁਣ ਬੈਠਾਇ ਯੋਧੇ

---

*ਦੁਨੀ ਚੰਦ ਹਾਥੀ ਦੇ ਸਾਮ੍ਹਣੇ ਹੋਣੋਂ ਡਰ ਗਿਆ, ਤੇ ਰਾਤ ਸਣੇ ਕੁਝ ਕੂ ਸਾਥੀਆਂ ਦੇ ਕਿਲੇ ਦਾ ਕੋਟ ਟਪ ਕੇ ਹਰਨ ਹੋ ਗਿਆ, ਕਰਤਾਰ ਦੀ ਨੇਤ ਐਸੀ ਹੋਈ ਜੋ ਕੋਟ ਟਪਨ ਲਗਯਾਂ ਦੁਨੀ ਚੰਦ ਦੀ ਲਤ ਟੁਟ ਗਈ ਤੇ ਮਜੀਠੇ ਪਹੁੰਚ ਕੇ ਅੰਤ ਨੂੰ ਸਪ ਲੜਕੇ ਗਿਆ

†ਬਚਿਤ੍ਰ ਸਿੰਘ ਹੋਰੀ ਭਰਾ ਸਨ, ਉਦੇ ਸਿੰਘ, ਅਜਬ ਸਿੰਘ, ਅਜਾਇਬ ਸਿੰਘ ਅਨਕ ਸਿੰਘ ਬਚਿਤ੍ਰ ਸਿੰਘ ਇਹਾ ਅਲੀ ਪੁਰ ਜ਼ਿਲਾ ਮੁਲਤਾਨ ਦਾ ਵਸਨੀਕ ਮਨੀ ਰਾਮ ਦੇ ਤ੍ਰ ਸਨ।

ਹਾਥੀ ਸਾਮ੍ਹਣੇ ਜਾਇ ਰਾਠੌਰ ਸੂਰਾ ਉਦੇ ਸਿੰਘ ਭੀ ਚੁਣ ਲੈ ਜਾਇ ਯੋਧੇ
ਵਢੇ ਸਿਰ ਜਾ ਕੇਸਰੀ ਸਿੰਹ ਦਾ ਜੀ ਆ ਗਏ ਸਭ ਸਜੇ ਸਜਾਇ ਯੋਧੇ
ਅੱਗਾ ਲੋਹ ਗੜ੍ਹ ਦਾ ਖੜੇ ਰੋਕ ਸਾਰੇ ਬੈਠੇ ਮਾਰਾਂ ਦੇ ਥਾ ਤਕਾਇ ਯੋਧੇ
ਵੈਰੀ ਉਧਰੋਂ ਵਧੇ ਕਰਤਾਰ ਸਿੰਘਾ ਢੋਲ ਮਾਰ ਤੇ ਸ਼ੋਰ ਮਚਾਇ ਯੋਧੇ

ਲੋਹ ਗੜ੍ਹ ਦੇ ਬਾਹਰ ਭਾਰੀ ਜੰਗ

ਵੀਹ ਪੰਜੀ ਹਜ਼ਾਰ ਦੀ ਭੀੜ ਲੈ ਕੇ ਰਾਜੇ ਨਿਕਲੇ ਕਦਮ ਵਧਾ ਅੱਗੇ
ਢੋਲਾਂ, ਡਫਾਂ ਨਫ਼ੀਰੀਆਂ ਸ਼ੋਰ ਪਾਇਆ ਵੱਖੋ ਵੱਖ ਨਸ਼ਾਨ ਝੁਲਾ ਅੱਗੇ
ਮੋਹਰੇ ਸਭ ਤੋਂ ਕੇਸਰੀ ਸਿਹੁੰ ਹੋਇਆ ਹਾਥੀ ਮਸਤ ਨੂੰ ਆਪਣੇ ਲਾ ਅੱਗੇ
ਮੜ੍ਹਿਆ ਲੋਹੇ ਦੇ ਨਾਲ ਪਹਾੜ ਕਾਲਾ ਆ ਰਿਹਾ ਸੀ ਸੁੰਡ ਉਠਾ ਅੱਗੇ
ਲੋਹ ਗੜ੍ਹ ਤੇ ਚੜ੍ਹ ਤੂਫ਼ਾਨ ਆਇਆ ਬੈਠਾ ਖਾਲਸਾ ਪੈਰ ਜਮਾ ਅੱਗੇ
ਦਮਦਮੇ ਉਪਰ ਸਤਿਗੁਰੂ ਆ ਗਏ ਭਥੇ ਤੀਰਾਂ ਦੇ ਲਏ ਰਖਾ ਅੱਗੇ
ਪਹਿਲੇ ਮੋਰਚੇ ਤੇ ਕਟਾ ਵੱਢ ਹੋਈ ਵੈਰੀ ਠਲ੍ਹ ਜਾ ਨ ਗਿਆ ਆ ਅਗੇ
ਸਿੰਘ ਹਟ ਆਇ ਲੋਹ ਗੜ੍ਹ ਵਲੇ ਵੈਰੀ ਵਧੀ ਆਉਂਦੇ ਜ਼ੋਰ ਪਾ ਅਗੇ
ਦੋਹਾਂ ਪਾਸਿਆਂ ਤੋਂ ਮਾਰੋ ਮਾਰ ਮਚੀ ਸਿੰਘ ਅੜ ਖਲੇ ਗੁਸਾ ਖਾ ਅਗੇ
ਵਰ੍ਹਿਆ ਸਾਰ ਦਾ ਮੀਂਹ ਕਰਤਾਰ ਸਿੰਘਾ ਦਿਤੇ ਮੌਤ ਨੇ ਯੋਧੇ ਚਲਾ ਅਗੇ

ਤਥਾ

ਅੰਦ੍ਰ ਕਿਲ੍ਹੇ ਦੇ ਸ਼ੇਰ ਸਿੰਘ ਨਾਹਰ ਸਿੰਘ ਸਨ, ਉਹ ਅਗਦਾ ਮੀਂਹ ਬਰਸਾਨ ਲਗੇ
ਹੈਸੀ ਸਿੰਘ ਹਜ਼ਾਰ ਕੁ ਨਾਲ ਓਹਨਾਂ ਮਾਰ ਵੈਰੀਆਂ ਤਈਂ ਖਪਾਨ ਲਗੇ
ਓਧਰ ਦਮਦਮੇ ਤੋਂ ਸ੍ਰੀ ਗੁਰੂ ਜੀ ਭੀ ਚਿਲੇ ਚਾੜ੍ਹ ਕੇ ਤੀਰ ਚਲਾਨ ਲਗੇ
ਦੋਹਾਂ ਪੰਜਾਂ ਛਿਆਂ ਵਿਚ ਦੀ ਲੰਘ ਜਾਂਦੇ ਸਫਾ ਤੋੜਦੇ ਖਲ੍ਹਬਲੀ ਪਾਨ ਲਗੇ
ਹਨੂੰਮਾਨ ਦੀ ਜੈ ਜਿਸ ਤਰਫ ਬੋਲਨ ਏਧਰ ਸਿੰਘ ਅਕਾਲ ਗਜਾਨ ਲਗੇ
ਜਿਨੇ ਵਧ ਪਹਾੜੀਏ ਆਉਣ ਅਗੇ ਉਨੇ ਮਾਰ ਕੇ ਸਿੰਘ ਖਪਾਨ ਲਗੇ
ਕੀਤੇ ਹਲੇ ਪਹਾੜੀਆਂ ਕਈ ਵਾਰੀ ਜਾਂਦੀ ਪੇਸ਼ ਨ ਸੀ ਜ਼ੋਰ ਲਾਨ ਲਗੇ
ਹਾਥੀ ਨੇੜੇ ਲੈ ਆਇ ਕਰਤਾਰ ਸਿੰਘਾ ਸਿਧਾ ਦਰ ਦੇ ਵਲ ਝੁਕਾਨ ਲਗੇ

ਭਾਈ ਬਚਿੱਤ੍ਰ ਸਿੰਘ ਨੇ ਹਾਥੀ ਨੂੰ ਬਰਛਾ ਮਾਰਨਾ ਤੇ ਵੈਰੀ ਦਾ ਨੁਕਸਾਨ

ਏਧਰ ਲੋਹੇ ਦੇ ਨਾਲ ਰਾਠੌਰ ਮੜ੍ਹਿਆ ਸਤਿਗੁਰਾਂ ਦਾ ਆਸਰਾ ਧਾਰਦਾ ਏ
ਬਰਛਾ ਹਥ ਦੇ ਵਿਚ ਸੀ ਕਾਲ ਰੂਪੀ ਮੂੰਹੋਂ ਵਾਹਿਗੁਰੂ ਫਤੇ ਪੁਕਾਰਦਾ ਏ
ਧੂੰਸ ਦੇਈ ਜਿਵੇਂ ਹਾਥੀ ਆ ਰਿਹਾ ਸੀ ਸਿੰਘ ਘੋੜੇ ਦੀ ਵਾਗ ਉਲਾਰਦਾ ਏ

ਪਿਆ ਕੜਕ ਕੇ ਸ਼ੇਰ ਸ਼ਿਕਾਰ ਉਤੇ ਭਾਰ ਪੱਬਾਂ ਉਤੇ ਸਾਰਾ ਡਾਰਦਾ ਏ
ਸਤਿ ਸ੍ਰੀ ਅਕਾਲ ਅਕਾਲ ਕਹਿਕੇ *ਬਰਛਾ ਜ਼ੋਰ ਪੂਰੇ ਨਾਲ ਮਾਰਦਾ ਏ
ਤਵੇ ਪਾੜ ਫੌਲਾਦ ਦੇ ਪਾਰ ਗਿਆ ਕਵੀ ਉਪਮਾ ਖ਼ੂਬ ਉਚਾਰਦਾ ਏ
ਸ਼ੇਸ਼ ਨਾਗ ਪਹਾੜ ਦੀ ਖੋਹ ਅੰਦਰ ਵੜ, ਮੂੰਹ ਨ ਬਾਹਰ ਦਿਖਾਰਦਾ ਏ
ਇੰਦ੍ਰ ਸ਼ਿਵਾਂ ਤੋਂ ਲੈ ਤ੍ਰਿਸੂਲ ਮਾਨੋਂ ਵਿਚ ਬਿੰਧਯਾਚਲ ਨਿਘਾਰਦਾ ਏ
ਹੋਰ ਭਾਰ ਪਾ ਹੇਠਾਂ ਧਸਾ ਦਿੱਤਾ ਹਾਥੀ ਪੀੜ ਦੇ ਨਾਲ ਚੰਘਾਰਦਾ ਏ
ਚੀਕਾਂ ਮਾਰਦਾ ਨੀਊਂ ਕਰਤਾਰ ਸਿੰਘਾ ਮਾਨੋ ਸਿੰਘ ਤਾਈਂ ਨਮਸ਼ਕਾਰਦਾ ਏ

ਵੈਰੀਆਂ ਦੀ ਫ਼ੌਜ ਦਾ ਨੁਕਸਾਨ

ਬਰਛਾ ਪੁਟਿਆ ਸਿੰਘ ਤੇ ਆਣ ਸਿੱਧੀ ਫੁੱਟ ਲਹੂ ਦੀ ਸਾਫ਼ ਫੁਹਾਰ ਪੱਈ
ਕੇਸਰ ਛਿੜਕਿਆ ਸਿੰਘਾ ਤੇ ਫ਼ਤ੍ਹੇ ਦਾ ਆ ਪਲੇ ਵੈਰੀਆਂ ਦੇ ਮਾਨੋ ਹ ਰ ਪੱਈ
ਹਾਥੀ ਹਟਿਆ ਪਿਛ੍ਹਾਂ ਲਾਚਾਰ ਹੋ ਕੇ ਵੜਿਆ ਫ਼ੌਜ ਦੇ ਵਿਚ ਪੁਕਾਰ ਪੱਈ
ਚੀਕਾਂ ਮਾਰਦਾ ਤੇ ਦਲ੍ਹੀ ਮਲੀ ਕਰਦਾ ਜਾਂਦੀ ਪੇਸ਼ ਨ ਤੇ ਹਾਹਾ ਕਾਰ ਪੱਈ
ਲਾਹੀ ਆਹੂ ਜਾਂਦੀ ਫੌਜ ਆਪਨੀ ਦੇ ਬਧੀ ਸੁੰਡ ਦੇ ਨਾਲ ਤਲਵਾਰ ਪੱਈ
ਉਦੇ ਸਿੰਘ ਹੋਰਾਂ ਹਲ੍ਹਾ ਬੋਲ ਦਿੱਤਾ ਫੌਜ ਖ਼ਾਲਸਾ ਆ ਲੱਲਕਾਰ ਪੱਈ
ਤਿੰਨਾ ਪਾਸਿਆਂ ਤੋਂ ਉਤੇ ਵੈਰੀਆਂ ਦੇ ਡਾਢੀ ਤੀਰਾਂ ਬੰਦੂਕਾਂ ਦੀ ਮਾਰ ਪਈ
ਉਖੜ ਪੈਰਾਂ ਤੋਂ ਗਈ ਕਰਤਾਰ ਸਿੰਘਾ ਮੌਤ ਸਾਮ੍ਹਣੇ ਮੂੰਹ ਪਸਾਰ ਪਈ

ਹਿੰਮਤ ਸਿੰਘ ਤੇ ਅਜਮੇਰ ਦਾ ਜ਼ਖ਼ਮੀ ਹੋਣਾ ਅਤੇ ਕੇਸਰੀ ਸਿਹੁੰ ਦਾ ਮਰਨਾ

ਵਧ ਰਿਹਾ ਸੀ ਕੇਸਰੀ ਸਿਹੁੰ ਅਗੇ ਉਦੇ ਸਿੰਘ ਉਸ ਤਰਫ਼ ਲਲਕਾਰ ਜਾਂਦਾ
ਰਾਜ ਪੂਤ ਉਹ ਚੋਣਵਾਂ ਸੂਰਮਾ ਸੀ ਹਟ ਰਣ ਤੋਂ ਨ ਕਦਮ ਚਾਰ ਜਾਂਦਾ
ਉਦੇ ਸਿੰਘ ਨੂੰ ਮਾਰਦਾ ਤੀਰ ਤਿੱਖਾ ਕਾਠੀ ਲੱਗ, ਖ਼ਾਲੀ ਓਹਦਾ ਵਾਰ ਜਾਂਦਾ
ਉਦੇ ਸਿੰਘ ਨੇ ਮਾਰਿਆ ਵਧ ਬਰਛਾ ਧੌਣ ਕਟ ਕੇ ਓਸ ਦੀ ਪਾਰ ਜਾਂਦਾ
ਲਿਆ ਨੇਜ਼ੇ ਉਤੇ ਸਿਰ ਡਿਗਦੇ ਨੂੰ ਝਟ ਪਿਛ੍ਹਾਂਹ ਨੂੰ ਵਾਗ ਉਲਾਰ ਜਾਂਦਾ
ਹਿਮਤ ਸਿੰਘ ਹੰਡੂਰੀਆਂ ਹੋਯਾ ਜ਼ਖ਼ਮੀ ਬਾਦਲ ਸਿੰਘ ਹਥੋਂ ਹੋ ਲਾਚਾਰ ਜਾਂਦਾ
ਸਾਹਿਬ ਸਿੰਘ ਹਥੋਂ ਅਜਮੇਰ ਪਾਪੀ ਫੱਟੜ ਹੋ ਕੇ ਡੇਰੇ ਪਧਾਰ ਜਾਂਦਾ
ਆਲਮ ਸਿੰਘ ਹਥੋਂ ਕਰਤਾਰ ਸਿੰਘਾ ਫੱਟੜ ਹੋ ਘੁਮੰਡ ਬੁਰਿਆਰ ਜਾਂਦਾ

*ਇਹ ਬਰਛਾ ਇਸ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ (ਅੰਮ੍ਰਿਤਸਰ) ਸ਼ਸਤ੍ਰਾਂ ਵਿਚ ਰੱਖਯਾ ਹੋਯਾ ਹੈ ਅਤੇ ਰਹਿਰਾਸ ਦੇ ਪਾਠ ਪਿਛੋਂ ਸੰਗਤਾਂ ਨੂੰ ਰੋਜ਼ ਦੀਦਾਰ ਕਰਵਾਇ ਜਾਂਦੇ ਹਨ ਇਸ ਦਾ ਵਜ਼ਨ ਦਸ ਪੌਂਡ ਭਾਵ ਪੌਣੇ ਕੁ ਪੰਜ ਸੇਰ ਪੱਕਾ ਹੈ।

ਪਹਾੜੀਆਂ ਨੂੰ ਹਾਰ ਸਤਿਗੁਰਾਂ ਦੀ ਫਤਹਿ

ਹਾਥੀ ਫਿਰਦਾ ਦਲਾਂ ਦੇ ਵਿਚ ਨੱਠਾ ਉਸ ਬੜਾ ਨੁਕਸਾਨ ਪੁਚਾਇਆ ਜੀ
ਉਹ ਮਾਰਿਆ ਪੀੜ ਦਾ ਫੇਰ ਮੁੜਿਆ ਹਟ ਖਾਲਸੇ ਦੇ ਵੱਲ ਆਇਆ ਜੀ
ਹਿੰਮਤ ਸਿੰਘ ਪਜਾਰੇ ਨੇ ਕਰ ਹਿੰਮਤ ਸੁੰਡ ਉਸ ਦਾ ਕੱਟ ਵਗਾਇਆ ਜੀ
ਚੀਕਾਂ ਮਾਰ ਸਤਿਲੁਜ ਨੂੰ ਨੱਠ ਗਿਆ ਠੰਡਾ ਹੋ ਗਿਆ ਲੇਖਾ ਚੁਕਾਇਆ ਜੀ
ਹਟ ਗਏ ਰਾਜੇ ਪਿੜ੍ਹਾਂ ਡਰੇ ਮੌਤੋਂ ਸਿੰਘਾਂ ਨਿਕਲ ਪਿਛੋਂ ਖੰਡਾ ਵਾਇਆ ਜੀ
ਲੱਗ ਮੁਰਦਿਆਂ ਦੇ ਗਏ ਢੇਰ ਥਾਂ ਥਾਂ ਵਡਾ ਵੈਰੀ ਨੁਕਸਾਨ ਉਠਾਇਆ ਜੀ
ਛਡ ਗਏ ਸਭ ਸਾਜ਼ੀ ਸਾਮਾਨ ਪਏ ਘਰੀਂ ਜਾਇ ਕੇ ਮੂੰਹ ਛੁਪਾਇਆ ਜੀ
ਭਾਵੇਂ ਸਿੰਘ ਭੀ ਬਹੁਤ ਸ਼ਹੀਦ ਹੋ ਗਏ ਪਰ ਵੈਰੀਆਂ ਦਾ ਘਾਣ ਲਾਇਆ ਜੀ
ਈਸ਼ਰ ਸਿੰਘ ਤੇ ਲਾਲਸਿੰਘ ਦੇਵਾ ਸਿੰਘ ਜਹੇ ਜਥੇਦਾਰਾਂ ਨੇ ਕੂਚ ਬੁਲਾਇਆ ਜੀ
ਪਰ ਵੈਰੀਆਂ ਦਾ ਬੁਰਾ ਲੱਕ ਟੁਟਾ ਦੁਖੀ ਹੋਇ ਕੇ ਹੌਂਸਲਾ ਢਾਇਆ ਜੀ
ਤੀਜੀ ਹਾਰ ਇਹ ਹੋਈ ਪਹਾੜੀਆਂ ਨੂੰ ਘਰ ਘਰ ਅੰਦਰ ਸੋਗ ਛਾਇਆ ਜੀ
ਵੈਣ ਪੈਣ ਪਹਾੜੀਂ ਕਰਤਾਰ ਸਿੰਘਾ ਭਾਣਾ ਕਾਲ ਭਗਵਾਨ ਵਰਤਾਇਆ ਜੀ

ਵਾਕ ਕਵੀ

ਬੁਰੀ ਹਾਰ ਖਾਧੀ ਰਾਜੇ ਰਾਣਿਆਂ ਨੇ ਸਤਿਗੁਰਾਂ ਨੂੰ ਫਤ੍ਹੇ ਕਰਤਾਰ ਦਿੱਤੀ
ਹੋਈ ਦੇਸ ਦੇ ਵਿਚ ਮਸ਼ਹੂਰ ਸਾਰੇ ਗੁਰਾਂ ਰਾਜਿਆਂ ਨੂੰ ਬੁਰੀ ਹਾਰ ਦਿੱਤੀ
ਇਹ ਭਾਰੀ ਫਤਹਿ ਪਾਈ ਖਾਲਸੇ ਨੇ ਨੁਕਸਾਨ ਦੀ ਗੱਲ ਵਸਾਰ ਦਿੱਤੀ
ਹੋਈਆਂ ਖੁਸ਼ੀਆਂ ਬਹੁਤ ਕਰਤਾਰਸਿੰਘਾ ਸਿੱਟੀ ਨਾਲ ਮਿਲਾ ਬਾਈ ਧਾਰ ਦਿੱਤੀ

ਤਥਾ

ਲੱਕ ਤੋੜਿਆ ਹਾਰ ਨੇ ਰਾਜਿਆਂ ਦਾ ਘਰੀਂ ਜਾ ਬੈਠੇ ਪਛਤਾਇ ਸਾਰੇ
ਇਧਰ ਗੁਰੂ ਜੀ ਨੇ ਥਾਂ ਟੁਟੇ ਭਜੇ ਇਕ ਦਮ ਮੁਰੰਮਤ ਕਰਵਾਇ ਸਾਰੇ
ਹੋ ਗਿਆ ਜੋ ਖਰਚ ਬਰੂਦ ਗੋਲਾ ਕਾਰੀਗਰ ਬਨਾਉਣ ਤੇ ਲਾਇ ਸਾਰੇ
ਦਿਨ੍ਹਾਂ ਵਿਚ ਘਾਟੇ ਪੂਰੇ ਕਰ ਲਏ ਟੁਟੇ ਭਜੇ ਮਕਾਨ ਬਣਵਾਇ ਸਾਰੇ
ਆਈਆਂ ਸੰਗਤਾ ਹੁੰਮ ਹੁਮਾਇ ਕੇ ਜੀ ਸੁਣ ਖਬਰਾਂ ਸਿੱਖ ਹਰਖਾਇ ਸਾਰੇ
ਰਹੀ ਕਮੀ ਨ ਕੋਈ ਕਰਤਾਰ ਸਿੰਘਾ ਦੂਣੇ ਚੌਣੇ ਸਮਾਨ ਵਧਾਇ ਸਾਰੇ

ਮੁਸੱਦੀ ਆਸਾ ਸਿੰਘ ਦੀ ਸਾਖੀ

ਗੁਰੂ ਘਰ ਵਿਚ ਖੁਸ਼ੀਆਂ ਨਿੱਤ ਨਵੀਆਂ ਗਮੀ ਵੈਰੀਆਂ ਦੇ ਰਹੀ ਛਾਇ ਭਾਈ
ਗਈ ਰੁਤ ਸਿਆਲ ਤੇ ਆਈ *ਗਰਮੀ ਆਉਣ ਸੰਗਤਾਂ ਹੁੰਮ ਹੁਮਾਇ ਭਾਈ

* ੧੭੫੮ ਚੜ੍ਹਿਆ।

ਆਸਾ ਸਿੰਘ ਮੁਸੱਦੀ ਦੇ ਪਾਸ ਇਕ ਦਿਨ ਇਕ ਸਿੱਖ ਗਰੀਬ ਨੇ ਆਇ ਭਾਈ
ਕिਹਾ, ਲੜਕੀ ਘਰ ਜੁਵਾਨ ਮੇਰੇ ਕਰਨਾਂ ਓਸਦਾ ਹੈ ਵਿਆਇ ਭਾਈ
ਗੁਰੂ ਘਰੋਂ ਇਮਦਾਦ ਦੁਵਾ ਦਿਹ ਤੂੰ ਦਿਹ ਗਰੀਬ ਦਾ ਕਾਜ ਨਿਬਾਹਿ ਭਾਈ
ਓਸ ਪੰਜ ਸੌ ਦਾ ਟੌਂਬੂ ਕਰ ਦਿਤਾ ਖਾਸ ਸਤਿਗੁਰਾਂ ਦੀ ਮੋਹਰ ਲਾਇ ਭਾਈ
ਉਹ ਖਜ਼ਾਨਚੀ ਤੋਂ ਲੈਕੇ ਰਾਹ ਪਿਆ ਦਿਤਾ ਬੇਟੀ ਦਾ ਕਾਜ ਰਚਾਇ ਭਾਈ
ਇਧਰ ਹੋਈ ਪੜਤਾਲ ਕਰਤਾਰ ਸਿੰਘਾ ਆਸਾ ਸਿੰਘ ਨੂੰ ਫਿਕਰ ਦਬਾਇ ਭਾਈ

ਤਥਾ

ਡਰਦਾ ਮਾਰ ਤੋਂ ਪਿੰਡ ਨੂੰ ਨੱਠ ਗਿਆ ਚਿੱਠੀ ਭੇਜਦਾ ਇਸ ਪਰਕਾਰ ਦੀ ਜੀ
ਮੋਹਰ ਆਪ ਤੋਂ ਚੋਰੀ ਮੈਂ ਲਾ ਦਿਤੀ ਕੀਤੀ ਕਾਰ ਸੀ ਪਰ ਉਪਕਾਰ ਦੀ ਜੀ
ਤਰਲਾ ਸਿੱਖ ਨੇ ਆਪਦਾ ਆਣ ਪਾਇਆ ਸੁਣਕੇ ਬੁਧ ਨ ਮੇਰੀ ਸਹਾਰ ਦੀ ਜੀ
ਟੌਂਬੂ ਪੰਜ ਸੌ ਦਾ ਓਹਨੂੰ ਕਰ ਦਿਤਾ ਮੱਦਦ ਹੋ ਗਈ ਓਹਦੇ ਵਿਹਾਰ ਦੀ ਜੀ
ਘਾਟਾ ਆਪਨੂੰ ਕੀਹ ਚਰਨੀ ਲੱਗ ਰਹੀ ਆਣ ਲੱਛਮੀ ਸਾਰੇ ਸੰਸਾਰ ਦੀ ਜੀ
ਕਲਮ ਆਪ ਨੇ ਹਥ ਫੜਾਈ ਮੇਰੇ ਉਹ ਸੁਖਨ ਅਜਹੇ ਉਚਾਰ ਦੀ ਜੀ

ਕਲਮ ਦਾ ਸੁਖਨ—ਮੁਖ ਕਾਰਾ ਮੋਰੋ ਕਰੇ ਕਰਤ ਨ ਪਰ ਉਪਕਾਰ।
ਤਿਸ ਕਾ ਮੈਂ ਫਿਰ ਕਰੋਂਗੀ ਪਲਟਾ ਇਹ ਦਰਬਾਰ ॥੧॥

ਤਥਾ

ਫਟ ਛਾਤੀ ਦੋ ਟੂਕ ਭਈ ਰੁਦਨ ਕਰਤ ਲਿਖ ਜਾਤ।
ਪਰ ਸ੍ਵਾਰਥ ਉਪਕਾਰ ਬਿਨ ਮੋਹਿ ਨ ਉਪਜਤ ਸ਼ਾਂਤ ॥੨॥ (ਸੂ:ਪ੍ਰ:)

ਮੈਨੂੰ ਫੜ ਨ ਜੋ ਉਪਕਾਰ ਕਰੇ ਬਾਰ ਬਾਰ ਓਹਨੂੰ ਫਿਟਕਾਰ ਦੀ ਜੀ
ਬਖ਼ਸ਼ੋ ਬਖਸ਼ਨੇ ਹਾਰ ਕਰਤਾਰ ਸਿੰਘਾ ਮਾਯਾ ਟਹਿਲਨ ਆਪ ਦੇ ਦਵਾਰਦੀ ਜੀ

ਤਥਾ

ਚਿੱਠੀ ਪੜ੍ਹ ਸਤਿਗੁਰੂ ਜੀ ਖੁਸ਼ ਹੋਏ ਝੱਟ ਓਸਦੇ ਤਈਂ ਬੁਲਾਇ ਲਿਆ
ਸਿਰੋ ਪਾ ਦੇਇ ਕੇ ਓਹਦਾ ਮਾਨ ਕੀਤਾ ਮੁੜ ਓਸੇ ਸੇਵਾ ਉਤੇ ਲਾਇ ਲਿਆ
ਹਿਰਦਾ ਏਸ ਦਾ ਹੈ ਸਿੱਖੀ ਭਾਵ ਵਾਲਾ ਸਤਿਗੁਰੂ ਜੀ ਨੇ ਅਜ਼ਮਾਇ ਲਿਆ
ਮੁਖ ਸਿੱਖੀ ਦੇ ਵਿਚ ਕਰਤਾਰ ਸਿੰਘਾ ਹੈ ਪਰ-ਉਪਕਾਰ ਸੁਣਾਇ ਲਿਆ

ਸੈਣਾ ਸਿੰਘ ਲਿਖਾਰੀ ਦੀ ਸਾਖੀ

ਸੈਣਾ ਸਿੰਘ ਲਿਖਾਰੀ ਸੀ ਗੁਰੂ ਘਰ ਦਾ ਕੋਈ ਓਸ ਦੇ ਪਾਸੋਂ ਖਤਾ ਹੋਈ
ਡਰਦਾ ਗਿਆ ਉਹ ਦੌੜ ਆਨੰਦ ਪੁਰ ਤੋਂ ਮੋਹ ਮੱਮਤਾ ਘਰ ਦੀ ਜਾ ਹੋਈ
ਬੜੇ ਸੁੰਦਰ ਅੱਖਰ ਲਿਖਦਾ ਸੀ ਯਾਦ ਗੁਰਾਂ ਨੂੰ ਇਕ ਦਿਨ ਆ ਹੋਈ
ਸੱਦ ਘੱਲਿਯਾ ਓਹਨੂੰ ਕਰਤਾਰ ਸਿੰਘਾ ਓਹ ਆਯਾ ਨ ਭੁਲ ਸਫਾ ਹੋਈ

ਸੈਣਾ ਸਿੰਘ ਨੇ ਇਹ ਦੋਹਿਰਾ ਲਿਖ ਕੇ ਭੇਜ ਦਿਤਾ ਸੀ

ਦੋਹਰਾ— ਜਬ ਤੇ ਬਿਛਰੇ ਆਪ ਤੇ ਕੀਉ ਕ੍ਰਿਸ ਕੋ ਠਾਟ ॥
ਬ੍ਰਿਖਭਨ ਸੰਗਤ ਹਮ ਕਰੀ ਭਏ ਜਾਟ ਕੇ ਜਾਟ ॥

ਸਿਕਲੀਗਰਾਂ ਦੀ ਸਾਖੀ

ਬਰਖਾ ਰੁਤ ਬੀਤੀ ਸਤਿਗੁਰੂ ਜੀ ਨੇ ਕੀਤੀ ਆਗਯਾ ਸ਼ਸਤ੍ਰ ਕਢਾਇ ਸਾਰੇ
ਸਿਲ੍ਹਾਖਾਨਿਆਂ ਦੇ ਦਿਤੇ ਖੋਲ੍ਹ ਬੂਹੇ ਸਿਕਲੀਗਰ ਸਡਾਈ ਤੇ ਲਾਇ ਸਾਰੇ
ਸ੍ਰੀ, ਸੈਫ, ਸਰੋਹੀ ਤੇ ਖੜਗ, ਖੰਡੇ, ਜਮਧਰਾਂ. ਕ੍ਰਿਪਾਨਾ; ਗਿਣਾਇ ਸਾਰੇ
ਬਿਛੂਏ, ਬਾਕਛੁਰੇ, ਖ਼ੰਜਰ, ਪੇਸ਼ਕਬਜ਼ਾਂ, ਸੇਲੇ, ਖ਼ਪਰੇ, ਬਦਾਮਚੇ ਆਹਿ ਸਾਰੇ
ਨੇਜ਼ੇ, ਬਲਮਾਂ ਤੇ ਕਰਾਚੋਲ, ਖੋਖਰ; ਸਫਾ ਜੰਗ, ਗੁਰਜ਼ਾਂ, ਗਦਾ, ਭਾਇ ਸਾਰੇ
ਕਰਾਬੀਨਾਂ, ਬੰਦੂਕਾਂ, ਤਮਾਚੇ, ਆਦੀ ਜ਼ੰਬੂਰਚੇ ਬਾਹਰ ਰਖਾਇ ਸਾਰੇ
ਵਡੇ ਧਨਖ ਤੇ ਤੀਰ ਸਵਰਨ ਜੜੇ ਸਤਿਗੁਰਾਂ ਜੋ ਆਪ ਬਣਵਾਇ ਸਾਰੇ
*ਸ਼ਕਟ ਨਾਲ, †ਘੁੜਨਾਲਕਾਂ []ਸ਼ੁਤ੍ਰਨਾਲਾਂ ਤੋਪਾਂ ਰਹਿਕਲੇ ਦੇਖੇ ਦਖਾਇ ਸਾਰੇ
ਏਸ ਤਰ੍ਹਾਂ ਹੱਥਯਾਰ ਬੇਕੀਮਤੀ ਜੋ ਕਈ ਵਲਾਇਤਾਂ ਵਿਚੋਂ ਮੰਗਾਇ ਸਾਰੇ
ਮਾਰਵਾੜੀਆਂ ਤਈਂ ਕਰਤਾਰ ਸਿੰਘਾ ਸਾਫ ਕਰਨ ਦੇ ਲਈ ਸੌਂਪਾਇ ਸਾਰੇ

ਤਥਾ

ਪੈਰਾਂ ਹੇਠ ਦੇਇ ਕੇ ਤੇਗਾਂ ਸਾਫ ਕਰਦੇ ਵੇਖ ਇਸ ਤਰ੍ਹਾਂ ਖੁਨਸਾਇ ਬਹੁਤੇ
'ਜਿਤੇ ਸ਼ਸਤ੍ਰ ਨਾਮੰ। ਨਮਸਕਾਰ ਤਾਮੰ' ਇਉਂ ਗੁਰਾਂ ਨੇ ਵਾਕ ਸੁਨਾਇ ਬਹੁਤੇ
ਤੁਸੀਂ ਕਰੋ ਬੇਅਦਬੀਆਂ ਇਨ੍ਹਾਂ ਦੀਆਂ ਸੈਕਲਗਰ ਡਰਾਇ ਧਮਕਾਇ ਬਹੁਤੇ
ਜਥੇਦਾਰ ਓਹਨਾਂ ਵਿਚ ਰਾਮ ਸਿੰਘ ਜੀ ਵਡਾ ਸਿਦਕੀ ਪਰੇਮ ਸੁਭਾਇ ਬਹੁਤੇ
ਓਸ ਆਖਯਾ ਸਿਰਾਂ ਤੇ ਰਖ ਲਵੋ ਪੰਡਾਂ ਬੰਨ੍ਹ ਕੇ ਸਿਰੀਂ ਉਠਾਇ ਬਹੁਤੇ
ਫਿਰਦੇ ਗੁਰੂ ਜੀ ਭੀ ਓਧਰ ਆਇ ਗਏ ਗਲਾਂ ਸੁਣ ਕੇ ਪਰਭੂ ਹਰਖਾਇ ਬਹੁਤੇ
ਸੇਵਾ ਵਿਚ ਬੇਅਦਬੀ ਗਿਣੀਦੀ ਨਹੀਂ ਸਦ ਸਿੰਘਾਂ ਨੂੰ ਭੇਦ ਸਮਝਾਇ ਬਹੁਤੇ
ਸ਼ਸਤ੍ਰ ਸਾਫ ਕਰਾਇ ਕਰਤਾਰ ਸਿੰਘਾ ਥਾਉਂ ਥਾਈਂ ਉਹ ਸਾਂਭ ਟਿਕਾਇ ਬਹੁਤੇ

ਸ੍ਰੀ ਮਾਤਾ ਜੀ ਦੀ ਪੁਛ

ਵਿਚ ਸੁਖਮਨੀ ਸਾਹਿਬ ਦੇ ਸਤਿਗੁਰਾਂ ਨੇ ਹੈ ਸੰਤਾਂ ਦੀ ਮਹਿਮਾ ਸੁਣਾਈ ਬਹੁਤੀ
ਹੋਰ ਥਾਂ ਥਾਂ ਤੇ ਸ੍ਰੀ ਗ੍ਰੰਥ ਅੰਦਰ ਸ੍ਰੀ ਮੁਖ ਤੋਂ ਕੀਤੀ ਵਡਿਆਈ ਬਹੁਤੀ

*ਗਡਿਆਂ ਤੇ ਲਦ ਕੇ ਖੜਨ ਵਾਲੀਆਂ ਤੋਪਾਂ †ਤੋਪਾਂ ਜਿਨ੍ਹਾਂ ਨੂੰ ਘੋੜੇ ਖਿਚਦੇ ਹਨ।
[]ਊਠਾਂ ਤੇ ਲੱਦ ਕੇ ਖੜਨ ਵਾਲੀਆਂ ਤੋਪਾਂ।

ਓਹੋ ਜਿਹਾ ਕੋਈ ਸੰਤ ਹੈ ਅੱਜ ਕਿਧਰੇ ਹੋਵੇ ਜਿਸ ਨੇ ਕੀਤੀ ਕਮਾਈ ਬਹੁਤੀ
ਓਹਦਾ ਦਰਸ਼ ਕਰ ਉ ਕਰਤਾਰ ਸਿੰਘਾ ਜਿਸ ਗਯਾਨ ਦੀ ਪਦਵੀ ਪਾਈ ਬਹੁਤੀ

ਸਤਿਗੁਰਾਂ ਨੇ ਮਾਤਾ ਜੀ ਨੂੰ ਦਸਣਾ ਕਿ ਸਾਹਿਬ ਰਾਮ ਕੌਰ ਜੀ ਪੂਰਨ ਸੰਤ ਹਨ

ਸਤਿਗੁਰਾਂ ਨੇ ਕਿਹਾ ਪ੍ਰਸ਼ਾਦ ਹੱਥੀਂ ਨਾਲ ਪਰੇਮ ਤਿਆਰ ਕਰਾਈਏ ਜੀ
ਗੁਰੂ ਘਰ ਦੇ ਵਿੱਚ ਹੀ ਓਹੋ ਜਿਹਾ ਕੱਲ ਆਪਨੂੰ ਸੰਤ ਦਿਖਾਈਏ ਜੀ
ਦੂਜੇ ਦਿਨ ਕਿਹਾ ਪਰਸ਼ਾਦਿ ਛਕੋ *ਯਾਦ ਕਰ ਰਹੀ ਵੱਡੀ ਮਾਈਏ ਜੀ
ਰਾਮ ਕੌਰ ਸਾਹਿਬ ਹਾਜ਼ਰ ਜਾ ਹੋਇ ਮਾਤਾ ਵੇਖ ਕੇ ਬਹੁਤ ਹਰਖਾਈਏ ਜੀ
ਪ੍ਰਸ਼ਨ ਉਤਰ ਕਈ ਕੀਤੇ ਕਰਤਾਰ ਸਿੰਘਾ ਬਾਬੇ ਬੁਢੇ ਦੀ ਧੰਨ ਕਮਾਈਏ ਜੀ

ਪ੍ਰਸਾਦਿ ਛੁਟਣ ਦੀ ਸਾਖੀ ਤੇ ਬਾਬੇ ਬੁਢੇ ਕਿਆਂ ਦੇ ਘਰ ਨੂੰ ਸਰਾਪ

ਇਕ ਦਿਨ ਚੋਜੀ ਸਤਿਗੁਰੂ ਜੀ ਨੇ ਦਿਤਾ ਖੇਲ ਅਜੀਬ ਵਰਤਾਇ ਭਾਈ
ਕੜ੍ਹਾ ਪ੍ਰਸ਼ਾਦ ਕਰਵਾ ਹਜ਼ਾਰ ਦਾ ਜੀ ਲਿਆ ਵਿਚ ਦਰਬਾਰ ਮੰਗਾਇ ਭਾਈ
ਕਹਿਆ, ਸੰਗਤ ਏਸ ਨੂੰ ਲੁਟ ਲਵੇ ਆਪ ਉਠ ਮਹਿਲੀਂ ਵੜੇ ਜਾਇ ਭਾਈ
ਖੋਹਾ ਮੋਹੀ ਦਰਬਾਰ ਦੇ ਵਿੱਚ ਹੋਈ ਦਿਤਾ ਖਾਲਸੇ ਨੇ ਰੌਲਾ ਪਾਇ ਭਾਈ
ਜਿੰਨਾ ਹੱਥ ਜਿਧੇ ਆਯਾ ਲੈ ਗਿਆ ਓਹ ਕੋਈ ਕਿਸੇ ਨ ਪੁਛ ਪੁਛਾਇ ਭਾਈ
ਰਾਮ ਕੌਰ ਦੇ ਸਾਥੀ ਕਰਤਾਰ ਸਿੰਘਾ ਬੈਠੇ ਰਹੇ ਨ ਸੀ ਲਲਚਾਇ ਭਾਈ

ਤਥਾ—

ਦਿਨ ਦੂਸਰੇ ਜਦੋਂ ਦੀਵਾਨ ਲੱਗਾ ਰਾਮ ਕੌਰ ਜੀ ਭੀ ਚੱਲ ਆਂਵਦੇ ਨੇ
ਤੁਸਾਂ ਕੱਲ੍ਹ ਪ੍ਰਸ਼ਾਦ ਕਿਉਂ ਲੁਟਯਾ ਨ ਸ੍ਰੀ ਮੁਖ ਤੋਂ ਸਾਹਿਬ ਫਰਮਾਂਵਦੇ ਨੇ
ਕਲਯੁਗ ਪ੍ਰਸ਼ਾਦ ਦੇ ਵਕਤ †ਆਵੇ ਗੁਰ ਘਰ, ਤੁਸੀਂ ਕਹਿਆ, ਜਤ ਵੰਦੇ ਨੇ

---

*ਸੂਰਜ ਪ੍ਰਕਾਸ਼ਵਿਚ ਲਿਖਯਾ ਹੈ ਕਿ ਸਾਹਿਬ ਰਾਮ ਕੌਰ ਜੀ ਓਸ ਦਿਨ ਸ੍ਰੀ ਅਨੰਦ ਪੁਰ ਵਿਚ ਨਹੀਂ ਸਨ ਪਰ ਸਤਿਗੁਰਾਂ ਨੇ ਬਚਨ ਕੀਤਾ ਸੀ ਕਿ ਕੱਲ੍ਹ ਸੰਤ ਦਿਖਾਵਾਂ ਗੇ ਆਪ ਉਸ ਦਿਨ ਰਮਦਾਸੀਂ ਸਨ। ਸਤਿਗੁਰਾਂ ਦਾ ਬਚਨ ਪੂਰਾ ਕਰਨ ਵਾਸਤੇ ਰਮਦਾਸਾਂ ਤੋਂ ਚਲਕੇ ਦੁਪਹਿਰ ਨੂੰ ਆਨੰਦ ਪੁਰ ਪੁਜ ਗਏ, ਤੇ ਮਾਤਾ ਜੀ ਪਾਸੋਂ ਪਰਸ਼ਾਦ ਛਕਿਆ, ਮਾਤਾ ਜੀਦੇ ਪੁਛਨ ਤੇ ਦਸਿਆ ਕਿ ਸਭ ਆਪ ਦੇ ਚਰਨਾਂ ਦਾਆਂ ਬਰਕਤਾਂ ਹਨ, ਮੈਂ ਤਾਂ ਕਾਠ ਦੀ ਪੁਤਲੀ ਹਾਂ ਤੇ ਡੋਰ ਕਲਗੀਧਰ ਜੀ ਦੇ ਹਥ ਵਿਚ ਹੈ।

†ਸਾਹਿਬ ਰਾਮ ਕੌਰ ਜੀਨੇ ਪਰਸ਼ਾਦ ਦੀ ਖੋਹਾ ਮੋਹੀ ਦੇ ਵੇਲੇ ਰੌਲਾ ਪੈਂਦਾ ਵੇਖ ਕੇ ਆਖ ਦਿੱਤਾ ਕਿ ਗੁਰੂ ਘਰ ਵਿਚ ਕਲਯੁਗ ਆ ਵੜਿਆ ਹੈ ਇਹ ਗੱਲ ਗੁਰੂ ਜੀ ਨੇ ਜਤਾਈ ਏਸੇ ਤੋਂ ਸਿੱਖਾਂ ਵਿਚ ਗੱਲ ਟੁਰ ਪਈ ਹੋਈ ਹੈ ਕਿ ਗੁਰੂ ਘਰ ਵਿਚ ਪਰਸ਼ਾਦ ਵੇਲੇ ਕਲਯੁਗ ਆ ਵੜਦਾ ਹੈ।

ਗੁਰੂ ਘਰ ਦਰਵਾਜੇ ਦੇ ਰਾਹ ਆਵੇ ਰਹੂ ਡਰਦਾ ਆਖ ਸੁਣਾਵੰਦੇ ਨੇ
ਤੁਹਾਡੇ ਘਰ ਵੜੂ ਟਪ ਕੋਟ ਕੰਧਾਂ ਭੜਥੂ ਪਾਇਗਾ ਸ੍ਰਾਪ ਅਲਾਵੰਦੇ ਨੇ
ਰਾਮ ਕੌਰ ਜੀ ਡਰੇ ਕਰਤਾਰ ਸਿੰਘਾ ਬਖ਼ਸ਼ੋ, ਬਖ਼ਸ਼ੋ, ਬਰ ਬਰਾਵੰਦੇ ਨੇ

ਰਾਮ ਕੌਰ ਜੀ

ਮੇਰੇ ਪੁਤ ਦੇ ਘਰ ਜਦ ਪੁਤ ਹੋਵੇ ਬਚਨ ਆਪ ਤਾ ਤਦੋਂ ਇਹ ਫਲੇ ਗੁਰ ਜੀ
ਮੇਰੀ ਏਸੇ ਤਰ੍ਹਾਂ ਉਮਰ ਬੀਤ ਜਾਵੇ ਮੇਰੇ ਤਈਂ ਨ ਕਦੇ ਆ ਛਲੇ ਗੁਰ ਜੀ
ਫੇਰ ਬਚਨ ਹੋਇਆ ਹੋਵੇ ਏਸੇ ਤਰ੍ਹਾਂ ਵਲ ਨਰਮ ਸੁਤਾ ਦੇ ਢਲੇ ਗੁਰ ਜੀ
ਸਦਾ ਮੌਜ ਦੇ ਵਿਚ ਕਰਤਾਰ ਸਿੰਘਾ ਰਹਿੰਦੇ ਚੋਜ ਕਰਦੇ ਕਈ ਭਲੇ ਗੁਰ ਜੀ

ਸਤਿਗੁਰਾਂ ਦਾ ਧਨਖ ਵੇਖਕੇ ਸਾਹਿਬ ਰਾਮ ਕੌਰ ਜੀ ਨੇ ਭਰਮ ਕਰਨਾ

ਸਭਾ ਵਿਚ ਸਤਿਗੁਰੂ ਜੀ ਬੈਠੇ ਹੋਏ ਧਰੀ ਹੋਈ ਸੀ ਅਗੇ ਕਮਾਨ ਭਾਰੀ
ਰਾਮ ਕੌਰ ਜੀ ਵੇਖ ਹੈਰਾਨ ਹੋ ਰਹੇ ਵਹਿਮ ਦਿਲ ਅੰਦਰ ਪਿਆ ਆਨ ਭਾਰੀ
ਸਤਿਗੁਰਾਂ ਦਾ ਹੈ ਸਰੀਰ ਸੂਖਮ ਇਹ ਤਾਂ ਧਨਖ ਹੈ ਪਿਆ ਮਹਾਨ ਭਾਰੀ
ਇਹਨੂੰ ਕਿਸ ਤਰ੍ਹਾਂ ਖਿਚਦੇ ਹੋਣਗੇ ਜੀ ਵੇਖ ਵੇਖ ਹੈਰਾਨ ਹੋ ਜਾਣ ਭਾਰੀ
ਕਹਿੰਦੇ ਅਰਜਨ ਦਾ ਰੂਪ ਵਿਚ ਹੋਇਆ ਧਨੁਖ ਚਾੜ੍ਹਿਆ ਉਸ ਬਲਵਾਨ ਭਾਰੀ
ਮਾਯਾ ਗਈ ਭਰਮਾ ਕਰਤਾਰ ਸਿੰਘਾ ਪ੍ਰਬਲ ਸ਼ਕਤੀ ਜਿਹੀ ਜਹਾਨ ਭਾਰੀ

ਭਰਮ ਦੂਰ ਕਰਨਾ

ਅੰਤ੍ਰਯਾਮੀ ਗੁਰੂ ਲਖ ਲਈ ਸਾਰੀ ਵਿਚ ਮੌਜ ਦੇ ਹੁਕਮ ਸੁਣਾਵੰਦੇ ਨੇ
ਹਾਥੀ ਤੁਰਤ ਤਿਆਰ ਹੋ ਆ ਜਾਵੇ ਸਣੇ ਭਾਈ ਜੀ ਬਾਹਰ ਨੂੰ ਜਾਵੰਦੇ ਨੇ
ਓਹੋ ਧਨਖ ਉਠਾ ਕੇ ਹਥ ਫੜਿਆ ਬਾਹਰ ਨਿਕਲ ਕੇ ਚਿੱਲਾ ਚੜ੍ਹਾਵੰਦੇ ਨੇ
ਹਰੀ ਝਾੜੀ ਦਾ ਦੂਰ ਨਸ਼ਾਨ ਲੈ ਕੇ ਪੰਜ ਸਤ ਚਾ ਤੀਰ ਚਲਾਵੰਦੇ ਨੇ
ਰਾਮ ਕੌਰ ਜੀ ਵੇਖ ਹੈਰਾਨ ਰਹਿ ਗਏ ਸਾਰਾ ਮਨ ਦਾ ਭਰਮ ਗਵਾਵੰਦੇ ਨੇ
ਏਨੇ ਚਿਰ ਨੂੰ ਹਾਥੀ ਭੀ ਆਈ ਗਿਆ ਚਾਕਰ ਲਿਆ ਕੇ ਪਾਸ ਬੈਠਾਵੰਦੇ ਨੇ
ਰਾਮ ਕੌਰ ਦੇ ਮੋਢੇ ਤੇ ਹਥ ਧਰ ਕੇ ਸਤਿਗੁਰੂ ਜੀ ਕਦਮ ਉਠਾਵੰਦੇ ਨੇ
ਭਾਰ ਪਿਆ ਸ੍ਰਿਸ਼ਟ ਦਾ ਆਨ ਸਾਰਾ ਗਿਆ ਝਲਿਆ ਨ ਘਬਰਾਵੰਦੇ ਨੇ
ਡਰ ਕੇ ਫੇਰ ਵਰਤੀ ਕਰਾਮਾਤ ਸਾਰੀ ਗੁਰੂ ਰੂਪ ਵੈਰਾਟ ਦਿਖਾਵੰਦੇ ਨੇ
ਭਾਈ ਸਾਹਿਬ ਧਰਤੀ ਵਿਚ ਧਸ ਚਲੇ ਰਖੋ, ਰਖੋ ਜੀ ਮੂੰਹੋਂ ਅਲਾਵੰਦੇ ਨੇ
ਹੋਯਾ ਮਨ ਦਾ ਭਰਮ ਉਡਾਰ ਸਾਰਾ ਰਾਮ ਕੌਰ ਜੀ ਬਹੁਤ ਸ਼ਰਮਾਵੰਦੇ ਨੇ
ਹਸ, ਫੜਕੇ ਬਾਹੋਂ ਕਰਤਾਰ ਸਿੰਘਾ ਹੌਂਦੇ ਵਿਚ ਗੁਰ ਪਾਸ ਠਹਿਰਾਵੰਦੇ ਨੇ

ਸਿੰਘਾਂ ਨੇ ਸਾਹਿਬ ਰਾਮ ਕੌਰ ਬਾਬਤ ਪ੍ਰਸ਼ਨ ਕਰਨਾ

ਇਕ ਦਿਨ ਸਿੰਘਾਂ ਨੇ ਅਰਜ਼ ਕੀਤੀ ਮਹਾਂਰਾਜ ਤੁਸੀਂ ਸਮਝਾਂਦੇ ਕਿਉਂ ਨਹੀਂ
ਜਿਹੜਾ ਸੰਗਤਾਂ ਉਪਦੇਸ਼ ਦੇਂਦੇ ਰਾਮ ਕੌਰ ਜੀ ਨੂੰ ਉਹ ਸੁਣਾਂਦੇ ਕਿਉਂ ਨਹੀਂ
ਹੁਣ ਤਕ ਨਾਹੀਂ ਇਨ੍ਹਾਂ ਰਸਿਤ ਸਾਜ਼ੀ ਦੇ ਅੰਮ੍ਰਿਤ ਸਿੰਘ ਸਜਾਂਦੇ ਕਿਉਂ ਨਹੀਂ
ਏਸ ਗਲ ਤੇ ਸਿੰਘ ਇਤਰਾਜ਼ ਕਰਦੇ ਬਾਬੇ ਬੁਢੇ ਕੇ ਰਹਿਤ ਰਖਾਂਦੇ ਕਿਉਂ ਨਹੀਂ
ਇਹ ਬਨ੍ਹਦੇ ਨੇ ਸਿਰ ਤੇ ਲਾਲ ਚੀਰਾ ਸੁਰਮਈ ਦਸਤਾਰ ਬਨ੍ਹਾਂਦੇ ਕਿਉਂ ਨਹੀਂ
ਕਛਕੜਾ ਕਿਰਪਾਨ ਕਰਤਾਰ ਸਿੰਘਾ ਖਾਕੇ ਸਿੰਘ ਸਜੀਲੇ ਹੋ ਜਾਂਦੇ ਕਿਉਂ ਨਹੀਂ

ਸਤਿਗੁਰਾਂ ਨੇ ਉਤ੍ਰ ਦੇਣਾ

ਭਾਈ ਸਿੱਖੋ ਇਹ ਬੁਢੇ ਕੇ ਬ੍ਰਹਮ ਗਯਾਨੀ ਸਾਡੀ ਪਿਛੋਂ ਬਹੁਕਾ ਜਨਿਭਾਨ ਗੇ ਏਹ
ਵਡੀ ਉਮਰ ਹੋਵੇ ਖੇਲ ਬਹੁਤ ਵੇਖਨ ਹਥੀਂ ਸਿੰਘ ਬੇਅੰਤ ਸਜਾਨ ਗੇ ਏਹ
ਗੁਰ ਸਿਖੀ ਦੇ ਹੈਣ ਇਹ ਥਮ੍ਹ ਭਾਰੇ ਵਡੇ ਪੰਥ ਅੰਦ੍ਰ ਮਾਨ ਪਾਨ ਗੇ ਏਹ
ਸਾਡੇ ਪਿਛੇ ਇਹ ਰਹਿਨ ਕਰਤਾਰ ਸਿੰਘਾ ਬਾਟੇ ਅੰਮ੍ਰਿਤ ਰੋਜ਼ ਛਕਨ ਗੇ ਏਹ

ਸਾਹਿਬ ਰਾਮ ਕੌਰ ਜੀ ਨੇ ਅੰਮ੍ਰਿਤ ਛਕਣਾ

ਗੁਝੀ ਰਮਜ਼ ਕੀਤੀ ਸਤਿਗੁਰੂ ਜੀ ਨੇ ਰਾਮ ਕੌਰ ਜੀ ਨੇ ਭੇਦ ਪਾਇ ਛੇਤੀ
ਓਸੇ ਦਿਨ ਹੀ*ਅੰਮ੍ਰਿਤ ਛਕਲਿਆ ਦਿਤਾ ਸੰਗੀਆਂ ਤਈਂ ਛਕਾਇ ਛੇਤੀ
ਬਿਨਾਂ ਅੰਮ੍ਰਿਤੋਂ ਰਿਹਾ ਹਜ਼ੂਰੀ ਕੋਈ ਨਾਂ ਰਿਹਾਖਿਹਾਂ ਨੇ ਛਕਿਆ ਆਇ ਛੇਤੀ
ਹੁਣ ਅਗਲੇ ਖੇਲ ਕਰਤਾਰ ਸਿੰਘਾ ਲਿਖ ਗ੍ਰੰਥ ਨੂੰ ਸਿਰੇ ਚੜ੍ਹਾਇ ਛੇਤੀ

# ਭਾਈ ਜੋਗਾ ਸਿੰਘ ਦਾ ਪ੍ਰਸੰਗ

ਏਦੂੰ ਬਾਰਾਂ ਕੁ† ਬਰਸ ਦੀ ਗਲ ਪਹਿਲਾਂ ਸੰਗਤ ਚਲ ਪਸ਼ੌਰਦੀ ਆਈ ਸੀ ਜੀ
ਓਸ ਸੰਗਤ ਦੇ ਵਿਚ ਇਕ ਲੜਕਾ ਖੂਬਸੂਰਤੀ ਚਿਹਰੇ ਤੇ ਛਾਈ ਸੀ ਜੀ
ਏਧਰ ਔਧਰ ਓਹ ਫਿਰਦਾ ਦੌੜਦਾ ਸੀ ਬੜੀ ਰਸ ਵਾਲੀ ਚੰਚਲਤਾਈ ਸੀ ਜੀ
ਨਿਰਛਲ ਨਿਰਭੈ ਅਦਾ ਓਹਦੀ ਸਤਿਗੁਰੂ ਜੀ ਦੇ ਮਨ ਭਾਂਈ ਸੀ ਜੀ
ਓਹਨੂੰ ਸਦਕੇ ਪੁਛਿਆ ਨਾਮ ਕਹਿ ਏ ਓਸ ਤੋਤਲੀ ਜੀਭ ਚਲਾਈ ਸੀ ਜੀ

*ਰਾਮ ਕੁਅਰ ਤੇ ਕ੍ਰਿਪਾ ਸਿੰਘ ਗੁਰਬਖਸ਼ ਸਿੰਘ ਕਰ ਲੀਨ।
ਪੂਰਨ ਸਿਖ ਅਡੋਲ ਮਤਿ ਸੁਨਤ ਕਥਾ ਨਵੀਨ।
(ਗ: ਪ੍ਰ: ੧੦ ਅਧ: ੧੩ ਛੰਤ ੨੧)

†੧੭੪੭ ਬਿ:। ‡੧੭੫੯ ਵੈਸਾਖ।

ਮੇਰਾ ਰੱਖਯਾ ਮਾਪਿਆਂ ਨਾਮ ਜੋਗਾ ਅੱਗੋਂ ਮੋੜ ਸਤਿਗੁਰਾਂ ਸੁਣਾਈ ਸੀ ਜੀ
ਸਾਡੇ ਜੋਗਿਆ ਤੂੰ, ਰਹੋ ਪਾਸ ਸਾਡੇ ਕੀਤੀ ਪੂਰਬ ਕੋਈ ਕਮਾਈ ਸੀ ਜੀ
ਦਿਤਾ ਓਸਨੇ ਫਲ ਕਰਤਾਰ ਸਿੰਘਾ ਸੰਗਤ ਸ੍ਰੀ ਦਸਮੇਸ਼ ਦੀ ਪਾਈ ਸੀ ਜੀ

ਤਥਾ

ਸੰਗਤ ਸਾਰੀ ਪਸ਼ੌਰ ਨੂੰ ਚਲੀ ਗਈ ਰਹਿ ਗਿਆ ਪਿੱਛੇ ਭਾਗਵਾਨ ਲੜਕਾ
ਸਤਿਗੁਰਾਂ ਦੀ ਓਸਤੇ ਮਿਹਰ ਹੋਈ ਰਹੇ ਖੇਡਦਾ ਵਿਚ ਦੀਵਾਨ ਲੜਕਾ
ਕਿਸੇ ਗੱਲ ਦੀ ਰਹੀ ਪ੍ਰਵਾਹ ਕੋਈ ਨ ਵੱਡੇ ਕਰ ਕੇ ਜੱਮਯਾਂ ਦਾਨ ਲੜਕਾ
ਓਹੋ ਖਾਣ ਹੰਡਾਨ ਨੂੰ ਮਿਲੇ ਓਹਨੂੰ ਮੰਗੇ ਜੋ ਕੁਝ ਨਾਲ ਜ਼ਬਾਨ ਲੜਕਾ
ਰਹਿੰਦੀ ਸੰਗਤ ਓਸਦੀ ਨਾਲ ਹੰਸਾਂ ਦਿਨਾਂ ਵਿਚ ਹੋਯਾ ਵਿੱਦਵਾਨ ਲੜਕਾ
ਸਿੱਖ ਧਰਮ ਦੀ ਵਾਕਫੀ ਹੋਈ ਪੂਰੀ ਸੀਲ ਧਰਮ ਵਾਲਾ ਗਯਾਨ ਵਾਨ ਲੜਕਾ
ਹੋਯਾ ਜੋਗੇ ਤੋਂ ਉਹਜੋਗਾ ਸਿੰਘ ਭਾਈ ਸੋਹਣਾ ਨਿਕਲਿਆ ਬਲੀ ਜੁਵਾਨ ਲੜਕਾ
ਪਾਤਰ ਮਿਹਰਦਾ ਹੋਯਾ ਕਰਤਾਰ ਸਿੰਘਾ ਜਪੀ, ਤਪੀਤੇ ਗੁਣਾਂ ਦੀ ਖਾਨ ਲੜਕਾ

ਤਥਾ

†ਬਾਰਾਂ ਬਰਸ ਪਿਛੋਂ ਮਾਪੇ ਫੇਰ ਆਏ ਚਾਹੁੰਦੇ ਓਹ ਸਾਡੇ ਨਾਲ ਜਾਇ ਲੜਕਾ
ਆਖ ਰਹੇ ਬਥੇਰਾ ਉਹ ਓਸ ਤਾਂਈਂ ਓਹਨਾਂ ਵੱਲ ਧਯਾਨ ਨ ਲਾਇ ਲੜਕਾ
ਓਹਨਾਂ ਸਤਿਗੁਰਾਂ ਦੇ ਪਾਸ ਅਰਜ਼ ਕੀਤੀ ਸਾਡੇ ਨਾਲ ਪਸ਼ੌਰ ਸਿਧਾਇ ਲੜਕਾ
ਹੋ ਗਿਆ ਜੁਵਾਨ ਨਸ਼ਾਨ ਘਰ ਦਾ ਦਿਹੋ ਆਗਯਾ ਵਿਆਹ ਕਰਾਇ ਲੜਕਾ
ਸੱਦ ਗੁਰਾਂ ਨੇ ਆਖਯਾ ਜਾਹ ਭਾਈ ਜਾਣਾ ਆਨੰਦ ਪੁਰੋਂ ਨ ਚਾਹਿ ਲੜਕਾ
ਗੁਰਾਂ ਟੋਰਿਆ ਆਖ ਕਰਤਾਰ ਸਿੰਘਾ ਮਨ ਵਿਚ ਹੰਕਾਰ ਵਧਾਇ ਲੜਕਾ

ਜੋਗਾ ਸਿੰਘ ਦਾ ਹੰਕਾਰ

ਮੇਰੇ ਉਤੇ ਹੈ ਗੁਰਾ ਦੀ ਮਿਹਰ ਵੱਡੀ ਰਿਹਾ ਮਾਪਿਆਂ ਤਂਈਂ ਵਸਾਰ ਮੈਂ ਭੀ
ਸਤਿਗੁਰੂ ਜੀ ਮੇਰੇ ਤੇ ਦਯਾਲ ਰਹਿੰਦੇ ਨਿਸ਼ਕਾਮ ਪੂਰਾ ਸੇਵਾਦਾਰ ਮੈਂ ਭੀ
ਮੇਰੇ ਨਾਲੋਂ ਪਿਆਰਾ ਨ ਹੋਰ ਕੋਈ ਯੋਧਾ ਭੇਣਵਾਂ ਜਾਂ ਨਿਸਾਰ ਮੈਂ ਭੀ
ਲਾਵਾਂ ਆਖਦਾ ਪਿੱਠ ਕਰਤਾਰ ਸਿੰਘਾ ਖੜਾ ਸਭ ਦੇ ਸਿਰ ਹੰਕਾਰ ਮੈਂ ਭੀ

ਜੋਗਾ ਸਿੰਘ ਦੀ ਪਰਖ

ਅੰਤ੍ਰਯਾਮੀ ਸਤਿਗੁਰਾਂ ਨੇ ਲਖ ਲਿਆ ਇਹਦੇ ਰਿਦੇ ਹੰਕਾਰ ਸਮਾਇਆ ਸੀ
ਇਹਨੂੰ ਪਰਖ ਘਸੌਟੀ ਤੇ ਲਾ ਲੱਹੀਏ ਇਕ ਸਿੱਖ ਦੇ ਤਈਂ ਬੁਲਾਇਆ ਸੀ
ਇੱਕ ਮੱਨਜ਼ਲ ਦਾ ਰੱਖ ਫਰਕ ਪਿੱਛੇ ਤੂੰ ਜਾਹ ਪਸ਼ੌਰ ਸਿਖਾਇਆ ਸੀ
ਲਾਂਵਾਂ ਦੋ ਜਦ ਲਏ ਇਹ ਹੁਕਮ ਨਾਮਾ ਦੇਈਂ ਤੁਰਤ ਫੜਾ ਸੁਣਾਇਆ ਸੀ

ਏਸੇ ਤਰ੍ਹਾਂ ਗਏ ਪਹੁੰਚ ਪਸੌਰ ਸਾਰੇ ਓਹਨਾ ਜਾਇ ਵਿਆਹ ਰਚਾਇਆ ਸੀ
ਐਨ ਫੇਰਿਆ ਦਾ ਵੇਲਾ ਜਦੋਂ ਹੋਇਆ ਓਸ ਸਿੱਖ ਨੇ ਸਮਾ ਤਕਾਇਆ ਸੀ
ਦੂਜੀ ਲਾਂਵ ਲਈ ਜੋਗਾ ਸਿੰਘ ਨੇ ਜਾਂ ਸਿੱਖ ਅਗ੍ਹਾਂ ਹੋ ਖ਼ਤ ਫੜਾਇਆ ਸੀ
ਮੋਹਰ ਲਈ ਪਛਾਨ ਤੇ ਖ਼ਤ ਪੜ੍ਹਿਆ ਪੈਰ ਓਥੋਂ ਹੀ ਪਿਛ੍ਹਾਂ ਹਟਾਇਆ ਸੀ
ਵਿਚ ਹੁਕਮ ਨਾਮੇ ਸਤਿਗੁਰ ਵਲੋਂ ਬੜਾ ਸਖ਼ਤਾ ਹੁਕਮ ਲਿਖਾਇਆ ਸੀ
ਵੇਖ ਹੁਕਮ ਨਾਮਾ ਪਲ ਠਹਿਰਨਾ ਨਹੀਂ ਸਡੇ ਵੱਲ ਟੁਰ ਪੌ, ਜਤਾਇਆ ਸੀ
ਤੀਜੀ ਲਾਂਵ ਤੋਂ ਕਰ ਇਨਕਾਰ ਦਿਤਾ ਸਿੱਖ ਹੁਕਮ ਬਜਾ ਲਿਆਇਆ ਸੀ
ਟੁਰ ਓਥੋਂ ਹੀ ਪਿਆ ਕਰਤਾਰ ਸਿੰਘਾ ਸਾਕਾਂ ਹੋ ਅਗੇ ਅਟਕਾਇਆ ਸੀ

ਤਥਾ

ਲਾਵਾਂ ਛੱਡ ਵਿਚੇ ਜੋਗਾ ਸਿੰਘ ਟੁਰਿਆ ਆਨ ਪਿਆ ਰੌਲਾ ਖ਼ਾਨਦਾਨ ਦੇ ਵਿਚ
ਸਾਕ ਅੰਗ ਸਾਰੇ ਕਠੇ ਝੱਟ ਹੋ ਗਏ ਜ਼ੋਰ ਲਾਵੰਦੇ ਭੇਦ ਖ਼ੁਲਾਨ ਦੇ ਵਿਚ
ਓਧਰ ਮਾਪਿਆਂ ਦੀ ਖ਼ੁਸ਼ੀ ਦੂਰ ਹੋਈ ਜਾਨ ਰਹੀ ਨ ਸੌਹਰਿਆਂ ਜਾਫ਼ ਦੇ ਵਿਚ
ਦੱਸ ਚਿੱਠੀ ਦੇ ਵਿਚ ਹੈ ਕੀਹ ਲਿੱਖਯਾ ਹਰਜ ਕੀਹ ਹੈ ਪੜ੍ਹ ਸੁਨਾਨ ਦੇ ਵਿਚ
ਜੋਗਾਸਿੰਘ ਕਹਿਆ ਇਹ ਹੁਕਮਨਾਮਾ ਲਿਖਯਾਇਉਂ ਹੈ ਗੁਰੂ ਫਰਮਾਨ ਦੇ ਵਿਚ
ਜੋ ਕੰਮ ਕਰਦਾ ਛੱਡ ਟੁਰ ਪੈਣਾ ਕਰਨੀ ਦੇਰ ਨਾ ਹੁਕਮ ਬਜਾਨ ਦੇ ਵਿਚ
ਬੱਸ ਮੈਂ ਨ ਹੁਕਮ ਉਲੰਘ ਸੱਕਾਂ ਪਾਉ ਰੋਕ ਨਾਹੀਂ ਚਲੇ ਜਾਨ ਦੇ ਵਿਚ
ਤਰਲੇ ਸਾਰਿਆਂ ਨੇ ਕੀਤੇ ਇਕ ਘੜੀ ਲਗੇ, ਦੂਹ, ਲਾਵਾਂ ਦੇ ਕਰਾਨ ਦੇ ਵਿਚ
ਜੋਗਾ ਸਿੰਘ ਨੇ ਇਕ ਨ ਗੱਲ ਮਨੀ ਪਾਸ ਹੋ ਟੁਰਿਆ ਇਮਤਿਹਾਨ ਦੇ ਵਿਚ
ਬੇੜਾ ਕੰਢੇ ਆ ਲੱਗਾ ਕਰਤਾਰ ਸਿੰਘਾ ਜੇ ਨ ਫਸਿਆ ਹੁਣ ਗੁਮਾਨ ਦੇ ਵਿਚ

ਵਾਕ ਕਵੀ

ਜੋਗਾ ਸਿੰਘ ਨੇ ਕਰ ਕਮਾਲ ਦਸੀ ਸਾਰੇ ਲੋਕ ਸਮਝਾ ਬੁਝਾ ਥਕੇ
ਹੰਸ ਫਸਿਆ ਨ ਉਡ ਨਿਕਲ ਗਿਆ ਮੋਹ ਮਮਤਾ ਦੇ ਜਾਲ ਲਾ ਥਕੇ
ਪ੍ਰੇਮ ਨਗਰ ਦੇ ਪੰਛੀ ਨੂੰ ਫਾਹੁਣ ਲਈ ਕਈ ਤਰ੍ਹਾਂ ਦੇ ਚੋਗੇ ਖਿੰਡਾ ਥਕੇ
ਆਸ਼ਕ ਸਚੇ ਦਾ ਦਿਲ ਨ ਆਯਾ ਕਾਬੂ ਝਲਕੇ ਹੁਸਨ ਫ੍ਰੇਬ ਦਿਖਾ ਥਕੇ
ਸੱਪ ਪਿਆ ਨ ਗ੍ਰਿਸਤ ਪਟਾਰੀ ਅੰਦਰ ਮੰਤ੍ਰ ਜੰਤ੍ਰ ਪੜ੍ਹ ਪੜ੍ਹਾ ਥਕੇ
ਟੁੱਟੀ ਪ੍ਰੇਮ ਦੀ ਤਾਰ ਨ, ਚੜ੍ਹੀ ਗੁੱਡੀ ਦੁਨੀਆਂ ਦਾਰੀ ਦੇ ਝੋਲੇ ਝੁਲਾ ਥਕੇ
ਬਾਜ਼ ਤੋੜ ਤਣਾਵਾਂ ਨੂੰ ਨਿਕਲ ਗਿਅ ਮੁੜ ਆਯਾ ਨਤਾਮਾ ਦਿਖਾ ਥਕੇ
ਨ ਡੋਲਿਆ ਸਿੱਖ ਕਰਤਾਰ ਸਿੰਘਾ ਪਾ ਬੁਝਾਰਤਾਂ ਕਈ ਭੁਲਾ ਥਕੇ

ਤਥਾ

ਪ੍ਰੇਮ ਅਤੇ ਗੁਮਾਨ ਦਾ ਜੋੜ ਕੋਈ ਨ ਇਹ ਗੁਮਾਨ ਸਭ ਨੂੰ ਠੇਡਾ ਮਾਰ ਡੇਗੇ
ਵਲੀ, ਪੀਰ ਔਤਾਰ ਤੇ ਔਲੀਆ ਜੋ ਸਿਰੇ ਚੜ੍ਹੇ ਹੋਇ ਅੰਤ ਹੰਕਾਰ ਡੇਗੇ
ਵਡੀ ਜਿਨ੍ਹਾਂ ਦੀ ਮਾਨ ਪ੍ਰਤਿਸ਼ਟਾ ਹੋਇ ਏਸ ਹਉ ਮੈਂ ਨੇ ਸਰੇ ਬਜ਼ਾਰ ਡੇਗੇ
ਮੁਢ ਜਿਨ੍ਹਾਂ ਦੇ ਇਹ ਹੰਕਾਰ ਲਗਾ ਪੁਟ ਜੜ੍ਹਾਂ ਤੋਂ ਹੇਠਾਂ ਮੀਨਾਰ ਡੇਗੇ
ਖਿਚੜੀ ਜਿਨ੍ਹਾਂ ਦੀ ਵਿਚ ਆਕਾਸ਼ ਰਿਝੇ ਚੁਕ ਵਹਿਣੀਆਂ ਦੀ ਵਿਚ ਗਾਰ ਡੇਗੇ
ਪੈਰੀਂ ਜਿਨ੍ਹਾਂ ਦੀ ਲੋਕਾਂ ਦੇ ਸਿਰ ਝੁਕਦੇ ਪੂਜਨੀਕ ਬੰਦੇ ਸਿਰ ਦੇ ਭਾਰ ਡੇਗੇ
ਪਹੁੰਚੇ ਹੋਇ ਸਵਰਗ ਦੇ ਵਿਚ ਜਿਹੜੇ ਵਿਚ ਨਰਕ ਦੇ ਕਰ ਖ਼ਵਾਰ ਡੇਗੇ
ਬੁਰਾ ਹੈ ਹੰਕਾਰ ਕਰਤਾਰ ਸਿੰਘਾ ਇਨਸਾਨ ਤਾਈਂ ਬਣ ਕੇ ਯਾਰ ਡੇਗੇ

ਤਥਾ

ਜੋਗਾ ਸਿੰਘ ਦੇ ਆਣ ਕੇ ਮੋਢਿਆਂ ਤੇ ਵਿਚ ਰਾਹ ਦੇ ਓਹੋ ਹੰਕਾਰ ਚੜ੍ਹਿਆ
ਮੇਰੇ ਜਿਹਾ ਰਖੂ ਕੋਈ ਸਿਦਕ ਵਿਰਲਾ ਪਲਾ ਉਸ ਦਾ ਅ ਨ ਸ਼ੈਤ ਨ ਫੜ੍ਹਿਆ
ਸਿਖੀ ਸਿਦਕ ਦਾ ਹਿਲਿਆ ਥਮ ਆ ਕੇ ਕਾਮ ਨਦੀ ਅੰਦ੍ਰ ਸਤ ਹੜ੍ਹਿਆ
ਚਾਰ ਨਦੀਆਂ ਲੰਘ ਕਰਤਾਰ ਸਿੰਘਾ ਆਣ ਦੇਸ਼ ਦਵਾਬੇ ਦੇ ਵਿਚ ਵੜਿਆ

ਜੋਗ ਸਿੰਘ ਨੂੰ ਹੰਕਾਰ ਨੇ ਡੇਗਣਾ

ਉਹ ਬੁਧ ਨ ਰਹੀ ਉਹ ਸੁਧ ਨ ਰਹੀ ਡੇਰਾ ਆਣ ਹੰਕਾਰ ਨੇ ਲਾਇਆ ਜੀ
ਬਿਨਾਂ ਭੈ ਦੇ ਹੋ ਗਿਆ ਮਨ ਕੋਰਾ ਰੰਗ ਵਿਸ਼ੇ ਆਣ ਚੜ੍ਹਾਇਆ ਜੀ
ਲਗੇ ਫੁਰਨ ਸੰਕਲਪ ਵਿਕਲਪ ਆ ਕੇ ਚੰਚਲਤਾਈ ਤੇ ਚਿਤ ਚਲਾਇਆ ਜੀ
ਕਟ ਮਨਜ਼ਲਾਂ ਵਿਚ ਹੁਸ਼ਯਾਰ ਪੁਰ ਦੇ ਜੋਗਾ ਸਿੰਘ ਅਖੀਰ ਨੂੰ ਆਇਆ ਜੀ
ਡੇਰਾ ਵਿਚ ਸਰਾਂ ਦੇ ਜਾ ਲਾਇਆ ਫਿਰਨਾ ਵਿਚ ਬਜ਼ਾਰ ਦੇ ਚਾਹਿਆ ਜੀ
ਡਿਠੀ ਵੇਸਵਾ ਬਾਰੀ ਦੇ ਵਿਚ ਬੈਠੀ ਮਾਨੋ ਕਾਮ ਨੇ ਰੂਪ ਵਟਾਇਆ ਜੀ
ਓਹਨੂੰ ਵਿਹੰਦੀਆਂ ਹੀ ਮਨ ਹਿਲ ਗਿਆ *ਮਨਮੁਖਨੇ ਤੀਰ ਚਲਾਇਆ ਜੀ
ਕਾਬੂ ਰਿਹਾ ਨ ਚਿਤ ਕਰਤਾਰ ਸਿੰਘਾ ਲੂੰ ਲੂੰ ਅੰਦਰ ਵਿਸ਼ਾ ਧਾਇਆ ਜੀ

ਤਥਾ

ਬਿਨਾਂ ਕੂੰਡਯੋਂ ਜਿਸ ਤਰ੍ਹਾਂ ਫਿਰੇ ਹਾਥੀ ਘੋੜਾ ਫਿਰਦਾ ਮੂੰਹ ਨ ਲਗਾਮ ਹੋਵੇ
ਬਿਨਾਂ ਪੈਖੜੋਂ ਹੋਇ ਹਰਿਆ[illegible]ਲ ਪਸ਼ੂ ਬਿਨਾਂ ਡਰ ਦੇ ਜਿਵੇਂ ਗੁਲਾਮ ਹੋਵੇ
ਔਰਤ ਜਿਵੇਂ ਹਯਾ ਦੇ ਘੁੰਡ ਬਾਝੋਂ ਊਠ ਬਿਨਾਂ ਨਕੇਲ ਦੀ†ਦਾਮ ਹੋਵੇ

* ਕਾਮ ਦੇਵ ਨੇ। † ਦਾਸ–ਰਸੀ।

ਸਿਖ ਭੈ ਤੋਂ ਦਿਨਾਂ ਕਰਤਾਰ ਸਿੰਘਾ ਗਿਰ ਸਿਖੀਉਂ ਅੰਤ ਬਦਨਾਮ ਹੋਵੇ

ਸਤਿਗੁਰਾਂ ਜੀ ਨੇ ਸਿਖ ਦੀ ਰਖਯਾ ਕਰਨੀ

ਜੋਗਾ ਸਿੰਘ ਉਲੀਕ ਹਨੇਰੇ ਦੀ ਵਿਚ ਮੁੜ ਸਰਾਂ ਦੇ ਜਾ ਬੈਠਾ
ਜਾਣੀ ਜਾਨ ਸਤਿਗੁਰੂ ਨੇ ਜਾਣ ਲਿਆ ਸਿਖ ਪੈਰ ਵਿਕਾਰ ਫਸਾ ਬੈਠਾ
ਸਾਰੀ ਉਮਰ ਦੀ ਖਟੀ ਨੂੰ ਰੋੜਨੇ ਲਈ ਪੰਡ ਬਨ੍ਹ ਨਦੀ ਕੰਢੇ ਆ ਬੈਠਾ
ਪਤੇ ਬਾਜ਼ਾਂ ਵਿਕਾਰਾਂ ਦੇ ਹਥ ਚੜ੍ਹ ਕੇ ਸਿਖੀ ਸਿਦਕ ਦਾ ਸੀ ਦਾਉ ਲਾ ਬੈਠਾ
ਰੁੜ ਜਾਇਗਾ ਜੇ ਬਚਾਇਆ ਨ ਬੇੜਾ ਵਿਚ ਤੂਫ਼ਾਨ ਚਲਾ ਬੈਠਾ
ਸਾਡਾ ਫਰਜ਼ ਰਹਿ ਗਿਆ ਕਰਤਾਰ ਸਿੰਘਾ ਉਹ ਆਪਨਾ ਫਰਜ਼ ਨਭਾ ਬੈਠਾ

ਤਥਾ

ਪਹਿਰ ਰਾਤ ਗਈ ਜੋਗਾ ਸਿੰਘ ਟੁਰਿਆ ਨਾਲ ਵੇਸਵਾ ਖੇਲ ਮਚਾਵਨੇ ਲਈ
ਦੌੜੇ ਆਨੰਦ ਪੁਰ ਤੋਂ ਗੁਰੂ ਸਚੇ ਅੰਤ ਆਪਨਾ ਫਰਜ਼ ਨਿਭਾਵਨੇ ਲਈ
ਡੁਬਨ ਚਲਯਾ ਸਿਖ ਵਿਕਾਰ ਦੇ ਸੌਂਹ ਸਤਿਗੁਰੂ ਚਲੇ ਬਨੇ ਲਾਵਣੇ ਲਈ
ਠਾਠਾਂ ਮਾਰ ਕੇ ਕਾਮ ਦੀ ਨਦੀ ਆਈ ਬੇੜਾ ਸਿਖ ਦਾ ਭਰ ਰੁੜ੍ਹਾਵਨੇ ਲਈ
ਵੇਲੇ ਸਿਰ ਆ ਗਿਆ ਮਲਾਹ ਪੂਰਾ ਲੈ ਸਲਾਮਤ ਪਾਰ ਲੰਘਾਵਨੇ ਲਈ
ਕਾਮ ਤਛਕ ਦੌੜਿਆ ਕਟਨ ਨੂੰ ਗੁਰ ਗਾਰੜੂ ਆਇ ਬਚਾਵਨੇ ਲਈ
ਨਰਕੀਂ ਪੈਂਦੀਆਂ ਸਿਖ ਨੂੰ ਫੜਬਾਹੋਂ ਆਇ ਸਵਰਗਾਂ ਦਾ ਰਾਹ ਦਿਖਾਵਨੇ ਲਈ
ਪੰਜਾਂ ਡਾਕੂਆਂ ਸਿਖ ਨੂੰ ਘੇਰ ਲਿਆ ਬਲੀ ਮੁਰਸ਼ਦ ਆਯਾ ਛੁਡਾਵਨੇ ਲਈ
ਸਿਖ ਫਸਿਆ ਜ਼ੁਲਫ ਜੰਜ਼ੀਰ ਅੰਦਰ ਦੌੜੇ ਸਤਿ ਗੁਰੂ ਪੇਚੇ ਖੁਲਾਵਨੇ ਲਈ
ਸਿਖ ਰਾਜਗ੍ਰਾਹਨੇ ਪਕੜ ਲਿਆ ਦੌੜੇ ਵਿਸ਼ਨ ਗੁਰ ਤਾਰਾਂ ਤੁੜਾਵਨੇ ਲਈ
ਕਾਮ ਸਪਤਈ ਬਾਲਕ ਫੜਨ ਟੁਰਿਆ ਪਿਤਾ ਦੌੜਿਆ ਪਿਛਾਂ ਹਟਾਂਵਨੇ ਲਈ
ਇਹ ਪੌੜੀ ਆ ਨਰਕ ਦੀ ਬਚ ਏਥੋਂ ਸਿਖ ਆਪਨੇ ਤਈਂ ਸਮਝਾਵਨੇ ਲਈ
ਏਥੋ ਚੜ੍ਹਿਆ ਸੜ੍ਹਿਆ ਵਿਚ ਨਰਕਾਂ ਕੀਹ ਕਰਨ ਲਗੇ ਇਹ ਸੁਨਾਵਨੇ ਲਈ
ਦੌੜੇ ਆਨੰਦ ਪੁਰੋਂ ਕਰਤਾਰ ਸਿੰਘਾ ਚੌਂਕੀਦਾਰ ਬਣ ਰਾਤ ਲੰਘਾਵਨੇ ਲਈ

ਤਥਾ

ਜੋਗਾ ਸਿੰਘ ਲਾਵਾਂ ਵਿਚੋ ਛਡ ਆਇਆ ਗਲ ਉਸ ਭੀ ਠੀਕ ਕਮਾਲ ਕੀਤੀ
ਏਧਰ ਗੁਰੂ ਜੀ ਨੇ ਚੌਂਕੀਦਾਰ ਬਣ ਕੇ ਸਿਖੀ ਸਿਦਕ ਦੀ ਰਾਤ ਸੰਭਾਲ ਕੀਤੀ
ਸਿਦਕ ਉਸਦਾ ਭੀ ਲਾਇਕ ਸਿਫਤ ਦੇ ਹੈ ਕਾਰ ਗੁਰਾਂ ਨੇ ਭੀ ਬੇਮਿਸਾਲ ਕੀਤੀ
ਚੋਬਦਾਰ ਬਣਰਾਤ ਕਰਤਾਰ ਸਿੰਘਾ ਰਾਖੀ ਸਿਖ ਦੀ ਪਿਆਰ ਦੇ ਨਾਲ ਕੀਤੀ

ਤਥਾ

ਜੋਗਾ ਸਿੰਘ ਟੁਰਿਆ ਪੰਨ ਬੰਨ੍ਹ ਪਲੇ ਚੁਪ ਚਾਪ ਸਮਾ ਅਨੁਸਾਰ ਡਿੱਠਾ
ਅਨ੍ਹੇ ਵਾਹ ਉਸ ਬੂਹੇ ਦੇਵੱਲ ਆਇਆ ਅਗੇ ਫੜੀ ਸੋਟਾਚੌਂਕੀਦਾਰ ਡਿਠਾ
ਪਿਛ੍ਹਾਂ ਹਟ ਗਿਆ ਆਇਆ ਫੇਰ ਮੁੜਕੇ ਖੜਾ ਓਸੇ ਤਰ੍ਹਾਂ ਚੋਬ ਦਾਰ ਡਿਠਾ
ਤਿੱਨ ਚਾਰਵਾਰੀ ਆਇਆ ਮੁੜ ਗਿਆ ਪਹਿਰੇਦਾਰ ਬੜਾ ਹੁਸ਼ਜਾਰ ਡਿਠਾ
ਕਈ ਗੀਟੀਆਂ ਗਿਣੇ ਉਸਾਰੇ ਢਾਹੇ ਕੀਹ ਮੈਂ ਕਰਦਾ, ਇਹਨ ਵਿਚਾਰ ਡਿਠਾ
ਚੜ੍ਹੀ ਕਾਮ ਖ਼ੁਮਾਰ ਕਰਤਾਰ ਸਿੰਘਾ ਧਿਆਨ ਆਪਨੇ ਵੱਲ ਨਾ ਮਾਰ ਡਿਠਾ

ਤਥਾ

ਏਸੇ ਤਰ੍ਹਾਂ ਹੀ ਪਿਛਲਾ ਪਹਿਰ ਹੋਇਆ ਮੱਠਾ ਕਾਮ ਦਾ ਹੋਯਾ ਸਤਾ ਨਾਹੀਂ
ਆਯਾ ਫੇਰ ਤੇ ਸੰਤ੍ਰੀ ਝਿੜਕ ਦਿੱਤੀ ਓਇ ਮੂਰਖਾ ਧਰਮ ਗੁਵਾ ਨਾਹੀਂ
ਵੇਖ ਆਪਨੇ ਸਿੱਖੀ ਨਸ਼ਾਨਾਂ ਵਲੋਂ ਤੈਨੂੰ ਆਵੰਦਾ ਜ਼ਰਾ ਹੱਯਾ ਨਾਹੀਂ
ਜਾਹ ਚੜ੍ਹ ਨ ਨਰਕ ਦੀ ਪੌੜੀਆਂ ਤੇ ਏਥੇ ਚੜ੍ਹਯੋਂ ਫੇਰ ਬਚਾ ਨਾਹੀਂ
ਜਾਹ ਕਰ ਅਸ਼ਨਾਨ ਤੇ ਪੜ੍ਹ ਬਾਣੀ ਵੇਲੇ ਅੰਮ੍ਰਿਤ ਦੇ ਮੌਹਰਾ ਖਾ ਨਾਹੀਂ
ਸ਼ਕਲ ਹੰਸਾਂ ਦੀ ਤੇਰੀ ਨਜ਼ਰ ਆਵੇ ਕਾਂ ਬਣਕੇ ਗੰਦ ਫੁਲਾ ਨਾਹੀਂ
ਸਾਰੀ ਰਾਤ ਤਾਂ ਟੱਕਰਾਂ ਮਾਰੀਆਂ ਨੀਂ ਹੁਣ ਅੰਮ੍ਰਿਤ ਵੇਲਾ ਕੁਵਾ ਨਾਹੀਂ
ਵਿਸ਼ੇ ਨਦੀ ਦੇ ਵਿੱਚ ਕਰਤਾਰ ਸਿੰਘਾ ਖੱਟੀ ਉਮਰ ਦੀ ਐਵੇਂ ਰੁੜ੍ਹਾ ਨਾਹੀਂ

ਜੋਗਾ ਸਿੰਘ ਦੀ ਹਾਲਤ

ਬਾਣੀ ਪੜ੍ਹ, ਸ਼ਨਾਨ ਕਰ ਸੁਣਨੀਂ ਜੋਗਾ ਸਿੰਘ ਦਾ ਕੰਬ ਸਰੀਰ ਗਿਆ
ਲੱਥੀ ਕਾਮ ਖੁਮਾਰੀ ਤੇ ਹੋਸ਼ ਆਈ ਚੱਲ ਅੱਖੀਆਂ ਦੇ ਵਿਚੋਂ ਨੀਰ ਗਿਆ
ਰਹੀ ਧੀਰਜ ਨ ਭੁੱਬਾਂ ਮਾਰ ਰੁੰਨਾ ਮਿੱਠਾ ਸੁਖ਼ਨ ਕਲੇਜੇ ਨੂੰ ਚੀਰ ਗਿਆ
ਇਹ ਕੀ ਖੇਲ ਹੋ ਗਿਆ ਕਰਤਾਰ ਸਿੰਘਾ ਛੇਹੇ ਜਾ ਬੈਠਾ ਹੋ ਅਧੀਰ ਗਿਆ

ਵਾਕ ਕਵੀ

ਦਿਲ ਸਮਝ ਗਿਆ ਛਾਤੀ ਧੜਕ ਉਠੀ ਮੇਰੇ ਪਾਪੀ ਦੇ ਤਈਂ ਬਚਾਨ ਖ਼ਾਤਰ
ਸਾਰੀ ਰਾਤ ਪਹਿਰਾ ਕਲਗੀਧਰ ਦਿਤਾ ਨਰਕੀਂ ਪੈਂਦੇ ਨੂੰ ਪਿਛ੍ਹਾਂ ਹਟਾਨ ਖ਼ਾਤਰ
ਚੋਬਦਾਰ ਬਣਕੇ ਖਲੇ ਰਾਤਸਾਰੀ ਕਲਗੀਧਰ ਇਸ ਪਾਪੀ ਇਨਸਾਨ ਖ਼ਾਤਰ
ਧਾਰਿਆ ਸੰਤ੍ਰੀ ਰੂਪ ਕਰਤਾਰ ਸਿੰਘਾ ਪਯਾਰੇ ਸਿਖ ਦਾ ਧਰਮ ਰਖਾਨ ਖ਼ਾਤਰ

ਤਥਾ

ਦਿਨ ਚੜ੍ਹਿਆ ਸਚ ਸ਼ਨਾਨ ਕਰਕੇ ਕਰਮ ਆਪਨੇ ਤੇ ਪੱਛੋਤਾ ਕਰਦਾ
ਕੀਹ ਦਿਆਂ ਗਾ ਮੂੰਹ, ਹਜ਼ੂਰ ਜਾ ਕੇ ਜੱਕੋ ਤੱਕੇ ਲਾਹ ਚੜ੍ਹਾ ਕਰਦ

ਟੁਰਿਆ ਕੱਸ ਕੇ ਘੋੜਾ ਆਨੰਦ ਪੁਰ ਨੂੰ ਸੋਚਾਂ ਮਨ ਅੰਦਰ ਬੇ-ਬਹਾ ਕਰਦਾ
ਅੰਤ ਲੰਘ ਦਰਯਾ ਕਰਤਾਰ ਸਿੰਘਾ ਡੇਰਾ ਆਪਨੀ ਥਾਂ ਤੇ ਜਾ ਕਰਦਾ

ਜੋਗਾ ਸਿੰਘ ਨੇ ਦਰਬਾਰ ਵਿਚ ਹਾਜ਼ਰ ਹੋਣਾ ਤੇ ਗੁਰੂ ਜੀ

ਨ੍ਹਾ ਧੋ ਕੇ ਵਿਚ ਦਰਬਾਰ ਪਹੁੰਚਾ ਗੁਰੂ ਆਖਦੇ ਵਿਆਹ ਕਰਾ ਆਯੋਂ
ਆ ਖੁਸ਼ੀ ਆਯੋਂ ਭਾਈ ਜੋਗਾ ਸਿੰਘ ਸਾਕਾਂ ਅੰਗਾਂ ਨੂੰ ਮਿਲ ਮਿਲਾ ਆਯੋਂ
ਬਹੁਤ ਜਲਦੀ ਪਿਛਾਂ ਨੂੰ ਪਰਤਿਆ ਹੈਂ ਮੋਹ ਘਰ ਦਾ ਛੱਡ ਛਡਾ ਆਯੋਂ
ਆਇਉਂ ਸਾਬਤ ਰਾਸ ਨ ਲੈ ਏਥੇ ਬਾਜੀ ਜ਼ਿਤ ਕੇ ਕਿਵੇਂ ਹਰਾ ਆਯੋਂ
ਸਾਰੀ ਰਾਤ ਉਨੀਂਦਰਾ ਰਿਹਾ ਤੈਨੂੰ ਕਿਉਂ ਨ ਸੌਂ ਥਕੇਵਾਂ ਗੁਵਾ ਆਯੋਂ
ਤੂੰ ਹੈਂ ਪੂਰਨ ਸਿੱਖ ਕਰਤਾਰ ਸਿੰਘ ਕਾਇਮ ਚੰਗੀ ਮਸਾਲ ਕਰਾ ਆਯੋਂ

ਜੋਗਾ ਸਿੰਘ ਨੇ ਚਰਨ ਫੜ ਲੈਣੇ

ਕੜ ਦਿਲ ਦਾ ਪਾਟਿਆ ਇਕੋ ਵਾਰੀ ਜੋਗਾ ਸਿੰਘਾ ਪੱਲਾ ਗਲ ਪਾ ਡਿੱਗਾ
ਕਹਿੰਦਾ ਬਖ਼ਸ਼ ਲੌ ਬਖ਼ਸ਼ ਲੌ ਬਖ਼ਸ਼ ਲੌ ਜੀ ਸੇਵਕ ਆਪ ਦਾ ਦਰ ਤੇ ਆ ਡਿੱਗਾ
ਜ਼ਿਮੀਂ ਪਾਟਦੀ ਨਹੀਂ, ਨਹੀਂ ਗ਼ਰਕ ਹੋਇਆ ਬਖਸ਼ਨ ਹਾਰਹੋ ਓਟਤਕ ਡਿੱਗਾ
ਭਰਿਆ ਨਾਲ ਗੁਨਾਂਹ ਕਰਤਾਰ ਸਿੰਘਾ ਕਦਮੀਂ ਆਪ ਦੀ ਹਾਂ ਸ਼ਰਮਾ ਡਿੱਗਾ

ਜੋਗਾ ਸਿੰਘ ਵਲੋਂ

## ਕਿਹੜਾ ਕਿਹੜਾ ਮੈਂ ਗਿਣਾਂ ਉਪਕਾਰ ਤੇਰਾ

ਓਸ ਵਕਤ ਲਈ ਮੇਰੀ ਸਾਰ ਜਾਕੇ ਕਾਮ ਨਦੀ ਅੰਦਰ ਰੁੜ੍ਹ ਚਲਿਆ ਸਾਂ
ਪੂੰਜੀ ਧਰਮਦੀ ਹਥੋਂ ਸੀ ਨਿਕਲ ਚੱਲੀ ਘੇਰਾ ਵੈਰੀਆਂ ਨੇ ਪਾਕੇ ਵਲਿਆ ਸਾਂ
ਭੁੱਲਾ ਕਾਮ ਦਾ ਸਖ਼ਤ ਹਨੇਰ ਹੈਸੀ ਧੱਕਾ ਖਾਇ ਟਿਕਾਣਯੋਂ ਹਲਿਆ ਸਾਂ
ਪੌੜੀ ਨਰਕ ਦੀ ਪੈਰ ਸਾਂ ਧਰਨ ਲੱਗਾ ਠੇਡਾ ਮਾਰਕੇ ਵਿਸ਼ੇ ਉਥੱਲਿਆ ਸਾਂ
ਜੋਗਾ ਆਪਣਾ ਰੱਖਯੋਈ ਆਪ ਜੋਗਾ ਸਾਰੀ ਰਾਤ ਬਣ ਕੇ ਚੋਬਦਾਰ ਮੇਰਾ
ਅੰਮ੍ਰਿਤਦਾਨਦਾਤੇ ਮਾਨ ਤਾਨ ਦਾਤੇ ਕਿਹੜਾ ਕਿਹੜਾ ਮੈਂ ਗਿਣਾਂ ਉਪਕਾਰ ਤੇਰਾ

ਤਥਾ

ਤੇਰੀ ਬਾਣ ਮੁੱਢੋਂ ਸਦਾ ਤਾਰਨੇ ਦੀ ਮੇਰੇ ਜਹੇ ਅੱਗੇ ਬੇਸ਼ੁਮਾਰ ਤਾਰੇ
ਰਾਮ ਹੋਇ ਤੂੰ ਤਾਰਿਆ ਪੱਥਰਾਂ ਨੂੰ ਕ੍ਰਿਸ਼ਨ ਹੋਇ ਗੁਵਾਲ ਗੁਵਾਰ ਤਾਰੇ
ਕਲਯੁਗ ਅੰਦਰ ਬੇਸ਼ੁਮਾਰ ਪਾਪੀ ਜੱਟ, ਝੀਊਰ ਤੇ ਨਾਈ ਚਮਿਆਰ ਤਾਰੇ

ਤਾਰੇ, ਗਿਣੇ ਜਾਂਦੇ ਜੇ ਕੋਈ ਚਾਹਿ ਗਿਣਨੇ ਪਰ ਨ ਗਿਣੇ ਜਾਂਦੇ ਔਗੁਣਹਾਰ ਤਾਰੇ
ਬਾਣ ਪਈ ਪੁਰਾਣੀ ਸੰਭਾਲ ਕਰਕੇ ਬੇੜਾ ਕੀਤੋ ਈ ਪਹੁੰਚ ਕੇ ਪਾਰ ਮੇਰਾ
ਅੰਮ੍ਰਿਤ ਦਾਨ ਦਾਤੇ ਮਾਨ ਤਾਨ ਦਾਤੇ ਕਿਹੜਾ ਕਿਹੜਾ ਮੈਂ ਗਿਣਾਂ ਉਪਕਾਰ ਤੇਰਾ

ਤਥਾ

ਮੈਂ ਤਾਂ ਤੇਰਾ ਸਾਂ ਮੈਨੂੰ ਤੂੰ ਤਾਰਨਾ ਸੀ ਲੱਖਾਂ ਹੋਰ ਪਰਾਇ ਭੀ ਤਾਰਿਉ ਨੀ
ਭਾਰਥ ਦੁਖੀ ਦੀ ਸੁਣ ਪੁਕਾਰ ਆਯੋਂ ਜ਼ਾਲਮ ਜ਼ੁਲਮ ਸਣੇ ਰੋਲ ਮਾਰਿਉ ਨੀ
ਰੁੜੇ ਜ਼ੁਲਮ ਦਰਯਾ ਦੇ ਵਿਚ ਜਾਂਦੇ ਬਾਹੋਂ ਫੜ ਸਭ ਪਾਰ ਉਤਾਰਿਉ ਨੀ
ਵੈਰੀ ਸ਼ਰਨ ਆਇ ਲਾਇ ਕੰਠ ਦਾਤਾ ਨੀਰ, ਉਚ ਕਰ, ਜ਼ਾਹਰ ਦਿਖਾਰਿਓ ਨੀ
ਦੁਖੀ ਦੇਸ ਨੂੰ ਸੁਖਾਂ ਦੀ ਛਾਉਂ ਕੀਤੀ ਭਾਰਤ ਵਰਸ਼ ਸਾਰਾ ਦੇਨਦਾਰ ਤੇਰਾ
ਮਾਨਤਾਨ ਦਾਤੇ ਅੰਮ੍ਰਿਤ ਦਾਨ ਦਾਤੇ ਕਿਹੜਾ ਕਿਹੜਾ ਮੈਂ ਗਿਣਾਂ *ਉਪਕਾਰਤੇਰਾ

ਰਾਇ ਬਸਾਲੀ

ਕੀਰਤ ਪੁਰ ਦੇ ਪੱਤਣੋਂ ਸਤ ਕੋਹ ਤੇ ਛੋਟੀ ਜਹੀ ਰਿਆਸਤ ਬਸਾਲੀ ਸੀ ਜੀ
ਸਿਲਾਹੀ ਚੰਦ ਰਾਜਾ ਬੜਾ ਸਤਿ-ਸੰਗੀ ਤਦੋਂ ਏਸ ਰਜਵਾੜੇ ਦਾ ਵਾਲੀ ਸੀ ਜੀ
ਗੁਰੂ ਘਰ ਦਾ ਓਹਨੂੰ ਪਰੇਮ ਹੈਸੀ ਪਰਜਾ ਵਾੜੀ ਦਾ ਉਹ ਨੇਕ ਮਾਲੀ ਸੀ ਜੀ
ਰਾਜਪੂਤ ਸਪੂਤ ਕਰਤਾਰ ਸਿੰਘਾ ਵੱਸੇ ਦੇਸ ਦੇ ਵਿਚ ਖੁਸ਼ਾਲੀ ਸੀ ਜੀ

ਤਥਾ

ਅਰਜ਼ਾਂ ਕੀਤੀਆਂ ਓਸਨੇ ਬਹੁਤ ਵਾਰੀ ਚਰਨ ਰਾਜ ਮੇਰੇ ਵਿਚ ਪਾਉ ਗੁਰ ਜੀ
ਤਨੋ ਮਨੋ ਮੈਂ ਆਪਦਾ ਟਹਿਲੀਆਂ ਹਾਂ ਮੈਨੂੰ ਆਣ ਕੇ ਦਰਸ ਦਿਖਾਉ ਗੁਰ ਜੀ
ਓਸ ਹੁਨ ਭੀ ਬੇਨਤੀ ਕਰ ਘੱਲੀ ਏਧਰ ਬੌਹੜੋ ਕੁ ਦਿਨਾਂ ਲਈ ਆਉ ਗੁਰ ਜੀ
ਹੋ ਪਏ ਤੱਯਾਰ ਕਰਤਾਰ ਸਿੰਘਾ ਸੈਰ ਵਾਸਤੇ ਸਹਿਜ ਸੁਭਾਉ ਗੁਰ ਜੀ

ਰਾਜਿਆਂ ਦੀ ਬੇਈਮਾਨੀ

ਏਧਰ ਤੱਯਾਰੀਆਂ ਹੋਈਆਂ ਬਸਾਲ੍ਹੀ ਦੀਆਂ ਓਧਰ ਦੂਤ ਨੇ ਸਾਰ ਪੁਚਾਈ ਛੇਤੀ
ਕਠੇ ਕਰ ਰਾਜੇ ਅਜਮੇਰ ਨੇ ਜੀ ਇਹ ਪਾਪ ਦੀ ਗੋਂਦ ਗੁੰਦਾਈ ਛੇਤੀ
ਸਤਿਗੁਰਾਂ ਬਸਾਲ੍ਹੀ ਨੂੰ ਜਾਵਣਾ ਏਂ ਲਹੀਏ ਬਦਲਾ, ਪਕ ਪਕਾਈ ਛੇਤੀ
ਫੌਜਾਂ ਰੱਖੀਏ ਅਸੀ ਤਿਆਰ ਕਿਧਰੇ ਮੌਕਾ ਤਾੜ ਪਾ ਦਈਦੇ ਲੜਾਈ ਛੇਤੀ

*ਇਹੋ ਜਹੇ ਬਚਨ ਜਦ ਜੋਗਾ ਸਿੰਘ ਨੇ ਬੜੀ ਅਧੀਨਗੀ ਤੇ ਨਿੰਮ੍ਰਤਾ ਨਾਲ ਕਹੇ ਤਾਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਕਿਹਾ—

ਯਥਾ—ਇਹ ਸਮ ਸਿੱਖ ਸੁ ਚਾਹੀਏ ਮੋ ਸਮ ਗੁਰੂ ਨਿਹਾਰ।
ਦੁਖ਼ ਦ੍ਰਿਦਰ ਭਾਵ ਕਾਟ ਹੈ ਜਗਤ ਉਤ ਰੰ ਪਾਰ। (ਗੁ: ਪਾ: ੧੦)

ਓਟ ਕਿਲ੍ਹਿਆਂ ਦੀ ਜਿੱਤਿਆ ਨਹੀਂ ਜਾਂਦਾ ਇਹ ਹੈ ਦੁਰਗਾ ਗੱਲ ਬਣਾਈ ਛੇਤੀ
ਵਿਚ ਖੁਲ੍ਹੇ ਮੈਦਾਨ ਦੇ ਘੇਰ ਲਈਏ ਦੇਈਏ ਮਾਰ ਕੇ ਕਰ ਸਫਾਈ ਛੇਤੀ
ਗੱਲ ਰਾਜਿਆਂ ਤਈਂ ਪਸੰਦ ਆਈ ਸੈਨਾ ਸਾਰਿਆਂ ਤਯਾਰ ਕਰਾਈ ਛੇਤੀ
ਓਧਰ ਸੂਬੇ ਸਰਹਿੰਦ ਦੇ ਪਾਸ ਓਹੋ ਦੂਤ ਭੇਜ ਕੇ ਖਬਰ ਸੁਣਾਈ ਛੇਤੀ
ਓਪਰ ਟੋਪੜੋਂ ਫੌਜ ਪਹਾੜਾਂ ਅੰਦਰ ਲਿਆ ਬਹੁਤ ਹੀ ਸਾਰੀ ਛੁਪਾਈ ਛੇਤੀ
ਸੁਣ ਸੂਬੇ ਸਰਹਿੰਦ ਕਰਤਾਰ ਸਿੰਘਾ ਭਾਰੀ ਫੌਜ ਲੈ ਕੇ ਕੀਤੀ ਧਾਈ ਛੇਤੀ

ਕੱਤਕ ੧੭੫੬ ਵਿਚ ਸਤਿਗੁਰਾਂ ਨੇ ਬਸਾਲ੍ਹੀ ਵਲ ਕੂਚ ਕਰਨਾ

ਕੂਝ ਛਡ ਕੇ ਫੌਜ ਅਨੰਦ ਪੁਰ ਹੀ ਗੁਰੂ ਵੱਲ ਬਸਾਲ੍ਹੀ ਤੱਯਾਰ ਹੋਏ
ਨਾਲ ਜੰਗ ਦਾ ਲਿਆ ਸਮਾਨ ਸਾਰਾ ਬਾਹਰ ਕਿਲ੍ਹਿਓਂ ਸਣੇ ਪਰਿਵਾਰ ਹੋਏ
ਚੋਬਾਂ ਦੋਹਰੀਆਂ ਪੈਣ ਰਣਜੀਤ ਉਤੇ ਦਸਮ ਪਾਤਸ਼ਾਹ ਜੀ ਅਸਵਾਰ ਹੋਏ
ਗੂੰਜਾਂ ਪਈਆਂ ਪਹਾੜੀਂ ਕਰਤਾਰ ਸਿੰਘਾ ਵੇਖੀ ਚੰਦਰੇ ਦੁਸਟ ਲਾਚਾਰ ਹੋਏ

ਨਿਰਮੋਹ ਗੜ੍ਹ ਦੇ ਸਾਮ੍ਹਣੇ ਜੰਗ

ਅਜੇ ਦੂਰ ਥੋੜ੍ਹੀ ਸਵਾਰੀ ਗਈ ਹੈਸੀ ਅਗੋਂ ਖਬਰਾਂ ਪਹੁੰਚੀਆਂ ਆਨ ਛੇਤੀ
ਫੌਜ ਆ ਰਹੀ ਬਹੁਤ ਪਹਾੜੀਆਂ ਦੀ ਧਾਵਾ ਆਪ ਤੇ ਗੁਰੋ ਬੁਲਾਨ ਛੇਤੀ
ਭੀੜ ਕੱਈ ਹਜ਼ਾਰ ਦੀ ਆ ਰਹੀ ਏ ਕਰੋ ਆਪਨਾ ਕੋਈ ਸਾਮਾਨ ਛੇਤੀ
ਜਿਸ ਥਾਂ ਤੇ ਹੁਣ ਨਿਰਮੋਹ ਗੜ੍ਹ ਹੈ ਡੇਰਾ ਓਸਤੇ ਗੁਰੂ ਜੀ ਲਾਨ ਛੇਤੀ
ਪਿਛੇ ਪਿਠ ਦੇ ਰਖ ਪਰਿਵਾਰ ਤਾਈਂ ਮੱਲ ਮੋਰਚੇ ਫੌਜ ਬੈਠਾਨ ਛੇਤੀ
ਓਧਰ ਰਾਜਿਆ ਨੇ ਘੇਰੇ ਤਿੱਨ ਪਾਸੇ ਮਾਰੋ ਮਾਰ ਆ ਫੌਜ ਝੁਕਾਨ ਛੇਤੀ
ਅਜੇ ਕੁਝਕੂ ਢਲੀ ਦੁਪਹਿਰ ਹੈਸੀ ਮੱਚ ਪਿਆ ਡਾਢਾ ਘਮਸਾਨ ਛੇਤੀ
ਹੈਸੀ ਰਾਜਿਆਂ ਦਿਲੀਂ ਗੁਮਾਨ ਵਧਿਆ ਹੱਲਾ ਮਾਰ ਕੇ ਨਾਲ ਤਰਾਨ ਛੇਤੀ
ਸਣੇ ਫੌਜ ਦੇ ਘੇਰ ਕੇ ਗੁਰੂ ਜੀ ਨੂੰ ਹੋਇ ਕਰਾਂਗੇ ਪੂਰੇ ਨੁਕਸਾਨ ਛੇਤੀ
ਕਾਬੂ ਆ ਗਏ ਸਾਫ ਮੈਦਾਨ ਅੰਦਰ ਬਿਨ੍ਹਾਂ ਓਟ ਕਿਸੇ, ਮਾਰੇ ਜਾਨ ਛੇਤੀ
ਇਹੋ ਸੋਚ ਕੇ ਹੱਲਾ ਕਰਵਾ ਦਿਤਾ ਫੌਜਾਂ ਲੱਗੀਆਂ ਅੱਗ ਬਰਸਾਨ ਛੇਤੀ
ਘਾਇਲ ਸੂਰਮੇ ਹੋਇ ਕਰਤਾਰ ਸਿੰਘਾ ਗਈ ਧਰਤ ਹੋ ਲਹੂ ਲੁਹਾਨ ਛੇਤੀ

ਤਥਾ—

ਸਤਿਗੁਰੂ ਜੀ ਰਹੇ ਨਿਰਮੋਹ ਬੈਠੇ ਸਿੰਘ ਸਾਰ ਤੇ ਸਾਰ ਖੜਕਾਂਦੇ ਰਹੇ
ਓਸ ਦਿਨ ਨ ਗੁਰਾਂ ਨੇ ਧਨਖ ਫੜਿਆ ਜਥੇਦਾਰ ਵਧ ਹੱਥ ਦਿਖਾਂਦੇ ਰਹੇ
ਨ ਸੀ ਹੌਂਸਲਾ ਪੈਂਦਾ ਪਹਾੜੀਆਂ ਨੂੰ ਬਚ ਬਚ ਉਹ ਪੈਰ ਵਧਾਂਦੇ ਰਹੇ
ਚੜ੍ਹ ਚੜ੍ਹ ਕੇ ਲੜਦੇ ਸਿੰਘ ਮੋਢੀਂ ਜਿਸ ਤਰਫ ਪੈਂਦਾ ਆਹੂ ਲਾਂਦੇ ਰਹੇ

ਰਾਜੇ ਆਪ ਨ ਵਧਕੇ ਆਉਣ ਅਗੇ ਧੱਕ ਧੁਕ ਕੇ ਫੌਜ ਲੜਾਂਦੇ ਰਹੇ
ਦਿਨ ਡੁਬ ਗਿਆ ਕਰਤਾਰ ਸਿੰਘਾ ਆਪੋ ਆਪਨਾ ਜ਼ੋਰ ਲਗਾਂਦੇ ਰਹੇ

ਡੇਰਾ

ਪਹਿਲੇ ਦਿਨ ਹੀ ਸਿੰਘਾਂ ਤੋਂ ਮਾਰ ਖਾਕੇ ਰਾਜੇ ਆਪਨੀ ਖੁੰਭ ਠਪਾ ਬੈਠੇ
ਜਿਵੇਂ ਆਇ ਸਨ ਚਾ ਦੇ ਨਾਲ ਭੱਜੇ ਪਹਿਲੇ ਹਲੇ ਨੁਕਸਾਨ ਉਠਾ ਬੈਠੇ
ਆ ਲਏ ਸਰਹਿੰਦ ਦੀ ਫੌਜ ਭਾਰੀ ਫੇਰ ਲੜਾਂ ਗੇ ਆਸ ਤਕਾ ਬੈਠੇ
ਏਧਰ ਗੁਰੂ ਜੀ ਚੋਣਵੇਂ ਬੀਰ ਧਰਮੀ ਓਸੇ ਟਿੱਬੀ ਉਤੇ ਡੇਰਾ ਲਾ ਬੈਠੇ
ਚਾ ਰਾਜਿਆਂ ਦਾ ਲਾਹ ਕੇ ਜਾਵਨਾ ਏਂ ਭਾਰੇ ਮੋਰਚੇ ਖੂਬ ਬਣਾ ਬੈਠੇ
ਪਾਸਾ ਰਖ ਦਰਿਆ ਦਾ ਵਿਚ ਕਾਬੂ ਵੈਰੀ ਵਧੇ, ਨਾ ਰੋਕ ਕਰਾ ਬੈਠੇ
ਲੋੜ ਪਏ ਬਸਾਲ੍ਹੀ ਨੂੰ ਹਟ ਜਾਈਏ ਇਸ ਤਰ੍ਹਾਂ ਦੀ ਰਚਨ ਰਚਾ ਬੈਠੇ
ਵਿਚ ਸਾਫ ਮੈਦਾਨ ਕਰਤਾਰ ਸਿੰਘਾ ਸ੍ਰੀ ਸਾਹਿਬ ਦੀ ਓਟ ਰਖਾ ਬੈਠੇ

ਸਤਿਗੁਰਾਂ ਤੇ ਤੋਪ ਦਾ ਵਾਰ

ਕਈ ਦਿਨ ਦੋਵੇਂ ਧਿਰਾਂ ਬੈਠ ਰਹੀਆਂ ਹਲਾ ਵਧ ਨ ਕਿਸੇ ਬੁਲਾਇਆ ਜੀ
ਕਦੇ ਕਦੇ ਜਥੇ ਫਿਰਦੇ ਅੜ ਜਾਂਦੇ ਵੈਰੀ ਸਦਾ ਨੁਕਸਾਨ ਉਠਾਇਆ ਜੀ
ਇਕ ਦਿਨ ਲੌਢੇ ਪਹਿਰ ਸਤਿਗੁਰੂ ਜੀ ਉਚੇ ਥਾਂ ਤੇ ਮੰਜਾ ਡਹਾਇਆ ਜੀ
ਕੰਘਾ ਕਰ ਸਤਿਗੁਰਾਂ ਦਸਤਾਰ ਸਾਜੀ ਓਧਰ ਵੈਰੀਆਂ ਸਮਾਂ ਤਕਾਇਆ ਜੀ
ਮੁਸਲਮਾਨ ਸੀ ਤੋਪਚੀ ਬੜਾ ਭਾਰਾ ਝੱਟ ਓਸਨੂੰ ਪਾਸ ਬੁਲਾਇਆ ਜੀ
ਗੋਲਾ ਮਾਰ ਉਡਾ ਦਿਹ ਗੁਰੂ ਤਾਈਂ ਓਹਨੂੰ ਲੋਭ ਇਨਾਮ ਦਾ ਪਾਇਆ ਜੀ
ਓਸ *ਧਰ ਕੇ ਤੋਪ ਲੈ ਸਰ ਕੀਤੀ †ਚੌਰਦਾਰ ਨੂੰ ਮਾਰ ਉਡਾਇਆ ਜੀ
ਸਾਰੇ ਵੇਖ ਕੇ ਸਿੰਘ ਹੈਰਾਨ ਹੋਏ ਸਤਿਗੁਰਾਂ ਨੇ ਧਨੁਖ ਉਠਾਇਆ ਜੀ
ਅਜੇ ਦੂਸਰਾ ਗੋਲਾ ਉਹ ਭਰਨ ਲੱਗਾ ਖਿੱਚ ਤੀਨ ਨ ਤੀਰ ਚਲਾਇਆ ਜੀ
ਗਿਆ ਸ਼ੂਕਦਾ ਮੌਤ ਸੁਨੇਹਾ ਲੈ ਕੇ ਵੱਜਾ ਵਿਚ ਮੱਥੇ ਉਲਟਾਇਆ ਜੀ
ਗੋਲੰਦਾਜ਼ ਦਾ ਖੜਾ ਭਰਾ ਦੂਜਾ ਗੁਸਾ ਓਸਦੇ ਦਿਲ ਸਮਾਇਆ ਜੀ
ਅਜੇ ਖੜਾ ਹੀ ਸੀ ਤੋਪ ਪਾਸ ਆਕੇ ਦੂਜਾ ਤੀਰ ਸਤਿਗੁਰਾਂ ਦਾ ਆਇਆ ਜੀ
ਅੱਖ ਫਰਕਨੀ ਓਸ ਨੂੰ ਮਿਲੀ ਨ ਸੀ ਬੱਨ੍ਹ ਦੋਜ਼ਖਾਂ ਵਿਚ ਪੁਚਾਇਆ ਜੀ
ਤੋਪ ਖੜੀ ਰਹਿ ਗਈ ਕਰਤਾਰ ਸਿੰਘਾ ਮੁੜ ਕਿਸੇ ਨਾ ਓਸਨੂੰ ਚਲਾਇਆ ਜੀ

*ਜਿਸ ਥਾਂ ਤੋਪ ਰਖੀ ਸੀ ਓਥੇ ਹੀ ਓਹਨਾਂ ਦੋਹਾਂ ਭਰਾਵਾਂ ਦੀਆਂ ਕਬਰਾਂ ਬਣੀਆਂ ਹੋਈਆਂ ਹਨ ਓਸ ਥਾਂ ਦਾ ਨਾਮ ਸਿਪਾਹੀ (ਸਿਆਹੀ) ਟਿੱਬੀ ਹੈ।

†ਜਿਥੇ ਚੌਰਦਾਰ ਦਾ ਸਸਕਾਰ ਕੀਤਾ ਸੀ ਓਥੇ ਉਸਦਾ ਨਿਸ਼ਾਨ ਮੌਜੂਦ ਹੈ।

ਵਜ਼ੀਦ ਖਾਂ ਦੇ ਆਉਣ ਤੇ ਵੈਰੀਆ ਦਾ ਹੱਲਾ

ਮਾਰ ਖਾ ਰਾਜੇ ਪਿਛਾਂ ਬੈਠ ਰਹੇ ਕਈ ਦਿਨ ਨ ਪੈਰ ਵਧਾਨ ਅੱਗੇ
ਚਾ ਲਹਿ ਗਿਆ ਇਕੋ ਹੀ ਦਿਨ ਅੰਦਰ ਜੰਗ ਪਾਉਂਦੇ ਨ ਹੋਕੇ ਆਨ ਅੱਗੇ
ਏਧਰ ਗੁਰੂ ਜੀ ਭੀ ਕਿਸੇ ਮੌਜ ਦੇ ਵਿਚ ਵਿਚ ਬੈਠ ਰਹੇ ਨ ਓਸ ਤੋਂ ਜਾਨ ਅੱਗੇ
ਦਿਨ ਓਥੇ ਦੀਵਾਲੀ ਦਾ ਆਇ ਗਿਆ ਆਈਆਂ ਸੰਗਤਾਂ ਭੇਟ ਚੜ੍ਹਾਨ ਅੱਗੇ
ਬਚੇ ਤੀਵੀਆਂ ਬੁਢੇ ਤਾਂ ਮੋੜ ਦਿਤੇ ਸ਼ਸਤ੍ਰ ਧਾਰੀ ਸਭ ਖੜੇ ਜੁਵਾਨ ਅੱਗੇ
ਓਹਨਾਂ ਭਾਈਂ ਭੀ ਮੋਰਚੇ ਸੌਂਪ ਦਿਤੇ ਵੇਖੋ ਹੋਇ ਹੁਣ ਕਿਵੇਂ ਘਮਸਾਨ ਅੱਗੇ
ਨੇੜੇ ਫੌਜ *ਸਰਹਿੰਦ ਦੀ ਆਇ ਗਈ ਰਾਜੇ ਮਿਲੇ ਜਾਕੇ ਬੇਈਮਾਨ ਅੱਗੇ
ਸਾਰਾ ਜੰਗ ਦਾ ਢੰਗ ਸਮਝਾ ਦਿਤਾ ਫੌਜਾਂ ਵਧੀਆਂ ਛਡ ਨਸ਼ਾਨ ਅੱਗੇ
ਦੋਹਾਂ ਪਾਸਿਆਂ ਤੋਂ ਹਲੇ ਬੋਲ ਦਿਤੇ ਫੌਜਾਂ ਭਾਰੀਆਂ ਲਿਆਇ ਵਧਾਨ ਅੱਗੇ
ਜਿਸ ਤਰਫ ਵਜ਼ੀਦ ਖਾਂ ਆਪ ਆਇਆ ਓਸ ਤਰਫ ਅਜੀਤ ਬਲਵਾਨ ਅੱਗੇ
ਲੈਕੇ ਦੋ ਹਜ਼ਾਰ ਜੁਵਾਨ ਜੰਗੀ ਬੈਠਾ ਮੋਰਚੇ ਲੱਈ ਪਛਾਨ ਅੱਗੇ
ਸਾਹਿਬ ਸਿੰਘ ਜਰਨੈਲ ਕਰਤਾਰ ਸਿੰਘਾ ਖੜਾ ਰਾਜਿਆਂ ਦੇ ਆਹੂ ਲਾਹਨ ਅੱਗੇ

ਘੋਰ ਜੰਗ

ਇਕ ਤਰਫ ਸੀ ਚਾਰ ਹਜ਼ਾਰ ਯੋਧਾ ਦੂਜੀ ਤਰਫ ਵੈਰੀ ਬੇ-ਸ਼ੁਮਾਰ ਸਮਝੋ
ਦੋਹਾਂ ਪਾਸਿਆਂ ਤੋਂ ਹਲੇ ਹੋਇ ਕਠੇ ਧੂੜਾਂ ਉਡੀਆਂ ਚੜ੍ਹੇ ਗੁਬਾਰ ਸਮਝੋ
ਕੜਾ ਕਾੜ ਬੰਦੂਕਾਂ ਦੀ ਹੋਣ ਲਗੀ ਨੇਜ਼ੇ ਬਰਛੀਆਂ ਦੇ ਚਮਕਾਰ ਸਮਝੋ
ਮਾਰੂ ਵੱਜਦੇ ਗੱਜਦੇ ਜਿਵੇਂ ਬੱਦਲ ਗੋਲੀ ਤੀਰ ਬਰਸੇ ਮੋਹਲੇ ਧਾਰ ਸਮਝੋ
ਜੈ, ਦੁਰਗਾ ਤੇ ਹਨੂੰਮਾਨ ਭੈਰੋਂ ਐਲੀ ਅਕਬਰਾਂ ਦੇ ਸ਼ੋਰ ਭਾਰ ਸਮਝੋ
ਇਧਰ ਸਿੰਘਾਂ ਵਲੋਂ ਫਤਹਿ ਗੂੰਜ ਰਹੀ ਸਤਿ ਸ੍ਰੀ ਅਕਾਲ ਜੈਕਾਰ ਸਮਝੋ
ਕੋਹਾਂ ਵਿੱਚ ਪਿਆ ਬੜਾ ਸ਼ੋਰ ਭਾਰਾ ਦਲਾਂ ਵਿਚ ਹੋ ਰਹੀ ਮਾਰੋ ਮਾਰ ਸਮਝੋ
ਵੈਰੀ ਵਧਨ ਅੱਗੋਂ ਸਿੰਘ ਝਾੜ ਬਾੜਾਂ ਲਾਹੰਦੇ ਪਲਾਂ ਦੇ ਵਿਚ ਸਬਾਰ ਸਮਝੋ
ਠਾਠਾਂ ਮਾਰ ਸਮੁੰਦ ਅਗਾਂਹ ਆਉਂਦਾ ਅੱਗੇ ਖਹਿਕੇ ਨਾਲ ਪਹਾੜ ਸਮਝੋ
ਫੇਰ ਉਤਨਾ ਹਟ ਕੇ ਪਿਛਾਂ ਜਾਂਦਾ ਕੋਈ ਸਰਦੀ ਮੂਲ ਨ ਕਾਰ ਸਮਝੋ
ਕੜਾ ਕਾੜ ਸੜਾ ਸਾੜ ਹੋਇ ਰਹੀ ਚੌਂਹ ਪਾਸੀਂ ਦਿਸੇ ਧੂੰਆ ਧਾਰ ਸਮਝੋ

*ਰਾਜਿਆਂ ਨੇ ਸੂਬੇ ਸਰਹਿੰਦ ਨੂੰ ਪਹਿਲਾਂ ਖਬਰ ਭੇਜ ਦਿਤੀ ਹੋਈ ਸੀ ਕਿ ਗੁਰੂ ਆਨੰਦ ਪੁਰ ਤੋਂ ਬਸਾਲੀ ਜਾਣ ਵਾਸਤੇ ਤਿਆਰ ਹੋ ਗਿਆ ਹੈ ਇਹ ਸ਼ਰਾਰਤਾਂ ਸਾਰੀਆਂ (ਪਮੇ ਪਾਚੜ ਦੀਆਂ ਸਨ) ਤੁਸੀਂ ਚੋਬ ਦੇ ਫੌਜ ਲੈ ਕੇ ਪਹੁੰਚੋ ਓਤਨਾ ਚਿਰ ਅਸੀਂ ਰਲ ਮਿਲ ਕੇ ਗੁਰੂ ਨੂੰ ਕਿਸੇ ਖੁਲੇ ਮੈਦਾਨ ਵਿਚ ਅਟਕਾਈ ਰਖਾਂਗੇ ਸੂਬਾ ਮਦਦ ਵਾਸਤੇ ਆ ਪਹੁੰਚਾ।

ਦੌੜਾ ਦਾੜ ਰਹੇ ਡਿਗ ਥਾਂ ਥਾਂ ਤੇ ਜੂਝੇ ਪੈਦਲ ਅਤੇ ਅਸਵਾਰ ਸਮਝੋ
ਸਿੰਘ ਮੋਰਚੀਂ ਵਰੀ ਮੈਦਾਨ ਵਿਚ ਖਾਲੀ ਕੋਈ ਨ ਜਾਵੰਦਾਂ ਵਾਰ ਸਮਝੋ
ਜਿਧਰ ਜ਼ਾਂਵਦੀ ਨਜ਼ਰ ਕਰਤਾਰ ਸਿੰਘਾ ਮਚ ਰਹੀ ਭਾਰੀ ਹਾਹਾ ਕਾਰ ਸਮਝੋ

ਤਥਾ

ਸਾਹਿਬ ਆਪ ਖਲੋ ਕੇ ਥਾਂ ਉਚੀ ਚਾਰੋਂ ਤਰਬ ਹੀ ਨਜ਼ਰ ਦੁੜਾ ਰਹਿ ਸਨ
ਹੈਸੀ ਪਾਸ ਹੀ ਤੀਰਾਂ ਦਾ ਢੇਰ ਲਗਾ ਭਾਰੀ ਖਿਚ ਕਮਾਨ ਚਲਾ ਰਹਿ ਸਨ
ਜਿਸ ਤਰਫ ਵਿਹੰਦੇ ਜ਼ੋਰ ਵੈਰੀਆਂ ਦਾ ਉਸ ਤਰਫ ਨੂੰ ਮੀਂਹ ਬਰਸਾ ਰਹਿ ਸਨ
ਹੁਟ ਟਿਬੀ ਤੋਂ ਜਾਵੰਦੇ ਨਾਗ ਕਾਲੇ ਅਸਵਾਰਾਂ ਤੇ ਪੈਦਲ ਢਾਹ ਰਹਿ ਸਨ
ਹੁਕਮ ਪਾ ਫਰੇਸ਼ਤੇ ਮੌਤ ਦੇ ਉਹ ਲੜਦੇ ਯੋਧਿਆਂ ਤਈਂ ਸੁਲਾ ਰਹਿ ਸਨ
ਖਾਲੀ ਇਕ ਭੀ ਤੀਰ ਨ ਜਾਵੰਦਾ ਸੀ ਚੀਰ ਚੀਰ ਸਫਾ ਉਲਟਾ ਰਹਿ ਸਨ
ਏਸੇ ਤਰ੍ਹਾਂ ਉਦੇ ਸਿੰਘ ਦਯਾ ਸਿੰਘ ਆਲਮ ਸਿੰਘ ਹੋਰੀ ਜ਼ੋਰ ਲਾ ਰਹਿ ਸਨ
ਮੋਹਕਮ ਸਿੰਘ ਬਖਸ਼ਾਸਿੰਘ ਬਖਸ਼ੀਸ਼ਸਿੰਘਜੀ ਇਸ਼ਰਸਿੰਘਜੀ ਕਰਸਫਾ ਰਹਿ ਸਨ
ਸ਼ੇਰ ਸਿੰਘ ਬਚਿਤ੍ਰ ਸਿੰਘ ਦੇਵਾ ਗਰਜਾ ਸਿੰਘ ਜੈਸੇ ਗਰਜਾ ਰਹਿ ਸਨ
ਨਾਹਰ ਸਿੰਘ ਤੇ ਅਜਬ ਅਜੈਬ ਸਿੰਘ ਜੀ ਸੰਤ ਸਿੰਘ ਜੀ ਸਫਾ ਵਿਛਾ ਰਹਿ ਸਨ
ਰਾਮ ਸਿੰਘ ਅਤੇ ਸਾਹਿਬ ਸਿੰਘ ਜੈਸੇ ਜਥੇਦਾਰ ਜਥੇ ਇਹ ਲੜਾ ਰਹਿ ਸਨ
ਦੋਵੇਂ ਸਾਹਿਬ ਅਜੀਤ ਤੇ ਜ਼ੋਰਾਵਰ ਜੀ ਮਾਰ ਵੈਰੀਆਂ ਪਿਛਾਂ ਹਟਾ ਰਹਿ ਸਨ
ਕਿਤੇ ਵੈਰੀ ਨ ਵਧਨ ਕਰਤਾਰ ਸਿੰਘਾ ਧਰ ਕਾਲ ਦਾ ਰੂਪ ਖਪਾ ਰਹਿ ਸਨ

ਵਾਕ ਕਵੀ

ਕਈ ਵਾਰ ਹਲੇ ਕੀਤੇ ਵੈਰੀਆਂ ਨੇ ਜ਼ੋਰ ਸੂਬੇ ਦੀ ਫ਼ੌਜ ਲਗਾਂਦੀ ਰਹੀ
ਭਾਰੀ ਖਚਰੀ ਭੀੜ ਪਹਾੜੀਆਂ ਦੀ ਪਿਛਾਂ ਹਟ ਕੇ ਆਪਾ ਬਚਾਂਦੀ ਰਹੀ
ਕੋਈ ਮੋਰਚਾ ਛਡਿਆ ਖਾਲਸੇ ਨ ਮੌਤ ਵੈਰੀਆਂ ਤਈਂ ਖਪਾਂਦੀ ਰਹੀ
ਸਾਰਿਆਂ ਕੋਈ ਨ ਕੰਮ ਕਰਤਾਰ ਸਿੰਘਾ ਉਹ ਦਿਹਾੜੀ ਏਸੇ ਤਰ੍ਹਾਂ ਜਾਂਦੀ ਰਹੀ

ਤਥਾ

ਫੌਜਾਂ ਹਟ ਗਈਆਂ ਪਿਛਾਂ ਜ਼ੋਰ ਲਾ ਲਾ ਜਿਧਰ ਦੇਖਦੇ ਉਧਰ ਸਥਾਰ ਦਿਸਦੇ
ਕਿਤੇ ਪਏ ਘੋੜੇ ਕਿਤੇ ਮਰੇ ਹਾਥੀ ਕਿਤੇ ਪੈਦਲ ਅਤੇ ਅਸਵਾਰ ਦਿਸਦੇ
ਕਿਤ ਘਾਇਲ ਤੜਫਦੇ ਜਾਨ ਥੋਂਹਦੇ ਕਰਦੇ ਅਧਮੋਇ ਹਾਹਾਕਾਰ ਦਿਸਦੇ
ਕਿਤੇ ਖੂਨ ਦੇ ਮਿਝ ਦੇ ਬਣੇ ਗਾਰੇ ਕਿਤੇ ਜ਼ਖਮੀ ਪਏ ਲਾਚਾਰ ਦਿਸਦੇ

ਚੀਕਾਂ ਪੈਂਦੀਆ ਵਿਚ ਮੈਦਾਨ ਸਾਰੇ ਕਰਦੇ ਫਟੜ ਬੁਰੀ ਪੁਕਾਰ ਦਿਸਦੇ
ਨੇਜ਼ੇ ਬਰਛੀਆਂ ਢਾਲਾਂ ਬੰਦੂਕਾਂ ਪਈਆਂ ਟੁਟੇ ਭਜੇ ਬੇਅੰਤ ਹਹਿਆਰ ਦਿਸਦੇ
ਡੇਰੀਂ ਜਾ ਪਹਾੜੀਏ ਝੂਰਦੇ ਨੇ ਹੌਂਦੇ ਮਰ ਗਿਆ ਨੂੰ ਜ਼ਾਰੋ ਜ਼ਾਰ ਦਿਸਦੇ
ਸ਼ਾਹੀ ਫ਼ੌਜ ਦਾ ਹੋਯਾ ਨੁਕਸਾਨ ਬਹੁਤਾ ਮਰੇ ਫਟੜ ਕਈ ਹਜਾਰ ਦਿਸਦੇ
ਕੀਤੀ ਭਾਲ ਮੈਦਾਨ ਦੇ ਵਿਚ ਵੜਕੇ ਮੁਸਲਮਾਨ ਮੋਏ ਹਿਸੇ ਚਾਰ ਦਿਸਦੇ
ਸੂਬਾ ਝੂਰਦਾ ਬਹੁਤ ਕਰਤਾਰ ਸਿੰਘਾ ਕਹਿੰਦੇ ਫਤੇ ਦੇ ਨਹੀਂ ਆਸਾਰ ਦਿਸਦੇ

ਤਥਾ

ਏਧਰ ਸਿੰਘਾਂ ਨੇ ਮੋਰਚੀਂ ਫਿਰਕੇ ਜੀ ਹੋਇ ਜ਼ਖਮੀ ਵੇਖ ਉਠਾਇ ਸਾਰੇ
ਚੰਗੀ ਤਰ੍ਹਾਂ ਸਾਰੇ ਢੂੰਡ ਭਾਲ ਕਰਕੇ ਚੁਕ ਡੇਰਿਆਂ ਵਿਚ ਲਿਆਂਇ ਸਾਰੇ
ਸਾਲ ਪਤੂ ਬਨ੍ਹਾ ਕੇ ਜ਼ਖਮੀਆਂ ਨੂੰ ਤੇ ਤਿਹਾਵਲ ਨਾਲ ਰਿਝਾਇ ਸਾਰੇ
ਨਾਲ ਮਿਹਰ ਦੀ ਨਜ਼ਰ ਕਰਤਾਰ ਸਿੰਘਾ ਡਿਠੇ ਸਤਿਗੁਰਾਂ ਨੇ ਆਪ ਜਾਇ ਸਾਰੇ

ਸੂਬੇ ਵਜ਼ੀਦ ਖਾਂ ਦੀ ਨਾਰਾਜ਼ਗੀ ਤੇ ਸਲਾਹ

ਰਾਤ ਰਾਜਿਆ ਤਈਂ ਬੁਲਾ ਕਰਕੇ ਸੂਬੇ ਬਹੁਤ ਸਾਰਾ ਧਮਕਾਇਆ ਜੀ
ਮੇਰੀ ਫੌਜ ਦਾ ਬਹੁਤ ਨੁਕਸਾਨ ਹੋਇਆ ਸਿੰਘਾਂ ਗਜ਼ਬ ਬੁਰਾਂ ਅਜ ਢਾਹਿਆ ਜੀ
ਫੌਜਾਂ ਤੁਹਾਡੀਆਂ ਲੜਨ ਨ ਹੋ ਅਗੇ ਮੇਰਾ ਲਸ਼ਕਰ ਢੋ ਮਰਵਾਇਆ ਜੀ
ਸਾਰੀ ਉਮਰ ਇਹਾ ਜੰਗ ਵੇਖਯਾ ਨਹੀਂ ਗੁਰੂ ਬਹੁਤ ਨੁਕਸਾਨ ਪਹੁੰਚਾਇਆ ਜੀ
ਹੁਣ ਤਾਂ ਵਿਚ ਮੈਦਾਨ ਦੇ ਆਣ ਬੈਠਾ ਕਿਲ੍ਹ ਕੋਟ ਨਹੀਂ ਓਟ ਰਖਾਇਆ ਜੀ
ਹੱਲਾ ਕਰਕੇ ਫੜੇ ਯਾਂ ਮਾਰ ਦੇਵੋ ਹੈ ਰਬ ਸਬਬ ਬਨਾਇਆ ਜੀ
ਰਾਜੇ ਆਖਦੇ ਆਖ ਕੁਝ ਆਇ ਪਿਛੋਂ ਸਾਡਾ ਲਸ਼ਕਰ ਮਾਰ ਖਪਾਇਆ ਜੀ
ਵਿਚ ਡੇਰਿਆਂ ਅੰਤ ਨਹੀਂ ਜ਼ਖਮੀਆਂ ਦਾ ਅੰਤ ਮੁਰਦਿਆਂ ਕੋਈ ਨਪਾਇਆ ਜੀ
ਸੂਬੇ ਆਖਿਆ ਕਲ੍ਹ ਨ ਜੰਗ ਛੇੜੋ ਪਰਸੋਂ ਦੇਖੀ ਜਾਊ ਫਰਮਾਇਆ ਜੀ
ਸਾਂਭੋ ਜ਼ਖਮੀ ਕਲ੍ਹ ਕਰਤਾਰ ਸਿੰਘ ਪਰਸੋਂ ਮਾਰਾਂਗੇ ਰਬ ਜੇ ਚਾਹਿਆ ਜੀ

ਰਾਇ ਬਸਾਲੀ

ਪਿਛਾਂ ਖਾਲੀ ਬਸਾਲੀ ਨੂੰ ਜਾਣਦਾ ਸੀ ਰਾਜਾ ਰਿਹਾ ਇਮਦਾਦ ਪੁਚਾਵੰਦਾ ਜੀ
ਰਸਦ ਬਸਦ ਚੀਜ਼ਾਂ ਹੋਰ ਲੋੜੀਂਦੀਆਂ ਰਿਹਾ ਦੇ ਦੇ ਨਫਰ ਦੁੜਾਂਵਦਾ ਜੀ
ਸਦ ਭੇਜਿਆ ਉਸਨੂੰ ਰਾਜਿਆਂ ਨੇ ਸਮਾਂ ਲਾਰਿਆਂ ਵਿਚ ਟਪਾਵੰਦਾ ਜੀ
ਵੇਲਾ ਤਾੜ ਕੇ ਸਤਿਗੁਰਾਂ ਪਾਸ ਆਇਆ ਹਥ ਜੋੜ ਕੇ ਅਰਜ਼ ਸੁਣਾਵੰਦਾ ਜੀ
ਕਿਉਂ ਵਿਚ ਮੈਦਾਨ ਦੇ ਆਪ ਬੈਠੇ ਪਾਰ ਲੰਘ ਚਲੋ ਤਰਲਾ ਪਾਵੰਦਾ ਜੀ

ਕਿਲ੍ਹੇ ਕੋਟ ਤੇ ਰਾਜ ਉਹ ਆਪਦਾ ਏ ਚਲੋ, ਜੰਗ ਕਰਨਾ ਜਿਵੇਂ ਭਾਵੰਦਾ ਜੀ
ਆਪ ਸਾਫ਼ ਮੈਦਾਨ ਦੇ ਵਿਚ ਬੈਠੇ ਵੈਰੀ ਘਾਤ ਕਰਨਾ ਦਿਲੋਂ ਚਾਹਵੰਦਾ ਜੀ
ਟਲ ਚਲੋ ਹੁਣ ਏਥੋਂ ਕਰਤਾਰ ਸਿੰਘਾ ਜ਼ੋਰ ਵੈਰੀਆਂ ਦਾ ਵੱਧਦਾ ਜਾਵੰਦਾ ਜੀ

ਸ੍ਰੀ ਦਸ਼ਮੇਸ਼ ਜੀ

ਹੈ ਰਾਜਨ ਆਪ ਦਾ ਪ੍ਰੇਮ ਸੱਚਾ ਚੰਗੇ ਫਲ ਸਮੇਂ ਸਿਰ ਪਾਵਨੇ ਨੇ
ਤੁਸੀਂ ਚਲੋਂ ਅਸੀਂ ਪਿਛੇ ਆ ਜਾਂਗੇ ਹੱਥ ਵੈਰੀ ਦੇ ਤੱਈਂ ਦਿਖਾਵਨੇ ਨੇ
ਹੈ ਕਰਨਾ ਬਹੁਤਾ ਘਮਸਾਨ ਭਾਰਾ ਵੈਰੀ ਸੈਂਕੜੇ ਮਾਰ ਖਪਾਵਨੇ ਨੇ
ਨਹੀਂ ਮੂੰਹ ਛੁਪਾ ਕੇ ਟਲ ਜਾਣਾ ਮਥੇ ਸਾਮ੍ਹਣੇ ਸਾਰ ਖੜਕਾਵਨੇ ਨੇ
ਸਣੇ ਸੂਬੇ ਦੇ ਪਾਜ਼ੀਆਂ ਰਾਜਿਆਂ ਦੇ ਸਾਰੇ ਮਾਨ ਹੰਕਾਰ ਗੁਵਾਵਨੇ ਨੇ
ਰਾਜ ਤੇਜ਼ ਸਭ ਇਨ੍ਹਾਂ ਦੇ ਨਸ਼ਟ ਕਰਨੇ ਮੁਰਦੇ ਕੋਹਾਂ ਦੇ ਵਿਚ ਰੁਲਾਵਨੇ ਨੇ
ਜੰਗ ਪਿਆ ਹੈ ਸਾਫ ਮੈਦਾਨ ਅੰਦਰ ਜ਼ੋਰ ਸ਼ਸ਼ਤ੍ਰਾਂ ਦੇ ਅਜ਼ਮਾਵਨੇ ਨੇ
ਗੁਰੂ ਖ਼ਾਲਸੇ ਹੱਥੋਂ ਕਰਤਾਰ ਸਿੰਘਾ ਸਭ ਇਨ੍ਹਾਂ ਦੇ ਸ਼ਾਨ ਤੁੜਾਵਨੇ ਨੇ

ਰਾਜੇ ਸਿਲਾਹੀ ਚੰਦ ਨੇ ਸਤਿਗੁਰਾਂ ਦੇ ਵਹੀਰ ਨੂੰ ਲੈ ਜਾਣਾ

ਸਤਿਗੁਰੂ ਤਾਂ ਜੰਗ ਲਈ ਡਟੇ ਬੈਠੇ ਰਾਜਾ ਲੈ ਵਹੀਰ ਨੂੰ ਜਾਵੰਦਾ ਏ
ਸਹਿਜ ਨਾਲ ਸੰਭਾਲ ਕੇ ਸਾਰਿਆਂ ਨੂੰ ਸਤਿਲੁਜ ਤੋਂ ਪਾਰ ਲੰਘਾਵੰਦਾ ਏ
ਲੰਘ ਗਿਆ ਵਹੀਰ ਹੈ ਬਿਨ੍ਹਾਂ ਰੋਕੋਂ ਸੂਹਾ ਆਣ ਕੇ ਖ਼ਬਰ ਪੁਚਾਵੰਦਾ ਏ
ਦਸਵਾਂ ਪਾਤਸ਼ਾਹ ਫੇਰ ਕਰਤਾਰ ਸਿੰਘਾ ਰਣਜੀਤ ਤਾਈਂ ਬਜਵਾਵੰਦਾ ਏ

ਸਤਿਗੁਰ ਨੇ *ਨਿਰਮੋਹ ਤੋਂ ਬਸਾਲ੍ਹੀ ਨੂੰ ਕੂਚ ਕਰਨਾਂ

ਜਿਸ ਵਕਤ ਰਣਜੀਤ ਦੀ ਗੂੰਜ ਪਈ ਸਭ ਖ਼ਾਲਸਾ ਤੱਯਾਰ ਬਰ ਤੱਯਾਰ ਹੋਇਆ
ਆਪੋ ਆਪਨਾ ਜੰਗੀ ਸਾਮਾਨ ਲੈ ਕੇ ਝੱਟ ਲਸ਼ਕਰ ਸਬ ਹੁਸ਼ਯਾਰ ਹੋਇਆਂ
ਕੀਤੇ ਤਿੰਨ ਹਿਸੇ ਸਤਿਗੁਰੂ ਜੀ ਨੇ ਖੜਾ ਲਸ਼ਕਰ ਵਿਉਂਤ ਅਨੁਸਾਰ ਹੋਇਆਂ
ਉਦੇ ਸਿੰਘ ਆਲਮ, ਦਯਾ ਸਿੰਘ ਹੋਰੀ ਮੋਹਕਮ ਸਿੰਘ ਤੇ ਸਿੰਘ ਹਜ਼ਾਰ ਹੋਇਆਂ
ਇਹ ਸਾਹਿਬ ਅਜੀਤ ਸਿੰਘ ਨਾਲ ਕੀਤੇ ਵਡਾ ਸਾਹਿਬਜ਼ਾਦਾ ਜਥੇਦਾਰ ਹੋਇਆਂ
ਇਹ ਇਕ ਪਾਸਾ ਲੈਕੇ ਟੁਰੇ ਅਗੇ ਵੈਰੀ ਰੋਕ ਨ ਕਰੇ ਇਜ਼ਹਾਰ ਹੋਇਆਂ
ਨਾਹਰ ਸਿੰਘ, ਬਚਿਤ੍ਰ, ਸ਼ੇਰ ਸਿੰਘ ਜੀ ਸਾਹਿਬਸਿੰਘ ਜਥੇਦਾਰ ਭਾਰ ਹੋਇਆ,
ਸਿੰਘ ਇਕ ਹਜ਼ਾਰ ਜੁਵਾਨ ਜੰਗੀ ਬਾਈਂ ਤਰਫ਼ ਫੜ ਕੇ ਅਗੇਰਾ ਹੋਇਆ,

*ਨਿਰਮੋਹ ਗੜ੍ਹ ਤੇ ਜਿੱਥੇ ਸਤਿਗੁਰੂ ਬੈਠਦੇ ਸਨ ਅਤੇ ਜਿੱਥੇ ਸ਼ਹੀਦਾਂ ਦਾ ਸਸਕਾਰ ਕੀਤਾ ਸੀ, ਉਹ ਅਸਥਾਨ ਤੇ ਸ਼ਹੀਦਗੰਜ ਹੁਣ ਤਕ ਯਾਦਗਾਰ ਵਿਚ ਮੌਜੂਦ ਹਨ।

ਦੋਹਾਂ ਜੱਥਿਆਂ ਦੀ ਇਮਦਾਦ ਲਈ ਕਲਗੀਧਰ ਪਿਤਾ ਅਸਵਾਰ ਹੋਇਆ
ਬਾਕੀ ਸਿੰਘ ਸਾਰੇ ਰਹੇ ਵਿਚ ਅੜਦਲ ਨੇਜ਼ੇ ਬਰਛੀਆਂ ਦਾ ਚਮਕਾਰ ਹੋਇਆ
ਤੁਰੇ ਮੂੰਹ ਬਸਾਲ੍ਹੀ ਨੂੰ ਰੱਖ ਕੇ ਜੀ ਧੂੜਾਂ ਉਡੀਆਂ ਸ਼ੋਰ ਕਰਾਰ ਹੋਇਆ
ਗੁਰੂ ਕੂਚ ਕਰ ਗਿਆ ਕਰਤਾਰ ਸਿੰਘਾ ਦਲ ਵੈਰੀਆਂ ਦਾ ਖ਼ਬਰਦਾਰ ਹੋਇਆ

ਵੈਰੀ ਨੇ ਜ਼ੋਰ ਦਾ ਹੱਮਲਾ ਕਰਨਾ

ਗੁਰੂ ਕੂਚ ਕਰਕੇ ਨਿਕਲ ਚਲਿਆ ਏ ਵੈਰੀ ਬਦਲਾਂ ਵਾਂਗ ਉਮਡਾ ਆਏ
ਪੂਰੇ ਬੰਨ੍ਹ ਕੇ ਪੈਦਲਾ ਘੋੜ ਚੜ੍ਹਿਆ ਨੇਜ਼ੇ ਬਰਛੀਆਂ ਤਾਈਂ ਲਿਸ਼ਕਾ ਆਏ
ਢੋਲ, ਡੱਫ ਨਫ਼ੀਰੀਆਂ ਸੰਖ ਵੱਜਨ ਫਤੇ ਮਾਰੇ ਦਾ ਸ਼ੋਰ ਉਠਾ ਆਏ
ਧੂੜਾਂ ਉਡੀਆਂ ਗਰਦ ਗੁਬਾਰ ਚੜ੍ਹੇ ਠਾਠਾ ਮਾਰ ਕੇ ਚੜ੍ਹ ਦਰਯਾ ਆਏ
ਵੈਰੀ ਚੰਦ੍ਰਾਕਾਰ ਹੋ ਵਧੇ ਅਗੇ ਮਾਰੋ ਮਾਰ ਕਰ ਧੂੜ ਧੁਮਾ ਆਏ
ਪਲਾਂ ਵਿਚ ਤੜਾ ਭੜੀ ਹੋਣ ਲੱਗੀ ਵੈਰੀ ਜ਼ੋਰ ਦੇਇ ਕਦਮ ਵਧਾ ਆਏ
ਅੱਗ ਵਟ੍ਹਨ ਲੱਗੀ ਦੋਹਾਂ ਪਾਸਿਆਂ ਥੀਂ ਵੱਡਾ ਹੌਂਸਲਾ ਰਾਜੇ ਰਖਾ ਆਏ
ਘਾਨ ਲਹਿਣ ਗੇ ਹੁਣ ਕਰਤਾਰ ਸਿੰਘਾ ਘੇਰਾ ਪਾਵਨੇ ਨੂੰ ਰੱਖ ਚਾ ਆਏ

ਘੋਰ ਸੰਗ੍ਰਾਮ

ਵੈਰੀ ਚਾਹੁੰਦੇ ਸਨ ਘੇਰਾ ਪਾ ਲੱਹੀਏ ਜਾਣ ਨਦੀਉਂ ਲੰਘ ਨ ਪਾਰ ਛੇਤੀ
ਯਾ ਤਾਂ ਘੇਰ ਕੇ ਗੁਰੂ ਨੂੰ ਪਕੜ ਲਹੀਏ ਦੇਈਂਏ ਮੌਤ ਦੇ ਘਾਟ ਉਤਾਰ ਛੇਤੀ
ਏਸੇ ਵਾਸਤੇ ਕਰਕੇ ਤਿੰਨ ਹਿੱਸੇ ਫੌਜਾਂ ਆਣ ਪਈਆਂ ਲਲਕਾਰ ਛੇਤੀ
ਕਟਾ ਵੱਢ ਦੀ ਪੱਈ ਲੜਾਈ ਭਾਰੀ ਲਹਿ ਗਏ ਮੈਦਾਨ ਸਥਾਰ ਛੇਤੀ
ਕਿਤੇ ਤੀਰ ਤੇ ਕਿਤੇ ਬੰਦੂਕ ਚੱਲੇ ਕਿਤੇ ਖੜਕਦੀ ਸਾਰ ਤੇ ਸਾਰ ਛੇਤੀ
ਕਿਤੇ ਵਧ ਕੇ ਪੈਦਲ ਆ ਰਹਿ ਸਨ ਕਿਤੇ ਕਰਨ ਹਲੇ ਅਸਵਾਰ ਛੇਤੀ
ਸਿੰਘ ਕਰਦੇ ਵੈਰੀ ਦੀ ਰੋਕ ਨਾਲੇ ਪਿਛ੍ਹਾਂ ਹਟ ਰਹੇ ਰੱਖ ਕੇ ਢਾਹ ਛੇਤੀ
ਘੇਰਾ ਪਾਇ ਨ ਵੈਰੀ ਕਰਤਾਰ ਸਿੰਘਾ ਚਾਲਾਂ ਖੇਡ ਰਹੇ ਜਥੇਦਾਰ ਛੇਤੀ

ਤਥਾ

ਸਤਿਗੁਰਾਂ ਦੇ ਪਾਸ ਇਕ ਤੋਪ ਹੈਸੀ ਗੋਲੰਦਾਜ਼ ਉਸ ਤਈਂ ਚਲਾਈ ਜਾਂਦੇ
ਜਿੱਧਰ ਵੇਖਦੇ ਵੈਰੀ ਦੀ ਭੀੜ ਪਾਈ ਗੋਲੇ ਮਾਰ ਕੇ ਸਫਾਂ ਉਡਾਈ ਜਾਂਦੇ
ਸਤਿਗੁਰੂ ਜੀ ਭੀ ਅੱਜ ਰੋਹ ਮਤੇ ਧਨਖ ਵਿਦਯਾ ਜੌਹਰ ਦਿਖਾਈ ਜਾਂਦੇ
ਕਦੇ ਸਜੇ ਅਤੇ ਕਦੇ ਜਾ ਖਬੇ ਤੀਰ ਮੀਂਹ ਦੇ ਵਾਂਗ ਬਰਸਾਈ ਜਾਂਦੇ
ਤੀਰ ਕੋਹਾਂ ਤੋੜੀ ਲੰਮੀ ਮਾਰ ਕਰਦੇ ਸਫ਼ਾਂ ਚੀਰ ਜੁਵਾਨ ਉਲਟਾਈ ਜਾਂਦੇ

ਜਿਨੇ ਵਧ ਕੇ ਆਉਂਦੇ ਅਗ੍ਹਾਂ ਵੈਰੀ ਓਨਾ ਧੱਕ ਕੇ ਪਿਛ੍ਹਾਂ ਹਟਾਈ ਜਾਂਦੇ
ਅਗਾ ਜਾਇ ਅਜੀਤ ਸਿੰਘ ਸਾਫ਼ ਕਰਦਾ ਪਿਛੇ ਗੁਰੂ ਜੀ ਕਦਮ ਵਧਾਈ ਜਾਂਦੇ
ਜਥਾਸਾਹਿਬ ਸਿੰਘਦਾਰੋਕੇ ਪਿਛਲਿਆਂ ਨੂੰ ਇਉਂ ਆਪਣੀ ਢਾਲ ਰਖਾਈ ਜਾਂਦੇ
ਤੇਥਾ ਮੁਛ ਹੋ ਰਹੀ ਮੈਦਾਨ ਅੰਦਰ ਵੱਢ ਵੱਢ ਜੁਵਾਰ ਵਿਛਾਈ ਜਾਂਦੇ
ਵੈਰੀ ਆ ਆ ਮੌਤ ਦੇ ਮੂੰਹ ਪੈਂਦੇ ਸਿੰਘ ਕਾਲ ਦਾ ਰੂਪ, ਖਪਾਈ ਜਾਂਦੇ
ਵੈਰੀ ਸਾਗਰ ਦੇਇ ਉਛਾਲਿਆਂ ਨੂੰ ਬੜਵਾਨਲ ਦੇ ਵਿਚ ਸਮਾਈ ਜਾਂਦੇ
ਦਲ ਮੱਕੜੀ ਦੇ ਕਰਤਾਰ ਸਿੰਘਾ ਨਿਕਲ ਨਿਕਲ ਪਹਾੜਾਂ ਤੋਂ ਆਈ ਜਾਂਦੇ

### ਗਜ਼ਬ ਦਾ ਜੰਗ

ਯਾਦਗਾਰ ਵਾਲਾ ਜੰਗ ਅੱਜ ਦਾ ਸੀ ਵੈਰੀ ਚਾਰ ਚੁਫੇਰਯੋਂ ਆ ਰਹਿ ਸਨ
ਘੇਰ ਲੌ, ਨ ਸਤਿਗੁਰੂ ਜਾਇ ਪਾਣਾ ਰਾਜੇ ਹਾਕਮ ਫੌਜਾਂ ਭੁਕਾ ਰਹਿ ਸਨ
ਕਈ ਹਜ਼ਾਰ ਬੰਦੂਕ ਸੀ ਚੱਲ ਰਹੀ ਨੇਜ਼ੇ ਬਰਛੀਆਂ ਲਿਸ਼ਕ ਦਿਖਾ ਰਹਿ ਸਨ
ਸਾੜ ਸਾੜ ਸੀ ਤੀਰਾਂ ਦੀ ਹੋਇ ਰਹੀ ਵਾਰ ਤੋਪਾਂ ਦੇ ਗੂੰਜ ਗੂੰਜਾ ਰਹਿ ਸਨ
ਮਾਰੂ ਵਜ ਰਹਿ ਦਲਾਂ ਦੇ ਵਿਚ ਭਾਰੇ ਦੂਰ ਦੂਰ ਨਿਸ਼ਾਨ ਫਹਿਰਾ ਰਹਿ ਸਨ
ਦੋਹਾਂ ਦਲਾਂ ਦੇ ਹਾਥੀ ਚਿੰਘਾੜ ਰਹਿਸਨ ਘੋੜੇ ਤੰਗ ਪਏ ਹਿਣਹਿਣਾ ਰਹਿ ਸਨ
ਮਾਰੋ ਫੜੋ ਦੀ ਆਇ ਆਵਾਜ਼ ਰਹੀ ਸਿੰਘ ਫਤੇ ਅਕਾਲ ਗਜਾ ਰਹਿ ਸਨ
ਮੇਘ ਧੂੰਏਂ ਤੇ ਗਰਦ ਗੁਬਾਰ ਦੇ ਬਣੇ ਅਸਮਾਨ ਉਤੇ ਉਮਡਾ ਰਹਿ ਸਨ
ਤੜ ਤੜ ਹੁੰਦੀ ਕੜਕ ਬਿੱਜਲੀ ਦੀ ਬੂੰਦਾ ਗੋਲੀਆਂ ਮੇਘ ਬਰਸਾ ਰਹਿ ਸਨ
ਲਹੂ ਮਿਝ ਦੇ ਹੋ ਘਾਨ ਥਾਂ ਥਾਂ ਉਹ ਅਜੀਬ ਨਜ਼ਾਰਾ ਬਣਾ ਰਹਿ ਸਨ
ਦਲਾਮਲੀ ਹੋ ਰਹੀ ਸੀ ਦਲਾਂ ਅੰਦਰ ਕਈ ਲਤਾੜੀਦੇ ਜਿੰਦਾਂਗੁਵਾ ਰਹਿ ਸਨ
ਪਾਣੀ ਬਾਝ ਕਈ ਘਾਇਲ ਤੜਫ ਰਹੇ ਕਈ ਅਧ ਫਟੇ ਭਜੇ ਜਾ ਰਹਿ ਸਨ
ਘੋੜੇ ਬਿਨ੍ਹਾਂ ਸਵਾਰਾਂ ਦੇ ਫਿਰਨ ਭੌਂਦੇ ਵਾਧੂ ਵਿਚ ਨੁਕਸਾਨ ਪੁਚਾ ਰਹਿ ਸਨ
ਕਿਤੇ ਵੈਰੀਆਂ ਦਾ ਜ਼ੋਰ ਪੈ ਰਿਹਾ ਸੀ ਕਿਤੇ ਸੂਰਮੇ ਸਿੰਘ ਦਬਾ ਰਹਿ ਸਨ
ਕਿਤੇ ਹਥੋ ਹਥੀ ਘੋਲ ਪੈ ਰਹਿ ਸਨ ਕਿਤੇ ਦੂਰ ਹਟ ਆਪਾ ਬਚਾ ਰਹਿ ਸਨ
ਲੜਦੇ ਭਿੜਦੇ ਸਿੰਘ ਕਰਤਾਰ ਸਿੰਘ ਵਲ ਨਦੀ ਦੇ ਕਦਮ ਉਠਾ ਰਹਿ ਸਨ

### ਵੈਰੀ ਨੇ ਸਤਿਗੁਰਾਂ ਨੂੰ ਦਰਯਾ ਤਾਂ ਪਾਰ ਜਾਣ ਤੋਂ ਰੋਕਣਾ

ਏਸ ਤਰ੍ਹਾਂ ਲਾਹੰਦੇ ਘਾਣ ਵੈਰੀਆਂ ਦੇ ਪਹੁੰਚ ਗਏ ਸਤਿਗੁਰੂ ਦਰਯਾ ਉਤੇ
ਤੜਫ ਉਠਿਆ ਵੇਖ ਵਜ਼ੀਦ ਖਾਂ ਸੀ ਪਿਆ ਰੋਕਣੇ ਦੇ ਲਈ ਆ ਉਤੇ
ਨਾਲੇ ਰਾਜਿਆਂ ਵਲ ਅਸਵਾਰ ਭਜੇ ਗੁਰੂ ਆ ਗਿਆ ਆਪਣੇ ਦਾ ਉਤੇ

ਲੰਘ ਗਿਆ ਸਤਿਲੁਜ ਤੋਂ ਪਾਰ ਜੇ ਕਰ ਆਕੀ ਹੋ ਬੈਠਾ ਕਿਸੇ ਜਾ ਉਤੇ
ਮੂੰਹ ਦੇਵਾਂਗੇ ਫੇਰ ਕੀਹ ਬਾਦਸ਼ਾਹ ਨੂੰ ਡਾਢਾ ਹੁਕਮ ਕੋਈ ਦੇਵੇ ਚੜ੍ਹਾ ਉਤੇ
ਰੋਕ ਲਵੋ ਪੱਤਣ ਜਿਵੇਂ ਹੋ ਸਕੇ ਦਿਹੋ ਲਸ਼ਕਰ ਸਾਰੇ ਝੁਕਾ ਉਤੇ
ਫ਼ੌਜ ਆਪਣੀ ਸਾਰੀ ਲੈ ਆਣ ਪਿਆ ਚੋਬਾਂ ਧੌਂਸਿਆਂ ਦੇ ਵਜਦਾ ਉਤੇ
ਸਾਹਿਬ* ਸਿੰਘ ਅੜ ਗਿਆ ਕਰਤਾਰ ਸਿੰਘਾ ਲੈ ਕੇ ਪੈਂਤੜਾ ਪੈਰ ਜਮਾ ਉਤੇ

ਦਰਯਾ ਤੇ ਹੱਥੋ ਪੱਥੀ ਦੀ ਲੜਾਈ

ਇਕ ਤਰਫ਼ ਲੜ ਰਹੇ ਅਜੀਤ ਸਿੰਘ ਜੀ ਓਧਰ ਰਾਜਿਆਂ ਦੇ ਆ ਜੁਵਾਨ ਲਥੇ
ਦੂਜੀ ਤਰਫ਼ ਹੈਸੀ ਸਾਹਿਬ ਸਿੰਘ ਲੜਦਾ ਓਸ ਤਰਫ ਸਾਰੇ ਮੁਸਲਮਾਨ ਲਥੇ
ਸਾਹਿਬ ਸਿੰਘ ਵਲੇ ਬਹੁਤਾ ਜ਼ੋਰ ਪਿਆ ਅੜੇ ਸੂਰਮੇ ਜ਼ੋਰ ਅਜ਼ਮਾਨ ਲਥੇ
ਸਤਿਗੁਰੂ ਜੀ ਨਦੀ ਤੇ ਪਹੁੰਚ ਗਏ ਪਿਛੇ ਘਾਣ ਆ ਵਿਚ ਮੈਦਾਨ ਲਥੇ
ਕਟਕ ਵੈਰੀਆਂ ਦੇ ਗਲ ਆਣ ਪੈ ਗਏ ਅੜੇ ਸਿੰਘ ਭੀ ਤੇਗ਼ ਖੜਕਾਨ ਲਥੇ
ਪਲਾਂ ਵਿਚ ਓਥੇ, ਕਟਾ ਵਢ ਹੋਈ ਹੋ ਸੂਰਮੇ ਲਹੂ ਲੁਹਾਨ ਲਥੇ
ਸੈ ਪੈਦਲ ਤੇ ਅਸਵਾਰ ਡਿਗੇ ਘਾਇਲ ਸੂਰਮੇ ਬੇ ਪਰ੍ਹਾਨ ਲਥੇ
ਰੋਕ ਵੈਰੀ ਨੂੰ ਲਿਆ ਕਰਤਾਰ ਸਿੰਘਾ ਜਮ ਰੂਪ ਹੋ ਕੇ ਸਿੰਘ ਖਾਨ ਲਥੇ

ਤਥਾ

ਲਥੇ ਵੈਰੀਆਂ ਦੇ ਆਕੇ ਕਟਕ ਗਿਰਦੇ ਸਿੰਘ ਮਾਰਦੇ ਮਾਰਦੇ ਹਾਰ ਹੋ ਗਏ
ਭੇਡਾਂ ਗਿਰਦ ਬਘਯਾੜਾਂ ਦੇ ਆਣ ਹੋਈਆਂ ਮਰ, ਮਰਕੇ ਵੈਰੀ ਸਥਾਰ ਹੋ ਗਏ
ਸਿੰਘ ਓਥੇ ਹਜ਼ਾਰ ਤੋਂ ਘੱਟ ਹੈਸਨ ਗਿਰਦੇ ਵੈਰੀ ਆ ਕਈ ਹਜ਼ਾਰ ਹੋ ਗਏ
ਸਾਹਿਬਸਿੰਘ ਹੋ ਅੰਤ ਸ਼ਹੀਦ ਡਿਗਾ ਪਰ ਵੈਰੀ ਸਬਰ ਹਿਸੇ ਚਾਰ ਹੋ ਗਏ
ਸਿੰਘ ਡਟ ਕੇ ਓਸ ਥਾਂ ਲੜੇ ਬਹੁਤਾ ਵੇਖ ਵੇਖ ਵੈਰੀ ਸ਼ਰਮਸਾਰ ਹੋ ਗਏ
ਪਿਆ ਸ਼ੋਰ ਬੇਅੰਤ ਕਰਤਾਰ ਸਿੰਘਾ ਯੋਧੇ ਜ਼ਖਮੀ ਬੇ ਸ਼ੁਮਾਰ ਹੋ ਗਏ

ਸਾਹਿਬ ਸਿੰਘ ਦੀ ਮਦਦ ਤੇ ਸਤਿਗੁਰਾਂ ਨੇ ਆਪ ਆਉਣਾ

ਦੌੜ ਕਿਸੇ ਅਸਵਾਰ ਨੇ ਖਬਰ ਦਿਤੀ ਕੁਮਕ ਲੈ ਕੇ ਸਤਿਗੁਰੋ ਜਾਉ ਛੇਤੀ
ਸਾਹਿਬ ਸਿੰਘ ਡਾਢੇ ਘੇਰੇ ਵਿਚ ਆਯਾ ਜੇਕਰ ਜੀਉਂਦਾ ਹੈ ਤਾਂ ਛੁਡਾਉ ਛੇਤੀ
ਸੁਣਦੇ ਸਾਰ ਸਤਿਗੁਰੂ ਜੀ ਪਿਛਾਂ ਪਰਤੇ ਲੈ ਬਚਿਤ੍ਰ ਸਿੰਘ ਨੂੰ ਨਾਲ ਜਾਉ ਛੇਤੀ
ਖ਼ਬਰ ਭੇਜ ਅਜੀਤ ਸਿੰਘ ਪਾਸ ਦਿਤੀ ਪਾਸਾ ਆਪਨਾ ਕਾਇਮ ਕਰਾਉ ਛੇਤੀ

*ਸੂ: ਪ੍ਰ: ਰੁਤ ੪ ਅੰਸੂ ੪੪ ਵਿਚ ਸਾਹਿਬ ਚੰਦ ਲਿਖਯਾ ਹੈ, ਗੁਰ ਬਿਲਾਸ ਭਾ: ਸੁੱਖਾ ਸਿੰਘ ਅਧਿਯਾਇ ੧੯ ਛੰਦ ੪੪ ਸਾਹਿਬ ਸਿੰਘ ਹੀ ਲਿਖਯਾ ਹੈ।

ਵੈਰੀ ਵਧੇ ਨ ਵਲ ਦਰਯਾ ਕੋਈ ਜਿਹੜਾ ਵਧੇ ਸੋ ਮਾਰ ਮੁਕਾਉ ਛੇਤੀ
ਸਿੰਘ ਫ਼ਸ ਗਏ ਅਸੀਂ ਛੁਡਾਉਣ ਚਲੇ ਆਇ ਸਮਦੇ ਕਰੋ ਬਚਾਉ ਛੇਤੀ
ਆਪ ਚੋਣਵਾਂ ਲੈ ਜਥਾ ਨਾਲ ਭਾਰਾ ਪਏ ਉਥੇ ਤੱਤੇ ਘਾਉ ਛੇਤੀ
ਦਿਤੀ ਮਾਰ ਮਚਾ ਕਰਤਾਰ ਸਿੰਘਾ ਭਾਰੇ ਵਾਹਿ ਖਪਰੇ ਪਾਉ ਪਾਉ ਛੇਤੀ

ਸਤਿਗੁਰਾਂ ਨੇ ਸਾਹਿਬ ਸਿੰਘ ਦੀ ਲੋਥ ਲੈ ਆਉਣੀ

*ਸਾਹਿਬ ਸਿੰਘ ਦੀ ਲੋਥ ਤੇ ਮਾਰ ਮੱਚੀ ਵੈਰੀ ਡਰਦੇ ਜਿੰਦਾ ਬਚਾ ਲੈ ਗਏ
ਛਡੇ ਤੀਰ ਸਤਿਗੁਰਾਂ ਨੇ ਤੇਜ਼ ਤਿਖੇ ਬੇਸ਼ੁਮਾਰ ਜਾਨਾਂ ਉਹ ਉਡਾ ਲੈ ਗਏ
ਸਿੰਘਾਂ ਅੜ ਕੇ ਤੇਗ ਦੀ ਮਾਰ ਮਾਰੀ ਦੂਰ ਵੈਰੀਆਂ ਤਈਂ ਭਜਾ ਲੈ ਗਏ
ਜਥੇਦਾਰ ਦੀ ਲੋਥ ਕਰਤਾਰ ਸਿੰਘਾ ਨਾਲ ਜ਼ੋਰ ਦੇ ਗੁਰੂ ਉਠਾ ਲੈ ਗਏ

ਵੈਰੀ ਦੀ ਫੌਜ ਵਿਚ ਹਿਲਜੁਲੀ

ਮਿਲੀ ਖਬਰ ਵਜ਼ੀਦੇ ਨੂੰ ਜਿਸ ਵੇਲੇ ਗੁਰਾਂ ਆ ਏਧਰ ਜ਼ੋਰ ਪਾ ਦਿਤਾ
ਉਸ ਅਸਲ ਟਿਕਾਣਯੋਂ ਆਪਨਾ ਦਲ ਉਸੇ ਤਰਫ ਨੂੰ ਸਾਰਾ ਝੁਕਾ ਦਿਤਾ
ਹਿਲੀ ਪੈਰਾਂ ਤੋਂ ਫੌਜ ਜਾਂ ਵੈਰੀਆਂ ਦੀ ਵੇਖ ਸਿੰਘਾ ਨੇ ਹਲਾ ਬੁਲਾ ਦਿਤਾ
ਸਾਰੀ ਫੌਜ ਹੀ ਬੇ ਤਰਤੀਬ ਹੋ ਗਈ ਜ਼ੋਰ ਵੈਰੀ ਦਾ ਸਿੰਘਾਂ ਗੁਵਾ ਦਿਤਾ
ਬੁਰੀ ਵਾਂਢ ਜੁਆਰ ਦੇ ਵਾਂਗ ਹੋਈ ਸੂਹਾ ਧਰਤ ਨੂੰ ਸਾਲੂ ਪਹਿਨਾ ਦਿਤਾ
ਏਸੇ ਹਿਲਜੁਲੀ ਵਿਚ ਅਜੀਤ ਸਿੰਘ ਨੇ ਅਗਾ ਵੈਰੀ ਤੋਂ ਸਾਫ ਕਰਾਵਾ ਦਿਤਾ
ਪਾਰ ਲੰਘ ਸਾਫ ਹੀ ਸਤਿਗੁਰੂ ਜੀ ਅੱਖੀ ਵੈਰੀਆਂ ਦੀ ਘੱਟਾ ਪਾ ਦਿਤਾ
ਵੈਰੀ ਹੋਇ ਹੈਰਾਨ ਕਰਤਾਰ ਸਿੰਘਾ ਉਹਨਾਂ ਆਖ ਜੀ ਹਲਾ ਕਰਾ ਦਿਤਾ

ਅਖੀਰ ਦੀ ਕਟਾ ਵੱਢ

ਪਾਰ ਲੰਘ ਦੇ ਵੈਰੀ ਨੂੰ ਵੇਖ ਕਰਕੇ ਫੌਜਾਂ ਹਾਜਿਆਂ ਫੇਰ ਝੁਕਾਈਆਂ ਜੀ
ਇਕ ਤਰਫ਼ ਸੂਬਾ ਦੂਜੀ ਤਰਫ ਰਾਜੇ ਧੂੜਾਂ ਤ੍ਰਹ ਅਕਾਸ਼ ਤੇ ਛਾਈਆਂ ਜੀ
ਵਰੀ ਪਤਣ ਰੋਕਣਾ ਚਾਹੁੰਦੇ ਸਨ ਏਸੇ ਲਈ ਆ ਸਤਾ ਵਧਾਇਆ ਜੀ
ਇਧਰ ਸਿੰਘਾਂ ਭੀ ਬਨ੍ਹੀਆਂ ਸਫਾ ਅਗੇ ਤੀਰਾਂ ਗੋਲੀਆਂ ਝੜੀਆਂ ਲਾਈਆਂ ਜੀ
ਤੌਬ ਤੌਬ ਸਾਰੇ ਵੈਰੀ ਕਰ ਓਠੇ ਵਧ ਤੇਗਾਂ ਅਹੀਆਂ ਵਾਹੀਆਂ ਜੀ
ਅਜਗਜ਼ਬ ਦੀ ਸਿੰਘਾਂ ਨੇ ਮਾਰ ਮਾਰੀ ਜਿਵੇਂ ਜੱਟਾਂ ਨੇ ਵਾਢੀਆਂ ਪਾਈਆਂ ਜੀ
ਥੋੜੇ ਸਿੰਘ ਤੇ ਵੈਰੀ ਸਨ ਕਈ ਹਿਸੇ ਪਈਆਂ ਦਲਾਂ ਦੇ ਵਿਚ ਦੁਹਾਈਆਂ ਜੀ
ਪੈ ਗਿਆ ਹਨੇਰਾ ਕਰਤਾਰ ਸਿੰਘਾ ਸਿੰਘ ਲੰਘ ਗਏ ਨਾਲ ਸਫਾਈਆਂ ਜੀ

*ਇਹ ਸਾਹਿਬ ਸਿੰਘ ਪੰਜਾਂ ਪਿਆਰਿਆਂ ਵਿਚੋਂ ਪਿਆਰਾ ਨਹੀਂ ਸੀ।

ਸਤਿਗੁਰਾਂ ਨੇ ਸਣੇ ਫੌਜ ਦੇ ਪਾਰ ਲੰਘ ਜਾਣਾ

ਨਾਲੇ ਰੋਕ ਕਰਦੇ ਨਾਲੇ ਪਾਰ ਹੁੰਦੇ ਹੌਲੀ ਹੌਲੀ ਸਭ ਸਾਥੀ ਲੰਘਾਇ ਲਏ
ਜਿਹੜੇ ਹੋਇ ਸ਼ਹੀਦ ਸੋ ਰਹੇ ਉਥੇ ਸਾਂਭ ਜ਼ਖ਼ਮੀ ਸਾਰੇ ਉਠਾਇ ਲਏ
ਪਾਰ ਵਜਿਆ ਜਾਇ ਰਣਜੀਤ ਜਦੋਂ ਸੁਣ ਵੈਰੀਆਂ ਹੌਂਸਲੇ ਢਾਹਿ ਲਏ
ਸਰਿਆਂ ਕੁਝ ਨ ਕੰਮ ਕਰਤਾਰ ਸਿੰਘਾ ਯੋਧੇ ਬੇਸ਼ੁਮਾਰ ਮਰਵਾਇ ਲਏ

ਰਾਜਿਆ ਦੇ ਪਿਛੇ ਹਟ ਜਾਣਾ

ਪਿਛਾ ਥੋੜਾ ਕੁ ਵੈਰੀਆਂ ਕੀਤਾ ਹੈ ਸੀ ਅਗੋਂ ਤੀਰਾਂ ਦੀ ਡਾਢੀ ਬੁਛਾੜ ਪਈ
ਕੁਝ ਮਰ ਗਏ ਤੇ ਕੁਝ ਪਿਛਾਂ ਹਟ ਗਏ ਬੁਰੀ ਪਾਰਲੇ ਕੰਢਯੋਂ ਮਾਰ ਪਈ
ਸਣੇ ਰਾਜਿਆਂ ਦੇ ਸੂਬਾ ਰਿਹਾ ਵਿਹੰਦਾ ਗਈ ਪੇਸ਼ ਨ ਜਿੰਦ ਲਾਚਾਰ ਪਈ
ਜਿਧਰ ਵੇਖਦੇ ਉਧਰੇ ਨਜ਼ਰ ਆਉਂਦੀ ਵਿਚ ਟੋਹਾਂ ਦੇ ਫੌਜ ਸਥਾਰ ਪਈ
ਕਿਤੇ ਘੋੜੇ ਪੈਦਲ ਅਸਵਾਰ ਕਿਧਰੇ ਹੁੰਦੀ ਜ਼ਖਮੀਆਂ ਦੀ ਹਾਹਾਕਾਰ ਪਈ
ਆਣ ਗਿਦੜ ਕੁਤੀਆਂ ਪਾਯਾ ਰੌਲਾ ਦੂਰ ਤਕ ਡਰਾਉਣੀ ਬਾਰ ਪਈ
ਅੰਤ ਝੂਰਦੇ ਹਟ ਗਏ ਡੇਰਿਆਂ ਨੂੰ ਟੁਟੇ ਲਕ ਤੇ ਸਿਰ ਤੇ ਹਾਰ ਪਈ
ਦਸੋ ਖਟਿਆ ਕੀਹ ਕਰਤਾਰ ਸਿੰਘਾ ਪਲੇ ਜਗਤ ਦੀ ਮੁਫਤ ਫਿਟਕਾਰ ਪਈ

ਫੋਕੀਆਂ ਸਲਾਹਾਂ

ਸੂਬੇ ਆਖ਼ਯਾ ਰਹਿ ਗਈ ਪਤ ਸਾਡੀ ਦਿਲੀ ਲਿਖਾਂਗੇ ਵੈਰੀ ਭਜਾ ਆਏ
ਛਡ ਗਿਆ ਹੈ ਗੁਰੂ ਆਨੰਦ ਪੁਰ ਨੂੰ ਮਾਰ, ਪਾਰ ਸ਼ਤਿਲੁਜ ਲੰਘਾ ਆਏ
ਦਿਨੇ ਬਨ੍ਹਕੇ ਬਿਸਤਰੇ ਰਾਹ ਪੈ ਗਏ ਦਿਲੋਂ ਸਮਝਾਵੇ ਜਿੰਦਾ ਬਚਾ ਆਏ
ਦੁਨੀਆਂ ਹਸਦੀ ਹੋਊ ਕਰਤਾਰ ਸਿੰਘਾ ਪਾਜ਼ੀ ਚੰਗੀਆਂ ਪੂਰੀਆਂ ਪਾ ਆਏ

ਬਸਾਲੀ ਵਿਚ ਖੁਸ਼ੀਆਂ

ਪਾਰ ਵਜਿਆਂ ਜਦੋਂ ਰਣਜੀਤ ਜਾਕੇ ਰਾਜਾ ਸੰਗਤਾਂ ਦੇ ਸਣੇ ਆਵੰਦਾ ਏ
ਸ਼ਹਿਰੋਂ ਦੂਰ ਅਗੋਂ ਵ ਲੀ ਆਇ ਮਿਲਾ ਚਰਨੀ ਝੁਕਕੇ ਸੀਸ ਝੁਕਾਵੰਦਾ ਏ
ਬੜੇ ਨਾਲ ਸਤਿਕਾਰ ਦੇ ਲੈ ਗਿਆ ਜੀ ਸੋਹਣੇ ਥਾਂ*ਡੇਰਾ ਕਰਵਾਵੰਦਾ ਏ
ਦਾਣਾ ਰਸਦ ਪਠਾ ਵਰਤਾਯਾ ਗਿਆ ਲੋੜ ਵੰਦੀਆਂ ਚੀਜ਼ਾਂ ਪੁਚਾਵੰਦਾ ਏ
ਪਹਿਲਾ ਸਾਂਭਿਆ ਸਾਰਿਆਂ ਜ਼ਖਮੀਆਂ ਨੂੰ ਤੇ ਜਰਾਹਾਂ ਦੇ ਤਈਂ ਬੁਲਾਂਵਦਾ ਏ

---

*ਭਾਈ ਸੁਖਾ ਸਿੰਘ ਜੀ ਨੇ ਲਿਖਯਾ ਹੈ ਕਿ **ਰ** ਤ **ਸ**ਾਹਿਬਾਂ ਨੇ ਉਸ ਨਦੀ ਕਿਨਾਰੇ ਹੀ ਡੇਰਾ ਰੱਖਯਾ ਸੀ ਸੋ ਹੈ ਭੀ ਕੁਝ ਠੀਕ ਪ੍ਰਤੀਤ ਹੁੰਦਾ, ਕਿਉਂਕਿ ਇਹ ਸ਼ਕ ਸੀ ਕਿ ਦੁਸ਼ਮਨ ਰਾਤ ਨੂੰ ਸਤਿਲੁਜ ਲੰਘ ਕੇ ਹਮਲਾ ਨ ਕਰੇ ਇਸ ਵਾਸਤੇ ਵੈਰੀ ਦੀ ਰੋਕ ਵਾਸਤੇ ਐਨ ਮੁਮਕਿਨ ਹੈ ਕਿ ਸਤਿਗੁਰਾਂ ਨੇ ਦਰਯਾ ਦੇ ਕਿਨਾਰੇ ਤੇ ਹੀ ਕੈਂਪ ਲਗਾਈ ਰੱਖਯਾ ਹੋਵੇ।

ਤਨੋਂ ਮਨੋਂ ਕਰ ਸੇਵ ਕਰਤਾਰ ਸਿੰਘਾ ਸਤਿਗੁਰਾਂ ਤੋਂ ਖੁਸ਼ੀਆਂ ਪਾਵੰਦਾ ਏ

ਮੈਦਾਨ ਦੀ ਦੇਖ ਭਾਲ

ਖਾ ਪੀ ਇਕ ਜਥਾ ਤਯਾਰ ਹੋਇਆ ਪਾਰ ਲੰਘ ਕੇ ਨਦੀਉਂ ਆਇ ਸਾਰੇ
ਦੂਰ ਦੂਰ ਮਸਾਲਾਂ ਦੇ ਚਾਨਣੇ ਵਿਚ ਮਿਲੇ ਜ਼ਖ਼ਮੀ ਤੁਰਤ ਉਠਾਇ ਸਾਰੇ
ਮੁਸਲਮਾਨ, ਹਿੰਦੂ, ਸਿੰਘ ਜੀਊਂਦੇ ਜੋ ਲਿਆ ਕੰਢੇ ਤੇ ਕਠੇ ਕਰਾਇ ਸਾਰੇ
ਪਾ ਕੇ ਬੇੜੀਆਂ ਦੇ ਵਿਚ ਸਾਂਭ ਕੇ ਜੀ ਪਾਰ ਨਦੀਉਂ ਤੁਰਤ ਲੰਘਾਇ ਸਾਰੇ
ਯਥਾਯੋਗ ਸਭਦੀ ਕਰਵਾਈ ਕਾਰੀ ਦੇਇ ਖੁਰਾਕ ਥਾਉਂ ਥਾਂ ਲਿਟਾਇ ਸਾਰੇ
ਗੁਰਾਂ ਕੀਤਾ ਆਰਾਮ ਕਰਤਾਰ ਸਿੰਘਾ ਪਹਿਲਾਂ ਸੂਰਮੇ ਦਖੇ ਦਿਖਾਇ ਸਾਰੇ

ਵਾਕ ਕਵੀ

ਇਹ ਜੰਗ ਭੀ ਬੇ ਮਿਸਾਲ ਹੋਇਆ ਘਾਟਾ ਰਾਜਿਆਂ ਦਾ ਤੋੜ ਲੱਕ ਗਿਆ
ਬੇ ਸ਼ੁਮਾਰ ਜਿੰਦਾਂ ਆਈਆਂ ਕੰਮ ਏਥੇ ਡਾਢਾ ਫ਼ੈਸਲਾ ਹੋ ਦੋ ਟੱਕ ਗਿਆ
ਜੰਗ ਵਿਚ ਮੈਦਾਨ ਦੇ ਪਿਆ ਭਾਰਾ ਹੁਣ ਤਾਂ ਰਹਿ ਨ ਰਤੀ ਭੀ ਸ਼ੱਕ ਗਿਆ
ਗੁਰੂ ਨਿਕਲ ਮੈਦਾਨ ਤੋਂ ਸਾਫ਼ ਗਿਆ ਵੱਢ ਸਾਰਿਆਂ ਦੇ ਘਰੜ ਨੱਕ ਗਿਆ
ਰਾਜੇ ਜਾਇ ਪਹਾੜੀਆਂ ਵਿਚ ਵੜੇ ਅਤੇ ਸੂਬਾ ਭੀ ਬਿਸਤ੍ਰੇ ਚੱਕ ਗਿਆ
ਗੁਰ ਨ ਜਿੱਤਯਾ ਜਾਇ ਕਰਤਾਰ ਸਿੰਘਾ ਇਹ ਫੈਸਲਾ ਅੱਜ ਹੋ ਪੱਕ ਗਿਆ

ਤਥਾ

ਸਤਿਗੁਰੂ *ਬਸਾਲ੍ਹੀ ਦੇ ਵਿਚ ਰਹੇ ਲੱਗੀ ਓਥੇ ਭੀ ਮੌਜ ਬਹਾਰ ਓਵੇਂ
ਰਾਗ ਰੰਗ ਤੇ ਕੀਰਤਨ ਹੋਣ ਲਗੇ ਦੋਨੋਂ ਵਕਤ ਲੱਗਨ ਦਰਬਾਰ ਓਵੇਂ
ਆਉਣ ਸੰਗਤਾਂ ਓਥੇ ਹੀ ਲੱਗ ਪਈਆਂ ਵਧੀਆਂ ਰੌਣਕਾਂ ਬੇ ਸ਼ੁਮਾਰ ਓਵੇਂ
ਰਾਜਾ ਕਰਦਾ ਟਹਿਲ ਕਰਤਾਰ ਸਿੰਘਾ ਸਤਿਗੁਰੂ ਪ੍ਰਸੰਨ ਅਪਾਰ ਓਵੇਂ

ਸ੍ਰੀ ਆਨੰਦਪੁਰ

ਏਸ ਵੇਲੇ ਖ਼ਤਰਾ ਸੀ ਆਨੰਦ ਪੁਰ ਨੂੰ ਪਰ ਕਿਸੇ ਨੇ ਹੱਥ ਉਠਾਇਆ ਨਾ
ਕਿਲ੍ਹਿਆਂ ਵਿਚ ਓਥੇ ਹੈਸਨ ਸਿੰਘ ਥੋੜ੍ਹੇ ਓਧਰ ਕਿਸੇਨੇ ਰੁਖ ਪਰਤਾਇਆ ਨਾ
ਮਾਰ ਪਈ ਇਸ ਢੰਗਦੇ ਵਿਚ ਡਾਢੀ ਡਰਦੇ ਰਾਜਿਆਂ ਜਾਵਨਾ ਚਾਹਿਆ ਨਾ

*ਜਿਥੇ ਸਤਿਗੁਰੂ ਜੀ ਦਾ ਡੇਰਾ ਬਸਾਲ੍ਹੀ ਰਾਜ ਘਰ ਵਿਚ ਰਿਹਾ ਸੀ, ਓਥੇ ਯਾਦਗਾਰ ਵਿਚ ਗੁਰ ਅਸਥਾਨ ਬਣਿਆ ਹੋਇਆ ਸੀ ਤੇ ਹੁਣ ਤਕ ਰਾਜ ਘਰਾਣਾ ਪੂਜਦਾ ਤੇ ਕੜਾਹ ਪ੍ਰਸ਼ਾਦਿ ਹਰ ਸੰਗ੍ਰਾਂਦ ਦੇ ਦਿਨ ਚੜ੍ਹਾਉਂਦਾ ਸੀ, ਪਰ ਹੁਣ ਦੇ ਰਾਜੇ ਨੇ ਕੇਸ ਕਟਾ ਦਿਤੇ ਤੇ ਪਹਿਲੀ ਚਾਲ ਬਦਲ ਲਈ ਦਸੀਦੀ ਹੈ ਇਹਦੇ ਵਿਚ ਕੁਝ ਅਕਾਲੀ ਲਹਿਰ ਦੇ ਡਰ ਦਾ ਭੀ ਅਸਰ ਦੱਸਦੇ ਹਨ।

ਹੋ ਗਏ ਕੰਗਾਲ ਕਰਤਾਰ ਸਿੰਘਾ ਹੱਥ ਭੇੜਿਆਂ ਨੂੰ ਕੁਝ ਆਇਆ ਨਾ

ਰਾਜਨੀਤ ਦੀ ਚਾਲ ਵੈਰੀ ਦੀ ਦੇਖ ਭਾਲ

ਦੋ ਤਿੰਨ ਦਿਨ ਸਿੰਘਾਂ ਆਰਾਮ ਕੀਤਾ ਫੇਰ ਰੋਜ਼ ਰਣਜੀਤ ਵਜਾਇ ਚੜ੍ਹਦੇ
ਕਦੇ ਗੁਰੂ ਜੀ ਤੇ ਕਦੇ ਸਿੰਘ ਆਪੇ ਜ਼ਬਰਦਸਤ ਕਈ ਜਥੇ ਬਣਾਇ ਚੜ੍ਹਦੇ
ਪਾਰ ਜਾਇ ਕੇ ਨਦੀਉਂ ਦੂਣ ਅੰਦਰ ਦੂਰ ਦੂਰ ਤੋੜੀ ਜ਼ੋਰ ਪਾਇ ਚੜ੍ਹਦੇ
ਜਥੇ ਵੈਰੀਆਂ ਦੇ ਖਿੰਡੇ ਪੁੰਡੇ ਜਿਹੜੇ ਡਰ ਪਹਾੜ ਨੂੰ ਮੂੰਹ ਛੁਪਾਇ ਚੜ੍ਹਦੇ
ਦੇਸ ਵੈਰੀਆਂ ਤੋਂ ਹੋਯਾ ਸਭ ਖ਼ਾਲੀ ਏਹੋ ਸਿੰਘ ਖ਼ਯਾਲ ਰਖਾਇ ਚੜ੍ਹਦੇ
ਹੋਵੇ ਟਾਕਰਾ ਕਿਤੇ ਕਰਤਾਰ ਸਿੰਘਾ ਬੇਖਤਰ ਹੋ ਸਿਰ ਤੇ ਜਾਇ ਚੜ੍ਹਦੇ

ਵਾਕ ਕਵੀ

ਕਦੇ ਪਾਰ ਤੇ ਕਦੀ ਉਰਾਰ ਨਦੀਉਂ ਸਿੰਘ ਖੇਡਦੇ ਜਾਇ ਸ਼ਿਕਾਰ ਭਾਈ
ਦੂਰ ਦੂਰ ਪਹਾੜਾਂ ਦੇ ਵਿਚ ਜਾਂਦੇ ਕਰਦੇ ਰਾਜਿਆਂ ਦੇ ਲੁਟ ਮਾਰ ਭਾਈ
ਵਧ ਗਿਆ ਸੀ ਹੁਣ ਵਿਰੋਧ ਭਾਰਾ ਲੱਗਾ ਖਾਲਸਾ ਕਰਨ ਲਾਚਾਰ ਭਾਈ
ਜਾਂਦੀ ਪੇਸ਼ ਨਾ ਕੁਝ ਭੀ ਰਾਜਿਆਂ ਦੀ ਪਰਜਾ ਕਰਦੀ ਰੋਜ਼ ਪੁਕਾਰ ਭਾਈ
ਅਜਮੇਰ ਕਹਿਲੂਰੀਆ ਬਹੁਤ ਝੂਰੇ ਜਿਦਾ ਹੋਯਾ ਨੁਕਸਾਨ ਅਪਾਰ ਭਾਈ
ਦੂਣਾਂ ਸਾਰੀਆਂ ਦੇ ਵਿਚ ਪਿਟਨੇ ਪਏ ਮਾਹਣੂ ਮਰ ਗਏ ਬੇਸ਼ੁਮਾਰ ਭਾਈ
ਏਧਰ ਗੁਰਾਂ ਦੇ ਘਰ ਨ ਕੋਈ ਘਾਟਾ ਆਉਣ ਸੰਗਤਾਂ ਰੱਖ ਪਿਆਰ ਭਾਈ
ਦਿਨੋਂ ਦਿਨ ਨਵੇਂ ਸਿੰਘ ਸਜ ਰਹੇ ਲਿਆਉਣ ਨਕਦੀ ਘੋੜੇ ਹਥਯਾਰ ਭਾਈ
ਦਿਨ੍ਹਾ ਵਿਚ ਘਾਟੇ ਸਾਰੇ ਹੋਇ ਪੂਰੇ ਹੋਯਾ ਖਾਲਸਾ ਤਯਾਰ ਬਰਤਯਾਰ ਭਾਈ
ਅਜਮੇਰ ਰੋਵੇ ਵੈਰ ਪਾ ਕੇ ਮੈਂ ਮਿੱਟੀ ਕਰ ਲਈ ਸਾਰੀ ਖਵਾਰ ਭਾਈ
ਹੁਣ ਚਾਹੁੰਦਾ ਕਿਵੇਂ ਹੋ ਮੇਲ ਜਾਵੇ ਵਸਾਂ ਨਾਲ ਖੁਸ਼ੀ ਦਿਨ ਚਾਰ ਭਾਈ
ਮੈਂ ਖਟਿਆ ਕੀਹ ਕਰਤਾਰ ਸਿੰਘਾ ਮੁਫਤ ਸੋਗ ਪਿਆ ਘਰ ਬਾਰ ਭਾਈ

ਸਤਿਗੁਰਾਂ ਦੇ ਭੰਬੋਰ ਵਿਚ ਦਰਸ਼ਨ

ਇਕ ਦਿਨ ਸਤਿਗੁਰੂ ਸ਼ਿਕਾਰ ਨਿਕਲੇ ਉਤ੍ਰ ਪੱਛਮ ਰੁਖ ਰਖਾਇ ਕੇ ਜੀ
ਵੜੇ ਜਾਇ ਕੇ ਰਾਜ ਭੰਬੋਰੀਏ ਦੇ ਰਾਜਾ ਡਰ ਗਿਆ ਸੁੱਧ ਪਾਇ ਕੇ ਜੀ
ਆਯਾ ਸਣੇ ਵਜ਼ੀਰ ਦੇ ਅਗੋਂ ਵਾਲੀ ਰਾਉ ਮਿਲਿਆ ਪ੍ਰੀਤ ਵਧਾਇ ਕੇ ਜੀ
ਆਦਰ ਮਾਨ ਕੀਤਾ ਓਹਦਾ ਗੁਰੂ ਜੀ ਨੇ ਕਰਦਾ ਬੇਨਤੀਸੀਸ ਝੁਕਾਇ ਕੇ ਜੀ
ਚਲੋ ਚਰਨ ਪਾਵੋ ਮੇਰੇ ਸ਼ਹਿਰ ਅੰਦਰ ਗੁਰੂ ਟੁਰ ਪਏ ਸ਼ੰਕ ਚੁਕਾਇ ਕੇ ਜੀ
ਡਿਠਾ ਦੇਸ ਰਮਣੀਕ ਉਹ ਬਹੁ ਅੱਛਾ ਤਿੱਨ ਦਿਨ ਟਿਕੇ ਡੇਰਾ ਪਾਇ ਕੇ ਜੀ

ਜਦ ਟੁਰਨ ਲਗੇ ਰਾਜੇ ਡਿਗ ਚਰਨੀ ਕੀਤੀ ਬੇਨਤੀ ਸੀਸ ਨਿਵਾਇ ਕੇ ਜੀ
ਰਾਜ ਭਾਗ ਸਭ ਆਪਦਾ ਹੋ ਏਥੇ ਰਖ ਲਏ ਪ੍ਰੇਮ ਜਤਾਇ ਕੇ ਜੀ
ਸੋਹਣੇ ਲਗੇ ਪਹਾੜ ਸਤਿਗੁਰੂ ਜੀ ਨੂੰ ਟਿਕ ਗਏ ਉਥੇ ਦਿਲ ਲਾਇ ਕੇ ਜੀ
ਸਿੰਘ ਭੇਜੇ ਬਸਾਲੀ ਕਰਤਾਰ ਸਿੰਘਾ ਡੇਰ ਲੈ ਆਵੇ ਬਾਕੀ ਜਾਇ ਕੇ ਜੀ

ਰਾਈ ਬਸਾਲੀ ਦਾ ਪ੍ਰੇਮ

ਖਬਰ ਹੋਈ ਬਸਾਲੀ ਦੇ ਰਾਉ ਤਾਈਂ ਉਹ ਸੁਣ ਕੇ ਬੜਾ ਲਾਚਾਰ ਹੋਇਆ
ਮੋੜ ਬਕਦਾ ਨਹੀਂ ਸੀ ਹੁਕਮ ਤਾਈਂ ਡੇਰੇ ਨਾਲ ਹੀ ਆਪ ਤਯਾਰ ਹੋਇਆ
ਸਤਿਗੁਰਾਂ ਜੀ ਦੇ ਆਕੇ ਚਰਨ ਫੜ ਲਏ ਮੈਥੋਂ ਕੀ ਕਸੂਰ ਦਾਤਾਰ ਹੋਇਆ
ਚੁਪ ਕੀਤਿਆਂ ਹੀ ਏਥੇ ਉਤਰੇ ਆ ਮੇਰਾ ਹਿਰਦਾ ਬਹੁਤ ਦੁਖਯਾਰ ਹੋਇਆ
ਗੁਰਾਂ ਆਖਿਆ ਏਥੇ ਭੀ ਅੰਨਜਲ ਸੀ ਸਚਾ ਆਪਦਾ ਬਹੁਤ ਪਿਆਰ ਹੋਇਆ
ਕੁਝ ਦਿਨ ਰਹਿ ਏਥੇ ਹੀ ਮੁੜ ਜਾਂਗੇ ਸ੍ਰੀ ਮੁਖ ਤੋ, ਬਚਨ ਉਚਾਰ ਹੋਇਆ
ਤੇਰੀ ਪੁਸ਼ਤ ਪਨਾਹ ਤੇ ਖਾਲਸਾ ਰਹੂ ਸਦਾ ਵਾਸਤੇ ਹੈ ਮਦਦ ਗਾਰ ਹੋਇਆ
ਵਸ ਰਸ਼ ਜਾਹ ਘਰ ਕਰਤਾਰ ਸਿੰਘਾ ਸੁਖਨ ਸਦਾ ਲਈ ਯਾਦਗਾਰ ਹੋਇਆ

ਸਿੰਘਾਂ ਦੇ ਬਚਨ ਬਿਲਾਸ

ਬੈਠ ਸਿੰਘ ਤੇ ਗੁਰੂ ਬਿਲਾਸ ਕਰਦੇ ਕਈ ਦਿਨ ਹੋਈ ਲੜਾਇ ਕੋਈ ਨਹੀਂ
ਵਿਹਲੇਂ ਬੈਠਿਆਂ ਚਿਤਨ ਲਗਦਾਏਕੀਤੀਰਾਜਿਆ ਛੇੜ ਛਿੜਾਈ ਕੋਈ ਨਹੀਂ
ਚੜ੍ਹ ਖ਼ਾਲਸੇ ਭੀ ਕਹੀਨਹੀਂ ਕੀਤੀ ਕਿਸੇ ਪਾਸੇ ਹੋਈ ਆਵਾਜਈ ਕੋਈ ਨਹੀਂ
ਸਿਘਾਂ ਹਸ ਕਿਹਾ ਕਰਤਾਰ ਸਿੰਘਾ ਅਜ ਕਲ ਹੋਈ ਕਿਤੇ ਲੜਾਈ ਕੋਈ ਨਹੀਂ

ਸ੍ਰੀ ਕਲਗੀਧਰ ਜੀ

ਗੁਰੂ ਆਖਦੇ ਸਿੰਘੋ ਨ ਪਵੋ ਕਾਹਲੇ ਸਮਾਂ ਜੰਗ ਯੁਧ ਵਾਲਾ ਆਵਨਾ ਏਂ
ਜ਼ੁਮੇ ਪੰਥ ਦੇ ਲਾਇ ਨੇ ਫ਼ਰਜ ਭਾਰੇ ਜ਼ਾਲਮ ਰਾਜ ਨੂੰ ਮਾਰ ਖਪਾਵਨਾ ਏਂ
ਪੰਥ ਰਚਿਆ ਈ ਏਸੇ ਵਾਸਤੇ ਹੈ ਜੰਗ ਕਰਦੀਆਂ ਸਮਾਂ ਲੰਘਾਵਨਾ ਏਂ
ਇਹਨਾਂ ਹਾਕਮਾਂ ਅਤੇ ਪਹਾੜੀਆਂ ਨੂੰ ਫੜ ਬਾਂਦਰਾਂ ਵਾਂਗ ਨਚਾਵਨਾ ਏਂ
ਪੰਥ ਖਾਲਸਾ ਵਧੇਗਾ ਦੇਸ਼ ਅੰਦਰ ਭਾਰੀ ਜਿਸ ਨੇ ਦੂੰਦ ਮਚਾਵਨਾ ਏਂ
ਸਾਰੇ ਦੇਸ ਦਾ ਰਜ ਕਰਤਾਰ ਸਿੰਘਾ ਪੰਥ ਖਾਲਸੇ ਤਈਂ ਭੁਗਾਵਨਾ ਏਂ

ਕਲਮੋਟ ਦਾ ਮਾਰਨਾ

ਗਲਾਂ ਕਰਦੀਆਂ ਹੀ ਸੰਗਤਆ ਗਈ ਉਹਨਾਂ ਆਉਂਦੀਆਂ ਸ਼ੋਰ ਮਚਾਇਆ ਜੀ
ਲੁਟ ਲਿਆ ਕਲਮੋਟ ਦੇ ਰੰਘੜਾਂ ਨੇ ਸਾਨੂੰ ਬਹੁਤ ਨੁਕਸਾਨ ਪੁਚਾਇਆ ਜੀ
ਪਾਸੋਂ ਆਲਮ ਸਿੰਘ ਨੇ ਅਰਜ਼ ਕੀਤੀ ਕਲਮੋਟੀਆਂ ਅਤ ਨੂੰ ਚਾਇਆ ਜੀ

ਚਲੇ ਗਏ ਜਿਧੇ ਕਲਮੋਟ ਨੂੰ ਉਹ ਇਹਨਾਂ ਰੰਘੜਾਂ ਨੇ ਘੇਰਾ ਪਾਇਆ ਜੀ
ਬੁਰੀ ਹਾਲੀਂ ਉਹ ਫੜ ਕੇ ਮਾਰ ਦਿਤੇ ਡਰ ਰਤੀ ਨ ਦਿਲ ਤੇ ਲਾਇਆ ਜੀ
ਇਹ ਸੁਨਦਿਆਂ ਗੁਰਾਂ ਨੂੰ ਰੋਹ ਚੜ੍ਹਿਆ ਉਸੇ ਵਕਤ ਹੀ ਹੁਕਮ ਸੁਣਾਇਆ ਜੀ
ਕਲ੍ਹ ਖਾਲਸਾ ਚੜੇ ਕਰਤਾਰ ਸਿੰਘਾ ਦਾਰੂ, ਗੋਲੀ, ਸਿਕਾ ਵਰਤਾਇਆ ਜੀ

ਤਥਾ

ਦਿਨ ਚੜ੍ਹਦਿਆਂ ਤਯਾਰ ਬਰ ਤਯਾਰ ਹੋਕੇ ਸਤਿਗੁਰ ਜੀ ਕੂਚ ਬੁਲਾਵੰਦੇ ਨੇ
ਚੋਬਾਂ ਪਈਆਂ ਰਣਜੀਤ ਤੇ ਦੋਹਰੀਆਂ ਜਾਂ ਸੁਣ ਰਾਜੇ ਰਾਣੇ ਥਰ ਥਰਾਵੰਦੇ ਨੇ
ਥੋੜੀ ਦੂਰ ਜਿਥੇ ਕਲਮੋਟ ਹੈਸੀ ਘੇਰਾ ਗਿਰਦ ਉਹਦੇ ਜਾ ਕੇ ਪਾਵੰਦੇ ਨੇ
ਰੰਘੜ ਵਿਚ ਰੰਘੜਊ ਦੇ ਰਹੇ ਆਕੜ ਕੋਠੀਂ ਚੜ੍ਹ ਕੇ ਗੋਲੀ ਚਲਾਵੰਦੇ ਨੇ
ਸਿੰਘ ਬਦੋ ਬਦੀ ਘਰਾਂ ਵਿਚ ਵੜ ਗਏ ਜੋ ਅੜਿਆ ਪਾਰ ਬੁਲਾਵੰਦੇ ਨੇ
ਝੱਲੀ ਝਾਲ ਨ ਸਿੰਘਾਂ ਦੀ ਰੰਘੜਾਂ ਨੇ ਕਿਲੇ ਵਿਚ ਜਾ ਸਿਰ ਛੁਪਾਵੰਦੇ ਨੇ
ਸਾਰਾ ਦਿਨ ਰਹੀ ਠੂਹ ਠਾਹ ਹੁੰਦੀ ਰਾਤ ਪਈ ਡੇਰੇ ਸਿੰਘ ਲਾਵੰਦੇ ਨੇ
ਦਿਨੇ ਉਠ ਕੇ ਪੌੜੀਆਂ ਕਠੀਆਂ ਕਰ ਸਿੰਘ ਕਿਲੇ ਤੇ ਹਲਾ ਬੁਲਾਵੰਦੇ ਨੇ
ਪਾਜ਼ੀ ਡਰ ਕੇ ਫੇਰ ਪੁਕਾਰ ਕਰਦੇ ਉਚ ਚੜ੍ਹ ਕੇ ਪੱਲੇ ਫਿਰਾਵੰਦੇ ਨੇ
ਜਾਨ ਬਖਸ਼ੀ ਉਹਨਾ ਦੀ ਗੁਰਾਂ ਕੀਤੀ ਕਹੀਆ ਉਹਨਾਂ ਦੀ ਹਥੀ ਫੜਾਵੰਦੇ ਨੇ
ਉਹਨਾਂ ਪਾਸੋਂ ਹੀ ਕਿਲਾ ਢੁਹਾ ਸਾਰਾ ਉਹਦਾ ਨਾਮ ਨਸ਼ਾਨ ਗੁਵਾਵੰਦੇ ਨੇ
ਰਹੇ ਉਥੇ ਹੀ ਟਿਕੇ ਕਰਤਾਰ ਸਿੰਘਾ ਸਾਰਾ ਪਿਛਲਾ ਸਾਥ ਬੁਲਾਵੰਦੇ ਨੇ

ਸ੍ਰੀ ਗੁਰੂ ਜੀ ਨੇ ਕਲਮੋਟ ਤੋਂ ਆਨੰਦ ਪੁਰ ਆ ਜਾਣਾ

ਡੇਰਾ ਸਾਰਾ ਭੰਬੋਰ ਤੋਂ ਆਇ ਗਿਆ ਦਿਨ ਅਗਲੇ ਕੂਚਾ ਬੁਲਾ ਆਏ
ਫਿਰ ਟੁਰ ਪਹਾੜਾਂ ਦੀ ਸੈਰ ਕਰ ਕੇ ਦਲ ਵੈਰੀਆਂ ਮਾਰ ਖਪਾ ਆਏ
ਲਾਈਆਂ ਰੌਣਕਾਂ ਵਿਚ ਆਨੰਦ ਪੁਰ ਦੇ ਸਣੇ ਪਰਿਵਾਰਾਂ ਦੇ ਧਾ ਆਏ
ਸਤਾਰਾਂ ਸੌ ਉਨਾਹਠ ਕਰਤਾਰ ਸਿੰਘਾ ਰੁਤ ਪਾਲੇ ਦੀ ਗੁਰੂ ਬਿਤਾ ਆਏ

ਰਾਜੇ ਅਜਮੇਰ ਚੰਦ ਨੇ ਮੁਆਫੀ ਮੰਗ ਕੇ ਮੇਲ ਕਰ ਲੈਣਾ

ਅਜ ਤਕ ਜਿਨੇ ਹੋਇ ਜੰਗ ਭਾਰੇ ਕਹਿਲੂਰ ਦਾ ਬਹੁਤ ਨੁਕਸਾਨ ਹੋਇਆ
ਸੀ ਬਿਲਾਸ ਪੁਰ ਨੇੜੇ ਆਨੰਦਪੁਰ ਤੋਂ ਸਦਾ ਖਾਲਸੇ ਆਵਨ ਜਾਨ ਹੋਇਆ
ਛੋੜ ਖਾਨੀਆਂ ਦੇ ਵਿਚ ਦੇਸ਼ ਸਾਰਾ ਉਜੜ ਗਿਆ ਡਾਢਾ ਸੁਨਸਾਨ ਹੋਇਆ
ਹੋਇ ਜੰਗ ਜਿਨੇ, ਹੋਇ ਇਹਦੇ ਪਾਸੋਂ ਇਹੋ ਮੋਢੀ ਫ਼ਸਾਦ ਪਛਾਨ ਹੋਇਆ
ਜੰਗਾਂ ਵਿਚ ਇਹਦੀ ਮੋਈ ਬਹੁਤ ਪਰਜਾ ਨਾਲ ਧਨ ਭੀ ਖਰਚ ਮਹਾਨ ਹੋਇਆ

ਸਾਕ ਅੰਗ ਗਏ ਰਿਸ਼ਤੇ ਦਾਰ ਮਰੇ ਹਰ ਪਾਸਯੋਂ ਤੰਗ ਸੀ ਆਨ ਹੋਇਆ
ਅੰਤ ਸੋਚਯੋ ਸੁ ਬਿਨ੍ਹਾਂ ਸੁਲ੍ਹਾ ਦੇ ਜੀ ਦੂਬਰ ਜੀਊਣਾ ਵਿਚ ਜਹਾਨ ਹੋਇਆ
ਕਰ ਲਾਂ ਹੁਣ ਸੁਲ੍ਹਾ ਕਰਤਾਰ ਸਿੰਘਾ ਸੋਚ ਨਫੇ ਨੁਕਸਾਨ ਗਿਆਨ ਹੋਇਆ

ਤਥਾ

ਘਰ ਬਾਰ ਸਭ ਨਾਲ ਸਲਾਹ ਕਰਕੇ ਪਛੋਤਾ ਕਰਕੇ ਲਿਖਵਾਇਆ ਜੀ
ਸਤਿਗੁਰੋ ਮੈਂ ਕੀਤੀਆਂ ਬਹੁਤ ਭੁਲਾਂ ਮੈਨੂੰ ਰਾਜਿਆਂ ਨਿਤ ਭੜਕਾਇਆ ਜੀ
ਮੇਰੀ ਉਮਰ* ਜੁਆਵ ਅੰਞਾਨ ਸਾਂ ਮੈਂ ਨਹੀਂ ਸੀ ਤਜਰਬਾ ਕੁਝ ਕਮਾਇਆ ਜੀ
ਤੁਸੀਂ ਬਖਸ਼ ਲੌ ਬਖਸ਼ਨੇ ਹਾਰ ਵਡੇ ਗੁਰੂ ਘਰ ਬਖਸ਼ਿੰਦ ਸਦਾਇਆ ਜੀ
ਦੁਨੀਆਂ ਦਾਰ ਅਸੀਂ ਭੁੱਲਨਹਾਰ ਸਦਾ ਕਰਨੀ ਆਪਨੀ ਤੇ ਪਛੁਤਾਇਆ ਜੀ
ਜਿੱਦਨ ਆਨੰਦ ਪੁਰ ਤੋਂ ਕੂਚ ਕੀਤਾ ਕੁਝ ਸਿੰਘਾਂ ਨੇ ਰਾਹ ਭੁਲਾਇਆ ਜੀ
ਮੈਂ ਚਾਹੁੰਦਾ ਮੇਲ ਕਰਤਾਰ ਸਿੰਘਾ ਖਤ ਦੇਇ ਵਕੀਲ ਦੁੜਾਇਆ ਜੀ

ਤਥਾ

ਚਿਠੀ ਸਤਿਗੁਰਾਂ ਸਾਰੀ ਪੜ੍ਹਾਇ ਡਿੱਠੀ ਉਤਰ ਲਿੱਖਯਾ ਸੋਚ ਦੁੜਾਇ ਰਾਜਾ
ਕਰ ਈਰਖਾ ਤੇਰੇ ਹੀ ਬਾਪ ਨੇ ਜੀ ਪਹਿਲਾਂ ਵੈਰ ਵਿਰੋਧ ਵਧਾਇ ਰਾਜਾ
ਫੇਰ ਤੂੰ ਭੀ ਘੱਟ ਨ ਮੂਲ ਕੀਤੀ ਕਈ ਵਾਰ ਉਪਾਧ ਉਠਾਇ ਰਾਜਾ
ਦੁਖੀ ਆਪ ਹੋਇ ਪਰਜਾ ਦੁਖੀ ਕੀਤੀ ਹੋਰ ਸੈਂਕੜੇ ਜੀਵ ਮਰਵਾਇ ਰਾਜਾ
ਗੁਰੂ ਘਰ ਦੀ ਸ਼ਰਨ ਜੇ ਚਾਹੁੰਦੇ ਹੋ ਕੀਤੇ ਕਰਮਾਂ ਤੇ ਪਛੁਤਾਇ ਰਾਜਾ
ਗੁਰੂ ਘਰ ਸਦਾ ਨਿਰਵੈਰ ਸਮਝੋ ਕਿਸੇ ਨਾਲ ਨ ਵੈਰ ਰਖਾਇ ਰਾਜਾ
ਜਿਹਾ ਕਰੇ ਵਰਤਾਵਾ ਕਰਤਾਰ ਸਿੰਘਾ ਫਲ ਲਵੇਂਗੇ ਤਹੇ ਹੀ ਪਾਇ ਰਾਜਾ

ਵਾਕ ਕਵੀ

ਮੇਲ ਹੋ ਗਿਆ ਨਾਲ ਬਿਲਾਸ ਪੁਰ ਦੇ ਜ਼ਾਹਰਾ ਵੈਰ ਵਿਰੋਧ ਗੁਵਾ ਬੈਠੇ
ਮੇਲ ਜੋਲ ਬਣਿਆਂ ਆਉਣ ਜਾਣ ਲਗੇ ਟੁਟੇ ਦਿਲਾਂ ਨੂੰ ਗੰਢ ਗੰਢਾਂ ਬੈਠੇ
ਛੋਟੇ ਮੋਟੇ ਰਾਜੇ ਤਾਬੇ ਹੋਇ ਸਾਰੇ ਲੜ ਭਿੜ ਨੁਕਸਾਨ ਉਠਾ ਬੈਠੇ
ਅਮਨ ਹੋ ਗਿਆ ਫੇਰ ਕਰਤਾਰ ਸਿੰਘਾ ਦੌੜੇ ਭਜੇ ਸਾਰੇ ਲੋਕ ਆ ਬੈਠੇ

*ਇਸ ਦਾ ਪਿਉ ਰਾਜਾ ਭੀਮ ਚੰਦ ੧੭੪੯ ਬਿਕ੍ਰਮੀ ਵਿਚ ਮਰ ਗਿਆ, ਤੇ ਅਜਮੇਰ ਤਖਤ ਤੇ ਬੈਠਾ ਚਾਲਾਕ ਰਾਜਿਆਂ ਨੇ ਇਹਨੂੰ ਅੱਗੇ ਲਾ ਕੇ ਇਹਦੀ ਤਬਾਹੀ ਕਰਵਾਈ ਸੀ।

ਨੋਟ ਇਹ ਸਤਰ ਗਲਤੀ ਨਾਲ ਰਹਿ ਗਈ ਹੈ, ਪਾਠਕ ਜਨ ਇਸ ਸਤਰ ਨੂੰ ਸਫਾ ੪੬੮ ਦੇ ਸ਼ੁਰੂ ਤੋਂ ਪੜ੍ਹਨ

†ਪੱਮਾਂ ਪਾਰਚਾ

ਪੱਮਾਂ *ਰਿਜਆਂ ਵਲੋਂ ਵਕੀਲ ਹੋਕੇ ਸਤਿਗੁਰਾਂ ਦੇ ਵਿਚ ਦਰਬਾਰ ਰਹਿੰਦਾ
ਰੋਜ਼ ਪੰਜ ਰੁਪਯੇ ਖ਼ੁਰਾਕ ਮਿਲਦੀ ਕਰਦਾ ਵਾਧੇ ਦੇ ਵਿਚ ਦੀਦਾਰ ਰਹਿੰਦਾ
ਮੇਲ ਹੋ ਗਿਆ ਸਾਰਿਆਂ ਰਾਜਿਆਂ ਦਾ ਗੁਰੂ ਘਰ ਆਨੰਦ ਅਪਾਰ ਰਹਿੰਦਾ
ਗੁਰਮੁਖਾਂ ਨੂੰ ਖੁਸ਼ੀ ਕਰਤਾਰ ਸਿੰਘਾ ਮਨਮੁਖ ਦੋਖੀ ਦੁਖਯਾਰ ਰਹਿੰਦਾ

ਸ੍ਰੀ ਸਾਹਿਬ ਦੇਵਾਂ ਜੀ ਦਾ ਡੋਲਾ

ਸਤਾਰਾਂ ਸੌ ਦਾ ਸੱਠਵਾਂ ਸਾਲ ਚੜ੍ਹਿਆ ਸਾਰਾਪੰਥ ਹੀ ਹੁਮ ਹੁਮਾਇਆ ਜੀ
ਹੋਇਆ ਰੌਣਕਾਂ ਵਿਚ ਆਨੰਦਪੁਰ ਦੇ ਸਤਿਗੁਰੂ ਜੀ ਦਾ ਦਰਸ਼ਨ ਪਾਇਆ ਜੀ
ਭਾਰੇ ਜੰਗ ਦੀਆਂ ਖ਼ਬਰਾਂ ਧੁਮੀਆਂ ਸਨ ਪੰਥ ਬਹੁਤ ਸਮਾਨ ਲਿਆਇਆ ਜੀ
ਘੋੜੇ ਸ਼ਸਤ੍ਰਾਂ ਦਾ ਰਿਹਾ ਅੰਤ ਕੋਈ ਨ ਅਤੇ ਚੜ੍ਹੀ ਬੇ ਅੰਤ ਹੀ ਮਾਇਆ ਜੀ
ਆਈ ਸੰਗਤ ਸੀ ਪੋਠੋਹਾਰ ਵਿਚੋਂ ਓਹਨਾ ਵਿਚ ਇਕ ਖਤ੍ਰੀ ਆਇਆ ਜੀ
ਨਾਮ ਹਰਜਸ ਜ਼ਾਤ ਕੁਮਰਾਵ ਓਹਦੀ ਬੇਟੀ ਆਪਨੀ ਨਾਲ ਲਿਆਇਆ ਜੀ
ਕਹਿੰਦਾ, ਇਸ ਨੇ ਜਦੋਂ ਤੋਂ ਹੋਸ਼ ਪਕੜੀ ਉਸੇ ਦਿਨੋਂ ਪ੍ਰਣ ਠਹਿਰਾਇਆ ਜੀ
ਮੈਂ ਟਹਿਲਣ ਸ੍ਰੀ ਦਸਮੇਸ਼ ਜੀ ਦੀ ਇਹਦੇ ਚਿੱਤ ਪ੍ਰੇਮ ਸਮਾਇਆ ਜੀ
ਸਾਰੇ ਦੇਸ ਦੇ ਵਿਚ ਮਸ਼ਹੂਰ ਹੋਈ ਇਰਦਗਿਰਦ ਇਹ ਸੁਣ ਸੁਣਾਇਆ ਜੀ
ਸਾਰੇ ਲੋਕ ਲਗੇ ਇਹਨੂੰ ਕਹਿਨ ਮਾਤਾ ਬੇਟੀ ਭਾਵ ਸਭਅਸਾਂ ਗੁਵਾਇਆ ਜੀ
ਮਾਤਾ ਦੇਸ ਦੇ ਵਿਚ ਮਸ਼ਹੂਰ ਹੋਈ ਸਮਾ ਕਿਨੇ ਹੀ ਸਾਲ ਵਿਹਾਇਆ ਜੀ
ਹੁਣ ਸੰਗਤ ਸਹਿਤ ਕਰਤਾਰ ਸਿੰਘਾ ਡੋਲਾ ਚਰਨਾ ਵਿਚ ਪੁਚਾਇਆ ਜੀ

ਸ੍ਰੀ ਦਸਮੇਸ਼ ਜੀ

ਗ੍ਰਿਸਤ ਮਾਰਗ ਨੂੰ ਅਸਾਂ ਛੱਡ ਦਿਤਾ ਹੈ ਸਮੇ ਦੀ ਲੋੜ ਅਨੁਸਾਰ ਭਾਇ।

---

†ਜਦ ਪੱਮਾਂ ਵਕੀਲ ਬਣ ਕੇ ਆਯਾ ਤਦ ਸਤਿਗੁਰਾਂ ਨੇ ਇਹ ਬਚਨ ਕਹੇ "ਪੱਮਾਂ ਵਜ਼ੀਰ ਆਖ਼ਰ ਫ਼ਕੀਰ, ਬ੍ਰਾਮਣਾ ਕਾ ਬੋਲ ਸਮਝ ਬਿਨ ਤੋਲ, ਸੋਲ ਭੀ ਲਿਖਿਆ ਹੈ ਅਰਬ ਕਰਦੇ ਹਨ ਬ੍ਰਾਹਮਨ ਦਾ ਬੋਲ ਸੋਲ ਅਰਥਾਤ ਬੇਸਮਝਾਂ ਨੂੰ ਠੰਢਾ (ਚੰਗਾ] ਲਗਦਾ ਹੈ। ਰਾਜਪੂਤ ਕੀ ਜ਼ਾਤ ਨ ਮੀਤ ਸਾਧੂ ਨ ਤਾਤ ਮਾਤ" ਸਾਹਿਬ ਜਾਣਦੇ ਹਨ ਕਿ ਸਭ ਕਪਟ ਦੀ ਖੇਡ ਹੈ ਪਰ ਪਾਸ ਬੈਠੇ ਗੁਰ ਸਿੱਖਾਂ ਤੇ ਸੇਵਕਾਂ ਨੇ ਕਿਹਾ ਕਿ ਹੇ ਦਾਤਾਰ ਸਰਬ ਸ਼ਕਤੀ ਮਾਨ, ਮੇਲ ਕਰ ਲੈਣਾ ਹੀ ਚੰਗਾ ਹੈ, ਤਦ ਸਾਹਿਬਾਂ ਨੇ ਇਹ ਵਾਕ ਉਚਾਰੇ:—

ਅਧਿਕ ਭਲਾ ਰਜਪੂਤ ਕੁਲ ਜੱਮਨਾ, ਸ਼ੱਤਰ
ਪਾਲਣ ਹਾਰਯਾਂ ਮਾਰਕੇ ਪੂਤ ਮੀਤ ਸਿਰ ਕੱਤਰ॥
ਭਲਾ ਨ ਹੋਇ ਪਹਾੜੀਆ ਸਮਝ ਬਸਾਹੀ ਲੇਇ।
ਆਇ ਭੀੜ ਸਾਧੂ ਬਣੇ ਦਗਾ ਬਾਪ ਕੌ ਦੇਇ॥

*ਅਜਮੇਰ ਚੰਦ ਨੇ ਇਕ ਘੋੜਾ ਸਜਾ ਸਣੇ ਤੇ ਦੋ ਬੰਦੂਕਾਂ ਨਜ਼ਰ ਭੇਟਾ ਵਾਸਤੇ ਭੇਜੀਆਂ

ਹੈਨ ਕਰਨੇ ਜੰਗ ਜਦਾਲ ਭਾਰੇ ਬ੍ਰਹਿਮ ਚਰਜ ਹੈ ਧਾਰ ਭਾਈ
ਏਸ ਹਾਲਤ ਦੇ ਵਿਚ ਤੇਰੀ ਬੇਟੀ ਕੀਹ ਖਟਹਾ ਵਿਚ ਸੰਸਾਰ ਭਾਈ
ਅਸਾਂ ਦਸਿਆ ਸਚ ਕਰਤਾਰ ਸਿੰਘਾ ਡੇਰੇ ਬੈਠ ਜਾਹ ਕਰ ਵਿਚਾਰ ਭਾਈ

ਸੰਗਤ ਦੀ ਬਿਨਤੀ

ਸਾਰੀ ਸੰਗਤ ਉਠਕੇ ਅਰਜ਼ ਕੀਤੀ ਕੀਹ ਕਰਨੀ ਬੈਠ ਵਿਚਾਰ ਸਤਿਗੁਰ
ਇਹ ਤਾਂ ਆਪ ਜੀ ਦੇ ਅਰਪਨ ਹੋ ਚੁਕੀ ਸਭ ਜਾਣਦੇ ਨੇ ਨਰਨਾਰ ਸਤਿਗੁਰ
ਸਾਰਾ ਦੇਸ ਸਾਡਾ ਇਹਨੂੰ ਕਹੇ ਮਾਤਾ ਹੁਣ ਕੌਣ ਕਰੇ ਅੰਗੀਕਾਰ ਸਤਿਗੁਰ
ਦਾਸੀ ਆਪਦੀ ਰਹੇ ਕਰਤਾਰ ਸਿੰਘਾ ਉਹਦੀ ਇਛਯਾ ਹੈ ਇਹੋ ਸਤਿਗੁਰ

ਸ੍ਰੀ ਦਸ਼ਮੇਸ਼ ਜੀ ਨੇ ਡੋਲਾ ਅੰਗੀਕਾਰ ਕਰ ਲੈਣਾ

ਜਦ ਸੰਗਤ ਇਹੋ ਗੁਵਾਹੀ ਦਿਤੀ ਸਤਿਗੁਰ ਜੀ ਹਸ ਸੁਣਾਵੰਦੇ ਨੇ
ਡੋਲਾ ਮਾਤਾ ਜੀ ਪਾਸ ਪਹੁੰਚਾਇ ਦੇਵੋ ਸਿਖ ਲੈ ਉਸੈ ਵੇਲੇ ਜਾਵੰਦੇ ਨੇ
ਇਹਦਾ ਢੋਲਾ ਕਵਾਰਾ ਹੀ ਨਾਮ ਰਹੁ ਮੁਖੋਂ ਸਹਿਜ ਸੁਭਾਵ ਆਲਾਵੰਦੇ ਨੇ
ਕਾਰ ਹੁਕਮ ਦੀ ਸਭ ਕਰਤਾਰ ਸਿੰਘਾ ਚੋਜੀ ਚੋਜ ਅਨੇਕ ਦਿਖਾਵੰਦੇ ਨੇ

ਵਾਕ ਕਵੀ

ਸ਼ਾਹਿਬ ਦੇਈ ਪਹਿਲਾ ਸੋਹਣਾ ਨਾਮ ਹੈਸੀ ਫੇਰ ਸਾਹਿਬ ਕੌਰਾਂ ਅਖਾਇਆ ਜੀ
ਤਨੋ ਮਨੋ ਹੀ ਟਹਿਲਣ ਬਣੀ ਰਹੀ ਹਿਰਦੇ ਵਿਚੋਂ ਹੰਕਾਰ ਗਵਾਇਆ ਜੀ
ਬਿਨਾ ਦਰਸ ਕੀਤੇ ਭੋਜਨ ਪਾਵੰਦੀ ਨ ਇਹ ਬੜਾ ਪ੍ਰਣ ਨਿਬਾਹਿਆ ਜੀ
ਇਹਦੇ ਸਿਦਕ ਭਰੋਸੇ ਨੂੰ ਵਖ ਕਰਕੇ ਗੋਦੀ ਪੰਥ ਸਾਰਾ ਇਹਦੀ ਪਾਇਆ ਜੀ
ਸਾਰੀ ਉਮਰ ਤਿਆਗ ਦੇ ਵਿਚ ਕਟੀ ਨ ਰਿਦੇ ਕੋਈ ਵਿਸ਼ਾ ਸਮਾਇਆ ਜੀ
ਮਾਤਾ ਪੰਥ ਦੀ ਬਣੀ ਕਰਤਾਰ ਸਿੰਘਾ ਨਾਮ ਸਦਾ ਅਟਲ ਰਖਾਇਆ ਜੀ

ਭਾਈ ਜਗਾ ਸਿੰਘ ਦੀ ਸਾਖੀ

ਜੁਵਾਨ ਉਮਰ ਤੇ ਸਿਗੀ ਸੁਭਾਵ ਵਾਲਾ ਜਗਾ ਸਿੰਘ ਸਤਿਗੁਰਾਂ ਹਜ਼ੂਰ ਰਹਿੰਦਾ
ਵਿਦਵਾਨ ਸੀ ਸਤ ਸੰਤੋਖ ਵਾਲਾ ਕਾਮ ਕ੍ਰੋਧ ਪਾਸੋਂ ਸਦਾ ਦੂਰ ਰਹਿੰਦਾ
ਸਤਿਗੁਰਾਂ ਦੀ ਸੇਵ ਹਮੇਸ਼ ਕਰਦਾ ਮਸਤੀ ਨਾਮ ਦੀ ਵਿਚ ਮਖਮੂਰ ਰਹਿੰਦਾ
ਬੜੀ ਗੁਰਾਂ ਦੀ ਮੇਹਰ ਕਰਤਾਰ ਸਿੰਘਾ ਪਾਕੇ ਬਖਸ਼ਸ਼ਾਂ ਸਦਾ ਭਰਪੂਰ ਰਹਿੰਦਾ

ਤਥਾ

ਦੂਜੇ ਸੇਵਕ ਜੋ ਸਿਖ ਖਾਣ ਦੇ ਸਨ ਉਹ ਈਰਖਾ ਬਹੁਤ ਰਖਾਵੰਦੇ ਜੀ
ਵੈਰੀ ਅੰਦਰੋਂ ਉਸ ਦੇ ਬਣੇ ਰਹਿੰਦੇ ਬੁਰਾ ਭਲਾ ਕਈ ਵਾਰ ਸੁਣਾਵੰਦੇ ਜੀ
ਉਹ ਖ਼ੁਸ਼ ਰਹਿੰਦਾ ਹਰ ਹਾਲ ਅੰਦਰ ਦੋਖੀ ਹਿਰਦਿਆਂ ਤਈਂ ਜਲਾਵੰਦੇ ਜੀ

ਡਰਦੇ ਗੁਰਾਂ ਤੋਂ ਕੁਝ ਨ ਆਖ ਸਕਨ ਪਰ ਅੰਦਰੋਂ ਬੁਰਾ ਤਕਾਵੰਦੇ ਜੀ
ਇਕ ਦਿਨ ਸਤਿਗੁਰੂ ਜੀ ਲੇਟ ਰਹੇ ਸੌਂ ਗਏ ਉਹ ਸਮਝ ਕੇ ਆਵੰਦੇ ਜੀ
ਉਹਨੂੰ ਘੂਰਦੇ, ਮਾਰਿਆ ਕਦਰ ਸਾਡਾ ਚਲਾ ਜਾਹ ਏਥੋਂ ਦਬਕਾਵੰਦੇ ਜੀ
ਨਾਲੇ ਧਮਕੀਆਂ ਦੇਵੰਦੇ ਮਾਰ ਦੀਆਂ ਵਿਰੋਂ ਵਿਚ ਮੁਸਕ੍ਰਾਵੰਦੇ ਜੀ
ਲਗਾ ਜਦੋਂ ਦੀਵਾਨ ਕਰਤਾਰ ਸਿੰਘਾ ਗੁਰੂ ਸਾਰੀਆਂ ਤਾਈਂ ਬੁਲਾਵੰਦੇ ਜੀ

ਤਥਾ

ਇਹਨਾਂ ਸੇਵਕਾਂ ਨੇ ਤੈਨੂੰ ਆਖਯਾ ਕੀਹ ਸਚੋ ਸਚ ਹੀ ਦਸ ਦਰਬਾਰ ਅੰਦਰ
ਉਸ ਆਖ਼ਯਾ ਆਖਣਾ ਕਿਸੇ ਕੀਹ ਏ ਜੋਤ ਆਪ ਦੀ ਸਾਰੇ ਸੰਸਾਰ ਅੰਦਰ
ਇਹ ਵੀਰ ਮੇਰੇ ਮੇਰਾ ਰੂਪ ਸਾਰੇ ਵਖ ਦਿਸ ਰਹੇ ਰੂਪ ਵਿਹਾਰ ਅੰਦਰ
ਰੂਪ ਆਪਦੇ ਸਾਰੇ ਕਰਤਾਰ ਸਿੰਘਾ ਵੈਰ ਈਰਖਾ ਨਹੀ ਕਿਸੇ ਕਾਰ ਅੰਦਰ

ਤਥਾ

ਗੁਰ ਸੁਣ ਕੇ ਬੜੇ ਪ੍ਰਸੰਨ ਹੋਏ ਮੂੰਹੋਂ ਆਖਦੇ ਧਨ ਕਮਾਈ ਤੇਰੀ
ਠੀਕ ਸਿਖ਼ੀ ਦੇ ਭੇਦ ਨੂੰ ਤੂੰ ਪਾਈਆ ਹੈ ਸਿਫ਼ਤ ਦੇ ਲਾਇਕ ਸਫਾਈ ਤੇਰੀ
ਪੜਦਾ ਉਠ ਦਵੈਤ ਦਾ ਗਿਆ ਸਾਰਾ ਜ਼ਾਹਿਰ ਹੋਇ ਰਹੀ ਯਕਤਾਈ ਤੇਰੀ
ਹੋਯੋਂ ਜੀਵਨ ਮੁਕਤ ਕਰਤਾਰ ਸਿੰਘਾ ਕਟੀ ਗਈ ਹੈ ਜਮਾਂ ਦੀ ਫਾਹੀ ਤੇਰੀ

ਸੰਗਤ ਨੂੰ ਉਪਦੇਸ਼

ਸਿਖੋ ਸਿਖੀ ਦਾ ਮਾਰਗ ਬਹੁਤ ਔਖਾ ਸਿਖ ਨਾਮ ਮਾਤ੍ਰ ਅਖਵਾਨ ਬਹੁਤੇ
ਕੋਈ, ਨਾਮ ਤੇ ਦਾਨ ਅਸ਼ਨਾਨ ਸਿਖੇ ਪੇਟ ਵਾਸਤੇ ਭੇਖ ਬਨਾਨ ਬਹੁਤੇ
ਅੰਦ੍ਰ ਕਿਸੇ ਗਯਾਨ ਪ੍ਰਵੇਸ਼ ਹੁੰਦਾ ਬਾਹਰੋਂ ਕਰਕੇ ਗਲਾਂ ਸੁਨਾਨ ਬਹੁਤੇ
ਕਰਕੇਕੋਈ ਵਿਖਾਈ ਕਰਤਾਰ ਸਿੰਘਾ ਕਹਿਣੀ ਵਾਲੇ ਨੇ ਵਿਚ ਜਹਾਨ ਬਹੁਤੇ

ਏਸ ਪ੍ਰਥਾਇ ਤਿਨ ਦ੍ਰਿਸ਼ਟਾਂਤ

ਭਾਂਡਾ ਪਾਨੀ ਦਾਭਰ ਮੰਗਾਇ ਲਿਆ ਉਹ ਵਿਚ ਦਰਬਾਰ ਰਖਾਇ ਦਿਤਾ
ਇਕ ਪਥਰੀ ਤੇ ਢੇਲੀ ਮਿਟੀ ਦੀ ਇਕ ਇਕ ਨਾਲ ਪਤਾਸਾ ਮਿਲਾਇ ਦਿਤਾ
ਉਸ ਬਰਤਨ ਦੇ ਵਿਚ ਆਪ ਹਥੀਂ ਉਹਨਾਂ ਤਿਨਾਂ ਹੀ ਚੀਜਾਂ ਨੂੰ ਪਾਇ ਦਿਤਾ
ਫ਼ੇਰ ਜਾਣਕੇ ਲਗ ਪਏ ਹੋਰ ਆਹਰੇ ਸਮਾ ਕੁਝ ਕੁ ਏਵੇਂ ਲੰਘਾਇ ਦਿਤਾ
ਕਢ ਲੌ ਤਿਨੇ ਚੀਜ਼ਾਂ ਘੜੇ ਵਿਚੋਂ ਗੁਰਾਂ ਘੜੀ ਕੁ ਪਿਛੋਂ ਸੁਨਾਇ ਦਿਤਾ
ਉਹ ਢੇਲ੍ਹੀ ਤਾਂ ਭਿਜ ਗਈ ਗਾਰਾ ਆਪ ਭਾਵ ਪਤਾਸੇ ਮਿਟਾਦਿ ਦਿਤਾ
ਨਿਕਲ ਆਈ ਉਹ ਪਥਰੀ ਉਸੇ ਤਰ੍ਹਾਂ ਸੀ ਕਠੋਰ ਪੁਣਾ ਦਿਖਲਾਇ ਦਿਤਾ
ਵੇਖੋ ਵਖ ਕਰ ਭੇਦ ਕਰਤਾਰ ਸਿੰਘਾ ਸੰਗਤ ਤਾਈਂ ਸਤਿਗੁਰਾਂ ਸਮਝਾਇ ਦਿਤਾ

[੧] ਪਤਾਸਾ

ਨਿਸ਼ਕਾਮ ਭਰੋਸੇ ਨੂੰ ਧਾਰ ਕਰਕੇ ਜਿਹੜੇ ਗੁਰੂ ਦਵਾਰੇ ਤੇ ਆਇ ਜਾਂਦੇ
ਗੁਰਬਾਣੀ ਦਾ ਕਰ ਅਭਿਆਸ ਭਾਰਾ ਅਸਲ ਸਿੱਖੀ ਦੇ ਭੇਦ ਨੂੰ ਧਾਇ ਜਾਂਦੇ
ਤੋੜ ਹਉਮੈਂ ਦੇ ਭਾਰੇ ਕਪਾਟ ਬੱਜ਼ਰ ਦੂਈ ਦਵੈਤ ਦੀ ਕੰਧ ਨੂੰ ਢਾਇ ਜਾਂਦੇ
ਉਹ ਪਤਾਸੇ ਦੇ ਵਾਂਗ ਕਰਤਾਰ ਸਿੰਘਾ ਗੁਰੂ ਰੂਪ ਜਲ ਵਿਖੇ ਸਮਾਇ ਜਾਂਦੇ

[੨] ਮਿੱਟੀ

ਰੱਖ ਵਾਸ਼ਨਾ ਕਰਨ ਪਰੇਮ ਭਗਤੀ ਕਾਮ ਕ੍ਰੋਧ ਨੂੰ ਰਿਦੇ ਵਸਾਨ ਨਾਹੀਂ
ਬਣੀ ਇੱਛਯਾ ਰਹੇ ਪਦਾਰਥਾਂ ਦੀ ਪਰ ਨੇੜੇ ਵਿਕਾਰਾਂ ਦੇ ਜਾਨ ਨਾਹੀਂ
ਵਾੜੀ ਸੁਖਾਂ ਦੀ ਰਹੇ ਆਬਾਦ ਓਹਨਾ ਹੋਵੇ ਵਿਚ ਜਹਾਨ ਵੈਰਾਨ ਨਾਹੀਂ
*ਤ੍ਰਿੰਨੇ ਫੱਲ ਉਹ ਤਾਣ ਕਰਤਾਰ ਸਿੰਘਾ ਅੰਤ ਮਰਕੇ ਮੁਕਤ ਨੂੰ ਪਾਨ ਨਾਹੀਂ

[੩] ਪੱਥਰੀ

ਸੈ ਵਰ੍ਹਿਆਂ ਜਲ ਦੇ ਵਿਚ ਵਸੇ ਪੱਥਰ ਚਕਮਕ ਅੱਗ ਤਜਾਵੰਦਾ ਨਹੀਂ
ਪਾਣੀ ਠਹਿਰਦਾ ਕਵਲ ਦੇ ਪਤੇ ਤੇ ਨ ਮੀਂਹ ਟਿਬੇ ਤੇ ਮੂਲ ਠਹਿਰਾਵੰਦਾ 'ਨਹੀਂ
ਤੁਮੇ ਨਿੰਮ ਤਾਈਂ ਅੰਮ੍ਰਿਤ ਸਿੰਜੀਏ ਜੇ ਕੌੜਾਪਨ ਓਹਨਾਂ ਵਿਚੋਂ ਜਾਵੰਦਾ ਨਹੀਂ
ਦੁਧ ਸੱਪ ਦੇ ਤਈਂ ਪਿਆਇ ਦੇਖੋ ਉਹ ਆਪਨਾ ਜ਼ਹਿਰ ਤਜਾਵੰਦਾ ਨਹੀਂ
ਜਨਮ ਜਨਮ ਦੀ ਜਿਨ੍ਹਾਂ ਤੇ ਮੈਲ ਲੱਗੀ ਓਨ੍ਹਾਂ ਮਨਾਂ ਤਾਈਂ ਸ਼ਬਦ ਭਾਵੰਦਾ ਨਹੀਂ
ਕੋਰੇ ਪੱਥਰਾਂ ਵਾਂਗ ਕਰਤਾਰ ਸਿੰਘਾ ਵਾਰ ਰੇੜ ਚੌਰਸੀਓਂ ਆਵੰਦਾ ਨਹੀਂ

ਸਿੱਟਾ

ਏਸੇ ਤਰ੍ਹਾਂ ਇਹ ਸੇਵਕ ਪਾਸ ਸਾਡੇ ਦਿਨ ਮੌਤ ਦੇ ਪਏ ਲੰਘਾਵੰਦੇ ਨੇ
ਸ਼ਬਦ ਮਨਾਂ ਅੰਦਰ ਨਹੀਂ ਪ੍ਰਵੇਸ਼ ਕੀਤਾ ਇਕ ਕੱਨ ਸੁਣ ਦੂਏ ਤਿਲਕਾਵੰਦੇ ਨੇ
ਚੰਦਨ ਨਾਲ ਜਿਵੇਂ ਸੱਪ ਰਹਿਨ ਲਿਪਟੇ ਨਹੀਂ ਅੰਦਰੋਂ ਜ਼ਹਿਰ ਤਜਾਵੰਦੇ ਨੇ
ਭੂੰਡ ਕੰਵਲ ਦੀ ਨਹੀਂ ਸੁਗੰਧ ਲੈਂਦੇ ਬਾਹਿਰ ਗੰਦਗੀ ਫੋਲ ਫੁਲਾਵੰਦੇ ਨੇ
ਡੱਡੂ ਜੋਕ ਨੂੰ ਕੰਵਲ ਦੀ ਸਾਰ ਕੋਈ ਨ ਲੱਭ ਜਾਲੂ ਵਿਚੋਂ ਕੀੜੇ ਖਾਵੰਦੇ ਨੇ
ਚਿੱਚੜ ਥਣਾਂ ਦੇ ਨਾਲ ਹੀ ਰਹਿਣ ਲੱਗੇ ਦੁਧ ਛਡ ਕੇ ਲਹੂ ਨੂੰ ਚਾਹਵੰਦੇ ਨੇ
ਇਸੇ ਤਰ੍ਹਾਂ ਜਿਹੜੇ ਲੋਕ ਪੇਟ ਪਾਲੂ ਰਿਦੇ ਵਿਚ ਨ ਸ਼ਬਦ ਵਸਾਵੰਦੇ ਨੇ
ਹਿਰਦੇ ਪੱਥਰੋਂ ਵਧ ਕਰਤਾਰ ਸਿੰਘਾ ਭੇਖੀ ਨਜ਼ਰ ਬਾਹਰੋਂ ਨਰਮ ਆਵੰਦੇ ਨੇ

ਵਾਕ ਕਵੀ

ਪਿਛੇ ਲਿੱਖਯਾ ਪੱਮਾਂ ਪਹਾੜੀਆ ਜੋ ਹੈ ਵਕੀਲ ਆ ਵਿਚ ਦਰਬਾਰ ਰਹਿੰਦਾ

*ਧਰਮ, ਅਰਥ, ਕਾਮ ।

ਅੰਦਰ ਕਪਟ ਅਤੇ ਬਾਹਰੋਂ ਮੀਤ ਬਣਕੇ ਕਰਦਾ ਛਲ ਫਰੇਬ ਦੀ ਕਾਰ ਰਹਿੰਦਾ
ਭੇਦ ਰੱਖਦਾ ਸਾਰਾ ਅਨੰਦ ਪੁਰ ਦਾ ਖਬਰਾਂ ਭੇਜਦਾ ਪਿਛ੍ਹਾਂ ਗੁਵਾਰ ਰਹਿੰਦਾ
ਕਰ ਸਿੰਘਾਂ ਦੇ ਨਾਲ ਰਸੂਖ ਪੈਂਦਾ ਹਰ ਕੰਮ ਬਣ ਮੁਖਤਾਰ ਰਹਿੰਦਾ
ਕਿਸੇ ਵਕਤ ਕਮਜ਼ੋਰੀ ਜੇ ਨਜ਼ਰ ਆਵੇ ਧੱਕਾ ਮਾਰੀਏ, ਕਰਦਾ ਵਿਚਾਰ ਰਹਿੰਦਾ
ਗੁਰੂ ਬੇ-ਪਰਵਾਹ ਕਰਤਾਰ ਸਿੰਘਾ ਵੇਲਾ ਤਾੜਦਾ ਉਹ ਬੁਰਿਆਰ ਰਹਿੰਦਾ

ਪਮੇ ਦੀਆਂ ਬੁਰਾਈਆਂ

ਘੋੜੇ ਕੀਮਤੀ ਵਿਚ ਤਬੇਲੇ ਦੇ ਸਨ ਭੇਦ ਦੇਇ ਪੱਮੇ ਕਢਵਾ ਦਿਤੇ
ਬੰਦੇ ਆਪਣੇ ਰੱਖਦਾ ਇਰਦ ਗਿਰਦੇ ਓਹ ਬਿਲਾਸ ਪੁਰ ਵਿਚਵਾ ਦਿਤੇ
ਇਕ ਵਾਰ ਪਹਾੜੀਏ ਚੋਰ ਸਦੇ ਚੋਰੀ ਕਰਨ ਖਜ਼ਾਨੇ ਦੀ ਲਾ ਦਿਤੇ
ਲਾਭ ਹੋ ਗਈ ਹੋਇਆ ਨੁਕਸਾਨ ਕੁਝ ਨ ਬੰਦੇ ਆਪਣੇ ਚੋਰੀ ਨਠਾ ਦਿਤੇ
ਇਸੇ ਤਰ੍ਹਾਂ ਸ਼ੈਤਾਨੀਆਂ ਰਹੇ ਕਰਦਾ ਤੀਰ ਦਗੇ ਦੇ ਕਈ ਚਲਾ ਦਿਤੇ
ਜੋ ਕਰੇ ਸੋ ਭਰੇ ਕਰਤਾਰ ਸਿੰਘਾ ਸਤਿਗੁਰਾਂ ਭੀ ਬਚਨ ਸੁਨਾ ਦਿਤੇ

ਵਾਕ ਕਵੀ

ਇਸੇ ਵਾਸਤੇ ਸਤਿਗੁਰਾਂ ਆਖਯਾਂ ਸੀ ਇਹ ਪਹਾੜੀਏ ਕਿਸੇ ਦੇ *ਮਿੱਤ ਨਾਹੀਂ
ਲੋੜ ਹੋਇ ਤੇ ਗਧੇ ਨੂੰ ਬਾਪ ਕਹਿੰਦੇ ਕਿਸੇ ਨਾਲ ਦਿਲੋਂ ਕਰਦੇ ਹਿੱਤ ਨਾਹੀਂ
ਜਿਹੜਾ ਕਿਸੇ ਦਾ ਸਹਿਜ ਸੁਭਾ ਹੋਵੇ ਰਹਿੰਦਾ ਨਿੱਤ ਉਹ, ਹੋਇ ਅਨਿੱਤ ਨਾਹੀਂ
ਇਹ ਸੀ ਪਰਖ ਹੋ ਰਹੀ ਕਰਤਾਰ ਸਿੰਘਾ ਵੈਰ ਭਾਵ ਸਤਿਗੁਰਾਂ ਦੇ ਚਿੱਤ ਨਾਹੀਂ

੧੭੬੦ ਵਿਚ ਰਵਾਲਸਰ ਜਾਣ ਦੀਆਂ ਤੱਯਾਰੀਆਂ

ਪਮੇ ਰਾਜਿਆਂ ਦੇ ਨਾਲ ਗਿਣੀ ਹੈ ਸੀ ਦੇ ਵਿਸਾਹ ਸਤਿਗੁਰੂ ਫਸਾ ਲਈਏ
ਦੂਰ ਕੱਢ ਕੇ ਕਿਤੇ ਆਨੰਦ ਪੁਰ ਤੋਂ ਕੈਦ ਕਰ ਕੇ ਦੁਖ ਮਿਟਾ ਲਈਏ
ਵਿਚ ਰਣ ਦੇ ਜਿਤਿਆਂ ਜਾਂਵਦਾ ਨਹੀਂ ਵਿਸਾਹ ਘਾਤ ਗਰਫੰਧ ਚਲਾ ਲਈਏ
ਆਖਰ ਮਿਥ ਲਈ ਇਹ ਕਰਤਾਰ ਸਿੰਘਾ ਰੁਆਲ ਸਰ ਦੇ ਮੇਲੇ ਬੁਲਾ ਲਈਏ

ਤਥਾ

ਮੇਲਾ ਆ ਗਿਆ ਨੇੜੇ ਰਵਾਲ ਸਰ ਦਾ ਪਮੇ ਬਹੁਤਿਆਂ ਨੂੰ ਉਕਸਾਇਆ ਜੀ
ਸਿੱਖਾਂ, ਸੇਵਕਾਂ ਤੇ ਘਰੋਂ ਮਾਈਆਂ ਨੇ ਮੇਲੇ ਚਲਨਾ ਰਲ ਕੇ ਚਾਹਿਆ ਜੀ
ਅਸਾਂ ਵੇਖਨੇ ਹੈਨ ਪਹਾੜ ਤਰਦੇ, ਸਤਿਗੁਰਾਂ ਦੇ 'ਤਈਂ ਸੁਨਾਇਆ ਜੀ
ਫੇਰ ਆਖਕੇ ਸਾਹਿਬ ਅਜੀਤਸਿੰਘ ਨੂੰ ਚਲੋ, ਸਾਹਿਬਾਂ ਤਈਂ ਅਖਵਾਇਆ ਜੀ

*(ਸੂਰਜ ਪ੍ਰਕਾਸ਼) ਰੁਤ ਪੰਜਵੀਂ ਅਧ: ਤੀਜਾ।

ਮਰਜ਼ੀ ਵੇਖ ਸਾਰੇ ਪਰੀਵਾਰ ਸੰਦੀ ਕਰੋ ਤਿਆਰੀਆਂ, ਹੁਕਮ ਫਰਮਾਇਆ ਜੀ
ਮਦਨ ਸਿੰਘ ਸੀ ਘੋੜੇ ਦੀ ਸੇਵ ਕਰਦਾ ਓਸ ਹੱਸ ਇਹ ਵਾਕ ਅਲਾਇਆ ਜੀ

ਯਥਾ–ਕਰੇ ਗਾ ਸੋ ਭਰੇ ਗਾ, ਗੁਰੂ ਕਾ ਕੀਹ ਕਰੇ ਗਾ।
ਸੇਵਕ ਤੇ ਕਾਜ ਸਰੇ ਗਾ, ਦੁਸ਼ਮਨ ਦੋਖੀ ਮਰੇ ਗਾ॥

ਗੱਲਾਂ ਓਹਦੀਆਂ ਸੁਣ ਕੇ ਬਹੁਤ ਲੋਕਾਂ ਇਹ ਰੋਕਦਾ, ਬੁਰਾ ਮਨਾਇਆ ਜੀ
ਸਤਿਗੁਰਾਂ ਨੇ ਸੁਣ ਕਰਤਾਰ ਸਿੰਘਾ ਇਹ ਆਖ ਕੇ ਓਹਨੂੰ ਹਟਾਇਆ ਜੀ

ਸਤਿਗੁਰੂ ਜੀ–ਘੋੜੇ ਦੀ ਸੇਵਾ ਕਰ, ਹੋਵੇਗੀ ਸੋ, ਜਰ।
ਗੁਰੂ ਕਾ ਘਰ, ਰਾਖਾ ਸਚਾ ਸਤਿਗੁਰ, ਸਿੱਖਾ, ਚਿੰਤਾ ਨ ਕਰ।

ਸ੍ਰੀ ਦਸਮੇਸ਼ ਜੀ ਦੇ ਰੁਵਾਲ ਸਰ ਤੇ ਦਰਸ਼ਨ

ਯੋਧੇ ਚੋਣਵੇਂ ਨਾਲ ਤਯਾਰ ਕਰ ਕੇ ਸਤਿਗੁਰੂ ਜੀ ਸਣੇਂ ਪਰਿਵਾਰ ਚੜ੍ਹ ਪਏ
ਔਖੇ ਰਾਸਤੇ ਬਿਖੜੀਆਂ ਘਾਟੀਆਂ ਨੂੰ ਵੇਖਣ ਵਾਸਤੇ ਸਾਹਿਬ ਦਾਤਾਰ ਚੜ੍ਹ ਪਏ
ਮੁਖ ਰੱਖ ਸਿੱਧਾ ਮੰਡੀ ਰਾਜ ਵੱਲੇ ਕਰਨ ਸੈਂਕੜੇ ਜੀਆਂ ਨੂੰ ਪਾਰ ਚੜ੍ਹ ਪਏ
ਗੂੰਜਾਂ ਪਈਆਂ ਪਹਾੜੀਂ ਕਰਤਾਰ ਸਿੰਘ ਚੋਬਾਂ ਦੋਹਰੀਆਂ ਧੌਂਸੇ ਤੇ ਮਾਰ ਚੜ੍ਹ ਪਏ

ਤਥਾ

ਹੌਲੀ ਹੌਲੀ ਪਹਾੜਾਂ ਦੀ ਸੈਰ ਕਰਦੇ ਜਾ ਰਵਾਲ ਸਰ ਤੇ ਡੇਰੇ ਲਾਵੰਦੇ ਨੇ
ਬਾਈ ਧਾਰ ਦੇ ਰਾਜੇ ਤੱਯਾਰ ਹੋ ਕੇ ਓਹ ਭੀ ਲਸ਼ਕਰਾਂ ਦੇ ਸਨੇ ਆਵੰਦੇ ਨੇ
ਜਿਨ੍ਹਾਂ ਅਜੇ ਤੱਕ ਕੀਤੇ ਦੀਦਾਰ ਨਹੀਂ ਸਨ ਉਹ ਦਰਸ਼ਨਾਂ ਨੂੰ ਲਲਚਾਵੰਦੇ ਨੇ
ਧੁਮ ਪਈ, ਮੇਲੇ ਉਤੇ ਆਇ ਗੁਰ ਜੀ, ਆ ਪਹਾੜੀਏ ਹੁਮ ਹੁਮਾਵੰਦੇ ਨੇ
ਡੇਰੇ ਲਥੇ ਆ ਗਿਰਦ ਰੁਵਾਲ ਸਰ ਦੇ ਮੇਲੇ ਰੌਣਕਾਂ ਬਹੁਪ ਵਧਾਵੰਦੇ ਨੇ
ਮਿਲਨ ਵਾਸਤੇ ਰਾਜ਼ੇ ਕਰਤਾਰ ਸਿੱਘਾ ਫੇਰ ਦਿਨ ਇਕ ਖਾਸ ਠਹਿਰਾਵੰਦੇ ਨੇ

ਸਤਿਗੁਰਾਂ ਦਾ ਦਰਬਾਰ

ਵੱਡਾ ਤੰਬੂ ਪਸ਼ਮੀਨੇ ਦਾ ਲਾਯਾ ਗਿਆ ਉਹ ਸੀ ਆਪੇ ਹੀ ਅਪਰ ਅਪਾਰ ਸਜਿਆ
ਦੂਰ ਤੋੜੀ ਫਿਰ ਮਖਮਲੀ ਫਰਸ਼ ਹੋ ਗਏ ਡੇਰਾ ਜਿਧਰ ਦੇਖੋ ਬੇਸ਼ੁਮਾਰ ਸਜਿਆ
ਓਹਦੇ ਵਿਚ ਸਤਿਗੁਰਾਂ ਦਾ ਪਲੰਘ ਡਠਾ ਹੀਰੇ ਮੋਤੀਆਂ,ਜਬਰ ਜਵਾਹਰ ਸਜਿਆ
ਯੋਧੇ ਹੋ ਸਨੱਧ ਬੱਧ ਆਇ ਖ਼ੜੇ ਹਰ ਇਕ ਕੀਮਤੀ ਹੈ ਸੀ ਹਥਯਾਰ ਸਜਿਆ
ਵਧ ਰਾਜਿਆਂ ਤੋਂ ਸਜਿਆ ਚੌਰ ਵਾਲਾ ਮਹਾਂ ਰਾਜਿਆਂ ਤੋਂ ਚੋਬਦਾਰ ਸਜਿਆ
ਸਤਿਗੁਰੂ ਜੀ ਤਿਆਰ ਹੋ ਆਨ ਬੈਠੇ ਇੰਦਰ ਨਾਲੋਂ ਵਧ ਕੇ ਦਰਬਾਰ ਸਜਿਆ
ਵੇਖ, ਸੂਰਜ ਦਾ ਪਿਆ ਤੇਜ਼ ਫਿਕਾ ਕਲਗੀਧਰ ਪੂਰਨ ਅਵਿਤਾਰ ਸਜਿਆ

ਰਾਜੇ ਸਦੇ ਗਏ ਸਭ ਕਰਤਾਰ ਸਿੰਘਾ ਹਰ ਇੱਕ ਖੜਾ ਜ਼ੁਮੇਵਾਰ ਸਜਿਆ

ਰਾਜਿਆਂ ਨੇ ਛਬ ਨੂੰ ਵੇਖ ਕੇ ਹੈਰਾਨ ਹੋ ਜਾਣਾ

ਦੁਨੀਆਂ ਹੁਮ ਹੁਮਾ ਕੇ ਹੋਈ ਕੱਠੀ ਜਿਥੇ ਕਲਗੀਧਰ ਅਵਿਤਾਰ ਬੈਠਾ
ਅਖਾਂ ਹੌਜ਼ਨ ਵਿਚ ਨ ਆਉਂਦੀਆਂ ਸਨ ਸੁੰਦਰਤਾਈ ਦਾ ਖਾਸ ਭੰਡਾਰ ਬੈਠਾ
ਹੌਲੀ ਹੌਲੀ ਸਾਰੇ ਰਾਜ਼ੇ ਆਇ ਗਏ ਹਰ ਕੋਈ ਆਪਣਾ ਲੈ ਅਧਿਕਾਰ ਬੈਠਾ
ਤਾਰਾ ਮੰਡਲ ਦੇ ਵਿਚ ਤੇਜ ਭਰਿਆ ਚੰਦ, ਬਿਨੋਂ ਕਲੰਕ; ਵਿਚਾਰ ਬੈਠਾ
ਪੂਰਾ ਤੇਜ਼ ਲੈ ਸੂਰਜ ਚਮਕ ਰਿਹਾ ਉਲਾ ਯੱਸ ਆਕਸ਼ ਵਿਸਥਾਰ ਬੈਠਾ
ਹਰ ਇਕ ਰਾਜਾ ਫਿਕਾ ਤੇਜ਼ ਬਿਨ੍ਹਾਂ *ਪਟ ਬੀਜਨੇ ਦੇ ਅਨੁਸਾਰ ਬੈਠਾ
ਸੁਣ ਸੁਣ ਮੇਲ ਸਾਰਾ ਉਲਟ ਪਿਆ ਜਿਥੇ ਸਤਿਗੁਰੂ ਰੂਪ ਅਪਾਰ ਬੈਠਾ
ਕੋਈ ਆਖਦਾ ਹੈ ਸਾਖ਼ਯਾਤ ਆ ਕੇ ਮਹਾਰਾਜ ਬਿਸ਼ਨੂੰ ਭੁਜ ਚਾਰ ਬੈਠਾ
ਕੋਈ ਆਖਦਾ ਪਾਪ ਨੂੰ ਮੇਟਣੇ ਲਈ ਮਹਾਂ ਕਾਲ ਆਪੇ ਰੂਪ ਧਾਰ ਬੈਠਾ
ਕੋਈ ਕਹੇ ਔਰੰਗੇ ਦੇ ਮਾਰਨੇ ਨੂੰ ਹੈ ਫੜ ਤ੍ਰਿਸੂਲ ਤ੍ਰਿਪੁਰਾਰ ਬੈਠਾ
ਦਿੱਲੀ ਪਤ ਜਰਾਸੰਧ ਮਾਰਨੇ ਲਈ ਕੋਈ ਆਖ਼ਦਾ ਕ੍ਰਿਸ਼ਨ ਮੁਰਾਰ ਬੈਠਾ
ਰਾਵਨ ਰੂਪ ਚੁਗੱਤੇ ਦੇ ਮਾਰਨੇ ਲਈ ਰਾਮ ਆਣ ਸਮੁੰਦਰੋਂ ਪਾਰ ਬੈਠਾ
ਜਹੀ ਕਿਸੇ ਦੀ ਭਾਵਨਾ ਦੇਖ ਰਿਹਾ ਸ਼ਾਂਤ, ਬੀਰ ਤੇ ਰਸ, ਸ਼ੰਗਾਰ ਬੈਠਾ
ਰਾਖਾ ਧਰਮ ਦਾ ਖ਼ਾਸ ਕਰਤਾਰ ਸਿੰਘਾ ਸਿੱਖ ਵੇਖਦੇ, ਰੂਪ ਕਰਤਾਰ ਬੈਠਾ

ਮੁਲਾਕਾਤ ਤੇ ਸਿਰੋਪਾਉ

ਦਰਜੇ ਵਾਰ ਮਿਲੇ ਸਭ ਨੂੰ ਸਤਿਗੁਰੂ ਜੀ ਸੁਖ ਸਾਂਦ ਦੇ ਹਾਲ ਪੁਛਾਇ ਗਏ
ਲਿਆਇ ਨਜ਼ਰ ਭੇਟਾ ਜੋ ਸਾਮਾਨ ਰਾਜੇ ਵਖੋ ਵਖ ਉਹ ਹੋਕ ਸੁਨਾਇ ਗਏ
ਯਥਾ ਯੋਗ ਫਿਰ ਸਾਰਿਆਂ ਰਾਜਿਆਂ ਨੂੰ ਸਿਰੋਪਾਉ ਗੁਰ ਘਰੋਂ ਦਿਵਾਇ ਗਏ
ਰਲ ਮੁਆਫੀਆਂ ਮੰਗੀਆਂ ਰਾਜਿਆਂ ਨੇ ਕੀਤੇ ਸਭ ਕਸੂਰ ਬਖਸ਼ਾਇ ਗਏ
ਉਸ ਪੱਮੇ ਦੀ ਚਲੀ ਸਲਾਹ ਕੋਈ ਨ ਰਾਜੇ ਹੁਅਬ ਦੇ ਵਿਚ ਦਬਾਇ ਗਏ
ਵੇਖ ਸਿੰਘਾਂ ਦਾ ਤੇਜ਼ ਪਰਤਾਪ ਵੱਡਾ ਰਾਜਪੂਤੀ ਹੰਕਾਰ ਗਵਾਇ ਗਏ
ਬਹੁਤ ਚਿਰ ਰਹੇ ਧਰਮ ਉਪਦੇਸ਼ ਸੁਣਦੇ ਅੰਤ ਸਭੇ ਹੀ ਆਗਯਾ ਪਾਇ ਗਏ
ਸਤਿਗੁਰਾਂ ਦਾ ਸ਼ਾਨ ਕਰਤਾਰ ਸਿੰਘਾ ਓਹ ਪਹਾੜੀਏ ਵੇਖ ਵਿਸਮਾਇ ਗਏ

ਚੰਬੇ ਵਾਲੇ ਰਾਜੇ ਦੀ ਲੜਕੀ ਦੀ ਪੱਤ੍ਰਕਾ

ਹੈਸੀ ਬੇਟੀ ਚੰਬਯਾਲ ਦੀ ਬਹੁਤ ਚਾਤੁਰ ਵਿਦਵਾਨ ਤੇ ਕਾਵਯ ਵਿਚਾਰਦੀ ਸੀ

*ਟਵੈਣਾਂ।

ਸਤਿਗੁਰਾਂ ਦੀ ਕਵਿਤਾ ਪੜ੍ਹੀ ਉਸ ਨੇ ਕੀਤੀ ਗਲ ਕੁਝ ਉਸ ਹੰਕਾਰ ਦੀ ਜੀ
ਛੰਦ ਬੰਦ ਸਤਿਗੁਰੂ ਰਚਨ ਮੋਟੇ ਨਹੀਂ ਬਾਰੀ ਕਤਾਈ ਝਲਕਾਰਦੀ ਜੀ
ਬੀਰ ਰਸ ਦਾ ਗੁਰਾਂ ਨੂੰ ਸ਼ੌਕ ਬਹੁਤਾ ਘਾ ਲੈ ਹੈ ਰਸ ਸ਼ੰਗਾਰ ਦੀ ਜੀ
ਸਤਿਗੁਰਾਂ ਵਲ ਉਸ ਨੇ ਲਿਖੀ ਪਾਤੀ ਕਰ ਕਵਿਤਾ ਏਸ ਪ੍ਰਕਾਰ ਦੀ ਜੀ
ਯਥਾ:-ਸਾਰਾ ਪਉਨਾ ਦੂਜਾ ਗਉਨਾ ਨਰ ਨਾਰੀ ਥੇ ਦੋਨੋ ਭਾਉਨਾ।
ਕੁਝ ਖਾਧਾ ਕੁਝ ਲੈ ਕੇ ਸਉਣਾ, ਉਤਰ ਦਿਉ ਗੁਰੂ ਜੀ ਕਉਣਾ॥
ਦਾਸੀ ਲੈ ਆਈ ਕਰਤਾਰ ਸਿੰਘਾ ਦੇ ਸਤਿਗੁਰਾਂ ਨੂੰ ਨਮਸਕਾਰਦੀ ਜੀ

ਸਤਿਗੁਰਾਂ ਨੇ ਏਸ ਦਾ ਉਤਰ ਲਿਖਣਾ

ਦੋ:-ਜਾਨੋ ਸਾਰਾ ਦੇਵ ਤਨ ਪਾਉਣਾ ਮਾਨਸ ਦੇਹ।
ਦੁਬਿਧਾ ਦੂਜੀ ਕਰੀ ਗਵਨ ਨਰ ਨਾਰੀ ਹੋਇਖੇਹ।
ਦੋ:-ਉਭੈ ਲੋਗ ਭੌਂਦਾ ਫਿਰੈ ਕੁਝ ਖਾਧਾ ਖਰਚ ਜਮਾਲ।
ਪੂਲੈ ਭਈ ਸੌਨਾ ਹੁਆ ਉਤਰ ਤੁਮਰਾ ਬਾਲ॥

ਰਾਜ ਪੁਤ੍ਰੀ ਨੇ ਦਰਸ਼ਣ ਵਾਸਤੇ ਆਉਣਾ

ਉਤਰ ਸੁਣ ਕੇ ਬੜੀ ਹੀ ਖੁਸ਼ੀ ਹੋਈ ਸਤਿਗੁਰਾਂ ਦੇ ਦਰਸ ਨੂੰ ਆਵੰਦੀ ਏ
ਬੜੀ ਸ਼ਰਧਾ ਦੇ ਨਾਲ ਟੇਕ ਮਥਾ ਭੇਟਾ ਰਖ ਕੇ ਸੀਸ ਝੁਕਾਵੰਦੇ ਏ
ਗੁਰਾਂ ਆਖਿਆ ਰਾਜ ਕੁਮਾਰ ਬੇਟੀ ਤੇਰੀ ਉਮਰ ਬਹੁ ਥੋੜੀ ਰਹਾਵੰਦੀ ਏ
ਕੁਆਰ ਪੁਣੇ ਦੇ ਵਿਚ ਤੂੰ ਮਰ ਜਾਵੇਂ ਏਸੇ ਤਰ੍ਹਾਂ ਕਰਤਾਰ ਨੂੰ ਭਾਵੰਦੀ ਏ
ਮਥਾ ਟੇਕ ਉਹ ਡੇਰੇ ਨੂੰ ਚਲੀ ਗਈ ਬਚਨ ਗੁਰਾਂ ਦੇ ਰਿਦੇ ਵਸਾਵੰਦੀ ਏ
ਸੀ ਵਿਚਾਰ ਵਾਲੀ ਉਹ ਕਰਤਾਰ ਸਿੰਘਾ ਹਰਖ ਸੋਗ ਨ ਚਿਤ ਨੂੰ ਲਾਵੰਦੀ ਏ

ਵਾਕ ਕਵੀ

ਏਸੇ ਤਰ੍ਹਾਂ ਕਰ ਦਰਸ ਦੀਦਾਰ ਸਾਰੇ ਆਪੋ ਆਪਣੇ ਡੇਰੇ ਉਠਾਇ ਗਏ
ਜਿਹੜੇ ਰਥ ਮਨੋਰਥ ਆਇ ਹੈਸਨ ਸਿਰੇ ਡਰਦਿਆਂ ਨ ਉਹ ਚੜ੍ਹਾਇ ਗਏ
ਸਤਿਗੁਰੂ ਜੀ ਕੁਝ ਚਿਰ ਰਹੇ ਤਿਛੇ ਪਰਿਵਾਰ ਨੂੰ ਸੈਰ ਕਰਵਾਇ ਗਏ

---

*ਏਥੇ ਸੂਰਜ ਪ੍ਰਕਾਸ਼ ਵਿਚ ਬੜਾ ਅਸਚਰਜ ਪ੍ਰਸੰਗ ਲਿਖਯਾ ਹੈ ਕਿ ਤੂੰ ਮਰ ਕੇ ਜੰਗਲ ਦੇਸ ਵਿਚ ਜਮੇਂਗੀ। ਦਮਦਮੇ (ਸਾਬੋ ਕੀ ਤਲਵੰਡੀ) ਡਲੇ ਬੈਰਾੜ ਦਾ ਕਬੀਲਾ ਬਣੇਂਗੀ। ਸਿਖਾਂ ਦੀ ਸੇਵਾ ਕਰ ਕੇ ਤੇਰਾ ਉਧਾਰ ਹੋਵੇਗਾ। ਅਸੀਂ ਤੈਨੂੰ ਆ ਕੇ ਦਰਸ਼ਨ ਦੇਵਾਂਗੇ। ਇਹ ਗਲ ਬੜੀ ਵਿਚਾਰ ਵਾਲੀ ਹੈ ਏਸ ਪ੍ਰਸੰਗ ਤੋਂ ਦੋ ਕੂ ਬਰਸ ਪਿਛੋਂ ਗੁਰੂ ਜੀ ਡਲੇ ਦੇ ਪਾਸ ਸਾਬੋ ਕੀ ਤਲਵੰਡੀ ਪਹੁਚੇ ਸਨ। ਉਹ ਲੜਕੀ ਏਨੇ ਚਿਰ ਵਿਚ ਮਰ ਭੀ ਗਈ, ਫੈਰ ਜੰਮ ਕੇ ਜਵਾਨ ਹੋ ਗਈ, ਡਲੇ ਨਾਲ ਵਿਆਹੀ ਭੀ ਗਈ ਆਦਿ। (ਸੂਰਜ ਪ੍ਰਕਾਸ਼)

ਤਰਦੇ ਸਰ ਦੇ ਵਿਚ ਕਰਤਾਰ ਸਿੰਘਾ ਟੀਲੇ ਸਾਰਿਆਂ ਤਈਂ ਦਿਖਾਇ ਗਏ

ਸ੍ਰੀ ਦਸਮੇਸ ਜੀ ਦੇ ਮੰਡੀ ਵਿਚ ਦੀਦਾਰੇ

ਕਈ ਦਿਨ ਚੜ ਸੈਰ ਸ਼ਿਕਾਰ ਕੀਤੇ ਡੇਰਾ ਕੂਚ ਸਤਿਗੁਰਾਂ ਕਰਾਇਆ ਜੀ
ਮੰਡੀ ਵਾਲਾ *ਰਾਜਾ ਅਗੋਂ ਆਇ ਮਿਲਿਆ ਓਸ ਬੜਾ ਹੀ ਪ੍ਰੇਮ ਜਤਾਇਆ ਜੀ
ਮੇਰੇ ਸ਼ਹਿਰ ਸਤਿਗੁਰੂ ਜੀ ਚਰਨ ਪਾਵੋ ਬੜੇ ਪਯਾਰ ਦੇ ਨਾਲ ਸੁਨਾਇਆ ਜੀ
ਉਹਦੇ ਨਾਲ ਸਤਿਗੁਰੂ ਜੀ ਚੜ੍ਹ ਪਏ ਕੰਡੇ ਨਦੀ ਦੇ ਆ ਡੇਰਾ ਲਾਇਆ ਜੀ
ਓਥੇ ਮੌਜ ਦੇ ਮਾਲਕ ਗੁਰੂ ਜੀ ਨੇ †ਉਪਰ ਇਕ ਘੜਾ ਰਖਵਾਇਆ ਜੀ
ਘੜੇ ਆਉਂਦੇ ਤੇ ਕਹਿਆ ਨਿਸ਼ਾਨ ਕਰੋ ਖਾਲੀ ਗਿਆ ਜਿਸਤੀਰ ਚਲਾਇਆ ਜੀ
ਕਹਿਆ ਰਾਜੇ ਨੂੰ ਤੁਸੀ ਨਸ਼ਾਨ ਫੁੰਡੋ ਰਾਜੇ ਮਾਰ ਗੋਲੀ ਉਲਟਾਇਆ ਜੀ
()ਬੱਧੀ ਆਊ ਜਿਹੜਾ ਕਰਤਾਰ ਸਿੰਘਾ ਲੱਥੀ ਜਾਊ, ਸਤਿਗੁਰਾਂ ਸੁਨਾਇਆ ਜੀ

ਕੁਮਲਾਹ ਗੜ੍ਹ

ਪਾਰ ਨਦੀ ਤੋਂ ਹੋ ਮੰਡੀ ਜਾ ਪਹੁੰਚੇ ਸੁੰਦਰ ਥਾਨ ਡੇਰਾ ਕਰਵਾਇ ਕੇ ਜੀ
ਤਨ, ਮਨ ਤੇ ਧਨ ਕਰ ਸੇਵਾ ਕਰਦਾ ਰਾਜਾ ਬਹੁਤ ਪਰੀਤ ਵਧਾਇ ਕੇ ਜੀ
ਕਈ ਦਿਨ ਸਤਿਗੁਰੂ ਜੀ ਟਿਕੇ ਓਥੇ ਇਕ ਦਿਨ ਰਣਜੀਤ ਵਜਵਾਇ ਕੇ ਜੀ
ਕਰਦੇ ਸੈਰ ਸ਼ਿਕਾਰ ਪਹਾੜਾਂ ਅੰਦਰ ਕੁਮਲਾਹ ਗੜ੍ਹ ਵੇਖਯਾ ਜਾਇ ਕੇ ਜੀ
ਰਾਜੇ ਆਖਯਾ ਇਹ ਬੜਾ ਗੜ੍ਹ ਪੱਕਾ ਕਿਸੇ ਤੋੜਿਆ ਨ ਜ਼ੋਰ ਪਾਇ ਕੇ ਜੀ
ਆਕੀ ਰਿਹਾ ਇਹ ਸ਼ਾਹ ਸਿਕੰਦ੍ਰੋਂ ਭੀ ਗਿਆ ਉਹ ਭੀ ਸੀ ਖਪ ਖਪਾਇ ਕੇ ਜੀ
ਗੁਰਾਂ ਆਖਿਆ ਆਵੇਗਾ ਪੰਥ ਮੇਰਾ ਇਹਨੂੰ []ਤੋੜੇਗਾ ਤੇਜ਼ ਦਿਖਾਇ ਕੇ ਜੀ
ਆਕੀ ਰਹੇ ਨ ਕੋਈ ਕਰਤਾਰ ਸਿੰਘਾ ਅਗੇ ਪੰਥ ਦੇ ਵੈਰ ਵਧਾਇ ਕੇ ਜੀ

*ਰਾਜਾ ਸਿੱਧ ਸੈਨ। †ਜਿਧਰੋਂ ਪਾਣੀ ਦਾ ਰੋੜ੍ਹ ਆਉਂਦਾ ਸੀ।

(,ਜਦ ਕਿਸੇ ਤੋਂ ਘੜੇ ਤੇ ਨਿਸ਼ਾਨ ਨ ਲੱਗਾ ਤਾਂ ਰਾਜੇ ਨੂੰ ਹੁਕਮ ਹੋਯਾ, ਰਾਜੇ ਦੇ ਨਸ਼ਾਨੇ ਨਾਲ ਘੜਾ ਮੂਧਾ ਹੋ ਗਿਆ ਤਦ ਬਚਨ ਹੋਯਾ, ਹੇ ਰਾਜਾ, ਜੋ ਤੇਰੇ ਤੇ ਚੜ੍ਹਕੇ ਗ਼ਨੀਮ ਆਵੇਗਾ ਓਹ ਪਗ ਤੇ ਪਤ ਲੁਹਾ ਕੇ ਜਾਵੇਗਾ।

[]ਮਹਾਰਾਜੇ ਰਣਜੀਤ ਸਿੰਘ ਜੀ ਦੇ ਚਲਾਣੇ ਤੱਕ ਮੰਡੀ ਤੇ ਹਮਲਾ ਨਹੀਂ ਸੀ ਹੋਇਆ ੧੮੯੭ ਬਿ: ਵਿਚ ਕੌਰ ਨੌ ਨਿਹਾਲ ਸਿੰਘ ਦੇ ਹੁਕਮ ਨਾਲ ਜਨਰਲ ਵੈਂਤੂਰੇ ਨੇ ਮੰਡੀ ਤੇ ਹਮਲਾ ਕੀਤਾ ਤੇ ਰਾਜੇ ਬਲਬੀਰ ਸੈਨ ਨੂੰ ਫੜ ਕੇ ਅੰਮ੍ਰਿਤਸਦ ਜੀ ਭੇਜ ਦਿਤਾ ਥੋੜੇ ਦਿਨਾ ਪਿਛੋਂ ਹੀ ਮਹਾਂਰਾਜੇ ਸ਼ੇਰ ਸਿੰਘ ਨੇ ਰਾਜੇ ਨੂੰ ਮੰਡੀ ਭੇਜ ਕੇ ਓਸ ਦਾ ਰਾਜ ਓਸ ਨੂੰ ਵਾਪਸ ਦਿਵਾ ਦਿਤਾ ਸੂਰਜ ਪ੍ਰਕਾਸ਼ ਵਿਚ ਲਿਖਯਾ ਹੈ ਕੌਰ ਨੌ ਨਿਹਾਲ ਸਿੰਘ ਤੇ ਮਹਾਰਾਜ ਖੜਕ ਸਿੰਘ ਓਸਿ ਸਮੇਂ ਮਾਰੇ ਗਏ ਤੇ ਰਾਜ ਮਹਾਂਰਾਜੇ ਸ਼ੇਰ ਸਿੰਘ ਨੇ ਸਾਂਭ ਲਿਆ ਤੇ ਗੁਰੂ ਜੀ ਦਾ ਵਾਕ ਪੂਰਾ ਹੋ ਗਿਆ।

ਸੂ: ਪ੍ਰ: ਰੁਤ ਪੰਜਵੀਂ ਆ ੯

ਕਿਲ੍ਹਾ ਗੋਬਿੰਦ ਗੜ੍ਹ

ਓਹਦੇ ਨੇੜੇ ਹੀ ਗੁਰਾਂ ਨੇ ਲਾਇਆ ਡੇਰਾ ਸਮਾਂ ਪਾ ਮੇਰਾ ਪੰਥ ਆਊ ਏਥੇ
ਓਹਦੇ ਵਾਸਤੇ ਕਿਲ੍ਹਾ ਰਚਾ ਜਾਈਏ ਭੀੜ ਬਣੀ ਆ ਸਿਰ ਛਪਾਊ ਏਥੇ
ਦੇਸ ਚਾਲ ਵਿਚ ਸਮੇਂ ਕੁਚਾਲ ਵਰਤੇ ਕੱਠਾ ਪੰਥ ਆ ਝੱਟ ਲੰਘਾਊ ਏਥੇ
ਸਮਾ ਆਵੇਗਾ ਕਦੇ ਕਰਤਾਰ ਸਿੰਘਾ ਕਲਾ ਵਾਹਿਗੁਰੂ ਕੋਈ ਵਰਤਾਊ ਏਥੇ

ਸ੍ਰੀ ਆਨੰਦ ਪੁਰ ਵਲ ਵਾਪਸੀ

ਉਤੇ ਠਾਜਿਆਂ ਰਾਣਿਆਂ ਪਾ ਦਾਬਾ ਕਈ ਦਿਨ ਕਰ ਸੈਰ ਸ਼ਿਕਾਰ ਆਏ
ਰਵਾਲਸਰ ਤੋਂ *ਅਗ੍ਹਾਂ ਵੀ ਫਿਰ ਆਏ ਜਾ'ਲ ਪਮੇ ਨਿਕਮੇ ਦਾ ਪਾੜ ਆਏ
ਆ ਗਏ ਅਨੰਦਪੁਰ ਵਿਚ ਸਾਹਿਬ ਸੈ ਜੀਆਂ ਜੰਤਾਂ ਤਾਈਂ ਤਾਰ ਆਏ
ਸਿਖ ਸੇਵਕ ਸੁਣ ਕਰਤਾਰ ਸਿੰਘਾ ਦੂਰੋਂ ਨੇੜਯੋਂ ਕਰਨ ਦੀਦਾਰ ਆਏ

ਦੋਖੀਆਂ ਦੀਆਂ ਕਲਪਨਾਂ

ਜਿਸ ਦਿਨ ਤੋਂ ਖ਼ਾਲਸਾ ਤਯਾਰ ਹੋਇਆ ਬਾਦੀ ਲੋਕਕਈ ਗਲਾਂ ਬਨਾਵੰਦੇ ਰਹੇ
ਬੇਦੀ, ਸੋਢੀ, ਬ੍ਰਹਿਮਨ ਰਲ ਕਰ ਕੇ ਓਹ ਤੁਰਕਾਂ ਕਈ ਉਠਾਵੰਦੇ ਰਹੇ
ਛਡ ਗਏ ਪੁਰਾਤਨ ਰੀਤ ਗੁਰ ਜੀ ਜੋ ਸਨਾਤਨ ਲੋਕ ਕਮਾਵੰਦੇ ਰਹੇ
ਰਖ ਕੇਸ ਕਛਹਿਰੇ ਪਵਾਇ ਦਿਤੇ ਜੰਞੂ ਲਾਹਿ, ਜੋ ਰਿਖੀ ਪਹਿਨਾਵੰਦੇ ਰਹੇ
ਨਹੀਂ ਮੰਨਦੇ ਮੰਦਰਾਂ ਤੀਰਥਾਂ ਨੂੰ ਅੱਜ ਤਕ ਸਭ ਲੋਕ ਮਨਾਵੰਦੇ ਰਹੇ
ਗਲਾਂ ਮੂੰਹ ਆਈਆਂ ਕਰਤਾਰ ਸਿੰਘਾ ਕਰ ਈਰਖਾ ਭੈੜੇ ਵਧਾਵੰਦੇ ਰਹੇ

ਦਾਨ ਲੈਣ ਤੋਂ ਬ੍ਰਾਹਮਣਾਂ ਨੇ ਇਨਕਾਰ ਕਰਨਾ

ਲੋਹਾ ਤੇਲ਼ ਤੇ ਮਾਂਹ ਰਲਾਇ ਕਰਕੇ ਚੋਜੀ ਗੁਰਾਂ ਨੇ ਇਕ ਦਿਨ ਦਾਨ ਕੀਤਾ
ਇਹ ਦੇਇ ਦੇਵੋ ਸਦ ਬ੍ਰਹਮਨਾ ਨੂੰ ਸਵਾ ਸੌ ਮਨ ਤੋਲ ਫ਼ਰਮਾਨ ਕੀਤਾ
ਲੈਣੋਂ ਬ੍ਰਹਮਿਣਾਂ ਨੇ ਇਨਕਾਰ ਕੀਤਾ ਕਰ ਤਰਕਾਂ ਜ਼ਹਿਰ ਉਗਲਾਨ ਕੀਤਾ
ਗੁਰੂ ਹਿੰਦੂਆਂ ਦੀ ਰੀਤ ਛਡ ਗਏ ਨਵਾਂ ਆਪਨਾ ਪੰਥ ਚਲਾਨ ਕੀਤਾ
ਹੁਣ ਨਹੀਂ ਗੁਰੂ ਅਧਿਕਾਰੀ ਰਹੇ ਤਿਆਗ ਜੰਞੂ ਦਾ ਕਰ, ਅਪਿਮਾਨ ਕੀਤਾ
ਲੁਹਾ ਝਾੜਾਂ ਤੇ ਜੰਞੂ ਸੁਟਵਾ ਦਿਤੇ, ਹਿੰਦੂ ਧਰਮ ਦਾ ਦੂਰ ਨਿਸ਼ਾਨ ਕੀਤਾ

---

*ਸੂਰਜ ਪ੍ਰਕਾਸ਼ ਵਿਚ ਲਿਖਯਾ ਹੈ ਕਿ ਸਤਿਗੁਰੂ ਜੀ ਰਵਾਲਸਰ ਤੋਂ ਉਪਰਲੇ ਪਹਾੜਾਂ ਵਲ ਚੜ੍ਹ ਗਏ। ਓਥੇ ਇਕ ਗੰਧੀਲਾ ਮਿਲਯਾ। ਓਸ ਦੇ ਨਾਲ ਬਹੁਤ ਭਵਿਖਯਤ ਵਾਕ ਹੋਏ। ਗੰਧੀਲੇ ਨੇ ਦਸਯਾ ਕਿ ਮੈਂ ਰਵਾ ਦਾ ਪੁਤ੍ਰ ਰਵਾਲ ਹਾਂ ਤੇ ਜਦ ਆਪ ਦਾ ਪੰਥ ਏਥੇ ਆਵੇਗਾ ਤਾਂ ਮੈਂ ਓਸ ਦੀ ਮਦਦ ਕਰਾਂਗਾ। ਏਸੇ ਤਰ੍ਹਾਂ ਹੀ ਜਛਾਂ ਦਾ ਰਾਜਾ ਭੀ ਮਿਲਿਆ ਓਸ ਨਾਲ ਭੀ ਇਹੋ ਜਹੇ ਹੀ ਬਚਨ ਬਿਲਾਸ ਹੋਏ।

ਕੱਈ ਤਰਕਾਂ ਕੀਤੀਆਂ ਏਸੇ ਤਰ੍ਹਾਂ ਸਿੱਖਾਂ ਆਇ ਹਜ਼ੂਰ ਬਿਆਨ ਕੀਤਾ
ਸ੍ਰੀ ਮੁੱਖ ਤੋਂ ਗੁਰਾਂ ਕਰਤਾਰ ਸਿੰਘਾ ਹੁਕਮ ਤੁਰਤ ਹੀ ਵਿਚ ਦੀਵਾਨ ਕੀਤਾ

ਸਤਿਗੁਰਾਂ ਦਾ ਹੁਕਮ

ਗੁਰਾਂ ਆਖਯਾ ਨਹੀਂ ਅਧਿਕਾਰੀ ਅਸੀਂ ਸਾਡਾ ਇਹਨਾਂ ਦਾ ਮੇਲ ਮਿਲਾ ਕਾਹਦਾ
ਇਹ ਅਸਾਂ ਛਡੇ ਸਾਨੂੰ ਇਹ ਛੱਡਣ ਸਿਧੀ ਗੱਲ ਹੈ, ਰੌਂਦ ਰਲਾ ਕਾਹਦਾ
ਪੰਥ ਕਰੇਗਾ ਆਪਨੀ ਕਾਰ ਆਪੇ ਰਖੇ ਲੋੜ ਨ, ਵਲ ਵਲਾ ਕਾਹਦਾ
ਦਾਤਾ, *ਭੁਗਤਾ ਪੰਥ ਕਰਤਾਰ ਸਿੰਘਾ ਜਜਮਾਨੀ ਪ੍ਰੋਹਤੀ ਦਾ ਚਾ ਕਾਹਦਾ

ਬਚਨ

ਖ਼ਾਲਸਾ ਗੁਰੂ ਗੁਰੂ ਖ਼ਾਲਸਾ ਹੋਇ ਹੈ ਮਹਿਦ ਮਹਾਨ।
ਤਾਨ ਨਿਤਾਨੇ ਨਰਨ ਕੋ ਹੋਇ ਨਿਥਾਨੇ ਥਾਨ ॥

ਤਥਾ

ਜਗ ਕੇ ਬ੍ਰਹਿਮਨ ਹੈਂ †ਪ੍ਰਤਿ ਗ੍ਰਾਹੀ। ਲੇਂਹ ਕੁਦਾਨ ਬਿਚਾਰੇਂ ਨਹੀਂ।
ਤਿਨ ਗੁਰ ਛੋੜਾ, ਸੋ ਗੁਰ ਛੋਡੇ। ਗੌੜਾਂ ਤੇ ਹੋਇ ਗੌੜ ਸੁ ਰੋਡੇ।
ਸਕਲ ()ਸਨੌੜੀ ਭਏ ‡ਪਹੂੜੀ। ਜੋ ਗੁਰ ਨਿੰਦਾ ਕਰ ਨੂੰ ਹੈਂ ਕੂੜੀ।
ਹੋਇ ਕਾਨ ਕੁਬਜਸਭ ਮਾਬੁਰ। ਕਰਹਿੰ ਉਠਾਵਨ ਸਿੱਖ ਇਨਸਾਬੁਰ।

ਰਲਵਾਂ ਬਚਨ

ਮੇਰੀ ਗੁਰਿਆਈ, ਜਿਨ ਕੋ ਨਹਿੰ ਭਾਈ।
ਓਹਨਾਂ ਕੀ ਜ਼ਾਤ ਪਾਤ ਅਸਾਂ ਤਜਾਈ।

ਤਥਾ

ਮੇਰੀ ਗੁਰਿਆਈ। ਜਿਨ ਕੇ ਮਨ ਭਾਈ।
ਵਧਹੁ ਕੁਲ ਤਾਹਿੰ ਕਾ। ਮਮ ਪੰਥ ॥ ਨਾਹਿ ਕਾ।

ਸੂ: ਪ੍ਰ: ਰੁਤ ੫ ਆ: ੯

ਪੰਥ ਨੂੰ ਬਖਸ਼ਸ਼ਾਂ

ਫੇਰ ਆਖਯਾ ਸਤਿਗੁਰਾਂ ਪੰਥ ਸਾਡਾ ਆਜ਼ਾਦ ਹੁਣ ਹਰ ਪ੍ਰਕਾਰ ਹੋਵੇ
ਲੱਜਾਂ ਲੀਹਾਂ ਪੁਰਾਣੀਆਂ ਛੱਡ ਸਭੇ ਤੇ ਸੁਤੰਤ੍ਰ ਵਿਚ ਸੰਸਾਰ ਹੋਵੇ
ਸਭੇ ਗੁਣ ਬਖਸ਼ੇ ਅਸਾਂ ਖਾਲਸੇ ਨੂੰ ਕੌਮਾਂ ਸਾਰੀਆਂ ਸਿਰ ਸਰਦਾਰ ਹੋਵੇ
ਜਿਹੜਾ ਕਰੇ ਵਿਰੋਧ ਕਰਤਾਰ ਸਿੰਘਾ ਓਹ ਜੱਗ ਦੇ ਵਿਚ ਖਵਾਰ ਹੋਵੇ

*ਮਾਂਹ ਤੇ ਤੇਲ ਦੇ ਵੜੇ ਬਣਾ ਕੇ ਸਿੰਘਾਂ ਨੂੰ ਛਕਾਏ ਗਏ, ਲੋਹੇ ਦੀਆਂ ਛਾਪਾਂ ਅਤੇ ਕੜੇ ਸ਼ਾਮ ਸਿੰਘ ਨੇ ਬਣਾ ਕੇ ਸਿੰਘਾਂ ਵਿਚ ਵਰਤਾ ਦਿਤੇ।

†ਦਾਨ ਲੈਣ ਵਾਲੇ। ()ਸੋਢੀ। ‡ਫੂਹੜ ਮੂਰਖ। ॥ਅਕਾਲ ਪੁਰਖ ਦਾ।

ਤਥਾ

ਖੋਹੀ ਪੰਡਿਤਾਂ ਦੀ ਸਾਰੀ ਪੰਡਤਾਈ ਅਤੇ ਪਾਂਧਿਆਂ ਦੀ ਪਾਂਧਤਾਈ ਸਾਰੀ
ਛੱਤ੍ਰਤਾਈ ਖੋਹ ਲਈ ਹੈ ਛੱਤ੍ਰੀਆਂ ਤੋਂ ਬਖਸ਼ੀ ਖਾਲਸੇ ਨੂੰ ਸ਼ਸਤ੍ਰਤਾਈ ਸਾਰੀ
ਖੋਹੀ ਰਾਗ ਤਾਈ ਸਾਰੀ ਰਾਗੀਆਂ ਤੋਂ ਕਵੀ ਜਨਾਂ ਪਾਸੋਂ ਕਾਵਤਾਈ ਸਾਰੀ
ਸਾਧਾਂ ਸੂਧਾਂ ਪਾਸੋਂ ਖੋਹ ਕੇ ਸਾਧ ਤਾਈ ਰਾਜ ਜੋਗ ਦੇ ਨਾਲ ਮਿਲਾਈ ਸਾਰੀ
ਖੋਹ ਲਈ ਅਮੀਰੀ ਅਮੀਰਾਂ ਪਾਸੋਂ ਹੈ ਖਾਲਸੇ ਤਈਂ ਦਵਾਈ ਸਾਰੀ
ਬਾਦਸ਼ਾਹਾਂ ਦੀ ਖੋਹ ਕੇ ਬਾਦਸ਼ਾਹੀ ਗੁਰੂ ਖਾਲਸੇ ਤਈਂ ਸੌਂਪਾਈ ਸਾਰੀ
ਪੰਥ ਵਿਚ ਸਭ ਗੁਣ ਭਰਪੂਰ ਕੀਤੇ ਦੂਰ ਕਰ ਛਠੀ ਊਣਤਾਈ ਸਾਰੀ
ਸਾਜ ਖਾਲਸਾ ਪੰਥ ਕਰਤਾਰ ਸਿੰਘਾ ਇਹਦੇ ਕਦਮੀਂ ਸ੍ਰਿਸ਼ਟੀ ਲਾਈ ਸਾਰੀ

ਮੂਰਤੀ ਪੂਜਾ ਤੇ ਨਾਮ ਜਪਨ ਤੇ ਇਕ ਸਿੱਖ ਦਾ ਪ੍ਰਸ਼ਨ

ਇਕ ਦਿਨ ਇਕ ਗੁਣੀ ਨੇ ਅਰਜ਼ ਕੀਤੀ, ਇਕ ਮੂਰਤੀ ਰਚ ਮਨਾਵੰਦਾ ਏ
ਦੂਜਾ ਮਨ ਬਚ ਕ੍ਰਮ ਕਰ ਨਾਮ ਜਪਦਾ ਇਕ ਛਿਨ ਭੀ ਨਹੀਂ ਭੁਲਾਵੰਦਾ ਏ
ਇਹਨਾਂ ਦੋਹਾਂ ਵਿਚੋਂ ਕਿਹੜਾ ਹੈ ਚੰਗਾ ਕਿਹੜਾ ਮੁਕਤ ਪਦਾਰਥ ਪਾਵੰਦਾ ਏ
ਸੰਸਾ ਦੂਰ ਕਰ ਦਿਹੋ ਕਰਤਾਰ ਸਿੰਘਾ ਸੁਣ ਸਾਹਿਬ ਸਚਾ ਫੁਰਮਾਵੰਦਾ ਏ

ਸਤਿਗੁਰੂ ਜੀ

ਸੁਣੋ ਬੋਲੇ ਤਬ ਸਾਹਿਬ ਜ਼ਾਚੇ। ਪਰੇਮ ਬਿਨ੍ਹਾ ਲਖਯਤ ਹੈਂ ਕਾਚੇ।
ਮਨ ਕਾ ਚਉਕਾ ਸਤਿ ਕਾ ਮਾਇ। ਮੂਰਤ ਨਕਲੀ ਅਸਲੀ *ਨਾਇ।
ਕਰਨੀ ਕਰਮ ਪੂਰਬ ਪਰਤੀਤ। ਧਰਤ ਧਯਾਨ ਜਮਕੀ †ਹਤ ਭੀਤ।
ਪ੍ਰਭ ਕੋ ਸਿਮਰਨ ਹੈ ਸੁਖ ਸਾਰ। ਕਿਆ ਮੂਰਤ ਮਹਿ, ਲਖੋ ਅਸਾਰ।
ਸਵੈਯਾ—ਧਯਾਨ ਧਰੈ ਜਾਹਿਂ ਕਾਰਨ ਸਾਧਿਕ ਸੋ ਜਗਾਯਾਸਹਿਂ ਮੋਖ ਪਛਾਨੋ।
ਕਾਮਨਾ ਪੁੰਜ ਬਿਨਾਸ ਕਰੈ ਹੀਆ ਸੋ ਤੁਮ ਸਾਧਕ ਅਮਲ ਸਿਰਾਨੋ।
ਮੂਰਤਿ ਸੂਰਤਿ ਬੰਧ ਧਰੀ ਜਿਨ ਮੂੜ੍ਹਨ ਦੀ ਪਰਤੀਤ ਬਖਾਨੋ।
ਮੇਰੋ ਸੋਈ ਜਨ ਸਿੱਖ ਸੁਸ਼ੀਲ ਹੈ ਧਯਾਨ ਅਕਾਲ ਕੇ ਬੀਚ ਸਮਾਨੋ।
ਦੋ:—ਅਧਿਕ ਧਯਾਨ ਹਰਿ ਨਾਮ ਨਿੱਤ ਬਾਨੀ ਬਿਨੈ ਸੁਸ਼ੀਲ।
ਸ਼ਸਤਰ ਸੂਰਾ ਦਯਾਵਾਨ, ਤਾ ਸਮ ਔਰ ਨ ਸ਼ੀਲ॥
ਦੋ:—ਏਕ ਸਮ੍ਹਾਲੇ ਨਾਮ ਕੋ ਏਕ ਕਰੰਤਾ ਧਯਾਨ।
ਏਕ ਕਰੰਤਾ ਸਿਲਾ ਪੂਜ ਤੀਨੋ ਭਗਤ ਪਛਾਨ॥

*ਨਾਇ ਭਾਵ ਨਹੀਂ। †ਡਰ ਦੂਰ ਕੀਤਾ।

ਦੋ:–ਨਾਮ ਜਪਤ ਹੈ ਹਰਿ ਭਗਤ, ਧਯਾਨ ਧਰੈ ਸੁਖ ਗਯਾਨ।
ਸਿਲਾ ਪੂਜਤੇ ਤਾਮਸੀ ਤੀਨੋ ਭਗਤ ਸੁਜਾਨਿ।
ਦੋ:-(ਹਮਰੋ ਮਤਿ ਹੈ ਭਜਨ ਕੋ ਧਯਾਨ ਜੁਗਤ ਰਹਿਰਾਸ।
ਕਰਨੀ ਗੁਰ ਨਾਨਕ ਕਰੀ ਵਰਤੀ ਗੁਰ ਕੁਲ ਭਾਸ।
ਦੋ:--ਕਲ ਜੁਗ ਧਰਮ ਹਰਿ ਨਾਮ ਅਤਿ ਜਾਹਿ ਭਜੈ ਭਵ ਪਾਰ।
ਸੋ ਕਰਣੀ ਭਰਨੀ ਰਹਿਤ ਸਿਖਨ ਕਰੀ ਸ਼ੁਮਾਰ।
[ਸੂ: ਪ੍ਰ: ਰੁਤ ੫ ਅ: ੧੦

ਵਾਕ ਕਵੀ

ਗੁਰਾਂ ਦਸਿਆ ਮੂਰਤੀ ਪੂਜਦੇ ਜੋ ਓਹ ਤਾਮਸੀ ਭਗਤ ਸਦਾਵੰਦੇ ਨੇ
ਸਾਡਾ ਮਤ ਹੈ ਭਜਨ ਭਗਵੰਤ ਕਰਨਾ ਨਾਮ ਜਪਨ ਜੋ ਸਿਖ ਕਹਾਵੰਦੇ ਨੇ
ਕਲਯੁਗ ਅੰਦਰ ਮਹਿਮਾ ਨਾਮ ਦੀ ਹੈ ਹੋਰ ਸਾਧਨਾ ਨਿਹਫਲ ਜਾਵੰਦੇ ਨੇ
ਕਲੂ ਆ ਗਿਆ ਹੈ ਨਾਮ ਬੀਜ ਲਵੋ ਹੋਰ ਰੁਤ ਨਹੀਂ ਗੁਰ ਫਰਮਾਵੰਦੇ ਨੇ
ਮੂੜ੍ਹ ਪੁਰਖ ਉਹ ਵਿਆਪਕ ਰਾਮ ਤਾਈਂ ਕਰ ਪੱਥਰੂ ਰੂਪ ਠਹਿਰਾਵੰਦੇ ਨੇ
ਡੁਬ ਮਰਨਗੇ ਉਹ ਭਵਿ ਸਿੰਧ ਅੰਦਰ ਬੇੜੇ ਪੱਥਰਾਂ ਪੈਰ ਟਿਕਾਵੰਦੇ ਨੇ
ਹੈ ਤਾਮਸੀ ਗੁਣ ਇਹ ਰਾਕਸ਼ਾਂ ਦਾ, ਸਤੋ ਗੁਣ ਵਾਲੇ ਮੁਕਤੀ ਪਾਵੰਦੇ ਨੇ
ਗੁਰ ਘਰ ਦੇ ਵਿਚ ਕਰਤਾਰ ਸਿੰਘਾ ਮਹਿਮਾ ਨਾਮ ਦੀ ਗੁਰੂ ਸੁਨਾਵੰਦੇ ਨੇ

ਸ੍ਰੀ ਮੁਖ ਵਾਕ ਮੂਰਤੀ ਪੂਜਨ ਪਰਥਾਇ [ਸ਼ਬਦ ਹਜ਼ਾਰੇ ਪਾ: ੧੦]

ਕਹਾਂ ਭਇਓ ਜੋ ਅਤਿ ਹਿਤਚਿਤ ਕਰ ਬਹੁ ਬਿਧਸਿਲਾ ਪੁਜਾਈ।
ਪਾਨ ਥਕਿਓ ਪਾਹਨ ਕਰ ਪਰਸਤ ਕਛ ਕਰ ਸਿਧ ਨ ਆਈ।
ਅਛਤ ਧੂਪ ਦੀਪ ਅਰਪਤ ਹੈ ਪਾਹਿਨ ਕਛੂ ਨ ਖੈ ਹੈ।
ਤਾਂ ਮੈਂ ਕਹਾਂ ਸਿੱਧ ਹੈ ਰੇ ਜੜ੍ਹ ਤੋਹਿ ਕਛੂ ਬਰ ਦੇ ਹੈ।
ਜੋ ਜੀਅ ਹੋਤ ਤੋ ਦੇਤ ਕਛੂ ਤੋਹਿ ਮਨ ਬਚ ਕਰਮ ਬਿਚਾਰ।
ਕੇਵਲ ਏਕ ਸਰਣ ਸਵਾਮੀ ਬਿਨ ਯੌ ਨਹਿ ਕਤਹਿੰ ਉਧਾਰ।

# * ਉਪਦੇਸ਼ *

ਦੋ--ਸਕਲ ਮੁਲਕ ਕੋ ਮੇਲੀਏ ਦਲ ਲੈ ਤੁਰਕਨ ਪੀਰ।
ਹਮਰੋ ਆਵਨ ਭੂਮ ਪਰ ਸਮਝੋ ਸਿੱਖ ਤਦਬੀਰ।
ਦੋ:*ਬਾਣਾ ਕੇਸ, ਮੂੰਡਾ ਤੁਰਕ, ਕਾਛ ਹਮਾਰਾ ਖ਼ਿਰਦ।

*ਮੇਰਾ ਬਾਣਾ।

ਤੰਬਾ ਫਾਰਾ, ਬਾਂਗ ਹਨ, ਤੁਰਕ ਨ ਛੋਰੋਂ ਗਿਰਦ।
ਦੋ:-ਸੂਰ ਖਾਇ ਸੋ ਖਾਲਸਾ *ਸੂਰ ਮਰਦਨੀ ਸਿੱਖ।
ਗੁਰ ਸਿਖ ਸੁ ਮਾਨੀਐ ਸਦਾ ਸਮਾਲੈ, ਭਿੱਖ।
ਦੋ:-ਕਾਲਾ ਬੁਰਾ ਅਰ ਬੁਰਾ ਮੀਤ ਬੁਰੀ ਰਾਂਡ ਕੀ ਪ੍ਰੀਤ।
ਬੁਰੀ ਬਡਾਈ ਆਪਨੀ ਬੁਰੀ †ਅਮਾਨੀ ਰੀਤ।
ਦੋ:-ਬੁਰਾ ਕਰਜ਼ ਅਰ ਬੁਰੀ ਪ੍ਰੀਤ ਸਭ ਕੋ ਭੇਦ ਨ ਦੇਯ।
ਯਾ ਬਿਧਿ ਬਰਤੇ ਜਗਤ ਮੈਂ ਇਸ਼ਟ ਘਟੀ ਨਹਿੰ ਲੇਯ।
ਦੋ:-ਬੈਦ ਨ ਕੀਜੈ ਮਿਤ੍ਰਤਾ ਬੈਰੀ ਕਰੈ ਨ ਬੈਦ।
ਜੋਤਸ਼ ਬਹੁਤਾ ਸੁਨੈ ਨਹਿ ਪੂਛਨ ਗ੍ਰਹਿ ਕੀ ਕੈਦ।
ਦੋ:-ਕਾਇਰ ਸਲਾਹੀ ਭਾਰਜਾ ਕਾਰਜ ਫੋਕਾ ਹੋਇ।
ਪੂਛੇ ਬਿਨ ਕਾਰਜ ਬੁਰਾ, ਬੁਰਾ ਪੂਛੇ ਨਹਿੰ ਗੋਇ।
ਦੋ:-ਬੇਰਾ ਖਾਇ ਘਰ ਮੈਂ ਸੁਖੀ ਲੋਭ ਤਯਾਗੈ ਜੋਇ।
ਧਨ ਕੋ, ਮਨ ਕੋ, ਸੁਪਨ ਕੋ, ਅਪਨੋ ਕਰੈ ਨਹਿੰ []ਗੋਇ।
ਦੋ:-ਸਲਲ ਸੇਵੀਐ ਪਾਤਿ ਉਠਿ ਸੀਤ ਮਾਂਝ ਤਪ ਆਸ।
ਜਗੈ ਭੂਖ ਭੁਗਤੀ ਭਖੈ ਅੰਮ੍ਰਿਤ ਘਰ ਕਾ ਸਾਗ।
ਦੋ:-ਪਰ ਸ਼ਸਤ੍ਰ ਪਰ ਘੋੜ ਕਾ ਪਰ ਨਾਰੀ ਪਰ ਗੇਹ।
ਪਰ ਧਨ ਪਰ ਮਨ ਦੇਸ ਪਰ ਇਨ ਕੋ ਕਹਾਂ ਸਨੇਹ।
ਦੋ:-ਧਰਨੀ, ਧੇਨ, ਸਵਰਨ ਅੱਸ ਨਾਰੀ ਮੰਦਰ ਪਾਂਚਿ।
ਏਹੀ ਦਾਨ ਸਭਿ ਦਾਨ ਸਿਰ ਅੰਨ ਸਭਨਿ ਤੇ ਸਾਂਚਿ।
ਦੋ:-ਨਾਮ ਜਪਤ ਸਭਿ ਪਾਠ ਅੰਨ ਦਾਨ ਸਭ ਦਾਨ।
ਸਭ ਜੂਨੀ ਤੇ ਅਧਿਕ ਨਰ ਕਹਯੋ ਸ੍ਰੀ ਗੁਰ ਗਯਾਨ।
ਦੋ:-ਮੇਘ ਸਰਬ ਕੋ ਆਸਰਾ ਸਭ ਕੋ ਰਾਖੀ ਛੱਤ੍ਰ।
ਘਰ ਕੀ ਰਾਖੀ ਨਾਰ ਜਯੋਂ ਅੰਪ ਰੱਖਯ ਹਰਿ ਮਿੱਤ੍ਰ।
ਦੋ:-ਬੁਰਾ ਮਰਣ ਜੀਵਨ ਬੁਰਾ ਕਰਨੀ ਬਿਨ ਕਿਹ ਕਾਮ।
ਸ਼ਸਤ੍ਰ ਹੀਨ ਛੱਤ੍ਰੀ ਬੁਰਾ ਅਨਪੜ੍ਹ ਦਿਜ ਬੈਰਾਮ।

*ਸੂਰਮਿਆਂ ਨੂੰ ਦਬਾਉਨ ਵਾਲਾ।
†ਕਾਇਰ ਤੇ ਭੀਰੂ ਬਣਕੇ ਜੀਉਣਾ।
[]ਜ਼ਾਹਿਰ ਨ ਕਰੋ।

ਦੋ:-ਗ੍ਰਿਸਤੀ ਤਯਾਗੇ ਦਯਾ ਕੋ ਤਯਾਗੀ ਧਾਰੈ ਨਾਰ।
ਸਿੱਖ ਜੋ ਤਯਾਗੈ ਸਿਦਕ ਕੋ ਕਿਆ ਤਿਨਕੋ ਇਤਬਾਰ॥
ਦੋ:-ਮੰਤ੍ਰ ਤੰਤ੍ਰ ਕਾਂ ਬੁਰਾ ਸੰਗ ਪਰੇਤ ਸੇਵਨੀ ਨਾਰ।
ਬੁਰਾ ਬਾਲ ਸੁਰਾ ਪੀਤਾ ਰਹੀਏ ਆਪ ਸੰਭਾਰ॥
ਦੋ:-ਬਹੁਤਾ ਖਾਨਾ ਬਾਰ ਬਹੁ ਬਹੁਤਾ ਅਮਲ ਸੁ ਤਯਾਗ।
ਮੇਰਾ ਹੋਇ ਸੁ, ਮਾਨ ਸੱਚ ਰਹਿਨੀ ਰਹਿ ਨਿਤ ਲਾਗ॥

ਸੂ: ਪ੍ਰ: ਰੁਤ ੪ ਅੰਕ ੧੦

ਇਸ ਦਾ ਭਾਵ

ਗੁਰੂ ਨਾਨਕ ਘਰ ਹੈ ਮਰਯਾਦਾ ਮਹਿਮਾ ਨਾਮ ਵਡਾਈ।
ਹੈ ਪਰਧਾਨ ਨਾਮ ਹੀ ਕਲਯੁਗ ਹੋਰ ਯਤਨ ਨਿਫ਼ਲਾਈ॥
ਨਾਮ ਜਪਨਾ ਆਪ ਖ਼ਾਲਸਾ ਸਭ ਨੂੰ ਨਾਮ ਜਪਾਨਾ।
ਸਭ ਮੁਲਕਾਂ ਦੇ ਜੀਆਂ ਤਾਈਂ ਆਪਨੇ ਨਾਲ ਮਿਲਾਨਾ॥
ਮੜ੍ਹੀਆਂ, ਕਬਰਾਂ ਪੀਰਾਂ ਤਾਈਂ ਛੋਡੇ ਹਿੰਦੂ ਤੁਰਕਾ।
ਮੇਰਾ ਆਵਨ ਦੁਨੀਆਂ ਉਪਰ ਪਹਿਣ ਸ਼ੇਰ ਦਾ ਬੁਰਕਾ।
ਹਿੰਦੂ ਤੁਰਕ ਦੋਇੰ ਹਨ ਮੂਨੇ ਕੇਸ ਕੱਛ ਹਮ ਬਾਨਾ।
ਤੰਬਾ ਧੋਤੀ ਪਰ ਹਰ ਛੋਡੇ ਹਿੰਦੂ ਤੁਰਕ ਤਜਾਨਾ॥

ਰਾਜ ਨੀਤੀ ਉਪਦੇਸ਼

ਸੁਣੋ ਖਾਲਸਾ ਕੁਝ ਕੁ ਗੱਲਾਂ ਚੇਤੇ ਵਿਚ ਰਖਾਵੇ।
ਰਾਜ ਨੀਤ ਨੂੰ ਵਰਤੇ ਸਦ ਹੀ ਜੋਗੀ ਰਾਜ ਸਵਾਵੇ॥
ਕਾਲ ਬੁਰਾ ਅਰ ਸੀਤ ਬੁਰਾ ਹੈ ਬੁਰੀ ਰਾਂਡ ਕੀ ਪ੍ਰੀਤੀ।
ਬੁਰੀ ਬਡਾਈ ਕਰਨੀ ਅਪਨੀ ਬੁਰੀ *ਅਮਾਨੀ ਰੀਤੀ।
ਕਰਜ਼ ਉਠਾਨਾ ਬਹੁਤ ਬੁਰਾ ਹੈ ਸਭ ਨੂੰ ਭੇਤ ਬਤਾਨਾ।
ਬੁਰੀ ਇਸਟ ਦੀ ਨਿੰਦਾ ਸੁਣਨੀ ਵੈਰੀ ਤਈਂ ਭੁਲਾਨਾ।
†ਵੈਦ ਬਨਾਣਾ ਮਿੱਤ੍ਰ ਨਾਹੀਂ ਵੈਰੀ []ਵੈਦ ਨ ਕੀਜੈ।
ਜੋਤਸ਼ ਸੁਨੋ ਨ ਕਦੇ ਹੀ ਚਿੰਤਾ ਮੂਲ ਨ ਛੀਜੈ।
ਕਾਇਰ ਨਾਰੀ ਤਈਂ ਸਲਾਹੁੰਦੇ ਪੁਛ ਪੁਛ ਕੰਮ ਕਰੇਂਦੇ।

*ਅਮਾਮਤ ਮਾਰ ਲੈਣੀ ਯਾਂ ਨਿਆਦਰੀ ਝੱਲਣੀ।
†ਹਕੀਮ ਦਾ ਯਾਰ ਰੋਗੀ। ਪੰਡਤ ਦਾ ਯਾਰ ਸੋਗੀ।
[]ਵੈਦ ਨਾਲ ਵੈਰ ਭੀ ਨਹੀਂ ਕਰਨਾ ਚਾਹੀਦਾ। ਮਨ ਮਰਜ਼ੀ ਕਰਨ ਵਾਲਾ।

ਕਾਇਰ ਰੰਨਾਂ ਪਿਛੇ ਲਗਣ ਬੇੜੇ ਸ਼ਹੁ ਡੁਬੇਂਦੇ।
ਬੁਰਾ ਸਲਾਹ ਨ *ਪੁਛੇ ਜਿਹੜਾ ਬੁਰਾ ਜੋ ਦਸੇ ਨਾਹੀਂ।
ਖ਼ੁਦਗਰਜ਼ ਤੇ ਬੇਈਮਾਨ ਇਹ ਦੋਵੇਂ ਰੜੇ ਡੁਬਾਹੀਂ।
ਘਰ ਦੀ ਮਿਸੀ ਰੁਖੀ ਖ਼ਾ ਕੇ ਪਰ ਦਾ ਲੋਭ ਤਜਾਵੇ।
ਧਨ ਅਪਨਾ ਅਰ ਮਨ ਦੀ ਇਛਾ ਸੁਪਨਾ ਨਹੀਂ ਬਤਾਵੇ।
ਗਰਮੀ ਸਰਦੀ ਤਤਾ ਠੰਡਾ ਜਲ ਦਾ ਸੇਵਨ ਕਰਨਾ।
ਘਰ ਦਾ ਸਾਗ ਹੈ ਅੰਮ੍ਰਿਤ ਜੈਸਾ ਸੁਧ ਭੋਜਨ ਢਿਡ ਭਰਨਾ।
ਪਰ ਨਾਰੀ ਪਰ ਘੋੜਾ ਸ਼ਸਤ੍ਰ ਕਦੇ ਵਸਾਹ ਨ ਖਾਵੇ।
ਪਰ ਧਨ ਪਰ ਮਨ ਦੇਸ ਪਰਾਯਾ ਦੇਖ ਪਯਾਰ ਨ ਪਾਵੇ।
ਧਰਤੀ ਗਊ ਸਵਰਨ ਇਸਤ੍ਰੀ ਮੰਦਰ ਪਾਟ ਵਿਚਾਰੇ।
ਅੰਨ ਦਾਨ ਹੈ ਸਭ ਤੋਂ ਉਤਮ ਹਿਰਦੇ ਵਿਖੇ ਸੰਭਾਰੇ।
ਨਾਮ ਸ੍ਰੇਸਟ ਸਭ ਪੜ੍ਹਨੇ ਤੋਂ ਸਭ ਦਾਨਾਂ ਤੋਂ ਅੱਨਯ।
ਸਭ ਜੂਨਾਂ ਤੋਂ ਮਾਨੁਖ ਦੇਹੀ ਗਯਾਨੀ ਸਿਖ ਸੁ ਧਨਯ।
ਮੇਘ ਆਸਰਾ ਆਹਿ ਸਰਬ ਦਾ ਰਾਜਾ ਪਰਜਾ ਰਾਖਾ।
ਘਰ ਦੀ ਰਾਖੀ ਨਾਰ ਸਿਆਣੀ ਮਿਤ੍ਰ †ਸਰਬ ਥਾਂ ਭਾਖਾਂ।
ਜੀਉਨਾ ਮਰਨਾ ਬਿਨ ਸ਼ੁਭ ਕਰਨੀ ਦੋਵੇਂ ਥਾਨ ਗਵਾਵੇ।
ਕਰਨੀ ਬਾਤੋਂ ਨਰ ਹੈ ਮੰਦਾ ਜੀਵਨ ਬਿਰਥਾ ਜਾਵੇ।
ਪ੍ਰੇਤ ਸੇਵਨੀ ਨਾਰ ਬੁਰੀ ਹੈ ਮੰਤਰ ਜੰਤਰ ਸਾਰੇ।
ਸਭ ਤੋਂ ਬੁਰਾ ਸ਼ਰਾਬੀ ਭੈੜਾ ਉਸ ਤੋਂ ਰਹੋਕ ਨਾਰੇ।
ਬਹੁਤ ਖਾਨਾ ਬੋਲਨ ਬਹੁਤ ਬਹੁਤਾ ਸੌਣਾ ਮੰਦਾ।
ਸਿਖ ਨ ਅਮਲ ਕਿਸੇ ਨੂੰ ਛੋਹੇ ਕਰੇ ਵਿਹਾਰ ਨ ਗੰਦਾ।
ਇਉਂ ਕਰਤਾਰ ਸਿੰਘਾ ਦੇ ਸਿਖਯਾ ਸਤਿਗੁਰ ਮਹਿਲੀਂ ਜਾਂਦੇ।
ਜੋ ਕਲਗੀਧਰ ਮੁਖ ਥੀਂ ਬੋਲਨ ਸੁਣਦੇ ਸਿੰਘ ਕਮਾਂਦੇ।

ਲਾਲ ਸਿੰਘ ਦੀ ਢਾਲ

ਪੂਰਬਦੇਸਵਿਚੋਂਇਕ ਸਿੰਘ ਆਇਆ ਕੀਤੀ ਪੇਸ਼ ਉਸ ਢਾਲ ਦਰਬਾਰ ਦੇ ਵਿਚ
ਬਣੀ ਗੈਂਡੇ ਦੀ ਗੋਲੀ ਨ ਪਾੜ ਸਕੇ ਘੜੀ ਮੁੜੀ ਕਹਿੰਦਾ ਅਹੰਕਾਰ ਦੇ ਵਿਚ

*ਮਨ ਮਰਜ਼ੀ ਕਰਨ ਵਾਲਾ।
†ਸੱਚਾ ਮਿਤਰ ਸਭ ਥਾਂ ਦੁਖ ਵੰਡਾਂਦਾ ਹੈ।

ਗੁਰਾਂ ਕਹਿਆ ਕੀਹ ਮੇਸ਼ੀ ਹਥਿਆਰ ਬੜਾ ਜ਼ੋਰ ਬੰਦੂਕ ਦੀ ਮਾਰ ਦੇ ਵਿਚ
ਪਰਖ ਕਰ ਲੌ ਤੁਸੀਂ ਕਰਤਾਰਸਿੰਘਾ ਕਹਿੰਦਾ ਸਿਖ ਗੁਮਾਨ ਦੀ ਤਾਰ ਦੇ ਵਿਚ

ਸ੍ਰੀ ਦਸ਼ਮੇਸ਼ ਜੀ

ਹੁਣ ਸੋਦਰ ਸਮਾ ਹੋ ਗਿਆ ਏ ਕਲ ਵੇਖ ਲਾਂਗੇ ਭਾਈ ਢਾਲ ਤੇਰੀ
ਜੋ ਕਰ ਏਸ ਨੂੰ ਗੋਲੀ ਨੇ ਪਾੜਿਆਨ ਤਦ ਤਾਂ ਹੋਈ ਫਿਰ ਢਾਲ ਕਮਾਲ ਤੇਰੀ
ਲੌ ਆਵਨੀ ਦਿਨੇ ਦਰਬਾਰ ਦੇ ਵਿਚ ਢਾਲ ਪਰਖੀ ਜਾਇ ਬਸਾਲ ਤੇਰੀ
ਤੂੰ ਬਰਾਬਰੀ ਕਰੇ ਕਰਤਾਰ ਸਿੰਘਾ, ਲਾਲ ਸਿੰਘ ਇਹ ਭੈੜੀ ਕੁਚਾਲ ਤੇਰੀ

ਲਾਲ ਸਿੰਘ ਦਾ ਹਠ

ਹੈ ਇਨਸਾਨ ਨੂੰ ਹਠ ਖਰਾਬ ਕਰਦਾ ਲਾਲ ਸਿੰਘ ਜਾ ਬਿਉਂਤ ਬਨਾਵੰਦਾ ਏ
ਡੇਰੇ ਵਿਚ ਪ੍ਰਸ਼ਾਦਿ ਕਰਾਇ ਕੇ ਜੀ ਸੱਦ ਸਿੰਘਾਂ ਦੇ ਤਈਂ ਛਕਾਵੰਦਾ ਏ
ਮੇਰੀ ਲਜਿਆ ਸਤਿਗੁਰੂ ਕਲ ਰਖਣ ਪੰਜਾਂ ਪਾਸੋਂ ਅਰਦਾਸ ਕਰਵਾਵੰਦਾ ਏ
ਅਰਦਾਸ ਦੀ ਢਾਲ਼ ਕਰਤਾਰ ਸਿੰਘਾ ਢਾਲ ਆਪਨੀ ਅਗੇ ਰਖਾਵੰਦਾ ਏ

ਢਾਲ ਤੇ ਨਸ਼ਾਨਾ ਨ ਵਜਣਾ

ਲਾਲ ਸਿੰਘ ਦੀਵਾਨ ਦੇ ਵਿਚ ਦਿਨੇ ਢਾਲ ਲੈ ਕੇ ਸਾਹਨਣੇ ਆਇਆ ਜੀ
ਲੈ ਬੰਦੂਕ ਤੂੰ ਮਾਰ ਨਿਸ਼ਾਨ ਇਸ ਤੇ ਆਲਮ ਸਿੰਘ ਨੂੰ ਗੁਰਾਂ ਫ਼ਰਮਾਇਆ ਜੀ
ਤਿੰਨ ਵਾਰ ਕੀਤੇ ਤਿੰਨੋ ਗਏ ਖਾਲੀ ਆਲਮ ਸਿੰਘ ਬੜਾ ਸ਼ਰਮਾਇਆ ਜੀ
ਹਸ ਆਖਦੇ ਗੁਰ ਕਰਤਾਰ ਸਿੰਘਾ ਸਤਿ ਸੰਗਤ ਹੈ ਆਹੜਾ ਲਾਇਆ ਜੀ

ਸਤਿਗੁਰ ਜੀ

ਅੰਤ੍ਰਯਾਮੀ ਸਤਿਗੁਰ ਜੀ ਤਾੜ ਗਏ ਰਾਤ ਸੰਗਤ ਤਦੀਂ ਮਨਾਂਦਾ ਫਿਰਿਆ
ਤੇ ਕੜਾਹ ਪ੍ਰਸ਼ਾਦਿ ਕਰਾਇ ਕੇ ਜੀ ਸਿੰਘਾਂ ਪਾਸੋਂ ਅਰਦਾਸੇ ਕਰਾਂਦਾ ਫ਼ਿਰਿਆ
ਨਹੀਂ ਹਠ ਓਤੇ ਪਛੋ ਤਾ ਕੀਤਾ ਸਗੋਂ ਬਣਤ੍ਰਾਂ ਹੋਰ ਬਣਾਦਾ ਫ਼ਿਰਿਆ
ਹੰਕਾਰ ਦਾ ਬੀਜ ਕਰਤਾਰ ਸਿੰਘਾ ਹੈ ਹਿਰਦੇ ਵਿਚ ਜਤਾਂਦਾ ਫ਼ਿਰਿਆ

ਸ੍ਰੀ ਗੁਰਾਂ ਨੇ ਬੰਦੂਕ ਫੜਨੀ ਤੇ ਲਾਲ ਸਿੰਘ ਨੇ ਮੁਆਫੀ ਮੰਗਨੀ

ਹਥ ਆਪਨੇ ਗੁਰਾਂ ਬੰਦੂਕ ਫੜ ਲਈ ਭਲਾ ਕੌਣ ਫਿਰ ਧੀਰ ਧਰਾ ਸਕੇ
ਕਹਿੰਦੇ ਸਦ ਲੈ ਹੁਣ ਹਮੈਤੀਆਂ ਨੂੰ ਜ਼ੋਰ ਲਾ ਲਵੇ ਜੇ ਕੋਈ ਲਾ ਸਕੇ
ਲਾਲ ਸਿੰਘ ਦਾ ਕਾਲਜਾ ਕੰਬ ਗਿਆ ਭਲਾ ਕੌਣ ਹੁਣ ਸਾਮ੍ਹਣੇ ਆ ਸਕੇ
ਕਹਿੰਦਾ ਬਖਸ਼ ਲੌ ਮੈਂ ਗੁਨਾਹ ਕੀਤਾ ਜੀਵ ਕੌਣ ਜੋ ਦਿਲ ਠਹਿਰਾਂ ਸਕੇ
ਤੁਸੀਂ ਚਾਹੋ ਸੁਮੇਰ ਨੂੰ ਪਾੜ ਦੇਵੋ ਇਹ ਢਾਲ ਕੀਹ ਵਾਰ ਬਚਾ ਸਕੇ
ਸਾਡੀ ਬੁਧ ਨਿਕਾਰੀ ਕਰਤਾਰ ਸਿੰਘਾ ਭੇਦ ਆਪ ਦਾ ਕਿਸ ਤਰ੍ਹਾਂ ਪਾ ਸਕੇ

ਸ੍ਰੀ ਦਸਮੇਸ਼

ਹਸ ਸਤਿਗੁਰਾਂ ਹਥੋਂ ਬੰਦੂਕ ਰਖੀ ਕਹਿੰਦੇ ਹਠ ਨ ਏਨਾ ਵਧਾਨਾ ਚਾਹੀਏ
ਗੁਰਾਂ ਪੀਰਾਂ ਅਗੇ ਕਿਸੇ ਗਲ ਉਤੇ ਅੜ ਕਦੇ ਨਹੀਂ ਮਾਨ ਜਤਾਨਾ ਚਾਹੀਏ
ਹੈ ਸੂਰਮੇ ਦੀ ਗਤੀ ਲਾਲ ਸਿੰਘਾ ਸ਼ਾਸਤ੍ਰ ਉਤੇ ਭਰੋਸਾ ਰਖਾਨਾ ਚਾਹੀਏ
ਸ਼ਸਤ੍ਰ ਕੀਮਤੀ ਪਾਸ ਕਰਤਾਰ ਸਿੰਘਾ ਰੱਖ ਹੌਸਲਾ ਸਦਾ ਵਧਾਨਾ ਚਾਹੀਏ

ਪੂਰਬ ਦੇਸ਼ ਦੀ ਸੰਗਤ

ਜੰਗਲ ਦੇਸ ਅੰਦਰ ਜੋ ਬੈਰਾੜਾਂ ਦੇ ਵਿਚ ਕਪੂਰਾ ਹੋਇਆ ਸਰਦਾਰ ਸਮਝੋ
ਘੋੜਾ ਓਸ ਨੇ ਕੀਮਤੀ ਭੇਜਿਆ ਸੀ ਖੂਬਸੂਰਤ ਵੱਡਾ ਬਲਕਾਰ ਸਮਝੋ
ਓਹਦੀ ਸੇਵਾ ਕਰਾਵੰਦੇ ਬਹੁਤ ਗੁਰ ਜੀ ਨਾਮ ਰਖਯਾ ਦਲ ਸ਼ਿੰਗਾਰ ਸਮਝੋ
ਚੜ੍ਹ ਓਸ ਤੇ ਕੀਰਤ ਪੁਰ ਵਨੇ ਸਤਿਗੁਰੂ ਜੀ ਗਏ ਸ਼ਿਕਾਰ ਸਮਝੋ
ਤਾਮਾ ਦੇਣ ਲਗੇ ਬਾਜ਼ ਆਪਨੇ ਨੂੰ ਛਾਵੇਂ ਰੁਖ ਦੀ ਬੈਠ ਦਾਤਾਰ ਸਮਝੋ
ਓਸੇ ਵਕਤ ਹੀ ਪੂਰਬ ਦੇਸ ਵਲੋਂ ਆਈ ਸੰਗਤ ਕਰਨ ਦੀਦਾਰ ਸਮਝੋ
ਓਹਦਾ ਟਾਕਰਾ ਓਥੇ ਹੀ ਆਣ ਹੋਇਆ ਕਠੇ ਹੋ ਆਇ ਨਰ ਨਾਰ ਸਮਝੋ
ਅਗੇ ਜੀਊਂਦਾ ਪੰਛੀ ਹਥ ਫੜਿਆ ਬਾਜ਼ ਕਰ ਰਿਹਾ ਓਸੇ ਤੇ ਮਾਰ ਸਮਝੋ
ਖ਼ੂਨ ਨਾਲ ਸਤਿਗੁਰਾਂ ਦੇ ਹਥ ਭਰੇ ਵੇਖੀ ਸੰਗਤ ਨੇ ਡਾਢੀ ਕਾਰ ਸਮਝੋ
ਬਹੁਤ ਹੋਇ ਹੈਰਾਨ ਕਰਤਾਰ ਸਿੰਘਾ ਝਾਲ ਝਲਣੀ ਹੋਈ ਦੁਸ਼ਵਾਰ ਸਮਝੋ

ਗੁਪਾਲ ਦਾਸ ਨੇ ਤਰਕ ਕਰਨੀ

ਓਹਨਾਂ ਵਿਚ ਉਜੈਨ ਦੇ ਰਹਿਣ ਵਾਲਾ ਇਕ ਲੜਕਾ ਉਮਰ ਜਵਾਨ ਭਾਈ
ਓਹਦਾ ਬਾਪ ਸਤਿਗੁਰਾਂ ਦਾ ਸਿਖ ਹੈ ਸੀ ਬੜਾ ਨੇਕ ਅਤੇ ਸ਼ਰਧਾ ਵਾਨ ਭਾਈ
ਓਹ ਵੇਖ ਕੇ ਤਰਕਾਂ ਕਰਨ ਲਗਾ ਕੀਹ ਖਟਯਾ ਮੈਂ ਏਥੇ ਆਨ ਭਾਈ
ਇਹ ਤਾਂ ਗੁਰੂ ਹੈ ਬੜਾ ਨਿਰਦਈ ਭਾਰਾ ਕਿਰਿਆ ਰਖਦਾਕਠਿਨ ਪਛਾਨ ਭਾਈ
ਹੈ ਕਾਰ ਸਭ ਛਤ੍ਰੀ ਰਾਜਿਆਂ ਦੀ ਲਗਾ ਮਨ ਦੇ ਵਿਚ ਪਛੁਤਾਨ ਭਾਈ
ਜਾਣੀ ਜਾਣ ਸਤਿਗੁਰੂ ਕਰਤਾਰ ਸਿੰਘਾ ਗਏ ਓਸਤੇ ਦਿਲ ਦੀ ਜਾਨ ਭਾਈ

ਸਤਿਗੁਰਾਂ ਨੇ ਸੰਗਤ ਦਾ ਸ਼ੰਸਾ ਦੂਰ ਕਰਨਾ

ਬੋਲੇ ਸਤਿਗੁਰੂ ਜੀ ਸੁਣੋ ਗੁਰ ਸਿਖੋ ਮਨ ਕਾਸ ਨੂੰ ਤੁਸਾਂ ਭਰਮਾਇਆ ਜੀ
ਜਨਮ ਪਿਛਲੇ ਇਹ ਪੰਛੀ ਚੋਰ ਹੈ ਸੀ ਇਹ ਬਾਜ਼ ਸੀ ਰਾਜਾ ਸੁਨਾਇਆ ਜੀ
ਕੀਤੀ ਚੋਰ ਨੇ ਕਿਧਰੇ ਜਾ ਚੋਰੀ ਫੜਿਆ ਪਾਸ ਰਾਜੇ ਇਹ ਆਇਆ ਜੀ
ਸਾਬਤ ਹੋ ਗਿਆ ਜਦੋਂ ਕਸੂਰ ਇਸ ਦਾ ਰਾਜੇ ਦੰਡ ਦੇਣਾ ਤਦ ਚਾਹਿਆ ਜੀ
ਚੋਰ ਡਰਦੇ ਨੇ ਸਾਡੀ ਕਸਮ ਖਾਧੀ ਸਾਡਾ ਨਾਮ ਲੈ ਵਾਸਤਾ ਪਾਇਆ ਜੀ

ਓਦੋਂ ਨਾਮ ਸਾਡਾ ਦੁਸ਼ਟ ਦਮਨ ਹੈਸੀ ਤਪ ਕਰਨ ਅੰਦਰ ਮਨ ਲਾਇਆ ਜੀ
ਓਹ ਰਾਜਾ ਭੀ ਸ਼ਰਧਾਵਾਨ ਹੈ ਸੀ ਸਾਡੀ ਜ਼ਾਮਨੀ ਮੰਨ, ਛੁਡਾਇਆ ਜੀ
ਬੁਰੇ ਕੰਮ ਤੋਂ ਚੋਰਨ ਬਾਜ਼ ਆਇਆ ਪਾਪੀ ਬਿਰਥਾ ਜਨਮ ਗਵਾਇਆ ਜੀ
ਮਰ ਦੋਵੇਂ ਪਏ ਏਸ ਜੂਨ ਅੰਦਰ ਫ਼ਰਜ਼ ਆਪਣਾ ਅਸਾਂ ਨਿਭਾਹਿਆ ਜੀ
ਸਾਡੇ ਸਿਰ ਉਤੇ ਇਹਦੀ ਜ਼ਾਮਨੀ ਸੀ ਲੇਖਾ ਪਿਛਲਾ ਸਭ ਚੁਕਾਇਆ ਜੀ
ਓਹਭੀ ਸਿਖ ਸਾਡਾ ਇਹ ਭੀ ਸਿਖ ਸਾਡਾ ਨਰਕੋਂ ਦੋਹਾਂ ਦੇਤਈਂ ਬਚਾਇਆ ਜੀ
ਸਿਖੋ ਗੁਰਾਂ ਦੀ ਖਾਵਨੀ ਕਸਮ ਮੰਦੀ ਸਾਰੀ ਸੰਗਤ ਨੂੰ ਸਮਝਾਇਆ ਜੀ
ਪੰਛੀ ਚੋਰ ਇਹ ਭੋਗਦਾ ਨਰਕ ਬਹੁਤੇ ਦਯਾ ਕਰ ਕੇ ਗੇੜ ਮੁਕਾਇਆ ਜੀ
ਸਾਰੀ ਸੰਗਤ ਨੂੰ ਕਰਤਾਰ ਸਿੰਘਾ ਕਸਮ ਖਾਵਨੀ ਨਹੀਂ, ਲਖਾਇਆ ਜੀ

ਉਪਦੇਸ਼

ਯਾਂ ਤੇ ਸਿੱਖ ਸੰਗਤ ਸਭ ਸੁਣੀਏਂ। ਸਾਰੀ ਝੂਠੀ ਸਪਥ ਨ ਭਣੀਏਂ।
ਕੂਰੀ ਸਪਥ ਕਰੈ ਨਰ ਜੋਇ। ਜਨਮ ਹਜ਼ਾਰੋਂ ਧਰ ਕਰ ਸੋਏ।
ਜਨਮ ਕਰੋਰਹੁੰ ਭੋਗੈ ਨਰਕ। ਸਦਾ ਕਲੇਸ਼ਨ ਮੈਂ ਰਹਿ ਗਰਕ।
ਸਪਥ ਖਾਇ ਜੋ, ਸਿਖ ਨ ਮੇਰਾ। *ਤਸਕਰ ਹ੍ਵੈ ਲਹਿ ਕਸ਼ਟ ਬਡੇਰਾ।

ਦੋ:—ਸਪਥ ਨ ਕਰ ਗੁਰ, ਸਾਚ ਪਰ ਝੂਠਾ ਟਿਕੈ ਨ ਪਾਇ।
ਸਾਚਾ ਜੋਨੀ ਧਰ ਭੁਗੈ ਕੂਰੈ ਕੈਸਾ ਥਾਇ।
ਦੋ:—ਬਦਲਾ ਦੇਵੇ ਪਾਪ ਕਾ ਮੰਦਾ ਕਰਹੁ ਨ ਕੋਇ।
ਹੋਇ ਹੈ ਭਾਗੀ ਪਾਪ ਕੇ ਜੇ ਗੁਰ ਜ਼ਾਮਨ ਹੋਇ।
ਦੋ:—ਕਰਹੁ ਨਾ ਗੁਰ ਕੀ ਸਪਥ ਕਬ ਕੈਸਹੂੰ ਬਣੈ ਜ਼ਰੂਰ।
ਕਬ ਸਾਚੀ ਭੀ ਨਹਿ ਕਰੋ ਨਰਕ ਪਰੈ ਨਰ ਕੂਰ।

ਸੂ: ਪ੍ਰ: ਰੁੱਤ ੫ ਅੰਸੂ ੧੧)

ਲੰਗਰ ਵਿਚ ਮਾਸ ਵਰਤਦਾ ਵੇਖ ਕੇ ਗੋਪਾਲ ਨੇ ਫੇਰ ਡੋਲ ਜਾਣਾ

ਸੰਗਤ ਸਣੇ ਸਤਿਗੁਰੂ ਜੀ ਪਰਤ ਆਏ ਡੇਰੇ ਸੁੰਦਰ ਬਾਨ ਲਵਾਇ ਭਾਈ
ਪਈ ਰਾਤ ਤੇ ਲੰਗਰ ਵਰਤਿਆ ਜਾਂ ਵਿਚ ਮਹਾਂ ਪ੍ਰਸ਼ਾਦਿ ਵਰਤਾਇ ਭਾਈ
ਲੰਗਰ ਵੇਖ ਗੁਪਾਲ ਬਹੁ ਦੁਖੀ ਹੋਇਆ ਹਿਰਦਾ ਸਿਦਕੋਂ ਫੇਰ ਡੁਲਾਇ ਭਾਈ
ਹੁਕਮ ਭੇਜਿਆ ਗੁਰਾਂ ਨੇ ਲਾਂਗਰੀ ਨੂੰ ਭੋਜਨ ਵਖਰਾ ਓਸਨੂੰ ਦਿਵਾਇ ਭਾਈ
ਭੋਜਨ ਪਾ ਗੁਪਾਲ ਜਾਂ ਰਾਤ ਸੁਤਾ ਹਿਰਦੇ ਤਰਕਾਂ ਬਹੁਤ ਉਠਾਇ ਭਾਈ

*ਚੋਰ ਹੋ ਕੇ।

ਕਹਿੰਦਾ ਬਾਪ ਮੇਰਾ ਏਡੀ ਦੂਰ ਆ ਕੇ ਕੀਹ ਵੇਖ, ਗਿਆ ਗੁਰੂ ਬਨਾਇ ਭਾਈ
ਨਹੀਂ ਦੱਯਾ, ਅਹਿੰਸਾ, ਵਿਚ ਇਸ ਦੇ, ਜੀਵ ਹੱਤਯਾ ਕਰੇ ਕਰਾਇ ਭਾਈ
ਇਹ ਮਾਸ ਖਾਣਾ ਗੁਰੂ ਮਾਰ ਖ਼ੋਰਾ ਮੇਰਾ ਮਨ ਨਾਹੀਂ ਪਤੀਆਇ ਭਾਈ
ਆਖੇ ਪਿਤਾ ਦੇ ਮੈਂ ਏਡੀ ਦੂਰ ਆਇਆ ਕੰਮਾਂ ਧੰਦਿਆਂ ਤਈਂ ਵੰਜਾਇ ਭਾਈ
ਸੌ ਪਿਤਾ ਦਿਤਾ ਪੰਜ ਸੌ ਮੈਂ ਆਂਦਾ, ਏਥੇ ਜਾਵਨਾ ਨਹੀਂ ਚੜ੍ਹਾਇ ਭਾਈ
ਕਿਤੇ ਸ਼ੁਧ ਕਿਰਿਆ ਵਾਲਾ ਵੇਖ ਕਰ ਕੇ ਚੰਗਾ ਵੈਸ਼ਨੋ ਗੁਰੂ ਬਨਾਇ ਭਾਈ
ਧਨ ਦਿਆਂਗਾ ਓਹਨੂੰ ਕਰਤਾਰ ਸਿੰਘਾ ਜੋ ਉਤਮ ਗੁਣ ਰਖਾਇ ਭਾਈ

ਦਿਨੇ ਗੁਪਾਲ ਦਾਸ ਨੇ ਛੇ ਸੌ ਰੁਪਯਾ ਭੇਟਾ ਰਖ ਦੇਣਾ

ਦਿਨੇ ਵਿਚ ਦਰਬਾਰ ਦੇ ਆਇਆ ਜਾਂ ਬੈਠਾ ਗੁਰਾਂ ਦੇ ਸੀਸ ਝੁਕਾ ਅਗੇ
ਬੋਲੇ ਸਤਿਗੁਰੂ ਸੁਣ ਗੁਪਾਲ ਦਾਸਾ ਤੇਰਾ ਬਾਪ ਗਿਆ ਫੇਰਾ ਪਾ ਅਗੇ
ਆਖੀਂ ਓਸ ਨੂੰ ਸਿਦਕਦਾ ਬਚਨ ਜਿਹੜਾ ਸਾਥੋਂ ਲੈ ਗਿਆ ਸੈਂ ਏਥੇ ਆ ਅਗੇ
ਅਸਾਂ ਆਪਣਾ ਬਚਨ ਉਹ ਮੋੜ ਲਿਆ ਜਾਹ ਵੈਸ਼ਨੋ ਗੁਰੂ ਬਨਾ ਅਗੇ
ਗੱਲ ਸੁਣਦੇ ਸਾਰ ਉਹ ਕੰਬ ਗਿਆ ਡਿੱਗਾ ਚਰਨਾਂ ਤੇ ਘਿੱਘਯਾ ਅਗੇ
ਕਹਿੰਦਾ ਬਖ਼ਸ਼ਲੋ ਬਖ਼ਸ਼ਲੋ ਗੁਰੂ ਸਚੇ ਮੈਂ ਅੰਞਾਨ ਗਿਆ ਭੁਲ ਭੁਲਾ ਅਗੇ
ਸਿੱਖੀ ਆਪਣੀ ਮੈਨੂੰ ਭੀ ਬਖ਼ਸ਼ ਦੇਵੋ ਦਿਹੋ ਸਿਦਕ ਦੇ ਰਾਹ ਦਲਾ ਅਗੇ
ਨਕਦ ਛੇ ਸੌ ਖੋਲ੍ਹ ਕਰਤਾਰ ਸਿੰਘਾ ਦੇਂਦਾ ਚਰਨਾ ਪਾਸ ਟਿਕਾ ਅਗੇ

ਗੁਪਾਲ ਦਾਸ ਨੇ ਵਿਦਿਆ ਹੋਣਾ

ਸਿਦਕ ਸਿੱਖੀ *ਬਿਸ਼ੰਭਰ ਦਾਸ ਪਾਸੋਂ ਮਿਹਰ ਕਰ ਕੇ ਗੁਰੂ ਸੁਨਾਵੰਦੇ ਨੇ
ਇਕ ਮਾਹ ਆਨੰਦਪੁਰ ਵਿਚ ਰਿਹਾ ਉਹਦੇ ਸਾਥੀ ਪਹਿਲਾਂ ਪਰਤ ਜਾਵੰਦੇ ਨੇ
ਜਦੋਂ ਟੁਰਨ ਲੱਗਾ, ਪ੍ਰਸ਼ਾਦ ਵਜੋਂ ਸਰਬ ਲੋਹ ਦਾ ਕੜਾ ਦਵਾਵੰਦੇ ਨੇ
ਦੇ ਕੇ ਸਿਦਕ ਦਾ ਬਚਨ ਕਰਤਾਰ ਸਿੰਘਾ ਤੇ ਪ੍ਰਸ਼ਾਦਿ ਪਲੇ ਕੁਝ ਪਾਵੰਦੇ ਨੇ

ਗੁਪਾਲ ਦਾਸ ਦੀਆਂ ਵਿਚਾਰਾਂ

ਟੁਰ ਪਿਆ ਗੁਪਾਲ ਆਨੰਦਪੁਰ ਤੋਂ ਧਾਗਾ ਸਿਦਕ ਦਾ ਭਰਮ ਫਿਰ ਕਟਿਆ ਜੀ
ਵੇਖ ਕੜੇ ਤੇ ਰੁਗ ਕੜਾਹ ਵਲੇ ਮਨ ਦੁਧ, ਕਾਂਜੀ ਪੈਕੇ ਫਟਿਆ ਜੀ
ਸੋਚਾਂ ਸੋਚਦਾ, ਆਇਆ ਦੂਰ ਕਿਤਨੀ ਕੀਤੀ ਬੇਵਕੂਫ਼ੀ ਕੀਹ ਮੈਂ ਖਟਿਆ ਜੀ
ਛੇ ਸੌ ਰੁਪਯਾ ਕਰਤਾਰ ਸਿੰਘਾ ਐਵੇਂ ਬਾਪ ਦੇ ਕਹੇ ਤੇ ਪਟਿਆ ਜੀ

ਅਜਮੇਰ ਵਲ ਧਯਾਨ ਸਿੰਘ ਦਾ ਮਿਲਾਪ

ਪੁਤ ਦਾੜੀਆਂ ਝੂਰਦਾ ਰਕਮ ਨੂੰ ਸੀ ਸੋਚਾਂ ਸੋਚਦਾ ਟੁਰਿਆ ਜਾਵੰਦਾ ਏ

*ਗੁਪਾਲ ਦਾਸ ਦੇ ਪਿਤਾ ਦਾ ਨਾਮ ਸੀ।

ਗਿਆ ਨੇੜੇ ਚਮਕੌਰ ਦੇ ਜਿਸਵੇਲੇ ਅਗਲੇ ਪਾਸਿਓਂ ਧਯਾਨਸਿੰਘ ਆਵੰਦਾ ਏ
ਓਸ ਵੇਖਯਾ ਅਜਨਬੀ ਆਦਮੀ ਇਕ ਹੈ ਉਦਾਸਿਆ ਕਦਮ ਉਠਾਵੰਦਾ ਏ
ਨੇੜੇ ਹੋ ਕੇ ਪੁਛਿਆ ਆਯਾ ਕਿਥੋਂ ਭੇਦ ਖੋਲ੍ਹ ਗੁਪਾਲ ਸੁਨਾਵੰਦਾ ਏ
ਡਾਢਾ ਹੋਇਆ ਅਸ਼ੁਧਕ ਗੁਰਾਂ ਵਲੋਂ ਕਈ ਤਰਕਾਂ ਪਿਆ ਬਨਾਵੰਦਾ ਏ
ਛੇ ਸੌ ਰੁਪਏ ਦੇ ਬਦਲੇ ਜੀ ਦਿਤਾ ਕੜਾ ਆਹ, ਖੋਲ੍ਹ ਦਿਖਾਵੰਦਾ ਏ
ਸਿੱਖੀ ਸਿਦਕ ਨਿਭੂ ਆਖ ਛੱਡਿਆ ਨੇ ਓਹਨਾਂ ਕਰਾਂਕੀਹ, ਚਿੱਤ ਭਰਮਾਵੰਦਾ ਏ
ਸ਼ਾਂਤ ਹੋਯਾ ਨਹੀਂ ਚਿਤ ਕਰਤਾਰਸਿੰਘਾ ਏਹੋ ਜਹੀਆਂ ਗਲਾਂਕਈ ਅਲਾਵੰਦਾ ਏ

ਧਯਾਨ ਸਿੰਘ ਨੇ ਉਸ ਨੂੰ ਘਰ ਲੈ ਜਾਣਾ

ਧਯਾਨ ਸਿੰਘ ਹੈਸੀ ਸਿਖੀ ਸਿਦਕ ਵਾਲਾ ਓਹਨੂੰ ਨਾਲ ਲੈ ਆਇਆ ਘਰ ਭਾਈ
ਚੰਗੀ ਤਰ੍ਹਾਂ ਬੈਠਾਲ ਕੇ ਸੇਵ ਕੀਤੀ ਪ੍ਰਸ਼ਾਦਿ ਛਕਾਇਆ ਧਰ ਭਾਈ
ਫੇਰ ਆਖਯਾ ਜੇ ਪਛੋਤਾ ਤੈਨੂੰ ਸੌਦਾ ਨਾਲ ਸਾਡੇ ਇਕ ਕਰ ਭਾਈ
ਸਿਖੀ ਸਿਦਕ ਦਾ ਬਚਨ ਦੇ ਜਾਹ ਸਾਨੂੰ, ਓਹਦੇ ਬਦਲੇ ਲੈ ਜਾਹ ਜਰ ਭਾਈ
ਬੜਾ ਸੁਣ ਕੇ ਖੁਸ਼ੀ ਗੁਪਾਲ ਹੋਇਆ ਚਿਹਰੇ ਫੇਰ ਲਾਲੀ ਗਈ ਭਰ ਭਾਈ
ਕਹਿੰਦਾ ਲੈ ਲੈ ਸੁਖਨ ਕਰਤਾਰ ਸਿੰਘਾ ਦਿਹੁ ਜ਼ਰ ਜਾਵੇ ਕੰਮ ਸਰ ਭਾਈ

ਧਯਾਨ ਸਿੰਘ ਨੇ ਸਤਿਗੁਰਾਂ ਦਾ ਬਚਨ ਮੁਲ ਲੈ ਲੈਣਾ

ਸਿੰਘ ਘਰ ਵਾਲੀ ਨਾਲ ਗਲ ਕੀਤੀ ਉਹ ਸਿੰਘਣੀ ਸੀ ਭਗਵਾਨ ਚੰਗੀ
ਕਹਿੰਦੀ ਪਤੀ ਜੀ ਕਰ ਲੌ ਇਹ ਸੌਦਾ ਇਹ ਤਾਂ ਬਣੀ ਹੈ ਬਾਤ ਮਹਾਨ ਚੰਗੀ
ਜਿਵੇਂ ਸਰਿਆ ਛੇ ਸੌ ਦੇ ਦਿਤਾ ਲਈ ਵਸਤ ਖ਼ਰੀਦ ਪਛਾਨ ਚੰਗੀ
ਧਨ ਲੈ ਕੇ ਬਾਣੀਆਂ ਖੁਸ਼ੀ ਹੋਇਆ ਕਹਿੰਦਾ ਬਿਧੀ ਬਣਾਈ ਭਗਵਾਨ ਚੰਗੀ
ਸਚ ਬਦਲੇ ਕਚ ਖ਼ਰੀਦ ਖੜਿਆ ਮਾਇਆ ਸਿਦਕ ਤੋਂ ਨਹੀਂ, ਸਿਆਨ ਚੰਗੀ
ਗਿਆ ਧਨ, ਆ ਗਿਆ ਕਰਤਾਰ ਸਿੰਘਾ ਘੜੀ ਫੇਰ ਢੁਕੀ ਕੋਈ ਆਨ ਚੰਗੀ

ਗੁਪਾਲ ਦਾਸ ਨੇ ਰਸਤੇ ਵਿਚ ਦੂਣੇ ਚੌਣੇ ਕਰ ਖੜਨੇ

ਟੁਰਿਆ ਪੂਰਬ ਦੇਸ ਨੂੰ ਜਾਇਰਹਿਆ ਸਮਝ ਆਪਸੀ ਵਿਚ ਚੰਗੀ ਕਾਰ ਕਰ ਕੇ
ਕਟ ਮਨਜ਼ਲਾਂ ਅਲੀਪੁਰ ਜਾਇ ਪਹੁੰਚਾ ਓਥੇ ਕੁਝ ਦਿਨ ਠਹਿਰ ਬਪਾਰ ਕਰ ਕੇ
ਓਸੇ ਛੇ ਸੌ ਦਾ ਹੇਰ ਫੇਰ ਕੀਤਾ ਕਈ ਤਰ੍ਹਾਂ ਚੜ੍ਹਾ ਉਤਾਰ ਕਰ ਕੇ
ਪਹੁੰਚ ਗਿਆ ਉਜੈਨ ਕਰਤਾਰ ਸਿੰਘਾ ਛੇ ਸੌ ਦਾ ਤਿੰਨ ਹਜ਼ਾਰ ਕਰ ਕੇ

ਗੁਪਾਲ ਦਾਸ ਨੇ ਪਿਤਾ ਨੂੰ ਦਸਣਾ

ਮਿਲਿਆ ਜਾ ਗੁਪਾਲ ਪਰਵਾਰ ਤਾਈਂ ਖੁਸ਼ ਬੜਾ ਬਿਸ਼ੰਭਰ ਦਾਸ ਹੋਇਆ
ਕਹਿੰਦਾ ਦਸ ਬੇਟਾ ਦਰਸ਼ਨ ਕਰ ਆਯੋਂ ਤੇਰਾ ਭਰਮ ਕਲੇਸ਼ ਸਭ ਨਾਸ ਹੋਇਆ

ਕਹਿੰਦਾ ਪਿਤਾਜੀ ਚਿਤ ਨਹੀਂ ਖੁਸ਼ਹੋਇਆਸਗੋਂ ਗੁਰੂ ਨੂੰ ਵੇਖ ਉਦਾਸ ਹੋਇਆ
ਕਿਰਿਆਗੁਰਾਂਦੀਨਹੀਂ ਸਵਛ ਡਿਠੀ ਤੁਹਾਨੂੰ ਪਤਾਨਹੀਂਕਿਉਂਵਿਸ਼ਵਾਸਹੋਇਆ
ਬਚਨ ਵੇਚਿਆ ਧਿਆਨਸਿੰਘ ਪਾਸ ਜਿਵੇਂ ਜਮ੍ਹਾਂਤਿਨਹਜਾਰ ਜਿਉਂ ਪਾਸਹੋਇਆ
ਦਸ ਪਿਤਾ ਦੇ ਤਈਂ ਕਰਤਾਰ ਸਿੰਘਾ ਬੜਾ ਖ਼ੁਸ਼ ਉਹ ਬੇ ਸ਼ਨਾਸ ਹੋਇਆ

ਬਿਸ਼ੰਭਰ ਦਾਸ ਨੇ ਸੁਣ ਕੇ ਦੁਖੀ ਹੋਣਾ

ਘਰੋਂ ਗਿਆ ਬਚਾ ਖਟੀ ਖਟਨੇ ਨੂੰ ਸਗੋਂ ਅਗਲੀ ਰਾਸ ਭੀ ਰੋੜ੍ਹ ਆਯੋਂ
ਭੈੜੀ ਮਾਯਾ ਦੇ ਨਾਲਪਿਆਰ ਕੀਤਾ ਸਿਖੀਦਿਕ ਦਾ ਭੀ ਨਾਤਾ ਤੋੜ ਆਯੋਂ
ਦੁਸ਼ਟ ਦਮਨ ਮਹਾਰਾਜ ਦੀ ਦੇਖ ਕਿਰਿਆ ਉਕਾ ਸਿਖੀ ਭਰੋਸੇ ਨੂੰ ਛੋੜ ਆਯੋਂ
ਗੁਰੂ ਸਿਖੀਉਂ ਡਿਗ, ਕਰਤਾਰ ਸਿੰਘਾ ਕੀਤੀ ਕਤਰੀ ਮੇਰੀ ਤੂੰ ਬੋੜ ਆਯੋਂ

ਗੁਪਾਲ ਦਾਸ

ਓਹ ਤਾਂ ਮਾਰ ਖੋਰਾ ਗੁਰੂ ਮਾਸਹਾਰੀ ਡਾਢਾ ਹਿੰਸਕ ਹੈ ਦਯਾਵਾਨ ਨਾਹੀਂ
ਮੇਰਾ ਵੇਖ ਰਿਦਾ ਪਤੀਜਿਆ ਨ ਤੇਰੇ ਜਿਹਾ ਮੈਂ ਪਿਤਾ ਅੰਞਾਨ ਨਾਹੀਂ
ਕੋਈ ਵੈਸ਼ਨੋ ਗੁਰੂ ਬਨਾ ਲਾਗੇ ਕਾਲ ਪੈ ਗਿਆ ਵਿਚ ਜਹਾਨ ਨਾਹੀਂ
ਛੇ ਸੌ ਰੁਪਯਾ ਲੈ, ਮੇਰੇ ਪਾਸੋਂ ਟੁਰਨ ਲਗਿਆਂ ਕੀਤਾ ਸਨਮਾਨ ਨਾਹੀਂ
ਆਹ ਲੋਹੇ ਦਾ ਕੜਾ ਆਹ*ਮਾਸ ਦਿਤਾ ਹੋਰ ਬਖਸ਼ਿਆ ਕੋਈ ਰਾਯਾਨ ਨਾਹੀਂ
ਕਰਨਾ ਇਹਨਾਨੂੰ ਕੀ ਕਰਤਾਰ ਸਿੰਘਾ ਮਾਯਾ ਬਿਨਾਂ ਇਨਸਾਨ ਦਾਮਾਨ ਨਾਹੀਂ

ਵਾਕ ਕਵੀ

ਓਸ ਮਾਸ ਵਖਾਲਿਆ ਖੋਲ੍ਹ ਕੇ ਜਾਂ ਓਹ ਤਾਂ ਤਾਜ਼ਾ ਕੜਾਹ ਪ੍ਰਸ਼ਾਦਿ ਡਿਠਾ
ਰਾਹ ਵਿਚ ਡਿਠਾ ਤਦੋਂ†ਮਾਸ ਹੈ ਸੀ ਹੁਣ ਹਲਵਾ, ਹੋ ਵਿਸਮਾਦ ਡਿਠਾ
ਖੋਲ੍ਹ ਵੇਖ ਗੁਪਾਲ ਸ਼ਰਮਿੰਦਾ ਹੋਇਆ ਮੂੜਿਆ ਆਪ ਨੂੰ ਬੇਮੁਰਾਦ ਡਿਠਾ
ਖਾਧਾ ਸਭ ਨੇ ਵੰਡ ਕਰਤਾਰ ਸਿੰਘਾ ਸੀ ਅਸਚਰਜ ਪ੍ਰਸ਼ਾਦਿ ਦਾ ਸਵਾਦ ਡਿਠਾ

ਪਰਿਵਾਰ ਨੇ ਪਛੋਤਾਵਾ ਕਰਨਾ

ਚਰਚਾ ਸਾਰੇ ਪਰਿਵਾਰ ਦੇ ਵਿਚ ਹੋਈ ਮਨਮੁਖਤਾ ਦਾ ਫਲ ਪਾਇਗਾ ਏਹ
ਮਾਯਾ ਚੰਦਰੀ ਨੂੰ ਘਰ ਲੈ ਆਇਆ ਨਾਲ ਅਗਲੀ ਖਟੀ ਗਵਾਇ ਗਾ ਏਹ
ਲਗਾ ਫ਼ਿਕਰ ਬਿਸ਼ੰਭਰ ਦਾਸ ਤਾਈਂ ਬੇੜਾ ਭਰਿਯਾ ਪਾਪੀ ਡੁਬਾਇ ਗਾ ਏਹ

*ਕੜਾਹ ਪ੍ਰਸ਼ਾਦਿ ਓਸ ਨੂੰ ਮਾਸ ਨਜ਼ਰ ਆ ਰਿਹਾ ਸੀ

†ਇਕ ਦਿਨ ਖੋਲਯੋ ਦੇਖ ਕੇ ਕਰਾਹੁ ਸੋ ਮਾਸ।
ਦੇਖ ਹੀ ਲਜਾ ਕਰੇ ਧਰੀ ਬਧ ਗਠ ਤਾਸ। ਸੂ: ਪ੍ਰ: ਰੁਤ ੫ ਅੰਕ ੧੩

ਇਹ ‡ਘਮੋਈ ਬੂਟੀ ਕਰਤਾਰ ਸਿੰਘਾ ਸਾਰੇ ਬੰਸ ਦਾ ਨਾਸ ਕਰਾਇ ਗਾ ਏਹ

ਮਨਮੁਖਤਾ ਦੀ ਮਾਰ

ਮਨਮੁਖਤਾ ਦਾ ਫਲ ਪਾਵਣਾ ਸੀ ਦਿਨੋ ਦਿਨ ਆ ਹੋਣ ਨੁਕਸਾਨ ਲਗੇ
ਘਾਟੇ ਪੈਣ ਲਗੇ ਚੌਹਾਂ ਪਾਸਿਆਂ ਥੀਂ ਸ਼ਾਨ ਆ ਹੋਣ ਵੈਰਾਨ ਲਗੇ
ਓਹ ਬਰਕਤਾਂ ਸਾਰੀਆਂ ਨਸ਼ਟ ਹੋਈਆਂ ਸਾਰੇ ਜੀਵ ਫਿਰ ਹੋਣ ਹੈਰਾਨ ਲਗੇ
ਪਈਆਂ ਕਲਪਨਾਂ ਆਨ ਕਰਤਾਰ ਸਿੰਘਾ ਨਿਤ ਦੁਖੀਆ ਹੋਣ ਮਹਾਨ ਲਗੇ

ਬਿਸ਼ੰਭਰ ਦਾਸ ਨੇ ਸਣੇ ਪਰਿਵਾਰ ਅਨੰਦ ਪੁਰ ਆਉਣਾ

ਪਹਿਲੇ ਦਿਨੋਂ ਹੀ ਉਹ ਤਾਂ ਝੂਰਦਾ ਸੀ ਪੁਤ੍ਰ ਕਰ ਡਾਢੀ ਭੈੜੀ ਕਾਰ ਆਇਆ
ਜਦ ਪਈਆਂ ਮੁਸੀਬਤਾਂ ਸਿਰ ਉਤੇ ਉਸ ਸਮਝਿਆ ਕੋਪ ਕਰਤਾਰ ਆਇਆ
ਬਿਨਾ ਸ਼ਰਨ ਦੇ ਹੋਰ ਬਚਾ ਕੋਈ ਨ ਸਤਿਗੁਰੂ ਜੀ ਦੀ ਓਟ ਧਾਰ ਆਇਆ
ਬਖ਼ਸ਼ਵਾ ਲਾ ਚਲ ਕਰਤਾਰ ਸਿੰਘਾ ਨਾਲ ਲੈ ਸਾਰਾ ਪਰਿਵਾਰ ਆਇਆ

ਧਿਆਨ ਸਿੰਘ ਤੋਂ ਬਿਸੰਬਰ ਦਾਸ ਨੇ ਬਚਨ ਵਾਪਸ ਮੰਗਣਾ

ਸਿਧਾ ਪਹੁੰਚ ਧਿਆਨ ਸਿੰਘ ਪਾਸ ਪਹਿਲਾਂ ਕਹਿੰਦਾ ਵਾਸਤਾ ਕਰ ਮਨਜ਼ੂਰ ਭਾਈ
ਮੇਰਾ ਪੁਤ ਤੇਰੇ ਪਾਸ ਵੇਚ ਗਿਆ ਬਚਨ ਗੁਰਾਂ ਦਾ ਉਹ ਬੇ ਸ਼ਊਰ ਭਾਈ
ਮੈਥੋਂ ਲੈ ਲੈ ਓਸ ਤੋਂ ਧਨ ਦੂਣਾ ਦਿਤਾ ਜਿਤਨਾ ਨਾਲ ਦਸਤੂਰ ਭਾਈ
ਨਾਤਾ ਤੇਰਾ ਮੇਰਾ ਕਰਤਾਰ ਸਿੰਘਾ ਗੁਰ ਸਿਖੀ ਦਾ ਹੈ ਜ਼ਰੂਰ ਭਾਈ

ਧਿਆਨ ਸਿੰਘ

ਧਿਆਨ ਸਿੰਘ ਨੇ ਰਖ ਕੇ ਭਾਵ ਸਿਖੀ ਸੇਵਾ ਸਾਰਿਆਂ ਦੀ ਪ੍ਰੇਮ ਧਾਰ ਕੀਤੀ
ਤੇਰਾ ਪੁਤ ਬੇ ਸਿਦਕਾ ਬਹੁਤ ਭਾਰਾ ਬੀਤੀ ਗਲ ਜਿਹੜੀ ਸਾਰੀ ਜ਼ਾਹਰ ਕੀਤੀ
ਤੂੰ ਹੂਰ ਭਾਈ ਮੇਰਾ ਸਿਦਕ ਵਾਲਾ ਆਇਓਂ ਚਲ ਦੂਰੋਂ ਛੇਤੀ ਸਾਰ ਕੀਤੀ
ਬਚਨ ਗੁਰਾਂ ਦਾ ਮਾਲਕ ਗੁਰ ਸਾਹਿਬ ਮੈਨੂੰ ਬਖਸ਼ਿਆ ਦਾਤ ਦਾਤਾਰ ਕੀਤੀ
ਚਲੋ ਓਹਨਾਂ ਦੇ ਪਾਸ ਹੀ ਚਲਦੇ ਹਾਂ ਜੋ ਉਹ ਕਰਨ ਮਨਜ਼ੂਰ ਵਿਚਾਰ ਕੀਤੀ
ਪਹੁੰਚੇ ਆਨੰਦ ਪੁਰੀ ਕਰਤਾਰ ਸਿੰਘਾ ਜਾ ਬੇਨਤੀ ਵਿਚ ਦਰਬਾਰ ਕੀਤੀ

ਬਿਸ਼ੰਭਰ ਦਾਸ ਨੇ ਬੇਨਤੀ ਕਰਨੀ

ਮੇਰਾ ਪੁਤਰ ਹਰਿ ਗੋਪਾਲ ਮੂਰਖ ਦਰਸਨ ਆਪ ਦੇ ਨੂੰ ਏਥੇ ਆ ਗਿਆ ਸੀ
ਕਿਰਿਆ ਆਪ ਦੀ ਵੇਖ ਡੋਲ ਗਿਆ ਰੰਗ ਕਿਸੇ ਕੁਸੰਗ ਦਾ ਛਾ ਗਿਆ ਸੀ
ਸਿਖੀ ਸਿਦਕ ਦਾ ਆਪ ਨੇ ਬਚਨ ਦਿਤਾ ਉਹ ਰਾਹ ਦੇ ਵਿਚ ਗਵਾ ਗਿਆ ਸੀ

‡ਬਾਂਸਾ ਦੇ ਪੇੜ ਵਿਚ ਇਕ ਬੂਟੀ ਪੈਦਾ ਹੋ ਜਾਂਦੀ ਹੈ ਜੋ ਸਾਰੇ ਝਾੜ ਨੂੰ ਸੁਕਾ ਦੇਂਦੀ ਹੈ ਓਸ ਦਾ ਨਾਮ ਘਮੋਈ ਹੈ।

ਫੇਰ ਗਿਆ ਉਹ ਪਾਸ ਧਿਆਨ ਸਿੰਘ ਦੇ ਮਨ ਮੁਖਤਾ ਦਾਗ ਲੁਵਾ ਗਿਆ ਸੀ
ਬੇੜਾ ਨਾਲ ਹੀ ਮੇਰਾ ਜਾ ਡੋਬਯੋ ਸੂ ਪਹਿਲਾਂ ਆਪਨਾ ਏਥੇ ਡੁਬਾ ਗਿਆ ਸੀ
ਕੀਤੀ ਕਤਰੀ ਮੇਰੀ ਕਰਤਾਰ ਸਿੰਘਾ ਮੂੜ੍ਹ ਪੁਣੇ ਦੇ ਵਿਚ ਰੁੜ੍ਹਾ ਗਿਆ ਸੀ

ਤਥਾ

ਸਿਖੀ ਬਿਨ੍ਹਾ ਮੇਰਾ ਜਨਮ ਜਾਇ ਨਿਹਫਲਦਰ ਡਿਗੇ ਨੂੰ ਨਾਹਿੰ ਧਕਾਉ ਗੁਰ ਜੀ
ਯਾਂਤੇ ਆਪ ਬਖਸ਼ੋ ਕਰੋ ਮਿਹਰਵਡੀਆਂ ਧਿਆਨ ਸਿੰਘ ਪਾਸੋਂ ਦਵਾਉ ਗੁਰ ਜੀ
ਕੀਤੀ ਹਰਿ ਗੋਪਾਲ ਨੇ ਮੂੜਤਾਈ ਚਿਤ ਉਸ ਦੇ ਤਈਂ ਨ ਲਾਉ ਗੁਰ ਜੀ
ਬਿਰਦ ਆਪਨਾ ਪਾਲ ਕਰਤਾਰ ਸਿੰਘਾ ਝੋਲੀ ਕੂਕਰ ਦੀ ਖੈਰ ਪਾਉ ਗੁਰ ਜੀ

ਸ੍ਰੀ ਦਸਮੇਸ਼ ਜੀ

ਵਿਚ ਪੂਰਬ ਦੇਸ ਦੇ ਤੇਰੇ ਜਿਹਾ ਕੋਈ ਵਿਰਲਾ ਸਿਖ, ਵਿਚਾਰ ਭਾਈ
ਤੇਰਾ ਪੁਤ ਬੇ ਸਿਦਕਾ ਜਮਯਾਂ ਏਂ ਜਿਸ ਦੁਖੀ ਕੀਤਾ ਪਰਿਵਾਰ ਭਾਈ
ਤੇਰੇ ਸਿਦਕ ਦੇ ਬਦਲੇ ਬਖ਼ਸ਼ ਦਿਤਾ ਫੇਰ ਬਚਨ ਉਹ ਦੂਸਰੀ ਵਾਰ ਭਾਈ
ਰਿਧਾਂ ਸਿਧਾਂ ਗੁਰ ਬਚਨ ਦੀ ਤਾਬਿਆ ਨੇ ਭਰ ਜਾਣਗੇ ਭੰਡਾਰ ਭਾਈ
ਘਰ ਜਾ ਕੜਾਹ ਪ੍ਰਸ਼ਾਦਿ ਕਰ ਕੇ ਅਰਦਾਸ ਕਰੀਂ ਨਿਹਚਾ ਧਾਰ ਭਾਈ
ਉਠ ਨਿਤ ਹੀ ਗੁਰੂ ਨਮਿਤ ਪਾਈਂ ਵਿਚ ਗੋਲਕ ਕੌਡੀਆਂ ਚਾਰ ਭਾਈ
ਸਾਧ ਸੰਗਤ ਦੀ ਕਰੀਂ ਨਿਤ ਸੇਵਾ ਗੁਰ ਸਿਖ ਗੁਰ ਰੂਪ, ਚਿਤਾਰ ਭਾਈ

ਵਾਕ ਕਵੀ

ਕਰੀਂ ਵਾਹਿਗੁਰ ਜਾਪ ਕਰਤਾਰ ਸਿੰਘਾ ਗੁਰ ਸਿਖੀ ਦਾ ਕਰੀਂ ਪ੍ਰਚਾਰ ਭਾਈ
ਪਿਉ ਪੁਤ ਦੋਵੇਂ ਚਰਨ ਪਾਹੁਲੀ ਸਿਖ ਕਰ ਲਏ ਗੁਰ ਦਯਾ ਅਪਾਰ ਕੀਤੀ
ਫੇਰ ਹਰਿ ਗੋਪਾਲ ਤੇ ਮਿਹਰ ਕਰਕੇ ਬੁਧ ਉਸ ਦੀ ਸੁਧ, ਸੁਧਾਰ ਕੀਤੀ
ਗੋਸ਼ਟ ਨਾਲ ਬਿਸ਼ੰਬਰ ਦਾਸ ਦੇ ਮੁੜ ਸਤਿਗੁਰਾਂ ਨੇ ਨਾਲ ਵਿਸਥਾਰ ਕੀਤੀ
ਪੜ੍ਹਨ ਯੋਗ ਹੈ ਉਹ ਭੀ ਕਰਤਾਰ ਸਿੰਘਾ ਹੈ ਰਹਿਤ ਦੇ ਉਪਰ ਵਿਚਾਰ ਕੀਤੀ

ਬਿਸ਼ੰਭਰ ਦਾਸ ਨੂੰ ਸ੍ਰੀ ਦਸਮੇਸ਼ ਜੀ ਨੇ ਪਹਿਲੇ ਜਨਮ ਦਾ ਭੇਦ ਦੇਣਾ

ਫੇਰ ਕਹਿਆ ਬਿਸ਼ੰਬਰ ਦਾਸ ਤਾਈਂ ਤੇਰੇ ਨਾਲ ਪੁਰਾਤਨ ਪਿਆਰ ਭਾਈ
ਤੇਰੇ ਘਰ ਗਏ ਸਤਿਗੁਰ ਨਾਨਕ ਕਰਦੇ ਪੂਰਬ ਦੇਸ ਉਧਾਰ ਭਾਈ
ਨਾਨੂੰ ਨਾਮ ਹੈਸੀ ਤੇਰਾ ਉਸ ਵੇਲੇ ਸਤਿਸੰਗੀ ਸੈਂ ਭਗਤ ਕਰਤਾਰ ਭਾਈ
ਜਦੋਂ ਟੁਰਨ ਲਗੇ, ਤੇਰੇ ਘਰੋਂ ਗੁਰ ਜੀ ਕੀਤੀ ਅਰਜ਼ ਸੀ ਤੂੰ ਹਿਤ ਧਾਰ ਭਾਈ
ਮੇਰੇ ਕੁਝ ਸੰਸੇ ਉਹ ਨਵਿਰਤ ਕਰ ਜਾਹੁ ਸ੍ਰੀ ਮੁਖੋਂ ਸੀ ਕਹਿਆ ਉਚਾਰ ਭਾਈ
ਫੇਰ ਕਿਸੇ ਜਾਮੇ ਮੇਲ ਹੋਊ ਤੇਰਾ ਉਦੋਂ ਸੁਣ੍ਹ ਲਈਂ ਨਾਲ ਵਿਸਥਾਰ ਭਾਈ

ਤੂੰ ਏਸ ਜਾਮੇ, ਅਸੀਂ ਏਸ ਜਾਮੇ ਮੇਲ ਹੋ ਗਿਆ ਵਿਚ ਸੰਸਾਰ ਭਾਈ
ਸੰਸੇ ਕਰ ਲੈ ਦੂਰ ਕਰਤਾਰ ਸਿੰਘਾ ਤੇਰੇ ਲਈ ਖੁਲਾ ਦਰਬਾਰ ਭਾਈ

ਬਿਸ਼ੰਭਰ ਦਾਸ

ਤੁਛ ਜੀਵ, ਕੀਹ ਰਿਹਾ ਧਿਆਨ ਮੈਨੂੰ ਜੋ ਕੁਝ ਦੇਵਨਾ ਹੈ ਦਿਹੋ ਦਾਨ ਆਪੇ
ਮੈਨੂੰ ਕੀਹ ਪਤਾ ਮੈਂ ਕੀਹ ਪੁਛਨਾ ਸੀ ਤੁਸੀਂ ਰੂਪ ਸਤਿਗੁਰ ਜਾਨੀ ਜਾਨ ਆਪੇ
ਮੈਂ ਤਾਂ ਆਪ ਦੀ ਸ਼ਰਨ ਹਾਂ ਆਇ ਡਿਗਾ ਬਿਰਦ ਪਾਲ ਕਰੋ ਕਲਯਾਨ ਆਪੇ
ਆਦਿ ਅੰਤ ਇਕ ਰੂਪ ਕਰਤਾਰ ਸਿੰਘਾ ਖੇਲ ਰਹੇ ਹਰ ਥਾਂ ਭਗਵਾਨ ਆਪੇ

ਸਤਿਗੁਰਾਂ ਨੇ ਬਿਸ਼ੰਭਰ ਦਾਸ ਨੂੰ ਉਪਦੇਸ਼ ਕਰਨਾ (ਅਨੁਵਾਦ)

ਸੁਣੋ ਬਿਸ਼ੰਭਰ ਘਰ ਵਿਚ ਜਾ ਕੇ ਸਿਖੀ ਸਿਦਕ ਕਮਾਵੀਂ ।
ਕਰ ਪ੍ਰਸਾਦਿ ਅਰਦਾਸ ਕਰਾ ਕੇ ਸਿਖਾਂ ਤਈਂ ਛਕਾਵੀਂ ॥
ਸਭ ਕੁਝ ਸਤਿਗੁਰ ਬਖਸ਼ੇ ਤੈਨੂੰ ਗੋਲਕ ਘਰ ਵਿਚ ਰਖੀਂ ।
ਰਹੇ ਨ ਕਮੀਂ ਪਦਾਰਥ ਵਲੋਂ ਹਾਜ਼ਰ ਗੁਰ ਨੂੰ ਲੱਖੀਂ ॥
ਰਹਿਨੀ ਰਹੀਂ ਸੁਚੇਤ ਬਿਸ਼ੰਬਰ ਵਾਚੀਂ ਨਿਤ ਗੁਰਬਾਣੀਂ ।
ਦਸਾਂ ਗੁਰਾਂ ਦੀ ਇਕ ਜੋਤ ਹੈ ਇਕ ਰੂਪ ਕਰ ਜਾਣੀਂ ॥
ਪਿਛਲ ਰਾਤੀਂ ਉਠ ਹਮੇਸ਼ਾ ਸੋਚ ਸ਼ਨਾਨ ਸੁ ਕਰਨਾ ।
ਨਾਮ ਵਾਹਿਗੁਰੂ ਜਪਨਾ ਹਰਦਮ, ਮੰਦੇ ਪੈਰ ਨ ਧਰਨਾ ॥
ਥੋੜਾ ਬੋਲਨ, ਤੋਲਨ ਸਚਾ ਸੁਧ ਵਿਹਾਰ ਕਰਨਾ ।
ਤਨ ਨੂੰ ਸੋਧ ਪਵਿਤ੍ਰ ਕਰਨਾ ਮਨ ਨੂੰ ਸੁਗਮ ਠਹਿਰਾਨਾ ॥
*ਐਂਡਾ ਕੈਂਡਾ ਔਰ ਬੈਨੜਾ ਕੰਨਯਾ ਬੁਰਾ ਮਨਾਵੇ ।
ਬੇ ਮੁਖਾਂ ਤੋਂ ਬਚ ਕੇ ਰਹਿਨਾ ਸਤਿਗੁਰਾਂ ਵੇਲ ਵਦਾਵੇ ॥
ਨਾਰੀ ਬਾਲ ਦੋਹਾ ਹਠ ਇਕਾ ਸਿਰ ਤੇ ਨਹੀਂ ਚੜ੍ਹਨੇ ।
ਧਰਮ ਯੁਧ ਵਿਚ ਰਿਦਾ ਨ ਡੋਲੇ ਗੁਰ ਕੇ ਬਚਨ ਕਮਾਨੇ ॥
ਸਤਿਗੁਰ ਕਹਿੰਦੇ ਸੁਣੋ ਬਿਸ਼ੰਭਰ ਖਾਲਸਾ ਸਿਖੀ ਰੀਤੀ ।
ਬਚ ਵਿਸ਼ਵਾਸੀ ਸਿਖ ਹੋਇ ਅਰ ਮੋ ਪਦ ਰਖੇ ਪ੍ਰੀਤੀ ॥
ਦਸ ਔਤਾਰ ਏਕ ਸਮ ਜਾਣੇ ਰਹਿਤ ਕਮਾਵੇ ਮੇਰੀ ॥
ਇਕ ਦਸਮੋ ਗੁਰੂ ਗ੍ਰੰਥ ਪਛਾਨੈ ਬਾਣੀ ਸਤਿਗੁਰ ਕੇਰੀ ।
ਓਹ ਸਿਖ ਮੈਨੂੰ ਬਹੁਤ ਪਿਆਰਾ ਜੋ ਇਹ ਸਿਦਕ ਰਖਾਵੇ ॥

*ਐਂਡਾ–ਐਚੋਂ ਤਾਨਾ । ਕੈਂਡਾ–ਕਾਣਾ । ਬੈਂਡਾ–ਬਰੜ ।

ਗੁਰੂ ਸ਼ਬਦ ਗੁਰ ਮੂਰਤ ਜਾਣੇ ਹਿਰਦਾ ਨਾਹਿੰ ਭੁਲਾਵੈ ॥
ਧੋ ਰੁਮਾਲ ਸ੍ਰੀ ਗ੍ਰੰਥ ਸਾਹਿਬ ਦੇ ਬਚੇ ਤਈਂ ਪਿਲਾਵੇ ।
ਸਿਰ ਦਾ ਅੱਖਰ ਸ਼ਬਦੋਂ ਲੈ ਕੇ ਸੋਹਣਾ ਨਾਮ ਰਖਾਵੇ ॥
ਚਰਨ ਪਾਹੁਲੀਆ ਸਦਹੀ, ਅੰਮ੍ਰਿਤ, ਖੰਡੇਦਾ ਅਧਿਕਾਰੀ ।
ਖੰਡੇ ਅੰਮ੍ਰਿਤਧਾਰੀ ਤਾਈਂ †ਚਰਨ ਪਾਹੁਲ ਨਿਰਵਾਰੀ ॥
ਭੇਦ ਨ ਵਡੇ ਛੋਟੇ ਕੇਰਾ ਸਿਖਯਾ ਸਿਖ ਸੁ ਲੇਵੈ ।
ਵਰਨ ਜ਼ਾਤ ਕਾ ਭੇਦ ਨ ਕੋਈ ਸਿੱਖ ਸਿੱਖ ਨੂੰ ਦੇਵੈ ॥
ਖਾਵੈ ਅਤੇ ਖੁਲਾਵੈ ਖਲ ਬਿਨ ਸੁਧ ਵਿਹਾਰ ਕਮਾਵੇ ।
ਸਿਖ, ਸਿਖ ਨਾਲ ਦਗਾ ਕਮਾਵੇ ਠੌਰ ਨਾ ਕਿਧਰੇ ਪਾਵੇ ॥
ਨਾਮ ਜਪਨਾ ਔਰਾਂ ਤਾਈਂ ਹਰ ਥਾਂ ਨਾਮ ਜਪਾਨਾ ।
ਆਪ ਜਪਨਾ ਔਰਾਂ ਤਾਈਂ ਹਰ ਥਾਂ ਨਾਮ ਜਪਾਨਾ ॥
ਜੀਵਨ ਸਿਖਕਾ ਹੋਇਧਰਮ ਹਿਤ ਚਲਨਾ ਗੁਰ ਕੀ ਰੀਤੀ ।
ਦੇਹ ਨਮਿਤ ਹਿਤ ਖਾਨਾ ਥੋੜ੍ਹਾ ਬੁਧ ਵੈਰਾਗਨ ਕੀਤੀ ॥
ਜਿਵੇਂ ਮੁਸਾਫ਼ਰ ਜਾ ਪਰਦੇਸੇ ਚਲਨ ਆਸ ਰਖਾਵੇ ।
ਤਿਉਂ ਸਿਖ ਇਸ ਦੁਨੀਆਂ ਅੰਦਰ ਸਦਾ ਉਦਾਸ ਰਹਾਵੇ ।
ਸੁਨੋ ਬਿਸ਼ੰਭਰ ਅਸਾਂ ਤੁਸਾਂ ਹੈ ਓੜਕ ਨੂੰ ਚਲ ਜਾਣਾ ॥
ਬੈਠ ਨ ਰਹਿ ਗਾ ਏਥੇ ਕਿਧਰੇ ਜੋ ਕੋਈ ਰਾਜਾ ਰਾਣਾ ।
ਸਤਿਗੁਰ ਹਿਤ ਦਸਵੰਧ ਦੇਇ ਸਿਖ ਸਿਖੀ ਜਗਤ ਕਮਾਵੇ ॥
ਨਾਮ ਦਾਨ ਅਸਨਾਨ ਧਯਾਨ ਵਿਚ ਸਾਰੀ ਬੈਸ ਬਤਾਵੇ ।
ਪਰ ਨਾਰੀ ਪਰ ਧਨ ਨੂੰ ਛੋਡੇ ਨਿਸਚਾ ਗੁਰ ਕੀ ਵਰਨੀ ॥
ਜਨਮ ਮਰਨ ਦੇ ਕਾਟੇ ਫਾਹੇ ਬਾਨੀ ਸਤਿਗੁਰ ਵਰਨੀ ।
ਮਰੇ ਸੰਬੰਧੀ, ਸਿਖ ਨਾ ਰੋਵੈ ਭਦਨ ਨਾਹਿੰ ਕਰਾਵੈ ॥
ਗੁਰ ਭਾਨਾ ਕਰ ਮਿਠਾ ਮੰਨੇ ਸਦ ਹੀ ਸ਼ੁਕਰ ਮਨਾਵੇ ।
ਬੁਰਿਆਂ ਕੰਮਾ ਵਲੋਂ ਸਦ ਹੀ ਆਪਣਾ ਆਪ ਬਚਾਨਾ ॥
ਗੁਰ ਸਿਖੀ ਦੇ ਮਾਰਗ ਅੰਦਰ ਸਭ ਪਰਿਵਾਰ ਚਲਾਨਾ ॥
ਨਾਲ ਵੇਸਵਾ ਪ੍ਰੀਤ ਨ ਪਾਵੈ ਕਰਜ਼ ਨ ਦੇਇ ਚੰਡਾਲਾਂ ।

---

†ਚਰਨ ਪਾਹੁਲੀਆ ਸਿੱਖ ਖੰਡੇ ਦੇ ਅੰਮ੍ਰਿਤ ਦਾ ਸਦਾ ਹੀ ਅਧਿਕਾਰੀ ਹੈ ਪਰ ਖੰਡੇ ਦੇ ਅੰਮ੍ਰਿਤਧਾਰੀ ਵਾਸਤੇ ਚਰਨ ਪਾਹੁਲ ਬੰਦ ਕੀਤੀ ਹੈ ।

ਹੁਕਯੋਂ, ਕੁਠਯੋਂ ਬਚੇ ਸ਼ਰਾਬੋਂ ਪੈਰ ਨ ਦੇਇ ਕੁਚਾਲਾਂ ॥
ਚੋਰੀ, ਯਾਰੀ, ਚੁਗਲੀ, ਤਯਾਗੇ ਦੇਇ ਨ ਝੂਠ ਗਵਾਹੀ।
ਜੂਆ, ਦਗ਼ਾ, ਫਰੇਬ ਨ ਕੀਜੈ ਧਾਰੈ ਰਿਦੇ ਸਫ਼ਾਈ॥
ਕੰਨਯਾ ਮਾਰੇ, ਵੇਚੇ ਪਾਪੀ, ਸਿੱਖ ਨਾ ਨੇੜੇ ਜਾਵੇ।
ਨਰਕਾਂ ਦਾ ਅਧਿਕਾਰੀ ਜਾਨੋ ਮਿਤ ਸਿਉਂ ਦਗ਼ਾ ਕਮਾਵੇ ॥
ਰਸਤੇ ਸੌਣਾ, ਟੁਰਦੇ ਖਾਣਾ, ਮਲ ਮੂਤਰ ਵਿਚ ਰਸਤੇ।
ਨਹੁੰ ਕਟਨੇ ਨਾਲ ਦੰਦਾਂ ਦੇ ਇਹ ਮੰਦੇ ਹਨ ਫਸਤੇ॥
ਮਾਨ ਬਡਾਈ ਅਪਨੀ ਕਰਨੀ ਤੀਵੀਂ ਨੂੰ ਵਡਿਆਨਾ।
ਖਲ ਕੀ, ਮਲ ਕੀ, ਨਟ ਕੀ ਸੰਗਤ ਮੰਦਾ, ਪੈਰ ਟਿਕਾਨਾ॥
ਬਹੁਤਾ ਚਿਰ ਵਿਚ ਦੇਵ ਮੰਦਰਦੇ ਬਹਿ ਰਹਿਨਾ ਨਹੀਂ ਚੰਗਾ।
ਬਿਨਾ ਕਾਰਨੋਂ ਝਗੜਾ ਮੰਦਾ ਬਿਨਾ ਕਾਰਜੋਂ ਦੰਗਾ॥
ਟੁਟੀ ਮੰਜੀ ਬਹੇ ਚੁਰੱਸਤੇ ਖਾ ਕੇ ਪੇਟ ਵਜਾਵੇ॥
ਵਿਸ਼ੇ ਭੋਗ ਦੀ ਕਰ ਵਡਿਆਈ, ਪੰਛੀ ਰਾਤ ਉਡਾਵੇ॥
ਬਿਨਾਂ ਬੁਲਾਇਆਂ ਬੜ ਬੜ ਬੋਲੇ ਬਿਨਾ ਕਾਰਨੋਂ ਹੱਸੇ।
ਸੁਨੋ ਬਿਸ਼ੰਵਰ ਉਸ ਮੂਰਖ ਤੋਂ ਸੰਪਤ ਸਗਲੀ ਨੱਸੇ।
ਕਾਣਾ, ਕੈਰਾ, ਗੰਜਾ, ਭੈਂਗਾ, ਲੰਗੜਾ ਖਿੱਚੋ ਤਾਨਾ।
ਨਾਸ ਮਾਰ, ਸਿਰ ਮਾਰੂ ਭੇੜਾ ਤਿਸ ਦੇ ਨੇੜ ਨ ਜਾਨਾ॥
ਮਿੱਤ੍ਰ ਵੈਦ, ਗਵਾਂਢੀ ਭੇਤੀ, ਪੁਤ੍ਰ ਨਾਰੀ ਜਾਨੋ।
ਇਨ੍ਹਾਂ ਨਾਲ ਵਿਗਾੜ ਨ ਪਾਨਾ ਹਾਕਮ, ਕਵੀ ਪਛਾਨੋ॥
ਸੁਨੋ ਬਿਸ਼ੰਭਰ ਮੀਤ ਪਿਆਰੇ ਸਿਦਕ ਨਿਬਾਹਨਾ ਸਿੱਖੀ।
ਸਮਾ ਜਾਨ ਕਰਤਾਰ ਸਿੰਘ ਹੈ ਚਲਦਾ ਚਾਲ ਤ੍ਰਿਖੀ॥

ਵਾਕ ਕਵੀ

ਰੁਤ ਪੰਜਵੀਂ ਤੇ ਧਿਆਇ ਪੰਦ੍ਰਵੇਂ ਵਿੱਚ ਸਿੱਖਯਾ ਲਿਖੀਆਂ ਹੈਨ ਵਿਸਥਾਰ ਕਰਕੇ
ਓਹਨਾਂ ਵਿਚੋਂ ਸੁਖੱਲੀਆਂ ਸਿੱਖਯਾ ਜੋ ਏਥੇ ਲਿੱਖੀਆਂ ਹੈਨ ਨਿਤਾਰ ਕਰਕੇ
ਗੁਰ ਸਿੱਖਾਂ ਦੇ ਵਾਸਤੇ ਇਹ ਮੋਤੀ ਕੱਠੇ ਕੀਤੇ ਨੇ ਚੁਣ ਵਿਚਾਰ ਕਰਕੇ
ਸੁਨੋ ਹੋਰ ਪ੍ਰਸੰਗ ਕਰਤਾਰ ਸਿੰਘਾ ਸ੍ਰੀ ਕਲਗੀਧਰ ਦੇ, ਪਿਆਰ ਕਰਕੇ

ਧਿਆਨ ਸਿੰਘ ਨੂੰ ਬਰਕਤਾਂ

ਧਿਆਨਸਿੰਘ ਨੂੰ ਪੁਛਿਆ ਸਤਿਗੁਰਾਂ ਨੇ ਸਾਡਾ ਬਚਨ ਤੂੰ ਲੈਲਿਆ ਮੁਲ ਸੀ ਜੀ

ਕੀਹ ਓਸਦੇ ਵਿਚ ਤੂੰ ਲਾਭ ਡਿੱਠਾ ਲਿਆ ਸਮਝ ਕੇ, ਯਾਂ ਲਿਆ ਭੁਲ ਸੀ ਜੀ
ਹਥ ਜੋੜ ਕੇ ਆਖਯਾ ਓਸੇ ਦਿਨੋ ਮੇਰੇ ਭਾਗ ਚੰਗੇ, ਪਏ ਖੁਲ੍ਹ ਸੀ ਜੀ
ਹਲ ਵਾਹੁੰਦਿਆਂ ਮਾਇਆ ਬੇਅੰਤ ਲੱਭੀ ਦੂਰ ਹੋਇ ਦਾਲਿੱਦ੍ਰ ਕੁਲ ਸੀ ਜੀ
ਮੇਰੇ ਘਰ ਸਭ ਬਰਕਤਾਂ ਆਇ ਗਈਆਂ ਸੁਕੇ ਬ੍ਰਿਛ ਨੂੰ ਆ ਲਗੇ ਫੁਲ ਸੀ ਜੀ
ਸਿਦਕੋਂ ਟਲਨ ਬਲਾਈਂ ਕਰਤਾਰਸਿੰਘਾ ਵਸਤ ਹੋਰ ਨ ਸਿਦਕ ਦੇ ਤੁਲ ਸੀ ਜੀ

ਧਿਆਨ ਸਿੰਘ ਦੀ ਬੇਨਤੀ

ਗੁਰਾਂ ਆਖਿਆ ਮੰਗ ਧਿਆਨ ਸਿੰਘਾ ਕਹਿੰਦਾ ਮਿਹਰ ਦੀ ਨਜ਼ਰ ਰਖਾਵੀਏ ਜੀ
ਸਿੱਖ ਹੁਣੇ ਹੀ ਬਹੁਤ ਮੁਰਝਾ ਰਹਿ ਨੇ ਡਾਢੇ ਤਾ ਲਾ ਕੇ ਨਹੀਂ ਤਾਵੀਏ ਜੀ
ਪਿਛੇ ਆਪਦੇ ਹੋਇਗਾ ਹਾਲ ਕਿਹੜਾ ਵਾੜੀ ਆਪਣੀ ਆਪ ਬਚਾਵੀਏ ਜੀ
ਖੁਲ੍ਹਾ ਬਖਸ਼ੋ ਸਿਦਕ ਕਰਤਾਰ ਸਿੰਘਾ ਸਿਰ ਸੇਵਕਾਂ ਹਥ ਧਰਾਵੀਏ ਜੀ

ਸ੍ਰੀ ਦਸਮੇਸ਼ ਜੀ

ਮੇਰੇ ਪਿੱਛੇ ਇਹ ਵਧੇਗਾ ਪੰਥ ਬਹੁਤਾ ਜ਼ੁਲਮ ਜ਼ਾਲਮਾਂ ਸਣੇ ਨਸਾਇ ਗਾ ਪੰਥ
ਬੰਦ ਕਰੇਗਾ ਸਾਰੇ ਨਗਾਰ ਖਾਨੇ ਦਿੱਲੀ ਤਖਤ ਲਾਹੌਰ ਹਿਲਾਇ ਗਾ ਪੰਥ
*ਰਾਜ ਸਾਜ਼ ਗਜ,ਬਾਜ, ਨ ਅੰਤ ਰਹਿਗਾ ਬਨਾਂ ਪਰਬਤਾਂ ਵਿਚ ਗੁੰਜਾਇ ਗਾ ਪੰਥ
ਅਸਤੇ †ਸੂਰਜ ਵਾਂਗ ਸਰੀਰ ਮੇਰਾ ਰਾਤ ਪੈ ਜਾਇ ਤੇ ਸੌਂ ਜਾਇ ਗਾ ਪੰਥ
ਘੂਕ ਨੀਂਦ 'ਚੋਂ ਉਠੇਗਾ ਚਿਰ ਪਿਛੋਂ ਵੇਰ ਆਪਣਾ ਤੇਜ਼ ਦਿਖਾਇ ਗਾ ਪੰਥ
ਦਿਤਾ ਸਿਦਕ ਤੇ [ ]ਬਿਰਤਾ ਨਾਲ ਦਿਤੀ, ਦਿਤੀ ਵਿਦਿਆ ਪੜ੍ਹੇ ਪੜ੍ਹਇਗਾ ਪੰਥ
ਦੁਖ ਦਾਰੂ ਤੇ ਸੁਖ ਹੈ ਰੋਗ ਵਰਤਨ ਦੁਖਾਂ ਵਿਚ ਹੀ ਸੁਖ ਮਨਾਇਗਾ ਪੰਥ
ਹਿਲ ਜੁਲ ਵਿਚ ਰਾਜੀ ਕਰਤਾਰ ਸਿੰਘਾ ਬੈਠਾ ਬੁਧ ਤੇ ਤੇਜ ਗਵਾਇਗਾ ਪੰਥ

ਸਤਿਗੁਰਾਂ ਨੇ ਧਿਆਨ ਸਿੰਘ ਨੂੰ ਭਵਿਖਤ ਵਾਕ ਸੁਨਾਣੇ

ਦੋ:-ਦੱਯਾ ਸਿੰਘ ਤੇ ਆਦਿਕ ਸਿੱਖ ਰਹੇ ਹਮਾਰੇ ਪਾਸ।
ਧਰਹਿ ਪੰਥ ਮੈਂ ਜਨਮ ਪੁਨ ਕਰ ਹੈਂ ਰਾਜ ਪ੍ਰਕਾਸ਼।

ਚੌ: ਜੇ ਜੇ ਗੁਰ ਢਿਗ ਘਾਲਹਿ ਘਲਾ।
ਤੇ ਸਭ ਜਨਮ ਧਰਹਿ ਤਿਸ ਕਾਲਾ।

---

*ਰਾਜ ਦੇ ਸਾਜ਼ਾਂ ਤੇ ਹਾਥੀ ਘੋੜਿਆਂ ਦਾ ਅੰਤ ਨਹੀਂ ਰਹੇਗਾ।

†ਜਿਸਤਰਾਂ ਸੂਰਜ ਅੱਖਾਂ ਤੋਂ ਲਾਂਭੇ ਹੋ ਜਾਂਦਾਹੈ ਪਰ ਵਾਸਤਵ ਵਿਚ ਡੁਬ ਨਹੀਂ ਗਿਆ ਹੁੰਦਾ ਕਿਸੇ ਹੋਰੀ ਦੇਸ ਵਿਚ ਹੁੰਦਾ ਹੈ। ਏਸੇ ਤਰ੍ਹਾਂ ਹੀ ਮੇਰੇ ਸਰੀਰ ਨੂੰ ਸਮਝਣਾ।

[ ]ਕਈ ਵਿਦਵਾਨ ਵਿਭੂਤਾ, ਵਿਭੂਤੀ ਅਰਥ ਕਰਦੇ ਹਨ।

ਅਵਤਰ ਹੈਂ ਤਬ *ਭਗਤ ਅਠਾਰਾਂ।
ਛੀਨੈਂ ਰਾਜ ਸਭਨ ਤੇ ਸਾਰਾ।
ਆਇ ਮੋਨ ਕੇਤਕ ਦਿਨ ਵਧਹਿਂ।
ਪੂਰਬ ਦੇਸ ਅਧਿਕ ਹੀ ਸਧਹਿਂ।
ਤੇਜ ਕਿਤਕ ਸਿੰਘਨ ਪਰ ਛਾਵੈ।
†ਅਰਹਿਂ ਪੰਥ ਸੋਂ ਪੁਨ ਘਟ ਜਾਵੈ।
ਪਰਬਤ ਮਾਹਿਂ ਪਰਦੇਸ ਹੋਇ ਜਾਇ।
ਲੇਹ ਖਾਲਸਾ ਦਰਬ ਦਬਾਇ।
ਜੋ ਅਬ ਹਮਰੇ ਸ਼ੱਤ੍ਰ ਪਹਾਰੀ।
ਸੈਲਨ ਤੇ ਜਰ ਦੇਂਹ ਉਪਾਰੀ।

[ਸੂ: ਰੁ: ੫ ਅੰਕ: ੧੬]

ਬਿਸ਼ੰਭਰ ਦਾਸ ਨੇ ਵਿਦਯਾ ਹੋਣ ਵਾਸਤੇਂ ਸਤਿਗੁਰਾਂ ਦੇ ਹਜ਼ੂਰ ਆਉਣਾ

ਰਾਮ ਕੌਰ ਜੀ [] ਆਖਦੇ ਮੇਰੇ ਤਾਈਂ ਗੁਰ ਇਕ ਦਿਨ ਕਹਿਨ ਸੁਣਾਇ ਭਾਈ
ਉਜੈਨੀ ਸਿੱਖ ਤਾਈਂ ਗੁਰਬਖਸ਼ ਸਿੰਘਾ ਦਿਨੇ ਸਣੇ ਪਰਵਾਰ ਲਿਆਇ ਭਾਈ
ਮੈਂ ਜਾਇਕੇ ਓਸਨੂੰ ਸੱਦ ਲਿਆਇਆ ਆਇਆ ਨੂੰਹਾਂ ਪੁਤਾਂ ਸਣੇ ਧਾਇ ਭਾਈ
ਨਕਦ ਸ਼ਾਹ ਜਹਾਨੀ ਰੁਪਯਾ ਉਸਨੇ ਧਰਿਆ ਇਕ ਹਜ਼ਾਰ ਗਿਣਾਇ ਭਾਈ
ਲਈ ਰੁਖਸਤ ਸਣੇ ਪਰਿਵਾਰ ਉਸਨੇ ਅੰਦਰ ਮਿਲੇ ਮਾਈਆਂ ਤਈਂ ਜਾਇ ਭਾਈ
ਦੋ ਵਹੁਟੀਆਂ ਤੇ ਇਕ ਨੂੰਹ ਉਸਦੀ ਮੱਥਾ ਟੇਕਦੀਆਂ ਮੁੜ ਆਇ ਭਾਈ
ਵੱਡੀ ਨਾਰੀ ਦਾ ਨਾਮ ਸੀ ਮਦਨਵੰਤੀ ਬੜਾ ਸੁੰਦਰ ਰੂਪ ਸੁਹਾਇ ਭਾਈ
ਮੱਥਾ ਧਰ ਚਰਨਾਂ ਉਤੇ ਰੋਣ ਲਗੀ ਰਹੇ ਸਤਿਗੁਰੂ ਬਹੁਤ ਹਟਾਇ ਭਾਈ
ਕਹਿੰਦੇ ਦੱਸ ਤੇਰੇ ਚਿੱਤ ਕੀ ਆਈ ਪੁਤ੍ਰ ਬਖਸ਼ੀਏ ਜੋ ਤੈਨੂੰ ਚਾਹਿ ਭਾਈ
ਤੇਰਾ ਪੁਤਰ ਹੋਵੇਗਾ ਦਾਸ ਸਾਡਾ ਗੁਰੂ ਘਰੋਂ ਮੁਰਾਦ ਲੈ ਪਾਇ ਭਾਈ
ਕਹਿੰਦੀ, ਹੋਇ ਕੋਈ ਨ, ਮੈਨੂੰ ਲੋੜ ਨਾਹੀਂ ਬੋਲੇ ਗੁਰੂ ਜੀ ਫੇਰ ਦੁਹਰਾਇ ਭਾਈ
ਸਾਡੀ ਗੱਲ ਤੂੰ ਸੁਣ ਉਸ਼ਨਾਕ ਰੱਨੇ ਦੂਜੇ ਜਨਮ ਰਹੂ ਪੱਛੋਤਾਇ ਭਾਈ

*ਭਗਤ ਅਠਾਰਾਂ—ਮੇਰੇ ਸਿਦਕੀ ਸਿੰਘ ਜੋ ਵਡੇ ਵਡੇ ਜਥੇਦਾਰ ਹੋਏ ਹਨ।

†ਜਦੋਂ ਮੇਰੇ ਪੰਥ ਅੜਨਗੇ ਅਰਥਾਤ ਝਗੜੇ ਕਰਨਗੇ ਸੋ ਅਕਾਲੀ ਲਹਿਰ ਵਿਚ ਇਹ ਭਵਿਖਤ ਪੂਰੀ ਹੋ ਗਈ ਹੈ।

[]ਸਾਹਿਬ ਰਾਮ ਕੌਰ ਸਿੰਘਾਂ ਨੂੰ ਸੁਣਾਉਂਦੇ ਹਨ।

ਨਾਰੀ ਹੋਇੰਗੀ ਤੂੰ ਗੁਰ ਬਖਸ਼ ਸਿੰਘ ਦੀ ਤਰਸੇਂ ਪੁਤ ਨੂੰ ਉਮਰ ਸਬਾਇ ਭਾਈ
ਜਾਮਾਂ ਹੋਇਗਾ ਤ੍ਰੀਮਤਾਂ ਤੇਰਾ ਦਾ ਹੋਊ ਪੁਰਖਾਂ ਤੋਂ ਵੱਧ ਸੁਭਾਇ ਭਾਈ
ਦੂਜੀ ਇਸਤ੍ਰੀ ਉਸਦਾ ਨਾਮ ਮੋਹਨੀ ਮੱਥਾ ਟੇਕਦੀ ਚਰਨ ਛੁਹਾਇ ਭਾਈ
ਉਹਦੀ ਵਾਰੀ ਸਤਿਗੁਰੂ ਜੀ ਚੁਪ ਰਹੇ ਬੋਲੇ ਕੁਝ ਨ ਮੋਨ ਰਹਾਇ ਭਾਈ
ਹੋ ਕੇ ਵਿਦਯਾ ਸਭ ਪਰਿਵਾਰ ਗਿਆ ਸਿੱਖੀ ਸਿਦਕ ਪਰੇਮ ਵਧਾਇ ਭਾਈ
ਪੂਰਬ ਦੇਸ ਦੇ ਵਿਚ ਕਰਤਾਰ ਸਿੰਘਾ ਕੀਤਾ ਸਿਖੀ ਪ੍ਰਚਾਰ ਸਦਾਇ ਭਾਈ

ਸੋਨੇ ਦਾ ਬੰਗਲਾ

ਸਿੰਘ ਬੈਠਦੇ ਨਾਲ ਪਿਆਰ ਦੇ ਜਾਂ ਆਪੋ ਵਿਚ ਪਰੇਮ ਗੁਫਤਾਰ ਹੋਵੇ
ਨਜ਼ਰਾਂ ਉਚੀਆਂ ਚੜ੍ਹਦੀਆਂ ਸਿਦਕ ਅੰਦਰ ਸੁਰਤ ਮੰਡਲ ਵਿਚ ਉਡਾਰ ਹੋਵੇ
ਕਹਿਣ, ਸ੍ਰੀ ਖਾਲਸ ਮਹਾਂਰਾਜ ਜੀ ਦਾ ਸ਼ਾਨਦਾਰ ਵੱਡਾ ਦਰਬਾਰ ਹੋਵੇ
ਬਾਦਸ਼ਾਹਾਂ ਅਤੇ ਸ਼ਹਿਨਸ਼ਾਹਾਂ ਨਾਲੋਂ ਤਖਤ ਸਤਿਗੁਰਾਂ ਦਾ ਸ਼ਾਨਦਾਰ ਹੋਵੇ
ਬਾਕੀ ਤਖਤ ਨੇ ਝੂਠਿਆਂ ਪਾਤਸ਼ਾਹਾਂ ਦੇ ਸਚੇ ਪਾਤਸ਼ਾਹ ਦਾ ਸ਼ਾਨਦਾਰ ਹੋਵੇ
ਸਤਿਗੁਰਾਂ ਦੇ ਬੈਠਨੇ ਵਾਸਤੇ ਜੀ ਸੋਹਣਾ ਬੰਗਲਾ ਇਕ ਤਿਆਰ ਹੋਵੇ
ਅੰਦਰ *ਤਖਤ ਤਾਊਸ ਤੋਂ ਵੱਧ ਸੁੰਦਰ ਤਖਤ ਜੜਿਆ ਹੀਰੇ ਜਵਾਹਰ ਹੋਵੇ
ਬਣੇ ਬੰਗਲਾ ਖੂਬ ਜੜਾਊ ਭਾਰਾ ਝਾਲਰ ਮੋਤੀਆਂ ਦੀ ਗਿਰਦੇ ਵਾਰ ਹੋਵੇ
ਬਹਿਣ ਸਤਿਗੁਰੂ ਪਹਿਨ ਹਥਯਾਰ ਸੋਹਣੇ ਵੇਖ ਸ਼ਾਨ ਇੰਦ੍ਰ ਸ਼ਰਮਸਾਰ ਹੋਵੇ
ਕਲਗੀਧਰ ਨੂੰ ਵੇਖ ਕਰਤਾਰ ਸਿੰਘਾ ਹਿਰਦਾ ਸੰਗਤਾਂ ਦਾ ਠੰਢਾ ਠਾਰ ਹੋਵੇ

ਤਥਾ

ਚਰਚਾ ਵਿਚ ਦਰਬਾਰ ਦੇ ਨਿਤ ਚਲੇ ਵੇਖ ਖਾਲਸੇ ਦੀ ਗੁਰਾਂ ਰਾਇ ਜਲਦੀ
ਵਲ ਸੰਗਤਾਂ ਦੂਰ ਦਰਾਜ ਦੇਸੀਂ ਬਹੁਤ ਹੁਕਮ ਨਾਮੇ ਲਿਖਵਾਇ ਜਲਦੀ
ਵਡਾ ਸੋਨੇ ਦਾ ਤਖਤ ਤਯਾਰ ਹੋਣਾ ਸੋਨਾ ਸੰਗਹਾਂ ਦੇਣ ਪੁਚਾਇ ਜਲਦੀ
ਪਹੁੰਚੇ ਹੁਕਮ ਨਾਮੇ ਵਿਚ ਸੰਗਤਾਂ ਦੇ ਯਥਾ ਸ਼ਕਤ ਭਰੇ ਨਾਲ ਚਾਇ ਜਲਦੀ
ਸਿੱਖ ਲੈ ਲੈ ਕੇ ਸੋਨਾ ਹੋਣ ਹਾਜ਼ਰ ਸਿੱਖੀ ਸਿਦਕ ਪਰੇਮ ਰਖਾਇ ਜਲਦੀ
ਜਮਾਂ ਹੋਣ ਲਗਾ ਕਰਤਾਰ ਸਿੰਘਾ ਸੋਨਾ ਵਿਚ ਖਜ਼ਾਨੇ ਦੇ ਆਇ ਜਲਦੀ

ਦੌਲੇ ਸ਼ਾਹ ਫਕੀਰ

ਪਹੁੰਚਾ ਹੁਕਮ ਨਾਮਾ ਗੁਜਰਾਤ ਅੰਦਰ ਸਿੱਖ ਹਰ ਇਕ ਖੁਸ਼ੀ ਮਨਾਵੰਦਾ ਏ

*ਤਖਤ ਤਾਊਸ ਮੋਰ ਦੀ ਸ਼ਕਲ ਦਾ ਆਪਣੇ ਬੈਠਣ ਵਾਸਤੇ ਹੀਰੇ, ਮੋਤੀ ਆਦਿਕ ਰਤਨਾਂ ਦਾ ਜੜਾਊ ਸ਼ਾਹ ਜਹਾਨ ਬਾਦਸ਼ਾਹ ਨੇ ਸੱਤ ਕਰੋੜ ਰੁਪੱਯਾ ਖਰਚ ਕੇ ਬਨਵਾਯਾ ਸੀ।

ਯਥਾ ਸ਼ਕਤ ਸੋਨਾ ਲਗੇ ਕਰਨ ਕੱਠਾ ਦੌਲੇ ਸ਼ਾਹ ਭੀ ਇਹ ਸੁਣ ਪਾਵੰਦਾ ਏ
ਮੈਨੂੰ ਸਤਿਗੁਰਾਂ ਯਾਦ ਨ ਮੂਲ ਕੀਤਾ ਸੋਨਾ ਸੌ ਤੋਲਾ ਓਹ ਲਿਆਵੰਦਾ ਏ
ਹਾਜ਼ਰ ਸੰਗਤ ਦੇ ਵਿਚ ਆਇ ਕੀਤਾ ਮੈਂ ਭੀ *ਸਿੱਖ ਗੁਰ ਘਰ ਜਤਾਵੰਦਾ ਏ
ਏਸੇ ਤਰ੍ਹਾਂ ਹੀ ਦੇਸ ਪ੍ਰਦੇਸ ਵਿਚੋਂ ਸੋਨਾ ਬੇ ਹਿਸਾਬ ਹੀ ਆਵੰਦਾ ਏ
ਜਮ੍ਹਾਂ ਹੋਯਾ ਖਜ਼ਾਨੇ ਕਰਤਾਰ ਸਿੰਘਾ ਅੱਗੇ ਦੇਖੋ ਜੋ ਗੁਰਾਂ ਨੂੰ ਭਾਵੰਦਾ ਏ

ਤਮਾਕੂ ਦਾ ਪ੍ਰਸੰਗ

ਇਕ ਦਿਨ ਸਤਿਗੁਰੂ ਸ਼ਕਾਰ ਗਏ ਹਿਰਨ ਨਿਕਲਿਆ ਸੀ †ਦਲ ਸ਼ੰਗਾਰ ਅੱਗੇ
ਘੋੜਾ ਦੌੜਿਆ ਜਾਵੰਦਾ ਅਟਕ ਗਿਆ ਕਰਦਾ ਪੁਟਨੋਂ ਪੈਰ ਇਨਕਾਰ ਅੱਗੇ
ਮਾਰੇ ਕੋਟਲੇ ਦਲ ਸ਼ੰਗਾਰ ਤਾਈਂ ਹਟਿਆ ਪਿਛ੍ਹਾਂ, ਨ ਹੋਯਾ ਰਵਾਰ ਅੱਗੇ
ਗੁਰਾਂ ਆਖਿਆ ਵੇਖ ਖਾਂ ਮਦਨ ਸਿੰਘਾ ਕੀਹ ਅਟਕ ਗਿਆ ਰਫਤਾਰ ਅੱਗੇ
ਮਦਨ ਸਿੰਘ ਕਹਿਆ ਦੇਖ ਖੇਤ ਤਾਈਂ ਹੈ ਤਮਾਕੂ ਦਾ ਖੇਤ ਬਿੱਸਯਾਰ ਅੱਗੇ
ਮੋੜੀ ਪਿਛ੍ਹਾਂ ਨੂੰ ਵਾਗ ਕਰਤਾਰ ਸਿੰਘਾ ਗੁਰ ਗਏ ਨ ਮਗਰ ਸ਼ਿਕਾਰ ਅੱਗੇ

ਸਿੰਘਾਂ ਦਾ ਪ੍ਰਸ਼ਨ

ਜਦ ਆਇ ਦਰਬਾਰ ਦੇ ਵਿਚ ਗੁਰਜੀ ਸਾਥੀ ਸਿੰਘਾਂ ਨੇ ਪ੍ਰਸ਼ਨ ਉਠਾਇਆ ਜੀ
ਸਤਿਗੁਰੋ ਤਮਾਕੂ ਦੇ ਖੇਤ ਅੰਦਰ ਦਲ ਸ਼ੰਗਾਰ ਨੇ ਪੈਰ ਨਾ ਪਾਇਆ ਜੀ
ਵਾਗ ਤੁਸਾਂ ਭੀ ਪਿਛ੍ਹਾਂ ਨੂੰ ਮੋੜ ਲਈ ਜ਼ਿੱਦ ਕਰ, ਨ ਅਗ੍ਹਾਂ ਲੰਘਾਇਆ ਜੀ
ਇਹਦੇ ਵਿਚ ਕੀਹ ਹੈ ਭੇਦ ਕਰਤਾਰ ਸਿੰਘਾ ਸਤਿਗੁਰਾਂ ਨੇ ਵਾਕ ਸੁਨਾਇਆ ਜੀ

ਸੂਰਜ ਪ੍ਰਕਾਸ਼ ਰੁਤ ਪੰਜਵੀਂ ਵਿਚੋਂ

ਦੋ:-ਭਲਕ ਭਯੋ ਜਤਿਗੁਰ ਸਭਾ ਸਿੱਖ ਸੰਗਤ ਕੀ ਭੀਰ।
ਹਾਥ ਜੋੜ ਗੁਰ ਸੇ ਪੁਛੈਂ ਮੁਲਤਾਨੀ ਸਿਖ ਬੀਰ।
ਦੋਇ ਭਗਤ []ਉਮਗਤਾ ਖੱਤ੍ਰੀ ਤਨ :ਸੁਲਤਾਨ।

---

*ਦੌਲੇ ਸ਼ਾਹ ਗੁਜਰਾਤ ਵਿਚ ਰਹਿੰਦਾ ਸੀ ਇਹ ਬੜੀ ਵਡੀ ਉਮਰ ਤੇ ਸ਼ਕਤੀ ਵਾਲਾ ਫ਼ਕੀਰ ਸੀ, ਏਸ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਭੀ ਕੀਤੇ ਸਨ। ਜਦ ਏਸ ਵਲੋਂ ਸੋਨਾ ਪੇਸ਼ ਹੋਯਾ ਤਾਂ ਇਕ ਬਿਨਤੀ ਪੱਤ੍ਰ ਭੀ ਨਾਲ ਸੀ, ਓਸਨੂੰ ਪੜ੍ਹਕੇ ਸਾਹਿਬ ਬੋਲੇ
ਯਥਾ—ਦੌਲਾ ਸ਼ਾਹ ਮੌਲਾ ਪਿਆਰੋ। ਪਰ ਉਪਕਾਰ ਸਦਾ ਉਰਧਾਰੋ।
ਰਹੇ ਨਿਮਾਨੋ ਅਹੈ ਮਹਾਨੋ। ਲਹਯੋ ਟਕਾਨੋ ਆਨੰਦ ਥਾਨੋ।

†ਦਲ ਸ਼ੰਗਾਰ ਘੋੜੇ ਦਾ ਨਾਮ ਸੀ।

[]ਚਾਉ ਪੈਦਾ ਹੋਯਾ।

:ਹੈਸਨ ਜਾਤ ਦੇ ਖੱਤਰੀ ਪਰ ਸੁਲਤਾਨੀਏ ਸਨ ਪਹਿਲਾਂ।

*ਪਾੜੇ ਸੰਗਤ ਸਵਨ ਦੋ ਕਹੈਂ ਤਮਾਕੂ *ਕਾਨ।
ਸ੍ਰੀ ਸਤਿਗੁਰ ਬੋਲਤ ਭਏ ਮੇਰੀ ਬਾਤ ਪ੍ਰਤੀਤ।
ਸਕੰਧ ਸੰਘਤਾ ਸ਼ਿਵ ਕਹੀ ਕਥਾ ਭਵਿਖਤ ਰੀਤ।
†ਸਕੰਧ ਪੁਛਾ ਕੇ ਪਿਤਾ ਜੀ ਜਗਤ ਜੂਠ ਕਿਆ ਨਿੰਦ।
ਕਲਯੁਗ ਕੈਸੇ ਵਰਤੀਏ ਇਹ ਕਿਨ ਕੀਨ () ਮਨਿੰਦ।
ਸ਼ਿਵ ਕਹਿਨਾ ਸੁਨ ਪੂਤ ਹਿਤ ਜਾਂ ਕੀ ਚਰਚਾ ਆਹਿ।
੧ਅਘ ਮਰਖਣ ਤੇ ਸੁਧ ਮਨ ਛੂਹੈ ਗੰਗ ਜਲ ਨ੍ਹਾਇ।
ਖਾਵਤ ਜਪ ਤਪ ਨਾਸ ਹੋਏ ਮੰਤ੍ਰ ਭ੍ਰਿਸ਼ਟ ਕੀਏ ਪਾਨ।
ਖੇਤੀ ਮਘਹਰ ਸਮ ਜਮੀ ਸੁਧ ੨ ਬਰਖ ਤੇ ਜਾਨ।
ਗਊ ਮੇਧ ਕੇ ਕੂੰਡ ਤੇ ਉਪਜੀ ਪਾਪਨ ੩ ਪਾਂਤਿ।
ਜਪ, ਪਤ, ਬ੍ਰਤ ਸੰਜਮ ਦਹੈ ਤੀਰਥ ਫਲ ਸਭ ਖਾਤਿ।
ਗੋ ਹਤਯਾ ਸਮ ਜਗਤ ਜੂਠ ਪੀਰ ੪ ਅਜਮੇਰ ਲਿਆਇ।
ਹਿੰਦ ਦੇਸ ਫੈਲਤ ਸਹੀ ਕਲ ਕੀ ਐਸੀ ਵਾਇ।
ਜਾਂ ਦਿਨ ਆਯਾ ਬੀਜ ਤਿਸ ਤਿਆਗੀ ਭੂ ਸੁਰ ਪਿਤ੍ਰ।

*ਪਾੜੇ ਖਤ੍ਰੀਆਂ ਦੀ ਜ਼ਾਤ। ਸੰਗਤ ਉਸ ਦਾ ਨਾਮ ਸੀ।

†ਤਮਾਕੂ ਵਾਸਤੇ ਓਹਨਾਂ ਨੇ ਪੁਛ ਕੀਤੀ।

‡ਸਕੰਧ ਸ਼ਿਵ ਦਾ ਪੁਤਰ ਕਾਰਤ ਕੇਯ।

() ਇਹਨੂੰ ਕਿਸ ਮੁਨੀਸ਼ਰ ਨੇ ਪੈਦਾ ਕੀਤਾ ਹੈ ਇਹ ਨਿੰਦਾ ਵਾਲੀ ਚੀਜ਼ ਹੈ, ਕਲਯੁਗ ਵਿਚ ਕਿਸ ਤਰ੍ਹਾਂ ਇਸ ਦਾ ਵਰਤਾਰਾ ਹੋ ਗਿਆ।

੧ਤਮਾਕੂ ਨੂੰ ਯਾਦ ਕੀਤਿਆਂ ਜੋ ਪਾਪ ਲਗਦਾ ਹੈ ਓਸ ਦੀ ਸੁਧੀ ਅਘ ਮਰਖਨ ਪਾਠ ਦੇ ਕਰਨ ਨਾਲ ਹੁੰਦੀ ਹੈ ਤੇ ਛੁਇਆਂ ਪਾਪ ਲਗਦਾ ਹੈ ਉਹ ਗੰਗਾ ਅਸ਼ਨਾਨ ਕਰਨ ਨਾਲ ਦੂਰ ਹੁੰਦਾ ਹੈ।

੨ਜਿਸ ਖੇਤੀ ਵਿਚ ਤਮਾਕੂ ਬੀਜਯਾ ਜਾਵੇ ਇਕ ਬਰਸ ਮੀਂਹ ਪੈਂਦਾ ਰਹੇ ਤਾਂ ਉਹ ਸੁਧ ਹੁੰਦੀ ਹੈ। ੩ਇਹ ਪਾਪਾਂ ਦੀ ਭਰੀ ਪਤ ਗੋ ਮੇਧ ਦੇ ਕੂੰਡ ਵਿਚੋਂ ਪੈਦਾ ਹੋਈ। ਇਹ ਜਪ ਤਪ ਸਭ ਦਾਹ ਕਰਦੀ ਹੈ, ਤੀਰਥਾਂ ਦੀ ਯਾਤ੍ਰਾ ਦੇ ਫਲ ਨੂੰ ਖਾ ਜਾਂਦੀ ਹੈ।

੪ਅਜਮੇਰ ਰਾਜਾ ਹੋਯਾ ਹੈ। ਅਬਾਦਤ ਕਰਨ ਕਰ ਕੇ ਉਸ ਨੂੰ ਲੋਕ ਪੀਰ ਆਖਣ ਲਗ ਪਏ ਸਨ। ਅਜਮੇਰ ਸ਼ਾਹ ਦੀ ਲੜਕੀ ਇਕ ਬਰਹਮਨ ਲੜਕੇ ਤੇ ਮੋਹਤ ਹੋ ਗਈ। ਜਰਬਨ ਉਸ ਦੇ ਨਾਲ ਸ਼ਾਦੀ ਕੀਤੀ ਗਈ ਪਰ ਉਹ ਬਰਸਮਣ ਲੜਕਾ ਉਸ ਯਵਨ ਲੜਕੀ ਨੂੰ ਅੰਗੀਕਾਰ ਨ ਕਰੇ। ਬੜੇ ਯਤਨ ਕਰਨ ਕਰਕੇ ਭੀ ਜਦ ਲੜਕੀ ਉਸ ਦੇ ਨੇੜੇ ਨ ਢੁਕ ਸਕੀ ਤਦ ਉਸ ਦਾ ਤਪ ਤੇਜ ਗਵਾਨ ਵਾਸਤੇ ਸੋਨੇ ਦਾ ਹੁਕਾ ਬਨਾ ਉਸ ਨੂੰ ਧੋਖੇ ਨਾਲ ਤਮਾਕੂ ਪਿਆਇਆ ਗਿਆ, ਜਿਸ ਕਰ ਕੇ ਉਸ ਲੜਕੇ ਓਸ ਲੜਕੇ ਦੇ ਮੰਤ੍ਰ ਜੰਤ੍ਰ ਤਪ ਸਭ ਨਸ਼ਟ ਹੋ ਗਏ। ਸੁ: ਪ੍ਰ: ਰੁਤ ੫ ਅ: ੨੯

ਵਧੇ ਪਾਪ ਅਤਿ ਜਗਤ ਮੈਂ ਇਸੇ ਤਿਆਗੋ ਮਿਤ੍ਰ।
ਤਾਂਤੇ ਛੋਰਯੋ ਸੰਗਤੀਂ ਸੁਣਯੋਂ ਕਹਯੋ ਹਮ ਬਰਜ।
ਕਥਾ ਏਹੀ ਵਰਨਨ ਕਰੀ ਦੋਖ ਕਲੰਕੀ *ਖਰਜ।
ਸੁਣੋ ਸਿਖ ਮਮ ਰਹਿਤ ਜੋ ਤਜੇ ਤਮਾਕੂ ਸੰਗ।
†ਮਰਨ ਮਰੈ ਤੋ ਅਤਿ ਭਲੋ ਜਗਤ ਜੂਠ ਨਹਿ ਅੰਗ।
ਤਨਕ ਤਮਾਕੂ ਸੇਵਤੇ ਦੇਵ ਪਿਤ੍ਰ ਭਜ ਜਾਇ।
ਪਾਨੀ ਤਾਂ ਕੇ ਹਾਥ ਕੋ ‡ਮਦਰਾ ਸਮ ਅਘੁ ਦਾਇ।
ਸਤ ਕੁਲ ਦਹਿਤਾ :ਸਪਤ ਕੁਲ ਭੰਗ ਦਹੈ ਤਨ ਏਕ।
ਤਜੈ ਤਮਾਕੂ ਮਨੁਖ ਕਲਿ ਉਧਰਿਆ ਘਰ ਪਰਵਾਨ।
ਪੂਰੀ ਪਰੀ ਤਿਸ ਭਾਵਨਾ ਸਫ਼ਲ ਕਮਾਈ ਜਾਨ।
੧ਸ਼ਾਸਤ੍ਰ ਅਖਾਜਿ ਯਾਂ ਕੋ ਕਹੈਂ ਕਹੈਂ ਅਪੇਯ ਹੈ ਮਦ।
ਨਿੰਦਾ ਕਹਿੰ ਇਹ ਨੀਚਨੀ ਪੁਰਖ ਕੁਮਗ ਕੁਬਧ।
ਧ੍ਰਿਗ ਜੀਵਨ ਇਹ ਪਾਪ ਹੈ ਸੁਰਗ ਨ ਲਹਿ ਕਿਹ ਕਾਲ।
ਸਿਦਕ ਛੋਰ ਗੁਰਬਚਨ ਹਤ ਦੋਖ ਅਵਗਣੇ ਕਾਲ।

ਤਥਾ

ਹਿੰਸਾ, ਪਰ ਤ੍ਰਿਯ, ਪਰ ਦ੍ਰਵ ਤੀਨ ਵਜੈ ਇਹ ਦੇਹ।
ਬੁਰਾ ਨਾ ਚਿਤਵੈ ਆਨ ਕਾ ਅਸਤ ਵਸਤ ਨ ਲੇਇ।
ਪਰ ਨਾਰੀ, ਚਿੰਤਾ ਤਜੈ ਤੀਨ ਮਾਨਸੀ ਤਆਗ।
੩ਪਰਖ, ਅਸਤ, ਸਾਲਾਘ ਨਹਿੰ ਅਰਿਤ ਮੰਦ ਤਜ ਵਾਗ।

---

*ਇਸ ਤਮਾਕੂ ਨੂੰ ਕਲੰਕੀ ਦੇ ਦੋਸ਼ਾਂ ਵਾਲਾ ਸਮਝ ਕੇ ਅਸਾਂ ਆਪਣੀ ਸੰਗਤ, ਭਾਵ ਸਿੱਖਾਂ ਵਿਚੋਂ ਖਾਰਜ਼ ਕੀਤਾ ਹੈ।

†ਮਰਦਾ ਮਰ ਜਾਵੇ ਪਰ ਸਿਖ ਤਮਾਕੂ ਨ ਛੁਹੇ।

‡ਥੋੜਾ ਹੀ ਤਮਾਕੂ ਵਰਤਣ ਨਾਲ ਦੇਵਤੇ ਪਿਤ੍ਰ ਸਭ ਛਡ ਜਾਂਦੇ ਹਨ। ਤਮਾਕੂ ਪੀਣ ਵਾਲੇ ਦੇ ਹਥ ਦਾ ਪਾਣੀ ਭੀ ਸ਼ਰਾਬ ਦੇ ਤੁਲ ਹੈ।

:ਸ਼ਰਾਬ ਸੱਤ ਕੁਲਾਂ ਸਾੜਦ ਹੈ। ਭੰਗ ਇਕ ਸ਼ਰੀਰ ਨੂੰ ਹੀ ਗਾਲਦੀ ਹੈ। ‡ਤਮਾਕੂ ਸੌ ਕੁਲਾਂ ਗਾਲਦਾ ਹੈ ਤੇ ਨਿੰਦਾ ਤਾਂ ਅਨੇਕਾਂ ਕੁਲਾਂ ਦਾ ਨਾਸ ਕਰਦੀ ਹੈ।

੧ਸ਼ਾਸਤ੍ਰ ਕਮਾਕੂ ਨਾ ਖਾਣ ਵਾਲੀ ਚਾਜ਼ ਤੇ ਸ਼ਰਾਬ ਨੂੰ ਨਾ ਪੀਣ ਵਾਲੀ ਵਸਤੂ ਦਸਦੇ ਹਨ। ੨ਇਹ ਤਿੰਨੇ ਮਨ ਦੇ ਤਯਾਰ ਹਨ।

੩ਕਰੜੇ ਬਚਨ, ਝੂਠ, ਨਿੰਦਾ, ਅਰਿਤ ਮੰਦ ਬਹੁਤ ਬੋਲਨਾ, ਇਹਨਾਂ ਪੰਜਾਂ ਦਾ ਤਿਆਗ ਕਰੋ।

*ਪੀਛੇ ਭੂਲਾ ਬਖਸ਼ੀਏ ਸਦਾ ਰਹੈ ਦ੍ਰਿੜ ਮੂੜ੍ਹ।
ਕਹਿਣੀ ਏ ਰਹਿਣੀ ਸਦਾ ਸ੍ਰੀ ਗੁਰ ਬਖਸ਼ੀ ਗੂੜ੍ਹ।
ਖਾਧੇ ਦੀ ਉਪਮਾ ਬੁਰੀ ਬੁਰੀ ਖੁਸ਼ਾਮਦ ਨਿੱਤ।
ਬੁਰਾ ਬਹੁਤ ਬੋਲਨ ਅਧਿਕ ਬੁਰਾ ਪਰਬਤੀ ਮਿੱਤ।
ਨਾਮ ਨ ਛੋਰੇ, ਸ਼ਸਤ੍ਰ ਹਿਤ ਸਿਖ ਸਮ੍ਹਾਲਾ ਹੋਹੁ।
†ਹੁੱਜਤ ਤਰਕ ਨ ਕੀਜੀਏ, ਮੇਰੀ ਕਰੈ ਨ ਸੋਂਹੁ।

ਸਿੱਖਾਂ ਪ੍ਰਤੀ ਹੋਰ ਉਪਦੇਸ਼

ਰਜ ਨਾਰੀ ਤਯਾਗਨ ਬਨੈ ਤਜੈ ਰਾਂਡ ਕਾ ਭੋਗ।
ਬਿਨ ਬਿਆਹੀ ਅਨਰੁਚ ਤ੍ਰਿਯਾ ਤਿਆਗੈ, ਕੁਲ ਮਾਰ ਰੋਗ।
ਸ੍ਵਾਨ ਸ੍ਵਪਚ ਜੂਠਾ ਅਲਪ ਘਟ ਬੱਧਾ ਜਲ ਅਸਤ।
[]ਸੋਚ ਸੇਖ ਜਲ ਅਸੁਚ ਹੋਇ, ਨਿਗੁਰੇ ਕਰ ਅਪਵਿੱਤ।
੧ਪੰਥ ਰਚਯੋ ਮੈਂ ਧਰਮ ਹਿਤ ਪੂਜਾ ਦਾਨ ਨ ਖਾਇ।
ਲੋਭ ਬੰਧ ਮਾਨਤ ਨਹੀਂ ਸੂਕਰ ਜੌਨੀ ਪਾਇ।
ਦਿਵਸ ਰੈਨ ਗੁਰ ਚਰਨ ਭਜ ਕੁਲ ਕੀ ਕਰ ਹੈ ਕਾਰ।
ਪਾਪ ਬਿਡਾਰੇ ਸਿੱਖ ਮਮ ਸਾਖੀ ਸੁਣ ਉਪਕਾਰ।
ਖੰਡੇ ਕੋ ਪਾਹੁਲ ਜਿਨਹੁ ਸੋ ਸ਼ਸਤ੍ਰਨ ਕੋ ਧਾਰ।
ਕਰੇ ਜੀਵਕਾ ਆਪਨੀ ਪ੍ਰਾ–ਲਬਧ ਅਨੁਸਾਰ।
ਰਨ ਮਹਿ ਸ੍ਵਾਮੀ ਧਰਮ ਕੋ ਪੀਠ ਨ ਰਿਪ ਕੋ ਦੇਹ।
ਸਨਮੁਖ ਹੋਇ ਸੱਤ੍ਰਨ ਹਤਹਿ ਸੁਰ ਪੁਰ ਕੈ ਜਸ ਲੇਹ।
ਤਜ ਧੀਰਜ ਰਣ ਤੋਂ ਭਜਹਿ ਜਗ ਮੈ ਲੇ ੨ਅਪਵਾਦ।

---

*ਜਿਹੜਾ ਪਿਛੋਂ ਭੁਲ ਮੰਨ ਜਾਵੇ ਓਹ ਬਖਸਯਾ ਜਾਂਦਾ ਹੈ ਜੋ ਭੁਲ ਕਰ ਕੇ ਪੱਕ ਰਹੇ ਭੁਲ ਨਾ ਮੰਨੇ ਉਹ ਮੂਰਖ ਹੈ।

†ਦੋਸਤ ਤੁਰਕ ਨ ਕੀਜੀਏ ਭੀ ਪਾਠ ਹੈ।

[]ਅਸ਼ਨ ਨ ਤੋਂ ਵਧਯਾ ਪਾਣੀ ਤੇ ਨਿਗੁਰੇ ਦੇ ਹਥ ਦਾ ਪਾਣੀ ਅਪਵਿੱਤਰ ਹੁੰਦੇ ਹਨ। ਕੁਤੇ ਦਾ ਜੂਠਾ, ਚੰਡਾਲ ਦਾ ਜੂਠਾ, ਛੋਟੀ ਛੱਪੜੀ ਦਾ ਪਾਣੀ, ਘੜੇ ਵਿਚ ਕਈਆਂ ਦਿਨਾਂ ਦਾ ਮੈਲਾ ਪਾਣੀ ਸਭ ਅਪਵਿੱਤ੍ਰ ਹਨ।

੧ਮੈਂ ਪੰਥ ਧਰਮ ਦਾ ਰਾਖਾ ਰਖਯਾ ਹੈ, ਸਿੱਖ ਨੂੰ ਪੂਜਾ ਦਾ ਧਾਨ'ਨਹੀਂ' ਖਾਣਾ ਚਾਹੀਦਾ ਜਿਹੜਾ ਲੋਭ ਦੇ ਵਸ ਹੋਯਾ ਮੇਰੇ ਹੁਕਮ ਨੂੰ ਨ ਮੰਨੇਗਾ ਓਹ ਸੂਰ ਦੀ ਜੂਨ ਵਿਚ ਪਵੇਗਾ।

੨ਨਿੰਦਾ।

ਮਰੇ ਪਾਪ ਫਲ ਭੋਗ ਹੈ ਪਾਇ ਨ ਕਿਤ *ਅਹਿਲਾਦ।
ਜਾਤ ਬਰਣ ਕੀ ਕਾਨ ਤਜਿ †ਮਿਲਹਿ ਖਾਲਸੈ ਸੰਗਿ।
ਗੁਰ ਬਾਣੀ ਸੇ ਪਰੇਮ ਕਰਿ ਮਨ ਰਚ ਗੂੜ੍ਹਾਂ ਰੰਗ।
ਹਮਰੋ ਹੈ ਉਪਦੇਸ ਅਸ ਜੋ ਧਾਰਹਿ ਸੁਖ ਪਾਇ।
ਵਧਹਿ ਖਾਲਸਾ ਜਗਤ ਮਹਿਂ ਸਭ ਆਵਨੀ []ਪਰ ਛਾਇ।
ਵਧਹਿਂ ੧ਪੰਥ ਪਰ ਧਰਮ ਨਹਿਂ ਯਾ ਬਿਧ ਕਲ ਕਾ ਧਰਮ।
ਵਰਤੈ ਸਕਲ ਜਹਾਨ ਮਹਿਂ ਵਿਰਲਾ ਜਾਨੈ ਮਰਮ।

ਤਥਾ

ਜਗਤ ਜੂਠ ਬਹੁ ਵਰਤ ਹੈ ਕਲਯੁਗ ਪਾਪ ਪ੍ਰਧਾਨ।
ਜਪ ਤਪ ਸੰਯਮ ਨਸ਼ਟ ਹੋਹਿਂ ਭੇਖ ਅਭੇਖ ਨਿਦਾਨ।
ਕਲਹਿ ,ਵਧੈ ਹੈ ਬਾਪ ਸੁਤ ਨਾਰ ਪੁਰਖ ਕੇ ਬੁਧ।
ਭੇਣ ਮਾਇ ਕੋ ਛਾਡ ਕੈ ਪਾਲੈ ੨ਗਿਹਨ ਸੁਧ।
੩ਸੁਤ ਨਾਰੀ ਸੁਸਰਾ ਭਜੇ ਸਾਸੂ ਭਜੇ ੪ਜਮਾਤ।
ਦਾਸ ਭਜੇ ਭੂਪਤ ਪਯੁਵਤਿ ਬਿੱਪ੍ਰਨ ਨ ਉਪਜੇ ਸਾਂਤ।
ਸੂਦਰ ਨੇਵੰਦਾ ਜੇਵੰਦੇ ਬਿਪਰਨ ਦੇਇ ਧਿਤਕਾਰ।
ਉਪਕਾਰੀ ਸੂਝੈ ਨਹੀਂ ਬਹੁਤੇ ਵਧੈਂ ਵਿਕਾਰ।
ਪੁਤਰ ਜਨੇ ਨਾਰੀ ਭਲੀ ਕਨਯਾ ਜਨਤੀ ੬ਦੂਰ।
ਸੁਤ ਸਮਝਾਵੈ ਬਾਪ ਕੋ ਨੂਹ ਕਹਿ ਸਾਸੂ ੭ਕੂਰ।
ਸਿੱਖ ਉਪਦੇਸੈ ਗੁਰੂ ਕੋ ੮ਅਪਾਵਨ ਖਾਹਿ।

---

*ਓਸ ਨੂੰ ਖੁਸ਼ੀ ਨਹੀਂ ਪ੍ਰਾਪਤ ਹੁੰਦੀ।
†ਜਿਹੜਾ ਖਾਲਸੇ ਨਾਲ ਮਿਲੇ।          []ਸਾਰੀਧਰਤੀ ਤੇ ।
੧ ਹੋਰ ਪੰਥ ਤਾਂ ਅਨੇਕ ਵਧਣਗੇ ਪਰ ਓਹਨਾਂ ਵਿਚ ਧਰਮ ਨਹੀਂ ਹੋਵੇਗਾ। ਇਹ ਕਲਯੁਗ ਦਾ ਪਰਤਾਪ ਹੋਵੇਗਾ।
੨ਮਾਵਾਂ ਭੈਣਾਂ ਨੂੰ ਛਡ ਕੇ ਸਿਰਫ ਰੰਨਾਂ ਦੇ ਪਾਲਣ ਵਾਲੇ ਹੀ ਬਣ ਜ ਣਗੇ।
੩ਪੁਤਰ ਦੀ ਵਹੁਟੀ (ਨੂੰਹ)          ੪ਜਵਾਈ।
੫ਰਾਜਿਆਂ ਦੀਆਂ ਰਾਣੀਆਂ ਵਿਭਚਾਰ ਨੌਕਰਾਂ ਨਾਲ ਕਰਨਗੀਆਂ।
੬ਪੁਤਰ ਜੰਮਣ ਵਾਲੀ ਇਸਤਰੀ ਨੂੰ ਚੰਗਾ ਸਮਝਣਗੇ, ਧੀ ਜੰਮਣ ਵਾਲੀ ਨੂੰ ਘਰੋਂ ਕਢ ਦੇਣਗੇ।          ੭ਨੂੰਹ ਸੱਸ ਨੂੰ ਝੂਠੀ ਬਨਾਵੇਗੀ।
੮ਅਪਵਿਤ੍ਰ ਅੰਨ ਅਰਥਾਤ ਧਰਮ ਵਿਰੁਧ।

ਨ੍ਹਾਨ ਤਜੈਂ ਕਾਇਆਂ ਦੁਖੀ ਖਾਵੈਂ ਬਹੁ ਤੁਚ ਭਾਇ ।
*ਪ੍ਰੀਤ ਥੋਰ ਖੁਸਮਦ ਬਚਨ ਉਦਰ ਭਜਨ ਕੇ ਕਾਜਿ ।
ਨਾਰੀ ਮਿਲਨਾ ਭੋਗਾਂ† ਕਵਿ ਗ੍ਰਿਹ ਗ੍ਰਿਹ ਜਜੀਏ ਸਾਜ ।
‡ਬੇਦ ਬੇਚ ਹੈਂ ਬੇਦ ਧਰ ਭੂਪ ਬੇਚ ਹੈ ਛੱਤ੍ਰ ।
ਘਰ ਬੇਚੇਂ ਬਣੀਏਂ ਬਹੁਤ ਸੂਦਰ ਬੇਚੈਂ ਪੁਤ੍ਰ ।
()ਭੂਖੇ ਮਰਤੇ ਕਾਮ ਬਿਨ ਭਗਵਾ ਕਰਕੇ ਭੇਖ ।
ਜਟਾ ਬੰਧ ਕਰਤੇ ਸੁ ਰਸ ਮ੍ਰਿਗ ਛਾਲਾ ਪਰ ਵੇਖ ।
੧ਲੋਗਨ ਕੋ ਐਸੇ ਕਹੈਂ ਸੰਤ ਸੰਗ ਹਵੈ ਭਾਗ ।
ਆਪ ਨਰਕ ਅਵਰਨ ਨਰਕ ਕਰਨੀ ਬਨੈ ਨ ਲਾਗ ।
੨ਲੋਕਨ ਕੋ ਬਚਨ ਕਰੈਂ ਕਥੈਂ ਗਯਾਨ ਕੀ ਬਾਤ ।
ਸਿਰ ਧੁਨ ਲੋਚਨ ਜਲ ਸ੍ਰਵਤ ਕਪਟੀ ਅਧਿਕ ਸੁਹਾਤ ।
੩ਗਰਧ ਗਿਰਾਵੈਂ ਰੰਡਿਕਾ ਸੁਭਗਾ ਹੋਹਿੰ ਨ ਗਰਭ ।
ਭੂਤ ਪ੍ਰੇਤ ਸੇਵਨ ਕਰੇਂ ਨਹਿੰ ਸਿਮਰੈਂ ਸ੍ਰੀ ਪ੍ਰਭ ।
ਜਹਾਂ ਚਾਹਿ ਤਹਿੰ ਵਿਘਨ ਬਹੁ ਬਿਨਾ ਚਾਹਿ ਹੋਇ ਕਾਮ ।
ਮਿੱਤ੍ਰ੪ ਕਰੈ ਅਤੀ ਸ਼ੱਤ੍ਰਤਾ ਸ਼ੱਤ੍ਰ ਮੀਤ ਕਾ ਕਾਮ

---

*ਕਲਯੁਗੀ ਲੋਕ ਦਿਲੋਂ ਕਿਸੇ ਨਾਲ ਪ੍ਰੀਤ ਨਹੀਂ ਕਰਨਗੇ ਮੂੰਹੋਂ ਝੂਠੇ ਖੁਸ਼ਾਮਦ ਦੇ ਵਾਕ ਪੇਟ ਭਰਨ ਦੀ ਖ਼ਾਤਰ ਕਰਨਗੇ ।

†ਕਵੀ ਲੋਕ ਰੰਨਾਂ ਦੇ ਕਿਸੇ ਤੇ ਭੋਗ ਬਿਲਾਸਾਂ ਦੀਆਂ ਰਚਨਾ ਰਚਣਗੇ ਤੇ ਘਰ ੨ ਇਹੋ ਜਹੀਆਂ ਰਚਨਾਂ ਸੁਣਾ ਕੇ ਮੰਗਦੇ ਫਿਰਨਗੇ ।

‡ਬ੍ਰਹਿਮਣ ਵੇਦ ਵੇਚਦੇ ਫਿਰਨਗੇ, ਛੱਤ੍ਰੀ ਜ਼ਮੀਨਾਂ ਵੇਚਦੇ ਫਿਰਨਗੇ । ਰਾਜੇ ਰਾਜ ਗੱਦੀਆਂ "ਵਿਸ਼ਯਾਂ ਵਿਚ" ਵੇਚਦੇ ਫਿਰਨਗੇ । ਸੂਦਰ ਪੈਸੇ ਪਿਛੇ ਆਪਣੇ ਬਚੇ ਵੇਚਦੇ ਫਿਰਨਗੇ । ਵੈਸ਼ ਆਪਣੇ ਘਰ ਵੇਚਦੇ ਫਿਰਨਗੇ ।

(,ਕਮਚੋਰ ਲੋਕ ਭੁਖੇ ਮਰਦੇ ਭਗਵੇ ਭੇਸ ਕਰਕੇ ਸਾਧ ਬਣੀ ਫਿਰਨਗੇ, ਸਿਰਾਂ ਤੇ ਜ਼ਟਾਵਾਂ ਤੇ ਮ੍ਰਿਗ ਛਾਲਾਂ ਤੇ ਬਹਿਣ ਵਾਲੇ, ਚੋਰੀ ਭੋਗ ਭੋਗਦੇ ਫਿਰਨਗੇ ।

੧ਐਸੇ ਸੰਤ, ਲੋਕਾਂ ਨੂੰ ਆਪ ਆਖਦੇ ਫਿਰਨਗੇ ਕਿ ਸੰਤਾਂ ਦਾ ਸੰਗ ਬੜੇ ਭਾਗਾਂ ਨਾਲ ਹੁੰਦਾ ਹੈ ਪਰ ਕਰਨਾ ਤੋਂ ਬਿਨਾ ਆਪ ਭੀ ਨਰਕਾਂ ਵਿਚ ਪੈਣਗੇ ਤੇ ਸੰਗੀਆਂ ਨੂੰ ਭੀ ਪਾਣਗੇ ।

੨. ਸਿਰਾਂ ਨੂੰ ਹਿਲਾ ਹਿਲਾ ਕੇ ਅੱਖਾਂ ਤੇ ਝੂਠੇ ਅੱਥਰੂ ਕੇਰ ਕੇਰ ਕੇ ਫੋਕੇ ਗਯਾਨ ਦੀਆਂ ਗੱਲਾਂ ਸੁਣਾ ਸੁਣਾ ਕੇ ਲੋਕਾਂ ਨੂੰ ਠੱਗਦੇ ਫਿਰਨਗੇ । ਐਸੇ ਕਪਟੀ ਹੀ ਕਲਯੁਗ ਵਿਚ ਪੂਜੇ ਜਾਣਗੇ ।

੩. ਰੰਡੀਆਂ ਗਰਭ ਗਿਰਾਉਂਦੀਆਂ ਫਿਰਨਗੀਆਂ ਤੇ ਸੁਹਾਗਣਾਂ ਪੁਤ੍ਰਾਂ ਦੇ ਮੂੰਹਾਂ ਨੂੰ

ਕਲ ਨਾਮਾ ਗੁਰਬਖਸ਼ ਸਿੰਘ ਤੋਂ ਕੋ ਦੀਨਾ ਏਹਿ।
ਸਤਿਗੁਰ ਆਖ ਸੁਨਾਯਾ ਸੱਚ ਸੁਨਾਵੇਂ ਤੇਹਿ।
ਮੈਂ ਵਰਤੋਂ ਵਿਚ ਖਾਲਸੇ ਕਲ ਕਾ ਲਗਹਿ ਨ ਸੇਕ।
ਡੋਲਹੁ ਨ ਗੁਰਬਖਸ਼ ਸਿੰਘ ਰਾਖੋ ਮਮ ਪਦ ਟੇਕ।

ਵਾਕ ਕਵੀ

ਰੁੱਤ ਪੰਜਵੀਂ ਸੂਰਜ ਪ੍ਰਕਾਸ਼ ਅੰਦਰਇਹੋ ਜਹੀਆਂ ਲਿਖੀਆਂ ਬਹੁਤ ਸਾਖੀਆਂ ਨੇ
ਰਾਮਕੌਰ ਜੀ ਨੂੰ ਸਮੇਂ ਸਮੇਂ ਉਪਰ ਗੱਲਾਂ ਬਹੁਤ *ਭਵਿਖਤ ਆਖੀਆਂ ਨੇ
ਸੌ ਸਾਖੀ ਅੰਦਰ ਬਹੁਤ ਕੁਝ ਲਿਖਿਆ ਰਮਜਾਂ ਗੁਝੀਆਂ ਸਤਿਗੁਰਾਂ ਰਾਖੀਆਂ ਨੇ
ਲਿਖੇ ਕੁਝ ਨਮੂਨੇ ਕਰਤਾਰ ਸਿੰਘਾ ਕਈ ਵਾਰ ਸੀ ਕਹਿਆ ਅਭਿਲਾਖੀਆਂ ਨੇ

## ਸ੍ਰੀ ਆਨੰਦ ਪੁਰ ਵਿਚ ਅਮਨ ਦਾ ਸਮਾਂ

ਇਹਨੀ ਦਿਨੀ ਆਨੰਦਪੁਰ ਸਾਹਿਬ ਅੰਦਰ ਵਡੇ ਦਸਦੇ ਰੌਣਕਾਂ ਭਾਰੀਆਂ ਸਨ
ਦਿਨੋਂ ਦਿਨ ਵਸੋਂ ਗਹਿਮਾ ਗਹਿਮ ਹੋ ਰਹੀ ਖੋਲ੍ਹੇ ਆਨ ਬਪਾਰ ਬਪਾਰੀਆਂ ਸਨ
ਸ਼ਾਹੂਕਾਰ, ਸਰਾਫ਼ ਬਜਾਜ਼ ਜੌਹਰੀ ਭਰੀਆਂ ਮਾਲ ਦੇ ਨਾਲ ਅਲਮਾਰੀਆਂ ਸਨ
ਇੰਦ੍ਰਪੁਰੀ ਵਸੀ ਆ ਕੇ ਧੱਰਤ ਉਪਰ ਵਾਂਗ ਦੇਉਤਿਆਂ ਨਰ ਤੇ ਨਾਰੀਆਂ ਸਨ
ਸੱਤਦ੍ਰਵ ਨਦੀ ਚਰਨਾਂ ਵਿਚ ਵਗਦੀ ਵਿਚ ਯਾਤਰੂ ਲਾਵੰਦੇ ਤਾਰੀਆਂ ਸਨ
ਬੈਠੇ ਸਿੰਘ, ਰਿਖੀ ਮੁਨੀ ਦੇਉਤਿਆਂ ਜਿਉਂ ਮੋਹ ਮਮਤਾ ਜਿਨ੍ਹਾਂ ਵਸਾਰੀਆਂ ਸਨ
ਬਣ ਰਹੀ ਓਹ ਧਰਤ ਸੁਰਗ ਸਾਰੀ ਥਾਂ ਥਾਂ ਤੇ ਬਾਗ ਫੁਲਵਾਰੀਆਂ ਸਨ
ਆਉਣ ਸੰਗਤਾਂ ਦੇਸ ਪਰਦੇਸ ਵਿਚੋਂ ਥਾਂ ਥਾਂ ਤੇ ਬਰਕਤਾਂ ਜਾਹਰੀਆਂ ਸਨ
ਗਿਰਦਾ ਗਿਰਦ ਤੰਬੂ ਡੇਰੇ ਲਹਿਣ ਲਗੇ ਸਦਾ ਰੌਣਕਾਂ ਬੇਸ਼ੁਮਾਰੀਆਂ ਸਨ
ਸਤਿਗੁਰ ਦੇ ਨਿੱਤ ਦਰਬਾਰ ਲਗਨ ਸੋਭਾ ਦਿਸਦੀਆਂ ਅਪਰ ਅਪਾਰੀਆਂ ਸਨ
ਬੜੇ ਬੜੇ ਕਵੀ ਅਤੇ ਗੁਣੀ ਗਯਾਨੀ ਛੰਦ ਬੋਲਦੇ ਆ ਵਾਰੋ ਵਾਰੀਆਂ ਸਨ
ਸ਼ਹਿਨਸ਼ਾਹਾਂ ਤੋਂ ਵਧ ਕੇ ਚੜ੍ਹਤਲਾਂ ਸਨ ਗੁਰੂ ਸਜਦੇ ਸਣੇ ਦਰਬਾਰੀਆਂ ਸਨ
ਚਹੁੰ ਚੱਕਾਂ ਦੀ ਲਛਮੀ ਸਿਮਟ ਆਈ ਥੁੜ ਕੋਈ ਨ ਬਰਕਤਾਂ ਖਾਰੀਆਂ ਸਨ
ਡਰ ਛਾਇਆ ਰਾਜਿਆਂ ਰਾਣਿਆਂ ਤੇ ਬਾਈਧਾਰਾਂ ਕਈ ਵਾਰਾਂਹੀ ਹਾਰੀਆਂ ਸਨ
ਦਲ ਸਿੰਘਾਂ ਦੇ ਥਾਂ ਥਾਂ ਨਜ਼ਰ ਆਉਂਦੇ ਜੰਗ ਢੰਗ ਹਰ ਸਮੇਂ ਤਯਾਰੀਆਂ ਸਨ
ਕਿਤੇ ਚਾਂਦ ਮਾਰੀ ਕਿਤੇ ਘੋੜ ਦੌੜਾਂ ਕਿਤੇ ਲਾਉਂਦੇ ਬਾਜ ਉਡਾਰੀਆਂ ਸਨ

*ਅੱਗੋਂ ਹੋਣ ਵਾਲੀਆਂ ਗੱਲਾਂ।

੧ ਸ਼ਾਦੀ ਜਹੇ ਹਾਥੀ ਚੰਘਾਰਦੇ ਸਨ ਕਿਤੇ ਤਾਜ਼ੀਆਂ ਦੀਆਂ ਹਿਣਕਾਰੀਆਂ ਸਨ
ਕਈ ਭਰੇ ਤਬੇਲੇ ਸਨ ਘੋੜਿਆਂ ਦੇ ਕਿਤੇ ਰਖੀਆਂ ਭਰ ਬਰਦਾਰੀਆਂ ਸਨ
ਦਲ ਸ਼ਿੰਗਾਰ ਤੇ ਦਲ ਬਿਡਾਰ ਜੈਸੇ ਖਾਂਦੇ ਰਾਤਬ ਅਤੇ ਨਿਹਾਰੀਆਂ ਸਨ
ਕਿਧਰੇ ਘੜੀ ਦੇ ਜੰਗੀ ਸਾਮਾਨ ਭਾਰੇ ਦੂਰ ਸੁਣੀਂਦੀਆਂ ਠਣਕਾਰੀਆਂ ਸਨ
ਰਣਜੀਤ ਨਗਾਰੇ ਪੈਣ ਚੋਭਾਂ ਬਾਈਧਾਰਾਂ ਡਰ ਹੋਈਆਂ ਨਕਾਰੀਆਂ ਸਨ
ਦੇਗ ਤੇਗ ਦਾ ਭਾਰੀ ਪਰਵਾਹ ਚਲੇ ਗੁਰਾਂ ਬਰਕਤਾਂ ਦੋਇ ਸੰਭਾਰੀਆਂ ਸਨ
ਦੋਨੋ ਸਮੇਂ ਸਤਿਗੁਰੂ ਗੋਬਿੰਦ ਸਿੰਘ ਦੇ ਤਾਬੇ ਨਿਕਲਦੀਆਂ ਅਸਵਾਰੀਆਂ ਸਨ
ਬਾਹਰੋਂ ਪਰਤਦੇ ਖੇਡ ਸ਼ਿਕਾਰ ਗੁਰਜੀ ਬਹੁਤਉਡਦੀਆਂ ਗਰਦ ਗੁਬਾਰੀਆਂ ਸਨ
ਤਖਤ ਦਿੱਲੀ ਲਾਹੌਰ ਦੇ ਕੰਬ ਰਹੇ ਥਾਂ ਥਾਂ ਉਤੇ ਚਰਚਾ ਭਾਰੀਆਂ ਸਨ
ਕਿਲ੍ਹਾ ਆਨੰਦ ਗੜ੍ਹ ਆਬਾਦ ਭਾਰਾ ਅਮਾਰਤਾਂ ਕਈ ਉਸਾਰੀਆਂ ਸਨ
ਸ਼ਹਿਨਸ਼ਾਹ ਸੱਚਾ ਪਾਤਸ਼ਾਹ ਜਿਥੇ ਦੁਆਰੇ ਬਰਕਤਾਂ ਬੰਨ੍ਹ ਕਲ੍ਹਾਰੀਆ ਸਨ
ਅਨੰਦਪੁਰੀ ਨੂੰ ਵੇਖ ਕਰਤਾਰ ਸਿੰਘਾ ਸਤੇ ਪੁਰੀਆਂ ਕਰਨ ਜੁਹਾਰੀਆਂ ਸਨ

ਵਾਕ ਕਵੀ

ਜਿਨਾ ਸ਼ੌਕ ਸੀ ਗੁਰਾਂ ਨੂੰ ਬੀਰਤਾ ਦਾ ਓਨੇ ਵਿਦਯਾ ਦੇ ਚਾਹਵਾਨ ਭੀ ਸਨ
ਜਿੰਨੇ ਬਲੀ ਬਹਾਦਰ ਬੀਰ ਯੋਧੇ ਓਨੇ ਕਵੀ ਭਾਰੇ ਵਿਦਵਾਨ ਭੀ ਸਨ
ਆਪ ਉਚੀਆਂ ਕਵਿਤਾ ਉਚਾਰਦੇ ਸਨ ਉਹੇ ਕਵੀਆਂ ਦੇ ਕਦਰਦਾਨ ਭੀ ਸਨ
ਜਿਵੇਂ ਬੀਰ ਯੋਧੇ ਗੁਰਾਂ ਪਾਸ ਕਠੇ ਤਿਵੇਂ ਜਮ੍ਹਾ ਕਈ ਕਵੀ ਸੁਜਾਨ ਭੀ ਸਨ
ਜੰਗੀ ਵਿਦਯਾ ਦਾ ਅਭਯਾਸ ਜਿੰਨਾ ਓਨਾ ਕਾਵਤੇ ਦੇਂਦੇ ਧਿਆਨ ਭੀ ਸਨ
ਧਨੁਰ ਧਾਰੀ ਸਨ ਜਿੰਨੇ ਕਰਤਾਰ ਸਿੰਘਾ ਓਨੇ ਗੁਰੂ ਜੀ ਕਵੀ ਮਹਾਨ ਭੀ ਸਨ

ਤਥਾ

ਆਸ ਮੋਤੀਆਂ ਦੀ ਰੱਖ ਮਾਨਸਰ ਤੇ ਹੰਸ ਰਹਿਣ ਜਮ੍ਹਾ ਓਥੇ ਜਾ ਆਪੇ
ਫਲ ਦਾਰ ਦ੍ਰਖਤ ਨੂੰ ਦੇਖ ਦੂਰੋਂ ਪੰਛੀ ਹੋਨ ਕੱਠੇ ਨਿੱਤ ਆ ਆਪੇ
ਧਨੀ ਪੁਰਸ਼ ਤੇ ਸਖ਼ੀ ਦਰ ਉਪਰ ਆਉਣ ਮੰਗਤੇ ਹੁਮ ਹੁਮਾ ਆਪੇ
ਤਿਵੇਂ ਸੁਣ ਗੁਰਾਂ ਵਲੋਂ ਕਦਰ ਦਾਨੀ ਕਵੀ ਲੋਕ ਆਇ ਹੁਲਸਾ ਆਪੇ
ਜਿਥੇ ਜਿਥੇ ਕਵੀ ਵਿਦਵਾਨ ਹੈਸਨ ਆਇ ਗੁਰਾਂ ਦੀ ਆਸ ਤਕਾ ਆਪੇ
ਆਨੰਦ ਪੁਰ ਦੇ ਵਿਚ ਕਰਤਾਰ ਸਿੰਘਾ ਰਤਨ ਜਮ੍ਹਾ ਹੋਇ ਬੇ ਬਹਾ ਆਪੇ

ਕਵੀ ਮੰਡਲ

ਬਾਵਨ ਕਵੀ ਸਤਿਗੁਰਾਂ ਪਾਸ ਚੁਣਵੇਂ ਬੜੇ ਬੜੇ ਰੁਜ਼ੀਨੇ ਓਹ ਪਾਵੰਦੇ ਸਨ

ਸੰਸਕ੍ਰਿਤ ਭਾਸ਼ਾ ਦੇ ਗ੍ਰੰਥ ਜਿਤਨੇ ਨਵੇਂ ਢੰਗਾਂ ਦੇ ਵਿਚ, ਬਨਾਵੰਦੇ ਸਨ
ਮਹਾਂ ਭਾਰਤ ਰਾਜਨ ਪੁਰਾਨ ਸਾਰੇ ਸਿੱਧੀ ਭਾਸ਼ਾ ਦੇ ਵਿਚ ਉਲਟਾਵੰਦੇ ਸਨ
ਛੰਦ ਬੰਦ ਸੋਹਣੇ ਕਾਵਯ ਢੰਗ ਸੋਹਣੇ ਰੱਖ ਰੱਖ ਕੇ ਰਦਨ ਰਚਾਵੰਦੇ ਸਨ
ਉਪਨਿਸ਼ਦਾਂ ਸ਼ੁਤੀਆਂ ਸਿਮ੍ਰਤਾਂ ਨੂੰ ਸਿਧੇ ਉਲਥੇ ਕਰ ਰਖਾਵੰਦੇ ਸਨ
ਕਦਰਦਾਨ ਸਤਿਗੁਰੂ ਕਰਤਾਰ ਸਿੰਘਾ ਬੜੇ ਬੜੇ ਇਨਾਮ ਦਵਾਵੰਦੇ ਸਨ

## *ਹਜ਼ੂਰੀ ਕਵੀ*

ਕ:-ਮੱਲੂ, ਆਪੇ ਆਸਾ ਸਿੰਘ, ਆਲਮ, ਅਲੀ, ਹੁਸੈਨ
ਸੁਖਾ ਸਿੰਘ, ਸੁਖ ਦੇਵ ਸੁਖੀਆਂ ਪਛਾਨੀ ਏ।
*ਅੰਮ੍ਰਿਤ ਰਾਇ, ਸੁਖੂ, ਈਸ਼ਰ, ਸੁਦਾਮਾ ਚੰਦਾ,
ਸੈਨਾ ਪਤ, †ਹੰਸ ਰਾਮ, ਕਲੂਆ ਸੁਜਾਨੀ ਏ।
ਖ਼ਾਨਚੰਦ, ਗੁਨੀਆ, ਤੇ ੦ਕੁਵਰੇਸ਼ ਚੰਦਨ ਸੀ,

---

*ਕਵੀ ਅੰਮ੍ਰਿਤ ਰਾਇ ਨੇ ਮਹਾਂ ਭਾਰਥ ਦਾ ਸਭਾ ਪਰਬ ਭਾਖਾ ਕੀਤਾ। ਯਥਾ-
ਦੋ:-ਸੱਤ੍ਰਹਿ ਸੈ ਤ੍ਰੇਪਨ ਬਰਸ ਲਾਗਤ ਸੰਮਤ ਆਦਿ।
ਬੈਸਾਖਹਿ ਸੁਦਿ ਦੂਜ ਗੁਰ ਸਭਾ ਪਰਬ ਸੰਬਾਦਿ।
†ਕਵੀ ਹੰਸ ਰਾਮ ਨੇ ਮਹਾਂ ਭਾਰਥ ਦਾ ਕਰਨ ਪਰਬ ਭਾਖਾ ਕੀਤਾ ਸੀ। ਯਥਾ-
ਦੋ: ਸੰਮਤ ਸਤ੍ਰਹਿ ਸੈ ਬਰਖ ਬਾਂਵਨ ਬੀਤਨ ਹਾਰ।
ਮਾਗਵ ਥਿਤ ਦੂਜੁ ਕੋ ਤਾਂ ਦਿਨ ਮੰਗਲਵਾਰ।
ਦੋ:-ਹੰਸ ਰਾਮ ਤਾਂ ਦਿਨ ਕਰਯੋ ਕਰਨ ਪਰਬ ਆਰੰਭ।
ਗੁਰ, ਗਣਪਤ ਕੇ ਚਰਨ ਚਿੱਤ ਸਿਮਰ ਸਿਵਾ ਅਰ ਸੰਭ।
ਦੋ:-ਜਗਤ ਗੁਰੂ ਗੋਬਿੰਦ ਜੀ ਕੀਨੋ ਮੋਹਿ ਬਖਾਨ।
ਦੀਨੋ ਮੇਰੇ ਦਾਰਿੱਦ੍ਰ ਹਰ ਕਰਯੋ ਬਿਮਲ ਸਨਮਾਨ
ਦੋ:-ਤਾ ਕੋ ਆਇਸ ਪਾਇ ਕਰ ਕਰਨ ਪਰਬ ਮੈ ਕੀਨ।
ਭਾਖਾ ਅਰਥ ਬਚਿੱਤ੍ਰ ਕਰ ਸੁਨਯੋ ਸੁ ਕਵਿ ਪ੍ਰਬੀਨ।
ਦੋ:-ਪ੍ਰਿਥਮ ਕਿਰਪਾ ਕਰ ਰਾਖਮੋਹਿ ਗੁਰ ਗੋਬਿੰਦ ਉਦਾਰ।
ਟਕਾ ਕਰੇ ਬਖਸ਼ਸ਼ ਤਬ ਮੋਕੋ ਸਾਠ ਹਜ਼ਾਰ।
੦ਕਵੀ ਕੁਵਰੇਸ਼ ਨੇ ਮਹਾਂ ਭਾਰਥ ਦਾ ਦਰੋਨ ਪਰਬ ਭਾਖਾ ਕੀਤਾ ਸੀ। ਯਥਾ-
ਦੋ:-ਗੰਗਾ ਜਮਨਾ ਬੀਚ ਮੈ ਬਰੀ ਗ੍ਰਾਮ ਕੋ ਨਾਮ।
ਤਹਾਂ ਸੁ ਕਵਿ ਕੁਰਵੇਸ਼ ਕੋ ਬਾਸ ਕਰਨ ਕੋ ਧਾਮ।
ਦੋ:-ਦਰੋਨ ਪਰਬ ਭਾਖਾ ਕਰੋ ਗੁਰੂ ਗੋਬਿੰਦ ਸੁਜਾਨ।
ਕਹਯੋ ਸੁ ਕਵਿ ਕੁਰਵੇਸ਼ ਕੋ ਦੀਏ ਕਰੋਰਨ ਦਾਨ।
ਦੋ:-ਸੰਮਤ ਸਤ੍ਰਹਿ ਸੈ ਅਧਿਕ ਬਾਵਨ ਬੀਤੇ ਔਰ।
ਤਾ ਮਹਿੰ ਕਵਿ ਕੁਵਰੇਸ਼ ਯਹਿ ਕੀਓ ਗ੍ਰੰਥ ਕੋ ਡੌਰ।

ਧਰਮ ਸਿੰਘ, ਧਯਾਨ ਸਿੰਘ, ਧੰਨਾ ਸਿੰਘ, ਮਾਨੀ ਏ।
ਨੰਦ ਲਾਲ, ਨੰਦ ਸਿੰਘ, ਪਿੰਡੀ ਲਾਲ, ਬਿਧੀ ਚੰਦ,
ਬੱਲੂਆ, ਕਰਤਾਰ ਸਿੰਘਾ ਨਿਹਾਲ ਚੰਦ ਠਾਨੀਏਂ।੧।
ਕ:--ਦਯਾ ਸਿੰਘ, ਰੋਸ਼ਨ ਸਿੰਘ ਮਾਲਾ ਸਿੰਘ, ਅਣੀ ਰਾਏ,
ਨਾਹੈ, ਰਾਮ ਚੰਦ, ਹੀਰ, ਟਹਿਕਨ, ਪਛਾਨ ਕਰ।
ਸੁੰਦਰ, ਤੇ ਸੋਹਨ, ਸ਼ਯਾਮ, ਮਾਨ ਚੰਦ, ਆਦਿ
ਬ੍ਰਿਜ ਲਾਲ, ਮੱਧੂ, ਮਾਨ ਦਾਸ, ਪਰਮਾਨ ਕਰ।
*ਮੰਗਲ, ਬ੍ਰਿੱਖਾ, ਲੱਖਾ ਰਾਵਲ ਮਦਨ ਗਿਰ,
ਉਦੇ ਰਾਇ, ਬੱਲਭ, ਗੁਰਦਾਸ, ਖ਼ਾਸ ਮਾਨ ਕਰ।
ਨਿਸਚਲ ਦਾਸ ਸਣੇ ਬਾਵਨ ਕਰਤਾਰ ਸਿੰਘਾ,
ਮਾਲਾ ਮਾਲ ਹੋਇ ਸਤਿ ਗੁਰੂ ਜੀ ਦੇ ਦਾਨ ਕਰ॥੨॥
ਦੋ:--ਮੱਲੂ ਮਥਰਾ ਅਚਲ ਦਾਸ ਮਦਨ ਸਿੰਘਾ ਗੋਪਾਲ।
ਇਹ ਭੀ ਸਨ ਕਰਤਾਰ ਸਿੰਘ ਕਵੀ ਬੁਲੰਦ, ਜੁਮਾਲ॥
ਦੋ:--ਮਾਨ ਸਰੋਵਰ ਸਮ ਸੀ ਸਤਿਗੁਰ ਦਾ ਦਰਬਾਰ।
ਹੰਸ ਅਕੱਠੇ ਹੋਇ ਰਹੇ ਮੋਤੀ ਜੁਗਨੇ ਹਾਰ॥

ਨਮੂਨੇ ਮਾਤਰ ਕੁਝ ਕੁ ਹਜ਼ੂਰੀ ਕਵੀਆਂ ਦੇ ਛੰਦ

ਕਵੀ ਹੀਰ

ਕ:--ਪਾਸ ਠਾਂਢੇ ਝਗਰਤ ਝੁਕਤ ਦਰੇਰੈ ਮੋਹਿ,

---

*ਮੰਗਲ ਕਵੀ ਨੇ ਮਹਾਂਭਾਰਤ ਦੇ ਸ਼ੱਲਯ ਪਰਬ ਨੂੰ ਭਾਖਾ ਕੀਤਾ। ਯਥਾ
ਦੋਃ--ਗੁਰ ਗੋਬਿੰਦ ਮਨ ਹਰਖ ਹ੍ਵੈ ਮੰਗਲ ਲੀਓ ਬੁਲਾਇ॥
ਸੱਲਯ ਪਰਬ ਆਗਯਾ ਕਰੀ ਭਾਖਾ ਤੁਰਤ ਬਨਾਇ।
ਦੋਃ--ਮੰਗਲ ਦ੍ਵੈ ਕਰ ਜੋਰ ਤਬ ਤੁਰਤ ਕਰੀ ਅਰਦਾਸ।
ਗੁਰ ਗੋਬਿੰਦ ਕਿਰਪਾ ਕਰੋ ਭਾਖਾ ਕਰੌਂ ਪ੍ਰਕਾਸ਼॥
ਦੋਃ--ਸੱਲਜ ਪਰਬ ਭਾਖਾ ਭਯੋ ਗੁਰ ਗੋਬਿੰਦ ਦੇ ਰਾਜ।
ਅਰਬ ਖ਼ਰਬ ਬਹੁ ਦਰਬ ਦੈ ਕਰ ਕਬਿ ਜਨ ਕੇ ਕਾਜ॥
ਦੋਃ--ਸੰਮਤ ਸਤ੍ਰਹਿ ਸੈ ਬਰਸ ਤ੍ਰੇਪਨ ਬੀਤਨ ਹਾਰ।
ਮਾਧਵ ਰਿਤੁ ਥਿਤ ਤ੍ਰੋਦਸੀ ਤਾਂ ਦਿਨ ਮੰਗਲਵਾਰ॥
ਕ:--ਸੰਮਤ ਸਤਾਰਾਂ ਸੈ ਤ੍ਰਿਵੰਜਵੇਂ ਨ੍ਰਿਪ ਬਿਕ੍ਰਮਾ ਕੇ ਸੱਲਜ ਕੋ ਪਰਬ ਭਾਖਾ ਮੁੰਦਰ ਬਨਾਯੋ ਹੈ।
ਦਸਵੇਂ ਮਹਿਲ ਗੁਰੂ ਗੋਬਿੰਦ ਕੀ ਪਾਤਸ਼ਾਹੀ ਮੰਗਲ ਸੁ ਕਵਿ ਕਹਿ ਮੰਗਲ ਸੁਨਾਯੋ ਹੈ।
ਤੀਰ ਸਤਦ੍ਰਵ ਕੇ ਆਨੰਦ ਪੁਰ ਗਾਮ ਮਹਿੰ ਸੋਢੀ ਸੁਲਤਾਨ ਸੋਇਓ ਦਾਨ ਦੇ ਜਗਾਯੋ ਹੈ।
ਭਗਤ ਉਧਾਰਬੇ ਕੋ ਜਗਤ ਕੇ ਤਾਰਬੇ ਕੋ ਸੱਤ੍ਰਨ ਕੇ ਮਾਰਬੇ ਕੋ ਅਵਿਤਾਰ ਆਯੋ ਹੈ।

ਬਾਤ ਨ ਕਰਨ ਪਾਊਂ ਮਹਾਂਬਲੀ ਬੀਰ ਸੋਂ।
ਐਸੋ ਅਰਿ ਵਿਕਟ, ਨਿਕਟ ਵਸੈ ਨਿਸ ਦਿਨ,
ਨਿਪਟ ਨਿਸ਼ੰਗ ਸੱਚ ਘੇਰੈ ਫੇਰ ਭੀਰ ਸੋਂ।
ਦਾਰਦ ਕਪੂਤ ਤੇਰੋ ਮਰਨ ਭਯੋ ਹੈ ਆਜ,
ਕਰ ਕੇ ਸਲਾਮ ਵਿਦਾ ਹੂਜੋ ਕਵਿ ਹੀਰ ਸੋਂ।
ਨਾਤਰ ਗੋਬਿੰਦ ਗੁਰੂ ਵਿਕਲ ਕਰੇਗੋ ਤੋਹਿੰ,
ਟੂਕ ਟੂਕ ਹਵੈ ਹੈਂ ਗਾਢੇ ਦਾਨਨ ਕੇ ਤੀਰ ਸੋਂ।

ਹੰਸ ਰਾਮ

ਕ:—ਕਾਇਮ ਕੁਬੇਰ ਸਾਤ ਸਾਇਰ ਸੁਮੇਰ ਜੌ ਲੌ
ਕੀਰਤ ਕੀਰੱਨ ਕੀ ਸਰੱਨ ਅਵਿਗਾਇਬੀ।
ਜੌ ਲੌ ਪੌਨ ਪੰਨਗ ਪ੍ਰ ਪ੍ਰਬਲ ਪੌਹਿਮ ਕੋ ਭਾਰ,
ਪਾਰਥ ਕੋ ਜੌ ਲੌ ਪੁਰਖਾਰਥ ਸਰਾਹਿਬੀ।
ਜੌ ਲੌ ਸ੍ਰਿ ਸਲਤਾ ਸਕਲ ਹੰਸਰਾਮ ਕਹੈ,
ਜੌ ਲੌ ਰਾਮ ਰਾਵਨ ਕੋ ਰਾਮਾਯਨ ਚਾਹਿਬੀ।
ਜੌ ਲੌ ਧ੍ਰਵ ਧਰਨਿ ਤਰਨ ਤਾਰਾਤੇਜ ਰਾਜੈ,
ਤੌ ਲੌ ਗੋਬਿੰਦ ਗੁਰੂ ਤੇਰੇ ਸਿਰ ਸਾਹਿਬੀ।

ਅੰਮ੍ਰਿਤ ਰਾਇ

ਕ:—ਗੁਨਨ ਮਹਿ ਗੁਨੀ ਕਹੈਂ ਗਯਾਨ ਨਿੱਧ ਮੁਨੀ ਕਹੈਂ,
ਦਾਤਾ ਸਭ ਦੁਨੀ ਕਹੈਂ ਦਾਰਦ ਨਸਾਈਐ।
ਏਕ ਕਹੇ ਦੱਛਣ ਕੇ ਲੱਛਣ ਪ੍ਰਤੱਛ ਜਾ ਮੈ,
ਏਕ ਕਹੈਂ ਛਬ ਕੇ ਬਿਤਾਨ ਛਿੱਤ ਛਾਈਐ।
ਏਕ ਬੀਰ ਭਾਰੀ ਕਹੈਂ ਕਹੈਂ ਏਕ ਉਪਕਾਰੀ ਕਹੈਂ,
ਏਕ ਧਰਮ ਧਾਰੀ ਕਹੈਂ ਲੋਕਾਂ ਲੋਕ ਗਾਈਐ।
ਲਾਜ ਕੇ ਜਹਾਜ ਗੁਰੂ ਗੋਬਿੰਦ ਬਿਰਾਜੈ ਬਾਜੂ,
ਜੱਸ ਕੇ ਸਮਾਜ ਸਭ ਰਾਵਰ ਪੈ ਪਾਈਐ।
ਕ:--ਪ੍ਰੇਮ ਉਪਜਾਇ ਗਜ ਰਾਜਨ ਚਢਾਇ ਰੰਗ,
ਰੰਗ ਦੇ ਤੁਰੰਗ ਦੀਏ ਕ੍ਰਿਪਾ ਸਰਸਾਈਐ।
ਆਛੇ ਆਛੇ ਸਿਰੋਪਾਇ ਹੈ ਪਹਿਰਦਿ ਪਲ ਪਲ,

ਭੂਖਨ ਜੁ ਰਾਇ ਭਲੀ ਬਣਤ ਬਨਾਈਐ।
ਸ੍ਰੀ ਗੁਰੂ ਗੋਬਿੰਦ ਰਾਇ ਪਰਮ ਸਨੇਹੀ ਜਾਨ,
ਅੰਮ੍ਰਿਤ ਮਿਲਾਯੋ ਆਨ ਸਖਾ ਸੁਖਦਾਈਐ।
ਮੈ ਤੋ ਜੱਸ ਤੇਰੋ ਪ੍ਰਤਿਪਾਲ ਕੇ ਕੀਉ ਬਡੇਰੋ,
ਜੈਸੇ ਹੌਂ ਬਢਾਯੋ, ਮੇਰੋ ਭਾਟ ਹੂੰ ਬਢਾਈਐ।
ਕ:–ਹਿਮ ਗਿਰ ਹਿਮ ਸੀ ਮੱਲਯ ਸੀ ਮੱਲਯਾ ਗਿਰ,
ਹੰਸਨੀ ਸੀ ਮਾਨਸਰ ਛੀਰ ਨਿੱਧ ਛੀਰ ਸੀ।
ਸ਼ੇਸ ਨਾਗ ਸੀ ਪਜਾਲ ਸ਼੍ਰਿਭਾਲ ਦਧ ਬਾਲ,
ਦੇਵਨ ਕੇ ਫੂਲ ਸਮ ਭਵ ਕੇ ਸਰੀਰ ਸੀ।
ਕਬਿਨ ਕੇ ਮੁਖ ਬਾਨੀ ਬਾਨੀ ਬੀਨ ਸੁਖਦਾਨੀ,
ਸੁਧਾ ਧਰ ਸੁਧਾ ਸਾਨੀ ਰਮਾ ਪਤੀ ਚੀਰ ਸੀ।
ਸ੍ਰੀ ਗੁਰੂ ਗੋਬਿੰਦ ਰਾਇ ਕੀਰਤ ਜਹਾਨ ਜਾਨੀ,
ਅੰਮ੍ਰਿਤ ਬਖਾਨੀ ਜੱਗ ਗੰਗਾ ਜੂ ਕੇ ਨੀਰ ਸੀ।

ਹੰਸ ਰਾਮ

ਕ:--ਅਵਿਧ ਅਨ੍ਹਾਇ ਕਹਾਂ ਤਿਲਕ ਬਨਾਇ ਕਹਾਂ,
ਦ੍ਵਾਰਕਾ ਛਪਾਇ ਕਹਾਂ ਤਨ ਤਾਈਯਤ ਹੈ।
ਕੋਵਿਦ ਕਹਾਇ ਕਹਾਂ ਬੇਨੀ ਕੇ ਮੁੰਡਾਇ ਕਹਾਂ,
ਕਾਂਸੀ ਕ ਬਸਾਇ ਕਹਾਂ ਲਾਹਾ ਲਖੀਯਤ ਹੈ।
ਮੋਹਿਨ ਮਨਾਇ ਕਹਾਂ ਭੂਪਤ ਰਿਝਾਇ ਕਹਾਂ,
ਕਹਾਂ ਹੰਸ ਰਾਮ ਜੋ ਧਰਾ ਮੈ ਧਾਈਯਤ ਹੈ।
ਚਾਰ ਹੂੰ ਬਰੱਨ ਝਾਂ ਕੋ ਹਰਨ ਕਲੇਸ਼ ਗੁਰ,
ਗੋਬਿੰਦ ਚਰਨ ਕੈ ਮੁਕੱਤ ਪਾਈਯਤ ਹੈ।
ਕ:--ਜਹਾਂ ਦਿਨ ਕਰ ਕੋ ਪ੍ਰਤਾਪ ਦਿਨ ਮਾਨ ਨਹੀਂ,
ਜਹਾਂ ਨ ਦਲੇਸ ਕੋ ਪ੍ਰਾਤਪ ਛਾਈਅਤ ਹੈ।
ਜਹਾਂ ਕਲਾਨਿੱਧ ਕੀ ਨ ਕਲਾ ਕੀ ਕਿਰੱਨ ਏਕ,
ਜਹਾਂ ਮ੍ਰਿਗ ਰਾਜਨ ਕੇ ਥਰ ਧਾਈਯਤ ਹੈ।
ਜਹਾਂ ਸੁਰ ਪਤਿ ਕੀ ਨ ਗਤਿ ਰਤਿ ਪਤਿ ਕੀ ਨ,
ਮਤਿ ਕਹਾਂ ਧੌਲ ਪੱਤ ਹੂੰ ਮੈ ਪਾਈਯਤ ਹੈ।

ਜਹਾਂ ਸ੍ਰੁਤ ਸਿੰਮ੍ਰਿਤਿ ਸੁਨੀ ਨ ਸ੍ਰੋਨ ਸੁਪਨੇ ਹੂੰ,
ਤਹਾਂ ਗੁਰੂ ਗੋਬਿੰਦ ਕੋ ਜਸ ਗਾਈਜਤ ਹੈ।
ਕ:--ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ ਤਿਹਾਰੇ ਪਾਂਇ,
ਮੇਰੇ ਜਾਨੇ ਆਜ ਤੂੰਹੀ ਦੂਜੋ ਕਰਤਾਰ ਹੈਂ।
ਪ੍ਰਬਲ ਪ੍ਰਚੰਡ ਖੰਡ ਖੰਡ ਮਹਿੰ ਮੰਡਲ ਮਹਿੰ,
ਸਾਚੋ ਪਾਤਿਸ਼ਾਹ ਜਾਂ ਕੇ ਸਾਚੋ ਸਿਰ ਭਾਰ ਹੈ।
ਕਾਮਨਾ ਕੋ ਦਾਨ ਬਾਨ ਜਾਂ ਕੀ ਹੰਸ, ਰਾਮ ਕਹੈ,
ਪਰਮ ਧਰਮ ਦੇਖੋ ਬਿਬਿਧ ਬਿਚਾਰ ਹੈ।
ਪਰਮ ਉਦਾਰ ਪਰ ਪੀਰ ਕੋ ਹਰਨ ਹਾਰ,
ਕੌਨ ਜਾਨੈ ਕੌਨੈ ਭਾਂਤ ਲੀਨੋ ਅਵਿਤਾਰ ਹੈ।

ਸੁਦਾਮਾ

ਕ:--ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ,
ਸੋਈ ਸੁੱਧ' ਆਈ ਤੇ ਬਲਾਇ ਬੂਝੀ ਬਾਂਮਾ ਮੈ।
ਪੁੰਗੀ ਫਲ ਹੋਤ ਤੋ ਅਸੀਸ ਦੇਤੋ ਨਾਥ ਜੀ ਕੋ,
ਤੰਦੁਲ ਲੈ ਦੀਜੇ ਬਾਂਧ ਲੀਜੇ ਫਟੇ ਜਾਮਾ ਮੈ।
ਦੀਨ ਦੁਆਰੁ ਸੁਨਿ ਕੈ ਦਜ਼ਾਲ ਦਰਬਾਰ ਮਿਲੇ,
ਏਤੋ ਕੁਛ ਦੀਨੋ ਪਾਈ ਅਗਨਤ ਸਾਮਾ ਮੈ।
ਪ੍ਰੀਤ ਕਰ ਜਾਨੇ ਗੁਰੂ ਗੋਬਿੰਦ ਕੌ ਮਾਨੈ ਤਾਂਤੇ,
ਵ੍ਹੈ ਤੂੰ ਗੋਬਿੰਦ ਵ੍ਹੈ ਬਾਹਮਨ *ਸੁਦਾਮਾ ਮੈ।

ਆਲਮ

ਕ:--ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈਂ,
ਬਲ ਭੀਮ ਸਮ ਸ਼ੀਲ ਕਹਾਂ ਲੌ ਗਿਨਾਈਏ।
ਭੂਮ ਕੇ ਭਿਭੂਖਨ ਜੁ ਪੂਖਨ ਕੇ ਪੂਖਨ,
ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਈਏ।
ਹਿੰਮਤ ਨਿਧਾਨ ਆਨ ਦਾਨ ਕੋ ਬਖਾਨੇ ਜਾਨੇ,

*ਏਥੇ ਸੁਦਾਮਾ ਕਵੀ ਆਪਣੇ ਆਪ ਨੂੰ ਦ੍ਵਾਪਰ ਵਾਲਾ ਸੁਦਾਮਾ ਤੇ ਸ੍ਰੀ ਗੁਰੂ ਜੀ ਨੂੰ ਸ੍ਰੀ ਕ੍ਰਿਸ਼ਨ ਰੂਪ ਕਰ ਕੇ ਆਖ ਰਿਹਾ ਹੈ ਕਿ ਭਾਵੇਂ ਸ੍ਰੀ ਕ੍ਰਿਸ਼ਨ ਜੀ ਨੇ ਮੈਨੂੰ ਬੇਅੰਤ ਸਾਮਿਗ੍ਰੀ ਬਖ਼ਸ਼ੀ ਸੀ ਪਰ ਫੇਰ ਭੀ ਮੈਂ ਕੰਗਾਲ ਹੀ ਹੋ ਗਿਆ। ਏਸ ਵਾਸਤੇ ਹੁਣ ਫੇਰ ਮੈਂ ਆਪ ਦੇ ਦੁਆਰੇ ਤੇ ਆਯਾ ਹਾਂ।

ਆਲਮ ਤਮਾਮ ਜਾਮ ਆਠੋ ਗੁਣ ਗਾਈਏ।
ਪ੍ਰਬਲ ਪ੍ਰਤਾਪੀ ਪਾਤਸ਼ਾਹੁ ਗੁਰੂ ਗੋਬਿੰਦ ਸਿੰਘ,
ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ।
ਕ:-ਰਸੀਲੇ ਰਸ ਸਾਇਰ, ਰਜੀਲੇ ਰਣ ਰੰਗ ਧੀਰ;
ਜੰਜ ਜੁਰੇ ਜੈਤਵਾਰ ਕਰਨੀ ਕੁਬੇਰ ਕੀ।
ਕਹੈ ਕਵਿ ਕੌਨ ਤੇਜ ਕਰਨ ਲੌ ਤਪੈ ਤੁਅੰਗ;
*ਪਾਰਾ ਵਾਰ ਲਗ ਫੈਲੀ ਜੀਤ ਸ਼ਮਸ਼ੇਰ ਕੀ।
ਕਰ ਰਣ ਰੋਸ ਖਲ ਖੰਡਿਨ ਕਟੱਕ ਕੂਟ,
ਦੁਜਨ ਦਰੇਰ ਜਗ ਜੀਤ ਜਿਮੀ ਜ਼ੋਰ ਕੀ।
ਤੇਗ ਤ੍ਰਾਸ ਸਾਚੇ ਗੁਰੂ ਗੋਬਿੰਦ ਜੀ ਤੇਰੋ ਜਸ,
†ਜਗਰ ਮਗਰ ਭਏ ਸੋਭਾ ਗਈ ਮੇਰ ਕੀ।

ਹੰਸ ਰਾਮ

ਕ:-ਦੁੰਦਭੀ ਧੁੰਕਾਰੇ ਬਾਜੇ ਮਾਨੋ ਜਲਧਰ ਗਾਜੇ,
ਰਾਜਤ ਨਿਸ਼ਾਨ ਭੈ ਭਾਨ ਛਿਪੇ ਜਾਤਿ ਹੈਂ।
ਹਾਥਨ ਕੇ ਹਲਕਾ ਹਜਾਰਨ ਗਨੈ ਕੋ ਹਯ,
ਜਟਤ ਜਵਾਹਰ ਸੇ ਜਗ ਮਗ ਗਾਤ ਹੈਂ।
ਕੋਰ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਣ,
ਸੁੰਦਰ ਸੁਰੇਸ ਐ ਨਰੇਸ ਬਿਲਖਾਤ ਹੈਂ।
‡ਹੰਸ ਰਾਮ ਕਹਿਤ ਬਿਰਾਜੇ ਜਿਨ ਭਾਜੇ,
ਗੁਰੂ ਗੋਬਿੰਦ ਕੇ ਮਾਂਗੇ ਕਵਿ ਰਾਜ ਚਲੇ ਜਾਤ ਹੈਂ।
ਕ:-ਸਾਧਨ ਕੋ ਸਿਧ ਸ਼ਰਨਾਗਤ ਸ਼ਮਰ ਸਿੰਧੁ,

---

*ਸਮੁੰਦਰ ਦੇ ਆਰ ਪਾਰ ਲਗ ਤੇਰੀ ਸ਼ਮਸ਼ੀਰ ਦੀ ਜਿਤ ਮਸ਼ਹੂਰ ਹੋ ਰਹੀ ਹੈ।

†ਜਗ ਮਗ ਦੇਖ ਕੇ ਸੁਮੇਰ ਦੀ ਭੀ ਸੋਭਾ ਜਾਂਦੀ ਰਹੀ ਹੈ।

‡ਹੰਸ ਰਾਮ ਤੇ ਹੋਰ ਕਵੀ ਇਕ ਵਾਰ ਛੁਟੀਆਂ ਲੈ ਕੇ ਆਪਣੇ ਘਰਾਂ ਨੂੰ ਜਾ ਰਹੇ ਸਨ। ਓਹਨਾਂ ਦੇ ਨਾਲ ਹਾਥੀਆਂ ਤੇ ਘੋੜਿਆਂ ਦੀ ਭੀੜ ਵੇਖਕੇ ਪਿੰਡਾਂ ਵਿਚ ਭਾਜੜ ਪੈ ਜਾਂਦੀ ਸੀ। ਹੰਸ ਰਾਮ ਆਖਦਾ ਹੈ ਕਿ ਅਸੀਂ ਓਹਨਾ ਨੂੰ ਦਸ ਕੇ ਧੀਰਜ ਧਰਾਂਦੇ ਸਾਂ ਕਿ ਭਾਈ ਸਾਥੋਂ ਨਾ ਡਰੋ ਅਸਾਂ ਕੋਈ ਹਾਕਮ ਯਾ ਧਾੜਵੀ ਨਹੀਂ ਹਾਂ ਅਸੀਂ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਮੰਗਤੇ ਆਪਣੇ ਘਰਾਂ ਨੂੰ ਜਾ ਰਹੇ ਹਾਂ। ਏਥੋਂ ਹੀ ਸਤਿਗੁਰਾਂ ਦੇ ਦਾਨ ਦਾ ਅਨੁਮਾਨ ਲਗ ਸਕਦਾ ਹੈ ਕਿ ਕਵੀ ਲੋਕਾਂ ਨੂੰ ਭੀ ਗੁਰੂ ਜੀ ਨੇ ਰਾਜਿਆਂ ਦੇ ਤੁਲ ਕਰ ਦਿਤਾ ਹੋਇਆ ਸੀ।

ਸੁਧਾ ਧਰ ਸੁੰਦਰ ਸਰਸ ਪਦ ਪਾਯੋ ਹੈ।
ਕੁਲ ਕੋ ਕਲਸ ਕਵਿ ਕਾਮਨਾ ਕੋ ਨਾਮ ਤਰ,
ਕੋਪ ਕੀਏ ਕਾਲ ਕਵੀਜਨ ਗੁਨ ਗਾਯੋ ਹੈ।
ਦੇਵਨ ਮੈ ਦਾਨਵ ਮੈਂ ਮਾਰਨ ਮੁਨਿਨਿ ਹੂੰ ਮੈਂ,
ਜਾਂ ਕੋ ਜਸ ਜਾਹਿਰ ਜਹਾਨ ਚਲ ਆਯੋ ਹੈ।
ਤੇਗ ਸਾਚੋ ਦੇਗ ਸਾਚੋ ਸੂਰਮਾ ਸ਼ਰਮ ਸਾਚੇ,
ਸਾਚੇ ਪਾਤਸ਼ਾਹੁ ਗੁਰੂ ਗੋਬਿੰਦ ਕਹਾਯੋ ਹੈ।

ਮੰਗਲ ਕਵੀ

ਕ:-ਆਨੰਦ ਦਾ *ਵਾਜਾ ਨਿਤ ਵਜਦਾ ਆਨੰਦਪੁਰ,
ਸੁਣ ਸੁਣ ਸੁਧ ਭੁਲਦੀ ਏ ਨਰ ਨਾਰ ਦੀ।
ਭੌ ਭਯਾ ਭਭੀਖਨੇ ਨੂੰ ਲੰਕਾ ਗੜ੍ਹ ਵਸਨੇ ਦਾ,
ਫ਼ੇਰ ਅਸਵਰੀ ਆਵੰਦੀ ਹੈ ਮਹਾਂ ਬਾਹ ਦੀ।
ਬਲ ਛਡ ਬਲ ਜਾਇ ਛਪਯਾ ਪਤਾਲ ਬੀਚ,
ਫਤੇ ਦੀ ਨਸ਼ਾਨੀ ਜੋਂਦੇ ਦਵਾਰ ਦਰਗਾਹਿ ਦੀ।
ਸਵਨ ਨ ਦੇਂਦੀ ਸੁਖ, ਦੁਜਨਾਂ ਨੂੰ ਰਾਤ ਦਿਨ,
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ।
ਕ:-ਉਪਰ ਨਿਰੇਸ਼ ਹੂੰ ਕੀ ਹੋਇ ਸੁਭ ਬੇਸ ਹੂੰ ਕੀ,
ਕਾਸ਼ਮੀਰ ਦੇਸ ਹੂੰ ਕੀ ਭਰੀ ਆਨ ਧਾਮਰੀ।
ਬੁਨੀ ਕਾਰੀਗਰ ਭਾਰੀ ਕਰੀ ਖੂਬ ਗੁਲ ਕਾਰੀ,
ਪਹਿਰੇਂ ਬਿਖਾਰੀ ਮੋਲ ਪਾਵੈਂ ਲਾਖ ਦਾਮਰੀ।
ਸੀਤ ਹੂੰ ਕੋ ਜੀਤ ਦੇਤਿ ਐਸੀ ਸ਼ੋਭਾ ਦੇਹ ਦੇਤਿ,
ਮੰਗਲ਼ ਸੁ ਕਵਿ ਜਯੋਂ ਕਨਯਾ ਜੀ ਕੋ ਕਾਮਰੀ।
ਸਯਾਮ, ਸੇਤ ਪੀਰੀ, ਲਾਲ, ਜਰਦ ਸਬਜ਼ ਰੰਗ,
ਗੁਰੂ ਜਾ ਗੋਬਿੰਦ ਐਸੀ ਦੇਤ †ਮੌਜ ਪਾਮਰੀ।

*ਰਣਜੀਤ ਨਗਾਰਾ। †ਕਵੀ ਦਸਦਾ ਹੈ ਕਿ ਸਾਨੂੰ ਜਿਹੜੀਆਂ ਪਾਮਰੀਆਂ ਅਰਥਾਤ ਉਪਰ ਓਢਨ ਵਾਲੇ ਦੁਸ਼ਾਲੇ ਸ੍ਰੀ ਗੁਰੂ ਜੀ ਦੇਂਦੇ ਹਨ, ਓਹਨਾਂ ਨੂੰ ਰਾਜੇ ਲੋਕ ਹੀ ਲੈ ਸਕਦੇ ਹਨ ਜਿਨਾਂ ਤੇ ਬੜੇ ਸੁੰਦਰ ਵੇਲ ਬੂਟੇ ਪਏ ਹੋਏ ਹਨ ਅਤੇ ਜਿਨਾਂ ਦਾ ਮੁਲ ਲਖਾਂ ਹਜ਼ਾਰਾਂ ਰੁਪਏ ਹੈ ਓਹ ਅਸੀਂ ਭਿਖਾਰੀ ਲੋਕ ਸਤਿਗੁਰਾਂ ਦੀ ਮਿਹਰ ਦੇ ਪਹਿਰ ਰਹੇ ਹਾਂ।

ਕ:–ਚਢਿਤ ਹੀ ਬਾਜੀ ਚਢਯੋ ਗਾਢੇ ਗਢ ਚਾਹਿਬੋ ਕੋ
ਦਾਹਿਬੇ ਕੋ ਦੁਖ ਰੀਝੇ ਬਰ ਜਯੋਂ ਭਵਾਨੀ ਕੋ।
ਆਵਤ ਹੀ *ਦਾਢੀ ਛਾਤੀ ਛਿਤ ਪਾਲਨ ਕੀ,
ਰਜ ਕੋ ਕਰਈਯਾ ਉਨ ਹੀ ਕੀ ਰਾਜਧਾਨੀ ਕੋ।
ਮਹਾਂ ਬਾਹੁ ਗੁਰੂ ਜੀ ਗੋਬਿੰਦ ਸਿੰਘ ਪਾਰਸ ਜਿਉਂ,
ਭਾਰਥ ਕੋ ਜੀਤ ਲੇਤ ਬਸੁਧਾ ਬਿਰਾਨੀ ਕੋ।
ਪਾਗ ਹੂੰ ਕੋ ਬਾਂਧਬੋ ਕਛੂਕ ਦਿਨ ਪੀਛੇ ਸੀਖਯੋ,
ਪਹਿਲੇ ਹੀ ਸੀਖਯੋ ਸਿੰਘ ਬਾਂਧਬੋ ਕ੍ਰਿਪਾਨੀ ਕੋ।
ਕ:-ਪੂਰਨ ਪੁਰਖ ਅਵਿਤਾਰ ਆਨ ਲੀਨ ਆਪ,
ਜਾਂਕੇ ਦਰਬਾਰ ਮਨ ਚਿਤਵੈ ਸੋ ਪਾਈਏ।
ਘਟਿ ਘਟਿ ਬਾਸੀ ਅਬਿਨਾਸੀ ਨਾਮ ਜਾਂ ਕੋ ਜਗ,
ਕਰਤਾ ਕਰਨਹਾਰ ਸੋਈ ਦਿਖਰਾਈਏ।
ਨੌਮੇ ਗੁਰੂ ਨੰਦ ਜਗ ਬੰਦ †ਤੇਗ ਤਯਾਗ ਪੂਰੋ,
ਮੰਗਲ ਸੁ ਕਵਿ ਕਹਿ ਮੰਗਲ ਸੁ ਥਾਈਏ।
ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ,
ਚਾਹੇ ਜੋ ਆਨੰਦ ਤੋ ਆਨੰਦ ਪੁਰ ਆਈਏ।
ਕ:–ਦਿਜਨ ਕੋ‡ਦਲ ਜੋਗੀ ਜੰਗਮ ਜਮਾਤ ਦਵਾਰਿ,
ਬੰਦੀ ਜਨ () ਕਿਤ ਕਹੈਂ ਜਗਤ ਮੈ ਜਾਂਹਿ ਕੀ।
ਸ਼ੋਭਾ ਸੁਭ ਲੇਤਿ ਦੇਤਿ ਲਛਨ ਕੋ ਲਛ ਰੋ?,
ਦੇਖਿ ਦੇਖਿ ਸੁਧ ਭੁਲ ਜਾਤਿ। ਸੁਰ ਨਾਹਿ ਕੀ।
ਗੋਬਿੰਦ ਗੁਰੂ ਕੇ ਦਾਨ ਮਾਲਕ ਭਯੋ ਜਹਾਨ,
ਭਿਛਕ ਕੀਏ ਹੈ ਭੂਪ ਪ੍ਰਵਾਹਿ ਨਾਂਹਿ ਕਾਹਿ ਕੀ।
ਬਲ ਬੇਨ ਬਿਕ੍ਰਮ ਨ ਭੋਜ ਹੂੰ ਮੈਂ ਮੌਜ ਐਸੀ,
ਜਾਂਕੀ ਏਕ ਮੌਜ ਨਵ ਰੋਜ ਪਾਤਿਸ਼ਾਹਿ ਕੀ।

*ਦਾੜੀ ਆਉਂਦਜਾਂ ਹੀ ਰਾਜਿਆਂ ਦੀਆਂ ਛਾਤੀਆਂ ਦਾੜ੍ਹ ਦਿਤੀਆਂ ਹਨ।
†ਜਿਹੜੇ ਤੇਗ ਦੇ ਧਨੀ ਤੇ ਧਨੀ ਤੇ ਤਿਆਗੀ ਭੀ ਪੂਰੇ ਹਨ।
‡ਮੰਗਤਿਆਂ ਬ੍ਰਹਿਮਨਾ ਦੀਆਂ ਟੋਲੀਆਂ ਦੀਆਂ ਟੋਲੀਆਂ।
()ਕਿਤ–ਕੀਰਤ। ਇੰਦ੍ਰ ਕੀ।

ਛਪਯ—ਬਨ ਟੁਟਤਿ ਗਿਰ ਫੁਟਿਤ ਛੁਟਿਤ ਧੀਰਜ ਸੁ ਧਰਨ ਤਨ।
ਦਿਗਜ ਦਿਗ ਕਲ ਮਲਤਿ ਹਲਤਿ ਤਨ ਸ਼ੇਖ ਨਾਗ ਮਨ।
ਉਡਯ ਰੇਨ ਹਯ ਖੁਰਨਿ ਸਵਰ ਬਰ ਕਹੂੰ ਲੁਕ ਗਯ।
ਬਿਭੀਛਨ ਭਹਿਰਤਿ ਮੂੰਦ ਗੜ ਦਵਾਰਿ ਦੂਤ ਭਯ।
ਕਰ ਗਹਿ ਕਿਰਪਾਨ ਗੋਬਿੰਦ ਗੁਰ ਜਬ ਸਲੋਹੰ *ਪਖਰ ਸਜਤ
ਕਲ ਮਲਤਿ ਹਰਤਿ ਪੁਰ ਚਕਵੈ ਸੁ ਅਰਨ ਛਾਡ ਘਰ ਭਜਤ।

ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ

ਕ:—ਰਾਮ ਛਤ੍ਰ ਬੰਧ ਪਰ ਰਾਮ ਦਸ ਕੰਧ ਪਰ,
ਰਾਮ ਜਰਾ ਸੰਧ ਪਰ ਤਰੈਅ ਜਿਉਂ ਨਰ ਸਿੰਘ ਹੈ।
ਰੁਦ੍ਰ ਜਿਉਂ ਮਾਰ ਪਰ ਬੈਨ ਤੇਯ ਮਾਰ ਪਰ,
ਪੌਨ ਦੀਪ ਮਾਰ ਪਰ ਮਾਰ ਪਰ ਸਿੰਘ ਹੈ।
ਸੂਰ ਤਮ ਬ੍ਰਿਧ ਤਰ ਸੂਰ ਰਣ ਦੁੰਦ ਪਰ,
ਸੂਰ ਦਿਤੀ ਨੰਦ ਪਰ ਦੂਜੇ ਨਰ ਸਿੰਘ ਹੈ।
ਕਾਲ ਸਰਬੰਸ ਪਰ ਦਾਵਾ ਬਨ ਬੰਸ ਪਰ,
ਤਯੋਂ ਮਲੇਸ਼ ਬੰਸ ਪਰ ਸ੍ਰੀ ਗੋਬਿੰਦ ਸਿੰਘ ਹੈ।

ਵਾਕ ਕਵੀ

ਸ਼ਹਿਨਸਾਹ ਸਤਿਗੁਰੂ ਗੋਬਿੰਦ ਸਿੰਘ ਦੇ ਸ਼ਾਨਦਾਰ ਨਿਤ ਸਜੇ ਦਰਬਾਰ ਰਹਿੰਦੇ
ਹਿੰਦੁਸਤਾਨ ਦੇ ਰਤਨ ਇਹ ਕਵੀ ਸਾਰੇ ਹਾਜ਼ਰ ਨਿਤ ਹਜ਼ੂਰ ਸਰਕਾਰ ਰਹਿੰਦੇ
ਮੋਤੀ ਉਗਲਦੇ ਹੰਸ, ਬੇ ਕੀਮਤੀ ਏਹ ਦਾਨ ਦੇਵੰਦੇ†ਲਖਾਂ ਦਾਤਾਰ ਰਹਿੰਦੇ
ਅਨੰਦ ਪੁਰੀ ਦੇ ਵਿਚ ਕਰਤਾਰ ਸਿੰਘਾ ਵਿਦਵਾਨ ਗੁਨੀ ਬੇ ਸ਼ੁਮਾਰ ਰਹਿੰਦੇ

ਵਿਦਯਾ ਧਰ ਗ੍ਰੰਥ

ਕਈ ਸਾਲ ਕਵਿਤਾ ਕਵੀ ਰਹੇ ਕਰਦੇ ਭਾਰ ਕਾਗਜ਼ਾਂ ਅੰਤ ਤੁਲਾਯਾ ਗਿਆ
ਨੌ ਮਣ ਹੋਯਾ ਭਾਰ ਤੋਲਯਾ ਜਾਂ ਸਭ ਮਿਲ ਮਿਲੇ ਵਾਰ ਰਖਯਾ ਗਿਆ
ਵਿਦਯਾ ਧਰ ਗ੍ਰੰਥ ਦਾ ਨਾਮ ਧਰਿਆ ਬੜਾ ਭਾਰਾ ਉਤਸ਼ਾਹ ਮਨਾਯਾ ਗਿਆ
ਸਰਸੇ ਨਦੀ ਤੇ ਅੰਤ ਕਰਤਾਰ ਸਿੰਘਾ ਓਹ ਭਾਰਾ ਖ਼ਜ਼ਾਨਾ ਲੁਟਾਯਾ ਗਿਆ

*ਜਦ ਘੋੜੇ ਦੀ ਪਾਖਰ ਅਰਥਾਤ ਕਾਠੀ ਤੇ ਬੈਠਦੇ ਹਨ।

†ਇਹ ਗਲ ਕੋਈ ਬਨਾਵਟੀ ਨਹੀਂ ਲਿਖੀ, ਨਮੂਨੇ ਮਾਤਰ ਦੇਖੋ ਕਵੀ ਹੰਸ ਰਾਮ ਲਿਖਦਾ ਹੈ ਕਿ ਮਹਾਂ ਭਾਰਤ ਦੇ ਕਾਰਨ ਪਰਬ ਨੂੰ ਭਾਸ਼ਾ ਵਿਚ ਕਰਨ ਦੇ ਬਦਲੇ ਸਤਿਗੁਰਾਂ ਨੇ ਮੈਨੂੰ ਸਠ ਹਜ਼ਾਰ ਰੁਪਯਾ ਇਨਾਮ ਦਿਤਾ। ਦੇਖੋ ਪਿਛੇ ਹੰਸ ਦੇ ਪ੍ਰਸੰਗ ਵਿਚੋਂ।

ਚੰਦਨ ਕਵੀ ਦਾ ਹੰਕਾਰ

ਚੰਦਨ ਕਵੀ ਦਰਬਾਰ ਦੇ ਵਿਚ ਆਇਆ ਆਪ ਤਾਈਂ ਸਮਝੇ ਵਿੱਦਵਾਨ ਵੱਡਾ
ਗੁਰਾਂ ਪਾਸ ਮੇਰੇ ਤੁਲ ਕਵੀ ਕੋਈ ਨ ਕਾਵ ਬਲ ਦਾ ਰਖੇ ਗੁਮਾਨ ਵੱਡਾ
ਕਹਿੰਦਾ ਗੁਰੂ ਜੀ ਛੰਦ ਮੈਂ ਰਚਿਆ ਹੈ ਕਰੇ ਅਰਥ ਕੋਈ ਗੁਣਵਾਨ ਵੱਡਾ
ਓਸ ਪੜ੍ਹ ਸੁਨਾਯਾ ਕਰਤਾਰ ਸਿੰਘਾ ਵੜਿਆ ਚਿੱਤ ਹੰਕਾਰ ਸ਼ੈਤਾਨ ਵੱਡਾ

ਸਵੈਯਾ-ਨਵ ਸਾਤ ਤ੍ਰਿਯੇ ਨਵ ਸਤ ਕਿਯੇ ਨਵ ਸਾਤਿ ਪਿਯੇ ਨਵ ਸਤ ਪਯਾਏ।
ਨਵ ਸਾਤ ਰਚੇ, ਨਵ ਸਾਤ ਬਦੇ, ਨਵ ਸਾਤ ਪਯਾ ਚਿਰ ਦਾਯਕ ਪਾਏ।
ਜੀਤ ਕਲਾ ਨਵ ਸਾਤਨ ਕੀ, ਨਵ ਸਾਤਨ ਕੇ ਮੁਖ ਅੰਦਰ ਛਾਏ।
ਮਨਹੁ ਮੇਘ ਕੇ ਮੰਡਲ ਮੈ ਕਵਿ ਚੰਦਨ ਚੰਦ ਕਲੇਵਰ ਛਾਏ।

ਸਤਿਗੁਰੂ ਜੀ

ਛੰਦ ਸੁਨ ਸਤਿਗੁਰ ਜੀ ਹੱਸ ਕਹਿੰਦੇ ਸਾਡੇ ਕਵੀ ਬਹੁ ਗੁਣ ਵਿਖਾ ਸਕਦੇ
ਕਵੀ ਰਹੇ ਲਾਂਭੇ, ਛੰਦ ਇਹੋ ਜਹੇ ਸਾਡੇ ਘਾਹੀ ਭੀ ਹੈਨ ਬਣਾ ਸਕਦੇ
ਗੂੜ੍ਹ ਓਕਤ ਛੰਦ ਨਹੀਂ ਸੁਣੋ ਚੰਦਨ ਸਾਡੇ ਸੇਵਕ ਅਰਥ ਸੁਣਾ ਸਕਦੇ
ਓਸ ਆਖਯਾ ਸਦੋ ਕਰਤਾਰ ਸਿੰਘਾ ਜਿਹੜੇ ਇਹੋ ਜਹੇ ਛੰਦ ਰਚਾ ਸਕਦੇ

ਭਾਈ ਧੰਨਾ ਸਿੰਘ ਨੂੰ ਬੁਲਾਣਾ

ਧੰਨਾ ਸਿੰਘ ਨੂੰ ਸਦਿਆ ਗੁਰੂ ਜੀ ਨੇ ਓਹ ਤਾਂ *ਘਾਹੀ ਦਾ ਭੇਖ ਬਨਾ ਆਇਆ
ਮੋਢੇ ਤੰਗੜੀ ਤੇ ਹੱਥ ਵਿਚ ਰੰਬਾ ਪਾਟੇ ਕਪੜੇ ਸਾਜ ਸਜਾ ਆਇਆ
ਗੁਰਾਂ ਆਖਯਾ ਛੰਦ ਦੇ ਅਰਥ ਕਰ ਦਿਹ ਕਵੀ ਰਾਜ ਗੁਮਾਨ ਰਖਾ ਆਇਆ
ਕਰ ਦੂਰ ਹੰਕਾਰ ਕਰਤਾਰ ਸਿੰਘਾ ਚੰਦਨ ਕਵੀ ਹੰਕਾਰ ਵਧਾ ਆਇਆ

ਧੰਨਾ ਸਿੰਘਾ ਨੇ ਛੰਦ ਦੇ ਅਰਥ ਕਰਨੇ

ਨੌ, ਸੱਤ, ਸੋਲਾਂ, ਬਰਸ ਇਸਤਰੀ ਦੀ ਹੈ ਸੀ ਬਾਲਗ ਉਮਰ ਵਿਚਾਰ ਭਾਈ
ਸੋਲਾਂ ਬਰਸ ਦਾ ਉਹਦਾ ਪਤੀ ਹੈ ਸੀ ਕਰਨ ਗਿਆ ਸੀ ਬਾਹਰ ਬਪਾਰ ਭਾਈ
ਸੋਲਾਂ ਮਹੀਨਿਆਂ ਦੇ ਪਿਛੋਂ ਉਹ ਆਇਆ ਕੀਤੇ ਇਸਤ੍ਰੀ ਸੋਲਾਂ ਸ਼ਿੰਗਾਰ ਭਾਈ
ਸੋਲਾ ਰੱਖ ਨਰਦਾਂ ਸੋਲਾਂ ਘਰਾਂ ਵਾਲਾ ਚੌਪੜ ਰੱਖਯਾ ਨਾਲ ਪਿਆਰ ਭਾਈ
ਉਤੇ ਸੋਲਾਂ ਰੁਪੱਯਾਂ ਦਾ ਦਾਉ ਲਾਇਆ ਗਈ ਇਸਤ੍ਰੀ ਖੇਡ ਨੂੰ ਹਾਰ ਭਾਈ
ਬਾਜ਼ੀ ਚੌਂਪੜ ਦੀ ਪਤੀ ਜਿੱਤ ਗਿਆ ਬਾਜ਼ੀ ਹਾਰ ਹੋਈ ਸ਼ਰਮ ਸਾਰ ਭਾਈ

*ਜਿਹੜਾ ਸਿੰਘ ਸੱਦਨ ਗਿਆ ਸੀ ਉਸ ਨੇ ਸਾਰੀ ਚਰਚਾ ਸੁਨਾਈ, ਇਸ ਵਾਸਤੇ ਧੰਨਾ ਸਿੰਘ ਘਾਹੀ ਦਾ ਰੂਪ ਧਾਰ ਆਯਾ।

ਸੋਲਾਂ ਕਲਾਂ ਵਾਲੇ ਸੋਹਣੇ ਚੰਦ ਮੂੰਹ ਤੇ ਪੱਲਾ ਲਿਆ ਕਵਿ ਕਹੇ ਉਚਾਰ ਭਾਈ
ਵਿਚ ਬਦਲਾਂ ਦੇ ਕਰਤਾਰ ਸਿੰਘਾ ਚੰਦ ਛਪ ਗਿਆ ਚਮਕ ਮਾਰ ਭਾਈ

ਧੰਨਾ ਸਿੰਘ ਨੇ ਛੰਦ ਉਚਾਰਨ ਕਰਨਾ

ਧੰਨਾ ਸਿੰਘ ਦੀ ਚਾਤੁਰੀ ਵੇਖ ਕੇ ਏਹ ਕਵੀ ਜਨ ਬੈਠੇ ਵਿਸਮਾਇ ਸਾਰੇ
ਵਾਂਗ ਚੰਦ ਦੇ ਚੰਦਨ ਪਿਆ ਫਿੱਕਾ ਵਖੋ ਵਖ ਜਾਂ ਅਰਥ ਸੁਨਾਇ ਸਾਰੇ
ਧੰਨਾ ਸਿੰਘ ਨੇ ਪੜ੍ਹਿਆ ਛੰਦ ਓਥੇ ਬੜੇ ਬੜੇ ਪੰਡਿਤ ਸਰਮਾਇ ਸਾਰੇ
ਛੰਦ ਲਿਖਯਾ ਹੇਠ ਕਰਤਾਰ ਸਿੰਘਾ ਪੜ੍ਹੋ ਸੱਜਣੋ ਚਿੱਤ ਲਗਾਇ ਸਾਰੇ

ਸ੍ਵੈਯਾ—ਮੀਨ ਮਰੇ ਜਲ ਕੇ ਪਰਸੇ ਕਬ ਹੂੰ ਨ, ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ ਕਬ ਹੂੰ ਨ, ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਯ ਕੇ ਪਰਸੇ ਕਬ ਹੂੰ ਨ, ਮਰੇ ਪਰਦੇਸ ਸਿਧਾਏ।
ਗੂੜ੍ਹ ਮੈ ਬਾਤ ਕਹੀ ਦਿਜ ਰਾਜ,ਬਿਚਾਰ ਸਕੇ ਨ ਬਿਨਾ ਚਿਤਲਾਏ।।੧।।

ਸ੍ਵੈਯਾ—ਕਉਲ ਮਰੇ ਰਵਿ ਕੇ ਪਰਸੇ ਕਬ ਹੂੰ ਨ, ਮਰੇ ਸਸ ਕੀ ਛਬਪਾਏ।
ਮਿੱਤ ਮਰੇ ਮਿੱਤ ਕੇ ਮਿਲਬੇ ਕਬ ਹੂੰ ਨ, ਮਰੇ ਜਬ ਦੂਰ ਸਿਧਾਏ।
ਸਿੰਘ ਮਰੇ ਜਬ ਮਾਸ ਮਿਲੇ ਕਬ ਹੂੰ ਨ, ਮਰੇ ਜਬ ਹਾਥ ਨ ਆਏ।
ਗੜਮੈਂ ਬਾਤ ਕਹੀ ਦਿਜ ਰਾਜ,ਬਿਚਾਰ ਸਕੇ ਨ ਬਿਨਾਚਿਤਲਾਏ।

ਵਾਕ ਕਵੀ

ਚੰਦਨ ਕਵੀ ਨੂੰ ਭੁਲ ਗਈ ਚਾਤੁਰੀ ਸਭ ਨੰਨਾ ਸਿੰਘ ਦੀ ਵੇਖ ਚਤੁਰਾਈ ਨੂੰ ਜੀ
ਦੋ ਭਾਵ ਰਖੇ ਛੰਦ ਇਕਸੇ ਵਿਚ ਹੋਇਆ ਅਚਰਜ ਪਾ ਗੂੜ੍ਹਤਾਈ ਨੂੰ ਜੀ
ਕਹਿਆ ਸਾਰਿਆਂ ਅਰਥ ਸੁਨਾਉ ਸਾਨੂੰ ਵਿਚ ਸਭਾ ਧੰਨਾ ਸਿੰਘ ਘਾਈ ਨੂੰ ਜੀ
ਕੀਤੇ ਅਰਥ ਉਸ ਦੋਇ ਕਰਤਾਰ ਸਿੰਘਾ ਤਕੋ ਕਾਵ ਵਲ ਗੂੜ੍ਹਤਾਈ ਨੂੰ ਜੀ

ਪਹਿਲੇ ਛੰਦ ਦਾ ਪਹਿਲਾ ਅਰਥ

ਮੱਛੀ ਮਰ ਜਾਂਦੀ ਪਾਣੀ ਜਦੋਂ ਪਰਸੇ ਪਰ ਨਹੀਂ ਮਰਦੀ ਅਗਨ ਪਾਇਆਂ ਜੀ
ਹਾਥੀ ਮਰ ਜਾਂਦਾ ਮਦ ਜਦੋਂ ਪਰਸੇ ਮਰਦਾ ਨਹੀਂ ਤਨ ਤਾਪ ਦੇ ਆਇਆਂ ਜੀ
ਮਰੇ ਇਸਤ੍ਰੀ ਪਤੀ ਦੇ ਮੇਲ ਕਰ ਕੇ ਮਰਦੀ ਨਹੀਂ ਪਰਦੇਸ ਸਿਧਾਇਆਂ ਜੀ
ਗੂੜ੍ਹ ਰੱਖਯਾ ਭੇਦ ਕਰਤਾਰ ਸਿੰਘਾ ਨਹੀਂ ਖੁਲ੍ਹੇ ਬਿਨਾਂ ਚਿਤ ਲਾਇਆਂ ਜੀ

ਪਹਿਲੇ ਛੰਦ ਦਾ ਦੂਸਰਾ ਅਰਥ

ਮੱਛੀ ਮਰਦੀ ਕਦੇ ਨਹੀਂ ਜਲ ਪਰਸੇ; ਹੈ ਮਰਦੀ ਅਗਨ ਵਿਚ ਪਾਨ ਕਰ ਕੇ
ਹਾਥੀ ਨਹੀਂ ਮਰਦਾ ਮਦ ਸਪਰਸ਼ ਕਰ ਕੇ ਹੈ ਮਰ ਜਾਂਦਾ ਤਨ ਤਾਨ ਕਰ ਕੇ
ਮਰੇ ਇਸਤਰੀ ਨ ਪਤੀ ਮੇਲ ਕਰ ਕੇ ਪਰ ਮਰੇ ਪਰਦੇਸ ਸਿਧਾਨ ਕਰ ਕੇ

ਦੇ ਅਰਥ ਹਨ ਇਹ ਕਰਤਾਰ ਸਿੰਘਾ ਅਗਲੀ ਤੁਕ ਅਗ੍ਹਾਂ ਪਿਛਾਂ ਲਾਨ ਕਰਕੇ
ਇਸੇ ਤਰ੍ਹਾਂ ਹੀ ਦੂਸਰੇ ਛੰਦ ਦੇ ਭੇਦ ਨੂੰ ਜਾਣ ਲਵੇ

— — —

ਕਵਿਤਾ ਦੀ ਚੋਰੀ

ਕਵੀਆਂ ਵਾਸਤੇ ਹੁਕਮ ਸੀ ਬਹੁਤ ਸਖਤਾ ਜਿਹੜੀ ਕਵਿਤਾ ਏਥੇ ਬਨਾਇ ਕੋਈ
ਛੰਦ ਬੰਦ ਕੋਈ ਲਿਖ ਲਿਆ ਕਰ ਕੇ ਕਿਸੇ ਹੀਲੇ ਨ ਬਾਹਰ ਲਿਜਾਇ ਕੋਈ
ਸਤਿਗੁਰ ਵਡੇ ਕਦਰਦਾਨ ਭਾਰੇ ਧਨ ਦੇਣ ਜਿਨਾ ਦਿਲੋਂ ਚਾਹਿ ਕੋਈ
ਅੰਤ੍ਰਯਾਮੀ ਸਤਿਗੁਰ ਕਰਤਾਰ ਸਿੰਘਾ ਕਿਵੇਂ ਉਹਨਾਂ ਤੋਂ ਭੇਦ ਛੁਪਾਇ ਕੋਈ

ਤਥਾ

*ਇਕ ਕਵੀ ਨੇ ਇਕ ਦਿਨ ਛੰਦ ਰਚੇ ਹਿਰਦੇ ਵਿਚ ਕੋਈ ਲੋਭ ਰਖਾਇ ਉਸਨੇ
ਕਿਸੇ ਭੈੜੀ ਦਲੀਲ ਦੇ ਵਸ ਹੋ ਕੇ ਬਾਹਰ ਛੰਦ ਲੈ ਜਾਵਨੇ ਚਾਹਿ ਉਸਨੇ
ਹੋਰ ਢੋਬਨ ਉਸਨੂੰ ਕੋਈ ਲਭਾ ਛੰਦ ਪਟਾਂ ਦੇ ਉਤੇ ਲਿਖਾਇ ਉਸਨੇ
ਕੀਤੀ ਚਾਤਰੀ ਬੜੀ ਕਰਤਾਰ ਸਿੰਘਾ ਹੈ ਸਨ ਕਪੜੇ ਹੇਠ ਛੁਪਾਇ ਉਸਨੇ

ਓਸ ਦਿਨ ਸਹਿਬਾਂ ਨੇ ਕਵੀਆਂ ਨੂੰ ਅਸ਼ਨਾਨ ਕਰਨ ਦਾ ਹੁਕਮ ਦੇਣਾ

ਘਟ ਘਟ ਦੀ ਜਾਨਨੇ ਹਾਰ ਗੁਰ ਜੀ ਦਿਤਾ ਹੁਕਮ ਅਜ ਕਵੀ ਬੁਲਾਉ ਸਾਰੇ
ਰੁਤ ਗਰਮੀ ਅਜ ਘਬਰਾ ਬਹੁਤ ਦਹੀਂ ਨਾਲ ਸ਼ਨਾਨ ਕਰਵਾਉ ਸਾਰੇ
ਉਪਰ ਬਾਵਲੀ ਸਦ ਬੈਠਾਇ ਗਏ ਅਸ਼ਨਾਨ ਕਰਦੇ ਨਾਲ ਚਾਉ ਸਾਰੇ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਉਹ ਕਵੀ ਕਰ ਥਕਾ ਉਪਾਉ ਸਾਰੇ

ਵਾਕ ਕਵੀ

ਆਖਰ ਨ੍ਹਾਉਣਾ ਸਾਰਿਆਂ ਨਾਲ ਪਿਆ ਨ ਕਿਸੇ ਨੂੰ ਵਿਚਲੀ ਸਾਰ ਭਾਈ
ਉਸ ਕਵੀ ਦੇ ਹਿਰਦੇ ਖੁੜਕ ਗਈ ਹੋਯਾ ਕਰਨੀ ਤੇ ਸ਼ਰਮਸਾਰ ਭਾਈ
ਗੁਰਾਂ ਸੇਵਕ ਦੀ ਲਾਜ ਰਖ ਲਈ ਨਾਲੇ ਕਾਰਜ ਲਿਆ ਸਵਾਰ ਭਾਈ
ਬਹੁਤ ਦਿਨਾਂ ਪਿਛੋਂ ਸਤਿਗੁਰੂ ਜੀ ਨੇ ਕਿਹਾ ਇਹ ਕਿ ਕੀਤੀ ਸੀ ਕਾਰ ਭਾਈ
ਸਾਡੇ ਪਾਸੋਂ ਚੋਰੀ ਕੀਤੀ ਲੋਭ ਕਰਕੇ ਜੇਕਰ ਫੋਲਦੇ ਵਿਚ ਦਰਬਾਰ ਭਾਈ

*ਭਾਈ ਗਯਾਨ ਸਿੰਘ ਜੀ ਤਾਂ ਇਹ ਚੋਰੀ ਹੰਸ ਰਾਮ ਦੇ ਜੁੰਮੇ ਲਾਉਂਦੇ ਹਨ ਪਰ ਗੁਰ ਬਿਲਾਸ ਵਿਚ ਰੋਸ਼ਨ ਸਿੰਘ ਨਾਮ ਲਿਖਯਾ ਹੈ ਯਥਾ

ਯਾਂ ਬਿਧ ਸੋ ਤਾਂਤੇ ਨਿਜ ਲਈ। ਚੋਰੀ ਜੋ ਰੋਸਨ ਸਿੰਘ ਕਈ।
(ਗੁਰ ਬਿਲਾਸ ਅਧ ੧੭ ਛੰਦ ੨੨)

ਪਲੇ ਕੀ ਰਹਿੰਦਾ ਕਰਤਾਰ ਸਿੰਘਾ ਨਿੰਦਾ ਹੋਵੰਦੀ ਗਲੀ ਬਜ਼ਾਰ ਭਾਈ

ਬਾਜ਼ੀਗਰਾਂ ਦੀ ਬਾਜ਼ੀ ਤੇ ਗੁਰਬਾਣੀ ਦਾ ਅਦਬ .

ਇਕ ਦਿਨ ਆਨੰਦ ਗੜ੍ਹ ਗੁਰੂ ਬੈਠੇ ਬਾਜ਼ੀਗਰਾਂ ਤਮਾਸ਼ਾਦਿਖਾਇਆ ਜੀ
ਬੜੇ ਕਰਤਬ ਖੇਲ ਦਿਖਾਇ ਓਹਨਾਂ ਪੈਸਾ ਗੁਰਾਂ ਨ ਇਕ ਦਿਵਾਇਆ ਜੀ
ਚਲੇ ਗਏ ਚੁਪ ਕੀਤੇ ਹੀ ਵਲ ਮਹਿਲਾਂ ਉਹਨਾਂ ਵਲ ਨਧਯਾਨ ਲਗਾਇਆ ਜੀ
ਓਹ ਗਰੀਬ ਹੈਰਾਨ ਹੋ ਰਹੇ ਵਿਹੰਦੇ ਗੁਰ ਘਰੋਂ ਨ ਹਥ ਕੁਝ ਆਇਆ ਜੀ
ਇਕ ਸਿਖ ਨੇ ਓਹਨਾਂ ਤੇ ਤਰਸ ਕਰਕੇ ਇਉਂ ਕਰੋ ਤੁਸੀਂ, ਸਮਝਾਇਆ ਜੀ
ਕੁਝ ਸ਼ਬਦ ਜੇ ਤੁਸਾਂਨੂੰ ਯਾਦ ਹੋਣ ਗੇ ਤੁਸੀਂ ਗਾਵਯੋਂ ਆਨ ਸਿਖਾਇਆ ਜੀ
ਥੋੜੀ ਰਾਤ ਗਈ ਆ ਕੇ *ਉਹੋ ਅਗੇ ਓਹਨਾਂ ਢੋਲਕ ਨੂੰ ਖੜਕ ਇਆ ਜੀ
ਆਦਿ ਗੁਰੂਜੀ ਦਾ ਸ਼ਬਦ ਯਾਦ ਸੀ ਕੋਈ ਸੋਹਣੀਸੁਰ ਰਲਾ ਕੇ ਗਾਇਆ ਜੀ
ਓਹਨਾਂ ਰਾਗ ਕਲਿਆਨ ਦਾ ਗਾਵਿਆ ਸੀ ਸਤਿਗੁਰੂ ਜੀ ਦੇਮਨ ਭਾਇਆ ਜੀ
ਸੋਹਨੇ ਬਸਤ੍ਰ ਵਛਾ ਬੈਠਾਉ ਇਹਨਾਂ ਮਹਾਂਰਾਜ ਨੇ ਹੁਕਮ ਫਰਮਾਇਆ ਜੀ
ਓਹਨਾਂ ਭੋਗ ਪਾ ਆਖਿਆ ਦਿਹੋ ਭੇਟਗੁਰ ਸਬਦ ਦੀ, ਅਸਾਂ ਸੁਨਾਇਆ ਜੀ
ਸੌ ਦਮੜਾ ਲਿਆਉ ਜਾ ਮਾਤਾ ਜੀ ਤੋਂ ਇਕ ਸਿਖ ਦੇ ਤਈਂ ਦੁੜਾਇਆ ਜੀ
ਸਿਖ ਗਿਆ ਮਾਤਾ ਜੀ ਨੇ ਗਲ ਸੁਣਕੇ ਟਾਲ ਛੋਡਿਆ ਨਾਹਿ ਦਵਾਇਆ ਜੀ
ਤਿਨ ਵਾਰ ਕੀਤੀ ਮੋੜ ਘੇੜ ਏਵੇਂ ਗੁਸੇ ਹੋ, ਫਿਰ ਹੁਕਮ ਚੜ੍ਹਾਇਆ ਜੀ
ਜਾਹ ਕਹੁ ਹੁਣ ਪੰਜ ਹਜ਼ਾਰ ਦੇਵੋ ਕਿਵੇਂ ਜਾਇ ਹੁਣ ਹੁਕਮ ਪਰਤਾਇਆ ,ੀ
ਸਿਖਾਂ ਜਾ ਕਹਿਆ, ਮਾਤਾ ਜੀ ਹਠ ਕਰਕੇ ਧੰਦਾ ਕਾਸ ਨੂੰ ਤੁਸਾਂ ਵਧਾਇਆ ਜੀ
ਅੰਤ ਪੰਜ ਸੌ ਥਾਲ ਦੇ ਵਿਚ ਪਾ ਕੇ ਫੇਰ ਮਾਤਾ ਜੀ ਨੇ ਭਿਜਵਾਇਆ ਜੀ
ਇਉਂ ਸ਼ਬਦ ਦਾ ਅਦਬ ਕਰਤਾਰ ਸਿੰਘਾ ਸਤਿਗੁਰਾਂ ਨੇ ਕਰ ਦਿਖਾਇਆ ਜੀ

੧੭੬੦ ਬਿਃ ਸਤਿਗੁਰਾਂ ਦੇ ਕੁਰਖੇਤਰ ਵਿਚ ਦਰਸ਼ਨ

ਕਿਨਾ ਚਿਰ ਅਸਵਾਰੀ ਨਚੜ੍ਹੀ ਕਿਧਰੇ ਸਮਾਂ ਬੈਠਿਆਂ ਐਵੇਂ ਲੰਘ ਇਆ ਜੀ
ਸਾਰੇ ਖਾਲਸਾ ਜੀ ਕਾਹਲੇ ਪੈ ਰਹੇ ਸਨ ਦਿਲ ਵਿਹਲਆਂ ਦਾ ਉਕਤਾਇਆ ਜੀ
ਮੇਲਾ ਸੂਰਜ਼ ਗ੍ਰਹਿਣ ਦਾ ਆਇ ਗਿਆ ਸੈਰ ਕਰਨਾ ਸਭ ਨੇ ਚਾਹਿਆ ਜੀ
ਸਿਖਾਂ ਸੇਵਕਾਂ ਤੇ ਪਰਵਾਰ ਰਲ ਕੇ ਏਸ ਗਲ ਉਤੇ ਜ਼ੋਰ ਪਾਇਆ ਜੀ
ਮਹਾਂਰਾਜ ਜੀ ਚਲੀਏ ਮੇਲੇ ਉਤੇ ਬਹੁਤੀ ਵਾਰ ਪਰਵਾਰ ਸੁਨਾਇਆ ਜੀ
ਮਰਜ਼ੀ ਸਭਦੀ ਵੇਖ ਕੇ ਗੁਰੂ ਜੀ ਨੇ ਦੇਹਿ ਹੁਕਮ ਰਣਜੀਤ ਸਿੰਘ ਵਜਾਇਆ ਜੀ

*ਹੁਣ ਜਿਹੜੀ ਡਿਉੜੀ ਢਠੀ ਪਈ ਹੈ।

ਘੋੜੇ ਲੈ ਅਸਵਾਰ ਪਰਵਾਰ ਸਾਰਾ ਸ੍ਰੀ ਖਾਲਸੇ ਕੂਚ ਬੁਲਾਇਆ ਜੀ
ਪਹੁੰਚ ਗਏ ਥਨੇਸਰ ਬਹੁਤ ਜਲਦੀ ਵੱਲ ਦੱਖਨ ਰੁਖ ਪ੍ਰਤਾਇਆਂ ਜੀ
ਅੱਗੇ ਪਈ ਜਮਾਤ ਸੀ ਜੋਗੀਆਂ ਦੀ ਮਦਨ ਨਾਥ ਪਛਾਨ ਕੇ ਆਇਆ ਜੀ
ਸਤਿਗੁਰਾਂ ਨੇ ਘੋੜਾ ਖਲ੍ਹਾਰ ਲਿਆ ਓਸ ਆ, ਆਦੇਸ ਬੁਲਾਇਆ ਜੀ
ਓਥੇ ਖੜਿਆਂ ਜੋਗੀ ਪ੍ਰਸ਼ਨ ਕੀਤਾ ਬੁਰਕਾ ਸ਼ੇਰ ਦਾ ਹੈ ਤੁਸਾਂ ਪਾਇਆ ਜੀ
ਸਿੱਧਾਂ, ਜੋਗੀਆਂ ਤੋਂ ਅੰਦਰ ਵੱਧ ਕਰਨੀ ਤੁਹਾਡਾ ਭੇਦ ਨ ਕਿਸੇ ਥਿਆਇਆ ਜੀ
ਬੋਲੇ ਸਤਿਗੁਰੂ ਰਾਜ ਮਲੇਛ ਵਧਿਆ ਹੈ ਪਰਜਾ ਤਈਂ ਸਤਾਇਆ ਜੀ
ਦੁਸ਼ਟ ਦੰਡ ਤੋਂ ਬਿਨਾਂ ਨ ਆਉਣ ਕਾਬੂ ਏਸ ਲਈ ਹੈ ਖੰਡਾ ਉਠਾਇਆ ਜੀ
ਯੋਗੀ ਆਖਯਾ, ਸਾਡੀ ਹਮਾਇਤ ਚਾਹੀਏ, ਸ੍ਰੀ ਮੁਖ ਤੋਂ ਆਪ ਫਰਮਾਇਆ ਜੀ
ਸ੍ਰੀ ਖਾਲਸੇ ਨੂੰ ਮਹਾਰਾਜ ਜੀ ਦੀ ਅਸਾਂ ਹੈ ਗੋਦੀ ਵਿਚ ਪਾਇਆ ਜੀ
ਹੈ ਮੇਲ ਸਕਾਰਥਾ ਜੱਗ ਅੰਦਰ ਨਹੀ ਹਮਾਇਤੀ ਕੋਈ ਬਨਾਇਆ ਜੀ
ਮਿਲ ਗਿਲ ਲੰਘ ਆਇ ਕਰਤਾਰ ਸਿੰਘਾ ਵੇਖ ਥਾਂ ਖੁਲ੍ਹੀ ਡੇਰਾ ਲਾਇਆ ਜੀ

ਤਥਾ

ਆਪ ਪੱਛਮ ਦੀ ਬਾਹੀ ਵੱਲ ਆਏ ਅਟਨਾ ਸ਼ਾਹ *ਦੀ ਇਕ ਅਟਾਰੀ ਸੀ ਜੀ
ਓਸਦੇ ਪਾਸ ਸਤਿਗੁਰਾਂ ਨੇ ਲਾਯਾ ਡੇਰਾ ਸਾਰੀ ਰਾਤ ਹੀ ਓਥੇ ਗੁਜ਼ਾਰੀ ਸੀ ਜੀ
ਦਿਨੇ ਵਿਚ ਮੇਲੇ ਖਬਰ ਹੋਇ ਗਈ ਉਲਟੀ ਦੇਖਣ ਨੂੰ ਖਲਕ ਸਾਰੀ ਸੀ ਜੀ
ਸਤਿਗੁਰਾਂ ਦਾ ਵੇਖ ਕੇ ਸ਼ਾਨ ਭਾਰਾ ਮੋਹਿਤ ਰਹੇ ਨਰ ਨਾਰੀ ਸੀ ਜੀ
ਹੋਇ ਬ੍ਰਹਿਮਨ ਆਇਕੇ ਬਹੁਤ ਕੱਠੇ ਦਿਤਾ †ਦਾਨ ਸਤਿਗੁਰਾਂ ਨੇ ਭਾਰੀ ਸੀ ਜੀ
ਯੱਸ ਫੈਲਿਆ ਬਹੁਤ ਕਰਤਾਰ ਸਿੰਘਾ ਗੁਰ ਮੂਰਤ ਲੱਗਦੀ ਪਿਆਰੀ ਸੀ ਜੀ

*ਸਤਿਗੁਰਾਂ ਨੂੰ ਸਿੰਘ, ਸ੍ਰੀ ਖਾਲਸ ਮਹਾਰਾਜ ਕਰਕੇ ਬੁਲਾਉਂਦੇ ਸਨ।

†ਤਵਾਰੀਖ ਵਿਚ ਲਿਖਯਾ ਹੈ ਕਿ ਗ੍ਰਹਿਣ ਦੇ ਵੇਲੇ ਸਤਿਗੁਰਾਂ ਨੇ ਇਕ ਗਧੇ ਤੇ ਬਹੁਤ ਸਾਰਾ ਸੋਨੇ ਦਾ ਸਮਾਨ ਪਵਾ ਕੇ ਆਖਯਾ ਕਿ ਜਿਸ ਨੇ ਸਾਡਾ ਪਰੋਹਤ ਬਨਣਾ ਹੈ, ਓਹ ਇਹ ਗਧਾ ਦਾਨ ਲੈ ਲਵੇ। ਜਦ ਕਿਸੇ ਪੰਡੇ ਨੇ ਇਹ ਹੀਆ ਨਾ ਕੀਤਾ ਤਾਂ ਰਾਮ ਦੱਤ ਦੇ ਪੁਤ ਮਨੀ ਰਾਮ ਨੇ ਉਹ ਦਾਨ ਲੈ ਲਿਆ। ਸਤਿਗੁਰ ਜੀ ਉਸ ਤੇ ਬੜੇ ਖੁਸ਼ ਹੋਏ। ਜਿਥੇ ਮਨੀ ਰਾਮ ਦੇ ਘਰ ਮਾਤਾ ਜੀ ਉਤਰੇ ਸਨ ਉਥੇ ਗੁਰਦਵਾਰਾ ਹੈ। ਰਾਮ ਦੱਤ ਦੀ ਬੇਟੀ ਨੇ ਮਾਤਾ ਜੀ ਪਾਸੋਂ ਇਕ ਪੰਜ ਗ੍ਰੰਥੀ ਤੇ ਇਕ ਪੋਥੀ ਸਾਖੀਆਂ ਦੀ ਲੈ ਲਈ। ਫੇਰ ਜਿਨ੍ਹਾਂ ਨੂੰ ਓਹ ਹਮੇਸ਼ਾਂ ਪੂਜਦੀ ਰਹੀ ਅੰਤ ਮਰਨ ਤੋਂ ਪਹਿਲਾਂ ਇਕ ਆਲੇ ਵਿਚ ਰਖ ਕੇ ਬੰਦ ਕਰ ਗਈ। ਸੰਮਤ ਅਠਾਰਾਂ ਸੌ ਬਹੱਤਰ ਵਿਚ ਮਨੀ ਰਾਮ ਦੇ ਪੋਤੇ ਸੋਲੀ ਮਿਸਰ ਨੇ ਮਕਾਨ ਬਨਾਣ ਵਾਸਤੇ ਉਹ ਦੀਵਾਰ ਗਿਰਾਈ ਤਾਂ ਉਹ ਦੋਵੇਂ ਚੀਜ਼ਾਂ ਆਲੇ ਵਿਚੋਂ ਨਿਕਲ

[ਬਾਕੀ ਦੇਖੋ ਸਫਾ ੫੨੨ ਦੇ ਹੇਠਾਂ]

ਤਥਾ

ਇਕ ਕਿੰਗੁਰੀਆ ਰਾਮ ਦੱਤ ਬ੍ਰਹਿਮਨ ਓਹ ਆਖਦਾ ਸੁਨੋ ਦਾਤਾਰ ਗੁਰ ਜੀ
ਮੈਨੂੰ ਧਨ ਦੇ ਲੈਣ ਦੀ ਲੋੜ ਨਾਹੀ ਸੱਚੀ ਦਾਤ ਬਖਸ਼ੋ ਬਖਸ਼ਨ ਹਾਰ ਗੁਰ ਜੀ
ਫੜੋ ਹੱਥ ਮੇਰਾ ਰਖੋ ਵਿਚ ਚਰਨਾਂ ਤਰਾਂ ਭਵ ਸਾਗਰ; ਸੰਸਾਰ ਗੁਰ ਜੀ
ਗੁਰਾਂ ਆਖਯਾ ਚੰਗਾ ਭਈ ਏਵੇਂ ਹੀ ਸਹੀ ਬੇੜਾ ਕਰ ਦਿਤਾ ਉਹਦਾ ਪਾਰ ਗੁਰ ਜੀ
ਮਿਹਰਬਾਨ ਹੋਕੇ ਓਹਨੂੰ ਬਖਸ਼ਦੇ ਮੁੜ ਇਕ ਘੋੜਾ ਤੇ ਇਕ ਕਟਾਰ ਗੁਰ ਜੀ
ਤਾਰੇ ਜੀਵ ਬੇਅੰਤ ਕਰਤਾਰ ਸਿੰਘਾ ਬੈਠੇ ਰਹੇ ਲਾ ਸ਼ਾਹੀ ਦਰਬਾਰ ਗੁਰ ਜੀ

ਧਨਖ ਵਿਦਯਾ

ਦੂਜੇ ਦਿਨ ਆਯਾ ਮਦਨ ਨਾਥ ਓਥੇ ਗੱਲ ਵਿਚ ਦਰਬਾਰ ਚਲਾਈ ਏ ਜੀ
ਮੈਂ ਸੁਨਿਆਂ ਆਪ ਨੇ ਕਲੂ ਅੰਦਰ ਧਨਖ਼ ਵਿਦਯਾ ਬਹੁਤ ਕਮਾਈ ਏ ਜੀ
ਤ੍ਰੇਤੇ ਵਿਚ ਹੋਇ ਰਾਮ ਜੀ ਧਨਖ ਧਾਰੀ ਦਵਾਪਰ ਅਰਜਨ ਹੱਦ ਮੁਕਾਈ ਏ ਜੀ
ਹੁਣ ਆਪ ਦਾ ਸੁਣੀਦਾ ਯੱਸ ਭਾਰਾ ਕੁਝ ਕਰ ਕੇ ਹੁਨਰ ਦਿਖਾਈ ਏ ਜੀ
ਗੁਰਾਂ ਆਖਯਾ ਸਿਧ ਜੀ ਵੇਖ ਲਵੋ ਟੰਕੋਰ ਫੜ ਧਨਖ ਲਗਾਈ ਏ ਜੀ
ਚਿੱਲਾ ਖਿੱਚ ਕੇ ਛਡਿਆ ਤੀਰ ਤਿੱਖਾ ਕੜ ਕੜ ਕਰ, ਜੋਹ ਅਰੜਾਈ ਏ ਜੀ
ਓਥੋਂ ਮੁਗਲ ਦੀ ਗੜੀ ਸੀ ਕੋਹ ਪੂਰੀ ਟੱਪ ਗਿਆ ਨਿਗ੍ਹਾ ਦੁੜਾਈ ਏ ਜੀ
ਜੋਗੀ ਹੋਇਆ ਹੈਰਾਨ ਕਰਤਾਰ ਸਿੰਘਾ ਵਾਹ ਵਾਹ ਦੀ ਧੁਨੀ ਉਠਾਈ ਏ ਜੀ

ਤਥਾ

ਮਦਨ ਨਾਥ ਕਹਿਆ ਕਦੇ ਦੇਸ ਸਾਡੇ ਫੇਰਾ ਵੱਲ ਕਟਾਸ ਦੇ ਪਾਵਨਾ ਜੀ
ਟਿਲਾ ਬਾਲ ਗੁੰਦਾਈ ਮਸ਼ਹੂਰ ਭਾਰਾ ਦਰਸ ਜੋਗੀਆਂ ਤਈਂ ਦਿਖਾਵਨਾ ਜੀ

---

[੫੨੧ ਸਫੇ ਦੇ ਨੋਟ ਦੀ ਬਾਕੀ]

ਆਇਆਂ। ਓਸ ਨੇ ਓਹ ਦੋਵੇਂ ਪੋਥੀਆਂ ਸ: ਅਮਰ ਸਿੰਘ ਸਿੰਘਪੁਰੀਏ ਨੂੰ ਦੇ ਦਿਤੀਆਂ। ਓਹਨੇ ਮਹਾਰਾਜੇ ਰਣਜੀਤ ਸਿੰਘ ਜੀ ਪਾਸ ਪੁਚਾ ਦਿਤੀਆਂ। ਸਾਖੀਆਂ ਦੀ ਪੋਥੀ ਨੱਥਾ ਸਿੰਘ ਕੌਂਕੇ ਨੇ ਪੜ ਕੇ ਸੁਣਾਈ। ਇਉਂ ਅਰਥ ਕੀਤੇ ਕਿ 'ਲਾਹੌਰ ਸੰਮਨ ਬੁਰਜ ਵਿਚ ਅੰਗਰੇਜ਼ੀ ਤੰਬੂਰ ਵਜੇਗਾ ਤੇ ਪੰਥ ਵਿਚ ਦੀਪ ਸਿੰਘ ਰਾਜ ਕਰੇਗਾ।' ਮਹਾਰਾਜੇ ਨੇ ਸਚ ਮੰਨ ਕੇ ਕਲਕਤਯੋਂ ਅੰਗਰੇਜ਼ੀ ਵਾਜਾ ਮੰਗਵਾ ਕੇ ਸੰਮਨ ਬੁਰਜ ਵਿਚ ਵਜਵਾ ਦਿਤਾ ਅਤੇ ਆਪਣੇ ਛੋਟੇ ਪੁਤ੍ ਦਾ ਨਾਮ ਦਲੀਪ ਸਿੰਘ ਰਖ ਦਿਤਾ। ਏਸੇ ਖ਼ੁਸ਼ੀ ਵਿਚ ਮਹਾਰਾਣੀ ਜਿੰਦ ਕੌਰਾਂ ਨੇ ਨਥਾ ਸਿੰਘ ਨੂੰ ਲਖ ਰੁਪਏ ਦੀ ਸਾਲਾਨਾ ਜਾਗੀਰ ਦੇ ਦਿਤੀ। ਮਹਾਰਾਜੇ ਸ਼ੇਰ ਸਿੰਘ ਨੇ ਈਰਖਾ ਕਰ ਕੇ ਨਥਾ ਸਿੰਘ ਨੂੰ ਕਸ਼ਮੀਰ 'ਚ ਕੈਦ ਕਿਤਾ। ਏਸੇ ਹੀ ਭੁਲੇਖੇ ਨੇ ਵਿਚਾਰੇ ਦਲੀਪ ਸਿੰਘ ਨੂੰ ਦੇਸ ਨਿਕਾਲਾ ਦਵਾਯਾ। [ਦੇਖੋ ਦਾਸ ਦਾ ਬਨਾਇਆ ਗਰੰਥ ਦਰਬਾਰ ਖਾਲਸਾ ਜਿਸ ਵਿਚ ਸਿੱਖ ਰਾਜ ਦੇ ਅਖੀਰਲੇ ਹਾਲ ਬੜੀ ਖੋਜ ਨਾਲ ਦਰਜ ਕੀਤੇ ਹਨ। ਤੀਜੀ ਵਾਰ ਛਪ ਕੇ ਹਥੋਂ ਹਥੀਂ ਵਿਕ ਰਿਹਾ ਹੈ]।

ਗੁਰਾਂ ਆਖਯਾ ਡਾਦੇ ਦਾ ਹੁਕਮ ਨਾਹੀਂ, ਏਥੋਂ ਪੂਰਬ ਨੂੰ ਹਟ ਜਾਵਨਾ ਜੀ
ਸੱਚ ਖੰਡ ਨੂੰ ਓਥੋਂ ਹੀ ਚਲੇ ਜਾਣਾ ਏਸੇ ਤਰ੍ਹਾਂ ਅਕਾਲ ਨੂੰ ਭਾਵਨਾ ਜੀ
ਸਾਡੇ ਪਿਛੋਂ ਸਾਡਾ ਪੰਥ ਆਊ ਓਥੇ ਤੁਰਕ ਰਾਜ ਨੂੰ ਜਿਸ ਗਵਾਵਨਾ ਜੀ
ਜਿੰਨਾ ਹੁਕਮ ਸਾਨੂੰ ਕਰਤਾਰ ਸਿੰਘਾ ਦੇਸ ਦੇਹ ਵਿਚ ਓਨਾ ਬਜਾਵਨਾ ਜੀ

ਕੁਰਖੇਤਰ ਤੋਂ ਵਾਪਸੀ

ਦਿਨ ਦੋ ਕੁਰਖੇਤਰ ਦੇ ਵਿਚ ਰਹੇ ਫੇਰ ਵਾਗ ਪਿਛਾਂਹ ਪਰਤਾਵੰਦੇ ਨੇ
*ਜੋਤੀਸਰ, ਪਹੋਇ ਦੇ ਰਾਹ ਹੋ ਕੇ ਸਿਆਨੇ ਪਿੰਡ ਆ ਕੇ ਡੇਰਾ ਲਾਵੰਦੇ ਨੇ
ਡੂੰਡੇ ਬਾਢੀ ਦੀ ਏਥੇ ਔਲਾਦ ਰਹਿੰਦੀ ਦਰਸ ਸੰਗਤਾਂ ਤਈ ਦਵਾਵੰਦੇ ਨੇ
ਓਥੋਂ ਆਵਲ ਖੇੜੀ ਕਰਤਾਰ ਸਿੰਘਾ ਅੱਗੇ ਲੰਘ ਵਹੀਰ ਤੋਂ ਆਵੰਦੇ ਨੇ

ਆਵਲ ਖੇੜੀ ਵਾਲੀ ਮਾਈ

ਅਗੇ ਛੜੀ ਅਸਵਾਰੀ ਹੀ ਆ ਰਹਿਸਨ ਇਕ ਮਾਈ ਨੇ ਦੂਰੋਂ ਪਛਾਨ ਕਰ ਕੇ
ਅਗ੍ਹਾਂ ਹੋ ਕੇ ਘੋੜੇ ਦੀ ਵਾਗ ਫੜ ਲਈ ਕੀਤੀ ਬੇਨਤੀ ਪਯਾਰ ਮਹਾਨ ਕਰ ਕੇ
ਸਤਿਗੁਰੂ ਜੀ ਛਕ ਕੇ ਕੁਝ ਜਾਵੋ ਸੁਣ ਸਾਹਿਬ, ਓਧਰ ਧਯਾਨ ਕਰ ਕੇ
ਕਹਿੰਦੇ ਜੋ ਹਾਜ਼ਰ ਝੱਟ ਲੈ ਆ ਓਹ, ਲਗੇ ਦੇਰ ਨ ਕੁਝ ਬਣਾਨ ਕਰ ਕੇ
ਮਾਈ ਦੁਧ ਦੇ ਭਰ ਲਿਆਈ ਭਾਂਡੇ ਰਖੇ ਸਤਿਗੁਰਾਂ ਦੇ ਅਗੇ ਆਨ ਕਰ ਕੇ
ਆ ਗਿਆ ਵਹੀਰ ਕਰਤਾਰ ਸਿੰਘਾ ਪੀਤਾ ਸਭ ਨੇ ਦੁਧ ਪਰਵਾਨ ਕਰ ਕੇ

ਮਾਈ ਨੂੰ ਵਰ

ਦੁਧ ਪੀ ਕੇ ਸਾਹਿਬ ਪਰਸੰਨ ਹੋਏ ਵਿਚ ਪਲਕ ਦੇ ਮਾਈ ਨੂੰ ਤਾਰਿਆ ਜੀ
ਦੁਧ ਪੁਤ ਦੀ ਤੋਟ ਨ ਰਹੇ ਤੇਰੇ ਫੇਰ ਵਾਕ ਭਵਿਖਤ ਉਚਾਰਿਆ ਜੀ
ਸੁਣ ਉਦੇ ਸਿੰਘਾ ਮਾਈ ਭਾਗ ਵਾਲੀ ਸਮਾ ਉਮਰ ਦਾ ਏਸ ਗੁਜ਼ਾਰਿਆ ਜੀ
ਹੁਣ ਮਰ ਕੇ ਜੰਮੇਗੀ ਵਿਚ ਮਾਝੇ ਹੋਵੇ ਗਲ ਪ੍ਰਤੱਖ ਵਿਚਾਰਿਆ ਜੀ
ਜੁੱਮਨ ਜਤੀ ਇਹਦੇ ਘਰ ਪੁਤ ਜਮੇ ਸਮੇਂ ਸਿਰ ਉਗੇ ਬੀਜ ਡਾਰਿਆ ਜੀ
ਹੋਈ ਠੀਕ ਉਹ ਗਲ ਕਰਤਾਰ ਸਿੰਘਾ ਇਹ ਬਜ਼ੁਰਗਾਂ ਭੇਦ ਪਸਾਰਿਆ ਜੀ

ਉਦੇ ਸਿੰਘ

ਉਦੇ ਸਿੰਘ ਜੰਗੀ ਬੀਰ ਗੁਰੂ ਜੀ ਦਾ ਕਹਿੰਦਾ ਮੈਨੂੰ ਭੀ ਕੁਝ ਵਿਚਾਰ ਹੋਵੇ
ਮੇਰਾ ਕੀਹ ਭਵਿੱਖਯਤ ਵਿਚ ਹੋਊ ਕਿਵੇਂ ਸਤਿਗੁਰੋ ਮੇਰਾ ਉਧਾਰ ਹੋਵੇ
ਸਤਿਗੁਰ ਬੋਲੇ ਪਿਆਰਾ ਸਿੱਖ ਸਾਡਾ ਤੇਰਾ ਪੰਥ ਵਿਚ ਬਹੁਤ ਸਤਿਕਾਰ ਹੋਵੇ
ਜਨਮ ਪੰਜਵਾਂ ਧਰੇਂ ਕਰਤਾਰ ਸਿੰਘਾ ਭਾਣਾ ਤਦੋਂ ਅਚਰਜ ਕਰਤਾਰ ਹੋਵੇ

*ਜੋਤੀ ਸਰ ਓਹ ਥਾਂ ਹੈ, ਜਿਥੇ ਅਰਜਨ ਨੂੰ ਕ੍ਰਿਸ਼ਨ ਜੀ ਨੇ ਗੀਤਾ ਦਾ ਉਪਦੇਸ਼ ਕੀਤਾ ਸੀ।

ਯਥਾ ਚੌਪਈ:=ਉਦੇ ਸਿੰਘ ਬਾਬਤ

ਪ੍ਰਜਾ ਸੇਵਕ ਤੇ ਸੁਨਤ ਉਚਾਰੀ। ਪੰਥ ਖਾਲਸੇ ਕੀ ਸਰਦਾਰੀ।
ਚਾਰ ਬਾਰਲੈ ਕਰ ਹੋਇੰ ਮਾਲਕ। ਕਰਹਿੰ ਰਾਜ ਭਾਰੀ ਮਹਿਪਾਲਕ।
ਬਾਰ ਪੰਚਮੀ ਉਪਜੈਂ ਤਬੈ। *ਮੌਨ ਗਾਰਕੀ ਪ੍ਰਾਪਤੀ ਜਬੈ।
ਹੋਇ ਕਰਤਾਰ ਕੋ ਇਮ ਹੀ ਭਾਣਾ। ਰਾਜ ਖਾਲਸਾ ਕਰ ਹੈ ਮਾਣਾ।
[ਸੂਰਜ ਪ੍ਰਕਾਸ਼]

ਚਮਕੌਰ ਪਾਸ ਡੇਰਾ ਤੇ ਪਸਚਮ ਦੀ ਸੰਗਤ

ਆਵਲ ਖੇੜੀਓਂ ਚਲ ਚਮਕੌਰ ਆਏ ਦਿਨ ਦੋ ਕੂ ਰਹਿ ਡੇਰਾ ਡਾਰ ਓਥੇ
ਸੱਦੂ ਮੱਦੂ ਹੋਰੀ ਵਾਰਾਂ ਰਹੇ ਲਾਂਦੇ ਆਈਆਂ ਸੰਗਤਾਂ ਪਾ ਕੇ ਸਾਰ ਓਥੇ
ਪੱਛਮ ਦੇਸ ਦੀ ਸੰਗਤ ਬਹੁਤ ਸਾਰੀ ਪਹੁੰਚ ਗਈ ਅਗੋਂ ਪ੍ਰੀਤ ਧਾਰ ਓਥੇ
ਕਈਆਂ ਸਾਲਾਂ ਦਾ ਹੋਇਆ ਦਸਵੰਧ ਕੱਠਾ ਭੇਟਾ ਧਰੀ ਆ ਵਿਚ ਦਰਬਾਰ ਓਥੇ
ਸ੍ਰੀ ਅੰਮ੍ਰਿਤਸਰ ਦੀ †ਗੱਲ ਸਿੱਖਾਂ ਹੈ ਸੀ ਟੋਰ ਦਿੱਤੀ ਰੱਖ ਢਾਰ ਓਥੇ
ਗੁਰਾਂ ਉਚਾਰ ਬਚਨ ਕਰਤਾਰ ਸਿੰਘਾ ਸੁਣੇ ਸਿੱਖਾਂ ਨੇ ਕਰ ਵਿਚਾਰ ਓਥੇ

ਭਵਿਖਤ ਵਾਕ

ਯਥਾ—ਹਮ ਇਹ ਨਦੀ ਨ ਉਤਰਹਿੰ ਪਾਰ। ਬਖਸ਼ੀ ਆਨੰਦ ਪੁਰੀ ਉਦਾਰ।
ਸ੍ਰੀ ਅੰਮ੍ਰਿਤਸਰ ਪਹੁੰਚਹਿ ਨਾਹਿੰ। ਰਹਿੰ ਉਰੇ ਕੇ ਦੇਸਨ ਮਾਹਿੰ।
ਛੰਦ—ਰਾਮਦਾਸ ਸਰ ਸੰਗਤੀ ਨ੍ਹਾਵੈਂ ਸਭ ਨਿੱਤ।
ਛੇ ਜੋਜਨ ਗੁਰ ਨਗਰ ਵਾਸਹਿ ਹਮ ਆਵਹਿੰ ਮਿੱਤ।
ਬੈਠ ਦੁਲੀਚੇ ਚਵਰ ਢੁਰ ਸਿੱਖ ਦਰਸਨ ਚਿੱਤ।
ਸਿੰਘ ਲਾਖ ਦਸ ਏਕਠੇ ਗਜ ਬਾਜ ਸਮਿੱਤ।
ਲੂਟ ਪਿਆਰੀ ਮੇਰਿਆ ਘਰ ਧਨ ਕਾ ਖੇਤ।
ਸਭ ਸੰਗਤ ਨੂੰ ਮੇਲ ਲੌਂ ਕੋ ਕਰੌਂ ਨ ਛੇਤ।
ਪਹਿਲਾਂ ਆਵੈ ਉਦੈ ਸਿੰਘ ਫਿਤਕਾਰੀ ਫੇਤ।
ਭਾਣਾ ਮੰਨਯਾਂ ਸੀਸ ਪਰ ਹੋਇ ਜੀਵਨ ਜੇਤ।

ਮਾਈ ਗੁਰਦੱਈ

ਮਾਛੀ ਵਾੜਯੋਂ ਮਾਈ ਗੁਰਦੱਈ ਆਈ ਰੇਜਾ ਖੱਦਰ ਭੇਟਾ ਰਖਾਵੇਂਦੀ ਏ
ਗੁਰਾਂ ਆਖਯਾ ਸਾਂਭ ਕੇ ਰੱਖ ਤੂੰਹੇਂ ਇਹ ਅਮਾਨਤ ਸਾਨੂੰ ਇਉਂ ਭਾਵੰਦੀ ਏ

*ਅੰਗਰੇਜ਼ਾਂ ਦਾ ਖਾਤਮਾ। †ਸੰਗਤ ਨੇ ਪੁਛਯਾ ਮਹਾਰਾਜ ਆਪ ਸ੍ਰੀ ਅੰਮ੍ਰਿਤਸਰ ...ਨ ਦਿਓਗੇ? ਤਾਂ ਸਤਿਗੁਰਾਂ ਹੇਠਲੇ ਭਵਿਖਤ ਵਾਕ ਉਚਾਰਨ ਕੀਤੇ।

ਤੇਰੇ ਘਰ ਅਸੀਂ ਆਪੇ ਆ ਲਾਂ ਗੇ ਸਮੇਂ ਸਿਰ, ਓਹ ਸੁਣ ਬਿਸਮਾਵੰਦੀ ਏ
ਲੈ ਗਈ ਓਹ ਮੌੜ ਕਰਤਾਰ ਸਿੰਘਾ ਵਰਤਨ ਵਿੱਚ ਨ ਹੋਰ ਥਾਂ ਲਿਆਵੰਦੀ ਏ

ਵਾਕ ਕਵੀ

ਮਾਛੀ ਵਾੜੇ ਚਮਕੌਰ ਤੋਂ ਗਏ ਜਦੋਂ ਡੇਰਾ ਘਰ ਗੁਲਾਬੇ ਦੇ ਲਾਇਆ ਸੀ
ਓਹੋ ਰੇਜਾ ਗੁਰਦਈ ਤੋਂ ਮੰਗ ਲਿਆ ਨੀਲਾ ਓਸੇ ਦੇ ਤਈਂ ਰੰਗਾਇਆ ਸੀ
ਪੀਰ ਉਚਦੇ ਬਣ ਕੇ ਪਹਿਨਿਆਂ ਓਹ ਸਫ਼ਲ ਮਾਈਦਾ ਉਦਮ ਕਰਾਇਆ ਸੀ
ਗੁਰ ਬੇ ਪਰਵਾਹ ਕਰਤਾਰ ਸਿੰਘਾ ਜੋ ਚਾਹਿਆ ਖੇਲ ਰਚਾਇਆ ਸੀ

ਪਹਾੜੀ ਰਾਜਿਆਂ ਦੀ ਸ਼ੈਤਾਨੀ

ਬਾਜ਼ਾਂ ਵਾਲੇ ਦੇ ਖੇਲਾਂ ਨੂੰ ਕੌਨ ਜਾਨੇ ਕੀਹ ਰਹੇ ਸਨ ਖੇਡ ਖਿਡਾ ਭਾਈ
ਬਿਨ੍ਹਾਂ ਕਾਰਨੋਂ ਪਾਸ ਚਮਕੌਰ ਦੇ ਜੀ ਬੈਠ ਰਹੇ ਗੁਰੂ ਡੇਰਾ ਲਾ ਭਾਈ
ਕੁਝ ਫੌਜ ਤੇ ਕੁਝ ਸਮਾਨ ਜੰਗੀ ਲਿਆ ਆਨੰਦ ਪੁਰੋਂ ਮੰਗਾ ਭਾਈ
ਕਈ ਸਿੰਘ ਹੈਰਾਨ ਸਨ ਏਸ ਗਲੋਂ ਏਥੇ ਕਿਉਂ ਬੈਠੇ ਡੇਰਾ ਪਾ ਭਾਈ
ਇਹਨੀ ਦਿਨੀ ਹੀ ਦਿੱਲੀ ਨੂੰ ਜਾ ਰਹੇ ਦੋ, ਬਾਦਸ਼ਾਹੀ ਉਮਰਾ ਭਾਈ
ਪਹੁੰਚੀ ਖ਼ਬਰ ਅਜਮੇਰ ਨੂੰ ਜਿਸ ਵੇਲੇ ਓਸ ਰਾਜੇ ਲਏ ਬੁਲਵਾ ਭਾਈ
ਗੁਰੂ ਏਸ ਵੇਲੇ ਚਮਕੌਰ ਨੇੜੇ ਬੈਠਾ ਵਿੱਮ ਢਾਨਾ ਹੈ ਬਨਾ ਭਾਈ
ਫੌਜ ਥੋੜ੍ਹੀ ਤੇ ਥੋੜ੍ਹਾ ਸਮਾਨ ਓਥੇ ਲਈਏ ਆਪਨਾ ਦਾਉ ਫਬਾ ਭਾਈ
ਦਿੱਲੀ ਵੱਲ ਉਮਰਾ ਦੋ ਜਾ ਰਹਿ ਨੇ ਫੌਜ ਦਸ ਹਜ਼ਾਰ ਗਿਨਾ ਭਾਈ
ਸੱਪ ਮਾਹੀਏ ਵੈਰੀ ਦੀ ਵਿੱਚ ਛਾਤੀ ਵੇਲਾ ਜਾਇ ਨਾ ਖੁੰਝ ਖੁੰਝਾ ਭਾਈ
ਕੱਲ੍ਹ ਓਨ੍ਹਾਂ ਦਰਯਾ ਤੋਂ ਪਾਰ ਹੋਨਾ ਅਸੀਂ ਰੋਕੀਏ ਅਰਜ਼ ਸੁਨਾ ਭਾਈ
ਧਨ ਦੇ ਕੇ ਉਨ੍ਹਾਂ ਨੂੰ ਲੈ ਆਈਏ ਗੁਰ ਡੇਰੇ ਤੇ ਦੱਈਏ ਝੁਕਾ ਭਾਈ
ਕਰਨਾ ਏਸ ਵੇਲੇ ਕਾਬੂ ਗੁਰੂ ਸਹਿਲਾ ਖੁਸ਼ ਹੋਇ ਸਲਾਹ ਪਕਾ ਭਾਈ
ਦਿਤੇ ਭੇਜ ਵਕੀਲ ਕਰਤਾਰ ਸਿੰਘਾ ਦਗਾ ਕੀਤੋ ਨੇ ਵੇਲਾ ਤਕਾ ਭਾਈ

ਰਾਜਿਆਂ ਨੇ ਸੈਦੇ ਬੇਗ ਤੇ ਅਲਫ ਖਾਂ ਦਾ ਡੇਰੇ ਤੇ ਧਾਵਾ ਕਰਵਾ ਦੇਨਾ

ਦੇ ਕੇ ਲੋਭ ਉਮਰਾਵਾਂ ਨੂੰ ਲੈ ਆਏ ਫੌਜ ਚੜ੍ਹ ਆਈ ਦਸ ਹਜ਼ਾਰ ਜਲਦੀ
ਕਿਸੇ ਖ਼ਬਰ ਸਤਿਗੁਰਾਂ ਨੂੰ ਆਇ ਦਿੱਤੀ ਝੱਟ ਪੱਟ ਹੋ ਜਾਹੁ ਤਯਾਰ ਜਲਦੀ
ਆਹ ਨੇੜੇ ਹੀ ਵੈਰੀ ਦੀ ਫੌਜ ਭਾਰੀ ਕਰੀ ਆਉਂਦੀ ਏ ਮਾਰੋ ਮਾਰ ਜਲਦੀ
ਪਈ ਕੰਨ ਆਵਾਜ ਨਗਾਰਿਆਂ ਦੀ ਉਠੇ ਸੁਣ ਕੇ ਗੁਰੂ ਦਾਤਾਰ ਜਲਦੀ
ਵਜ ਪਿਆ ਰਣਜੀਤ ਜਾਂ ਵਿਚ ਡੇਰੇ ਫੌਜ ਖ਼ਾਲਸਾ ਹੋਈ ਹੁਸ਼ਯਾਰ ਜਲਦੀ

ਅੱਗਾ ਰੋਕ ਲਿਆ ਸਿੰਘਾਂ ਦੂਰ ਜਾਕੇ ਦਗ਼ਾ ਰਾਜਿਆਂ ਦਾ ਸਮਝ ਭਾਰ ਜਲਦੀ
ਫੌਜਾਂ ਦੋਇ ਮੁਕਾਬਲੇ ਵਿੱਚ ਹੋਈਆਂ ਚੱਲ ਪਈ ਗੋਲੀ ਤਲਵਾਰ ਜਲਦੀ
ਸਾਰ ਖੜਕ ਪਿਆ ਦੋਹਾਂ ਪਾਸਿਆਂ ਥੀਂ ਢਹਿਨ ਲਗੇ ਪੈਦਲ ਅਸਵਾਰ ਜਲਦੀ
ਸੈਦਾ ਬੇਗ਼ ਲੜ ਰਿਹਾ ਸੀ ਇਕ ਪਾਸੇ ਮਨ ਫੇਰਿਆ ਓਹਦਾ ਕਰਤਾਰ ਜਲਦੀ
ਦਿਲ ਖਿੱਚਯਾ ਗਿਆ ਕਰਤਾਰ ਸਿੰਘਾ ਸਤਿਗੁਰਾਂ ਦਾ ਕਰ ਦੀਦਾਰ ਜਲਦੀ

ਸੈਦੇ ਬੇਗ ਨੇ ਸਤਿਗੁਰਾਂ ਵਲ ਹੋ ਜਾਣਾ

ਸੈਦੇ ਬੇਗ ਦਿਲ ਕੋਈ ਦਲੀਲ ਫੁਰੀ ਕੀਤੇ ਕਰਮਾਂ ਦਾ ਫਲ ਆਨ ਲੱਗਾ
ਐਨ ਜੰਗ ਮਚੇ ਵਿਚ ਤਾੜ ਵੇਲਾ ਨਾਲ ਸਾਥੀਆਂ ਮਤਾ ਪਕਾਨ ਲੱਗਾ
ਤ੍ਰਾਹੀਏਂ ਲੱਗਾ ਪਾਤਸ਼ਾਹਵੇਂ ਅਲਫ ਖ਼ਾਂ ਦੇ ਫੌਜਤਈਂ ਉਲਟਾ ਲੜਾਨ ਲੱਗਾ
ਜਿਹੜੀ ਫੌਜ ਸਿੰਘਾਂ ਨਾਲ ਲੜ ਰਹੀ ਸੀ ਓਹਦਾ ਰੁਖ਼ਸ਼ਤਾਬ ਪਰਤਾਨ ਲੱਗਾ
ਏਸ ਗੱਲ ਨੂੰ ਸਿੰਘ ਭੀ ਤਾੜ ਗਏ ਅਲਫ ਖ਼ਾਂ ਇਹ ਵੇਖ ਘਬਰਾਨ ਲੱਗਾ
ਦੋਹਾਂ ਪਾਸਿਆਂ ਤੋਂ, ਡਾਢੇ ਹੋਇ ਹਲੇ ਵਰੀ ਕਦਮ ਪਿਛਾਂਹ ਹਟਾਨ ਲੱਗਾ
ਅਲਫ ਖਾਂ ਮੈਦਾਨ ਨੂੰ ਛੱਡ ਗਿਆ ਸਾਬ ਫਟਿਆ ਬਹੁਤ ਪਛੁਤਾਨ ਲੱਗਾ
ਛੱਡ ਗਿਆ ਸਾਮਾਨ ਕਰਤਾਰ ਸਿੰਘ ਤਰਫ਼ ਦਿੱਲੀ ਉਹ ਕਦਮ ਉਠਾਨ ਲੱਗਾ

ਸੈਦਾ ਬੇਗ ਨੇ ਹਜ਼ੂਰੀ ਵਿਚ ਆਉਣਾ

ਹਟ ਸਤਿਗੁਰੂ ਜੀ ਡੇਰੇ ਵਿਚ ਆਏ ਸਿੰਘ ਆਇ ਸੰਭਾਲ ਸਾਮਾਨ ਭਾਈ
ਸੈਦੇ ਬੇਗ ਭੀ ਹਾਜ਼ਰ ਹਜ਼ੂਰ ਹੋਇਆ ਕਰਦੇ ਬਚਨ, ਗੁਰੂ ਭਗਵਾਨ ਭਾਈ
ਆ ਖਾਨਾ ਕੰਧਾਰੀਆ ਚਿਰ ਪਿਛੋਂ ਆਇ ਮਿਲਯੋਂ ਵਿਚ ਮੈਦਾਨ ਭਾਈ
ਪਾਲੇ*ਚਿਰਾਂ ਦੇ ਬਚਨ ਕਰਤਾਰ ਸਿੰਘਾ ਮਰਦ ਕਰਕੇ ਬਚਨ ਨਭਾਨ ਭਾਈ

ਸਤਿਗੁਰਾਂ ਨੇ ਸ੍ਰੀ ਆਨੰਦਪੁਰ ਵਿਚ ਆਉਣਾ

ਫਤੇ ਪਾ ਆਚਨਕ ਵੈਰੀਆਂ ਤੇ ਖੁਸ਼ੀ ਵਿਚ ਰਣਜੀਤ ਵਜਵਾਵੰਦੇ ਨੇ
ਚਾ ਸ਼ਹੀਦਾਂ ਦਾ ਕਰ ਸਸਕਾਰ ਦਿੱਤਾ ਨਾਲੇ ਜ਼ਖ਼ਮੀਆਂ ਤਈਂ ਉਠਵਾਵੰਦੇ ਨੇ
ਡੇਰਾ ਸਾਂਭ ਸੰਭਾਲ ਕੇ ਮਾਲ ਸਾਰਾ ਚੱਲ ਪੁਰੀ ਆਨੰਦ ਨੂੰ ਆਵੰਦੇ ਨੇ
ਫਤੇ ਵੈਰੀਆਂ ਤੇ ਭਾਰੀ ਪਾ ਆਏ ਲੋਕ ਖੁਸ਼ੀਆਂ ਬਹੁਤ ਮਨਾਵੰਦੇ ਨੇ

---

*ਸਤਿਗੁਰਾਂ ਦੱਸਯਾ ਕਿ ਅਸੀਂ ਜਦ ਪਹਿਲ ਜਾਮੇ ਵਿਚ ਸਾਂ, ਤੂੰ ਸਾਨੂੰ ਕੰਧਾਰ ਵਿਚ ਮਿਲਯਾ ਸੈਂ। ਓਸ ਵੇਲੇ ਤੂੰ ਆਪਣੇ ਹਥਯਾਰਾਂ ਦੀ ਬੜੀ ਵਡਿਆਈ ਕੀਤੀ ਸੀ। ਤਦੋਂ ਬਚਨ ਹੋਯਾ ਸੀ ਕਿ ਕਦੇ ਲੋੜ ਦੇ ਵੇਲੇ ਤੈਨੂੰ ਭੀ ਬੁਲਾ ਲਵਾਂਗੇ। ਇਹ ਗੱਲ ਸੁਣਦਿਆਂ ਹੀ ਸੈਦਾ ਬੇਗ ਦੇ ਕਪਾਟ ਖੁਲ੍ਹ ਗਏ ਤੇ ਚਰਨਾਂ ਤੇ ਢਹਿ ਪਿਆ। ਬੱਸ, ਏਸ ਦਿਨ ਤੋਂ ਅਖੀਰ ਤੱਕ ਸਤਿਗੁਰਾਂ ਦੇ ਪਾਸ ਹੀ ਰਿਹਾ। ਅਖੀਰ ਵਡੇ ਜੰਗ ਵਿਚ ਸ਼ਹੀਦੀ ਪਾ ਜਨਮ ਮਰਨ ਦੇ ਸਾਗਰੋਂ ਪਾਰ ਹੋ ਗਿਆ।

ਨਾਵੇਂ ਪਾਤਸ਼ਾਹ ਦੇ ਜਾ ਕੇ ਦਿਹੁਰੇ ਤੇ ਸਤਿਗੁਰ ਪ੍ਰਸ਼ਾਦਿ ਕਰਵਾਵੰਦੇ ਨੇ
ਕਾਰੀ ਜ਼ਖਮੀਆਂ ਕਰ ਕਰਤਾਰ ਸਿੰਘਾ ਫੇਰ ਆਨੰਦ ਗੜ੍ਹ ਨੂੰ ਜਾਵੰਦੇ ਨੇ

ਸੈਦਾ ਬੇਗ ਨੇ ਸਾਰਾ ਭੇਦ ਖੋਲ੍ਹਣਾ ਤੇ ਖ਼ਾਲਸੇ ਜੀ ਦਾ ਗੁਸਾ

ਬੇਈਮਾਨੀ ਕੀਤੀ ਸਾਰੀ ਰਾਜਿਆਂ ਨੇ ਸੈਦਾ ਬੇਗ ਨੇ ਫੋਲ ਸੁਣਾਈ ਸਾਰੀ
ਰਾਹ ਜਾਂਦਿਆਂ ਅਸਾਂ ਨੂੰ ਸੱਦ ਲਿਆ ਕੀਤੀ ਰਾਜਿਆਂ ਨੇ ਕਾਰਵਾਈ ਸਾਰੀ
ਹੋਯਾ ਖਾਲਸੇ ਤੱਈਂ ਯਕੀਨ ਭਾਰਾ ਹੈ ਪਹਾੜੀਆਂ ਦੀ ਖੁੱਟਿਆਈ ਸਾਰੀ
ਲੈਣਾ ਬਦਲਾ ਨੀਕ ਕਰਤਾਰ ਸਿੰਘਾ ਕੀਤੀ ਆਪਣੇ ਥਾਂ ਪਕਿਆਈ ਸਾਰੀ

ਵਾਕ ਕਵੀ

ਇਹਨਾਂ ਗੱਲਾਂ ਵਿਚੋਂ ਸਾਫ਼ ਜ਼ਾਹਿਰ ਹੁੰਦਾ ਖੋਟ ਕਰਦੇ ਸਨ ਬੇਈਮਾਨ ਰਾਜੇ
ਗੁਰ, ਨਾਲ ਓਹਨਾਂ, ਮੇਲ ਸਦਾ ਚਾਹੁੰਦੇ ਨਿਤ ਕਰਦੇ ਬਦੀ ਸੈਤਾਨ ਰਾਜੇ
ਕੱਈ ਵਾਰ ਸਿੰਘ ਅਜ਼ਮਾਇ ਲਿਆ ਲਗੇ ਦਾ ਨੁਕਸਾਨ ਪੁਚਾਨ ਰਾਜੇ
ਇਹਨਾਂ ਨਾਲ ਕੀਹ ਮੇਲ ਕਰਤਾਰ ਸਿੰਘਾ ਮੂੰਹੋਂ ਮਿਠੇ ਦਿਲ ਖੋਟਰਖਾਨ ਰਾਜੇ

ਸਿੰਘਾਂ ਦੀ ਕਾਰ

ਏਸ ਜੰਗ ਤੋਂ ਸਿੰਘਾ ਦੇ ਦਿਲ ਫਟ ਗਏ ਅਜਮੇਰ ਦੇ ਦੇਸ ਸ਼ਕਾਰ ਚੜ੍ਹਦੇ
ਦੂਰ ਦੂਰ ਪਹਾੜਾਂ ਦੇ ਵਿੱਚ ਜਾਂਦੇ ਨਿੱਤ ਨਵੇਂ ਸੂਰਜ ਧੌਂਸਾ ਮਾਰ ਚੜ੍ਹਦੇ
ਇਹੋ ਮੂਢ ਸ਼ਤਾਨੀਆਂ ਸਾਰੀਆਂ ਦਾ ਬਦਲਾ ਲੈਣ ਨੂੰ ਹੋ ਖ਼ਬਰਦਾਰ ਚੜ੍ਹਦੇ
ਘਾਹ, ਪੱਠਾ ਤੇ ਬਾਲਨ ਲੈਣ ਜਾਂਦੇ ਜਥੇ ਜਥੇ ਬੰਨ੍ਹ ਕਈ ਜਥੇਦਾਰ ਚੜ੍ਹਦੇ
ਦੂਰ ਦੂਰ ਵਿਚ ਦੂਨ ਦੇ ਪਿਆ ਰੌਲਾ ਸਿੰਘ ਕਰਨ ਕੱਹੀ ਕਈ ਵਾਰ ਚੜ੍ਹਦੇ
ਪਰਜਾ ਰੋਇ ਉਠੀ ਕਰਤਾਰ ਸਿੰਘਾ ਸਿੰਘ ਖ਼ਤਰਾ ਖ਼ੌਫ਼ ਵਿਸਾਰ ਚੜ੍ਹਦੇ

ਵਾਕ ਕਵੀ

ਇਹ ਸ਼ਕਾਇਤਾਂ ਰੋਜ਼ ਅਜਮੇਰ ਸੁਣਦਾ ਕਰੇ ਨਿੱਤ ਹੀ ਹਾਲ ਪੁਕਾਰ ਪਰਜਾ
ਧਾੜੇ ਫ਼ਸਲ ਵਾੜੀ ਸਿੰਘਾਂ ਲੁੱਟ ਖਾਧੇ ਹੈ ਕਰ ਰੱਖੀ ਦੁੱਖਯਾਰ ਪਰਜਾ
ਕਰਦਾ ਬੇਈਮਾਨੀ ਅਜਮੇਰ ਪਾਪੀ ਦੁੱਖ ਓਸਦਾ, ਰਹੀ ਸਹਾਰ ਪਰਜਾ
ਏਹੋ ਹਾਲ ਜੇ ਰਿਹਾ ਕਰਤਾਰ ਸਿੰਘਾ ਛੱਡ ਰਾਜ ਹੋ ਜਾਇ ਗੀ ਬਹਾਰ ਪਰਜਾ

ਰਾਜਿਆਂ ਦੇ ਅੱਕਠ

ਗੁਰ ਵੱਸਦੇ ਰਾਜ ਅਜਮੇਰ ਦੇ ਵਿਚ ਓਹੋ ਰੱਖਦਾ ਸੀ ਬਹੁਤੀ ਖਾਰ ਭਾਈ
ਸਿੰਘਓਸੇ ਦਾ ਬਹੁਤ ਨੁਕਸਾਨ ਕਰਦੇ ਰਹਿੰਦਾ ਰਾਤ ਦਿਨੇ ਉਹ ਲਾਚਾਰ ਭਾਈ
ਹੋਇ ਸੱਜਰੇ ਜੰਗ ਚਮਕੌਰ ਪਿਛੋਂ ਖ਼ਾਰ ਵੱਧ ਗਈ ਬੇਸ਼ੁਮਾਰ ਭਾਈ
ਰਾਜੇ ਵਿਚ ਬਲਾਸ ਪੁਰ ਉਸ ਸਦੇ ਗੱਲਾਂ ਕੀਤੀਆਂ ਹੋ ਹੁਸ਼ਯਾਰ ਭਾਈ

ਵੇਖੋ ਰਾਜਿਓ ਰਾਣਯੋਂ ਦੇਸ ਸਾਡੇ ਗੁਰੂ ਵੱਧ ਰਿਹਾ ਬਿਸਯਾਰ ਭਾਈ
ਦਿਨੋ ਦਿਨ ਹੀ ਵਧਦਾ ਜਾਵੰਦਾ ਏ ਸਾਡੀ ਹਿੱਕ ਉਤੇ ਕੰਡਾ ਭਾਰ ਭਾਈ
ਮੈਂ ਪਿਟ ਰਿਹਾ ਪੁਟੋ ਜੰਮਦੇ ਨੂੰ ਵੈਰੀ ਪਲ ਰਿਹਾ ਖ਼ਬਰਦਾਰ ਭਾਈ
ਦਿਲ ਲਾ ਨ ਤੁਸਾਂ ਪਰਵਾਹ ਕੀਤੀ ਵੈਰੀ ਰਖਯਾ ਖ਼ਾਸ ਵਿਸਾਰ ਭਾਈ
ਹੁਣ ਫੜ ਗਿਆ ਜੜ੍ਹਾਂ ਦੂਰ ਤੋੜੀ ਕੀਤਾ ਸਾਰਿਆਂ ਨੂੰ ਦੁਖਯਾਰ ਭਾਈ
ਕਈ ਵਾਰ ਮੁਕਾਬਲੇ ਪਏ ਡਾਢੇ ਹੋਈ ਅੰਤ ਨੂੰ ਸਾਡੀ ਹੀ ਹਾਰ ਭਾਈ
ਰਾਤ ਦਿਨੇ ਪਏ ਖਤਰੇ ਰਾਜ ਦੇ ਨੇ ਵਿਚ ਫਿਕਰਾਂ ਚਿਤ ਲਾਚਾਰ ਭਾਈ
ਹੀਲਾ ਕਰੀਏ ਝਬ ਕਰਤਾਰ ਸਿੰਘਾ ਨਹੀਂ ਤਾਂ ਹੋਵਨਾ ਪਊ ਖ਼ਵਾਰ ਭਾਈ

ਰਾਜਿਆਂ ਦੀ ਸਲਾਹ

ਕਹਿਆ ਰਾਜਿਆਂ ਗੱਲ ਤਾਂ ਠੀਕ ਹੈ ਏਹ ਪਰ ਅਸੀਂ ਤਾਂ ਜ਼ੋਰ ਲਾ ਹਾਰ ਥਕੇ
ਚਾਲਾਂ ਸਾਰੀਆਂ ਅਸ੍ਾਂ ਨੇ ਚੱਲ ਲੱਈਆਂ ਜਮ੍ਹਾਂ ਹੋ ਹੋ ਜੌਹਰ ਦਿਖਾਰ ਥਕੇ
ਕਈ ਵਾਰ ਲਿਆ ਨਾਲ ਸੂਬਿਆਂ ਨੂੰ ਖਰਚ ਦੌਲਤਾਂ ਬੇਸ਼ੁਮਾਰ ਥਕੇ
ਫੌਜਾਂ ਸਾਡੀਆਂ ਮੂੰਹ ਨ ਕਰਨ ਸਿੱਧੇ ਰਾਜ ਪੂਤ ਬਹੁਤ ਦੁਖ ਸਹਾਰ ਥਕੇ
ਨਿੱਤ ਸੱਜਰੇ ਪਿੱਟਨੇ ਪਏ ਰਹਿੰਦੇ ਸਾਕ ਅੰਗ ਜਾਵਨ ਕਈ ਵਾਰ ਥਕੇ
ਮਿਲੇ ਸ਼ਾਹੀ ਇਮਦਾਦ ਤਾਂ ਕੰਮ ਸੌਰੇ ਲੜ ਲੜ ਅਸੀਂ ਬਹੁਤੀ ਵਾਰ ਥਕੇ
ਚਲੋ ਬਾਦਸ਼ਾਹ ਦੇ ਪਾਸ ਅਰਜ਼ ਕਰੀਏ ਅਸੀਂ ਗੁਰੂ ਤੋਂ ਹੋ ਲਾਚਾਰ ਥਕੇ
ਸਾਡੀ ਕਰੇ ਇਮਦਾਦ ਕਰਤਾਰ ਸਿੰਘਾ ਕਰ ਕਰ ਹੀਲੇ ਕਈ ਹਜ਼ਾਰ ਥਕੇ

ਰਾਜਿਆਂ ਨੇ ਬਾਦਸ਼ਾਹ ਪਾਸ ਅਰਜ਼ੀ ਭੇਜਨੀ

ਪੱਕੀ ਠਟ ਸਲਾਹ ਲਈ ਰਾਜਿਆਂ ਨੇ ਅਰਜ਼ੀ ਲਿਖੀ ਕਰੋ ਇਮਦਾਦ ਸਾਡੀ
ਬਾਈ ਧਾਰ ਰਿਆਇਆ ਹੈ ਆਪਦੀ ਏਹ ਗੁਰੂ ਕਰ ਰਿਹਾ ਪਤ ਬਰਬਾਦ ਸਾਡੀ
ਸ਼ਾਹੀ ਫੌਜ ਭੇਜੋ ਦੇ ਕੇ ਤੋਪਖਾਨੇ ਆ ਕੇ ਜ਼ਿੰਦ ਕਰਾਇ ਆਜ਼ਾਦ ਸਾਡੀ
ਤਖਤ ਤਾਜ ਦਾ ਵੈਰੀ ਹੈ ਗੁਰੂ ਭਾਰਾ ਕੀਤੀ ਜ਼ਿੰਦਗੀ ਬੇ-ਸਵਾਦ ਸਾਡੀ
ਜੇ ਹਜ਼ੂਰ ਨੇ ਬੇਪਰਵਾਹੀ ਕੀਤੀ ਪੱਟ ਦੇਹ ਗਾ ਬੇਖ ਬੁਨਯਾਦ ਸਾਡੀ
ਫੌਜ਼ਾਂ ਭਾਰੀਆਂ ਆਉਣ ਕਰਤਾਰ ਸਿੰਘਾ ਬਾਦਸ਼ਾਹ ਸੁਣਨੀ ਫ਼ਰਯਾਦ ਸਾਡੀ

ਵਾਕ ਕਵੀ

ਅਰਜ਼ੀ ਗਈ ਪਹਾੜ ਦੇਰਾਜਿਆਂ ਦੀ ਫੌਜਾਂ ਆਉਣ ਜਦ, ਫੇਰ ਸੁਣਾਇਆ ਜਾਊ
ਅਗੇ ਹੈਨ ਘੱਲੂਘਾਰੇ ਬਹੁਤ ਭਾਰੇ ਸਮੇ ਸਿਰ ਉਹ ਰੰਗ ਦਿਖਾਇਆ ਜਾਊ
ਸੁਣੋ ਹੋਰ ਚਰਿੱਤ੍ਰ ਸਾਹਿਬਾਂ ਦੇ ਕੁਝ ਅਮਨ ਦਾ ਸਮਾ ਲਿਖਾਇਆ ਜਾਊ

ਪੈਣੇ ਲੰਮੇ ਝੇੜੇ ਕਰਤਾਰ ਸਿੰਘਾ ਸਮਾਂ ਜਿਹਾ ਹੋਇ ਤਿਹਾ ਲੰਘਾਇਆ ਜਾਊ

ਇਕ ਬ੍ਰਹਿਮਨ ਦੀ ਪੁਕਾਰ

ਇਕ ਦਿਨ ਭਾਰੀ ਦਰਬਾਰ ਲੱਗਾ ਦੁਖੀ ਬ੍ਰਹਿਮਨ ਆਨ ਪੁਕਾਰ ਕਰਦਾ
ਤੁਸੀਂ ਧਰਮ ਰੱਖਯਕ ਮਹਾਂ ਬਲੀ ਯੋਧੇ ਹੋ ਉਸਤਤੀ ਸਭ ਸੰਸਾਰ ਕਰਦਾ
ਮੈਂ ਦੁਖੀ ਅਨਾਥ ਗਰੀਬ ਭਾਰਾ ਮੇਰੀ ਬਾਂਹ ਫੜੋ, ਹਾ ਹਾ ਕਾਰ ਕਰਦਾ
ਹਾਜ਼ਰ ਹੋ ਹਜ਼ੂਰ ਕਰਤਾਰ ਸਿੰਘਾ ਦੁਖ ਆਪਨਾ ਸਾਰਾ ਹੀ ਜ਼ਾਹਰ ਕਰਦਾ

ਤਥਾ

ਮੈਂ ਬ੍ਰਹਮਨ ਘਰ ਹੁਸ਼ਯਾਰ ਪੁਰ ਨੇ ਮੇਰਾ ਨਾਮ ਹੈਗਾ ਦੇਵੀ ਦਾਸ ਗੁਰ ਜੀ
ਲੈਕੇ ਸਾਹੁਰਿਆਂ ਤੋਂ ਤੀਵੀਂ ਆਪਨੀ ਨੂੰ ਚਲਾ ਆ ਰਿਹਾ ਸਾਂ ਕਰਦਾ ਹਾਸ ਗੁਰ ਜੀ
ਜਦੋਂ ਬਸੀ ਪਠਾਨਾਂ ਦੀ ਪਾਸ ਆਇਆ ਪੌਈ ਕਰਮਾਂ ਦੀ ਆਕੇ ਫਾਸ ਗੁਰ ਜੀ
ਜਾਬਰ ਖਾਂ ਸ਼ਕਾਰ ਤੋਂ ਆ ਰਿਹਾ ਸੀ ਓਸ ਘੇਰ ਲਏ ਕਰੋ ਕਿਆਸ ਗੁਰ ਜੀ
ਤੀਵੀਂ ਖੋਹ ਕੇ ਜਬਰਨ ਲੈ ਗਿਆ ਓਹ ਮਾਰ ਮਾਰ ਕੀਤਾ ਮੇਰਾ ਨਾਸ ਗੁਰ ਜੀ
ਰੋਂਦਾ ਪਿੱਟਦਾ ਮੈਂ ਬਾਹਰ ਖੜਾ ਰਿਹਾ ਕਿਸੇ ਸੁਣੀ ਪੁਕਾਰ ਨ ਖਾਸ ਗੁਰ ਜੀ
ਸੁਣੀ ਹਾਕਮਾ ਕੋਈ ਪੁਕਾਰ ਭੀ ਨ ਸਭ ਥਾਵਾਂ ਤੋਂ ਹੋਇਆ ਨਰਾਸ ਗੁਰ ਜੀ
ਹਿੰਦੂ ਰਾਜਿਆਂ ਦੇ ਪਾਸ ਜਾਇ ਰੁੰਨਾ ਪੂਰੀ ਹੋਈ ਨ ਕਿਧਰੋਂ ਆਸ ਗੁਰ ਜੀ
ਹੋ ਨਿਰਾਸ, ਉਦਾਸ ਨ ਆਸ ਕੋਈ ਥੱਕ ਆਇਆ ਹਾਂ ਆਪ ਦੇ ਪਾਸ ਗੁਰ ਜੀ
ਮੇਰੀ ਕਰੋ ਇਮਦਾਦ ਕਰਤਾਰ ਸਿੰਘਾ ਮੈਂ ਗਊ, ਮੇਰੇ ਮੂੰਹ ਘਾਸ ਗੁਰ ਜੀ

ਤਥਾ

ਧਰਮ ਵਾਸਤੇ ਸਦਾ ਅਵਿਤਾਰ ਧਰਦੇ ਤ੍ਰੇਤੇ ਵਿਚ ਹੋਇ ਰਾਮ ਅਵਿਤਾਰ ਗੁਰ ਜੀ
ਦੁਖੀ ਦਿਉਤਿਆਂ ਦੀ ਕਰਨ ਰੱਖਯਾ ਲਈ ਗਏ ਲੰਘ ਸਮੁੰਦਰੋਂ ਪਾਰ ਗੁਰ ਜੀ
ਕੁੰਭ ਕਰਨ ਰਾਵਨ ਮੇਘਨਾਦ ਤਾਈਂ ਜਾ ਮਾਰਿਆ ਸਣੇ ਪਰਵਾਰ ਗੁਰ ਜੀ
ਦੁਾਪਰ ਵਿਚ ਜਾਂ ਪਾਪਾਂ ਦਾ ਜ਼ੋਰਵਧਿਆ ਮਥਰਾ ਵਿੱਚਹੋਇਕ੍ਰਿਸ਼ਨ ਮੁਰਾਰ ਗੁਰ ਜੀ
ਕੇਸੀ ਕੰਸ ਤੇ ਮੱਲ ਚੰਡੂਰ ਮਾਰੇ ਉਗਰ ਸੈਨ ਦਾ ਕੀਤਾ ਉਧਾਰ ਗੁਰ ਜੀ
ਜਰਾਸੰਧ ਸਿਸਪਾਲ ਦਾ ਨਾਸ ਕੀਤਾ ਕਾਲ ਯਮਨ ਦਾ ਕੀਤਾ ਸੰਘਾਰ ਗੁਰ ਜੀ
ਹੁਣ ਵਧਿਆ ਰਾਜ ਮਲੇਛ ਦਾ ਜਾਂ ਪਰਜਾ ਦੁਖੀ ਦੀ ਸੁਣ ਪੁਕਾਰ ਗੁਰ ਜੀ
ਕਲਗੀਧਰ ਦਸਮੇਸ਼ ਅਵਿਤਾਰ ਧਰਕੇ ਬਲੀ ਪੰਥ ਰਚਿਆ ਹੈ ਅਧਾਰ ਗੁਰ ਜੀ
ਏਸ, ਕਲਯੁਗ ਦੇ ਵਿਚ ਬਲੀ ਯੋਧੇ ਧਰਮ ਰੱਖਯਕ ਪਰਮ ਅਪਾਰ ਗੁਰ ਜੀ
ਮੈ ਸ਼ਰਨ ਆ ਪਿਆ ਕਰਤਾਰ ਸਿੰਘਾ ਮੇਰੀ ਕਰੋ ਇਮਦਾਦ ਦਾਤਾਰ ਗੁਰ ਜੀ

ਵਾਕ ਕਵੀ

ਭਾਵੇਂ ਏਸ ਵੇਲੇ ਤਾਕਤ ਹਿੰਦੂਆਂ ਦੀ ਬਰਖਿਲਾਫ ਹੋ ਜੋਰ ਲਗਾ ਰਹੀ ਸੀ
ਥਾਂ ਥਾਂ ਉਤੇ ਖਾਲਸ ਧਰਮ ਅੱਗੇ ਰੋੜੇ ਮਹਾਂ ਅਯੋਗ ਅਟਕਾ ਰਹੀ ਸੀ
ਅੰਮ੍ਰਿਤ ਧਾਰੀਆਂ ਦੇ ਬਰਖਿਲਾਫ ਹੋ ਕੇ ਕੱਈ ਤਰ੍ਹਾਂ ਦੇ ਸ਼ੋਰ ਮਚਾ ਰਹੀ ਸੀ
ਬਾਈ ਧਾਰ ਪਹਾੜ ਦੇ ਰਾਜਿਆਂ ਦੀ ਕੱਠੀ ਸ਼ਕਤ ਨੁਕਸਾਨ ਪੁਚਾ ਰਹੀ ਸੀ
ਮੁਸਲਮਾਨਾਂ ਤੋਂ ਵਧ ਕੇ ਹਿੰਦੂਆਂ ਦੀ ਜਾਤੀ ਹਰ ਥਾਂ ਵੈਰ ਕਮਾ ਰਹੀ ਸੀ
ਕੀਤੇ ਹੋਇ *ਉਪਕਾਰ ਕਰਤਾਰ ਸਿੰਘਾ ਕ੍ਰਿਤਘਨ ਹੋ ਦਿਲੋਂ ਭੁਲਾ ਰਹੀ ਸੀ

ਤਥਾ

ਗਲਾਂ ਸਾਰਿਆਂ ਤਈਂ ਭੁਲਾਇ ਕੇ ਜੀ ਗੁਰੂ ਫੇਰ ਭੀ ਰਹੇ ਇਮਦਾਦ ਕਰਦੇ
ਜਾਬਰ ਹਾਕਮਾਂ ਦੇ ਨਾਲ ਰਹੇ ਲੜਦੇ ਜਦੋਂ ਜਦੋਂ ਰਾਜੇ ਰਹੇ ਯਾਦ ਕਰਦੇ
ਹਿੰਦੂ ਰਾਜਿਆਂ ਵਲੋਂ ਨ ਹੋਈ ਨੇਕੀ ਰਹੇ ਈਰਖਾ ਵੱਸ †ਇਨਾਦ ਕਰਦੇ
ਬਦਾਂ ਕਰਨੀ ਬਚੀ ਕਰਤਾਰ ਸਿੰਘਾ ਨੇਕ ਨੇਕੀ ਰਹੇ ਆਦ ਜੁਗਾਦ ਕਰਦੇ

ਸਤਿਗੁਰਾਂ ਨੇ ਸਾਹਿਬ ਅਜੀਤ ਸਿੰਘ ਨੂੰ ਚੜ੍ਹਾਨਾ

ਦੁਖੀ ਦ੍ਵਿਜ ਦੀ ਸੁਨ ਪੁਕਾਰ ਗੁਰ ਜੀ ਸਾਹਿਬ ਜ਼ਾਦੇ ਦੇ ਤਈਂ ਬੁਲਾਵੰਦੇ ਨੇ
ਸਾਰੀ ਗੱਲ ਸਮਝਾ ਬੁਝਾ ਕਰ ਕੇ ਕੁਝ ਫੌਜ ਦੇ ਨਾਲ ਚੜ੍ਹਾਵੰਦੇ ਨੇ
ਪਾ ਕੇ ਆਗਿਆ ਸਾਹਿਬ ਅਜੀਤ ਸਿੰਘ ਜੀ ਯੋਧੇ ਲੈ ਕੇ ਬੱਸੀ ਨੂੰ ਧਾਵੰਦੇ ਨੇ
ਦਿਨ ਦੋ ਘੜੀਆਂ ਹੈਸੀ ਓਸ ਵੇਲੇ ਰਾਤੋ ਰਾਤ ਹੀ ਪੰਧ ਮੁਕਾਵੰਦੇ ਨੇ
ਅੱਧੀ ਰਾਤ ਤੋਂ ਪਹਿਲਾਂ ਹੀ ਪਹੁੰਚ ਗਏ ਜਾ ਮਕਾਨ ਗਿਰਦੇ ਘੇਰਾ ਪਾਵੰਦੇ ਨੇ
ਅਗੋਂ ਕਿਸੇ ਨ ਮੂਲ ਹੱਥਯਾਰ ਚੁਕੇ ਲੋਕ ਸਿੰਘਾਂ ਨੂੰ ਵੇਖ ਘਬਰਾਵੰਦੇ ਨੇ
ਜਾਬਰ ਖਾਂ ਨੂੰ ਫੜ ਲਿਆ ਸੁਤਿਆਂ ਹੀ ਅਤੇ ਬਾਹਮਣੀ ਤਈਂ ਕਢਾਵੰਦੇ ਨੇ
ਦਿਨ ਚੜ੍ਹਿਆ ਥੋੜ੍ਹਾ ਕਰਤਾਰ ਸਿੰਘਾ ਪਰਤ ਪੁਰੀ ਆਨੰਦ ਵਿਚ ਆਵੰਦੇ ਨੇ

ਜਾਬਰ ਖਾਂ ਨੂੰ ਸਜ਼ਾ

ਕੀਤਾ ਦੋਹਾਂ ਨੂੰ ਵਿਚ ਦਰਬਾਰ ਹਾਜ਼ਰ ਜਾਬਰ ਖਾਂ ਨੂੰ ਬੱਨ ਬੈਠਾਇਆ ਸੀ
ਲਾਹਨ ਤਾਹਨ ਕੀਤੀ ਗੁਰਾਂ ਬਹੁਤ ਓਹਨੂੰ ਓਸ ਬ੍ਰਹਿਮਣ ਤਈਂ ਬੁਲਾਇਆ ਸੀ
ਤੀਵੀਂ ਓਸਦੇ ਕਰ ਸਪੁਰਦ ਦਿੱਤੀ ਪਾਸੋਂ ਧੱਨ ਭੀ ਕੁਝ ਦਵਾਇਆ ਸੀ

*ਅਜੇ ਮੱਜੇਰੀ ਹੀ ਗੱਲ ਸੀ ਕਿ ਨਾਵੇਂ ਸਤਿਗੁਰਾਂ ਹਿੰਦੂ ਧਰਮ ਦੀ ਇਮਦਾਦ ਕਰਦਿਆਂ ਹੋਇਆਂ ਆਪਣਾ ਸੀਸ ਭੀ ਕੁਰਬਾਨ ਕਰ ਦਿਤਾ ਸੀ । ਅਤੇ ਏਸੇ ਅਜਮੇਰ ਦੇ ਦਾਦੇ ਨੂੰ ਛੇਵੇਂ ਸਤਿਗੁਰਾਂ ਨੇ ਗੁਵਾਲਯਾਰ ਦੇ ਕਿਲ੍ਹੇ ਵਿਚੋਂ ਉਮਰ ਕੈਦ ਤੋਂ ਛੁਡਾਇਆ ਸੀ । † ਵੈਰ ।

ਜਾਬਰ ਖਾਂ, ਗਡਵਾ ਕੇ ਵਿੱਚ ਧਰਤੀ ਬੋਥੇ ਤੀਰਾਂ ਦੇ ਨਾਲ ਮਰਵਾਇਆ ਸੀ
ਓਸ ਜ਼ਾਲਮ ਨੂੰ ਕੀਤੀ ਓਸਦੀ ਦਾ ਧਰਮੀ ਗੁਰੂ ਨੇ ਫਲ ਭੁਗਤਾਇਆ ਸੀ
ਏਸ ਗੱਲ ਨੂੰ ਸੁਣ ਕਰਤਾਰ ਸਿੰਘਾ ਰੋਅਬ ਸਤਿਗੁਰਾਂ ਦਾ ਭਾਰਾ ਛਾਇਆ ਸੀ

ਸਤਿਗੁਰਾਂ ਦੀ ਬਾਂਹ ਨੂੰ ਜੋਰ ਆਉਣੀ

ਦਲ ਸ਼ੰਗਾਰ ਮੰਗਾਯਾ ਬਾਹਰ ਇਕ ਦਿਨ ਪੈਲਾਂ ਪਾਉਂਦਾ ਜਿਸਤਰ੍ਹਾਂ ਮੋਰ ਆਯਾ
ਇਹ ਵਿਛੇਰਾ ਕਪੂਰੇ ਨੇ ਭੇਜਿਆ ਸੀ *ਦਲਬਿਡਾਰਦੇ ਨਾਲਦਾ ਹੋਰ ਆਯਾ
ਬੱਧਾ ਰਾਤਬ ਖਾ ਹਿਹਾ ਚਿਰਾਂ ਦਾ ਸੀ ਟੁਰਦਾ ਅਜਬ ਜਵਾਨੀ ਦੀ ਟੋਰ ਆਯਾ
ਲੱਗੇ ਵਾਗ ਫੜ ਚੜ੍ਹਨ ਕਰਤਾਰ ਸਿੰਘਾ ਘੋੜਾ ਕੁਦਿਆ ਬਾਂਹ ਨੂੰ ਜ਼ੋਰ ਆਯਾ

ਮਾਤਾ ਜੀ ਨੇ ਦੇਖ ਕੇ ਪੁਨ ਦਾਨ ਕਰਨਾ

ਫੇਰ ਜ਼ੋਰ ਦੇ ਨਾਲ ਚੜ੍ਹ ਗਏ ਗੁਰ ਜੀ ਜਦ ਆਇ ਤਾਂ ਪਾਸ ਬੈਠਾਇ ਮਾਤਾ
ਮੱਥਾ ਚੁੰਮ ਕੇ ਪਯਾਰ ਸੀ ਕਰਨ ਲੱਗੀ ਵੱਲ ਮੋਢੇ ਦੇ ਨਿਗ੍ਹਾ ਜਾਂ ਪਾਇ ਮਾਤਾ
ਮੋਢਾ ਨਾਲ ਰੁਮਾਲ ਦੇ ਬੱਧਾ ਹੋਇਆ ਇਹ ਕੀਹ ਭਾਗ ਜੀ ਹੋਯਾ ਪੁਛਾਇ ਮਾਤਾ
ਗੁਰਾਂ ਦਸਿਆ ਮੋਢੇ ਨੂੰ ਜ਼ੋਰ ਆਇਆ ਸੁਣ ਆਦਿ ਸਤਿਗੁਰੂ ਮਨਾਇ ਮਾਤਾ
ਮਾਂਹ, ਸੋਨਾ, ਲੋਹਾ ਸਤ ਨਾਜ਼ਾ ਲੈ ਕੇ ਸਦ ਬ੍ਰਹਿਮਣਾਂ ਤੱਈਂ ਦੁਵਾਇ ਮਾਤਾ
ਲਗੇ ਵਾ ਨ ਤੱਤੀ ਕਰਤਾਰ ਸਿੰਘਾ ਨਿੱਤ ਸੁਖਣਾ ਬਹੁਤ ਸੁਖਾਇ ਮਾਤਾ

ਸਿੰਘਾਂ ਨੇ ਬ੍ਰਾਹਮਣਾਂ ਤੋਂ ਸਭ ਚੀਜ਼ਾ ਖੋਹ ਲੈਣੀਆਂ

ਲੈ ਕੇ ਬ੍ਰਾਹਮਣ ਬੂਹਿਓਂ ਜਾਂ ਬਾਹਰ ਨਿਕਲੇ ਅਗੋਂ ਸਿੰਘ ਮਿਲੇ ਅਟਕਾਵੰਦੇ ਨੇ
ਪੰਡਾਂ ਬੰਨ੍ਹ ਕੀ ਮਿਸ਼ਰ ਜੀ ਲਈ ਜਾਂਦੇ ਅਨਭੋਲ, ਉਹ ਆਖ ਸੁਨਾਵੰਦੇ ਨੇ
ਸਿਰ ਸਦਕਾ ਗੁਰਾਂ ਦਾ ਲਈ ਜਾਂਦੇ ਸੁਣਦੇ ਸਾਰ ਸਿੰਘ ਖੋਹ ਰਖਾਵੰਦੇ ਨੇ
ਸਿਰ ਸਦਕਾ ਗੁਰਾਂ ਦਾ ਲੈਣ ਵਾਲੇ ਤੁਸੀਂ ਆਇ ਕਿਥੋਂ, ਇਉਂ ਜਤਾਵੰਦੇ ਨੇ
ਇਹ ਹੱਕ ਸਾਡਾ ਤੁਸੀਂ ਲਵੋ ਕੀਕੂੰ ਧੱਕੇ ਮਾਰ ਕੇ ਪਿਛ੍ਹਾਂ ਹਟਾਵੰਦੇ ਨੇ
ਵੇਚ ਵੱਟ ਸਭ ਚੀਜ਼ ਕਰਤਾਰ ਸਿੰਘਾ ਕਰ ਕੜਾਹ ਪ੍ਰਸ਼ਾਦ ਵਰਤਾਵੰਦੇ ਨੇ

ਬ੍ਰਹਿਮਣਾਂ ਨੇ ਮਾਤਾ ਜਾ ਪਾਸ ਪੁਕਾਰ ਕਰਨੀ

ਓਹ ਬ੍ਰਹਿਮਣ ਪਰਤ ਕੇ ਫੇਰ ਗਏ ਸਾਰਾ ਫੋਲ ਕੇ ਹਾਲ ਸੁਨਾਇਆ ਜੀ
ਸਿੰਘਾਂ ਖੋਹ ਲਿਆ ਸਭੇ ਕੁਝ ਸਾਥੋਂ ਗੁਸਾ ਮਾਤਾ ਜੀ ਨੂੰ ਬੜਾ ਆਇਆ ਜੀ
ਉਚੀ ਉਚੀ ਗੁਸੇ ਵਿਚ ਬੋਲ ਰਹੇ ਦੂਜੀ ਤਰਫ ਗੁਰਾਂ ਸੁਣ ਪਾਇਆ ਜੀ
ਕਿਉਂ ਮਾਤਾ ਜੀ ਤੁਸੀਂ ਕਰੋਪ ਹੋਏ ਮਾਤਾ ਵਿਚ ਗੁਸੇ ਫਰਮਾਇਆ ਜੀ

*ਦਲਬਿਡਾਰ ਭੀ ਸਤਿਗੁਰਾਂ ਦੀ ਅਸਵਾਰੀ ਦਾ ਘੋੜਾ ਸੀ।

ਕਿਡੇ ਸਿੱਖ ਇਹ ਭੂਹੇ ਚੜ੍ਹਾਇ ਹੋਇ ਨੇ ਦਿੱਤਾ ਦਾਨ ਭੀ ਖੋਹ ਰਚਾਇਆ ਜੀ
ਸਾਰੀ ਗੱਲ ਸੁਣ ਗੁਰਾਂ ਕਰਤਾਰ ਸਿੰਘਾ ਫੇਰ ਮਾਤਾ ਜੀ ਨੂੰ ਇਉਂ ਸਖਾਇਆ ਜੀ

ਬ੍ਰਾਹਮਣਾਂ ਨੂੰ ਮੁੜ ਕੇ ਦਾਨ ਦੇਣਾ ਤੇ ਸਿੰਘਾਂ ਨੇ ਨਾ ਖੋਹਣਾ

ਚੀਜ਼ਾਂ ਓਨੀਆਂ ਇਨ੍ਹਾਂ ਨੂੰ ਫੇਰ ਦੇਵੋਂ ਸਿੰਘ ਪੁਛਣ ਇਹ ਕੀਹ ਉਠਾਯਾ ਹੋਯਾ
ਤਦ ਕਹਿਨ ਇਹ ਮਾਤਾ ਨੇ ਮਾਂਹ ਸੋਨਾ ਗੁਰਾਂ ਪਾਸੋਂ *ਸੰਕਲਪ ਕਰਾਯਾ ਹੋਯਾ
ਉਸੇ ਤਰ੍ਹਾਂ ਕੀਤਾ ਸਿੰਘਾਂ ਪੁਛਿਆ ਜਾਂ ਓਹਨਾਂ,ਕਿਹਾ ਇਹ ਦਾਨ ਮਨਸਾਯਾ ਹੋਯਾ
ਲੈ ਜਾਓ ਸੰਕਲਪ ਕਰਤਾਰਸਿੰਘਾ ਸਿੰਘਾਂ ਤਾਈਂ ਇਹ ਧਾਨ ਵਰਜਾਯਾ ਹੋਯਾ

ਰਾਜਿਆਂ ਦੀ ਛੇੜਖਾਨੀ

ਓਧਰ ਰਾਜੇ ਬਿਲਾਸ ਪੁਰ ਵਿਚ ਕੱਠੇ ਅਜਮੇਰ ਨੇ ਬਣਤ ਬਣਾਈ ਸੀ ਜੀ
ਦਿੱਲੀ ਵਲ ਵਕੀਲ ਤਾਂ ਟੋਰ ਦਿਤੇ ਏਧਰ ਹੋਰ ਹੀ ਕਲਾ ਹਿਲਾਈ ਸੀ ਜੀ
ਇਸ ਕੱਠ ਤੋਂ ਲਾਭ ਉਠਾ ਲੱਹੀਏ ਕੀਤੀ ਖਚਰੇ ਨੇ ਚਤੁਰਾਈ ਸੀ ਜੀ
ਅੜ, ਮਰਨ ਤਾਂ, ਮਰਨ ਸ਼ਰੀਕ ਮੇਤੇ ਰਿਪ ਸਾਰਿਆਂ ਤਈਂ ਚੜ੍ਹਾਈ ਸੀ ਜੀ
ਦੱਬਾ ਦਿਹੋ ਖਾਂ ਰਲਕੇ ਗੁਰਾਂ ਤਾਈਂ ਸਾਂਝੀ ਅਰਜੀ ਇਕ ਲਿਖਵਾਈ ਸੀ ਜੀ
ਓਹਦਾ ਇਹ ਮਜ਼ਮੂਨ ਕਰਤਾਰ ਸਿੰਘਾ ਦੇਇ ਹੱਥ ਵਕੀਲ ਭਿਜਵਾਈ ਸੀ ਜੀ

ਰਾਜਿਆਂ ਦੀ ਚਿੱਠੀ ਦਾ ਮਜ਼ਮੂਨ

ਕੁਝ ਦਿਨਾਂ ਤੋਂ ਅਸੀਂ ਹਾਂ ਵੇਖ ਰਹੇ ਤੁਸੀਂ ਸਿੰਘਾਂ ਤਾਈਂ ਹਟਕਾਰਦੇ ਨਹੀਂ
ਲੁਟ ਪੁਟ ਕੇ ਦੂਨ ਬਰਬਾਦ ਕੀਤੀ ਹਾਨ ਲਾਭ ਨੂੰ ਤੁਸੀਂ ਵਿਚਾਰਦੇ ਨਹੀਂ
ਵਰਜੋ ਸਿੰਘਾਂ ਨੂੰ ਵੜਨ ਨ ਦੂਨ ਅੰਦਰ ਧਕੇ ਬਾਜੀਆਂ ਅਸੀਂ ਸਹਾਰਦੇ ਨਹੀਂ
ਲੁਟੋਂ ਮਾਰੋਂ, ਨ, ਟਲੋ ਕਰਤਾਰ ਸਿੰਘਾ ਅਸੀਂ ਜਦ ਤਕ ਹਥ ਦਿਖਾਰਦੇ ਨਹੀਂ

ਸਤਿਗੁਰਾਂ ਵਲੋਂ ਜਵਾਬ

ਚਿੱਠੀ ਸੁਣ ਸਤਿਗੁਰਾਂ ਜੁਵਾਬ ਲਿਖਿਆ ਜ਼ਰਾ ਸੋਚ ਕੇ ਕਰੋ ਵਿਚਾਰ ਰਾਜਨ
ਅੱਗੇ ਫਰਕ ਕੀਹ, ਹੱਥ ਦਿਖਾਵਨੇ ਵਿਚ ਵੇਖੋ ਹੋਰ ਹੁਣ ਹੱਥ ਦੋ ਚਾਰ ਰਾਜਨ
ਸਿੰਘਾਂ ਫਿਰਨਾ ਇਹਨਾਂ ਪਹਾੜਾਂ ਅੰਦਰ ਹੈਨ ਖੇਲਣੇ ਨਿੱਤ ਸ਼ਿਕਾਰ ਰਾਜਨ
ਲੈਣਾਂ ਘਾਹ ਪੱਠਾ ਏਥੋਂ ਖਾਲਸੇ ਨੇ ਚੀਜ਼ ਵਸਤ ਜੋ ਹੋਰ ਦਰਕਾਰ ਰਾਜਨ
ਜਿਵੇਂ ਵਰਤੋਗੇ ਤਿਵੇਂ ਵਰਤਨਾਏਂ ਅੱਗੇ ਖਾਲਸਾ ਤਯਾਰ ਬਰ-ਤਯਾਰ ਰਾਜਨ
ਪਿਆਰ ਨਾਲ ਪਿਆਰ ਕਰਤਾਰ ਸਿੰਘਾ ਮਿਲੇ ਨਾਲ ਤਲਵਾਰ, ਤਲਵਾਰ ਰਾਜਨ

*ਇਸ ਦ੍ਰਿਸ਼ਟਾਂਤ ਤੋਂ ਇਹ ਸਾਬਤ ਹੁੰਦਾ ਹੈ ਕਿ ਕਿਸੇ ਤਰ੍ਹਾਂ ਧਾਨ ਤੇ ਸੰਕਲਪ ਕਰਾਈ ਵਸਤੂ ਲੈਣੀ ਖਾਲਸੇ ਵਾਸਤੇ ਸਖਤ ਮਨ੍ਹਾ ਹੈ।

ਰਾਜਿਆ ਦੀ ਚੜ੍ਹਾਈ

ਚਿੱਠੀ ਪੜ੍ਹ ਅਜਮੇਰ ਇਉਂ ਕਹਿਣ ਲੱਗਾ ਏਸ ਗੁਰੂ ਦਾ ਤੋੜੋ ਹੰਕਾਰ ਛੇਤੀ
ਵੇਖੋ ਰਤੀ ਭੀ ਨਹੀਂ ਪਰਵਾਹ ਕਰਦਾ ਕਰੇ ਫੌਜਾਂ ਦੇ ਤਈਂ ਤੱਯਾਰ ਛੇਤੀ
ਦੱਸੀ ਗਿਣਤੀ ਗਲਤ ਵਕੀਲ ਜਾ ਕੇ ਸਿੰਘ ਥੋੜੇ ਫੜੋ ਘੇਰਾ ਡਾਰ ਛੇਤੀ
ਓਹਦੀ ਗਲ ਉਤੇ ਇਤਬਾਰ ਕਰਕੇ ਚੜ੍ਹਿਆ ਲਸ਼ਕਰ ਦਸ ਹਜ਼ਾਰ ਛੇਤੀ
ਕਠੇ ਹੋ ਕੇ ਚੜੇ ਬਿਲਾਸ ਪੁਰ ਤੋਂ ਰਾਜੇ ਆਇ ਕਰਦੇ ਮਾਰੋ ਮਾਰ ਛੇਤੀ
ਦਿਤੀ ਸੂਹੇ ਨੇ ਖਬਰ ਕਰਤਾਰ ਸਿੰਘਾ ਵੈਰੀ ਆਇ ਰਿਹਾ ਬੇਸ਼ੁਮਾਰ ਛੇਤੀ

ਸਾਹਿਬਾਂ ਨੇ ਅਗੇ ਹੋ ਕੇ ਰਸਤਾ ਰੋਕ ਲੈਣਾ

ਓਦੋ ਸਿੰਘ ਆਲਮ ਤੇ ਨੌਰੰਗ ਸਿੰਘ ਜਹੇ ਹੋਇ ਅੱਠ ਸੌ ਲੈ ਅਸਵਾਰ ਅੱਗੇ
ਚੜੇ ਆਪ ਸਤਿਗੁਰੂ ਜੀ ਮਾਰ ਧੌਂਸਾ ਰਾਹ ਰੋਕਿਆ ਹੋ ਖਬਰਦਾਰ ਅੱਗੇ
ਸਿੰਘਾਂ ਤਾਈਂ ਕਿਹਾ ਰਹਿਣਾ ਇਕ ਥਾਂ ਹੀ ਨਹੀਂ ਵਧਨਾ ਹੌਂਸਲਾ ਧਾਰ ਅੱਗੇ
ਅੰਨ੍ਹੇ ਵਾਹ ਪਹਾੜੀਏ ਚਲੇ ਆਉਂਦੇ ਸਿੰਘ ਖੜੇ ਸਨ *ਰਾਹ ਵਿਚਾਰ ਅੱਗੇ
ਤੜਾ ਤਾੜ ਭੜਾ ਭਾੜ ਮਾਰ ਮੱਚੀ ਪਲਾ ਵਿਚ ਲਹਿ ਗਏ ਸੱਥਾਰ ਅੱਗੇ
ਵਧੇ ਹੌਂਸਲੇ ਸਿੰਘਾਂ ਦੇ ਬਹੁਤ ਭਾਰੇ ਕਈ ਵਾਰ ਦੇਇ ਚੁਕੇ ਸਨ ਹਾਰ ਅੱਗੇ
ਅੱਠ ਸੌ ਇਹ ਚੋਣਵਾਂ ਸੂਰਮਾ ਸੀ ਜੰਗ ਮਾਰ ਚੁਕੇ ਕਈ ਵਾਰ ਅੱਗੇ
ਇਹ ਤੀਰ ਅੰਦਾਜ਼ ਸਨ ਬੜੇ ਭਾਰੇ ਔਖਾ ਠਹਿਰਨਾ ਓਹਨਾਂ ਦੀ ਮਾਰ ਅੱਗੇ
ਏਸ ਦਿਨ ਨ ਗੁਰਾਂ ਨੇ ਧਨਖ ਫੜਿਆ ਨ ਲੜੇ, ਹੋ ਫੜ ਹਥਯਾਰ ਅੱਗੇ
ਓਧਰ ਰਿਹਾ ਅਜਮੇਰ ਭੀ ਆਪ ਟਲਿਆ ਆਯਾ ਮੂਲ ਨ ਫੌਜ ਵੰਗਾਰ ਅੱਗੇ
ਭਾਜ ਖਾ ਪਹਾੜੀਏ ਪਿਛ੍ਹਾਂ ਨਠੇ ਸਿੰਘ ਵਧ ਗਏ ਹੁਕਮ ਵਿਸਾਰ ਅੱਗੇ
ਗੁਰੂ ਪਿਛ੍ਹਾਂ ਨੂੰ ਮੁੜੇ ਕਰਤਾਰ ਸਿੰਘਾ ਆਯਾ ਪਤਾ ਨਹੀਂ ਕੀਹ ਵਿਚਾਰ ਅੱਗੇ

ਸਿੰਘਾ ਦਾ ਪਾਸਾ ਕਮਜ਼ੋਰ ਵੇਖ ਕੇ ਨੌਰੰਗ ਸਿੰਘ ਹੋਰਾਂ ਸਤਿਗੁਰਾਂ ਨੂੰ
ਲੈਣ ਵਾਸਤੇ ਪਿਛਾਂ ਆਉਣਾ

ਭੂਪ ਚੰਦ ਹੰਡੂਰੀਏ ਵਧ ਅਗੇ ਫੌਜਾਂ ਮੋੜੀਆਂ ਫੇਰ ਵੰਗਾਰ ਪਿਛੇ
ਦੇਵ ਸ਼ਰਨ ਵਜੀਰ ਸਿੰਘ ਵਧੇ ਅੱਗੇ ਸਿੰਘ ਹਟਨ ਲੱਗੇ ਖਾਕੇ ਖਾਰ ਪਿਛੇ
ਓਧਰ ਵੇਖਿਆ ਗੁਰੂ ਜੀ ਚਲੇ ਗਏ ਵਲ ਕਿਲੇ ਦੇ ਮੋੜ ਮੁਹਾਰ ਪਿਛੇ
ਸਤਿਗੁਰੂ ਜੀ ਦੇ ਮੋੜਨ ਵਾਸਤੇ ਜੀ ਸਿੰਘਾਂ ਛਡੇ ਘੋੜੇ ਤਿੰਨ ਚਾਰ ਪਿਛੇ
ਮੁੜੋ ਗੁਰੂ ਜੀ ਸਿੰਘਾਂ ਨੂੰ ਭਾਜ ਪੈ ਗਈ ਲਵੋ ਚੱਲ ਕੇ ਪੰਥ ਦੀ ਸਾਰ ਪਿਛੇ

*ਕਿਲੇ ਤਾਰਾ ਗੜ੍ਹ ਤੋਂ ਅਗੇ।

ਗੁਰੂ ਘੋੜਾ ਉਡਾਈ ਸਨ ਚਲੇ ਆਉਂਦੇ ਨ ਵੇਖਦੇ ਮੋੜ ਮੁਹਾਰ ਪਿਛੇ
ਅਗੇ ਵਧ ਨੌਰੰਗ ਸਿੰਘ ਲੀਕ ਖਿੱਚੀ ਕਿਹਾ ਨੀਲਿਆ ਜਾਈਂ ਨਯਾਰ ਪਿਛੇ
ਤੈਨੂੰ ਸੌਂਹ ਸਤਿਗੁਰਾਂ ਦੀ ਵਧੇਂ ਅਗੇ ਮੁੜ ਏਥੋਂ ਹੀ ਕਦਮ ਉਲਾਰ ਪਿਛੇ
ਘੋੜਾ ਓਸੇ ਥਾਂ ਤੇ ਖੜਾ ਹੋਇ ਗਿਆ ਮੁੜਨਾ ਚਾਹੁੰਦਾ ਕਦਮ ਉਭਾਰ ਪਿਛੇ
ਮਾਰੇ ਕੋਟੜੇ ਗੁਰਾਂ ਕਰਤਾਰ ਸਿੰਘਾ ਟੁਰੇ ਅਗਾਂ ਨ, ਹਟੇ ਲਾਚਾਰ ਪਿਛੇ

ਵੈਰੀ ਨੂੰ ਭਾਜ

ਹੱਸ ਆਖਦੇ ਰਿਹੋਂ ਮਸੰਦ ਤੂੰ ਭੀ ਮੋੜੀ ਪਿਛਾਂ ਨੂੰ ਗੁਰਾਂ ਮੁਹਾਰ ਮੁੜ ਕੇ
ਹਟੋ ਖਾਲਸਾ ਮਾਰ ਲੌ ਵੈਰੀਆਂ ਨੂੰ ਉਚੀ ਆਖਿਆ ਗੁਰਾਂ ਲਲਕਾਰ ਮੁੜ ਕੇ
ਸੱਤ ਬਾਣ ਮਾਰੇ ਸਿਰਫ ਗੁਰੂ ਜੀ ਨੇ ਦੇਇ ਕੇ ਧਨਖ ਤੇ ਤੱਈਂ ਟੰਕਾਰ ਮੁੜ ਕੇ
ਸਿੰਘ ਮੋੜ ਵਾਗਾਂ ਗਲ ਫੇਰ ਜਾ ਪਏ ਤੀਰਾਂ ਗੋਲੀਆਂ ਦੀ ਕੀਤੀ ਮਾਰ ਮੁੜ ਕੇ
ਫੌਜਾਂ ਪਈਆਂ ਕਿਤੋਂ ਆਣ ਗੈਬ ਦੀਆਂ ਪਿਆ ਸ਼ੋਰ ਤੇ ਭਾਰਾ ਕਕਾਰ ਮੁੜ ਕੇ
ਨੇਜ਼ੇ ਬਰਛੀਆਂ ਤੇਗਾਂ ਦੀ ਮਾਰ ਮੱਚੀ ਦਿਤੇ ਲਾਹ ਮੈਦਾਨ ਸਥਾਰ ਮੁੜ ਕੇ
ਦਾਬਾ ਪਿਆ ਸੀ ਅਗੇ ਪਹਾੜੀਆਂ ਤੇ ਭੈੜੇ ਫੇਰ ਨੱਠੇ ਪਿਛਾਂ ਹਾਰ ਮੁੜ ਕੇ
ਜਮੇ ਪੈਰ ਨ ਫੇਰ ਕਰਤਾਰ ਸਿੰਘਾ ਰਾਜੇ ਰੋਕਦੇ ਰਹੇ ਵੰਗਾਰ ਮੁੜ ਕੇ

ਵਾਕ ਕਵੀ

ਅਜਮੇਰ ਤਾ ਪਹਿਲਾਂ ਹੀ ਰਿਹਾ ਲਾਂਭੇ ਬਾਕੀ ਮੁਫ਼ਤ ਨੁਕਸਾਨ ਉਠਾ ਗਏ
ਛਡ ਗਏ ਉਹ ਸਾਰੇ ਸਾਮਾਨ ਪਏ ਬਹੁਤ ਘੋੜੇ ਹਥਿਆਰ ਖੁਹਾ ਗਏ
ਜਿਸ ਪਾਸਿਯੋਂ ਆਏ ਸਨ ਹਸਦੇ ਓਹ ਮੁੜ ਰੋਂਦੇ ਭੈੜੇ ਓਸੇ ਦਾ ਗਏ
ਸਤਿਗੁਰੂ ਜੀ ਸਾਂਭ ਕੇ ਜ਼ਖਮੀਆਂ ਨੂੰ ਹਟ ਪੁਰੀ ਆਨੰਦ ਨੂੰ ਆ ਗਏ
ਕਈ ਵਾਰ ਅਗੇ ਹਥ ਵੇਖ ਚੁਕੇ ਜਾਂਦੇ ਜਾਂਦੇ ਅੱਜ ਭੂਤ ਝੜਵਾ ਗਏ
ਆਖੇ ਲੱਗ ਅਜਮੇਰ ਕਰਤਾਰ ਸਿੰਘਾ ਬੇਸ਼ੁਮਾਰ ਸਾਥੀ ਮਰਵਾ ਗਏ

ਮਦਨ ਸਿੰਘ ਆਦਕਾਂ ਨੇ ਬੇਨਤੀ ਕਰਨੀ

ਇਕ ਦਿਨ ਸੀ ਬੜਾ ਦਰਬਾਰ ਲੱਗਾ ਬੀਰ ਸਿੰਘ ਜਸਪਾਲੀਆ ਆਯਾ ਹੋਯਾ
ਸੱਦੂ ਮੱਦੂ ਬਿਲਾਵਲ ਦੀ ਕਰਨ ਚੌਂਕੀ ਬੜਾ ਸੁੰਦਰ ਸਮਾ ਬਣਾਯਾ ਹੋਯਾ
ਪਏ ਭੋਗ ਪਿਛੋਂ ਸਿੰਘਾਂ ਕਰੀ ਬਿਨਤੀ ਕੁਝ ਬਚਨ ਹੋਇ, ਰੰਗ ਸੁਹਾ ਹੋਯਾ
ਬੋਲੇ ਸ੍ਰੀ ਦਸਮੇਸ਼ ਕਰਤਾਰ ਸਿੰਘਾ ਗੁਰੂ ਖਾਲਸੇ ਵਿਚ ਸਮਾਯਾ ਹੋਯਾ



## ਬਚਨ



ਦੋਹਿਰਾ—ਸਰਬ ਸ਼ੋਮਣ ਖਾਲਸਾ ਰਚਯੋ ਪੰਥ ਸੁਖਦਾਇ।
ਬਿਨ ਇੱਕ ਗੰਦੇ ਧੂਮ ਤੇ ਜਗ ਮਹਿੰ ਅਧਕ ਸੁਹਾਇ।੧।
ਪੂਛੇ ਧਰਮ ਸੁ ਪਰੇਮ ਕਰ ਰਹਿਨੀ ਕੋ ਬਰਤੰਤ।
ਕਿਸ ਕੋ ਦੇਵੇ ਕਿਮ ਰਹੇ ਕੈਸੇ ਵਰਤੇ ਸੰਤ।੨।
ਗੁਰੂ ਕਹੇ ਸੁਣ ਖਾਲਸਾ ਕੇਸ ਪਾਹੁਲੀ ਮੁਕਤ।
ਖੰਡੇ ਕੀ ਸਭ ਤੇ ਭਲੀ ਕੈ ਚਰਨਨ ਕੀ ਜੁਗਤ।੩।
ਜੁਗ ਜੁਗਮੈ ਹਨ *ਅਵਿਤਰੈਂ ਆਪਨੇ ਭਗਤਨ ਕਾਜ।
ਰਹਿਨੀ ਰਹੇ ਸੋ ਖਾਲਸਾ ਸੋ ਮੇਰੋ ਸਿਰ ਤਾਜ।੪।
ਕੇਸ ਧਰੈ ਪਾਹੁਲ ਬਿਨ੍ਹਾਂ ਭੇਖੀ ਮੂਰਖ ਸਿੱਖ।
ਮੇਰਾ ਦਰਸਨ ਨਹੀਂ ਤਿਸ ਪਾਪੀ ਓਹ ਅਸਿੱਖ।੫।
ਏਕ ਮਜ਼ੁਬ ਰਹਿਣਾ ਭਲਾ ਦੋ ਮਹਿ ਰਹੇ ਨ ਕੋਇ।
ਮੇਰੋ ਸਿੱਖ ਕਹਾਇਕੈ ਭਰਮੇ, 'ਪਾਪੀ ਸੋਇ।੬।

ਚੌਪਈ

ਮੇਰਾ ਸੋ ਜੋ ਰਾਖੈ ਰਹਿਤ । ਗੁਰ ਆਇ ਸਮਹਿ ਨਿਸ ਦਿਨ ਰਹਿਤ।
ਪਹਿਰ ਰਾਤ ਕੇ ਕਰੈ ਸਨਾਨ । ਸੁਚ ਸੰਜਮ ਸੋ ਹ੍ਵੈ ਸਵਾਧਾਨ।
ਜਪੁ ਆਦਿ ਗੁਰਬਾਣੀ ਪਾਠ । ਪਢੈ ਗੁਰਮੁਖੀ ਤਜ ਅਨੁ ਠਾਠ।
ਸ੍ਰਵਨਨ ਸਤਿਗੁਰ ਬਾਕਨ ਧਾਰੈ। ਔਰ ਬਿਆਧ ਸਮ ਸਗਰੀ ਟਾਰੈ।
ਨਹਿੰ ਤੁਰਕਨ ਕੋ ਸੀਸ ਨਿਵਾਵਹਿ। ਨਹਿੰ †ਸੰਗਤ ਬੈਠੇ, ਨਹਿੰ ਖਾਵਹਿ।
ਚਾਕਰ ਬਣੇ ਜੀਵਕਾ ਹੇਤ। ਧਰੈ ਸ਼ਸਤ੍ਰ ਰਣ ਰਹੈ ਸੁਚੇਤ।
ਕਬਹੂੰ ਨ ਠਹਿਰੇ ਲੋਭੀ ਮੀਤ। ਸਿੱਖ, ਪਹਾੜੀ ਕਰੇ ਨ ਪ੍ਰੀਤ।
ਮੇਰੋ ਸਿੱਖ ਆਨ ਸਭ ਤਯਾਗੇ। ਭੇਖੀ ਬਾਹਮਣ ਦਾਨ ਨ ਲਾਗੇ।
ਦ੍ਵਿਜ ਲੋਭੀ ਨਹਿੰ ਨਿਕਟ ਬੁਲਾਵਹਿ। ਮੋਰੇ ਹੋਇ ਸੁ[]ਸੁਖ ਨਹਿੰ ਲਾਦਹਿ।

*ਗੀਤਾ ਜੀ ਵਿਚ ਭੀ ਵਿਆਸ ਜੀ ਨੇ ਇਉਂ ਵਰਨਣ ਕੀਤਾ ਹੈ—"ਭਗਵਾਨ ਕ੍ਰਿਸ਼ਨ ਅਰਜਨ ਨੂੰ ਸੰਬੋਧਨ ਕਰਦੇ ਹਨ; ਹੇ ਅਰਜਨ ! ਜਦੋਂ ਧਰਮ ਦੀ ਗਿਲਾਨੀ ਹੁੰਦੀ ਹੈ ਮੈਂ ਤਦੋਂ ਆਪਨੀ ਅਗਾਧ ਸ਼ਕਤੀ ਦੁਆਰਾ ਅਵਿਤਰਦਾ ਹਾਂ।"

†ਸੰਗਤ=ਤੁਰਕਾਂ ਦੀ ਵਿਚ। []ਲੋਭੀ ਬ੍ਰਹਿਮਨ ਨੂੰ।

ਸਰਵਰ ਗੁੱਗਾ ਆਦਿ ਜਿ ਪੀਰ। ਦ੍ਵਿਜ, ਦਿਜਨੀ ਸੇਵੇ ਹੋਇ *ਭੀਰ।
ਤਿਸਕੀ ਸੰਗਤ ਸਿਖ ਨ ਬੈਸੇ । ਦੇਨੋ ਦਾਨ ਕਹਾਂ ਫਲ ਹੈ ਸੇ।
ਗੁਰ, ਗੁਰ ਸਿੱਖ, ਕੀ ਨਿੰਦਾ ਕਰੈ । ਤਿਸ ਦ੍ਵਿਜ ਕੋ ਦੇਇ ਸੋ ਦੂਖ ਭਰੈ।
ਜੇ ਕੋ ਮੇਰਾ ਹੋਇ ਨੂੰ ਸਿੱਖ । ਤਿਸ ਬਾਹਮਨ ਕੋ ਦੇਇ, ਨ ਭਿੱਖ।
ਦਿਜ ਬਿਨ ਕੇਸ ਜੁ ਪਾਹੁਲ ਧਾਰੈ । ਤਿਸ ਪਾਖੰਡੀ' ਦੂਰ ਨਿਵਾਰੈ।

ਦੋਹਿਰਾ–ਮੇਰੇ ਸਿਖਨ; ਭੇਸ ਧਰ ਦਾਨ ਲੂਟਨੇ ਹੇਤ।
ਧਰੇ ਕੇਸ ਦਿੱਜ ਸੀਸ ਪਰ ਕਪਟੀ ਪਾਪ ਚੇਤ ॥ ੧ ॥
ਭੇਸ ਕੇਸ ਧਰ ਆਨ ਸਿੱਖ ਪੂਜਤ ਤੁਛਨ ਦੇਵ।
ਤਾਂਹਿ ਨ ਪਾਣੀ ਦੀਜੀਏ ਮੇਰਾ ਸਿੱਖ ਸੁ ਸੇਵ॥ ੨ ॥
ਕੇਸਾ ਧਾਰੀ ਭੇਖੀਆ ਤਨ ਪਾਲਨ ਕੇ ਕਾਜ।
ਧਰੇ ਕੇਸ ਚੰਡਾਲ ਸਮ ਦੇਇ ਦਾਨ ਹੋਇ ਪਾਜ ॥

ਚੌਪਾਈ [ਮੇਰਾ ਸਿੱਖ]

ਮੜ੍ਹੀ ਮਸਾਣੀ ਗੋਰ ਨ ਮਾਨੇ। ਭੇਖੀ ਕੋ ਨਹਿ ਦੇਵੈ ਦਾਨੈ।
ਜਹਿ ਕਹਿ ਕੋ ਨਹਿੰ ਖਾਇ ਪ੍ਰਸਾਦਿ। ਕਰੈ ਜੁ ਤੀਨੋ, ਸਿੱਖ ਸੁ ਬਾਦ।
ਬਿਨੁ ਬੂਝੇ †ਦੇਵਨ ਕੋ ਜਜੈ। ਮੈਂ ਛੋਡਾ ਸਿੱਖ ਮਮ ਤਜੈ।

ਦੋਹਿਰਾ–ਕੰਨਯਾਂ ਦੇਵੇ ਸਿੱਖ ਕੋ ਲੇਵੈ ਨਹਿੰ ਕਛੁ ਦਾਮ।
ਸੋਈ ਮੇਰਾ ਸਿੱਖ ਹੈ ਪਹੁੰਚੇ ਸੋ ਮਮ ਧਾਮ ॥ ੧ ॥
ਸਰਵਰ, ਗੁੱਗਾ ਪੀਰ ਜੋ ਯੋਗੀ ਭੂਤ ਨ ਸੇਵ।
ਗੁਰ ਪੂਜਹਿ ਸਭ ਕਾਜ ਮਹਿ ਪਹੁੰਚੇ ਮਮ ਘਰ ਏਵ ॥ ੨ ॥
ਜਪ ਆਨੰਦ ਪੜ੍ਹ ਜਾਪੁ ਨਿਤ ਥੋੜ੍ਹਾ ਸਾਰਾ ਸਿੱਖ।
ਰਹਿਰਾਸ ਆਰਤੀ ਸ਼ਬਦ ਕੀਰਤਨ ਕਰੈ ਸੁਭਿੱਖ ॥ ੩ ॥
ਸਿੱਖ ਸਿੱਖਣੀ ਮਿਲ ਬਹਹਿੰ ਚਰਚਾ ਕਰੇ ਅਪਾਰ।
ਭਜਨ ਸਿਖਾਵੈਂ ਅੰਸ ਕੋ ਨਿਸ ਦਿਨ ਬਾਰੰਬਾਰ ॥ ੪ ॥
ਗੁਰੂ ਭਰੋਸਾ ਆਸ ਗੁਰ ਨਹਿੰ ਕੋ ਲੋਕ ਪ੍ਰਲੋਕ।
ਗਯਾਨ ਧਯਾਨ ਅਸ਼ਨਾਨ ਯੁਤ ਸਿੱਖੀ ਰੀਤ ਅਸ਼ੋਕ ॥ ੫ ॥
ਪਰ ਨਾਰੀ ਰਮਤਾ ਜੋਇ ਪੜ੍ਹੇ ਕੁਮੰਤ੍ਰਨ ਜੀਵ।
ਨ ਮੈਂ ਤਾਂਕਾ ਨਾਹਿੰ ਮਮ ਸਿੱਖ ਨ ਤਿਸ ਜਲ ਪੀਵ ॥ ੬ ॥

*ਕਮਜ਼ੋਰ ਨਿਸਚੇ ਵਾਲਾ। †ਜੋ ਦੇਵਤਿਆਂ ਨੂੰ ਪੂਜੇ।

ਸ੍ਵਾਧ ਕਰਾਈ *ਬਿਆਹਿ ਧਨ ਮਮ ਸਿਖ ਹੋਹਿ ਜੁ ਖਾਹਿ।
ਸੋ ਭੇਖੀ ਪਾਪੀ ਅਧਿਕ ਅਤਿਥਹਿੰ ਦੇਇ ਜੁ ਨਾ।੭।
ਕੰਨਯਾਂ ਧਨ ਜੋ ਗ੍ਰਹਿਨ ਦੇਵ ਪੂਜ ਜੋ ਖਾਇ।
ਦੇਹਿੰ ਤਜ ਤਹਿੰ ਕੋ ਸਕਲ ਭਲੀ ਨ ਗਤ ਸੋ ਪਾਇ।੮।
ਮੇਰਾ ਸਿਖ ਗ੍ਰੰਥ ਕੀ ਪੂਜਾ ਲੇ ਅਰਦਾਸ।
ਲਿਖ ਖਾਵੇ ਝੂਠਾ ਚੁਗਲ ਸੋ ਮੇਰਾ ਨਹਿੰ ਦਾਸ।੯।
ਜੋ ਲੇਇ ਪੂਜਾ ਦਰਬ ਕੋ ਦੇਗ ਦੇਇ, ਵੰਡ ਖਾਇ।
ਕਰਹਿ ਨ ਮਨ ਮੈ ਲੋਭ ਕੋ ਕਰੈ ਜੋ ਲਹੈ ਸਜ਼ਾਇ।੫੦।

ਚੌਪਾਈ

ਖਾਲਸਾ ਸੋ ਜੁ ਲੇਇ ਨ ਦਾਨ। ਹਿੰਦ ਤੁਰਕ ਕੀ ਰਖੈ ਨ ਕਾਨ।
ਦੋਹਿਰਾ-ਸ਼ਸਤ੍ਰ ਧਾਰਕੇ ਖਾਈਐ ਇਹ ਛਤ੍ਰਨ ਕੀ ਰੀਤ।
ਛਤ੍ਰੀ ਹੋਇ ਕਰ ਦਾਨ ਲੇ ਬਸੈ ਨਰਕ ਮੈ ਨੀਤ।
ਭੇਖ ਨ ਪਯਾਰੋ ਮੋਹਿੰ ਕੋ ਵਰਨ ਨਹੀਂ ਪ੍ਰਯਾ ਕਾਇ।
ਰਹਿਤ ਸੁ ਪਯਾਰੀ ਮੋਹਿੰ ਕੋ ਸਿਦਕ ਮਹਾਂ ਪ੍ਰਯਾ ਆਹਿ

ਚੌਪਾਈ

ਮੈਂ ਜੋ ਪੰਥ ਕਰਯੋ ਇਹ ਕਾਰਨ। ਨਹਿੰ ਤੋ ਮੇਰੋ ਜਨਨ ਅਕਾਰਨ।
ਮੇਰਾ ਸਿਖ ਵੈਰਾਗੀ ਰਹੇ। ਆਜ ਕਾਲ ਕਰ ਕਾਜ ਨਿਬਹੇ।
ਸਵ ਮੀ ਧਰਮ ਸਦਾ ਪ੍ਰਤਿਪਾਲੈ। ਧਰਮ ਪਾਲ ਸੁਭ ਰਸਤਾ ਭਾਲੈ।
ਸਮੇ ਸਮੇ ਸਿਰ ਭੋਜਨ, ਸੋਵੇ। ਜੜਤਾ ਤਜ ਗੁਰਬਾਣੀ ਗੋਵੇ।
ਸੁਨਹੁ ਸਿਖ ਮਮਤਾ ਨਹਿ ਕਰਨੀ। ਭਲੇ ਬੁਰੇ ਕੀ ਸੇਵਾ ਕਰਨੀ
ਨੀਚ ਪੁਰਸ਼ ਨਹਿੰ ਕੀਜੈ ਮਿਤ੍ਰ। ਬਚਨ ਹਾਰ ਕਾ ਝੂਠ ਚਰਿਤ੍ਰ।
ਜੋ ਮੇਰਾ ਸੁਭ ਸਿਖ ਕਹਾਵੈ। ਪਾਹੁਲ ਲੇ ਸੁਭ ਕਰਮ ਕਮਾਵੈ
ਪਿਛਲੇ ਅਘ ਸਭਜਾਹਿੰ ਬਿਲਾਇ। ਗੁਰ ਸ਼ਰਨੀ ਜਬ ਹੀ ਪਰ ਜਾਇ
ਅਸੁਰ ਭੂਤ ਕੀ ਸੇਵਾ ਤਜੈ। ਪਾਹਨ ਕੀ ਪੂਜਾ ਨਹੀਂ ਜਜੈ।
ਪਾਹਨ ਪੂਜਾ ਕਲ ਕਾ ਭਾਉ। ਮੜ੍ਹੀ ਮਸਾਣੀ ਦੂਠ †ਸੁਆਉ।
ਡਿੰਬ ਕਰੈਂ ਮੁੰਦੇ ਜੋ ਨਾਕ। ਜਪੁਨੀ ਫੇਰੈਂ ਬਡੇ ਨਾਪਾਕ।

*ਬਿਆਹਿ ਧਨ ਕਿਸੇ ਦਿ ਕੰਨਯਾ ਦਾ ਵਿਆਹ ਕਰਾ ਕ ਓਸ ਦੇ ਭਦਲੇ ਕੁਝ ਮਜਰੀ ਲੈਣੀ।
†ਸੁਆਉ ਪ੍ਰੇਮ

ਜਿਨ ਕੇ ਭਾਉ ਨ ਅੰਤ ਫੁਰਾ । ਕਿਉਂ ਮੂਰਖ ਤੀਰਥ ਭ੍ਰਮ ਫਿਰਾ ।
ਕੀਰਤਨ ਭਜਨ ਗੰਗ ਜਲ ਧਾਰ । ਸੋਈ ਮੁਕਤ ਜੋ ਭਜੈ ਮੁਰਾਰ ।
ਦੋ:-ਦੀਪ ਸਿੰਘ ਹੋਇ ਅਵਤਰੇ ਕੂੜੇ ਕਰਸੀ ਰਾਸ ।
ਸਿੱਖ ਹਮਾਰੇ ਅਮਰ ਸਦ ਤਿਨ ਕੀ ਕਰੀ ਪ੍ਰਕਾਸ । ੧ ।
ਸ੍ਰੀਮੁਖ ਤੇ ਸਤਿਗੁਰ ਕਹਯੋ ਕਲ ਮਹਿ ਸਿੱਖ਼ੀ ਮੋਰ ।
ਧਰਮ ਕਮਾਵੈ ਬਚੈ ਸੋ ਸਿਦਕ ਬਿਨਾਂ ਸਭ ਖੋਰ ।੨।

- - -

ਆਲਮ ਸਿੰਘ ਕੀ ਦਿਸ ਤਬ ਹੇਰਾ । ਚਾਰ ਘੜੀ ਮਹਿ ਬੋਲੇ ਫੇਰਾ ।

- - -

ਦੋ:--ਸ੍ਰੀ ਮੁਖ ਤੇ ਮੁਸਕਾਇ ਕਹਿ ਕਰਨਾ ਦ੍ਰਿਸ਼ਟ ਨਿਹਾਰ ।
ਆਲਮ ਸਿੰਘ ਰੰਗੜ ਬੜਾ ਤੂੰ ਹਮ ਪਿਖਯੋ ਵਿਚਾਰ । ੧ ।
ਕਹਿ ਆਲਮ ਸਿੰਘ ਜੋਰ ਕਰ ਮੈਂ ਸਿੱਖ ਰਾਵਰ ਕੇਰ ।
ਜਾਨੋ ਅਪਨੋ ਦਾਸ ਮੋਹਿ ਰਖੋਂ ਭਰੋਸ ਬਡੇਰ । ੨ ।

ਚੌਪਈ

ਕਹਯੋ ਲੋਹ ਕਾਟੈ ਲੋਹਾ । ਰੰਘੜ ਕੋ ਰੰਘੜ ਹਤ ਰੋਹਾ ।
ਜਨਮ ਫੇਰ ਰੰਘੜ ਘਰ ਧਰੈਂ । ਰਾਜੇ ਸਭ ਮਜੂਰ ਤੁਵ ਕਰੈਂ ।
ਦਯੋ ਰਾਜ ਤੋ ਕੋ ਹਮ ਸਾਰਾ । ਸਿੱਖੀ ਅਰਧ ਦਈ ਹਿੱਤ ਧਾਰਾ ।
ਆਲਮਸਿੰਘ ਬੰਦ ਕਰ ਦੋਇ। ਕਹਯੋਕਿ ਦਰਸ਼ਨ ਤੁਮ ਭੀ ਹੋਇ।

- - -

ਦੋ:-ਕਹਯੋ ਗੁਰੂ ਹਮ ਭੀ ਰਖਹਿੰ ਹਿਰਦੇ ਭਵਾਨੀ ਸੋਇ ।
ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ ।੧।

ਚੌਪਈ

ਬੇਰ ਗਯਾਰੁਵੀਂ ਹਮ ਚਲ ਆਵਹਿੰ । ਜਿਸ ਤੇ ਕੋਇ ਨ ਹਮ ਲਖ ਪਾਵਹਿੰ ।
ਪੰਥ ਖਾਲਸਾ ਖੇਤੀ ਮੇਰੀ । ਕਰੌਂ ਸੰਭਾਲਨ ਮੈਂ ਤਿਸ ਬੇਰੀ ।
ਦੋ:-ਵਧਹਿ ਰਾਜ ਛਿਤ ਸਿੰਘ ਗਨ ਉਮਤ ਹੋਇ ਬਿਨਾਸ ।
ਠੇਡੇ ਖਾਵੈ ਖਾਲਸਾ ਮੋਹਿ ਸੰਭਾਲੇ ਸਾਸ । ੧ ।
ਉਤਰੌਂਗਾ ਮੈਂ ਦਿਣ ਜਾਂ ਦਿਣ ਮੁਕਤੇ ਸਿੰਘ
ਭੂੜ ਗੂੜ ਅਰ ਮੂੜ੍ਹ ਨ੍ਰਿਪ ਜਾਇ ਛਪੈਂਗੇ ਪਿੰਗ । ੨ ।

[ਸੂ: ਪ੍ਰਕਾਸ਼ ਰੁਤ ਪੰਜਵੀ ਅੰਸ ੩੮]

ਬਿਖਮ ਭਾਣੇ

ਸਮੇਂ ਗੁਜ਼ਰ ਗਏ ਸੁਖ ਆਰਾਮ ਵਾਲੇ ਭਾਰੇ ਹੋਣਗੇ ਜੰਗ ਜਦਾਲ ਅੱਗੇ
ਹਵਾ ਵਗੇ ਗੀ ਹੋਰ ਦੀ ਹੋਰ ਭਾਈ ਖੇਲ ਕਰੂ ਸਖ਼ਤੇ ਮਹਾਂ ਕਾਲ ਅੱਗੇ
ਸਭ ਸਾਜ਼ ਸਾਮਾਨ ਹੋ ਨਸ਼ਟ ਜਾਵਨ ਆਊ ਖੋਲ ਮੂੰਹ ਕਾਲ ਕਰਾਲ ਅੱਗੇ
ਪੁਰੀ ਆਨੰਦ ਬਣੂੰ ਜਹਾਜ਼ ਜੰਗੀ ਰਾਤ ਦਿਨੇ ਖੜਕੂ ਤੇਗ ਢਾਲ ਅੱਗੇ
ਹਿੰਦੂ ਰਾਜੇ ਤੇ ਮਿਲ ਕੇ ਸ਼ਾਹੀ ਤਾਕਤ ਨਾਲ ਗੁਰੂ ਘਰ ਕਰਨ ਕੁਚਾਲ ਅੱਗੇ
ਲਗਣ ਮੁਰਦਿਆਂ ਦੇ ਢੇਰ ਦਿਨੇ ਰਾਤੀਂ ਨਚੂ ਕਾਲ ਬੇਤਾਲੀ ਦੇਇ ਤਾਲ ਅੱਗੇ
ਕਲਗੀਧਰ ਦੇ ਖੇਲ ਅਜੀਬ ਹੋਵਨ ਮਿਲੂ ਜਿੰਨ੍ਹਾਂ ਦੀ ਨਹੀਂ ਮਿਸਾਲ ਅੱਗੇ
ਭਾਣੇ ਵਰਤਨੇ ਸਖਤ ਕਰਤਾਰ ਸਿੰਘਾ ਸੁਣੋ ਦਿਲਾਂ ਨੂੰ ਜ਼ਰਾ ਸੰਭਾਲ ਅੱਗੇ

ਤਥਾ

ਆ ਸਾਕੀਆ ਇਕ ਜਾਮ ਭਰ ਦੇ ਛੇਤੀ ਨਾਲ ਪ੍ਰੇਮ ਸੁਰਾਹੀ ਵਿਚੋਂ
ਜਿਨੂੰ ਪੀਂਦਿਆਂ ਦਿਲ ਹੋ ਮਗਨ ਜਾਵੇ ਜਾਨ ਛੁਟਜਾਇ ਗ਼ਮਾਂ ਦੀ ਫਾਹੀ ਵਿਚੋਂ
ਨਾੜਾਂ ਤਰਬ ਸਤਾਰ ਦੇ ਵਾਂਗ ਚਲਨ ਰਾਗ ਨਿਕਲੇ ਨਾਲ ਸਫਾਈ ਵਿਚੋਂ
ਚੜ੍ਹ ਕਲਮ ਦੇ ਬੇੜੇ ਤੇ ਪਾਰ ਹੋ ਜਾਂ ਸਾਫ ਨਿਕਲ ਜਾਂ ਬਾਹਰ ਤਬਾਹੀ ਵਿਚੋਂ
ਠਾਠਾਂ ਮਾਰੇ ਤੁਫਾਨ ਬਰਬਾਦੀਆਂ ਦਾ ਦਿਲ ਦੁਖਾਂ ਦੀ ਦੇਵੇ ਗਵਾਹੀ ਵਿਚੋਂ
ਲਬਾ ਲਬ ਭਰ, ਕਰ ਦਿਹ ਮਿਹਰ ਛੇਤੀ ਲੰਘ ਜਾਂ ਸਹਿਰਾ ਗੁਮਰਾਹੀ ਵਿਚੋਂ
ਚੜ੍ਹੇ ਮਸਤੀ ਭੁਲ ਜਾਂ ਦੁਖ ਸਾਰੇ ਕਢਾਂ ਸੁਖਨ ਮੋਤੀ ਦਿਲ ਗਹਿਰਾਈ ਵਿਚੋਂ
ਰਾਤ ਫਿਕਰਾਂ ਗ਼ਮਾਂ ਦੀ ਦੂਰ ਹੋ ਜਾਇ ਵੇਖਾਂ ਅਜਬ ਨਜ਼ਾਰੇ ਰੁਸ਼ਨਾਈ ਵਿਚੋਂ
ਵਜਨ ਢੋਲ, ਮੈਂ ਰਹਾਂ ਅਡੋਲ ਬੈਠਾ ਖਾਵੇ ਸੁਰਤ ਨ ਕਿਤੇ ਉਕਾਈ ਵਿਚੋਂ
ਸ਼ਿਅਰ ਨਿਕਲਦੇ ਆਉਣ ਕਰਤਾਰ ਸਿੰਘਾ ਬੇਨਜ਼ੀਰਉਸਦਾਦਿਇਲਾਹੀ ਵਿਚੋਂ

ਔਰੰਗਜ਼ੇਬ

ਪਿਛੇ ਲਿਖੀ ਅਰਜ਼ੀ ਗਈ ਰਾਜਿਆਂ ਦੀ ਹੈਸੀ ਬਾਦਸ਼ਾਹ ਦੇ ਪਾਸ ਖਾਸ ਭਾਈ
ਓਸ ਸਮਝਿਆ ਸਭ ਹਕੀਕਤਾਂ ਨੂੰ ਕੰਮ ਵੇਖਿਆ ਆਵੰਦਾ ਰਾਸ ਭਾਈ
ਹੈਸੀ ਮਜ਼੍ਹਬੀ ਈਰਖਾ ਬਾਦਸ਼ਾਹ ਨੂੰ ਰਾਜਨੀਤ ਦਾ ਭੀ ਕਰ ਕਿਆਸ ਭਾਈ
ਸਿੱਖੀ ਤਾਕਤ ਵਧੀ ਪੰਜਾਬ ਅੰਦਰ ਹਰ ਦਮ ਸੀ ਓਸ ਨੂੰ ਤ੍ਰਾਸ ਭਾਈ
ਉਹ ਚਾਹੁੰਦਾ ਏਸ ਨੂੰ ਤੋੜਨਾ ਸੀ ਚਾਲ ਬਾਜ਼ ਹੈਸੀ ਬਾ-ਸ਼ਨਾਸ ਭਾਈ
ਮੌਕਾ ਤਾੜਿਆ ਓਸ ਕਰਤਾਰ ਸਿੰਘਾ ਅਰਜ਼ੀ ਰਾਜਿਆਂ ਦੀ ਰਖੀ ਪਾਸ ਭਾਈ

ਔਰੰਗਜ਼ੇਬ ਦਾ ਹੁਕਮ

ਸ਼ਾਹੀ ਹੁਕਮ ਹੋਇਆ ਚੜ੍ਹੇ ਫ਼ੌਜ ਭਾਰੀ ਤੋਪ ਖਾਨੇ ਤੇ ਜੰਗੀ ਸਾਮਾਨ ਜਾਵਨ

ਰਸਦ ਬਸਦ ਤੇ ਸਾਜ਼ ਦੇ ਭਰਨ ਗੱਡੇ ਨਾਲ ਵੀਹ ਹਜ਼ਾਰ ਜਵਾਨ ਜਾਵਨ
ਦੀਨਾ ਬੇਗ ਅਤੇ ਹੈਬਤ ਖ਼ਾਨ ਦੋਵੇਂ ਸੈਦੇ ਖ਼ਾਂ ਤੇ ਖ਼ਾਂ ਰਮਜ਼ਾਨ ਜਾਵਨ
ਚੜ੍ਹੇ ਖਾਨ ਅਮੀਰ ਤਿਰਾਵੜੀ ਦਾ ਖਾਨਾਂ ਸੂਬਿਆਂ ਵਲ ਫਰਮਾਨ ਜਾਵਨ*
ਸਾਰੇ ਕਰਨ ਇਮਦਾਦ ਸਿਪਾਹ ਦੇਵਨ ਨਾਲ ਆਪ ਅਮੀਰ ਤੇ ਖ਼ਾਨ ਜਾਵਨ
*ਸਰ ਕਰਨ ਮੁਹਿੰਮ ਕਰਤਾਰ ਸਿੰਘਾ ਭਾਰੀ ਸ਼ੋਰਸ਼ ਤਾਈਂ ਮਿਟਾਨ ਜਾਵਨ

ਬਾਈਧਾਰਾਂ ਦੇ ਰਾਜਿਆਂ ਵਲ ਸ਼ਾਹੀ ਹੁਕਮ

ਸ਼ਾਹੀ ਹੁਕਮ ਆਇਆ ਵਲ ਰਾਜਿਆਂ ਦੇ ਦੇਣਾ ਹੋਇਗਾ ਖਰਚ ਖਰਚਾ ਸਾਰਾ
ਤੁਸਾਂ ਸਾਰਿਆਂ ਨੇ ਲੜਨਾ ਹੈ ਅਗੇ ਦੇਣਾ ਅਫਸਰਾਂ ਭੇਦ ਬਤਾ ਸਾਰਾ
ਰਲ ਮਿਲ ਕੇ ਗੁਰੂ ਦਾ ਜ਼ੋਰ ਤੋੜੋ ਸ਼ਾਨ ਸ਼ੌਕਤ ਦਿਓ ਗਵਾ ਸਾਰਾ
ਜੰਗੀ ਫਿਰਕਾ ਦਿਨੋ ਦਿਨ ਵਧ ਰਿਹਾ ਦੇਣਾ ਰਾਜਿਓ ਜ਼ੋਰ ਤੁੜਾ ਸਾਰਾ
ਫੜ ਗੁਰੂ ਨੂੰ ਕੈਦ ਕਰ ਭੇਜ ਦੇਣਾ ਅੱਡਾ ਸਿੰਘਾਂ ਦਾ ਦੇਣਾ ਪੁਟਾ ਸਾਰਾ
ਮਿਟੇ ਖ਼ੱਦਸ਼ਾ ਦਿਲੋਂ ਕਰਤਾਰ ਸਿੰਘਾ ਜ਼ੋਰ ਮਿਲ ਕੇ ਦੇਵਨਾ ਲਾ ਸਾਰਾ

ਦਿੱਲੀਓਂ ਫੌਜ ਦੀ ਚੜ੍ਹਾਈ

ਸਰ ਕਰਨੇ ਕਿਲ੍ਹੇ ਆਨੰਦ ਗੜ੍ਹ ਨੂੰ ਯੋਧਾ ਦਿਲੀਉਂ ਵੀਹ ਹਜ਼ਾਰ ਚੜ੍ਹਿਆ
ਸੈਦ ਖਾਂ ਹੋ ਸਿਪਾਹ ਸਿਲਾਰ ਸਭ ਦਾ ਬੀੜਾ ਚੁਕ ਕਰਦਾ ਮਾਰੋ ਮਾਰ ਚੜ੍ਹਿਆ
ਪਿਛੇ ਟੁਰ ਪਏ ਤੁਮਲੇ ਪੈਦਲਾਂ ਦੇ ਅਗੇ ਲਸ਼ਕਰ ਘੋੜ ਅਸਵਾਰ ਚੜ੍ਹਿਆ
ਚਲੇ ਰਹਿਕਲੇ ਨਾਲ ਜੰਬੂਰਿਆਂ ਦੇ ਤੋਪ ਖਾਨਿਆਂ ਦਾ ਬੇੜਾ ਭਾਰ ਚੜ੍ਹਿਆ
ਟੁਰੇ ਛਕੜੇ ਦਾਰੂ ਬਾਰੂਦ ਗੋਲਾ ਧੂੜਾਂ ਉਡੀਆਂ ਗਰਦ ਗੁਬਾਰ ਚੜ੍ਹਿਆ
ਅੰਤ ਰਿਹਾ ਨ ਭਾਰ ਬਰਦਾਰੀਆਂ ਦਾ ਸ਼ਾਹੀ ਲਸ਼ਕਰ ਬੜਾ ਜਰਾਰ ਚੜ੍ਹਿਆ
ਰਾਹਾਂ ਵਿਚੋਂ ਆਰਲਨਅਮੀਰ ਲਗੇ ਜਿਨ੍ਹਾਂ ਵਲ ਸੀ ਹੁਕਮ ਸਰਕਾਰ ਚੜ੍ਹਿਆ
ਵਧੇ ਲਸ਼ਕਰ ਨਿਤ ਕਰਤਾਰ ਸਿੰਘਾ ਇਹ ਤੂਫਾਨ ਭਾਰਾ ਇਕੋ ਵਾਰ ਚੜ੍ਹਿਆ

ਇਕ ਸਿੱਖ ਨੇ ਆਨੰਦ ਪੁਰ ਪਹੁੰਚ ਕੇ ਖਬਰ ਦੇਣੀ

ਆ ਥਾਨੇਸਰ ਜਦੋਂ ਮੁਕਾਮ ਕੀਤਾ ਇਕ ਸਿਖ ਸਾਰਾ ਭੇਦ ਪਾਵੰਦਾ ਜੀ
ਰਾਤੋ ਰਾਤ ਉਹ ਚਲਿਆ ਨਾਲ ਜਲਦੀ ਪੰਧ ਮਾਰ ਅਨੰਦ ਪੁਰ ਆਵੰਦਾ ਜੀ
ਰਾਤ ਪਿਛਲੀ ਪਹੁੰਚ ਆਨੰਦ ਪੁਰੇ ਦਰਬਾਨ ਦੇ ਤਈਂ ਸੁਨਾਵੰਦਾ ਜੀ

---

*੧੩ ਕਤਕ ੧੭ ੩ ਮੁਤਾਬਕ ੨੨ ਜ਼ੀਹਜ਼ਾ ੧੧੦੭ ਹਿਜਰੀ ਤੋਂ ਲੈਕੇ ਔਰੰਗਜ਼ੇਬ ਦੀ ਹਕੂਮਤ ਤਕ ਦਿਲੀ ਦਾ ਸੂਬੇਦਾਰ ਯਾਰ ਮੁਹੰਮਦ ਖਾਂ ਰਿਹਾ ਹੈ ਤੇ ਔਰੰਗਜ਼ੇਬ ਦੇ ਮਰਨ ਤਕ ਦੱਖਨ ਵਲ ਰਿਹਾ ਹੈ, ਇਹ ਸਭ ਹੁਕਮ ਯਾਰ ਮੁਹੰਮਦ ਖਾਂ ਵਲੋਂ ਆਉਂਦੇ ਰਹੇ ਹਨ।

ਸਤਿਗੁਰਾਂ ਨੂੰ ਖਬਰ ਕਰਦਿਹੋ ਛੇਤੀ ਦਰਬਾਨ ਜਾ ਸਾਹਿਬ ਜਗਾਵੰਦਾ ਜੀ
ਉਹ ਸਿੱਖ ਹਜ਼ੂਰ ਦੇ ਵਿਚ ਪਹੁੰਚਾ ਜੋ ਜੋ ਦੇਖਿਆ ਭੇਦ ਖੁਲ੍ਹਾਵੰਦਾ ਜੀ
ਕਰੋ ਤਿਆਰੀਆਂ ਝੱਬ ਕਰਤਾਰ ਸਿੰਘਾ ਵੈਰੀ ਹੈ ਅਣਗਿਣਤ, ਜਤਾਵੰਦਾ ਜੀ

ਸਤਿਗੁਰਾਂ ਦਾ ਦਰਬਾਰ

ਗੁਰੂ ਝੱਟ ਹੀ ਸੋਚ ਅਸ਼ਨਾਨ ਕਰ ਕੇ ਕਰ ਕਮਰ ਕੱਸਾ ਦਰਬਾਰ ਆਏ
ਕੀਤੀ ਖਾਲਸੇ ਦੇ ਤਈਂ ਖਬਰ ਸਾਰੀ ਹੋ ਤੱਯਾਰ ਸਾਰੇ ਜਥੇਦਾਰ ਆਏ
ਰਣ ਸਿੰਘ, ਸਿਆਮ ਸਿੰਘ ਬੀਰ ਸਿੰਘ ਜੀ ਦੱਯਾ ਸਿੰਘ ਹੋਰੀ ਜੋਸ਼ ਧਾਰ ਆਏ
ਧਰਮ ਸਿੰਘ, ਦੇਵਾ, ਸਾਹਿਬ ਸਿੰਘ, ਭਾਈ ਟੇਕ ਸਿੰਘ ਤੇ ਰਾਮਸਿੰਘ ਸਾਰ ਆਏ
ਹਰੀ ਸਿੰਘ, ਧੰਨਾਸਿੰਘ,ਮੋਹਕਮ ਸਿੰਘ, ਧਯਾਨ ਸਿੰਘ ਗਯਾਨ ਸਿੰਘ ਭਾਰ ਆਏ
ਮਾਨ ਸਿੰਘ, ਸੈਦਾ ਬੇਗ ਖ਼ਾਨ ਮੇਮੂ ਯੋਧੇ ਗੁਰਾਂ ਦੇ ਭੀ ਹੋ ਤੱਯਾਰ ਆਏ
ਗੁਰਾਂ ਆਖਯਾ ਖਬਰ ਇਹ ਸਿੱਖ ਲਿਆਯਾ ਚੜ੍ਹ ਦਿਲੀਓਂ ਨੇ ਫੌਜਦਾਰ ਆਏ
ਭਾਰੇ ਜੰਗੀ ਸਾਮਾਨ ਕਰਤਾਰ ਸਿੰਘਾ ਲੈਕੇ ਵੈਰੀ ਨੇ, ਕਈ ਹਜ਼ਾਰ ਆਏ

ਜਥੇਦਾਰਾਂ ਨੂੰ ਹੁਕਮ

ਸਿੰਘ ਪੰਜ ਸੌ ਹੈ ਹਜ਼ਾਰ ਇਸ ਵੇਲੇ ਜੋ ਬਣਦੀ ਬਣਤ ਬਣਾਉ ਛੇਤੀ
ਕੁਝ ਹੁਣੇ ਹੀ ਚਲੇ ਅਸਵਾਰ ਜਾਵਨ ਮਾਝੇ ਮਾਲਵੇ ਖਬਰ ਪੁਚਾਉ ਛੇਤੀ
ਫੌਜਾਂ ਭਾਰੀਆਂ ਦਿੱਲੀਓਂ ਚੜ੍ਹ ਆਈਆਂ ਸਿੱਘੋ ਟਾਕਰੇ ਦੇ ਲਈ ਆਉ ਛੇਤੀ
ਵੈਰੀ ਤੀਸਰੇ ਦਿਨ ਨੂੰ ਆਇ ਪਹੁੰਚੂ ਕਠੇ ਹੋ ਕੇ ਹੱਬ ਦਿਖਾਉ ਛੇਤੀ
ਤੁਸੀਂ ਮੋਰਚੇ ਆਪਣੇ ਕਾਇਮ ਕਰ ਲੌ ਕੱਢ ਦਾਰੂ ਸਿੱਕਾ ਵਰਤਾਉ ਛੇਤੀ
ਬਖਸ਼ੇ ਬਰਕਤਾਂ ਗੁਰੂ ਕਰਤਾਰ ਸਿੰਘਾ ਤੁਸੀਂ ਜੰਗ ਦੇ ਸਾਜ ਵਜਾਉ ਛੇਤੀ

ਸਿੰਘਾ ਦੇ ਹੌਸਲੇ

ਵਾਹ ਖਾਲਸਾ ਤੇਰੀਆਂ ਬਰਕਤਾਂ ਏਹ ਸਿੱਘ ਸੁਣਦੇ ਸਾਰ ਭਬਕਾਰ ਸਾਰੇ
ਕਹਿੰਦੇ ਕੀਹ ਹੋਯਾ ਲਸ਼ਕਰ ਚੜ੍ਹ ਆਏ ਆਉਣ ਬਾਕੀ ਦੇ ਭੀ ਇਕੋ ਵਾਰ ਸਾਰੇ
ਸ਼ੇਰ ਆਪ ਦੇ ਏਨੇ ਹੀ ਹੈਨ ਕਾਫੀ ਮਰਨੇ ਮਾਰਨੇ ਲਈ ਤਿਆਰ ਸਾਰੇ
ਭੇਡਾਂ ਆਉਣ ਲੱਖਾਂ ਹੋ ਕੇ ਕੱਠੀਆਂ ਜੀ ਪਾੜ ਪਾੜਕੇ ਲਾਹਨ ਸੱਬਾਰ ਸਾਰੇ
ਤੁਹਾਡਾ ਹੱਥ ਸਤਿਗੁਰੂ ਜੀ ਸਿਰਾਂ ਉਤੇ ਅਸੀਂ ਆਪ ਦੇ ਬਚਨ ਅਨੁਸਾਰ ਸਾਰੇ
ਪੰਜ ਸੌ ਨਹੀਂ ਹਾਂ, ਪੰਜ ਲਖ ਯੋਧੇ ਕਰੋ ਆਗਯਾ ਖੜੇ ਦਰਬਾਰ ਸਾਰੇ
ਗੁਰਾਂ ਆਖਯਾ ਕਰੋ ਤਿਆਰੀਆਂ ਜਾ ਕੰਮ ਬਾਕੀ ਦੇ ਕਰੂ ਕਰਤਾਰ ਸਾਰੇ
ਆਪੋ ਆਪਣੇ ਚਲੇ ਗਏ ਡੇਰਿਆਂ ਨੂੰ ਕਰ ਗੁਰਾਂ ਤਾਈਂ ਨਮਸਕਾਰ ਸਾਰੇ

ਮਾਝੇ ਮਾਲਵੇ ਨੂੰ ਟੋਰ ਸਿੰਘ ਦਿਤੇ ਹੋ ਗਏ ਉਹ ਚੜ੍ਹ ਉਡਾਰ ਸਾਰੇ
ਏਧਰ ਖੋਲ੍ਹ ਦਿਤਾ ਸਿਲ੍ਹਾ ਖਾਨਿਆਂ ਨੂੰ ਕੀਤੇ ਥਾਉਂ ਥਾਂ ਸਾਫ ਹੱਥਯਾਰ ਸਾਰੇ
ਗਿਰਦਾ ਗਿਰਦ ਜੋ ਮੋਰਚੇ ਕਾਇਮ ਕੀਤੇ ਥਾਉਂ ਥਾਂ ਬੈਠੇ ਪਹਿਰੇਦਾਰ ਸਾਰੇ
ਵੈਰੀ ਆਉਂਦੇ ਕਦੋਂ ਕਰਤਾਰ ਸਿੰਘਾ ਤੱਕਨ ਰਾਹ ਕਰਦੇ ਇੰਤਜ਼ਾਰ ਸਾਰੇ

### ੧੧ ਫੱਗਣ ੧੭੬੦ ਨੂੰ ਸ਼ਾਹੀ ਫੌਜਾਂ ਦਾ ਟਾਕਰਾ

ਫੌਜਾਂ ਰੋਪੜੋਂ ਲੰਘ ਕੇ ਆਇ ਗਈਆਂ ਰਾਜੇ ਹੋ ਕਠੇ ਮਿਲੇ ਜਾਇ ਅੱਗੇ
ਮਾਰੋ ਮਾਰ ਕਰਦੇ ਅਗ੍ਹਾਂ ਵਧੀ ਆਏ ਗੁਰੂ ਨਿਕਲੇ ਬੰਬ ਵਜਾਇ ਅੱਗੇ
ਮਾਝੇ ਮਾਲਵੇ ਦੇ ਸਿੰਘ ਮਿਲੇ ਆ ਕੇ ਮੱਲੇ ਮੋਰਚੇ ਮਾਰਾਂ ਰਖਾਇ ਅੱਗੇ
ਗੁਰ ਉਚੀ ਟਿੱਬੀ ਉਤੇ ਜਾਇ ਬੈਠੇ ਸਿੰਘ ਬੈਠ ਗਏ ਤੋੜੇ ਧੁਖਾਇ ਅੱਗੇ
ਥੋੜੇ ਸਿੰਘ ਨੇ ਖਬਰ ਸੀ ਰਾਜਿਆਂ ਨੂੰ ਕਰ ਹੌਸਲਾ ਫੌਜ ਲੈ ਆਇ ਅੱਗੇ
ਐਨ ਮਾਰਾਂ ਹੇਠਾਂ ਜਦੋਂ ਆਇ ਵੈਰੀ ਸਿੰਘਾਂ ਅੱਗ ਦਿੱਤੀ ਬਰਸਾਇ ਅੱਗੇ
ਤੋੜਾ ਦੋ ਹਜ਼ਾਰ ਕੂ ਡੰਭ ਦਿਤਾ ਚਲੇ ਆਵੰਦੇ ਵੈਰੀ ਵਿਛਾਇ ਅੱਗੇ
ਬੈਠੇ ਮੋਰਚਾ ਮੱਲ ਕੇ ਸਿੰਘ ਹੈਸਨ ਡਿੱਠਾ ਵੈਰੀਆਂ ਨਜ਼ਰ ਦੁੜ੍ਹਾਇ ਅੱਗੇ
ਪਤਾ ਲੱਗਦਾ ਪੂਰਾ ਨ ਖਾਲਸੇ ਦਾ ਹੈਨ ਕਿਥੇ ਕਿਥੇ ਬਠਲਾਇ ਅੱਗੇ
ਤੜ ਤੜ ਹੋਇ ਰਹੀ ਬਾਵਾਂ ਬਹੀਤਆਂ ਤੋਂ ਵੈਰੀ ਠਹਿਰਨ, ਕਦਮ ਉਠਾਇ ਅੱਗੇ
ਕਈ ਸੌ ਜੁਵਾਨ ਮਰਵਾਇ ਕੇ ਜੀ ਤੋਪਾਂ ਹੌਲੀਆਂ ਦੇ ਤਈਂ ਲਾਇ ਅੱਗੇ
ਵਧਿਆ ਖਾਨ ਅਮੀਰ ਕਰਤਾਰ ਸਿੰਘਾ ਫ਼ੌਜ ਆਪਣੀ ਤੱਈਂ ਝੁਕਾਇ ਅੱਗੇ

### ਮੇਮੂੰ ਖਾਂ ਤੇ ਸੈਦਾ ਬੇਗ ਨੇ ਹੱਲਾ ਰੋਕਨਾ

ਜਿਸ ਤਰਫ ਅਮੀਰ ਖਾਂ ਵਧ ਆਇਆ ਓਸ ਤਰਫ ਹੈਸੀ ਮੇਮੂੰ ਖਾਨ ਭਾਈ
ਓਸ ਵੇਖਿਆ ਵੈਰੀ ਦੀ ਚਾਲ ਤਾਈਂ ਅਗੇ ਵਧ ਕੇ ਆਯਾ ਜਵਾਨ ਭਾਈ
ਦੋਹਾਂ ਪਾਸਿਆਂ ਤੋਂ ਮਾਰੋ ਮਾਰ ਮਚੀ ਸੇਰ ਪਾਉ ਦਾ ਭੇੜ ਪਛਾਨ ਭਾਈ
ਗੋਲੀ ਤੀਰ ਚਲੇ ਹਲੇ ਹੋਇ ਭਾਰੇ ਲਹਿ ਗਏ ਪਲਾਂ ਵਿਚ ਘਾਨ ਭਾਈ
ਨੇਜ਼ੇ ਬਰਛੀਆਂ ਬੱਲਮਾਂ ਚਮਕ ਪਈਆਂ ਆਪੋ ਆਪਨੇ ਵਧੇ ਨਿਸ਼ਾਨ ਭਾਈ
ਹਰੀ ਚੰਦ ਮੀਆਂ ਆਇਆ ਵਧ ਅਗੇ ਮੇਮੂੰ ਖਾਂ ਲੜਦਾ ਜਿਸ ਥਾਨ ਭਾਈ
ਓਸ ਆਣ ਲਲਕਾਰਿਆ ਖ਼ਾਨ ਤਾਈਂ ਪਟੇ ਬਾਜ਼ ਦੋਵੇਂ ਬਲਵਾਨ ਭਾਈ
ਆਪੋ ਵਿਚ ਹੋਇ ਵਾਰ ਬਹੁਤ ਤਿਖੇ ਲਗੇ ਫੱਟ ਹੋਇ ਲਹੂ ਲੁਹਾਨ ਭਾਈ
ਹਰੀ ਚੰਦ ਦਾ ਮਦਦੀ ਆਇ ਪਹੁੰਚਾ ਦੀਨਾ ਬੇਗ ਜੁਵਾਨ ਪਠਾਨ ਭਾਈ
ਦੂਰੋਂ ਵੇਖਯਾ ਇਹ ਸੈਦੇ ਬੇਗ ਨੇ ਜਾਂ ਮੇਮੂੰ ਖਾਂ ਫਸ ਗਿਆ ਮੈਦਾਨ ਭਾਈ

ਓਹ ਭੀ ਕੁੱਮਕ ਲੈ ਕੇ ਆਣ ਪਹੁੰਚਾ ਲਗੇ ਲੋਹੇ ਤੇ ਲੋਹਾ ਖੜਕਾਨ ਭਾਈ
ਸੈਦੇ ਬੇਗ ਹਥੋਂ ਹਰੀ ਚੰਦ ਮਰਿਆ ਦੀਨਾ ਬੇਗ ਹਥੋਂ ਸੈਦੇ ਖਾਨ ਭਾਈ
ਦੀਨਾ ਬੇਗ ਭੀ ਜ਼ਖਮੀ ਹੋਇ ਭਾਰੀ ਪਰਤ ਗਿਆ ਲੈ ਪਿਛ੍ਹਾਂ ਪਰਨ ਭਾਈ
ਜ਼ੋਰ ਵੈਰੀ ਦਾ ਵੇਖ ਕਰਤਾਰ ਸਿੰਘਾ ਗੁਰਾਂ ਚਾੜ੍ਹਿਆ ਧਨਖ ਤੇ ਬਾਨ ਭਾਈ

ਸਤਿਗੁਰੂ ਜੀ ਨੇ ਧਨਖ ਚਾੜ੍ਹਿਆ

ਦਲ ਬਿਡਾਰ ਤੇ ਗੁਰੂ ਅਸਵਾਰ ਹੈਸਨ ਸੀਸ ਕਲਗੀ ਤੋੜੇ ਚਮਕਾਰ ਰਹਿ ਸਨ
ਜਿੱਥੇ ਵੈਰੀਆਂ ਦਾ ਆਨ ਜ਼ੋਰ ਪੈਂਦਾ ਪਾਉ ਪਾਉ ਦੇ ਖੱਪਰੇ ਮਾਰ ਰਹਿ ਸਨ
ਫੜੋ ਮਾਰ ਲੋ ਜਾਣਾ ਨ ਪਾਣ ਵੈਰੀ ਉਚੀ ਖਾਲਸੇ ਤਈਂ ਲਲਕਾਰ ਰਹਿ ਸਨ
ਵਧ ਵਧ ਕੇ ਲੜਦੇ ਸਿੰਘ ਅੱਗੋ ਆਪੋ ਆਪਣੇ ਜੌਹਰ ਦਿਖਾਰ ਰਹਿ ਸਨ
ਦੋਹਾਂ ਦਲਾਂ ਦੇ ਵਿਚ ਸੀ ਪਿ ਆ ਰੌਲਾ ਲੜ ਸੂਰਮੇ ਹੋ ਸਥਾਰ ਰਹਿ ਸਨ
ਹੋਇ ਨੀਲੇ ਅਸਵਾਰ ਕਰਤਾਰ ਸਿੰਘਾ ਗੁਰੂ ਖਾਲਸੇ ਤਈਂ ਵੰਗਾਰ ਰਹਿ ਸਨ

ਸਯਦ ਸੈਦ ਖਾਂ

ਸੈਦ ਖਾਂ ਖੜਾ ਜੰਗ ਦੇਖ ਰਿਹਾ ਸ਼ਾਹੀ ਫੌਜਾਂ ਦਾ ਸਿਪ੍ਹਾ ਸਾਲਾਰ ਵੱਡਾ
ਇਹ ਨਸੀਬਾਂ ਦਾ ਸੱਕਾ ਭਰਾਉ ਹੈਸੀ *ਬੁਧੂ ਸ਼ਾਹ ਦਾ ਸਾਲਾ ਵਿਚਾਰ ਵੱਡਾ
ਰਿਹਾ ਸੁਣਦਾ ਭੈਣ ਭਣੋਈ ਪਾਸੋਂ ਸਤਿਗੁਰਾਂ ਦਾ ਯੱਸ ਅਪਾਰ ਵੱਡਾ
ਇਹਨੂੰ ਚੇਟਕ ਗੁਰਾਂ ਦੇ ਮਿਲਨ ਦਾ ਸੀ ਹਿਰਦੇ ਢੁਕਿਆ ਹੈਸੀ ਪਿਆਰ ਵੱਡਾ
ਦੂਰੋਂ ਵੇਖਯਾ ਗੁਰਾਂ ਨੂੰ ਜੰਗ ਅੰਦਰ ਕਲਗੀ ਤੋੜਿਆਂ ਦਾ ਚਮਕਾਰ ਵੱਡਾ
ਹਿਰਦੇ ਖਿੱਚ ਆ ਪਈ ਕਰਤਾਰ ਸਿੰਘਾ ਡਿੱਠਾ ਸੁਹਣਿਆਂ ਦਾ ਸਰਦਾਰ ਵੱਡਾ

ਸੈਦੇ ਖਾਂ ਦਾ ਪਰੇਮ

ਜਿਦਾ ਨਾਮ ਤੇ ਸਿਫਤਾਂ ਰੋਜ਼ ਸੁਣਦਾ ਅੱਖਾਂ ਸਾਮ੍ਹਣੇ ਵਿਚ ਮੈਦਾਨ ਡਿੱਠਾ
ਉਹ ਦੁਖੀਆਂ ਦੇ ਭਾਰੇ ਦਰਦ ਵਾਲਾ ਖਿੱਚੀ ਘੋੜੇ ਤੇ ਧਨਖ ਤੇ ਬਾਨ ਡਿੱਠਾ
ਕਦੇ ਏਸ ਪਾਸੇ ਕਦੇ ਓਸ ਪਾਸੇ ਲਾਹੁੰਦਾ ਵੈਰੀਆਂ ਦੇ ਫਿਰਦਾ ਘਾਨ ਡਿੱਠਾ
ਅੱਖਾਂ ਵਾਂਗ ਚਕੋਰ ਦੇ ਲਗ ਗਈਆਂ ਚਿਹਰਾ ਸੁੰਦਰ ਚੰਦ ਸਾਮਾਨ ਡਿੱਠਾ
ਇਕ ਦਮ ਅੰਦਰ ਝਰਨਾਟ ਫ਼ਿਰ ਗਈ ਰਬੀ ਨੂਰ ਭਰਿਆ ਦਿਨਸਾਨ ਡਿੱਠਾ
ਸੁਰਤ ਬੱਝ ਗਈ ਝੱਟ ਕਰਤਾਰ ਸਿੰਘਾ ਚੰਗੀ ਤਰ੍ਹਾਂ ਕਰ ਜਦੋਂ ਧਿਆਨ ਡਿੱਠਾ

ਤਥਾ

ਜਿਹੜੀ ਸੂਰਤ ਸਾਮ੍ਹਣੇ ਨਜ਼ਰ ਆਈ ਅੰਦਰ ਖਿਚ ਲਈ ਓਹੋ ਧਿਆਨ ਦੇ ਵਿੱਚ

*ਬੁਧੂ ਸ਼ਾਹ ਸਢੌਰੀਆ।

ਸਾਰਾ ਹਿੱਲਨਾ ਜੁਲਨਾ ਬੰਦ ਹੋਇਆ ਵਿਰਦ ਹੋਰ ਦਾ ਹੋਰ ਜ਼ਬਾਨ ਦੇ ਵਿਚ
ਜਿਥੇ ਖੜਾ ਸੀ ਰਹਿ ਗਿਆ ਖੜਾ ਉਥੇ ਅੱਖਾਂ ਟਿਕੀਆਂ ਖਾਸ ਨਿਸ਼ਾਨਦੇ ਵਿਚ
ਭੁਲ ਗਿਆ ਲੜਾਈ ਭਿੜਾਈ ਸਾਰੀ ਗੱਲ ਬਦਲ ਗਈ ਇਕ ਆਨ ਦੇ ਵਿਚ
ਓਸ ਦਸ਼ਾ ਦੀ ਕੀਹ ਤਸਵੀਰ ਖਿੱਚਾਂ ਆ ਸਕਦੀ ਨਹੀਂ ਬਿਆਨ ਦੇ ਵਿਚ
ਅੰਤਰਯਾਮੀ ਸਤਿਗੁਰੂ ਕਰਤਾਰਸਿੰਘਾ ਅੰਤ੍ਰ ਧਿਆਨ ਹੋ ਡਿੱਠਾ ਮੈਦਾਨ ਦੇ ਵਿਚ

ਸਤਿਗੁਰਾਂ ਦਾ ਦਿਲ

ਕੁੰਡੀ ਪਾ ਪਰੇਮ ਦੀ ਖਿਚ ਲਿਆ ਸੈਦ ਖਾਂ ਸਤਿਗੁਰੂ ਕਰਤਾਰ ਦਾ ਦਿਲ
ਗਹਿ ਗੱਚ ਲੜਾਈ ਸੀ ਵਿਚ ਜ਼ੋਰਾਂ ਨ, ਪਰੇਮੀ ਦੀ ਯਾਦ ਸਹਾਰਦਾ ਦਿਲ
ਤੀਰ ਰਹਿ ਗਿਆ ਖਿਚਯਾ ਵਿਚਵਿਚ ਚਿਲੇ ਵੈਰੀ ਸਾਮ੍ਹਣੇ ਵੇਖ ਨ ਮਾਰਦਾ ਦਿਲ
ਪਈ ਖੜਕਦੀ ਕਿਧਰੇ ਤਾਰ ਆਕੇ ਹਰਫ ਹਰਫ ਨੂੰ ਠਹਿਰ ਚਿਤਾਰਦਾ ਦਿਲ
ਸੀ ਅਵਾਜ ਆਉਂਦੀ, ਆ ਦੀਦਾਰ ਦੇਵੇਂ ਕਹਿ ਰਿਹਾ ਕਿਸੇ ਦੁਖਯਾਰ ਦਾ ਦਿਲ
ਸਦਾ ਪਰੇਮ ਦੇ ਵਸ ਕਰਤਾਰ ਸਿੰਘਾ ਸ੍ਰੀ ਕਲਗੀਧਰ ਦਾਤਾਰ ਦਾ ਦਿਲ

ਸਤਿਗੁਰਾਂ ਨੇ ਵੈਰੀ ਦੇ ਲਸ਼ਕਰ ਵਿਚ ਜਾ ਵੜਨਾ

ਝੱਟ ਦਲ ਬਿਡਾਰ ਨੂੰ ਮਾਰ ਅੱਡੀ ਦਲ ਵੈਰੀਆਂ ਦੇ ਵਿਚ ਵੜੇ ਗੁਰ ਜੀ
ਗੋਲੀ ਤੀਰਾਂ ਦਾ ਬਰਸਦਾ ਮੀਂਹ ਭਾਰਾ ਬੇ ਖੌਫ ਨ ਕਿਸੇ ਤੋਂ ਡਰੇ ਗੁਰ ਜੀ
ਵੈਰੀ ਵੇਖਦੇ ਘੋੜਾ ਉਡਾਈ ਜਾਂਦੇ ਅਗ੍ਹਾਂ ਹੋ ਕੇ ਕਿਸੇ ਨ ਫੜੇ ਗੁਰ ਜੀ
ਸੈਦ ਖਾਂ ਦੇ ਪਾਸ ਕਰਤਾਰ ਸਿੰਘਾ ਵਿਚ ਪਲਕ ਦੇ ਜਾਇ ਕੇ ਖੜੇ ਗੁਰ ਜੀ

ਸਤਿਗੁਰਾਂ ਨੇ *ਸੈਦ ਖਾਂ ਨੂੰ ਵੰਗਾਰਨਾ

ਮਿੱਠੀ ਨਾਲ ਆਵਾਜ਼ ਦੇ ਆਖਦੇ ਜਾ ਛੱਡ ਸੁਸਤੀ, ਹੋਸ਼ ਸੰਭਾਰ ਖਾਨਾ
ਵੇਲੇ ਜੰਗ ਦੇ ਸੋਚਾਂ ਦੇ ਵਿਚ ਪਿਓਂ ਹੋ ਤੜਕਾ ਫੜ ਹਥਯਾਰ ਖਾਨਾ
ਜਿਨ੍ਹੂੰ ਕਰਨ ਆਯੋਂ ਕੈਦ ਦਿਲੀਓਂ ਚੜ੍ਹ ਫੌਜ ਲੈ ਕੇ ਕਈ ਹਜ਼ਾਰ ਖਾਨਾ
ਤੇਰੇ ਕਾਬੂ ਦੇ ਵਿਚ ਕਰਤਾਰ ਸਿੰਘਾ ਫੜ ਤੇਗ ਕਰ ਓਸ ਤੇ ਵਾਰ ਖਾਨਾ

ਸੈਦ ਖ਼ਾਂ ਨੇ ਹੈਰਾਨ ਹੋ ਕੇ ਅੱਖਾਂ ਖੋਲ੍ਹਣੀਆਂ

ਰਸ ਭਰੀ ਆਵਾਜ਼ ਇਹ ਪਈ ਕੰਨੀਂ ਆਪੇ ਖੁਲ ਗਈਆਂ ਧੱਕਾ ਖਾ ਅੱਖਾਂ
ਡਿੱਠਾ ਸਾਮ੍ਹਣੇ ਖੜਾ ਉਹ ਨੂਰ ਰੱਬੀ ਜਦੋਂ ਵੇਖਿਆ ਉਤ੍ਹਾਂ ਉਠਾ ਅੱਖਾਂ
ਹਥੋਂ ਡਿੱਗ ਬੰਦੂਕ ਜਾ ਪਈ ਥਲੇ ਗਈਆਂ ਪਯਾਰ ਦੇ ਵਿਚ ਸ਼ਰਮਾ ਅੱਖਾਂ
ਕਦੇ ਵੱਲ ਕਦਮਾਂ ਕਦੇ ਚਿਹਰੇ ਵਲੇ ਹੋ ਨਸਾਰ ਰਹੀਆਂ ਜਾ ਜਾ ਅੱਖਾਂ
ਭਰ ਭਰ ਕੇ ਪਰੇਮ ਪਿਆਲਿਆਂ ਨੂੰ ਰਹੀਆਂ ਦਿਲ ਦੇ ਤਈਂ ਪਿਲਾ ਅੱਖਾਂ

*ਕਿਤੇ ਸਯਾਦ ਖਾਂ ਭੀ ਲਿਖਯਾ ਹੈ।

ਦਿਲਦਾਰ, ਦੀਦਾਰ ਕਰਤਾਰ ਸਿੰਘਾ ਰੱਜ ਕਰ ਲੈ; ਰਹੀਆਂ ਸੁਣਾ ਅੱਖਾਂ

ਸੈਦ ਖਾਂ ਨੇ ਕਦਮਾਂ ਤੇ ਡਿੱਗ ਪੈਣਾ

ਝੱਟ ਘੋੜਿਓਂ ਉਤ੍ਰ ਕੇ ਹਿਠ੍ਹਾਂ ਆਇਆ ਸੋਹਣੇ ਕਦਮਾਂ ਦੇ ਉਤੇ ਸੀਸ ਧਰਿਆ
ਨਾਲ ਹੰਝੂਆਂ ਦੇ ਚਰਨ ਧੋ ਦਿਤੇ ਭੁਲੀ ਸੁਰਤ ਪਰੇਮ ਦੇ ਰਸ ਝਰਿਆ
ਮੂੰਹੋਂ ਕੋਈ ਭੀ ਗੱਲ ਨ ਨਿਕਲ ਸਕੀ ਹੈਸੀ ਦਿਲ ਪਰੇਮ ਦੇ ਨਾਲ ਭਰਿਆ
ਦਿਤਾ ਕਰ ਨਿਹਾਲ ਕਰਤਾਰ ਸਿੰਘਾ ਵਿਚ ਪਲਕ ਦੇ ਭਵਜਲੋਂ ਖਾਨ ਤਰਿਆ

ਸ੍ਰੀ ਕਲਗੀਧਰ ਜੀ ਨੇ ਫੇਰ ਵੰਗਾਰਨਾ

ਘੋੜਾ ਪਿਛ੍ਹਾਂ ਹਟਾ ਕੇ ਕਦਮ ਥੋੜੇ ਗੁਰਾਂ ਆਖਿਆ ਤੇਗ ਸੰਭਾਰ ਛੇਤੀ
ਮੇਲ ਵਿਚ ਮੈਦਾਨ ਦੇ ਸੂਰਮੇ ਦਾ ਹੈ ਨਾਲ ਹਥਿਆਰ ਵਿਚਾਰ ਛੇਤੀ
ਕਰ ਨਿਮਕ ਹਲਾਲ ਤੂੰ ਬਾਦਸ਼ਾਹ ਦਾ ਜਿਹੜੇ ਕੰਮ ਆਯੋਂ, ਧੌਂਸਾ ਮਾਰ ਛੇਤੀ
ਹੁਣ ਦੇਰ ਨ ਕਰ ਕਰਤਾਰ ਸਿੰਘਾ ਬਣ ਸੂਰਮਾ ਤੇ ਕਰ ਵਾਰ ਛੇਤੀ

ਸੈਦ ਖਾਂ

ਕਦਮ ਛੁਟਦਿਆਂ ਹੀ ਭੁਬਾਂ ਮਾਰ ਰੋਇਆ ਕਹਿੰਦਾ ਪੀਰ ਜੀ ਕਰੋ ਉਧਾਰ ਮੇਰਾ
ਮੈਂ ਗੁਲਾਮ ਬੰਦਾ ਬੇ ਖਰੀਦ ਹੋਇਆ ਹੋਇ ਸੁਖਨ ਮਨਜ਼ੂਰ ਸਰਕਾਰ ਮੇਰਾ
ਕਦਮ ਆਪ ਦੇ ਆਸਰੇ ਰਹਿਣ ਵਾਲਾ, ਫਸੇ ਚਿਤ ਨ ਵਿਚ ਸੰਸਾਰ ਮੇਰਾ
ਥਾਂ ਵਿਚ ਦਰਬਾਰ ਕਰਤਾਰ ਸਿੰਘਾ ਮਿਲੇ; ਇਹੋ ਕਬੂਲ, ਹੋਇ ਵਾਰ ਮੇਰਾ

ਤਥਾ

ਆਇ ਹੋਸ਼ ਟਿਕਾਣੇ ਤੇ ਨਜ਼ਰ ਮਾਰੀ ਕਹਿੰਦਾ ਪੀਰ ਜੀ ਤੁਸਾ ਕਮਾਲ ਕੀਤਾ
ਦਲ ਵੈਰੀਆਂ ਦਾ ਚੀਰ ਲੰਘ ਆਏ ਜਿੰਦ ਆਪਨੀ ਦਾ ਨ ਖਯਾਲ ਕੀਤਾ
ਬਦ ਖਾਂਹ ਇਹ ਆਪਦੇ ਲੋਕ ਸਾਰੇ ਸ਼ੁਰੂ ਜਿਨ੍ਹਾਂ ਨੇ ਜੰਗ ਜੱਦਾਲ ਕੀਤਾ
ਮੇਰੇ ਵਾਸਤੇ ਤੁਸਾਂ ਕਰਤਾਰ ਸਿੰਘਾ ਹੀਲਾ ਪੀਰ ਜੀ ਬੇ-ਮਿਸਾਲ ਕੀਤਾ

ਸ੍ਰਾ ਦਸਮੇਸ਼ ਜੀ

ਸੈਦ ਖਾਨਾ ਸਾਡਾ ਵੈਰੀ ਕੋਈ ਭੀ ਨਹੀਂ ਇਕੋ ਨੂਰ ਤੋਂ ਹੋਇ ਇਨਸਾਨ ਸਾਰੇ
ਇਹਨਾਂ ਲੋਕਾਂ ਪਾਸੋਂ ਸਾਨੂੰ ਡਰ ਕਾਹਦਾ ਸਾਡਾ ਰੂਪ ਹਿੰਦੂ ਮੁਸਲਮਾਨ ਸਾਰੇ
ਇਹ ਤਾਂ ਆਪੇ ਹੀ ਖੇਲ ਰਚਾਇਾ ਹੋਈ ਏ ਸਾਨੂੰ ਸੁਲ੍ਹਾ ਲੜਾਈ ਸਮਾਨ ਸਾਰੇ
ਨ ਕੋਈ ਵੈਰੀ ਤੇ ਨਹੀਂ ਕੋਈ ਮਿੱਤ ਸਾਡਾ ਵੈਰ ਭਾਵ ਪਏ ਐਵੇਂ ਬਣਾਨ ਸਾਰੇ
ਖਾਲਕ ਖਲਕ ਅੰਦਰ ਖ਼ਲਕ ਵਿਚ ਖਾਲਕ ਤੂੰ ਓਸਦਾ ਨੂਰ ਪਛਾਨ ਸਾਰੇ
ਸਾਡਾ ਕਰ ਨ ਫਿਕਰ ਕਰਤਾਰ ਸਿੰਘਾ ਮਹਾਂ ਕਾਲ ਰਾਖਾ ਬਲਵਾਨ ਸਾਰੇ

ਵਾਕ ਕਵੀ

ਦੁਧ ਕੜ੍ਹਿਆ ਸੀ ਅੱਗੇ ਚਿਰਾਂ ਦਾ ਜੀ ਪੂਰੇ ਮੁਰਸ਼ਦ ਜਾਗ ਲਗਾ ਦਿੱਤੀ
ਇਕ ਪਲਕ ਅੰਦਰ ਸੈਦ ਖਾਂ ਤਾਈਂ ਪੂਰਨ ਗਯਾਨ ਦੀ ਕੁੰਜੀ ਫੜਾ ਦਿੱਤੀ
ਓਹਨੂੰ ਨਦਰੀਂ ਨਦਰ ਨਿਹਾਲ ਕਰਖੇ ਵਾਗ ਘੋੜੇ ਦੀ ਪਿਛ੍ਹਾਂ ਭਵਾ ਦਿੱਤੀ
ਸੈਦ ਖਾਂ ਦੇ ਭੀ ਉਚੇ ਭਾਗ ਜਾਗੇ ਮੋਹ ਮੱਮਤਾ ਛੱਡ ਛਡਾ ਦਿੱਤੀ
ਓਹੋ ਰੂਪ ਹਿਰਦੇ ਧਰ ਕੇ ਨਿਕਲ ਗਿਆ ਬਾਹਰ ਲਸ਼ਕਰੋਂ ਸਾਫ ਸੁਨਾ ਦਿੱਤੀ
ਵੱਲ ਕਾਂਗੜੇ ਦੇ ਲਿੱਖਯਾ ਚਲਾ ਗਿਆ ਹੋ ਅਤੀਤ, ਫਿਰ ਉਮਰ ਲੰਘਾ ਦਿੱਤੀ
ਦੋਹਾਂ ਦਲਾਂ ਅਜੀਬ ਇਹ ਖੇਲ ਦੇਖੀ ਚਾਲ ਜੰਗ ਦੀ ਸਾਰੀ ਪਲਟਾ ਦਿੱਤੀ
ਮੁੜੇ ਪਿਛ੍ਹਾਂ ਨੂੰ ਆਪ ਕਰਤਾਰ ਸਿੰਘਾ ਸੈਨਾ ਵੈਰੀਆਂ ਦੀ ਬਿਚਲਾ ਦਿੱਤੀ

ਰਮਜ਼ਾਨ ਖ਼ਾਂ ਨੇ ਘੇਰਾ ਪਾਨ ਦੀ ਕੋਸ਼ਿਸ ਕਰਨੀ

ਤੋੜੇ ਕਲਗੀਆਂ ਚਮਕਦੇ ਆਇ ਰਹੇ ਘੋੜਾ ਹਵਾ ਦੇ ਵਾਂਗ ਉਡਾਈ ਜਾਂਦੇ
ਰਾਹ ਵਿੱਚ ਰਮਜ਼ਾਂਨ ਖਾਂ ਲੜ ਰਿਹਾ ਡਿਠੇ ਓਸਨੇ ਘੋੜਾ ਦੁੜ੍ਹਾਈ ਜਾਂਦੇ
ਘੇਰੋ ਮੁਸਲਮਾਨੋ ਘੇਰੋ ਮੁਸਲਮਾਨੋ ਹਿੰਦੂ ਪੀਰ ਜੀ ਠੁਠ ਚੁਮਾਈ ਜਾਂਦੇ
ਸਾਫ ਲਸ਼ਕਰ ਦੇ ਵਿਚੋਂ ਲੰਘ ਚਲੇ ਘਟਾ ਸਾਡੀ ਅੱਖੀਂ ਦੇਖੋ ਪਾਈ ਜਾਂਦੇ
ਸਤਿਗੁਰਾਂ ਨ ਕੁਝ ਪਰਵਾਹ ਕੀਤੀ ਦਬਾ ਦੱਬ ਸੁ ਤੀਰ ਚਲਾਈ ਜਾਂਦੇ
ਤੀਰ ਛੁਟਦੇ ਮੌਤ ਸੁਨੇਹੇ ਲੈ ਕੇ ਮਾਰ ਸਫਾਂ ਹੀ ਸਫਾਂ ਵਿਛਾਈ ਜਾਂਦੇ
ਕੋਈ ਰੋਕ ਨ ਸੱਕਯਾ ਹੋ ਅੱਗੇ ਵੈਰੀ ਆਪਣਾ ਆਪ ਬਚਾਈ ਜਾਂਦੇ
ਸਾਫ ਗੁਰੂ ਲੰਘ ਆਇ ਕਰਤਾਰ ਸਿੰਘਾ ਘੋੜਾ ਹਵਾ ਦੇ ਨਾਲ ਮਿਲਾਈ ਜਾਂਦੇ

ਸਤਿਗੁਰਾਂ ਨੇ ਸਿਧੇ ਮਹਿਲਾਂ ਨੂੰ ਚਲਿਆ ਜਾਣਾ

ਵੈਰੀ ਸੈਂਕੜੇ ਜ਼ਖਮੀ ਹੋਇ ਡਿਠੇ ਸਣੇ ਘੋੜੇ ਡਿੱਗਾ ਰਮਜ਼ਾਨ ਭਾਈ
ਆਪੋ ਗਏ ਤੇ ਆਪੇ ਹੀ ਮੁੜ ਆਏ ਰੋਕ ਸਕੇ ਨ ਵੈਰੀ ਨਾਦਾਨ ਭਾਈ
ਮਹਾਂ ਧਨੂਰ ਧਾਰੀ ਮਹਾਂ ਰਥੀ ਗੁਰ ਜੀ ਚੋਜ ਕਰ ਅਜੀਬ ਦਿਖਾਨ ਭਾਈ
ਵੈਰੀ ਉਂਗਲਾਂ ਟੁਕਦੇ ਰਹਿ ਗਏ ਵਿਹੰਦੇ ਰਹੇ ਹੋ ਕੇ ਪਸ਼ੇਮਾਨ ਭਾਈ
ਓਧਰ ਸੈਦ ਖਾਂ ਕਿਧਰੇ ਚਲਾ ਗਿਆ ਲਿਆ ਨਾਲ ਨ ਕੁਝ ਸਾਮਾਨ ਭਾਈ
ਫੌਜ ਸਿਪ੍ਹਾਹ ਸਾਲਾਰ ਦੇ ਬਿਨਾਂ ਰਹਿ ਗਈ ਟੁਟੇ ਮਨ, ਤੇ ਹੋਇ ਹੈਰਾਨ ਭਾਈ
ਗੁਰ ਵੈਰੀਆਂ ਦੇ ਦਲੋਂ ਨਿਕਲਦੇ ਹੀ ਸਿਧੇ ਮਹਿਲਾਂ ਵਲੇ ਚਲੇ ਜਾਨ ਭਾਈ
ਥੋੜਾ ਦਿਨ ਰਹਿ ਗਿਆ ਕਰਤਾਰ ਸਿੰਘਾ ਖਾਂ ਅਮੀਰ ਜਹੇ ਹੱਲਾ ਕਰਵਾਨ ਭਾਈ

ਵੈਰੀ ਨੇ ਆਨੰਦ ਪੁਰ ਵਿਚ ਆ ਵੜਨਾ

ਹੱਲਾ ਸਿੰਘਾਂ ਤੋਂ ਰੋਕਿਆ ਗਿਆ ਨਹੀਂ ਜ਼ੋਰ ਵੈਰੀਆਂ ਨੇ ਬਹੁਤਾ ਪਾਇ ਦਿੱਤਾ

ਓਧਰ ਗੁਰੂ ਜੀ ਵਿਚ ਮੈਦਾਨ ਦੇ ਨ ਵੇਖ ਖਾਲਸੇ ਹੌਸਲਾ ਢਾਇ ਦਿਤਾ
ਸਿੰਘ ਮਾਰਦੇ ਮਰਦੇ ਹਟੇ ਪਿਛੇ ਛੁਟੇ ਮੋਰਚੇ ਜੰਗ ਹਟਾਇ ਦਿੱਤਾ
ਵੈਰੀ ਬੇਸ਼ੁਮਾਰ ਆ ਗਲ ਪੈ ਗਏ ਸ਼ਹਿਰ ਵਲ ਸਿੰਘਾਂ ਨੂੰ ਧਕਾਇ ਦਿੱਤਾ
ਤੁਰਕ ਗਲੀ ਬਜ਼ਾਰਾਂ ਦੇ ਵਿਚ ਵੜ ਗਏ ਲੁਟ ਮਾਰ ਤੇ ਹੱਥ ਉਠਾਇ ਦਿੱਤਾ
ਥਾਂ ਥਾਂ ਤੇ ਸਿੰਘ ਭੀ ਲੜੇ ਅੜ ਕੇ ਵੈਰੀ ਰੁਕੇ ਨਾ ਸ਼ੋਰ ਮਚਾਇ ਦਿੱਤਾ
ਧੂਹ ਲਈਆਂ ਭਗੌਤੀਆਂ ਅੰਤ ਸਿੰਘਾਂ ਕਠੇ ਹੋ ਖੰਡਾ ਖੜਕਾਇ ਦਿੱਤਾ
ਸ੍ਰੀ ਸਾਹਿਬ ਦੀ ਦਹਿਸ਼ਤ ਬੁਰੀ ਫੈਲੀ ਮੁਸਲਮਾਨਾਂ ਦਾ ਦਿਲ ਕੰਬਾਇ ਦਿੱਤਾ
ਢੇਰ ਥਾਂ ਥਾਂ ਲੱਗ ਗਏ ਮੁਰਦਿਆਂ ਦੇ ਸ਼ਹਿਰ ਖੂਨ ਦੇ ਨਾਲ ਨੁਲ੍ਹਾਇ ਦਿੱਤਾ
ਮਾਰ ਧੱਕ ਵੈਰੀ ਕਢੇ ਬਾਹਰ ਸ਼ਹਿਰੋਂ ਅੱਧਾ ਲੁਟ ਲੈ ਗਏ ਸੁਣਾਇ ਦਿੱਤਾ
ਮਾਤਾ ਜੀ ਦਾ *ਖਜ਼ਾਨਾ ਭੀ ਲੁਟ ਘੱਤਾ ਹੋਰ ਬਹੁਤ ਨੁਕਸਾਨ ਪੁਚਾਇ ਦਿੱਤਾ
ਵੈਰੀ ਫਤੇਹ ਪਾ ਮੁੜੇ ਕਰਤਾਰ ਸਿੰਘਾ ਹੋਇਆ ਸਭ ਨੁਕਸਾਨ ਭੁਲਾਇ ਦਿੱਤਾ

ਸ਼ਾਹੀ ਫੌਜ ਨੇ ਓਸੇ ਵੇਲੇ ਕੂਚ ਕਰ ਦੇਣਾ

ਲੁਟ ਸ਼ਹਿਰ ਵਿਚੋਂ ਬਹੁਤੀ ਹੱਥ ਆਈ ਬੰਨ੍ਹ ਲੈ ਪੰਡਾਂ ਮੁਸਲਮਾਨ ਚਲੇ
ਦੋ ਲੱਖ ਰੁਪੱਯਾ ਸੀ ਮਾਤਾ ਜੀ ਦਾ ਉਹ ਭੀ ਲੈ ਕੇ ਪਿਛ੍ਹਾਂ ਨੂੰ ਖਾਨ ਚਲੇ
ਖੋਹ ਲੈਣ ਮਤਾਂ ਪਿਛੋਂ ਸਿੰਘ ਪੈ ਕੇ ਏਸ ਡਰ ਤੋਂ ਜ਼ਿਦ ਛਪਾਨ ਚਲੇ
ਰਾਤੋ ਰਾਤ ਗਏ ਕਰ ਕੂਚ ਡੇਰਾ ਚੁਪ ਕੀਤੇ ਹੀ ਛੱਡ ਮੈਦਾਨ ਚਲੇ
ਹਟ ਗਏ ਪਹਾੜੀਏ ਪਿਛ੍ਹਾਂ ਸਾਰੇ ਫਤੇਹ ਪਾ ਆਣਿ, ਘਰੀ ਸੁਨਾਨ ਚਲੇ
ਸਿੰਘ ਬਹੁਤ ਨਾਰਾਜ਼ ਕਰਤਾਰ ਸਿੰਘਾ ਵੈਰੀ ਹੋ ਕੇ ਖੁਸ਼ੀ ਮਹਾਨ ਚਲੇ

ਸਿੰਘਾਂ ਨੇ ਸਤਿਗੁਰਾਂ ਪਾਸ ਫਰਯਾਦ ਕਰਨੀ

ਸਿੰਘ ਗੁਰਾਂ ਦੇ ਪਾਸ ਗਏ ਕਠੇ ਕਹਿੰਦੇ ਇਹ ਕੀਹ ਕਲਾ ਵਰਤਾਈ ਗੁਰ ਜੀ
ਪਹਿਲਾਂ ਫਤੇਹ ਦਵਾ ਕੇ ਵੈਰੀਆਂ ਤੇ ਝੱਟ ਪੱਟ ਫਿਰ ਹਾਰ ਦਵਾਈ ਗੁਰ ਜੀ
ਆਪ ਛੱਡ ਮੈਦਾਨ ਹੋ ਗਏ ਲਾਂਭੇ ਲੁਟ ਵੈਰੀਆਂ ਸ਼ਹਿਰ ਮਚਾਈ ਗੁਰ ਜੀ
ਡਿਠਾ ਸਭ ਤਮਾਸ਼ਾ ਕਰਤਾਰ ਸਿੰਘਾ ਕਿਉਂ ਨ ਪੰਥ ਦੇ ਹੋਇ ਸਹਾਈ ਗੁਰ ਜੀ

---

*ਪੂਰਵ ਦੋਇ ਲਾਖ ਜੋ ਕਰਬਾ । ਧਰਯੋ ਛਪਾਇ ਖਜ਼ਾਨਾ ਸਰਬਾ ॥
ਨਹਿੰ ਲੰਗਰ ਸਿੱਖਨ ਤਿਸ ਮਾਹੀ । ਭਲੇ ਸੰਭਾਰ ਰਾਖੀਏ ਤਾਹੀਂ ॥
ਜੋ ਸਤ੍ਰੁਨ ਹਨ ਤੁਰਕ ਹਮਾਰੇ । ਭਾਗ ਉਨੋਂ ਕੋ ਤਹਿੰ ਮਝਾਰੈ ॥

ਸੂ: ਪ੍ਰ: ਰੁਤ ੬ ਅੰਕ ੧

ਇਸ ਦਾ ਭਾਵ—ਸਤਿਗੁਰਾਂ ਨੇ ਮਾਤਾ ਜੀ ਨੂੰ ਆਖਿਆ ਕਿ ਤੁਸਾਂ ਸਿੰਘਾਂ ਨੂੰ ਲੰਗਰ ਛਕਾਣ ਤੋਂ ਬਚਾ ਕੇ ਇਹ ਦੋ ਲੱਖ ਰੁਪਯਾ ਜੋ ਛੁਪਾ ਕੇ ਰਖਯਾ ਹੈ ਇਹ ਸਾਡੇ ਵੈਰੀ ਜੋ ਤੁਰਕ ਹਨ ਇਹ ਓਹਨਾਂ ਦੇ ਭਾਗਾਂ ਵਿਚ ਸੀ, ਸੋ ਲੁਟਿਆ ਗਿਆ।

ਸ੍ਰੀ ਦਸਮੇਸ਼ ਜੀ

ਜਿਵੇਂ ਮੈਂ ਤੁਹਾਡੇ ਸਿਰ ਤੇ ਖਾਲਸਾ ਜੀ ਤਿਵੇਂ ਮੇਰੇ ਤੇ ਕੋਈ ਤਰਾਨ ਵਾਲਾ
ਕੋਈ ਸ਼ਕਤੀ ਮੇਰੇ ਭੀ ਸਿਰ ਤੇ ਹੈ ਜਿਦਾ ਹੁਕਮ ਮੈਂ ਸਦਾ ਬਜਾਨ ਵਾਲਾ
ਓਸ ਡਾਢੇ ਦੇ ਹੁਕਮ ਨੂੰ ਫੇਰ ਕੇ ਸਿਰ ਕੋਈ ਹੈ ਨਹੀਂ ਪਿਛਾਂਹ ਪਰਤਾਨ ਵਾਲਾ
ਜੋ ਹੋਇ ਸੁ ਠੀਕ, ਕਰਤਾਰ ਸਿੰਘਾ ਸਿੱਖ ਹੋਇ ਜਦ ਸ਼ੁਕਰ ਮਨਾਨ ਵਾਲਾ

ਸਿੰਘਾਂ ਨੇ ਸਾਹਿਬ ਅਜੀਤ ਸਿੰਘ ਨੂੰ ਨਾਲ ਲੈ ਕੇ ਵੈਰੀ ਤੇ ਛਾਪਾ ਮਾਰਨਾ

ਕੌਣ ਗੁਰਾਂ ਦੇ ਚਿੱਤ ਦੀ ਜਾਣ ਸਕੇ ਖਾ ਪੀ ਕੇ ਸਿੰਘ ਤੱਯਾਰ ਸਾਰੇ
ਨਾਲ ਲੈ ਕੇ ਸਾਹਿਬ ਅਜੀਤ ਸਿੰਘ ਨੂੰ ਹੋਇ ਘੋੜਿਆਂ ਤੇ ਅਸਵਾਰ ਸਾਰੇ
ਲੈਣਾ ਬਦਲਾ ਵੈਰੀ ਨ ਨਿਕਲ ਜਾਵੇ ਸ਼ਾਹਿਰੋਂ ਨਿਕਲੇ ਹੋ ਹੁਸ਼ਯਾਰ ਸਾਰੇ
ਬਾਹਰੋਂ ਪਤਾ ਲੱਗਾ ਵੈਰੀ ਹਟ ਗਏ ਡੇਰੇ ਕਰ ਗਏ ਕੂਚ ਵਿਚਾਰ ਸਾਰੇ
ਸਿੰਘਾਂ ਆਖਿਆ ਇਹ ਭੀ ਫਤ੍ਹੇ ਹੋਈ ਵੈਰੀ ਹੈਨ ਬੈਖਬਰ ਬੇ ਸਾਰ ਸਾਰੇ
ਛਾਪਾ ਰਾਹ ਦੇ ਵਿਚ ਹੀ ਚੱਲ ਮਾਰੋ ਹੋ ਜਾਣ ਨ ਰੋਪੜੋਂ ਪਾਰ ਸਾਰੇ
ਸੁਟ ਘੋੜਿਆਂ ਨੂੰ, ਪਿਛੇ ਲੱਗ ਹੋਏ ਨੇੜੇ ਜਾਂਦੇ ਹੈਸਨ ਬੱਧੀ ਲਾਰ ਸਾਰੇ
ਸਿੰਘ* ਪਏ ਵਹੀਰ ਤੇ ਚੁਪ ਕੀਤੇ ਕਰਨ ਲਗ ਪਏ ਲੁਟ ਮਾਰ ਸਾਰੇ
ਪਿਆ ਲਸ਼ਕਰਾਂ ਦੇ ਵਿਚ ਆਨ ਰੌਲਾ ਹੋਇ ਬੇ ਤਰਤੀਬ ਗੁਵਾਰ ਸਾਰੇ
ਗੱਡੇ ਰੋਕ ਲਏ, ਲੁਟ ਕੇ ਖਾਲਸੇ ਨੇ ਸੁਟੇ ਘੋੜਿਆਂ ਤੇ ਬੰਨ੍ਹ ਭਾਰ ਸਾਰੇ
ਜਿੰਨੇ ਅੜੇ ਸੁ ਝੜੇ ਮੈਦਾਨ ਅੰਦਰ, ਘਬਰਾਇ ਗਏ ਸੂਬੇਦਾਰ ਸਾਰੇ
ਸਿੰਘ ਮਾਲ ਲੈ ਪੱਤਰਾ ਵਾਚ ਆਏ ਰਾਖੇ; ਮੌਤ ਦੇ ਘਾਟ ਉਤਾਰ ਸਾਰੇ
ਰਾਤ ਪਿਛਲੀ ਵੜੇ ਆਨੰਦ ਪੁਰ ਆ ਦੂਣਾ ਮਾਲ ਲੈ ਆਇ ਸੰਭਾਰ ਸਾਰੇ
ਵੈਰੀ ਪਿਛਾਂ ਨ ਮੁੜੇ, ਕਰਤਾਰ ਸਿੰਘਾ ਗਏ ਦਿੱਲੀ ਨੂੰ ਕਰ ਮੁਹਾਰ ਸਾਰੇ

ਦਿੱਲੀ ਸੂਬੇ ਪਾਸ ਸਭ ਰੀਪੋਰਟ ਪੁਜਣੀ

ਫੌਜਾਂ ਹੌਲੀ ਹੌਲੀ ਦਿੱਲੀ ਪਹੁੰਚੀਆਂ ਜਾ ਸੁਣ †ਸੂਬੇ ਅਮੀਰ ਬੁਲਵਾਇ ਸੱਭੇ
ਓਹਨਾਂ ਹਾਜ਼ਰ ਵਿਚ ਹਜ਼ੂਰ ਹੋ ਕੇ ਬੀਤੇ ਆਪਣੇ ਹਾਲ ਸੁਨਾਇ ਸੱਭੇ
ਸੈਦ ਖਾਂ ਜਿਉਂ ਛੱਡ ਕੇ ਚਲਾ ਗਿਆ ਮਾਰੇ ਗਏ ਸਰਦਾਰ ਲਖਾਇ ਸੱਭੇ
ਸ਼ਹਿਰ ਲੁਟਿਆ ਫਤੇ ਪਾ ਮੁੜੇ ਪਿਛੋਂ ਹੋਰ ਹਾਲ ਅਹਿਵਾਲ ਜਤਾਇ ਸੱਭੇ
ਸਿੰਘ ਥੋੜੇ ਤੇ ਬਰਕਤਾਂ ਬਹੁਤੀਆਂ ਨੇ ਸਤਿਗੁਰਾਂ ਦੇ ਗੁਣ ਗਿਣਾਇ ਸੱਭੇ
ਸੁਣ ਸੁਨ ਗੱਲਾਂ ਕਰਤਾਰ ਸਿੰਘਾ ਸੂਬਾ ਅਤੇ ਅਮੀਰ ਬਿਸਮਾਇ ਸੱਭੇ

*ਇਹ ਛਾਪਾ ਸ਼ਾਹੀ ਫੌਜ ਤੇ ਸਿੰਘਾਂ ਨੇ ਸਲੇਮਾ ਬਾਦ ਦੇ ਪਾਸ ਜਾ ਮਾਰਿਆ ਸੀ।
†ਸੂਬੇ ਯਾਰ ਮੁਹੰਮਦ ਨੇ।

ਸੂਬੇ ਨੇ ਔਰੰਗਾ ਬਾਦ ਦੱਖਨ ਵਿਚ ਬਾਦਸ਼ਾਹ ਪਾਸ ਰਪੋਟ ਭੇਜਨੀ

ਸੂਬੇ ਯਾਰ ਮੁਹੰਮਦ, ਬਾਦਸ਼ਾਹ ਵੱਲ ਦੱਖਨ ਵਿਚ ਰੀਪੋਟ ਪੁਚਾਈ ਸਾਰੀ
ਲਿਖੀਆਂ ਸਿਫ਼ਤਾ, ਬਰਕਤਾਂ ਗੁਰਾਦੀਆਂ ਤੇ ਹਕੀਕਤ, ਨਾਲ ਸਫ਼ਾਈ ਸਾਰੀ
ਪਹਿਲਾਂ ਭੜਕਿਆਂ ਤੇ ਫੇਰਨਰਮ ਹੋਇਆ ਗੱਲ ਸੋਚਦਾ ਨਾਲ ਚਤੁਰਾਈ ਸਾਰੀ
ਹੈ ਸੀ ਚਾਤੁਰ ਬੜਾ ਕਰਤਾਰ ਸਿੰਘਾ ਰਾਜ ਨੀਤ ਵੱਲ ਨਜ਼ਰ ਦੁੜਾਈ ਸਾਰੀ

ਬਾਦਸ਼ਾਹ ਦੀ ਸਲਾਹ

ਬਾਦਸ਼ਾਹ ਸੁਣਦਾ ਸਿਫਤਾਂ ਚਿਰਾਂਤੋਂਸੀ ਹੋਵਾ ਸ਼ੌਕ ਗੁਰ ਪਾਸ ਬੁਲਾਯਾ ਜਾਵੇ
ਜਿਹੜੇ ਫੰਦ ਲਾਇ ਹੈਸਨ ਹੋਰਨਾਂ ਨੂੰ ਦਸ਼ਮੇਸ਼ ਨੂੰ ਭੀ ਕੋਈ ਲਾਯਾ ਜਾਵੇ
ਇਹ ਰੋਜ਼ ਦੀ ਪੈ ਖੜਮੱਸ ਰਹੀ ਏਸ ਝੇੜੇ ਨੂੰ ਕਿਵੇਂ ਮੁਕਾਯਾ ਜਾਵੇ
ਯਾਂ ਗੁਰਾਂ ਨੂੰ ਫੜ ਕੇ ਕੈਦ ਕਰੀਏ ਯਾਂ ਲੋਭ ਦੇਇ ਨਾਲ ਮਿਲਾਯਾ ਜਾਵੇ
ਤੇ ਅਮੀਰਾਂ ਨੇ ਭੀ ਇਹੋ ਰਾਇ ਦਿੱਤੀ ਗੁਰੂ ਪਯਾਰ ਦੇ ਵਿੱਚ ਫਸਾਯਾ ਜਾਵੇ
ਓਹ ਮਹਾਂ ਬਲੀ ਕਰਤਾਰ ਸਿੰਘਾ ਅਸਲ ਨੁਕਤੇ ਉਤੋਂ ਖੰਝਾਯਾ ਜਾਵੇ

ਔਰੰਗਜ਼ੇਬ ਨੇ ਸਤਿਗੁਰਾਂ ਵੱਲ ਮੁਰਾਸਲਾ ਲਿਖਣਾ

ਲਿਖਯਾ ਗਿਆ ਮੁਰਾਸਲਾ ਸ਼ਾਹੀ ਓਥ ਕਰ ਕੱਈ ਵਧਾ ਘਟਾ ਭਾਰੇ
ਦਿਹੋ ਪੀਰ ਜੀ ਆਣ ਦੀਦਾਰ ਏਥੇ ਜੋੜੇ ਫ਼ਿਕਰੇ, ਸੋਹਣੇ ਬਣਾ ਭਾਰੇ
ਬਾਦਸ਼ਾਹੀ ਇਹ ਦਾਦ ਖੁਦਾ ਦੀ ਏ ਰਹੇ ਭੇਦ ਇਲਾਹੀ ਸਮਝਾ ਭਾਰੇ
ਬੁਰਾ ਚਿਤਵਨਾ ਤਖਤ ਤੇ ਤਾਜ ਦਾ ਜੀ ਇਹ ਹੈਣ ਗੁਨਾਹ ਸਭਾ ਭਾਰੇ
ਬਾਦਸ਼ਾਹੀ ਅੰਦਰ, ਹੁੰਦੇ ਸਦਾ ਤੋਂ ਹੀ ਕਈ ਪੀਰ ਫ਼ਕੀਰ ਔਲਯਾ ਭਾਰੇ
ਓਸੇ ਤਰ੍ਹਾਂ ਤੁਸੀਂ ਏਥੇ ਆ ਜਾਵੋ ਸਾਰੇ ਦਿਲਾਂ ਦੇ ਫ਼ਰਕ ਮਿਟਾ ਭਾਰੇ
ਸ਼ਾਹੀ ਪੀਰ ਸਦਾਵੋਗੇ ਦੇਸ ਅੰਦਰ ਤੁਹਾਡੀ ਤਾਬਿਆ ਰਹਿਨ ਉਮਰਾ ਭਾਰੇ
ਮਿਟ ਜਾਣ ਇਹ ਜੰਜ ਕਰਤਾਰ ਸਿੰਘਾ ਵੇਖੋ ਚਾਰ ਦਿਨ ਹੁਕਮ ਕਲਾ ਭਾਰੇ

ਗੁਰਾਂ ਵੱਲੋਂ ਉੱਤਰ

ਲੈ ਵਕੀਲ ਮੁਰਾਸਲਾ ਆਣ ਪਹੁੰਚੇ ਪੜ੍ਹ ਲਿਖਯਾ ਜੁਵਾਬ, ਦਨਾਇ ਸ਼ਾਹਾ
ਤੁਹਾਨੂੰ ਬਖਸ਼ੀ ਜਿਸਨੇ ਬਾਦਸ਼ਾਹੀ ਸਾਨੂੰ ਭੇਜਿਆ ਓਸੇ ਲਖਾਇ ਸ਼ਾਹਾ
ਤੁਸੀਂ ਭੁੱਲ ਗਏ ਫ਼ਰਜ਼ ਬਾਦਸ਼ਾਹੀ ਹੋ ਰਹੇ ਭਾਰੇ ਗੁਮਰਾਹਿ ਸ਼ਾਹਾ
ਮੈਨੂੰ ਹੁਕਮ ਹੋਯਾ ਦੰਡ ਦੇਵਨੇ ਦਾ ਹੌਲੀ ਹੌਲੀ ਦੇਵਾਂ ਭੁਗਤਾਇ ਸ਼ਾਹਾ
ਜਿਸ ਪੁੱਟਨਾ ਜ਼ੁਲਮ ਦੀ ਸ਼ਾਹੀ ਤਾਈਂ ਦਿੱਤਾ ਖ਼ਾਲਸਾ ਬਲੀ ਰਚਾਇ ਸ਼ਾਹਾ
ਤੇਰਾ ਸਾਡਾ ਕਿਵੇਂ ਮੇਲ ਹੋ ਸਕੇ ਧਰਮ ਨੂੰ ਕਿਹੋਂ ਸਤਾਇ ਸ਼ਾਹਾ
ਪਰਜਾ ਦੁਖੀ ਅਨਾਥ ਹੋਇ ਰਰੋਹੀ ਸਾਨੂੰ ਭੇਜਿਆ ਆਪ ਖ਼ੁਦਾਇ ਸ਼ਾਹਾ

ਮਜ਼ਲੂਮਾਂ ਦੀ ਕਰਨ ਇਮਦਾਦ ਆਏ ਜ਼ੁਲਮ ਜ਼ਾਲਮਾਂ ਸਣੇ ਮਿਟਾਏ ਸ਼ਾਹਾ
ਤੂੰ ਦੂਹ ਤੋਂ ਚਾਹੁੰਦਾ ਇਕ ਕਰਨਾ ਅਸਾਂ *ਤਿੰਨ ਦਿਤੇ ਠਹਿਰਾਇ ਸ਼ਾਹਾ
ਮੇਲ ਤੇਰਾ ਸਾਡਾ ਕਰਤਾਰ ਸਿੰਘਾ ਚਲ ਹੋਵੇਗਾ ਵਿਚ ਦਰਗਾਹਿ ਸ਼ਾਹਾ

ਵਾਕ ਕਵੀ

ਸਿਰੇ ਪਾਉ ਵਕੀਲਾਂ ਨੂੰ ਖਰਚ ਦਿਤੇ ਉਹ ਗਏ ਸਭੇ ਭੇਦ ਪਾਇ ਕੇ ਜੀ
ਬਾਦਸ਼ਾਹ ਤਾਈਂ ਦਖਣਮਿਲੇ ਜਾਕੇ ਸਿਫਤਾਂ ਕੀਤੀਆਂ ਬਹੁਤ ਵਡਿਆਇਕੇ ਜੀ
ਬਾਦਸ਼ਾਹ ਸੁਣ ਕੇ ਚੁਪ ਹੋਇ ਰਿਹਾ ਨਾ ਪੁਛਿਆ ਕੁਝ ਦੁਹਰਾਇ ਕੇ ਜੀ
ਹੈਸੀ ਈਰਖਾ ਬੜੀ ਕਰਤਾਰ ਸਿੰਘਾ ਰੱਖੀ ਹਿਰਦੇ ਅਗਨ ਧੁਖਾਇ ਕੇ ਜੀ

ਪਹਾੜੀ ਰਾਜੇ

ਵੈਰ ਵਧਿਆ ਬਹੁਤ ਪਹਾੜੀਆਂ ਦਾ ਰਲ ਮਿਲ ਬਹੁਤੇ ਜ਼ੋਰ ਲਾ ਥਕੇ
ਦਿਨੋ ਦਿਨ ਸਿੰਘਾ ਵਲੋਂ ਵਧਨ ਖਤਰੇ ਸਭ ਫੰਧ ਫਰੇਬ ਚਲਾ ਥਕੇ
ਗਈ ਪੇਸ਼ ਨ ਕੋਈ ਭੀ ਸਤਿਗੁਰਾਂ ਤੇ ਆਪ ਲੜੇ ਸੂਬੇ ਬੁਲਾ ਥਕੇ
ਸ਼ਾਹੀ ਫੌਜਾਂ ਦੀ ਭੀ ਇਮਦਾਦ ਲੈ ਲੈ ਬਹੁਤ ਪਲਯੋਂ ਧਨ ਰੁਆ ਥਕੇ
ਜਿੱਨੀ ਵਾਰ ਲੜੇ ਖਾਧੀ ਹਾਰ ਆਖਰ ਭਾਈ ਬੰਦ ਪਰਵਾਰ ਮਰਵਾ ਥਕੇ
ਪੰਥ ਵਧਦਾ ਜਾਇ ਕਰਤਾਰ ਸਿੰਘਾ ਰਾਜੇ ਬਹੁਤ ਰੋੜੇ ਅਟਕਾ ਥਕੇ

੧੭੬੧ ਬਿ: ਨੂੰ ਅੰਜਮੇਰ ਚੰਦ ਹੋਰਾਂ ਨੇ ਬਾਦਸ਼ਾਹ ਪਾਸ ਫਰਿਯਾਦੀ ਹੋਣਾ

ਰਾਜੇ ਅੰਤ ਹੋ ਬੇ ਉਮੈਦ ਭਾਰੇ ਕਠੇ ਹੋ ਕੇ ਦਿਲੀ ਨੂੰ ਜਾਵੰਦੇ ਨੇ
ਚਿਠੀ ਲਈ ਸਰਹੰਦੋਂ ਵਜ਼ੀਰ ਖਾਂ ਦੀ ਝੂਠ ਮੂਠ ਬਹੁਤਾ ਲਿਖਵਾਵੰਦੇ ਨੇ
ਮਿਲੇ ਜਾਇ †ਵਜ਼ੀਰ ਨੂੰ ਵਿਚ ਦਿਲੀ ਸਭ ਦੁਖੜੇ ਫੋਲ ਸੁਣਾਵੰਦੇ ਨੇ
ਤੋਹਫੇ ਨਕਦੀ ਕੀਮਤੀ ਦੇਇ ਚੀਜ਼ਾਂ ਪੱਖੀ ਆਪਣਾ ਉਹਨੂੰ ਬਣਾਵੰਦੇ ਨੇ
ਕਹਿਆ ਉਸਨੇ ਬਾਦਸ਼ਾਹ ਗੋਲ ਕੰਡੇ ਚਿਠੀ ਓਹਦੀ ਭੀ ਲੈ ਖ਼ੀਸੇ ਪਾਵੰਦੇ ਨੇ
ਕਟ ਮਨਜਲਾ ਮਿਲੇ ਜਾ ਸ਼ਾਹ ਤਾਈਂ ਉਮਰਾਵਾਂ ਨੂੰ ਨਾਲ ਰਲਾਵੰਦੇ ਨੇ
ਕੀਤੀ ਸਾਰਿਆਂ ਨੇ ਮਦਦ ਰਾਜਿਆਂ ਦੀ ਦੋਸ਼ ਗੁਰਾਂ ਦੇ ਉਤੇ ਲਗਾਵੰਦੇ ਨੇ
ਗੁਰੂ ਬੜਾ ਫਤੂਰ ਮਚਾਇਆ ਹੋਇਆ ਰੋਹ ਬਾਦਸ਼ਾਹ ਤਈਂ ਚੜ੍ਹਾਵੰਦੇ ਨੇ
ਮਰ ਗਏ ਉਮਰਾ ਤੇ ਖਾਨ ਬਹੁਤੇ ਫੌਜਾਂ ਹਾਰੀਆਂ ਬਹੁਤ ਜਤਾਵੰਦੇ ਨੇ
ਲੜ ਲੜ ਅਸੀਂ ਬਰਬਾਦ ਹੋ ਗਏ ਪਾਜੀ ਝੂਠੀਆਂ ਲੂਤੀਆਂ ਲਾਵੰਦੇ ਨੇ
ਤਖਤ ਤਾਜ ਨੂੰ ਮਾਰੇਗਾ ਹਥ ਛੇਤੀ ਹੀਲਾ ਝਬਦੇ ਕਰੋ ਭੜਕਾਵੰਦੇ ਨੇ

---

*ਹਿੰਦੂ ਮੁਸਲਮਾਨ ਸਿੰਘ। †ਮੁਹੰਮਦ ਯਾਰ ਖ਼ਾਂ ਨੂੰ।

ਭੜਕ ਉਠਿਆ ਸ਼ਾਹ ਕਰਤਾਰ ਸਿੰਘਾ ਰਾਜੇ ਵੇਖ ਕੇ ਖੁਸ਼ੀ ਮਨਾਵੰਦੇ ਨੇ

ਸ਼ਾਹੀ ਹੁਕਮ

ਕਹਿਆ ਰਾਜਿਆਂ ਨੂੰ ਤੁਸੀਂ ਜਾਉ ਛੇਤੀ ਕਰੋ ਸਾਜ਼ ਸਾਮਾਨ ਤਯਾਰ ਸਾਰੇ
ਹੋਵੋ ਕਠੇ ਆਨੰਦ ਪੁਰ ਲੈ ਫੌਜਾਂ ਤੁਸੀਂ ਰਾਜੇ ਰਾਣੇ ਬਾਈ ਧਾਰ ਸਾਰੇ
ਮੈਂ ਹੁਕਮ ਲਿਖਾਂ ਵਲ ਸੂਬਿਆਂ ਦੇ ਆਣ ਲਸ਼ਕਰ ਲੈ ਜਰਾਰ ਸਾਰੇ
ਗੁਰੂ ਫੜ ਲੌ ਯਾਂ ਘੇਰ ਮਾਰ ਦੇਵੋ ਰਲ ਮਿਲ ਸਿਰੇ ਚਾੜ੍ਹੋ ਕਾਰ ਸਾਰੇ
ਰਾਜੇ ਮੁੜੇ ਪਿਛਾਂ ਪਾ ਕੇ ਹੁਕਮ ਸ਼ਾਹੀ ਫਿਰੇ ਹੁਕਮ ਨਾਮੇ ਸਰਕਾਰ ਸਾਰੇ
ਫੌਜਾਂ ਦਿਲੀਓਂ ਚੜ੍ਹਨ ਕਰਤਾਰ ਸਿੰਘਾ ਨਾਲ ਚੜ੍ਹਨ ਅਮੀਰ ਸਰਦਾਰ ਸਾਰੇ

ਬਾਦਸ਼ਾਹ ਦਾ ਹੁਕਮ

ਹੁਕਮ ਬਾਦਸ਼ਾਹੀ ਫਿਰੇ ਦੇਸ ਅੰਦਰ ਕਠੇ ਹੋ ਹਾਕਮ ਮੁਸਲਮਾਨ ਜਾਵਨ
ਪਹਿਲਾਂ ਚੜ੍ਹੇ ਸੂਬਾ ਸਰਹੰਦ ਵਾਲਾ ਸੂਬੇ ਚੜ੍ਹ ਲਾਹੌਰ ਮੁਲਤਾਨ ਜਾਵਨ
ਸੂਬਾ ਚੜ੍ਹ ਆਵੇ ਕਸ਼ਮੀਰ ਵਾਲਾ ਛੋਟੇ ਮੋਟੇ ਅਮੀਰ ਤੇ ਖਾਨ ਜਾਵਨ
ਮੱਦਦ ਦੇਣ ਅਮੀਰ ਜਾਗੀਰਾਂ ਵਾਲੇ ਨਗਾਰ ਬੰਦ ਸਾਰੇ ਹੁਕਮਰਾਨ ਜਾਵਨ
ਫਤੇ ਰਲ ਕੇ ਕਰਨ ਆਨੰਦ ਪੁਰ ਨੂੰ ਧਰ ਮਜ਼ਬੀ ਜੋਸ਼ ਜਵਾਨ ਜਾਵਨ
ਫੌਜਾਂ ਦਿਲੀਓਂ ਆਉਣ ਕਰਤਾਰਸਿੰਘਾਓਹਨਾਂ ਤਈਂ ਇਮਦਾਦ ਪੁਚਾਨ ਜਾਵਨ

ਸੂਬਿਆਂ ਤੇ ਅਮੀਰਾਂ ਦੀ ਆਨੰਦ ਪੁਰ ਤੇ ਚੜ੍ਹਾਈ

ਫੌਜਾਂ ਭਾਰੀਆਂ ਦਿਲੀਓਂ ਚੜ੍ਹ ਆਈਆਂ ਤੋਪਖਾਨੇ ਤੇ ਜੰਗੀ ਸਮਾਨ ਆਏ
ਬੜੇ ਬੜੇ ਆਏ ਜਬਰ ਜੰਗ ਚੜ੍ਹ ਕੇ ਜ਼ੋਰ ਗੁਰਾਂ ਦੇ ਨਾਲ ਅਜ਼ਮਾਨ ਆਏ
ਸੂਬਾ ਚੜ੍ਹਿਆ ਖਾਸ ਸਰਹੰਦ ਵਾਲਾ ਤੇ ਤਿਰਾਵੜੀ ਦੇ ਚੜ੍ਹ ਖਾਨ ਆਏ
ਜ਼ਰਬਦਸਤ ਖਾਂ ਚੜ੍ਹਿਆ ਲਾਹੌਰ ਵਿਚੋਂ ਨਾਲ ਚੋਣਵੇ ਜਿਦੇ ਜਵਾਨ ਆਏ
ਸੂਧਾ ਖਾਸ ਕਸ਼ਮੀਰ ਤੋਂ ਚੜ੍ਹ ਆਇਆ ਤੇ ਮੁਲਤਾਨੀਏ ਚੜ੍ਹ ਪਠਾਨ ਆਏ
ਸੀ ਮਲੇਰੀਆ ਖ਼੍ਵਾਜਾ ਮਰਦੂਦ ਚੜ੍ਹਿਆ ਤਿੰਨੇ ਨਾਲ ਭਰਾ ਪਛਾਨ ਆਏ
ਰਹਿਮਤ ਖਾਂ ਹੋਰੀਂ ਚੜ੍ਹ ਸਣੇ ਫੌਜਾਂ ਇਹ ਜਲੰਧਰੋਂ ਜ਼ੋਰ ਜਤਾਨ ਆਏ
ਬਾਰਾਂ ਗੜ੍ਹੀਆ ਚੜ੍ਹ ਕਸੂਰ ਵਾਲੇ ਹਿੰਮਤ ਖਾਨ ਅਤੇ ਸ਼ਮਸ਼ਮਾਨ ਆਏ
ਸਆਦਤਅਲੀ ਸਢੌਰਿਓਂ ਚੜ੍ਹ ਆਇਆ ਜਾਨੀ ਮਾਨੀ ਹੋਰੀਂ ਬੇਈਮਾਨ ਆਏ
ਸ਼ੱਮਸ ਖਾਂ ਚੜ੍ਹਿਆ ਸੁਲਤਾਨ ਪੁਰ ਥੀਂ ਛੋਟੇ ਮੋਟੇ ਅਮੀਰ ਸੁਜਾਨ ਆਏ
ਫੌਜਦਾਰ ਖਾਂ ਸੂਬਾ ਕੰਧਾਰ ਵਾਲਾ ਕਈਆਂ ਬੱਸੀਆਂ ਦੇ ਹੁਕਮਰਾਨ ਆਏ

*ਇਹਦੇ ਨਾਲ ਨਜਾਬਤ ਖਾਂ ਸੂਬਾ ਪਸ਼ਾਵਰ ਭੀ ਆਯਾ ਸੀ। ਘ: ਲ,

ਹੌਲੀ ਹੌਲੀ ਇਹ ਆਏ ਆਨੰਦ ਪੁਰ ਨੂੰ ਲੇਖਾ ਖਾਲਸੇ ਨਾਲ ਮੁਕਾਨ ਆਏ
ਪਿਆ ਦੇਸ ਦੇ ਵਿਚ ਬੇਅੰਤ ਰੌਲਾ ਜੰਗ ਸਤਿਗੁਰਾਂ ਦੇ ਨਾਲ ਪਾਨ ਆਏ
ਪਈ ਧਮਕ ਪੰਜਾਬੀ ਕਰਤਾਰ ਸਿੰਘਾ ਏਧਰ ਸਿੰਘ ਭੀ ਹੋਣ ਕੁਰਬਾਨ ਆਏ

ਆਨੰਦ ਪੁਰ ਵਿਚ ਇਕੱਠ

ਜਦੋਂ ਗਏ ਦਿੱਲੀ ਅਜਮੇਰ ਹੋਰੀ ਸੁਣ ਕੇ ਗੁਰਾਂ ਨੇ ਸਿੰਘ ਦੁੜਾ ਛੱਡੇ
ਵਿੱਚ ਦੇਸ ਪੰਜਾਬ ਪਸ਼ੌਰ ਗ਼ਜ਼ਨੀ ਲਿਖ ਹੁਕਮ ਨਾਮੇ ਪੁਚਵਾ ਛੱਡੇ
ਜੰਗ ਪਏਗਾ ਵੈਰੀਆਂ ਨਾਲ ਭਾਰਾ ਕਿਲ੍ਹੇ ਮੋਰਚੇ ਕਾਇਮ ਕਰਵਾ ਛੱਡੇ
ਜਮ੍ਹਾਂ ਗ਼ੱਲਾ ਜ਼ਖ਼ੀਰਾ ਭੀ ਕਰ ਲਿਆ ਹੱਥਯਾਰ ਭੀ ਸਾਣੀਂ ਚਾੜ੍ਹ ਛੱਡੇ
ਕੇਸ ਗੜ੍ਹ, ਅਨੰਦ ਗੜ੍ਹ, ਕਾਇਮ ਕਰਕੇ ਲੋਹ ਗੜ੍ਹ, ਭੀ ਸਾਜ਼ ਸਜਾ ਛੱਡੇ
ਜਮ੍ਹਾ ਗੋਲੇ ਬਾਰੂਦ ਕਰਤਾਰ ਸਿੰਘਾ ਜਿੰਨੇ ਪੁੱਜੇ ਸੋ ਸਾਂਭ ਰਖਾ ਛੱਡੇ

ਤਥਾ

ਪਈ ਧਰਕ ਪੰਜਾਬ ਦੇ ਵਿੱਚ ਭਾਰੀ ਟੁਰੇ ਘਰਾਂ ਤੋਂ ਸਿੰਘ ਹੱਥਯਾਰ ਲੈ ਲੈ
ਆਟਾ, ਦਾਨਾ ਤੇ ਨਕਦੀ ਕਪੜੇ ਭੀ ਤਾਕਤ ਆਪਨੀ ਦੇ ਅਨੁਸਾਰ ਲੈ ਲੈ
ਚਲੇ ਬੰਨ੍ਹ ਕੇ ਟੋਲੇ ਆਨੰਦ ਪੁਰ ਨੂੰ ਆਪੋ ਆਪਣੇ ਯਾਰਾਂ ਨੂੰ ਯਾਰ ਲੈ ਲੈ
ਦੀਨ ਮਜ਼੍ਹਬ ਦਾ ਹੋਵਣਾ ਜੰਗ ਭਾਰਾ ਜਥੇ ਬਹੁਤ ਆਇ ਜਥੇਦਾਰ ਲੈ ਲੈ
ਅੰਮ੍ਰਿਤ ਧਾਰੀਆਂ ਦੇ ਜਥੇ ਚਲੇ ਆਏ ਖ਼ਰਚ ਲਈ ਦਸਵੰਧ ਦੀ ਕਾਰ ਲੈ ਲੈ
ਜਮ੍ਹਾ ਹੋ ਗਏ ਆਣ ਕਰਤਾਰ ਸਿੰਘਾ ਜੂਝਨ ਵਾਸਤੇ ਓਟ ਕਰਤਾਰ ਲੈ ਲੈ

ਤਥਾ

ਫ਼ੌਜਾਂ ਆਉਂਦੀਆਂ ਤੇ ਘੇਰਾ ਪੈਂਦਿਆਂ ਨੂੰ ਸਿੰਘ ਲਿਖਯਾ, ਦਸ ਹਜ਼ਾਰ ਹੋ ਗਏ
ਮੱਲੇ ਮੋਰਚੇ ਥਾਂਉਂ ਥਾਂ ਸਾਰਿਆਂ ਨੇ ਲੜਨ ਮਰਨ ਦੇ ਲਈ ਤਯਾਰ ਹੋ ਗਏ
ਚੜ੍ਹ ਆਇਆ ਸੀ ਸ਼ਾਹੀ*ਤੂਫ਼ਾਨ ਭਾਰਾ ਸਿੰਘ ਡੱਕਨੇ ਲਈ ਪਹਾਰ ਹੋ ਗਏ
ਉਹ ਸਿੱਖ ਸਨ ਧੰਨ ਕਰਤਾਰ ਸਿੰਘਾ ਗੁਰ ਚਰਨਾਂ ਤੋਂ ਬਲਿਹਾਰ ਹੋ ਗਏ

ਚੜ੍ਹਦੇ ਜੇਠ ੧੭੬੧ ਨੂੰ ਸ਼ਾਹੀ ਫ਼ੌਜਾਂ ਦੀ ਚੜ੍ਹਾਈ

†ਪਹਿਲਾਂ ਸਭ ਤੋਂ ਸੂਬੇ ਸਰ੍ਹੰਦ ਵਾਲੇ ਫ਼ੌਜਾਂ ਆਨ ਕੇ ਨੇੜੇ ਉਤਾਰੀਆਂ ਜੀ

---

*ਘਨੱਈਆ ਲਾਲ ਆਈਨ ਦੀ ਫ਼ੌਜ ਦੀ ਗਿਣਤੀ ੧ ਲੱਖ ਪੱਚੀ ਹਜ਼ਾਰ ਲਿਖਦਾ ਹੈ ਤੇ ਜੋ ਲਾਂਗਾ ਟੋਰ ਰਸਤਯੋਂ ਨਾਲ ਮਿਲੀ ਉਸਦਾ ਅੰਤ ਹੀ ਕੋਈ ਨਹੀਂ ਸੀ, ਇਹ ਠੀਕ ਹੈ ਕਿ ਦਿੱਲੀਓਂ ਫ਼ੌਜ ਥੋੜ੍ਹੀ ਹੀ ਚੜ੍ਹੀ ਸੀ ਪਰ ਪੰਜਾਬ ਦੇ ਹੋਰ ਖ਼ਾਨ, ਅਮੀਰ; ਰਾਜਵਾੜੇ ਮੁਆਫ਼ੀਦਾਰ, ਜਗੀਰਦਾਰ ਜਿਨ੍ਹਾਂ ਵੱਲ ਸ਼ਾਹੀ ਫ਼ਰਮਾਨ ਆਏ ਸਨ ਉਹਨਾਂ ਦੇ ਮਿਲਨ ਕਰਕੇ ਸਾਰੀ ਗਿਣਤੀ ਦਸ ਲੱਖ ਲਿਖੀ ਹੈ। †ਲਿਖਯਾ ਹੈ ਕਿ ਸਰ੍ਹੰਦ ਤੋਂ ਜਿਹੜਾ ਫ਼ੌਜੀ ਅਫਸਰ ਆਯਾ ਸੀ ਉਸਦਾ ਨਾਮ ਸ਼ਮਸਦੀਨ ਸੀ।

ਇਕ ਤਰਫ ਆ ਰਾਜਿਆਂ ਲਾਇ ਡੇਰੇ ਦਰ ਮਲ ਬੈਠੇ ਭੈੜੇ ਝਾੜੀਆਂ ਜੀ
ਪਿਆ ਹੌਸਲਾ ਅਗ੍ਹਾਂ ਨ ਆਉਣ ਦਾ ਸੀ ਪਏ ਕਰਦੇ ਦਿਨ ਗੁਜ਼ਾਰੀਆਂ ਜੀ
ਫੌਜਾਂ ਹੋਰ ਪੰਜਾਬਦੀਆਂ ਆਇ ਗਈਆਂ ਰਾਹੀਂ ਉਡੀਆਂ ਗਦਰਗੁਬਾਰੀਆਂ ਜੀ
ਕੋਈ ਅਜ ਆਯਾ ਕੋਈ ਕਲ ਆਯਾ ਜਮ੍ਹਾਂ ਹੋਇ ਗਈਆਂ ਫੌਜਾਂ ਭਾਰੀਆਂ ਜੀ
ਗਿਰਦ ਆਨੰਦ ਪੁਰ ਦੇ ਕੋਹਾਂ ਤੋੜੀ ਫੌਜਾਂ ਲੱਥੀਆ ਬੇਸ਼ੁਮਾਰੀਅ ਜੀ
ਕੋਈ ਅੰਤ ਨ ਗੋਲੇ ਬਾਰੂਦ ਦਾ ਸੀ ਬੇਸ਼ੁਮਾਰ ਸਨ ਭਾਰ ਬਰਦਾਰੀਆਂ ਜੀ
ਦੁਨੀਆ ਵੱਸ ਗਈਨਵੀਂਕਰਤਾਰ ਸਿੰਘਾ ਕਾਲੀਨਾਰਦ ਦੇਣਕਿਲਕਾਰੀਆਂ ਜੀ

ਤਥਾ

ਜ਼ਫਰ ਬੇਗ ਭੀ ਦਿਲੀਓਂ ਚੱਲ ਆਇਆ ਲੈ ਕੇ ਜੰਗ ਦੇ ਸਾਜ਼ ਸਾਮਾਨ ਭਾਰੇ
ਤੋਪ ਖਾਨੇ ਜੰਬੂਰਚੇ ਰਹਿਕਲੇ ਭੀ ਸ਼ਾਹੀ ਫੌਜ਼ ਦੇ ਚੁਣਵੇਂ ਜਵਾਨ ਭਾਰੇ
ਓਹਦੇ ਆਉਣ ਤੇ ਖੁਸ਼ੀਆਂ ਬਹੁਤ ਹੋਈਆਂ ਮਿਲੇ ਸੂਬੇ ਅਮੀਰ ਤੇ ਖਾਨ ਭਾਰੇ
ਵਿਚ ਲਸ਼ਕਰਾਂ ਦੇ ਦੂਰ ਦੂਰ ਤੋੜੀਂ ਵੱਜੇ ਢੋਲ ਤੇ ਝੂਲੇ ਨਿਸ਼ਾਨ ਭਾਰੇ
ਖਾਂ ਵਜ਼ੀਦ ਦੇ ਨਾਲ ਹੋ ਸਾਰਿਆਂ ਨੂੰ ਫਿਰ ਫਿਰ ਦਿਖਲਾਇ ਉਹ ਥਾਨ ਭਾਰੇ
ਬੜੇ ਫਿਰਦੇ ਖੁਸ਼ੀ ਕਰਤਾਰ ਸਿੰਘਾ ਕੱਠ ਵੇਖ ਹਿੰਦੂ ਮੁਸਲਨਾਨ ਭਾਰੇ

ਵਾਕ ਕਵੀ

ਪਾਸਾ ਰਿਹਾ ਪਹਾੜ ਦਾ ਇਕ ਖ਼ਾਲੀ ਗਿਰਦਾ ਗਿਰਦ ਵੈਰੀ ਡੇਰੇ ਡਾਰ ਪਏ
ਏਸ ਤਰਫ ਸੀ ਮੈਦਾਨ ਬਹੁਤ ਥੋੜਾ ਨੇੜੇ ਕਿਲੇ ਤੋਂ ਤੋਪਾਂ ਦੀ ਮਾਰ ਪਏ
ਬਾਹਰ ਭੀੜ ਪਈ ਕਈ ਲੱਖ ਦੀ ਸੀ ਸਿੰਘ ਅੰਦਰ ਦਸ ਹਜ਼ਾਰ ਪਏ
ਭਾਰੀ ਹੋਏਦਾ ਜੰਗ ਕਰਤਾਰ ਸਿੰਘਾ ਆਣ ਕਾਲ ਹੋਰੀਂ ਮੂੰਹ ਪਸਾਰ ਪਏ

ਅਸਚਰਜ ਟਾਕਰਾ

ਸਾਰੀ ਦੁਨੀਆਂ ਦੀ ਤਵਾਰੀਖ ਫੋਲੋ ਇਹੋ ਜਿਹੀ ਨਹੀਂ ਕਿਤੇ ਮਿਸਾਲ ਭਾਈ
ਇਕ ਤਰਫ ਤਾਂ ਦਿਲੀ ਦੀ ਬਾਦਸ਼ਾਹੀ ਸੂਬੇ ਰਾਜਵਾੜੇ ਸਿਧੇ ਨਾਲ ਭਾਇ
ਜੰਗੀ ਸਾਜ਼ ਸਾਮਾਨ ਦਾ ਅੰਤ ਕੋਈ ਨ ਸ਼ਾਹੀ ਜ਼ੋਰ ਪਿਛੇ ਬਾ-ਕਮਾਲ ਭਾਈ
ਤਰਫ ਦੂਸਰੀ ਜਿੰਦੜੀ ਇਕ ਕਲੀ ਜਿਨ੍ਹੂ ਆਸਰਾ ਇਕੋ ਅਕਾਲ ਭਾਈ
ਨ ਮੁਲਕ ਤੇ ਮਾਲ਼ ਨ ਬਾਦਸ਼ਾਹੀ ਕਿਲੇ ਕੋਟ ਨ ਓਟ ਬਸਾਲ ਭਾਈ
ਮੁਸਲਮਾਨ ਹਿੰਦੂ ਦੋਵੇਂ ਧਿਰਾਂ ਵੈਰੀ ਭਾਰੀ ਵਿਗੜੀ ਦੇਸ ਦੀ ਚਾਲ ਭਾਈ
ਉਹਨੂੰ ਇਕ *ਪਹਾੜੀ ਨੇ ਘੇਰ ਲਿਆ ਕੋਹਾਂ ਤਕ ਡੇਰੇ ਗਿਰਦ ਡਾਲ ਭਾਈ

*ਕੱਚੀ ਪਹਾੜੀ [ਰੇਤ ਦੀ]

ਸ਼ਾਹੀ ਫੌਜ਼ਾਂ ਨੂੰ ਆਸ ਇਮਦਾਦ ਪਿਛੋਂ ਥੁੜ ਪਵੇ ਕੋਈ ਕੀਹ ਮਜਾਲ ਭਾਈ
ਦੂਜੀ ਤਰਫ ਵਸੀਲਾ ਨ ਕੋਈ ਹੀਲਾ ਮੜੀ ਮਦਦ ਦਾ ਕੀਹ ਸਵਾਲ ਭਾਈ
ਵੈਰੀ ਬਾਹਰ ਬੈਠਾ ਕਈ ਲੱਖ ਆਕੇ ਕਮੀ ਕਾਸੇ ਦੀ ਨ ਫਿਲਹਾਲ ਭਾਈ
ਅੰਦਰ ਦਸ ਹਜ਼ਾਰ ਕਰੀਬ ਯੋਧਾ ਉਹ ਭੀ ਕਿਰਤੀ ਲੋਕ ਕੰਗਾਲ ਭਾਈ
ਹੋਰ ਆਸ ਇਮਦਾਦ ਨ ਕਿਸੇ ਦੀ ਭੀ ਇਕ ਸਾਹਮਣੇ ਗੁਰੂ ਇਕਬਾਲ ਭਾਈ
ਇਹੋ ਜਿਹਾ ਮੁਕਾਬਲਾ ਅਜ ਤੋੜੀ ਕਿਤੇ ਪਿਆ ਨ ਕਰੋ ਖਯਾਲ ਭਾਈ
*ਛੇ ਮਾਹ ਤੋੜੀ ਕਰਤਾਰ ਸਿੰਘਾ ਜੰਗ ਰਹੇ ਜਾਰੀ ਬੇ ਮਿਸਾਲ ਭਾਈ

ਸਤਿਗੁਰਾਂ ਨੇ ਆਨੰਦ ਗੜ੍ਹ ਵਿਚ ਭਾਰੀ ਦਰਬਾਰ ਕਰਨਾ

ਸਤਿਗੁਰਾਂ ਨੇ ਭਾਰੀ ਦੀਵਾਨ ਕਰਕੇ ਕਹਿਆ ਸ਼ਾਹੀ ਫੌਜਾਂ ਆਈਆਂ ਭਾਰ ਸਿੰਘੋ
ਏਹਨਾਂ ਰਾਜਿਆਂ ਦੀ ਬੇਈਮਾਨੀਆਂ ਦਾ ਸਿੱਟਾ ਨਿਕਲਿਆ ਹੈ ਆਖ਼ਰਕਾਰ ਸਿੰਘੋ
ਉਲਟ ਪਈ ਹੈ ਹਿੰਦ ਦੀ ਬਾਦਸ਼ਾਹੀ ਨਾਲ ਰਲੇ ਰਾਜੇ ਬਾਈਧਾਰ ਸਿੰਘੋ
ਦਸ ਲੱਖ ਤਖਮੀਨਾ ਹੈ ਵੈਰੀਆਂ ਦਾ ਤੁਹਾਡੀ ਗੇਣਤੀ ਕੁਝ ਹਜ਼ਾਰ ਸਿੰਘੋ
ਚੁਕ ਰਾਜਿਆਂ ਦੀ ਬਰਖਿਲਾਫ ਸਾਡੇ ਰੱਖੇ ਬਾਦਸ਼ਾਹ ਭੀ ਭਾਰੀ ਖਾਰ ਸਿੰਘੋ
ਕਰਨ ਆਏ ਨੇ ਇਕ ਦੂੰ ਇਕ ਸਾਰੇ ਸ਼ਾਹੀ ਚੋਣਵੇਂ ਸਿਪ੍ਹਾ ਸਾਲਾਰ ਸਿੰਘੋ
ਹੁਣ ਰੱਖ ਕੇ ਓਟ ਅਕਾਲ ਭਾਰੀ ਧਰਮ ਦੇਸ ਤੇ ਹੋਣਾ ਨਸਾਰ ਸਿੰਘੋ
ਸੌ ਬਰਸਾਂ ਜੀਊ ਕੇ ਅੰਤ ਮਰਨਾ ਰਹਿਣਾ ਥਿਰ ਨਹੀਂ ਵਿਚ ਸੰਸਾਰ ਸਿੰਘੋ
ਉਚਾ ਛੱਤਰੀ ਧਰਮ ਹੈ ਸਾਰਿਆਂ ਤੋਂ ਰਹੇ ਵੇਦ ਪੁਰਾਨ ਪੁਕਾਰ ਸਿੰਘੋ
ਦੇਸ਼ ਧਰਮ ਖਾਤਰ ਹੋ ਸ਼ਹੀਦ ਜਾਣਾ ਲੜਨ ਵਾਸਤੇ ਪਰ ਉਪਕਾਰ ਸਿੰਘੋ
ਅਸਲ ਧਰਮ ਹੈ ਛੱਤਰੀ ਪੁਤਰਾਂ ਦਾ ਨ੍ਹਾਉਣਾ ਗੰਗ ਤਲਵਾਰ ਦੀ ਧਾਰ ਸਿੰਘੋ
ਵੈਰੀ ਸਾਹਮਣੇ ਹੋਇ ਮੈਦਾਨ ਅੰਦਰ ਸਿਰ ਚੜ੍ਹਦਾ ਜਾਇ ਲਲਕਾਰ ਸਿੰਘੋ
ਓਹਦੇ ਡਰ ਤੋਂ ਅਖ ਚੁਰਾ ਜਾਵੇ ਓਸੇ ਛੱਤਰੀ ਨੂੰ ਧਿਰਕਾਰ ਸਿੰਘੋ
ਓਹ ਸੂਰਮਾ, ਜੋ ਲੜੇ ਧਰਮ ਖਾਤਰ ਵੜੇ ਫੜ ਮੈਦਾਨ ਤਲਵਾਰ ਸਿੰਘੋ
ਮੱਥੇ ਸਾਹਮਣੇ ਜਿਨੇ ਕੁ ਫਟ ਖਾਵੇ ਖੂਨ ਨਿਕਲ ਡੁਲੇ ਜਿੰਨੀ ਵਾਰ ਸਿੰਘੋ
ਓਨੇ ਜੁਗ ਸਵਰਗ ਦੇ ਸੁਖ ਭੋਗੇ ਅੰਤ ਪਾ ਲਏ ਮੁਕਤ ਦਵਾਰ ਸਿੰਘੋ
ਜੋਗੀ ਧੂਣੀਆਂ ਤਾ ਤੇ ਤਪ ਕਰ ਕੇ ਵਡੇ ਦਿਹ ਤੇ ਕਸ਼ਟ ਸਹਾਰ ਸਿੰਘੋ
ਜਿਹੜਾ ਫਲ ਪਾਵੇ ਵਡੇ ਜੋਧ ਕਰ ਕੇ ਉਹ ਸੂਰਮਾ ਲਏ ਬਿਨਾਂ †ਬਾਰ ਸਿੰਘੋ

*ਰਾਇ ਘਨਈਆ ਲਾਲ ਦਾ ਸਾਲ ਲਿਖਦਾ ਹੈ, ਉਸ ਨੇ ਪਿਛਲੇ ਜੰਗ ਭੀ ਵਿਚੇ ਗਿਣੇ ਹੋਣਗੇ। †ਬਾਰ ਭਾਵ ਦੇਰੀ।

ਭੈੜੀ ਮੌਤ ਹੈ ਸੂਰਮੇ ਛੱਤ੍ਰੀ ਲਈ ਖੰਘ ਤਾਪ ਦਾ ਹੋਣਾ ਸ਼ਿਕਾਰ ਸਿੰਘੋ
ਮਰਨ ਚੰਦਰੇ ਕਾਇਰ ਦੁਖੀ ਹੋ ਕੇ ਉਤੇ ਮੰਜਿਆ ਤੇ ਪੈ ਬੀਮਾਰ ਸਿੰਘੋ
ਮੌਤ ਛੱਤਰੀ ਬੀਰ ਲਈ ਸੋਭਦੀ ਏ ਲੜਦਾ ਰਣ ਵਿਚ ਹੋਇ ਹੁਸ਼ਿਆਰ ਸਿੰਘੋ
ਮੱਥੈ ਸਾਹਮਣੇ ਹੋਇ ਸਰੀਰ ਫਟੜ ਖ਼ੂਨ ਵਗਦਾ ਹੋਇ ਫੁਹਾਰ ਸਿੰਘੋ
ਸਾਰੇ ਹੋਣ ਭਿਜੇ ਖ਼ੂਨ ਨਾਲ ਬਸਤਰ ਤਲਵਾਰ ਹੋਇ ਵਿਚ ਉਲਾਰ ਸਿੰਘੋ
ਸੌਂ ਜਾਇ ਮੈਦਾਨ ਦੀ ਸੇਜ ਉਪਰ ਨੀਂਦ ਸੁਖਾਂ ਦੀ ਪੈਰ ਪਸਾਰ ਸਿੰਘੋ
ਓਹਦਾ ਜੰਮਣਾ *ਸਫਲ ਹੈ ਜਗ ਅੰਦਰ ਸਫਲ ਓਸਦਾ ਸਭ ਪ੍ਰਵਾਰ ਸਿੰਘੋ
ਮਹਾਂ ਕਾਲ ਉਹਨੂੰ ਗੋਦੀ ਵਿਚ ਲੈ ਲਏ ਕਰਨ ਦੇਵ ਸਾਰੇ ਜੈ ਜੈ ਕਾਰ ਸਿੰਘੋ
ਏਸ† ਮੌਤ ਪਾਸੋਂ ਜਿਹੜੇ ਹੈਨ ਡਰਦੇ ਓਹ ਹੈਨ ਜ਼ਮੀਨ ਤੇ ਭਾਰ ਸਿੰਘੋ
ਅੰਨ ਖਾ ਐਵੇਂ ਤਰਕਾ ਛੱਡਣ ਅੰਗ ਉਹਨਾਂ ਦੇ ਵਾਂਗ ਮੁਰਦਾਰ ਸਿੰਘੋ
ਮੈਂ ਧਰਮ ਖਾਤਰ ਪੰਥ ਸਾਜਿਆ ਏ ਜਿਵੇਂ ਹੁਕਮ ਕੀਤਾ ਕਰਤਾਰ ਸਿੰਘੋ
ਲੜ ਮਰਨਾ ਦੇਸ ਤੇ ਧਰਮ ਦੇ ਲਈ ਦੀਨਾਂ ਦੁਖੀਆਂ ਦੁਖ ਟਾਰ ਸਿੰਘੋ
ਵਿਚ ਦੇਸ਼ ਦੇ ਵਧੀ ਮਲੇਛਤਾਈ ਦਿਤਾ ਬਾਦਸ਼ਾਹ ਧਰਮ ਵਿਸਾਰ ਸਿੰਘੋ
ਨਾਲ ਜ਼ੋਰ ਦੇ ਦੀਨ ਮਨਾ ਰਿਹਾ ਏ ਸੰਤ ਸਾਧ ਕੀਤੇ ਦੁਖਯਾਰ ਸਿੰਘੋ
ਪਰਜਾ ਹੋਈ ਬੇਹਾਲ ਕੁਚਾਲ ਵਧ ਗਈ ਮਹਾਂ ਕਾਲ ਨੇ ਸੁਣੀ ਪੁਕਾਰ ਸਿੰਘੋ
ਹੇਮ ਕੁੰਡ ਉਪਰ ਤਪ ਕਰਦਿਆਂ ਜੀ ਹੋਇਆ ਹੁਕਮ ਮੈਨੂੰ ਸਿਰਜਨਹਾਰ ਸਿੰਘੋ
ਮਾਤ ਲੋਕ ਅੰਦਰ ਤੁਸੀਂ ਝਬ ਜਾਵੋ ਜ਼ਾਲਮ ਰਾਜ ਨੂੰ ਦਿਹੋ ਉਖਾਰ ਸਿੰਘੋ
ਪਾ ਕੇ ਅ ਗਯਾ ਮੈਂ ਆ ਇਆ ਦਿਹ ਧਰਕੇ ਤੁਸੀਂ ਨਾਲ ਮੇਰੇ ਮਦਦਗਾਰ ਸਿੰਘੋ
ਜਿਨ੍ਹਾਂ ਖੰਡੇ ਦਾ ਅੰਮ੍ਰਿਤ ਛਕ ਲਿਆ ਏ ਮੇਰੇ ਅੰਗ ਨੇ ਲਵੋ ਵਿਚਾਰ ਸਿੰਘੋ
ਮੇਰੇ ਨਾਲ ਤੁਸੀਂ ਦੁਖ ਸੁਖ ਭੋਗੋ ਪਾਵੋ ਬਦਲੇ ਗੁਣੇ ਹਜ਼ਾਰ ਸਿੰਘੋ

---

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ ਜੱਸ ਨਾਵ ਚੜ੍ਹੈ ਭਵਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਅਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਇਰਤਾ ਕੁਤਵਾਰ ਬਹਾਰੈ ॥ [ਦ: ਗ੍ਰੰਥ

†ਕਬਹੂੰ ਰਣ ਜੂਝਯੋ ਨਹੀਂ ਕੁਛ ਦੇਹਿ ਜਸ ਨਹਿੰ ਲੀਨ ॥
ਗਾਉਂ ਬਸਤ ਜਾਣਯੋਂ ਨਹੀਂ ਜਮੁ ਸੋ ਕਿਨ ਕਹਿ ਦੀਨ ॥

ਭਾਵ-ੳਰਣ ਵਿਚ ਜਾ ਕੇ ਕਦੇ ਜਿਸ ਨੇ ਤਲਵਾਰ ਨਹੀਂ ਮਾਰੀ ਹਥੋਂ ਕੁਝ ਦੇਇ ਕੇ ਦੁਨੀਆਂ ਵਿਚ ਯੱਸ ਪ੍ਰਾਪਤ ਨਹੀਂ ਕੀਤਾ ਅਤੇ ਪਿੰਡ ਵਿਚ ਵਸਦਿਆਂ ਜਿਨ੍ਹੂੰ ਕਿਸੇ ਨਹੀਂ ਜਾਣਿਆ, ਜਮਾਂ ਨੂੰ ਉਹ ਦੀ ਦੱਸ ਕਿਸ ਨੇ ਪਾ ਦਿਤੀ ?

ਜੂਝੇ ਜੰਗ ਭਗਾਣੀ ਨਾਦਾਉਨ ਅੰਦਰ ਮਾਖੋ ਵਾਲ ਅੰਦਰ ਕਰੋ ਸਾਰ ਸਿੰਘੋ
ਰਾਜ ਭਾਗ ਸਾਰੇ ਓਹਨਾਂ ਭੋਗਣੇ ਨੇ ਏਸੇ ਸਦੀ ਵਿਚ ਬਣ ਸਰਦਾਰ ਸਿੰਘੋ
ਜੂਝ ਜਾਣਗੇ ਜਿਹੜੇ ਨਿਰ ਇੱਛ ਹੋ ਕੇ ਸਚਖੰਡ ਉਹ ਜਾਣ ਸਿਧਾਰ ਸਿੰਘੋ
ਜਨਮ ਮਰਨ ਦੇ ਗੇੜ ਮੁਕਾ ਜਾਵਨ ਮੇਰੀ ਪੁਰੀ ਅੰਦਰ ਰਹਿਨਹਾਰ ਸਿੰਘੋ
ਜਿਹੜੇ ਇਛਯਾ ਧਰ ਸ਼ਹੀਦ ਹੋਵਨ ਪਾ ਲੈਣਗੇ ਉਹ †ਫਲ ਚਾਰ ਸਿੰਘੋ
ਮਿਟ ਜਾਏਗੀ ਸ਼ਾਹੀ ਚੌਗਤਿਆਂ ਦੀ ਨ ਕੋਈ ਰਹੇਗਾ ‡ਬੰਦ ਨਗਾਰ ਸਿੰਘੋ
ਹੌਲੀ ਹੌਲੀ ਸਭ ਖਾਲਸਾ ਪੁਟ ਦੇਵੇ ਜ਼ੁਲਮ ਜ਼ਾਲਮਾਂ ਸਣੇ ਨਿਘਾਰ ਸਿੰਘੋ
ਝੱਬ ਹੋਇਗਾ ਪੰਥ ਦਾ ਰਾਜ ਸਾਰੇ ਏਸ ਦੇਸ ਪੰਜਾਬ ਵਿਚਘਾਰ ਸਿੰਘੋ
ਬਾਈ ਧਾਰ ਦੇ ਰਾਜੇ ਮਜ਼ਦੂਰ ਹੋਵਨ ਡੋਲੇ ਮਿਲਨ ਲੈ ਹੋਇ ਖਵਾਰ ਸਿੰਘੋ
ਹੁਣ ਤੁਹਾਡੀਆਂ ਭੁਜਾਂ ਦੇ ਆਸਰੇ ਹੈ ਹੋਣਾ ਧਰਮ ਵਾਲਾ ਬੇੜਾ ਪਾਰ ਸਿੰਘੋ
ਸਭ ਰਾਜੇ ਰਾਣੇ ਮੂਰ ਮਿਟ ਗਏ ਬੇ ਲੱਜ ਬੇ ਸ਼ਰਮ ਬੇਕਾਰ ਸਿੰਘੋ
ਕੋਈ ਟਾਕਰਾ ਜ਼ੁਲਮ ਦਾ ਕਰਨ ਜੋਗਾ ਨਹੀਂ ਉਠਿਆ ਹੌਸਲਾ ਧਾਰ ਸਿੰਘੋ
ਰਾਜਪੂਤ ਸਪੂਤ ਲਾ ਜ਼ੋਰ ਥਕੇ ਖੂਨ ਨਦੀ ਵਗੀ ਕਈ ਵਾਰ ਸਿੰਘੋ
ਕਾਮਯਾਬ ਨਹੀਂ ਫੱਟ ਨ ਹੋਣ ਦਿਤੇ ਖਾਨ ਦਾਨ ਲਏ ਮੌਤ ਨੇ ਮਾਰ ਸਿੰਘੋ
ਬਾਜ਼ੀ ਆਈ ਅਖੀਰਦੀ ਤੁਸਾਂ ਉਪਰ ਲਵੋ ਜਿੱਤ, ਨਹੀਂ ਲੇਵਨੀ ਹਾਰ ਸਿੰਘੋ
ਸਾਰਾ ਮੁਲਕ ਆਜ਼ਾਦ ਕਰਵਾ ਦੇਣਾ ਜਿੰਦ ਜਾਨ ਜਹਾਨ ਨੂੰ ਵਾਰ ਸਿੰਘੋ
ਮੇਰਾ ਆਵਨਾ ਜੱਗ ਤੇ ਸਫਲ ਹੋਵੇ ਤੁਹਾਡੇ ਗੀਤ ਗਾਵੇ ਸੰਸਾਰ ਸਿੰਘੋ
ਹੁਣ ਯੁਧ ਦੇ ਲਈ ਤਿਆਰ ਹੋਵੋ ਮੋਹ ਮਮਤਾ ਸਾਰੀ ਵਿਸਾਰ ਸਿੰਘੋ
ਤੇਗਾਂ ਉਹ ਮਾਰੋ ਚੜ੍ਹ ਜੰਗ ਅੰਦਰ ਵੇਖ ਯੱਸ ਗਾਵਨ ਨਰ ਨਾਰ ਸਿੰਘੋ
ਅੱਜ ਤੱਕ ਨਾ ਇਹੋ ਜਹੀ ਕਦੇ ਹੋਈ ਜਿਹੜੀ ਬਣੀ ਹੈ ਜੰਗ ਦੀ ਢਾਰ ਸਿੰਘੋ
ਦੱਸ ਲਖ ਤੇ ਦਸ ਹਜ਼ਾਰ ਦਾ ਜੀ ਹੈ ਮੁਕਾਬਲਾ ਇਹ ਖੂਨ ਖਾਰ ਸਿੰਘੋ
ਸਵਾ ਲੱਖ ਦੇ ਨਾਲ ਲੜਾਵਾਂਗਾ ਇਕ ਮੈਂ ਮੁਖ ਤੋਂ ਕਿਹਾ ਉਚਾਰ ਸਿੰਘੋ
ਤੁਸਾਂ ਸਫਲਾ ਕਰਕੇ ਦਸ ਦੇਣਾ ਵੇਖ ਲੈਣ ਅੱਖੀਂ ਵੇਖਣਹਾਰ ਸਿੰਘੋ
ਚਿੜੀਆਂ ਪਾਸੋਂ ਮੈਂ ਬਾਜ਼ ਤੁੜਾਵਣੇ ਨੇ ਸ਼ੇਰ ਗਿੱਦੜੋਂ ਕਰਾਂ ਤਯਾਰ ਸਿੰਘੋ
ਜੋ ਕਿਹਾ ਮੈਂ ਓਸ ਦਾ ਸਮਾਂ ਆਇਆ ਦੁਨੀਆ ਵੇਖ ਕੇ ਕਰੇ ਇਤਬਾਰ ਸਿੰਘੋ
ਮੇਰੀ ਸੰਥਾ ਇਹੋ ਕਰਤਾਰ ਸਿੰਘਾ ਹਰ ਇਕ ਦੇ ਲਈ ਘਰ ਬਾਰ ਸਿੰਘੋ

---

†ਚਾਰ ਫਲ਼– ਧਰਮ, ਅਰਥ, ਕਾਮ, ਮੋਖ।
‡ਕੋਈ ਐਸਾ ਖਾਨ ਅਮੀਰ ਜਿਸਦੇ ਦਰਵਾਜ਼ੇ ਤੇ ਨਗਾਰੇ ਹੋਣ।

ਸ੍ਰੀ ਮੁਖ ਵਾਕ

ਦਿਹ *ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ।
ਨ ਡਰੋ ਅਰਿ ਸੋਂ ਜਬ ਜਾਇ ਲਰੋਂ ਨਿਸਚੇਕਰ ਅਪਨੀ ਜੀਤਕਰੋਂ ।
ਅਰੁਸਿੱਖ ਹੋ ਅਪਨੇਹੀ ਮਨ ਕੌਇਹ ਲਾਲਚ ਹਉਂ ਗੁਣਤੇਉਚਰੌਂ ।
ਜਬਆਵ ਕੀਅਉਧ ਨਿਦਾਨ ਬਨੈ ਅਤਿਹੀ ਰਣ ਮੈਂਤਬਜੂਝਮਰੌਂ ।
[ਦ: ਗ੍ਰੰ: ਚੰ: ਚਰਿੱਤ੍ਰ]

ਵਾਕ ਕਵੀ

ਸਿੰਘ ਘਰਾਂ ਤੋਂ ਹੋਣ ਕੁਰਬਾਨ ਆਏ ਸ਼ਾਹੀ ਫੌਜਾਂ ਦੀ ਭਾਰੀ ਚੜ੍ਹਾਈ ਸੁਣ ਕੇ
ਸਿਰ ਧਰ ਕੇ ਤਲੀ ਤੇ ਆਇ ਹੈਸਨ ਵਡੇ ਜੰਗ ਦੀ ਕੰਨੀਂ ਅਵਾਈ ਸੁਣ ਕੇ
ਸਿਰੋਂ ਪਰੇ ਡੇਰੇ ਹੁਣ ਲਾਈ ਬੈਠੇ ਸਤਿਗੁਰਾਂ ਦੀ ਖਾਸ ਸਿਖਲਾਈ ਸੁਣ ਕੇ
ਚਿਹਰੇ ਲਾਲ ਹੋ ਗਏ ਕਰਤਾਰ ਸਿੰਘਾ ਹੋਈ ਤਾਕਤ ਦੂਣ ਸਵਾਈ ਸੁਣ ਕੇ

ਅਨੰਦਪੁਰ ਵਿਚ ਤਕੜਾਈ ਤੇ ਫੌਜਾਂ ਦੀ ਵੰਡ

ਹੱਲਾ ਵੈਰੀਆਂ ਨੇ ਕਰਨਾ ਬਹੁਤ ਛੇਤੀ ਇਹ ਸੂਹੇ ਨੇ ਖਬਰ ਪੁਚਾਈ ਸੀ ਜੀ
ਸਤਿਗੁਰਾਂ ਨੇ ਸਿੰਘਾਂ ਦੀ ਵੰਡ ਕੀਤੀ ਕੀਤੀ ਮੋਰਚਿਆਂ ਦੀ ਤਕੜਾਈ ਸੀ ਜੀ
ਕੇਸ ਗੜ੍ਹ ਦੀ ਸਾਹਿਬ ਅਜੀਤ ਸਿੰਘ ਨੂੰ ਸਤਿਗੁਰਾਂ ਕਮਾਨ ਸੌਂਪਾਈ ਸੀ ਜੀ
ਸਿੰਘ ਪੰਜ ਸੌ ਓਹਦੇ ਨਾਲ ਕੀਤਾ ਸਭ ਢੰਗ ਦੀ ਬਾਤ ਸਮਝਾਈ ਸੀ ਜੀ
ਨਾਹਰ ਸਿੰਘ ਅਤੇ ਸ਼ੇਰ ਸਿੰਘ ਤਈਂ ਲੋਹ ਗੜ੍ਹ ਦੀ ਤਰਫ ਦਵਾਈ ਸੀ ਜੀ
ਇਹਨਾਂ ਨਾਲ ਭੀ ਪੰਜ ਸੌ ਬੀਰਯੋਧਾ ਜਿਨ੍ਹਾਂ ਜਿਊਣ ਦੀ ਆਸ ਚੁਕਾਈ ਸੀ ਜੀ
ਅਗਮ ਪੁਰੇ ਵਲੋ ਆਲਮ ਸਿੰਘ ਦੀ ਜੀ ਤਕੜਾਈ ਹਿਸੇ ਵਿਚ ਆਇ। ਸੀ ਜੀ
ਇਹਦੇ ਨਾਲ ਭੀ ਪੰਜਸੌ ਬੀਰ ਬਾਂਕਾ ਆਸ ਗੁਰਾਂ ਦੀ ਭਾਰੀ ਰਖਾਈ ਸੀ ਜੀ
ਉਦੇ ਸਿੰਘ ਬਲਵਾਨ ਦਮਦਮੇ ਸਾਹਿਬ ਏਨੀ ਫੌਜ ਲੈ ਨਾਲ ਬੈਠਾਈ ਸੀ ਜੀ
ਮੋਹਕਮ ਸਿੰਘਅਤੇ ਸਾਹਿਬ ਸਿੰਘ ਤਾਈਂ ਹੋਲਗੜ੍ਹ ਦੀ ਤਰਫ ਸੁਣਾਈ ਸੀ ਜੀ
ਸਿੰਘ ਚਾਰ ਸੌ ਇਨ੍ਹਾਂਦੇ ਨਾਲ ਕੀਤਾ ਠੀਕ ਠਾਕ ਆ ਬਣਤ ਬਣਾਈ ਸੀ ਜੀ
ਦਯਾ ਸਿੰਘ ਹੋਰੀ ਤਾਰਾ ਗੜ੍ਹ ਰਹੇ ਕੀਤੀ ਰਾਹਾਂ ਦੀ ਰੋਕ ਰੁਕਾਈ ਸੀ ਜੀ
ਬਾਕੀ ਖਾਲਸੇ ਵਿਚ ਆਨੰਦ ਗੜ੍ਹ ਦੇ ਸਤਿਗੁਰਾਂ ਦੀ ਸ਼ਰਨ ਤਕਾਈ ਸੀ ਜੀ
ਏਧਰ ਆਪ ਸਤਿਗੁਰਾਂ ਕਰਤਾਰ ਸਿੰਘਾ ਜ਼ੁਮੇਵਾਰੀ ਹਰ ਤਰ੍ਹਾਂ ਉਠਾਈ ਸੀ ਜੀ

ਸੂਬਿਆਂ ਦੀ ਫੌਜ ਦੀ ਵੰਡ

ਸੂਬੇ ਫੌਜ ਉਤਾਰੀ ਸਰਹੰਦ ਵਾਲੀ ਪੂਰਬ ਵਲ ਦਰਯਾ ਦੀ ਖਾਈ ਤੋੜੀ

*ਹੇ ਵਾਹਿਗੁਰੂ ।

ਫੌਜ ਦਿਲੀ ਵਾਲੀ ਸਾਰੀ ਉਤਰੀ ਸੀ ਅਗਮ ਪੁਰੇ ਦੀ ਸੇਧ ਸਿਧਾਈ ਤੋੜੀ
ਇਹਨਾਂ ਦੱਖਣ ਦਾ ਪਾਸਾ ਮਲਯਾ ਸੀ ਆ ਵਜ਼ੀਦੇ ਨੇ ਮੇਲ ਮਿਲਾਈ ਤੋੜੀ
ਦਿਸ਼ਾ ਪਛ.ਮ ਫੌਜ ਲਾਹੌਰ ਵਾਲੀ ਬੈਠੀ ਦਿਲੀ ਦੀ ਖਿੱਚ ਖਿਚਾਈ ਤੋੜੀ
ਰਖੀ ਤਰਫ ਪਹਾੜ ਪਹਾੜੀਆਂ ਨੇ ਸੀ ਵਜ਼ੀਦੇ ਦੀ ਰਸਲ ਰਸਾਈ ਤੋੜੀ
ਕਰ ਲਈ ਪਕਿਆਈ ਕਰਤਾਰ ਸਿੰਘ ਦੂੰਹ ਕੁ ਦਿਨਾਂ ਦੀ ਵੇਖ ਵਿਖਾਈ ਤੋੜੀ

੨੨ ਜੇਠ ਸਤਾਰਾਂ ਸੌ ਇਕਾਹਠ ਨੂੰ ਫੌਜਾਂ ਦਾ ਆਨੰਦ ਪੁਰ ਤੇ ਹਮਲਾ

ਵੰਗੀ ਤਰ੍ਹਾਂ ਤਯਾਰੀਆਂ ਕਰ ਲਈਆਂ ਚੁਣ ਸੂਬਿਆਂ ਬਾਹਰ ਜੁਆਨ ਕੱਢੇ
ਬਾਈ ਜੇਠ ਦਾ ਅ ਇ ਕੇ ਦਿਨ ਚੜ੍ਹਿਆ ਅੱਗੇ ਫੌਜਾਂ ਤੋਂ ਕਈ ਨਿਸ਼ਾਨ ਕੱਢੇ
ਤੋਪਾਂ ਰਹਿਕਲੇ ਨਾਲ ਜ਼ੰਬੂਰਚੇ ਲਏ ਭਾਰੀ ਜੰਗ ਦੇ ਸਾਜ ਸਾਮਾਨ ਕੱਢੇ
ਧਾਵਾ ਕਰਨ ਦੇ ਲਈ ਕਰਤਾਰ ਸਿੰਘਾ ਚੁਣ ਸੂਰਮੇਂ ਮੁਗਲ ਪਠਾਨ ਕੱਢੇ

ਤਥਾ

ਦਿਨ ਚੜ੍ਹਦਿਆਂ ਹੀ ਮਾਰੂ ਵਜ ਪਏ ਸ਼ੋਰ ਅਲਾ-ਹੂ-ਅਕਬਰ ਦੇ ਨਾਹਰਿਆਂ ਦੇ
ਢੋਲ ਡੱਫ਼ਾਂ ਨਫ਼ੀਰੀਆਂ ਵੱਜ ਪਈਆਂ ਟੌਲੇ ਪਏ ਰਣ ਸਿੰਘੇ ਨਗਾਰਿਆਂ ਦੇ
ਕਿਤੇ ਭੈਰੋਂ ਕਾਲੀ ਹਨੂੰਮਾਨ ਬੋਲੇ ਗੂੰਜਾਂ ਪਇ ਆਂ ਪਹਾੜਾਂ ਵਿਚ ਸਾਰਿਆਂ ਦੇ
ਸ਼ੋਰ ਮਚਿਆ ਬਹੁਤ ਕਰਤਾਰ ਸਿੰਘਾ ਦੂਰ ਦੂਰ ਵਿਚ ਲਸ਼ਕਰਾਂ ਭਾਰਿਆਂ ਦੇ

ਤਥਾ

ਵੈਰੀ ਡੇਰਿਆਂ ਤੋਂ ਅਗੂੰਾਂ ਵਧ ਆਵੇ ਮਾਰੋ ਮਾਰ ਕਰਦੇ ਬੇਸ਼ੁਮਾਰ ਚੜ੍ਹ ਪਏ
ਸ਼ੋਰ ਮਚਯਾ ਪਈ ਗੜਗੱਜ ਭਾਰੀ ਧੂੜਾ ਉਡੀਆਂ ਗਰਦ ਗੁਬਾਰ ਚੜ੍ਹ ਪਏ
ਅਗੇ ਪੈਦਲ ਪਲਟਨਾਚੱਲ਼ ਪਈਆਂ ਪਿਛੇ ਓਹਨਾਂ ਦੇ ਘੋੜ ਅਸਵਾਰ ਚੜ੍ਹ ਪਏ
ਤੋਪਾਂ ਭਾਰੀਆਂ ਰਖੀਆਂ ਉਨ੍ਹਾਂ ਪਿਛੇ ਮੁਛੀਂ ਤਾ ਦੇਇ ਸਿਪ੍ਹਾਸਾਲਾਰ ਚੜ੍ਹ ਪਏ
ਤਿੰਨਾਂ ਪਾਸਿਆਂ ਤੋਂ ਬੇਸ਼ੁਮਾਰ ਵੈਰੀ ਭਾਰੀ ਸ਼ੋਰ ਪਾਂਦੇ ਇਕੋ ਵਾਰ ਚੜ੍ਹ ਪਏ
ਭਾਰੀ ਕਰਨ ਘਮਸਾਨ ਕਰਤਾਰ ਸਿੰਘਾ ਸੂਬੇ ਰਖਕੇ ਦਿਲੀਂ ਹੰਕਾਰ ਚੜ੍ਹ ਏ

ਤਥਾ

ਪਰ੍ਹੇ ਬੰਨ੍ਹ ਕੇ ਭਾਰੀਆਂ ਘਟਾਂ ਚੜ੍ਹੀਆਂ ਢੋਲ ਵਜਦੇ ਮੇਘ ਗਰਜਾ ਰਹਿ ਸਨ
ਵਾਂਗ ਬਗਲਿਆਂ ਦੇ ਕਈ ਸੈਂਕੜੇ ਜੀ ਉਚੇ ਉਚੇ ਨਿਸ਼ਾਨ ਲਹਿਰਾ ਰਹਿ ਸਨ
ਕਦੇ ਕਦੇ ਭਾਰੀ ਤੋਪਾਂ ਛਲਕ ਹੁੰਦੀ ਬਿਜਲੀ ਕੜਕਦੀ ਧਰਤ ਹਿਲਾ ਰਹਿ ਸਨ
ਵੱਗੀ ਪੌਣ ਔਰੰਗੇ ਦੇ ਹੁਕਮ ਵਾਲੀ ਹੌਲੀ ਹੌਲੀ ਪਰ੍ਹੇ ਅੱਗੇ ਜਾ ਰਹਿ ਸਨ
ਵਰ੍ਹਨਾ ਆਨੰਦ ਗੜ੍ਹ ਪਹਾੜ ਉਪਰ ਗੋਲੀ ਗੋਲੀਆਂ ਗਿਣ ਗਿਨਾ ਰਹਿ ਸਨ

ਗੁਰਇਕਬਾਲਦੀ ਪੌਣ ਕਰਤਾਰ ਸਿੰਘਾ ਉਲਟ ਵਗ ਪਈ ਝੱਕ ਝਕਾਰਹਿ ਸਨ

ਤਥਾ

ਸਾਗਰ ਚੜ੍ਹ ਆਇਆ ਛੱਲਾਂ ਮਾਰ ਕੜਕੇ ਭਾਰੀ ਜ਼ੋਰ ਦਾ ਜਿਵੇਂ ਤੁਫਾਨ ਸਮਝੋ
ਹਾਥੀ ਘੋੜੇ ਵਡੇ ਜੀਵ ਜੰਤ ਸਾਰੇ ਤੋਪਾਂ ਮਗਰ ਮੱਛਾਂ ਦੇ ਸਮਾਨ ਸਮਝੋ
ਦਸਤੈ ਰਹਿਕਲੇ ਅਤੇ ਜ਼ੰਬੂਰਿਆਂ ਦੇ ਫ਼ਿਰਦੇ ਮੱਛ ਦਰਯਾਈ ਪਛਾਨ ਸਮਝੋ
ਹੋਰ ਨੇਜ਼ੇ ਬੰਦੂਕਾਂ ਤੇ ਬਲਮਾਂ ਜੋ ਸੱਪ ਜਲ ਵਿਚ ਤੀਰ ਕਮਾਨ ਸ਼ਮਝੋ
ਸੂਬੇ ਜੰਗੀ ਜਹਾਜ਼ ਮਿਜ਼ਾਜ ਭਰੇ ਭਾਰੇ ਉਤੇ ਮਸਤੋਲ ਨਸ਼ਾਨ ਸਮਝੋ
ਨਕਲੋ ਹਰਕਤ ਹੋ ਰਹੀ ਲਸ਼ਕਰਾਂ ਦੀ ਲਹਿਰਾ ਉਠਨ ਬਾਹਿਰ ਬਿਆਨ ਸਮਝੋ
ਆਯਾ ਗੂੰਜਦਾ ਸ਼ੂਕਦਾ ਜ਼ੋਰ ਭਰਿਆ ਪੁਰੀ ਆਨੰਦ ਤਾਈਂ ਰੁੜਵਾਨ ਸਮਝੋ
ਮੁੜ ਪਿਛ੍ਹਾਂ ਨੂੰ ਜਾਇ ਕਰਤਾਰ ਸਿੰਘਾ ਅਗੇ ਗੁਰ ਇਕਬਾਲ ਚਟਾਨ ਸਮਝੋ

ਤਥਾ

ਤਿੱਨਾਂ ਪਾਸਿਆਂ ਤੋਂ ਵੈਰੀ ਜ਼ੋਰ ਪਾਂਦੇ ਵਧੇ ਆਨੰਦ ਪੁਰੀ ਨੂੰ ਆਇ ਰਹੇ
ਤੋਪਾਂ ਭਾਰੀਆਂ ਦੀ ਇਮਦਾਦ ਥੱਲੇ ਭਾਰੀ ਲਸ਼ਕਰ ਕਦਮ ਵਧਾਇ ਰਹੇ
ਕੁਝ ਧੂੜ ਤੇ ਕੁਝ ਬਾਰੂਦ ਧੂੰਆਂ ਬੱਦਲ ਬਣ ਆਕਾਸ਼ ਤੇ ਛਾਇ ਰਹੇ
ਸ਼ੋਰ ਪਾਇ ਦਮਾਮੇ ਨਗਾਰਿਆਂ ਨੇ ਨਾਹਰੇ ਪਰਬਤਾਂ ਤਾਈ ਗੁੰਜਾਇ ਰਹੇ
ਸਾਰੇ ਸ਼ਹਿਰ ਦੇ ਵਿਚ ਤਰਸ ਛਾਇਆ ਲੋਕ ਡਰਦੇ ਥਰ ਥਰਾਇ ਰਹੇ
ਸਿੰਘ ਮੋਰਚੀਂ ਬੈਠ ਕਰਤਾਰ ਸਿੰਘਾ ਤੋੜੇ ਤਯਾਰ ਬਰ ਤਯਾਰ ਕਰਾਇ ਰਹੇ

ਤੋਪਾਂ ਦਾ ਜੰਗ

ਹਾਕਮ ਫੌਜ਼ ਵਧਾਇਕੇ ਲੈ ਆਏ ਵਿਚ ਦਿਲਾਂ ਦੇ ਰਖ ਗੁਮਾਨ ਐਵੇਂ
ਫਤ੍ਹੇ ਜਾਂਦਿਆਂ ਕਰ ਆਨੰਦ ਪੁਰ ਨੂੰ ਗੁਰੂ ਫੜ ਲੈਣਾ ਵਿਚ ਆਨ ਐਵੇਂ
ਸਾਡੇ ਪਾਸ ਇਮਦਾਦ ਹੈ ਬਹੁਤ ਭਾਰੀ ਗੁਰੂ ਅੜ ਬੈਠਾ ਕਰ ਮਾਨ ਐਵੇਂ
ਪਲ ਵਿਚ ਪਹਾੜ ਉਡਾ ਦਿਆਂਗੇ ਫਤੇ ਕਰਨਗੇ ਕਿਲੇ ਜਵਾਨ ਐਵੇਂ
ਵੈਰੀ ਵਧ ਆਯਾ ਸਿੰਘ ਚੁਪ ਬੈਠੇ ਮਾਰਨ ਸੇਖੀਆਂ ਪਏ ਮੁਸਲਮਾਨ ਐਵੇਂ
ਹਾਥੀ ਘੋੜਿਆਂ ਊਠਾਂ ਤੇ ਖੱਚਰਾਂ ਦੇ ਬੀੜੇ ਤੋਪਖਾਨੇ ਆ ਮੈਦਾਨ ਐਵੇਂ
ਬੱਤੀ ਲਗਦੀ ਕੰਬ ਪਹਾੜ ਜਾਵਨ ਗੋਲੇ ਤੋਦਿਆਂ ਦੇ ਲਗ ਜਾਨ ਐਵੇਂ
ਦਨਾ ਦਨ ਹੋ ਰਹੀ ਤੋਪ ਖਾਨਿਆਂ ਦੀ ਵੈਰੀ ਗੋਲਾ ਬਾਰੂਦ ਗਵਾਨ ਐਵੇਂ
ਵਿਚ ਮੋਰਚਿਆਂ ਕੁਝ ਵਿਗੜਦਾ ਨ ਗੋਲੇ ਅਗੇ ਪਿਛੇ ਪਏ ਟਪਾਨ ਐਵੇਂ

*ਤੋਪਾਂ ਛੁਟੀਆਂ ਆਨੰਦ ਗੜ੍ਹ ਵਿਚੋਂ ਵੈਰੀ ਲਗ ਪਏ ਥਰ ਥਰਾਨ ਐਵੇਂ
ਗੋਲਾ ਚਲਯਾ ਜਾਇ ਨ ਇਕ ਖਾਲੀ ਉਡਨ ਸੈਇਆਂ ਦੇ ਵਿਚੋਂ ਪ੍ਰਾਨ ਐਵੇਂ
ਪੂਰਾ ਮਿਲੇ ਜੁਆਬ ਕਰਤਾਰ ਸਿੰਘਾ ਵੇਖ ਵੇਖ ਸੂਬੇ ਗੁਸੇ ਖਾਨ, ਐਵੇਂ

ਤਥਾ

ਕਿਲਾ ਆਨੰਦ ਗੜ੍ਹ ਪਹਾੜ ਉਪਰ ਵੈਰੀ ਬਹੁਤ ਨੀਵਾਂ ਸੀ ਮੈਦਾਨ ਦੇ ਵਿਚ
ਬਾਹਰੋਂ ਆਨ ਗੋਲੇ ਐਵੇਂ ਜਾਨ ਖਾਲੀ ਵਜ ਭਾਰੀ ਪਹਾੜੀ ਚਟਾਨ ਦੇ ਵਿਚ
ਜਿਹੜੇ ਅੰਦਰੋਂ ਛੁਟਦੇ ਕਿਲੇ ਵਿਚੋਂ ਉਹ ਬੈਠਦੇ ਜਾਇ ਨਿਸ਼ਾਨ ਦੇ ਵਿਚ
ਸਫਾਂ ਜਾਣ ਲਪੇਟੀਆਂ ਪਲਾਂ ਅੰਦਰ ਵੈਰੀ ਮਰਨ ਫ਼ਸੇ ਘਮਸਾਨ ਦੇ ਵਿਚ
ਗੋਲੰਦਾਜ਼ ਸਤਿਗੁਰਾਂ ਦੇ ਬੜੇ ਲਾਇਕ ਮਾਹਿਰ ਤੋਪਾਂ ਦੇ ਖਾਸਚਲਾਨ ਦੇ ਵਿਚ
ਓਧਰ ਕੇਸਗੜ੍ਹ ਲੋਹ ਗੜ੍ਹ ਹੋਲ ਗੜ੍ਹ ਜੋ ਬਣੇ ਮੋਰਚੇ ਓਟ ਮਹਾਨ ਦੇ ਵਿਚ
ਕੀਹ ਗੋਲੇ ਪਹਾੜ ਦਾ ਖੋਹ ਸਕਨ ਵੈਰੀ ਰਿਹਾ ਹਰ ਹੀਲੇ ਨੁਕਸਾਨ ਦੇ ਵਿਚ
ਗਈ ਪੇਸ਼ ਨ ਕੁਝ 'ਕਰਤਾਰ ਸਿੰਘਾ ਫਰਕ ਪੈਣ ਲਗਾ ਆ ਗੁਮਾਨ ਦੇ ਵਿਚ

ਸੂਇਆਂ ਨੇ ਲਸ਼ਕਰ ਦਾ ਹਲਾ ਕਰਵਾਣਾ

ਤੋਪ ਖਾਨਿਆਂ ਕੁਝ ਸਵਾਰਿਆ ਨ ਸੂਬੇ ਹਟ ਸਾਰੇ ਪਛਤਾਵੰਦੇ ਨੇ
ਜ਼ਫਰ ਬੇਗ ਕਹਿੰਦਾ ਕੀਤਾ ਕੀਹ ਜਾਵੇ ਗੋਲੇ ਚਲ ਪਏ ਐਵੇਂ ਪਏ ਜਾਵੰਦੇ ਨੇ
ਜਿਹੜਾ ਵੈਰੀ ਦੇ ਆਵੰਦੇ ਉਪਰੋਂ ਜੀ ਉਹ ਬਹੁਤ ਨੁਕਸਾਨ ਪੁਚਾਵੰਦੇ ਨੇ
ਓਧਰ ਕੁਝ ਨੁਕਸਾਨ ਨਹੀਂ ਮੂਲ ਹੋਇਆ ਏਧਰ ਮਰੇ ਹਜਾਰਾਂ ਦਿਸਾਵੰਦੇ ਨੇ
ਜ਼ਬਰਦਸਤ ਵਜ਼ੀਦ ਖਾਂ ਓਸ ਤਾਈਂ ਅਗੋਂ ਏਸ ਅੜੇ ਉਤੇ ਲਾਵੰਦੇ ਨੇ
ਤੋਪ ਖਾਨਿਆਂ ਦਾ ਪਾਜਾ ਰੋੜਕਾ ਇਹ ਹੱਲਾ ਕਰੀਏ ਉਹਨੂੰ ਸਿਖ਼ਾਵੰਦੇ ਨੇ
ਮਸਾਂ ਸਿੰਘ ਦੋ, ਚਾਰ ਹਜ਼ਾਰ ਹੋਊ ਹੱਥੀਂ ਚਲ ਫੜੋ ਇਹ ਸੁਨਾਵੰਦੇ ਨੇ
ਜ਼ਫਰ ਬੇਗ ਨੂੰ ਦੇ ਦਲੇਰੀਆਂ ਇਉਂ ਹੱਲਾ ਕਰਨ ਦੀ ਬਣਤ ਬਨਾਵੰਦੇ ਨੇ
ਇਕ ਦਮ ਜਾ ਮੋਰਚੇ ਖੋਹ ਲਈਏ ਫੌਜਾਂ ਵਿਚ ਇਹ ਹੁਕਮ ਸੁਣਾਵੰਦੇ ਨੇ
ਕਾਬੂ ਕਿਲਾ ਆਨੰਦ ਗੜ੍ਹ ਆ ਜਾਵੇ ਬਾਕੀ ਕੁਝ ਭੀ ਨਹੀਂ ਲਖਾਵੰਦੇ ਨੇ
ਗੁਰੂ ਕੈਦ ਹੋਯਾ ਯਾਂ ਫਿਰ ਦੌੜ ਜਾਵੇ ਫਤੇ ਹੋਈ ਪਈ ਖ਼ੁਸੀ ਜਤਾਵੰਦੇ ਨੇ
ਸੂਬੇ ਰਲੇ ਲਾਹੌਰ ਕਸ਼ਮੀਰ ਦੋਵੇਂ ਚੰਗੇ ਚੰਗੇ ਜੁਆਨ ਚੁਣਾਵੰਦੇ ਨੇ

*ਬਾਘਨ ਅਤੇ ਬਿਜੈ ਘੋਖ ਦੋ ਤੋਪਾਂ ਜੋ ਆਨੰਦ ਗੜ੍ਹ ਦੇ ਲਹਿੰਦੇ ਪਾਸੇ ਤੋਪ ਦੇ ਬੁਰਜ ਤੇ ਹੁੰਦੀਆਂ ਸਨ ਇਨ੍ਹਾਂ ਤੋਂ ਇਲਾਵਾ ਹੋਰ ਵੀ ਤੋਪਾਂ ਸਨ ਜਿਨ੍ਹਾਂ ਵਿਚੋਂ ਦੋ ਵੰਡ ਤੋਂ ਪਹਿਲਾਂ ਅਜਾਇਬ ਘਰ ਲਾਹੌਰ ਵਿਖੇ ਪਈਆਂ ਹੋਈਆਂ ਸਨ।

ਤੁਸਾਂ ਆਪਣੇ ਪਾਸਿਓਂ ਜ਼ੋਰ ਪਾਣਾ ਹੁਕਮ ਰਾਜਿਆਂ ਉਤੇ ਚੜ੍ਹਾਵੰਦੇ ਨੇ
ਕੁਮਕ ਲੈ ਵਜ਼ੀਦ ਖਾਂ ਪਏ ਪਿਛੋਂ ਜ਼ਫ਼ਰ ਬੇਗ ਨੂੰ ਨਾਲ ਰਲਾਵੰਦੇ ਨੇ
ਛੱਬੀ ਜੇਠ ਵਾਲੇ ਦਿਨ ਚੜ੍ਹਦਿਆਂ ਜੀ ਫੌਜਾਂ ਡੇਰਿਓਂ ਬਾਹਰ ਕਢਾਵੰਦੇ ਨੇ
ਵਜ ਪਏ ਨਗਾਰੇ ਕਰਤਾਰ ਸਿੰਘਾ ਜੋਸ਼ ਯੋਧਿਆਂ ਤਈਂ ਦਿਵਾਵੰਦੇ ਨੇ

ਤਥਾ

ਰੌਲਾ ਲਸ਼ਕਰਾਂ ਦੇ ਵਿਚ ਬਹੁਤ ਪਿਆ ਯੋਧਾ ਪੰਦਰਾਂ ਸੋਲਾਂ ਹਜ਼ਾਰ ਚੜ੍ਹਿਆ
ਫੌਜਾਂ ਵਧੀਆਂ ਪਾਂਦੀਆਂ ਸ਼ੋਰ ਬਹੁਤਾ ਠਾਠਾਂ ਲੋਹੇ ਸੰਦਾ ਸਾਗਰ ਮਾਰ ਚੜ੍ਹਿਆ
ਨੇਜ਼ੇ ਬਰਛੀਆਂ ਦੇ ਲਿਸ਼ਕਾਰ ਪੈਂਦੇ ਬੜਾ ਭਾਰੀ ਤੂਫਾਨ ਵਿਚਾਰ ਚੜ੍ਹਿਆ
ਦਿਤੀ ਸੂਹੇ ਖਬਰ ਆ ਬਹੁਤ ਜਲਦੀ ਵੈਰੀ ਖਾ ਗੁਸਾ ਬੇਸ਼ੁਮਾਰ ਚੜ੍ਹਿਆ
ਅਜ ਧਾਵਾ ਹੈ ਕਿਲੇ ਆਨੰਦ ਗੜ੍ਹ ਤੇ ਸੁਣ ਖਾਲਸੇ ਨੂੰ ਜੋਸ਼ ਭਾਰ ਚੜ੍ਹਿਆ
ਕਿਲਾ ਕਾਇਮ ਕੀਤਾ ਹਰ ਪਾਸਯਾਂ ਥੀ ਨੂਰ ਚਿਹਰਯਾਂ ਤੇ ਇਕੋ ਵਾਰ ਚੜ੍ਹਿਆ
ਵੰਡ ਮੋਰਚੀਂ ਸਿੰਘ ਬੈਠਾਲ ਦਿਤੇ ਦਸਵਾਂ ਪਾਤਸ਼ਾਹ ਹੋ ਤਯਾਰ ਚੜ੍ਹਿਆ
ਕੀਤੀ ਬਾਉਂ ਥਾਂ ਸਾਰ ਕਰਤਾਰ ਸਿੰਘਾ ਖਬਰਦਾਰ ਰਹਿਨਾ, ਦਲ ਜਰਾਰ ਚੜ੍ਹਿਆ

ਕਿਲੇ ਆਨੰਦ ਗੜ੍ਹ ਦੇ ਸਾਹਮਣੇ ਘੋਰ ਜੰਗ

ਮਾਰੋ ਮਾਰ ਕਰਦੇ ਵੈਰੀ ਚਲੇ ਆਏ ਆਣ ਸਾਹਮਣੇ ਵਿਚ ਮੈਦਾਨ ਲੱਥੇ
ਫੱਟ ਪੰਜ ਹਜ਼ਾਰ ਬੰਦੂਕ ਚਲੀ ਤੜ ਫੜ ਹੋਈ ਚੌਫੇਰਿਓਂ ਘਾਨ ਲੱਥੇ
ਤੀਰਾਂ ਗੋਲੀਆਂ ਦਾ ਵਰ੍ਹਿਆ ਮੀਂਹ ਭਾਰਾ ਸਫਾਂ ਅਗਲੀਆਂ ਦੇ ਤਾਂ ਜੁਵਾਨ ਲੱਥੇ
ਬਾਹਰ ਐਲੀ ਅਕਬਰ ਨਾਹਰੇ ਵਜ ਰਹੇ ਪਾ ਜਲੀਆਂ ਜਿਉਂ ਪਹਿਲਵਾਨ ਲੱਥੇ
ਉਪਰ ਛੱਡਦੇ ਸਿੰਘ ਜੈਕਾਰਿਆਂ ਨੂੰ ਅਸਮਾਨੋਂ ਸ਼ਹੀਦ ਜਿਉਂ ਆਨ ਲੱਥੇ
ਅਕਾਲ ਅਕਾਲ ਹਰ ਮੋਰਚੇ ਹੋਇ ਮਾਨੋਂ ਦੇਵਤੇ ਜੰਗ ਮਹਾਨ ਲੱਥੇ
ਵਾਰ ਹੇਠਲੇ ਸਾਰੇ ਹੀ ਜਾਨ ਖਾਲੀ ਥੱਲੇ ਵਜ ਦੀਵਾਰੀਂ ਪਛਾਨ ਲੱਥੇ
ਸਤਿਗੁਰੂ ਜੀ ਛਡ ਰਹੇ ਤੀਰ ਤਿਖੇ ਵੈਰੀ ਸੈਂਕੜੇ ਦੇਇ ਪਰਾਨ ਲੱਥੇ
ਉਪਰ ਕੋਈ ਨੁਕਸਾਨ ਨ ਮੂਲ ਹੋਵੇ ਹੋ ਬੇਅੰਤ ਵੈਰੀ ਲਹੂ ਲੁਹਾਨ ਲੱਥੇ
ਜਿੰਨੇ ਵਧਦੇ ਓਨੇ ਹੀ ਜਾਣ ਮਾਰੇ ਸੂਬੇ ਦੰਗ ਰਹੇ ਦਿਲੋਂ ਗੁਮਾਨ ਲੱਥੇ
ਤਿਖ਼ੇ ਤੀਰ ਸੰਭਾਲ ਨ ਲੈਣ ਦੇਂਦੇ ਮੁਲਕੁਲ-ਮੌਤ ਫਰੇਸ਼ਤੇ ਖਾਨ ਲੱਥੇ
ਟੁਟੇ ਹੌਸਲੇ ਫੇਰ ਕਰਤਾਰ ਸ਼ਿੰਘਾ ਸੂਬੇ ਫ਼ਿਕਰ ਦੇ ਖੂਹ ਵਿਚ ਜਾਨ ਲੱਥੇ

ਪਹਾੜੀ ਰਾਜੇ

ਏਸ ਤਰਫ ਤਾਂ ਸੂਬਿਆਂ ਜ਼ੋਰ ਪਾਇਆ ਦੂਜੀ ਤਰਫ ਪਹਾੜੀਏ ਆਇ ਭਾਈ

ਮੀਏਂ ਚੀਏਂ ਨਾਂਗਲੂ ਪਾਂਗਲੂ ਲੈ ਵਧੇ ਢੋਲ ਨਰ ਸਿੰਘੇ ਵਜਾਇ ਭਾਈ
ਭੇਤੀ ਓਹਨਾਂ ਦੇ ਮੁਢ ਦੇ ਸਿੰਘ ਹੈਸਨ ਝੱਟ ਮਾਰ ਕੇ ਲਏ ਅਟਕਾਇ ਭਾਈ
ਓਸ ਤਰਫ ਹੈ ਸੀ ਦਯਾ ਸਿੰਘ ਅਗੇ ਝੰਬ ਝੁੰਬ ਓਹਨਾਂ ਪਰਤਾਇ ਭਾਈ
ਦੂਰ ਹਟ ਖੜੇ ਰਹੇ ਮਾਰ ਤੋਂ ਉਹ ਤੜ ਭੜ ਰਹਿ ਫੋਕੀ ਸੁਨਾਇ ਭਾਈ
ਖਤਰਾ ਓਧਰੋਂ ਕੋਈ ਨ ਕਰਤਾਰ ਸਿੰਘਾ ਸਿੰਘ ਰਹੇ ਜੈਕਾਰ ਗਜਾਇ ਭਾਈ

ਸੂਬਿਆਂ ਨੇ ਫ਼ੌਜ ਨੂੰ ਕਿਲ੍ਹੇ ਤੇ ਚੜ੍ਹਨ ਦਾ ਹੁਕਮ ਦੇਣਾ

ਤਿੱਖੀ ਮਾਰ ਤੋਂ ਹਟਨ ਜਵਾਨ ਪਿੱਛੇ ਧੱਕ ਧੱਕ ਸੂਬੇ ਫੇਰ ਡਾਹਨ ਅਗੇ
ਧਕੇ ਨਾਲ ਕਿਲੇ ਉਪਰ ਚੜ੍ਹ ਚਲੇ ਅਫਸਰ ਦੇਇ ਕੇ ਜ਼ੋਰ ਵਧਾਨ ਅਗੇ
ਨਾਹਰੇ ਮਾਰਦੇ ਵਟ ਕਸੀਸ ਭਾਰੀ ਇਕੋ ਵਾਰ ਵਧੇ ਮੁਸਲਮਾਨ ਅਗੇ
ਕਦੋਂ ਪੌੜੀਆਂ ਲੈ ਕੇ ਚੜ੍ਹਨ ਦੇਂਦੇ ਤਿਖੇ ਸ੍ਰੀ ਦਸਮੇਸ਼ ਦੇ ਬਾਨ ਅਗੇ
ਬਚ ਕੋਈ ਜੋ ਉਹਨਾਂ ਤੋਂ ਅਗ੍ਹਾਂ ਚੜ੍ਹਦਾ ਸਿੰਘ ਅਗ ਦਾ ਮੀਂਹ ਬਰਸਾਨ ਅਗੇ
ਉਲਟ ਪੁਲਟ ਕੇ ਧਰਭ ਤੇ ਪੈਣ ਪਿੱਛੇ ਭਲਾ ਬੋੜੇ ਜਿਹੇ ਪੈਰ ਅਟਕਾਨ ਅਗੇ
ਤੇਗਾਂ ਨਾਲ ਉਹਨਾਂ ਤਈਂ ਜਾਣ ਛਾਂਗੀ ਸਿੰਘ ਖੜੇ ਜੋ ਛਾਤੀਆਂ ਤਾਨ ਅਗੇ
ਚੜ੍ਹਿਆ ਕੋਈ ਨ ਉਤ੍ਹਾਂ ਕਰਤਾਰ ਸਿੰਘਾ ਸਿੰਘ ਸੂਰਮੇ ਖੜੇ ਬਲਵਾਨ ਅਗੇ

ਵਾਕ ਕਵੀ

ਇਹ ਭੀ ਗਿਆ ਖਾਲੀ ਧਾਵਾ ਵੈਰੀਆਂ ਦਾ ਕਿਲੇ ਸਾਹਮਣੇ ਮਰ ਸਥਾਰ ਪੈ ਗਏ
ਢੇਰ ਲਗ ਗਏ*ਮੁਰਦਿਆਂ ਫਟੜਾਂ ਦੇ ਪੁਤ ਮਾਵਾਂ ਦੇ ਬਾਹਵਾਂ ਖਲਾਰ ਪੈ ਗਏ
ਇਸ ਰੱਲ ਦੀ ਕੁਝ ਉਮੈਦ ਨ ਸੀ ਅਗੋਂ ਵਾਲੀ ਲੈ ਸਿੰਘ ਹਥਯਾਰ ਪੈ ਗਏ
ਫੌਜ ਢੁਕੇ ਨ ਅਗ੍ਹਾਂ ਕਰਤਾਰ ਸਿੰਘਾ ਸੂਬੇ ਡਾਢੇ ਹੀ ਵਿਚ ਵਿਚਾਰ ਪੈ ਗਏ

ਵੈਰੀ ਨੇ ਜ਼ਰਾ ਪਿਛੇ ਹਟਨਾ ਤੇ ਸਿੰਘਾਂ ਨੇ ਹੱਲਾ ਕਰ ਦੇਣਾ

ਹੋ ਗਈ ਦੁਪਹਿਰ ਗਏ ਠਹਿਰ ਵੈਰੀ ਲਗੇ ਫੌਜਾਂ ਨੂੰ ਸੂਬੇ ਹਟਾਨ ਪਿਛੇ
ਇਹ ਤਾੜ ਲਈ ਚਾਲ ਖਾਲਸੇ ਨੇ ਛੱਡ ਮੋਰਚੇ ਪੈ ਗਏ ਆਨ ਪਿਛੇ
ਪਿਛ੍ਹਾਂ ਹਟਦੇ ਵੈਰੀ ਦੇ ਚੜੇ ਮੋਢੀਂ ਆ ਮੌਤ ਦਾ ਪਿਆ ਤੂਫਾਨ ਪਿਛੇ
ਵਾਹੋ ਦਾਹੀ ਫਿਰ ਹੱਟ ਗਏ ਡੇਰਿਆਂ ਨੂੰ ਨ ਤਕਦੇ ਕਰ ਧਿਆਨ ਪਿਛੇ
ਜਿੰਦਾਂ ਲੈ ਕੇ ਗਏ ਮੈਦਾਨ ਵਿਚੋਂ ਛੱਡ ਗਏ ਸਭ ਪਏ ਸਾਮਾਨ ਪਿਛੇ
ਸਿੰਘ ਸਭ ਕੁਝ ਸਾਂਭ ਕਰਤਾਰ ਸਿੰਘਾ ਆਇ ਫਤੇ ਦੇ ਛਡ ਨਿਸ਼ਾਨ ਪਿਛੇ

ਸੂਬਿਆਂ ਨੇ ਰਾਜਿਆਂ ਨੂੰ ਧਮਕਾਣਾ

ਦੋਹਾਂ ਹਲਯਾਂ ਵਿਚ ਸ਼ਿਕਸੱਤ ਹੋਈ ਜਫਰ ਬੇਗ ਹੋਰੀਂ ਪਛਤਾਨ ਲਗੇ

*ਜ਼ਖਮੀਆਂ ਤੋਂ ਬਿਨਾਂ ੯੦੦ ਮੁਰਦਿਆਂ ਦੀ ਗਿਣਤੀ ਸੀ ।

ਬੈਠ ਸੂਬੇ ਸਰਹੰਦ ਲਾਹੌਰ ਵਾਲੇ ਘੜ ਘੜ ਕੇ ਲੂਤੀਆਂ ਲਾਨ ਲਗੇ
ਅਸੀਂ ਖਾਨ ਜੀ ਕਹਿੰਦੇ ਚਰੋਕਨੇ ਸਾਂ ਪਰ ਕਿਸੇ ਦੇ ਨਹੀਂ ਸਨ ਧਿਆਨ ਲਗੇ
ਭਾਰੀ ਤਾਕਤ ਇਹ ਜਮ੍ਹਾਂ ਹੋ ਰਹੀ ਏ ਹਥ ਵੇਖ ਕੇ ਹੁਣ ਕੁਕਲਾਨ ਲਗੇ
ਸੱਦ ਰਾਜਿਆਂ ਨੂੰ ਡੇਰੇ ਵਿਚ ਰਾਤੀਂ ਸੂਬੇ ਹੋ ਕਠੇ ਧਮਕਾਨ ਲਗੇ
ਜ਼ੋਰ ਦੇਇ ਕੇ ਲੜਦੇ ਤੁਸੀਂ ਕਿਉਂ ਨਹੀਂ ਸ਼ਾਹੀ ਫੌਜ ਨੂੰ ਸੱਦ ਮਰਵਾਨ ਲੱਗੇ
ਉਹ ਖਚਰੇ ਬੜੇ ਪਹਾੜੀਏ ਸਨ ਗੱਲਾਂ ਵਿਚ ਐਵੇਂ ਟਰਕਾਨ ਲੱਗੇ
ਲੌ, ਕਲ੍ਹ ਜਿਵੇਂ ਆਖੋ ਲੜਾਂਗੇ ਜੀ ਧਾਵਾ ਕਰਨ ਦੀ ਬਣਤ ਬਨਾਨ ਲਗੇ
ਰਾਤੋ ਰਾਤ ਤਯਾਰੀਆਂ ਕਰ ਲਈਆਂ ਦਿਨੇ ਉਠ ਕੇ ਸਫਾਂ ਜਮਾਨ ਲਗੇ
ਕਰਨੀ ਅੱਜ ਅਖੀਰ ਕਰਤਾਰ ਸਿੰਘਾ ਉਠ ਫੌਜਾਂ ਦੇ ਦਿਲ ਵਧਾਨ ਲਗੇ

### ਵੈਰੀ ਵਲੋਂ ਹਲੇ ਦੀ ਤਿਆਰੀ ਤੇ ਸਤਿਗੁਰਾਂ ਨੂੰ ਖਬਰ

ਰਾਤੋ ਰਾਤ ਤਯਾਰੀਆਂ ਹੋ ਗਈਆਂ ਫੌਜਾਂ ਵਿਚੋਂ ਜੁਆਨ ਚੁਣਾਇ ਬਹੁਤੇ
ਕਢੇ ਤੋਪ ਖਾਨੇ ਅਤੇ ਰਹਿਕਲੇ ਜੀ ਤੇ ਜੰਬੂਰਚੇ ਤਯਾਰ ਕਰਵਾਇ ਬਹੁਤੇ
ਪਿਛੇ ਗੋਲੇ ਬਾਰੂਦ ਦੇ ਭਰ ਗਡੇ ਵਿਚ ਕਾਫੀ ਤਾਦਾਦ ਰਖਾਇ ਬਹੁਤੇ
ਦਿਨ ਚੜ੍ਹਦਿਆਂ ਲਸ਼ਕਰੀਂ ਪਿਆ ਰੌਲਾ ਅਗੇ ਨਿਕਲਨਿਸ਼ਾਨ ਝੁਲਾਇੰ ਬਹੁਤੇ
ਸੂਹੇ ਆਇਕੇ ਗੁਰਾਂ ਨੂੰ ਖਬਰ ਦਿਤੀ ਅੱਜ ਸੂਬਿਆਂ ਸਾਜ਼ ਸਜਾਇ ਬਹੁਤੇ
ਧਾਵਾ ਕਰਨਗੇ ਜ਼ੋਰ ਦੇ ਨਾਲ ਆ ਕੇ ਕੱਨ ਰਾਜਿਆਂ ਦੇ ਖਿਚਵਾਇ ਬਹੁਤੇ
ਅਜ ਉਹਨਾਂ ਭੀ ਦਸਣਾ ਜ਼ੋਰ ਲਾ ਕੇ ਗੁਝੇ ਭੇਤ ਸਾਰੇ ਬਤਲਾਇ ਬਹੁਤੇ
ਸਤਿਗੁਰਾਂ ਰਣਜੀਤ ਵਜਵਾ ਦਿਤਾ ਜਥੇਦਾਰ ਝਟ ਪਟ ਆਏ ਬਹੁਤੇ
ਧਾਵੇ ਵਾਸਤੇ ਵੈਰੀ ਤਯਾਰ ਹੋਏ ਕਲ ਹਾਰ ਖਾ ਕੇ ਤਿਲ ਮਲਾਇ ਬਹੁਤੇ
ਹੋਵੋ ਥਾਂ ਥਾਂ ਤਯਾਰ ਕਰਤਾਰ ਸਿੰਘਾ ਅੱਗਾ ਰੋਕਨਾ ਵੈਰੀ ਖ਼ਪਾਇ ਬਹੁਤੇ

### ਸਿੰਘਾਂ ਵਲੋਂ ਤਿਆਰੀ

ਦਯਾ ਸਿੰਘ ਹੋਰਾਂ ਤਾਈਂ ਹੁਕਮ ਦਿਤਾ ਤੁਸਾਂ ਮੋਰਚਾ ਕਾਇਮ ਰਖਾਵਨਾ ਜੀ
ਏਸ ਤਰਫ ਪਹਾੜੀਆਂ ਜ਼ੋਰ ਪਾਣਾ ਹਥ ਸਖਤ ਓਹਨਾਂ ਨੂੰ ਲਾਵਨਾ ਜੀ
ਅਸਾਂ ਵੈਰੀ ਨੂੰ ਰੋਕਨਾ ਜਾ ਅਗੋਂ ਜੰਗ ਵਿਚ ਮੈਦਾਨ ਦੇ ਪਾਵਨਾ ਜੀ
ਓਹ ਧਰਤ ਪਿਆਸੀ ਹੈ ਚਿਰਾਂ ਤੋਂ ਹੀ ਓਹਨੂੰ ਖੂਨ ਦੇ ਨਾਲ ਰਿਝਾਵਨ ਜੀ
ਅਜ ਖਾਲਸੇ ਦੀ ਤਲਵਾਰ ਗੰਦਾ ਜੌਹਰ ਵਿਚ ਮੈਦਾਨ ਦਿਖਾਵਨਾ ਜੀ
ਹੋਇ ਖਾਲਸਾ ਤਯਾਰ ਕਰਤਾਰ ਸਿੰਘਾ ਅਗੇ ਜਾ ਕੇ ਵੈਰੀ ਅਟਕਾਵਨਾ ਜੀ

ਝੱਟ ਪੱਟ ਹੋ ਖਾਲਸਾ ਤਿਯਾਰ ਆਇਆ ਗੁਰੂਮਹਿਲਾਂ ਤੋਂ ਹੋਇ ਤਯਾਰ ਨਿਕਲੇ
ਜਿਗਾ ਕਲਗੀਆਂ ਤੇ ਤੋੜੇ ਪਹਿਨ ਕਰਕੇ ਅੰਗਅੰਗ ਸਭਸਾਜ ਹਥਯਾਰ ਨਿਕਲੇ
ਚਿਹਰਾ ਦਮਕਦਾ ਨੂਰ ਜ਼ਹੂਰ ਹੋਇਆ ਨੀਲੇ ਘੋੜੇ ਦੇ ਹੋ ਅਸਵਾਰ ਨਿਕਲੇ
ਚੋਬਾਂ ਦੂਹਰੀਆਂ ਪਈਆਂ ਰਣਜੀਤ ਉਤੇ ਚੁਣਵੇਂ ਸੂਰਮੇਂ ਪੰਜ ਹਜ਼ਾਰ ਨਿਕਲੇ
ਖੜੇ ਹੋ ਕੇ ਸੋਧ ਅਰਦਾਸਿਆਂ ਨੂੰ ਬਾਹਰ ਕਿਲਯੋਂ ਬੋਲ ਜੈਕਾਰ ਨਿਕਲੇ
ਅੱਜ ਸਾਹਮਣੇ ਵੈਰੀ ਬੇ ਗਿਣਤ ਦੇ ਜੀ ਸਿੰਘ ਆਸਰਾ ਲੈ ਤਲਵਾਰ ਨਿਕਲੇ
ਅਗੇ ਸਭ ਦੇ ਸਤਿਗੁਰੂ ਆਪ ਚਲੇ ਨਾਲ ਸਾਹਿਬਜ਼ਾਦੇ ਬਰਖੁਰਦਾਰ ਨਿਕਲੇ
ਘੋਰ ਹੋਇਗਾ ਜੰਗ ਕਰਤਾਰ ਸਿੰਘਾ ਕਿਲ੍ਹਯੋਂ ਹੋ ਕੇ ਤੇਜ ਤਰਾਰ ਨਿਕਲੇ

ਵੈਰੀ

ਵੈਰੀ ਡੇਰਿਆਂ ਤੋਂ ਥੋੜੀ ਦੂਰ ਆਇਆ ਗੁਰਾਂ ਗਡਿਆ ਜਾਇ ਨਿਸ਼ਾਨ ਅਗੇ
ਕਹਿਆ ਸੂਬੇ ਸਰਹੰਦ ਨੇ ਵੇਖ ਕੇ ਜੀ ਗੁਰੂ ਖੜਾ ਆ ਵਿਚ ਮੈਦਾਨ ਅਗੇ
ਅਜ ਕਰੇਗਾ ਅੜ ਘਮਸਾਨ ਬਹੁਤਾ ਚਲੋ ਪੈਰ ਸੰਭਾਲ ਕੇ ਖਾਨ ਅਗੇ
ਇਹਦਾ ਮਨ ਨਹੀਂ ਰੱਜਦਾ ਜੰਗ ਕਰਦਾ ਕਈ ਵਾਰ ਹੋਇ ਘਮਸਾਨ ਅਗੇ
ਜ਼ਫਰ ਬੇਗ ਦਿਲਾਵਰ ਖਾਂ ਜੈਸੇ ਵਧੇ ਵਾਸਤੇ ਹਥ ਦਿਖਾਨ ਅਗੇ
ਬੜੀ ਤੇਜ਼ੀ ਦੇ ਨਾਲ ਕਰਤਾਰ ਸਿੰਘਾ ਆਏ ਸ਼ੋਰ ਪਾਂਦੇ ਮੁਸਲਮਾਨ ਅਗੇ

ਅਗ ਦਾ ਜੰਗ

ਜ਼ਫਰ ਬੇਗ ਡਾਹਿਆ ਤੋਪ ਖਾਨਿਆਂ ਨੂੰ ਤੋੜੇ ਦੇਵੰਦੇ ਲੈ ਨਿਸ਼ਾਨ ਸਾਰੇ
ਮੇਘ ਗੱਜਿਆ ਬਿਜਲੀਆਂਲਿਸ਼ਕੀਆਂ ਜੀ ਗੂੰਜਾਂ ਪਈਆਂ ਧਰਤ ਅਸਮਾਨ ਸਾਰੇ
ਚਲੇ ਰਹਿਕਲੇ ਸਣੇ ਜੰਬੂਰਿਆ ਦੇ ਦੂਰ ਦੂਰ ਪਹਾੜ ਗੂੰਜਾਨ ਸਾਰੇ
ਸਿੰਘ ਨੀਵੀਂ ਥਾਈਂ ਸਾਰੇ ਬੈਠ ਗਏ ਗੋਲੇ ਸਿਰਾਂ ਉਤੋਂ ਖਾਲੀ ਜਾਨ ਸਾਰੇ
ਗੋਲਾ ਇਕ ਨ ਪਿਆ ਨਿਸ਼ਾਨ ਉਤੇ ਸੂਬੇ ਵੇਖ ਕੇ ਹੋਇ ਹੈਰਾਨ ਸਾਰੇ
ਕਰਾਮਾਤ ਇਹ ਸਮਝ ਕਰਤਾਰ ਸਿੰਘ ਲਗੇ ਦਿਲਾਂ ਅੰਦਰ ਥਰ ਥਰਾਨ ਸਾਰੇ

ਤਥਾ

ਵੈਰੀ ਜ਼ਰਾ ਕੁ ਥਮ੍ਹਯਾ ਗੋਲਿਆਂ ਨੂੰ ਇਕ ਦਮ ਸਿੰਘਾ ਵਾਗਾਂ ਚਾਈਆਂ ਜੀ
ਝੱਟ ਪੱਟ ਜਾ ਵੈਰੀ ਦੇ ਸਿਰ ਚੜ੍ਹ ਗਏ ਤੋੜੇ ਧਰ ਬੰਦੂਕਾਂ ਚਲਾਈਆਂ ਜੀ
ਅਧੇ ਭਰਦੇ ਤੇ ਅਧੇ ਵਾਰ ਕਰਦੇ ਇਕ ਸਾਰ ਹੀ ਝੜੀਆਂ ਲਾਈਆਂ ਜੀ
ਸਫਾਂ ਪਹਿਲੀਆਂ ਜਾਂਦਿਆਂ ਤੋੜ ਕਰਕੇ ਸਫ਼ਾਂ ਮੁਰਦਿਆਂ ਚਾਇ ਵਿਛਾਈਆਂ ਜੀ
ਅਗੋਂ ਵੈਰੀ ਭੀ ਵਧਿਆ ਫੇਰ ਦੇਇ ਕੇ ਫੌਜਾਂ ਸੂਬਿਆਂ ਚਾਇ ਝੁਕਾਈਆਂ ਜੀ

ਦੋਹਾਂ ਪਾਸਿਆਂ ਤੋਂ ਜੰਗ ਸ਼ੁਰੂ ਹੋਇਆ ਧੂੰਏ ਘੱਟੇ ਦੀਆਂ ਘਟਾਂ ਛਾਈਆਂ ਜੀ
ਚੱਲੇ ਕਈ ਹਜ਼ਾਰ ਬੰਦੂਕ ਕੱਠੀ ਤੜ ਭੜ ਤੜਭੜ ਧੁਨਾਂ ਸੁਨਾਈਆਂ ਜੀ
ਓਧਰ ਐਲੀ ਅਕਬਰ ਨਾਹਰੇ ਗੂੰਜ ਰਹੇ ਏਧਰ ਖਾਲਸੇ ਫਤੇ ਗਜਾਈਆਂ ਜੀ
ਦੋਹਾਂ ਪਾਸਿਆਂ ਦੇ ਸਬਰ ਪਏ ਯੋਧੇ ਆਨ ਕਾਲ ਨੇ ਭੁਜਾਂ ਫੈਲਾਈਆਂ ਜੀ
ਸਿੰਘ ਲੜ ਦੇ ਨਾਲ ਤਰੀਕਿਆਂ ਦੇ ਸੁਧਾਂ ਵੈਰੀਆਂ ਦੀਆਂ ਭੁਲਾਈਆਂ ਜੀ
ਸੂਬਾ ਹੋਇਆ ਹੈਰਾਨ ਕਰਤਾਰ ਸਿੰਘਾ ਭੁਲ ਗਈਆਂ ਸਭੇ ਚੁਤਰਾਈਆਂ ਜੀ

ਖੁਲੇ ਮੈਦਾਨ ਵਿਚ ਤਲਵਾਰ ਦਾ ਜੰਗ

ਨਾਲ ਕਰ ਸਲਾਹ ਵਜ਼ੀਦ ਖਾਂ ਦੇ ਪਿਛੋਂ ਹੋਰ ਕੁਮੱਕ ਮੰਗਵਾਈ ਸੀ ਜੀ
ਕਰੋ ਹਮਲਾ ਜ਼ੋਰ ਦਾ ਧਕ ਲੈ ਜਾਓ ਥੋੜੇ ਸਿੰਘ ਨੇ ਇਹ ਠਹਿਰਾਈ ਸੀ ਜੀ
ਆਈ ਵਧ ਅਗੇ ਫੇਰ ਅਗੇ ਮੁਸਲਮਾਨੀ ਇਕਦਮ ਆ ਅਗ ਬਰਸਾਈ ਸੀ ਜੀ
ਵੈਰੀ ਵਧਿਆ ਸਿੰਘਾਂ ਨੇ ਵੇਖਿਆ ਜਾਂ ਫੇਰ ਆਪਣੀ ਚਾਲ ਬਦਲਾਈ ਸੀ ਜੀ
ਲਈਆਂ ਧੂਹ ਭਗੌਤੀਆਂ ਵਾਰ ਇਕੋ ਸ੍ਰੀ ਵਾਹਿਗੁਰੂ ਫਤੇ ਗਜਾਈ ਸੀ ਜੀ
ਇਕ ਦਮ ਜਾ ਵੈਰੀ ਦੇ ਗਲ ਪੈ ਗਏ ਦਿਤੀ ਤੇਗ ਛੇੜ ਲੜਾਈ ਸੀ ਜੀ
ਤੋਪ ਤੀਰ ਬੰਦੂਕ ਸਭ ਬੰਦ ਹੋ ਗਏ ਹੱਥੀਂ ਲੜਾਈ ਜਾ ਪਾਈ ਸੀ ਜੀ
ਦੂਜੇ ਪਾਸੇ ਭੀ ਮੁਗਲ ਪਠਾਨ ਹੈਸਨ ਨਿਤ ਜਿੰਨਾਂ ਦੀ ਇਹੋ ਕਮਾਈ ਸੀ ਜੀ
ਨੇਜ਼ੇ ਬਲਮਾਂ ਬਰਛੀਆਂ ਪੈਣ ਲਿਸ਼ਕਾਂ ਭਾਰੀ ਲੋਹੇ ਦੀ ਘਟਾ ਆ ਛਾਈ ਸੀ ਜੀ
ਮਾਰੋ ਫੜ ਲੌ ਮਚਿਆ ਬਹੁਤ ਰੌਲਾ ਰਲ ਯੋਧਿਆਂ ਧੂੜ ਧਮਾਈ ਸੀ ਜੀ
ਖਟਾ ਖਟ ਕੜਾ ਕਾੜ ਹੋਣ ਲਗੀ ਜਿਵੇਂ ਘਾੜ ਠਠਿਆਰਾ ਨੇ ਲਾਈ ਸੀ ਜੀ
ਕਿਤੇ ਸਿੰਘ ਵਧੇ, ਵਧੇ ਤੁਰਕ ਕਿਧਰੇ ਇਕ ਦੂਜੇ ਨੂੰ ਫ਼ਿਰਨ ਦਬਾਈ ਸੀ ਜੀ
ਜੋਹਰਕੁਦਰਤੀ ਬਖਸ਼ਿਆ ਖਾਲਸੇ ਨੂੰ ਵਾਹਣੀ ਤੇਗ ਇਹਨਾਂ ਹਿਸੇਆਈ ਸੀ ਜੀ
ਸਤਿ ਸ੍ਰੀ ਅਕਾਲ ਅਕਾਲ ਕਹਿ ਕੇ ਸ੍ਰੀ ਖਾਲਸੇ ਨੇ ਤੇਜ਼ ਵਾਹੀ ਸੀ ਜੀ
ਪਲਾਂ ਵਿਚ ਲਹਿ ਗਏ ਸਬਰ ਭਾਰੇ ਧਰਤ ਖੂਨ ਦੇ ਨਾਲ ਨਲ੍ਹਾਈ ਸੀ ਜੀ
ਰੱਤੀ ਯੋਧਿਆਂ ਦੇ ਖ਼ਿਨਾਂ ਧਰਤ ਹੈਸੀ ਸੂਹੀ ਚੁਨੀ ਸੁਹਾਗ ਪਹਿਨਾਈ ਸੀ ਜੀ
ਝੱਲੀ ਖ਼ਾਲਸੇ ਦੀ ਤੇਗ ਜਾਵੰਦੀ ਨਾ ਪਈ ਦਲਾਂ ਦੇ ਵਿਚ ਦੁਹਾਈ ਸੀ ਜੀ
ਉਹ ਢੁਕਦੇ ਨਾ ਨੇੜੇ ਕਰਤਾਰ ਸਿੰਘਾ ਕਈ ਵਾਰ ਜਿੰਨਾਂ ਅਜ਼ਮਾਈ ਸੀ ਜੀ

ਸ੍ਰੀ ਕਲਗੀਧਰ ਜੀ

ਪਿੱਠ ਖਾਲਸੇ ਦੀ ਉਤੇ ਖੜੇ ਗੁਰ ਜੀ ਏਧਰ ਓਧਰ ਨੀਲੇ ਨੂੰ ਕੁਦਾਂਦੇ ਫਿਰਦੇ
ਖਿਚੀ ਹੋਈ ਸੀ ਸਬਜ਼ਕਮਾਨ ਭਾਰੀ ਖਿੱਚ ਖਿੱਚ ਕੇ ਤੀਰ ਚਲਾਂਦੇ ਫਿਰਦੇ

ਪਿਆ ਵੇਖਦੇ ਵੈਰੀ ਦਾ ਜ਼ੋਰ ਜਿਧਰ ਓਸ ਤਰਫ਼ ਜਾ ਮੀਂਹ ਬਰਸਾਂਦੇ ਫਿਰਦੇ
ਤੱਕ ਤੱਕ ਕੇ ਮਾਰਦੇ ਅਫਸਰਾਂ ਨੂੰ ਮੀਲ ਮੀਲ ਤਕ ਜਾਨਾਂ ਛੁਪਾਂਦੇ ਫਿਰਦੇ
ਸੂਬਾ ਖਾਨ ਨ ਆਵੰਦਾ ਕੋਈ ਅਗੇ ਡਰਦੇ ਤੀਰਾਂ ਤੋਂ ਸਿਰ ਲੁਕਾਂਦੇ ਫਿਰਦੇ
ਫੇਰ ਚੁਟੱਕੀ ਦੇਇ ਤੀਰ ਛਡ ਰਹੇ ਘੋੜੇ ਸਣੇ ਅਸਵਾਰਾਂ ਉਲਟਾਂਦੇ ਫਿਰਦੇ
ਦੋਵੇਂ *ਸਾਹਿਬਜ਼ਾਦੇ ਨਾਲੋ ਨਾਲਰਹੇ ਲੜਦੇ ਸਿੰਘਾਂ ਦੇ ਦਿਲ ਵਧਾਂਦੇ ਫਿਰਦੇ
ਤੀਰ ਗੁਰਾਂ ਦੇ ਅਜ ਕਰਤਾਰ ਸਿੰਘਾ ਲੈ ਮੌਤ ਸੁਨੇਹੇ ਪੁਚਾਂਦੇ ਫਿਰਦੇ

ਭਿਆਨਕ ਜੰਗ

ਮਾਗੜਦੰ ਮੈਦਾਨ ਦੇ ਵਿਚ ਜੁਟੇ ਜਾਗੜਦੰ ਯੋਧੇ ਖੂਨ ਖਾਰ ਹੋਏ
ਤਾਗੜਦੰ ਤੇਗਾਂ ਚਾਗੜਦੰ ਚਲਨ ਵਾਗੜਦੰ ਵੈਰੀ ਆ ਸਥਾਰ ਹੋਏ
ਠਾਗੜਦੰ ਠੱਠਿਆਰ ਜਿਉਂ ਘੜਨ ਘਾੜਾਂ ਢਾਗੜਦੰ ਢਾਲੀਂ ਠਨਕਾਰ ਹੋਏ
ਮਾਘੜਦੰ ਮਾਰੋ ਫ਼ਾਗੜਦੰ ਫੜ ਲੌ ਬਾਘੜਦੰ ਵਿਚ ਦਲਾਂ ਪੁਕਾਰ ਹੋਏ
ਖਾਘੜਦੰ ਖਾ ਕੇ ਗੁਸਾ ਵਧਦੇ ਇਕੋ ਵਾਰ ਤੇਗਾਂ ਚਮਕਾਰ ਹੋਏ
ਤਾਘੜਦੰ ਕਿਧਰੇ ਤੁਰਕ ਫਿਰਨ ਦੱਬੀ ਹਾਘੜਦੰ ਸਿੰਘ ਹਟਣ ਲਾਚਾਰ ਹੋਏ
ਫਾਘੜਦੰ ਫਟੜ ਚਾਗੜਦੰ ਚੀਕਣ ਲਾਗੜਦੰ ਲਤਾੜੀ ਦੇ ਪਾਰ ਹੋਏ
ਪਾਗੜਦੰ ਪਾਣੀ ਮਾਗੜਦੰ ਮੰਗਣ ਦਾਗੜਦੰ ਦਵੇ ਕੌਣ ਯਾਰ ਹੋਏ
ਨਾਗੜਦੰ ਨੇਜ਼ੇ ਬਾਗੜਦੰ ਬਿਛੂਏ ਸਾਗੜਦੰ ਸੈਫਾ ਦੇ ਰਹਿ ਵਾਰ ਹੋਏ
ਸਾਗੜਦੂ ਸਵਾਰ ਗਏ ਬਹੁਤੇ ਮਾਰੇ ਤਾਗੜਦੰ ਤਾਜ਼ੀ ਫਿਰਨ ਖਵਾਰ ਹੋਏ
ਜਾਗੜਦੂ ਡਿਗਣ ਝੂਮ ਝੂਮ ਯੋਧੇ ਹਾਗੜਦੰ ਭਾਰੀ ਹਾ ਹਾ ਕਾਰ ਹੋਏ
ਕਾਗੜਦ ਕਾਗਾਂ ਗਾਗੜਦੰ ਗਿਰਜਾਂ ਚਾਗੜਦੰ ਆ ਚੀਕ ਚਿਕਾਰ ਹੋਏ
ਮਾਖੜਦੰ ਮੈਦਾਨ ਵਿਚ ਮਾਰ ਮੱਚੀ ਫ਼ਗੜਦੰ ਫੱਟੜ ਬੇ ਸ਼ੁਮਾਰ ਹੋਏ
ਕਾਗੜਦੰ ਕਰਤਾਰ ਸਿੰਘ ਕਈ ਥਾਈਂ ਲਹੂ ਮਿੜਦੀ ਗਈ ਆ ਗਾਰ ਹੋਏ

ਵਾਕ ਕਵੀ

ਇਕ ਘੜੀ ਦੇ ਯੁਧ ਦਾ ਖਿਚ ਨਕਸ਼ਾ ਹੂ-ਬ-ਹੂ ਕਵੀ ਕਰ ਵਿਖਾਇ ਕੀਕੂੰ
ਬੀਰ ਰਸ ਵਿਚ ਮਤਿਆਂ ਯੋਧਿਆਂ ਦਾ ਪੂਰਾ ਕਲਮ ਰਾਹ ਹਾਲ ਵਿਖਾਇ ਕੀਕੂੰ
ਕਵੀ ਓਹਨਾਂ ਕੁਰਬਾਨੀ ਦੇ ਪੁਤਲਿਆਂ ਦੇ ਜਜ਼ਬਾਤ ਦਾ ਫ਼ੋਟੋ ਖਿਚਾਇ ਕੀਕੂੰ
ਕਰ ਅਸਲ ਦੀ ਨਕਲ ਕਰਤਾਰ ਸਿੰਘਾ ਵਿਚ ਅਖਰਾਂ ਲਿਖ ਰਖਾਇ ਕੀਕੂੰ

*ਸ੍ਰੀ ਅਜੀਤ ਸਿੰਘ ਜੋਰਾਵਰ ਸਿੰਘ।

ਯੁਧ ਦਾ ਅੰਤ

ਪਹਿਲੇ ਪਹਿਰ ਬੰਦੂਕ ਤੇ ਤੀਰ ਚਲੇ ਦੂਜਾ ਪਹਿਰ ਸਾਰਾ ਤਲਵਾਰ ਚਲੀ
ਫ਼ਰਕ ਆਪਨੇ ਵਲੋਂ ਨ ਕਿਸੇ ਕੀਤਾ ਵਾਹ ਲਾਈ ਜਿਥੋਂ ਤਕ ਸਾਰ ਚਲੀ
ਡਿਠਾ ਸੂਬਿਆਂ ਗਜ਼ਬ ਦੀ ਮਾਰ ਪਈ ਸਾਰੀ ਫੌਜ ਹੀ ਹੋਇ ਸਥਾਰ ਚਲੀ
ਕਦਮ ਕਦਮ ਉਤੇ ਸਿੰਘ ਅਗ੍ਹਾਂ ਆਵਨ ਸ਼ਾਹੀ ਫੌਜ ਹੁਣ ਹੌਸਲੇ ਹਾਰ ਚਲੀ
ਤੀਰਾਂ ਗੁਰੂ ਕਿਆਂ ਗਜ਼ਬ ਬਹੁਤ ਕੀਤਾ ਤੇਗ ਸਿੰਘਾਂ ਦੀ ਤੇਜ਼ ਤਰਾਰ ਚਲੀ
ਕੜਕੀ ਧੁਪ ਦੁਪਹਿਰ ਦੀ ਸਿਰਾਂ ਉਤੇ ਡਾਢੀ ਭੁਖ ਪਿਆਸ ਆ ਮਾਰ ਚਲੀ
ਇਕ ਦਮ ਸਾਰੀ ਫੌਜ ਪਿਛ੍ਹਾਂ ਹਟ ਗਈ ਪਏ ਸਾਜ਼ ਸਾਮਾਨ ਵਿਸਾਰ ਚਲੀ
ਫਤੇ ਗੁਰਾਂ ਦੀ ਹੋਈ ਕਰਤਾਰ ਸਿੰਘਾ ਸ਼ਾਹੀ ਫੌਜ਼ ਹੋ ਕੇ ਸ਼ਰਮਸਾਰ ਚਲੀ

ਤਥਾ

ਇਕ ਤਰਫ ਪਹਾੜੀਏ ਹਾਰ ਖਾ ਗਏ ਦੋ ਤਿੰਨ ਰਾਜੇ ਮਰਵਾਇ ਗਏ
ਧਰਮ ਚੰਦ ਡਢਵਾਲੀਆ ਪਾਰ ਹੋਇਆ ਹੋਰ ਸਾਜ਼ ਸਾਮਾਨ ਖੁਹਾਇ ਗਏ
ਬਿੱਝੜ ਵਾਲੀਆ ਉਦੇ ਸਿੰਘ ਬਸ ਹੋਇਆ ਬਾਕੀ ਚੰਦਰੇ ਮੂੰਹ ਛੁਪਾਇ ਗਏ
ਸ਼ਾਹੀ ਫੌਜ ਵਿਚੋਂ ਮਰੇ ਬਹੁਤ ਅਫਸਰ ਬਾਣ ਗੁਰਾਂ ਦੇ ਜਿੰਦਾਂ ਨੂੰ ਖਾਇ ਗਏ
ਹੈਬਤ ਖਾਂ, ਅਜ਼ੀਮ, ਗੁਲ ਬੇਗ ਖਾਂ ਜਹੇ ਬਾਪੜ ਮੌਤ ਦੀ ਗੋਦ ਸੁਲਾਇ ਗਏ
ਹੋਇ ਸਿੰਘ ਸ਼ਹੀਦ ਕਰਤਾਰ ਸਿੰਘਾ ਢੂੰਡ ਜ਼ਖਮੀ ਸਾਰੇ ਉਠਾਇ ਗਏ

ਸਤਿਗੁਰਾਂ ਨੇ ਵਾਪਸ ਆਨੰਦ ਗੜ੍ਹ ਆਉਣਾ

ਵਾਪਸ ਗੁਰੂ ਜੀ ਮੁੜੇ ਮੈਦਾਨ ਵਿਚੋਂ ਭਾਰੀ ਵੈਰੀ ਉਤੇ ਫਤੇ ਪਾ ਆਏ
ਗੁਰੂ ਜਿਤਣਾ ਐਵੇਂ ਮਖ਼ੌਲ ਨਹੀਂ ਸੀ ਧਮ੍ਹਾਂ ਵੈਰੀਆਂ ਉਤੇ ਬੈਠਾ ਆਏ
ਘੋੜੇ ਸਾਜ਼ ਸਾਮਾਨ ਹਥਯਾਰ ਬਹੁਤੇ ਸਣੇ ਜਖਮੀਆਂ ਨਾਲ ਉਠਾ ਆਏ
ਵਾਜੇ ਖੁਸ਼ੀ ਦੇ ਵਜੇ ਕਰਤਾਰ ਸਿੰਘਾ ਮਾਰ ਵੈਰੀਆਂ ਤਾਈਂ ਮੁਕਾ ਆਏ

ਸੂਬਿਆਂ ਦੀ ਹੈਰਾਨਗੀ

ਸੂਬੇ ਡੇਰਿਆਂ ਦੇ ਵਿਚ ਜਾਇ ਬੈਠੇ ਆਪੋ ਆਪਣੇ ਥਾਂ ਲਾਚਾਰ ਦਿੱਸਣ
ਨਜ਼ਰ ਮਾਰਦੇ ਵਿਚ ਮੈਦਾਨ ਜਿਧਰ ਲਥੇ ਘਾਣ ਤੇ ਪਏ ਸਥਾਰ ਦਿੱਸਣ
ਮਾਰ ਪਈ ਆ ਗੈਬ ਦੀ ਲਸ਼ਕਰਾਂ ਤੇ ਹੋਇ ਫਟੜ ਬੇ ਸ਼ੁਮਾਰ ਦਿੱਸਣ
ਰਿਹਾ ਹੌਸਲਾ ਕਿਸੇ ਦੇ ਵਿਚ ਨਾਹੀਂ ਡਰੇ ਹੋਇ ਸਬ ਖਾ ਕੇ ਮਾਰ ਦਿੱਸਣ
ਧਾਵਾ ਕਰਨ ਤੋਂ ਜੀ ਚੁਰਾਨ ਸਾਰੇ ਸਹਿਮੇ ਹੋਇ ਪੈਦਲ ਅਸਵਾਰ ਦਿੱਸਣ
ਓਹਨਾਂ ਕੂੰਜਾਂ ਦੇ ਤਈਂ ਕਰਤਾਰ ਸਿੰਘਾ ਸਿੰਘ ਬਾਜ਼ ਸਭ ਤੇਜ਼ ਤਰਾਰ ਦਿੱਸਣ

ਜ਼ਫਰ ਬੇਗ ਨੇ ਰਾਜਿਆਂ ਨੂੰ ਤਾੜਨਾ

ਇਸ ਮਾਰ ਨੇ ਹੌਸਲੇ ਤੋੜ ਛਡੇ ਸਿਪਾਹੀ ਸਰਦਾਰ ਘਬਰਾਇ ਸਾਰੇ
ਜ਼ਫਰ ਬੇਗ ਨੇ ਬੈਠ ਕੇ ਵਿਚ ਡੇਰੇ ਰਾਜੇ ਖਾਨ ਤੇ ਸੂਬੇ ਬੁਲਾਇ ਸਾਰੇ
ਦਸੋ ਹੁਣ ਕੀ ਭਾਈ ਸਲਾਹ ਕਰੀਏ ਪੰਜ ਛੇ ਦਿਨ ਜੋਰ ਲਗਾਇ ਸਾਰੇ
ਨਾ ਕਿਲ੍ਹਾ ਟੁਟਾ ਨਾ ਕੋਈ ਫਤੇ ਪਾਈ ਮੁਫਤ ਵਿਚ ਨੁਕਸਾਨ ਉਠਾਇ ਸਾਰੇ
ਵੇਖ ਰਾਜਿਆਂ ਨੂੰ ਕਹਿੰਦਾ ਨਾਲ ਗੁਸੇ ਤੁਸੀਂ ਕਹਿੰਦੇ ਸੀ ਗਲ੍ਹਾਂ ਫੁਲਾਇ ਸਾਰੇ
ਪਾਸ ਗੁਰੂ ਜੀ ਦੇ ਸਾਜ਼ ਸਾਮਾਨ ਕੁਝ ਨਹੀਂ ਪੰਜ ਛੇ ਸੌ ਸਿੰਘ ਗਿਣਾਇ ਸਾਰੇ
ਓਹਨਾਂ ਪਾਸੋਂ ਸਦਾ ਤੁਸੀਂ ਹਾਰਦੇ ਰਹੇ ਐਵੇਂ ਝੂਠ ਦੇ ਜਾਲ ਫੈਲਾਇ ਸਾਰੇ
ਤੁਹਾਡੀ ਛੇੜਖਾਨੀ ਸਾਰੀ ਨਜ਼ਰ ਆਈ ਤੁਸੀਂ ਲੜਦੇ ਦਾਉ ਬਚਾਇ ਸਾਰੇ
ਹੁਣ ਦਸੋ ਜਿਵੇਂ ਗੁਰੂ ਜਾਇ ਫੜਿਆ ਤੁਸੀਂ ਵਾਕਿਫ ਕਾਰ ਜਤਾਇ ਸਾਰੇ
ਜੰਗ ਛਿੜਿਆ ਰਿਹਾ ਕਰਤਾਰ ਸਿੰਘਾ ਗੁਰੂ ਮਾਰ ਕੇ ਦੇਊ ਖਪਾਇ ਸਾਰੇ

ਰਾਜੇ

ਝਟ ਇਕ ਜ਼ਬਾਨ ਹੋ ਰਾਜਿਆਂ ਨੇ ਕਿਹਾ ਸੁਣ ਤੂੰ ਸਾਡੀ ਵਿਚਾਰ ਖ਼ਾਨਾ
ਕਈਆਂ ਸਾਲਾਂ ਤੋਂ ਅਸੀਂ ਤਾਂ ਪਿੱਟਦੇ ਸਾਂ ਸਾਡੀਲਈ ਨ ਕਿਸੇ ਨੇ ਸਾਰ ਖਾਨਾ
ਹੁਣ ਗੁਰੂ ਗਿਆ ਜ਼ੋਰ ਪਕੜ ਭਾਹਾ ਸਿੰਘ ਸਜ ਗਏ ਕਈ ਹਜ਼ਾਰ ਖਾਨਾ
ਜਿਨੇ ਸਿੰਘ ਸਭ ਗੁਰੂ ਦੇ ਨਾਮ ਉਤੋਂ ਕੁਰਬਾਨ ਸਣੇ ਪਰਵਾਰ ਖਾਨਾ
ਬਿਨ੍ਹਾਂ ਤਲਬ ਤਨਖਾਹ ਤੋਂ ਹੋਏ ਕੱਠੇ ਸਭ ਮਰਨ ਦੇ ਲਈ ਤਯਾਰ ਖਾਨਾ
ਖਬਰ ਜਿਵੇਂ ਜਿਵੇਂ ਹੋਵੇ ਵਿਚ ਦੇਸਾਂ ਸਿੰਘ ਅ ਉਣਜੋ ਬੇਸ਼ੁਮਾਰ ਖਾਨਾ
ਘਰੋਂ ਖਰਚ ਪੱਠੇ ਲੈ ਕੇ ਆਉਣ ਸਾਰੇ ਆਪੋ ਆਪਣੇ ਵਿਤ ਅਨੁਸਾਰ ਖਾਨਾ
ਇਉਂ ਜਿਤਿਆ ਗੁਰੂ ਨਾ ਕਦੇ ਜਾਵੇ ਸਾਰੀ ਲੜੋ ਭਾਵੇਂ ਜ਼ੋਰ ਡਾਰ ਖਾਨਾ
ਸਿਰਫ ਇਕੋ ਇਲਾਜ ਹੁਣ ਨਜ਼ਰ ਆਵੇ ਲਵੋ ਕਰ ਮੁਹਾਸਰਾ ਭਾਰ ਖਾਨਾ
ਬਾਹਰੋਂ ਆਵੇ ਨ ਅੰਦਰੋਂ ਜਾਇ ਕੋਈ ਰੋਕੋ ਰਾਸਤੇ ਫੌਜ ਬੈਠਾਰ ਖਾਨਾ
ਪਹੁੰਚੇ ਕੋਈਇਮਦਾਦ ਨ ਕਿਸੇ ਥਾਵੋਂ ਬਾਹਰੋਂ ਆਉਣ ਨ ਕੌਡੀਆਂ ਚਾਰ ਖਾਨਾ
ਮੁਕ ਜਾਣਗੇ ਅੰਦਰੋਂ ਖਰਚ ਸਾਰੇ ਨਾਲ ਭੁਖ ਦੇ ਹੋਣ ਲਾਚਾਰ ਖਾਨਾ
ਸਿੰਘ ਹੌਲੀ ਹੌਲੀ ਮਰ ਜਾਣ ਸਾਰੇ ਜਿਹੜੇ ਪੰਜ ਛੇ ਹੈਨ ਹਜ਼ਾਰ ਖਾਨਾ
ਸਾਨੂੰ ਮਦਦਾਂ ਚਲੀਆਂ ਆਉਣ ਸਭੇ ਬੂਰ ਪਏ ਨ ਕਿਸੇ ਪ੍ਰਕਾਰ ਖਾਨਾ
ਯਾਂ ਲੜ ਮਰੂ ਯਾਂ ਹੋ ਕੈਦ ਜਾਊ ਜਦ ਸਕੂ ਨਾ ਭੁਖ ਸਹਾਰ ਖਾਨਾ
ਘੇਰਘੱਤ ਬਹਿਜਾਊ ਕਰਤਾਰ ਸਿੰਘਾ ਭੈੜੇ ਪਾਜੀਆਂ ਦੀ ਸਾਂਭੋ ਕਾਰ ਖਾਨਾ

ਸ਼ਾਹੀ ਫੌਜਾਂ ਨੇ ਆਨੰਦ ਪੁਰ ਦੇ ਗਿਰਦੇ ਘੇਰਾ ਪਾ ਕੇ ਬੈਠ ਜਾਣਾ

ਲੜਨ ਮਰਨ ਤੋਂ ਸਭੇ ਹੀ ਖੌਫ ਖਾਂਦੇ ਇਹ ਸਾਰਿਆਂ ਗੱਲ ਸਲਾਹੀ ਸੀ ਜੀ
ਦਿਨੇ ਉਠ ਕੇ ਇਹੋ ਤਜਵੀਜ਼ ਕੀਤੀ ਘੇਰਾ ਘੱਤ ਕੇ ਫੌਜ ਬੈਠਾਈ ਸੀ ਜੀ
ਅਉਣ ਜਾਣਦੇ ਰਾਸਤੇ ਬੰਦ ਕੀਤੇ ਕੀਤੀ ਪਹਿਰਿਆ ਦੀ ਪਕਿਆਈ ਸੀ ਜੀ
ਲੰਮੀ ਗੱਲ ਪੈ ਗਈ ਕਰਤਾਰ ਸਿੰਘਾ ਭਾਰੀ ਫੇਰ ਨ ਹੋਈ ਲੜਾਈ ਸੀ ਜੀ

ਵਾਕ ਕਵੀ

ਹਠ ਵੇਖ ਕੇ ਸਿੰਘਾਂ ਦੇ ਜੰਗ ਅੰਦਰ ਫਤੇਹ ਪਾਵਣੀ ਆਸ ਚੁਕਾ ਬੈਠੇ
ਦੂਰ ਦੂਰ ਤੋੜੀ ਹਟ ਮਾਰ ਪਾਸੋਂ ਸੂਬੇ ਭਾਰੀਆਂ ਛੌਣੀਆਂ ਪਾ ਬੈਠੇ
ਟਾਪੂ ਵਾਂਗ ਘੇਰੇ ਲੈ ਆਨੰਦ ਪੁਰ ਨੂੰ ਗਿਰਦਾ ਸਾਗਰ ਵਾਂਗ ਵਲਾ ਬੈਠੇ
ਆਉਣ ਜਾਣ ਵਾਲੇ ਰਾਹ ਬੰਦ ਕਰ ਕੇ ਪਹਿਰੇ ਚੌਂਕੀਆਂ ਵੰਡ ਵੰਡਾ ਬੈਠੇ
ਥੁੜ ਜਾਣਗੇ ਸਾਜ਼ ਸਾਮਾਨ ਜਦੋਂ ਫੜ ਲਵਾਂ ਗੇ, ਆਸ ਰਖਾ ਬੈਠੇ
ਡਰ ਮੌਤ ਪਾਸੋਂ ਕਰਤਾਰ ਸਿੰਘਾ ਜਿਥੇ ਛਿਪਦੇ ਸਿਰ ਛਪਾ ਬੈਠੇ

ਰਾਜਿਆਂ ਦੇ ਦੇਸ਼ ਦੀ ਬਰਬਾਦੀ

ਡੇਰੇ ਲਸ਼ਕਰਾਂ ਨੇ ਪਾਇ ਕੋਹਾਂ ਤੋੜੀ ਜਮ੍ਹਾ ਬੇਸ਼ੁਮਾਰ ਇਨਸਾਨ ਭਾਈ
ਘੋੜੇ; ਖੱਚਰਾਂ; ਬੈਲਾਂ ਦਾ ਅੰਤ ਨ ਸੀ ਭਾਰਾ ਕੱਠ ਇਹ ਹੋਜਾ ਪਛਾਨ ਭਾਈ
ਖਾਣ, ਪੀਣ ਦੀ ਸਭ ਨੂੰ ਲੋੜ ਹੈਸੀ ਰੋਜ਼ ਕਈ ਜਖੀਰੇ ਮੁਕਾਨ ਭਾਈ
ਲਾਂਘਾ ਕਿੰਨਾ ਕੁ ਚਿਰ ਇਹ ਲੰਘਨਾ ਸੀ ਚੀਜ਼ਾਂ ਹੌਲੀ ਹੌਲੀ ਘਟ ਜਾਨ ਭਾਈ
ਸ਼ਾਹੀ ਤਾਕਤ ਦੇ ਨਾਲ ਦੇਸ ਵਿਚੋਂ ਲੋੜ ਵੰਦੀਆਂ ਚੀਜ਼ਾਂ ਉਗਰਾਹਨ ਭਾਈ
ਭੇਡ ਬੱਕਰੀ ਰਹੀ ਨ ਕਿਤੇ ਨੇੜੇ ਅੱਨ ਦਾਨਾ ਤੇ ਪੱਠਾ ਚਕਾਨ ਭਾਈ
ਲੋਕ ਵਿਚ ਵਗਾਰਾਂ ਦੇ ਫੜੇ ਰਹਿੰਦੇ ਤੰਗ ਸਾਰਿਆਂ ਦੀ ਹੋਈ ਜਾਨ ਭਾਈ
ਵਿਹੋ ਰਸਦ ਪੱਠਾ ਫੌਜਾਂ ਸਾਰੀਆਂ ਨੂੰ ਸੂਬੇ, ਰਾਜਿਆਂ ਤਈਂ ਧਮਕਾਨ ਭਾਈ
ਨੇੜੇ ਸਭ ਤੋਂ ਰਾਜ ਬਿਲਾਸ ਪੁਰ ਦਾ ਮਿੱਟੀ ਓਸ ਦੀ ਮਾਰ ਉਡਾਨ ਭਾਈ
ਬਾਕੀ ਰਾਜ ਭੀ ਦਿਨਾਂ ਵਿਚ ਗਏ ਝੰਬੇ ਵਿਚੇ ਵਿਚ ਲਗੇ ਪਛੁਤਾਨ ਭਾਈ
ਦੂਰ ਦੂਰ ਤੋੜੀ ਫੌਜੀ ਪਏ ਫਿਰਦੇ ਧੀਆਂ ਭੈਣਾ ਦੀਆਂ ਪਤਾਂ ਲੁਹਾਨ ਭਾਈ
ਤੰਗ ਪਿਆ ਆ ਦੇਸ਼ ਕਰਤਾਰ ਸਿੰਘਾ ਕਿਹੜੇ ਕਿਹੜੇ ਗਿਣਾਂ ਨੁਕਸਾਨ ਭਾਈ

ਬਾਹਰੋਂ ਸਿੰਘਾਂ ਦੇ ਹੀਲੇ

ਵਿਚ ਦੇਸ਼ ਦੇ ਸਾਰੇ ਹੀ ਪਿਆ ਰੌਲਾ ਸਿੰਘ ਸਿਦਕੀ ਚੱਲ ਕੇ ਆਵੰਦੇ ਜੀ
ਅੱਨ ਦਾਨਾ ਤੇ ਖਰਚ ਸਭ ਲਈ ਆਉਂਦੇ ਰੌਜੀ ਲੋਕ ਅਗੋਂ ਅਟਕਾਵੰਦੇ ਜੀ
ਕਈ ਮਾਰੇ ਜਾਂਦੇ ਕਈ ਫੜੇ ਜਾਂਦੇ ਕਈ ਵੇਖ ਪਿਛਾਂਹ ਹਟ ਜਾਵੰਦੇ ਜੀ

ਕਈ ਚਾਤੁਰ ਭੇਸ ਵਟਾ ਕਰ ਕੇ ਪਹਿਰੇ ਦਾਰਾਂ ਨੂੰ ਠੁਨ ਚੁੰਮਾਵੰਦੇ ਜੀ
ਜਿਵੇਂ ਹੁੰਦਾ ਆਨੰਦ ਪੁਰ ਆ ਵੜਦੇ ਬੋੜ੍ਹੀ ਬਹੁਤੀ ਇਮਦਾਦ ਪੁਚਾਵੰਦੇ ਜੀ
ਆਵਾ ਜਾਈ ਨ ਰੁਕੀ ਕਰਤਾਰ ਸਿੰਘਾ ਸਿੰਘ ਕੋਈ ਨ ਕੋਈ ਦਾ ਲਾਵੰਦੇ ਜੀ

ਵਾਕ ਕਵੀ

ਬੈਠੇ ਜੰਗ ਦੀਆਂ ਚਾਲਾਂ ਲੰਮੀਆਂ ਕਰ ਕਾਰਵਾਈ ਰੋਜ਼ਾਨਾਂ ਲਿਖਾਨ ਔਖੀ
ਕੀਹ ਹੋਯਾ ਤੇ ਹੋਂਵਦਾ ਰਿਹਾ ਕੀਹ ਸੀ ਲਿਖ ਸਾਰੀ ਫਹਿਰਿਸਤ ਦਿਖਾਨ ਔਖੀ
ਮੋਟੇ ਹੋਏ ਪ੍ਰਸੰਗ ਸੋ ਲਿਖੇ ਜਾਵਣ ਛੇ ਮਾਹ ਦੀ ਚਾਲ ਜਤਾਨ ਔਖੀ
ਲਿਆ ਹਾਕਮਾਂ ਸਮਝ ਕਰਤਾਰ ਸਿੰਘਾ ਸਤਿਗੁਰਾਂ ਉਤੇ ਫਤੇਹ ਪਾਨ ਔਖੀ

ਸਤਿਗੁਰਾਂ ਤੇ ਤੋਪ ਦਾ ਵਾਰ ਹੋਣਾ

ਇਕ ਦਿਨ ਕਰ ਸੋਚਸਨਾਨ ਗੁਰ ਜੀ ਪਹਿਰ ਪਿਛਲੇ *ਉਚੇ ਥਾਂ ਜਾਇ ਬੈਠੇ
ਜਿਗ੍ਹਾ ਕਲਗੀਆਂ ਤੋੜੇ ਸਜਾਇ ਹੋਏ ਨਾਲ ਮੌਜ ਦੇ ਫਰਸ਼ ਵਿਛਾਇ ਬੈਠੇ
ਇਰਦ ਗਿਰਦ ਕਿਲਯਾਂ ਵਿਚੋਂ ਸਿੰਘ ਬਹੁਤੇ ਪਾਸ ਗੁਰੂ ਜੀਦੇ ਨਿਕਲਆਇ ਬੈਠੇ
ਸਜ ਗਿਆ ਦੀਵਾਨ ਕਰਤਾਰ ਸਿੰਘਾ ਮੌਜ ਵਿਚ ਦਰਬਾਰ ਲਗਾਇ ਬੈਠੇ

ਤਥਾ

ਪੂਰਬ ਦੱਖਣ ਵਲੇ ਸੂਬੇ ਉਤਰੇ ਸਨ ਏਧਰ ਓਧਰ ਕਰ ਰਹੇ ਢਲਾਈ ਸੀ ਜੀ
ਕੁਝ ਆਨੰਦ ਗੜ੍ਹ ਵਲ ਅਗੂਾਂ ਆ ਗਏ ਜ਼ਫਰ ਬੇਗ ਨੇ ਨਜ਼ਰ੍ਹ ਦੁੜਾਈ ਸੀ ਜੀ
ਉਚੀ ਠੇਰੀ ਉਤੇ ਦੂਰ ਬੈਠੀ ਹੋਈ ਇਕ ਭਾਰੀ ਟੋਲ। ਨਿਗ੍ਹਾ ਆਈ ਸੀ ਜੀ
ਓਸੇ ਵਕਤ ਓਥੇ ਸਾਰੇ ਠਹਿਰ ਗਏ ਦੂਰਬੀਨ ਵਡੀ ਮੰਗਵਾਈ ਸੀ ਜੀ
ਕਿਹਾ, ਵੇਖੋ ਖਾਂ ਰਾਜਾ ਜੀ ਕੌਣ ਬੈਠੇ ਅਜਮੇਰ ਨੇ ਸ਼ਿਸਤ ਲਗਾਈ ਸੀ ਜੀ
ਚੰਗੀ ਤਰ੍ਹਾਂ ਪਛਾਨ ਕਰਤਾਰ ਸਿੰਘਾ ਜ਼ਫਰ ਬੇਗ ਦੇ ਤਈਂ ਸੁਣਾਈ ਸੀ ਜੀ

ਤਥਾ

ਬੈਠਾ ਖਾਨ ਜੀ ਗੁਰੂ ਗੋਬਿੰਦਸਿੰਘ ਹੈ ਸਾਰੀ ਕਲ੍ਹਾਂ ਇਹ ਜਿਸ ਹਿਲਾਈ ਹੈ ਜੀ
ਜ਼ਰਾ ਵੇਖੋ ਨ ਏਸ ਦੇ ਚਿਹਰੇ ਵਲੇ ਰੌਣਕ ਕੁਦਰਤੀ ਕਿੰਨੀ ਕੁ ਛਾਈ ਹੈ ਜੀ
ਸ਼ਹਿਨਸ਼ਾਹਾਂ ਤੋਂ ਵਧ ਲਿਬਾਸ ਪਹਿਨੇ ਭਾਰੀ ਸ਼ਾਨ ਸ਼ੌਕਤ ਦਿਖਲਾਈ ਹੈ ਜੀ
ਵਿਚ ਦੇਸ ਦੇ ਸੂਰਮਾ ਗੇਣਤੀ ਦਾ ਧਨੁਖ ਵਿਦਯਾ ਬਹੁਤ ਕਮਾਈ ਹੈ ਜੀ
ਕੋਈ ਸਾਮ੍ਹਣੇ ਅੜਨ ਨ ਦੇਵੰਦਾ ਹੈ ਕਈ ਵਾਰ ਤਾਕਤ ਅਜਮਾਈ ਹੈ ਜੀ
ਹਰੀ ਚੰਦ ਜੈਸੇ ਭਾਰੇ ਯੋਧਿਆਂ ਦੀ ਇਕਸੇ ਤੀਰ ਨਾਲ ਅਲਖ ਮੁਕਾਈ ਹੈ ਜੀ
ਪੈਂਡਾ ਖਾਨ ਵੱਡਾ ਖਸ਼ਹੂਰ ਆਹਾ ਅੱਖ ਫਰਖਨੀ ਓਸ ਨਾ ਪਾਈ ਹੈ ਜੀ

*ਜਿਸ ਥਾਂ ਹੁਣ ਸ੍ਰੀ ਆਨੰਦ ਗੜ੍ਹ ਸਾਹਿਬ ਵਿਚ ਸ੍ਰੀ ਤਖਤ ਸਾਹਿਬ ਦੀ ਜਗ੍ਹਾ ਹੈ।

ਜੰਗ ਕਰਦਾ ਮੂਲ ਨ ਰਜਦਾ ਏ ਐਸੀ ਸਖਤ ਤਬੀਅਤ ਬਨਾਈ ਹੈ ਜੀ
ਪਿਛ੍ਹਾਂ ਪੈਰ ਹਟਾਨ ਨ ਜਾਣਦਾ ਏ ਕੱਲਾ ਸੈਇਆਂ ਨਾਲ ਕਰੇ ਲੜਾਈ ਹੈ ਜੀ
ਰਾਮ ਚੰਦ ਤੇ ਅਰਜਨੋ ਬਲੀ ਬਹੁਤਾ ਸਦਾ ਵਰਤਦਾ ਬੇ ਪ੍ਰਵਾਹੀ ਹੈ ਜੀ
ਥੋੜ੍ਹੀ ਫੌਜ ਦੇ ਨਾਲ ਹੀ ਕਈ ਵਾਰੀ ਕੀਤੀ ਏਸ ਨੇ ਸਾਡੀ ਤਬਾਹੀ ਹੈ ਜੀ
ਵੇਖ ਤੁਸਾਂ ਭੀ ਲਿਆ ਕਰਤਾਰ ਸਿੰਘਾ ਝੂਠੀ ਗੱਲ ਨ ਕੋਈ ਜਤਾਈ ਹੈ ਜੀ

ਤਥਾ

ਓਸੇ ਵਕਤ ਹੀ ਸੂਬਿਆਂ ਹੁਕਮ ਦੇਇ ਕੇ ਵੱਡਾ ਤੋਪਖਾਨਾ ਮੰਗਵਾਇਆ ਜੀ
ਸਤਿਗੁਰਾਂ ਦਾ ਲੱਗਾ ਦੀਵਾਨ ਜਿਥੇ ਗੋਲੰਦਾਜ਼ਾਂ ਦੇ ਤਈਂ ਵਿਖਾਇਆ ਜੀ
ਇਕਾਦਮ ਇਹ ਟੋਲਾ ਉਡਾਇ ਦੇਵੋ ਵਡਾ ਲੱਭ ਇਨਾਮ ਦਾ ਪਾਇਆ ਜੀ
ਓਹਨਾਂ ਬੋਲੀਆਂ ਪਾ ਕੇ ਸਟ ਗੋਲੇ ਸੇਧ ਲੈ ਕੇ ਤੁਰਤ ਚਲਾਇਆ ਜੀ
ਗੂੰਜ ਪਈ ਪਹਾੜਾਂ ਦੇ ਵਿਚ ਭਾਰੀ ਅਚਾਨ ਚੇਤ ਇਹ ਸ਼ੋਰ ਉਠਾਇਆ ਜੀ
ਗੋਲੇ ਲੰਘ ਉਚੇ ਗਏ ਸਿਰਾਂ ਉਤੋਂ ਸਤਿਗੁਰਾਂ ਨੂੰ ਗੁਰੂ ਬਚਾਇਆ ਜੀ
ਉਠੋ ਗੁਰੂ ਜੀ ਓਟ ਦੇ ਵਿਚ ਹੋ ਜਾਓ ਹੱਥ ਜੋੜ ਕੇ ਸਿੱਖਾਂ ਸੁਣਾਇਆ ਜੀ
ਬੈਠੇ ਰਹੋ ਏਥੇ ਸਭੇ ਖਾਲਸਾ ਜੀ ਮਹਾਂ ਕਾਲ ਦਾ ਅਸਾਂ ਤੇ ਸਾਇਆ ਜੀ
ਕਾਲ ਕਵਿਚ ਦੀ ਓਟ ਹੈ ਗਿਰਦ ਸਾਡੇ ਬ੍ਰਹਮ ਕਵਿਚ ਹੈ ਰਿਦੇ ਵਸਾਇਆ ਜੀ
ਸਾਨੂੰ ਕੋਈ ਹਥਿਆਰ ਨ ਲੱਗ ਸਕੇ ਖਪ ਮਰਨਗੇ ਵੈਰੀ ਲਖਾਇਆ ਜੀ
ਦੋ ਤਿੰਨ ਵਾਰੀ ਫੇਰ ਫਾਇਰ ਹੋਇ ਲੰਘ ਗਏ ਉਚੇ ਜਤਲਾਇਆ ਜੀ
ਹੋਰ ਤੋਪਾਂ ਦੇ ਮੂੰਹਾਂ ਨੂੰ ਕਰੋ ਨੀਵੇਂ ਜ਼ਬਰਦਸਤ ਨਸ਼ਾਨ ਬਨਾਇਆ ਜੀ
ਗੋਲੇ ਪਏ ਪਹਾੜ ਦੀ ਜੜ੍ਹੀਂ ਜਾ ਕੇ ਸੂਬਾ ਵੇਖ ਕੇ ਬਹੁਤ ਸ਼ਰਮਾਇਆ ਜੀ
ਏਧੇ ਤਰ੍ਹਾਂ ਨੀਵੇਂ ਕਦੇ ਕਰ ਉਚੇ ਬਹੁਤ ਗੋਲਾ ਬਾਰੂਦ ਖਪਾਇਆ ਜੀ
ਅੰਤ ਹਾਰ ਆਪੇ ਹਟ ਗਏ ਪਿਛੇ ਬਦਨੀਤ ਕਰ, ਹੱਥ ਕੀਹ ਆਇਆ ਜੀ
ਗੁਰੂ ਮਹਿਲਾਂ ਨੂੰ ਗਏ ਕਰਤਾਰ ਸਿੰਘਾ ਅੰਧਕਾਰ ਚੁਫੇਰੇ ਜਾਂ ਛਾਇਆ ਜੀ

ਤੋਪ ਦਾ ਜੁਵਾਬ ਤੀਰ

ਇਕ ਦਿਨ ਸੁਭਾਵਕ ਕਿਲੇ ਉਪਰ ਫਿਰਦੇ ਗੁਰੂ ਜੀ ਨਜ਼ਰ ਦੁੜਾਵੰਦੇ ਨੇ
ਦੱਖਣ ਵਲ ਲਗੇ ਭਾਰੇ ਸ਼ਾਮਯਾਨੇ ਧਿਆਨ ਓਹਨਾਂ ਦੇ ਵਲ ਲਗਾਵੰਦੇ ਨੇ
ਦੂਰਬੀਨ ਲੈ ਹੱਥ ਦੇ ਵਿਚ ਵਡੀ ਸਾਰਾ ਅੱਛੀ ਤਰਾਂ ਭੇਦ ਪਾਵੰਦੇ ਨੇ
ਇਕ ਰੁਖ *ਸਗੀਂਹ ਦਾ ਬੜਾ ਭਾਰੀ ਬੈਠੇ ਹੋਇ ਸੂਬੇ ਨਿਗ੍ਹਾ ਆਵੰਦੇ ਨੇ

*ਇਸ ਰੁਖ ਵਾਲੀ ਥਾਂ ਹੁਣ ਬਾਣ ਗੜ੍ਹ ਗੁਰਦਵਾਰਾ ਬਣਿਆਂ ਹੋਇਆ ਹੈ।

ਚੋਜੀ ਗੁਰੂ ਜੀ ਆਪਣਾ ਧਨਖ ਫੜ ਕੇ ਖਿੱਚ ਤੀਰ ਸੁਨਹਿਰੀ ਚਾਲਾਵੰਦੇ ਨੇ
ਜਿਸ ਪਲੰਘ ਉਪਰ ਬੈਠੇ ਦੋਇ ਸੂਬੇ ਲੈ ਉਸ ਦੀ ਸ਼ਿਸਤ ਤਕਾਵੰਦੇ ਨੇ
ਵੱਜਾ ਤੀਰ ਸਰ੍ਹਾਣੇ ਦੇ ਵਿਚ ਪਾਵੇ ਕੰਬੀ ਜਾਨ ਤੇ ਥਰ ਥੱਰਾਵੰਦੇ ਨੇ
ਫੜ ਸੂਬੇ ਲਾਹੌਰ ਨੇ ਪੱਟ ਲਿਆ ਇਕ ਦੂਸਰੇ ਤਈਂ ਦਿਖਾਵੰਦੇ ਨੇ
ਕਹਿੰਦੇ ਯਾ ਅੱਲਾ ਜਾਨ ਬਚੀ ਮਰਕੇ ਆਯਾ ਕਿਥੋਂ ਕੂ ਪੁਛ ਪੁਛਾਵੰਦੇ ਨੇ
ਭੂਪ ਚੰਦ ਅਜਮੇਰ ਸਨ ਪਾਸ ਬੈਠੇ ਤੀਰ ਸਤਿਗੁਰਾਂ ਦੇ, ਉਹ ਸੁਣਾਵਦੇ ਨੇ
ਹੈ ਛਡਿਆ ਗੁਰਾਂ ਨੇ ਕਿਲੇ ਉਤੋਂ ਕੀਤਾ ਕਸਬ ਕਮਾਲ ਜਤਾਵੰਦੇ ਨੇ
ਢਾਈ ਕੋਹ ਉਤੇ ਅਸੀਂ ਬੈਠੇ ਹੋਏ ਮਾਰ ਵੇਖ ਵੱਡੀ ਘਬਰਾਵੰਦੇ ਨੇ
ਕਿਹਾ ਸੂਬਿਆਂ ਇਹ ਕਰਾਮਾਤ ਸਾਰੀ, ਏਡੀ ਦੂਰ ਕਿਦ੍ਹੂ ਤੀਰ ਜਾਵੰਦੇ ਨੇ
ਡੇਰਾ ਕਰ ਲੌ ਦੂਰ ਕਰਤਾਰ ਸਿੰਘਾ ਆਪਸ ਵਿਚ ਸਲਾਹ ਰਲਾਵੰਦੇ ਨੇ

ਤਥਾ

ਸੂਬੇ ਅਜੇ ਗੱਲਾਂ ਕਰ ਰਹੇ ਹੀ ਸਨ ਏਨੇ ਚਿਰ ਨੂੰ ਦੂਸਰਾ ਤੀਰ ਆਇਆਂ
ਐਨ ਵਿਚ ਸਰੀਂਹ ਦੇ ਆਨ ਵੱਜਾ ਸਾਰੀ ਟੋਲੀ ਉਤੇ ਭਾਰਾ ਡਰ ਛਾਇਆ
ਫੜ ਪੁਟਿਆ ਸੂਬੇ ਵਜ਼ੀਦ ਖਾਂ ਨੇ ਰੁਕਾ ਨਾਲ ਬਧਾ ਧਾਗਾ ਤੋੜ ਲਾਹਿਆ
ਲਿਖਯਾ ਇਹ ਮਜ਼ਮੂਨ ਕਰਤਾਰਸਿੰਘਾ ਝੁਰਮਟ ਸੁਣਨ ਦੇ ਵਾਸਤੇ ਆਨ ਪਾਇਆ

ਤਥਾ

ਕਰਾਮਾਤ ਵਿਖਾਲਨੀ ਜੰਗ ਦੇ ਵਿਚ ਹੈ ਕਹਿਰ ਤੇ ਗਜ਼ਬ ਦੀ ਚਾਲ ਖ਼ਾਨੋ
ਕਰਾਮਾਤ ਜਿੰਨੂੰ ਤੁਸੀਂ ਸਮਝ ਬੈਠੇ ਮੇਰੇ ਕਸਬ ਦਾ ਇਹ ਹੈ ਕਮਾਲ ਖ਼ਾਨੋ
ਬੰਦੇ ਰੱਬ ਦੇ ਉਸ ਦੇ ਹੁਕਮ ਅੰਦਰ ਸਦਾ ਚਲਦੇ, ਕਰੋ ਖਿਆਲ ਖਾਨੋ
ਕਿਹੜੀ ਗੱਲ ਉਤੇ ਕਰਾਮਾਤ ਕਰਨੀ ਜੰਗ ਕਰਨਾਂ ਜ਼ੋਰ ਦੇ ਨਾਲ ਖਾਨੋ
ਕਰਾਮਾਤ ਗੁਰ ਘਰ ਦੇ ਕੁਤਿਆਂ ਵਿਚ ਹੈ ਭਰੀ ਬੇਅੰਤ ਦਰ ਹਾਲ ਖਾਨੋ
ਜੇ ਮੈਂ ਚਾਹੁੰਦਾ ਮਾਰਕੇ ਤੀਰ ਇਹੋ ਦੇਂਦਾ ਸਾਰਿਆਂ ਨੂੰ ਏਥੇ ਗਾਲ ਖਾਨੋ
ਤੁਹਾਡੇ ਵਰਗੇ, ਮੇਰੇ ਖਿਆਲ ਨਾਹੀਂ ਜੰਗ ਕਰਨਾ, ਧਰਮ ਸੰਭਾਲ ਖਾਨੋ
ਆਉ ਵਿਚ ਮੈਦਾਨ ਦੇ ਹੱਥ ਵੇਖੋ ਕਾਹਨੂੰ ਲੁਕੇ ਫਿਰਦੇ ਵੇਲਾ ਟਾਲ ਖਾਨੋ
ਬੇਖਬਰਿਆਂ ਵੈਰੀ ਨਿਹੱਥਿਆਂ ਤੇ ਵਾਰ ਕਰਨਾਂ ਬੁਰੀ ਮਿਸਾਲ ਖਾਨੋ
ਮੈਨੂੰ ਹੁਕਮ ਨਹੀਂ ਇਉਂ ਕਰਤਾਰ ਸਿੰਘਾ ਕੌਣ ਅਜ਼ਮਤ ਦੀ ਝਲੇ ਝਾਲ ਖਾਨੋ

ਸੂਬਿਆਂ ਨੇ ਡੇਰੇ ਹੋਰ ਪਰ੍ਹਾਂ ਕਰ ਲੈਣੇ

ਜ਼ਬਰਦਸਤ ਨੇ ਆਖਯਾ ਸੁਣ ਚਿੱਠੀ ਕਿਹੜੀ ਗੱਲ ਹੁਣ ਬਾਕੀ ਸੁਣਾਓ ਯਾਰੋ

ਇਹ ਤਾਂ ਗੁਰੂ ਕੋਈ ਪਾਕ ਫਰੇਸ਼ਤਾ ਜੇ ਇਹਦੇ ਪਾਸੋਂ ਡਰੋ ਖੌਫ ਖਾਉ ਯਾਰੋ
ਸਾਡੇ ਨਾਲ ਐਵੇਂ ਪਿਆ ਖ਼ੇਡਦਾ ਏ ਜੇਕਰ ਪਲਟ ਦੇਇ ਜ਼ਰਾ ਸੁਭਾਉ ਯਾਰ
ਮਾਰ ਲਸ਼ਕਰਾਂ ਤਾਈ ਫਨਾਹ ਕਰ ਦੇਇ ਚਾੜ੍ਹੇ ਗਜ਼ਬ ਦੇ ਭਰ ਦਰਯਾਉ ਯਾਰੋ
ਮੱਨੀ ਜਾਉ ਜੋ ਆਵੰਦਾ ਹੁਕਮ ਸ਼ਾਹੀ ਡੇਰੇ ਪੁਟ ਏਥੋਂ ਪਰੇ ਲਾਉ ਯਾਰ
ਐਸੀ ਕਰੋ ਨ ਗਲ ਕਰਤਾਰ ਸਿੰਘਾ ਬਦਲਾ ਬੁਰਾ, ਖੁਦਾ ਤੋਂ ਪਾਉ ਯਾਰੋ

ਸ਼ਾਹੀ ਫੌਜ ਦੇ ਮੋਰਚੇ ਉਤੇ ਸਿੰਘਾਂ ਨੇ ਛਾਪਾ ਮਾਰਨਾ

ਕਿਲੇ ਆਨੰਦ ਗੜ੍ਹ ਦੇ ਸਾਹਮਣੇ ਜੀ ਦੋਹਾਂ ਸੂਬਿਆਂ ਸੀ ਘੇਰਾ ਪਾਯਾ ਹੋਇਆ
ਏਸ ਪਾਸਯੋਂ ਕਰਕੇ ਚਾਲ ਜੰਗੀ ਓਹਨਾਂ ਮੋਰਚਾ ਅਗ੍ਹਾਂ ਵਧਾਯਾ ਹੋਇਆ
ਕਿਲੇ ਅਨੰਦ ਗੜ੍ਹ ਲੋਹ ਗੜ੍ਹ ਨੂੰ ਹੈਸੀ ਘੇਰੇ ਦੇ ਵਿਚ ਵਲਾਯਾ ਹੋਇਆ
ਅਸ਼ਰਫ ਅਲੀਸੱਯਦ ਇਕ ਬਹੁਤਚਾਤਰਪਹਿਰਾਓਹਦੇਸਪੁਰਦਕਰਾਯਾ ਹੋਇਆ
ਲੋਹ ਗੜ੍ਹ ਦੇ ਵਿਚ ਮਛੈਲ ਸਾਰੇ ਗੁਸਾ ਓਹਨਾਂ ਦੇ ਚਿਤ ਸਮਾਯਾ ਹੋਇਆ
ਸਭ ਪਾਸਿਆਂ ਤੋਂ ਵੈਰੀ ਪਿਛਾਂ ਬਹੁਤਾ ਸਾਡੇ ਵਲ ਦਾ ਪਾਸਾ ਦਬਾਯਾ ਹੋਇਆ
ਇਕ ਡ਼ਾਤ ਸੂਹੇ ਪਤਾ ਆਣ ਦਿਤਾ ਡਰ ਵੈਰੀ ਨੇ ਸਭ ਭੁਲਾਯਾ ਹੋਇਆ
ਸੁਤੇ ਪਏ ਸਿਪਾਹੀ ਕਰਤਾਰ ਸਿੰਘਾ ਪਹਿਰਾ ਨਹੀਂ ਮਜ਼ਬੂਤ ਲਗਾਯਾ ਹੋਇਆ

ਤਥਾ

ਨਾਹਰ ਸਿੰਘ ਅਤੇ ਸ਼ੇਰ ਸਿੰਘ ਹੋਰਾਂ ਸਾਥੀ ਆਪਨੇ ਤਯਾਰ ਕਰਾਇ ਸਾਰੇ
ਹੋਰ ਮੋਰਖੇ ਕਿਸੇ ਨਾ ਖਬਰ ਕੀਤੀ ਚੁਪ ਕੀਤਿਆਂ ਯੋਧੇ ਉਠਾਇ ਸਾਰੇ
ਛਾਪਾ ਮਾਰਨੇ ਦੀ ਕਰ ਲਈ ਤਯਾਰੀ ਹਟਨ ਵਧਨ ਦੇ ਭੇਦ ਸਮਝਾਇ ਸਾਰੇ
ਦਰ ਖੋਲ੍ਹ ਅਡੋਲ ਹੀ ਨਿਕਲ ਗਏ ਬਿਨਾਂ ਰੌਲਯੋਂ ਕਦਮ ਉਠਾਇ ਸਾਰੇ
ਚੁਪ ਕੀਤਿਆਂ ਪਹੁੰਚ ਗਏ ਮੋਰਚੇ ਤੇ ਵੈਰੀ ਸੁਤੇ ਹੀ ਜਾ ਦਬਾਇ ਸਾਰੇ
ਕਟਾ ਵਡ ਸ਼ੁਰੂ ਝਟ ਕਰ ਦਿਤੀ ਉਭੜ ਵਾਹੇ ਫੌਜੀ ਘਬਰਾਇ ਸਾਰੇ
ਸਿੰਘ ਝੱਟ ਪਿਛੋਂ ਪਿਛ੍ਹਾਂ ਨਿਕਲ ਆਏ ਹਥ ਲਗੇ ਸਾਮਾਨ ਲੈ ਆਇ ਸਾਰੇ
ਸਾਰੇ ਮੋਰਚੇ ਦੇ ਵਿਚ ਪਿਆ ਰੌਲਾ ਅੱਨੇ ਵਾਹ ਫੌਜੀ ਉਠ ਧਾਇ ਸਾਰੇ
ਫੜੋ ਮਾਰ ਲੌ ਮਾਰ ਲੌ ਪਈ ਹੋਇ ਭਜੇ ਆਉਣ ਐਵੇਂ ਵਾਹੁ ਦਾਇ ਸਾਰੇ
ਆਪੋ ਵਿਚ ਲੜ ਮੋਇ ਕਰਤਾਰ ਸਿੰਘਾ ਦਿਤੇ ਸਾਥੀਆਂ ਸਾਥੀ ਮੁਕਾਇ ਸਾਰੇ

ਤਥਾ

ਕੁਸ਼ਤੇ ਖੂਨ ਆਪੋ ਵਿਚ ਬਹੁਤ ਹੋਇਆ ਨ ਕਿਸੇ ਦੀ ਕਿਸੇ ਪਛਾਨ ਕੀਤੀ
ਜੋ ਆਯਾ ਅਗੇ ਉਹ ਨੂੰ ਸਿੰਘ ਜਾਤਾ ਮਾਰ ਫੌਜ ਸਾਰੀ ਪਰੇਸ਼ਾਨ ਕੀਤੀ

ਵਿਚ ਮੋਰਚੇ ਲਥ ਗਏ ਘਾਣ ਬਹੁਤੇ ਧਰਤ ਸਾਰੀ ਹੀ ਲਹੂ ਲੁਹਾਨ ਕੀਤੀ
ਜਿਹੜੇ ਸਿੰਘਾਂ ਹਥੋਂ ਕਤਲ ਹੋਇ ਸੁ ਹੋਇ ਆਪੋਵਿਚ ਕਤਲਾਮ ਮਹਾਨ ਕੀਤੀ
ਗੋਲੇ ਚੜੇ ਮਸਾਲਾਂ ਜਗ ਪਈਆਂ ਮੌਤ ਮਾਰ ਕੇ ਫੌਜ ਵੈਰਾਨ ਕੀਤੀ
ਸਿੰਘ ਨਿਕਲ ਆਏ ਲੋਹ ਗੜ੍ਹ ਵਲੋ ਫਿਰ ਵੈਰੀਆਂ ਚੰਗੀ ਸਿਆਨ ਕੀਤੀ
ਸਫਰ ਅਲੀ ਤੇ ਹੋਰ ਸਰਦਾਰ ਮਰ ਗਏ ਫੌਜ ਆਪਣੀ ਆਪ ਨੁਕਸਾਨ ਕੀਤੀ
ਲਿਆ ਮੋਰਚਾ ਚੁਕ ਕਰਤਾਰ ਸਿੰਘਾ ਸਿੰਘਾਂ ਮਾਰ ਕੇ ਜਿੰਦ ਹੈਰਾਨ ਕੀਤੀ

ਵਾਕ ਕਵੀ

ਓਧਰ ਗੁਰੂ ਜੀ ਨੇ ਸੁਣਿਆਂ ਜਦੋਂ ਰੌਲਾ ਪਹਿਰੇਦਾਰ ਦੇ ਤਈਂ ਦੁੜਾਇਆ ਜੀ
ਜਾ ਪੁਛ ਜਾ ਕੇ ਲੋਹ ਗੜ੍ਹ ਵਲੋ ਕਿਸ ਇਤਨਾ ਸ਼ੋਰ ਮਚਾਇਆ ਜੀ
ਸ਼ੇਰ ਸਿੰਘ ਤਈਂ ਉਸ ਪੁਛਿਆ ਜਾ ਓਸ ਜੁਵਾਹਰ ਸਿੰਘ ਨਾਲ ਕਰਾਇਆ ਜੀ
ਓਸ ਦਸਿਆ ਆਣ ਕੇ ਹਾਲ ਸਾਰਾ ਛਾਪਾ ਮਾਰਜਿਉਂ ਵੈਰੀ ਮੁਕਾਇਆ ਜੀ
ਖੁਸ਼ੀ ਸਿੰਘਾਂ ਉਤੇ ਗੁਰੂ ਬਹੁਤ ਹੋਇ ਰਹੋ ਸਦਾ ਹੁਸ਼ਆਰ ਜਤਾਇਆ ਜੀ
ਵੈਰੀ ਮਾਰਨੇ ਨਿਤ ਕਰਤਾਰ ਸਿੰਘਾ ਇਹੋ ਕੰਮ ਤੁਹਾਡੇ ਜ਼ੁਮੇ ਲਾਇਆ ਜੀ

ਨਿੱਤ ਦੇ ਝੇੜੇ

ਏਸੇ ਤਰ੍ਹਾਂ ਹੀ ਹੁੰਦੀਆਂ ਰਹਿਣ ਝੱੜਫਾਂ ਕਦੇ ਸਿੰਘ ਕਦੇ ਮੁਸਲਮਾਨ ਪਈਂਦੇ
ਜਿਧਾ ਦਾਉ ਲਗਾ ਓਹੋ ਕਰੇ ਹਲਾ ਝੇੜਾ ਹਥ ਪੜਥੀ ਮੁਕਾਨ ਪਈਂਦੇ
ਕਦੇ ਕਿਲ੍ਹਆਂ ਤੋਂ ਤੋਪਾਂ ਦਗਣ ਲਗਣ ਕਦੇ ਤੋਪਖਾਨੇ ਸ਼ਾਹੀ ਆਨ ਪਈਂਦੇ
ਕਦੇ ਰਾਤ ਪੈ, ਪੈ ਛਾਪੇ ਮਾਰ ਜਾਂਦੇ ਆ ਮੁਕਾਬਲੇ ਕਦੇ ਮੈਦਾਨ ਪਈਂਦੇ
ਝੇੜਾ ਮੁਕਦਾ ਨਜ਼ਰ ਨ ਆਵੰਦਾ ਇਹ ਡਾਢੇ ਤੰਗ ਆ ਕੇ ਸੂਬੇ ਖਾਨ ਪਈਂਦੇ
ਡਰਦੇ ਮੌਤ ਤੋਂ ਫਿਰਨ ਕਰਤਾਰ ਸਿੰਘਾ ਸਿੰਘਾਂ ਗਲ ਨ ਮੁਗ਼ਲਪਠਾਨ ਪਈਂਦੇ

ਅਸਲਾ ਭੇਦ ਦੀ ਗੱਲ

ਕਈ ਲਖ ਦੀ ਲਿਖੀ ਹੈ ਭੀੜ ਫੌਜਾਂ ਸੂਬੇ ਸਿੰਘਾਂ ਤੇ ਫ਼ਤੇ ਨ ਪਾ ਸਕੇ
ਸਿੰਘ ਗੇਣਤੀ ਦੇ ਰਹਿ ਗਏ ਅੰਦਰ ਉਹਨਾਂ ਤਈਂ ਨ ਵੈਰੀ ਦਬਾ ਸਕੇ
ਕਿਲ੍ਹਾ ਭਾਰੀ ਨ ਕੋਈ ਆਨੰਦ ਗੜ੍ਹ ਦਾ ਨਾਲ ਜ਼ੋਰ ਨ ਓਹਨੂੰ ਛੁਡਾ ਸਕੇ
ਘੇਰਾ ਘੱਤ ਬਹਿ ਗਏ ਕਰਤਾਰ ਸਿੰਘਾ ਮਰਦ ਬਣ ਨ ਹੱਥ ਦਿਖਾ ਸਕੇ

ਤਥਾ

ਸਿੰਘ ਘਰਾਂ ਤੋਂ ਆਏ ਸ਼ਹੀਦ ਹੋਵਨ ਮੋਹ ਮਾਯਾ ਦਾ ਮੂਲੋਂ ਪਿਆਰ ਨਹੀਂ ਸੀ
ਸਿਰ ਧੜਾਂ ਤੋਂ ਸਿੰਘਾਂ ਦੇ ਪਾਰ ਡੇਰੇ ਆਸ਼ਾ ਤ੍ਰਿਸਨਾਂ ਮਨਾਂ ਵਿਚਘਾਰ ਨਹੀਂ ਸੀ
ਸਿੰਘਮਰਨ ਤੋਂ ਪਹਿਲਾਂ ਹੀ ਮਰ ਚੁਕੇ ਕੋਈ ਸਾਂਝ ਹਣ ਵਿਚ ਸੰਸਾਰ ਨਹੀਂ ਸੀ

ਯਾਂ ਤੇ ਫਤੇ ਪਾਈ ਯਾਂ ਸ਼ਹੀਦ ਹੋ ਗਏ ਗਲ ਤੀਸਰੀ ਹੋਰ ਦਰਕਾਰ ਨਹੀਂ ਸੀ
ਅਗੂਾਂ ਵਧੇ ਮੈਦਾਨ ਦੇ ਵਿਚ ਲੜਦੇ ਪਿਛੂਾਂ ਹਟਨਾ ਪੈਰ ਵਿਚਾਰ ਨਹੀਂ ਸੀ
ਤਰਫ ਦੂਸਰੀ ਫੌਜ ਉਹ ਤਲਬ ਦੀ ਸੀ ਨਾਲ ਹਾਕਮਾਂ ਦੇ ਸਰੋਕਾਰ ਨਹੀਂ ਸੀ
ਲੈ ਕੇ ਤਲਬਾਂ ਪਾਲਨੇ ਪੇਟ ਹੈਸਨ ਲੜ ਮਰਨਾ ਦਿਲੋਂ ਇਕਰਾਰ ਨਹੀਂ ਸੀ
ਬਧੇ ਰੁਧੇ ਮੈਦਾਨ ਦੇ ਵਿਚ ਆਉਂਦੇ ਅਗੋਂ ਵਧ ਕੇ ਕਰਦੇ ਵਾਰ ਨਹੀਂ ਸੀ
ਬਾਈਧਾਰ ਪਹਾੜੀਏ ਨਾਲ ਚਲੇ ਬੇਈਮਾਨਾਂ ਦਾ ਕੁਝ ਇਤਬਾਰ ਨਹੀਂ ਸੀ
ਡਰਦੇ ਮਰਨ ਤੋਂ ਹਟ ਕੇ ਪਿਛੂਾਂ ਰਹਿੰਦੇ ਝਲੀ ਜਾਵੰਦੀ ਸਿੰਘਾਂਦੀ ਮਾਰ ਨਹੀਂ ਸੀ
ਬਸ ਕੌਣ ਮੁਕਾਬਲੇ ਵਿਚ ਆਉਂਦਾ ਐਵੇਂ ਮਰਨ ਨੂੰ ਕੋਈ ਤਯਾਰ ਨਹੀਂ ਸੀ
ਸਿੰਘਾਂ ਨਾਲ ਦਾ ਸਿਦਕ ਕਰਤਾਰ ਸਿੰਘਾ ਕਿਤੇ ਹੋਰ ਥਾਂ ਵਿਚ ਸੰਸਾਰ ਨਹੀਂ ਸੀ

ਰਸਤ ਬਸਤ ਦੀ ਥੁੜ

ਸਿੰਘ ਵੈਰੀਆਂ ਦੇ ਮਾਰੇ ਮਰਨ ਨਾਹੀਂ ਪਰ ਇਕ ਡਾਢਾ ਦੁਖ ਆਨ ਲਗਾ
ਅੰਨ ਪਠੇ ਦੇ ਮੁਕ ਜਖੀਰੇ ਗਏ ਹਰ ਇਕ ਸਿੰਘ ਹੋਣ ਹੈਰਾਨ ਲਗਾ
ਆਉਣੀ ਪਾਵੰਦੀ ਬਾਹਰੋਂ ਨ ਚੀਜ਼ ਕੋਈ ਜੋ ਜਮ੍ਹਾਂ ਸੀ ਉਹ ਮੁਕ ਜਾਨ ਲਗਾ
ਵਿਚ ਸ਼ਹਿਰ ਦੇ ਪੈ ਗਿਆ ਕਾਲ ਭਾਰਾ ਅੰਨ ਸੇਰ ਰੁਪਯੇ ਵਿਕਾਣ ਲਗਾ
ਲੋਕ ਛੱਡ ਕੇ ਸ਼ਹਿਰ ਨੂੰ ਨਿਕਲ ਚਲੇ ਥਾਂ ਵਸਦਾ ਹੋਣ ਵੈਰਾਨ ਲਗਾ
ਹਾਕਮ ਜਾਂਦਿਆਂ ਦੇ ਤਈਂ ਡਕ ਦੇਵਨ ਆਉਣ ਦੇਣ ਨ ਪਹਿਰਾ ਮਹਾਨ ਲਗਾ
ਲੰਗਰ ਅਠ ਪਹਿਰੇ ਆਣ ਹੋਇ ਸਾਰੇ ਇਹ ਸਭ ਨੂੰ ਫਿਕਰ ਸਤਾਨ ਲਗਾ
ਝੇੜਾ ਮੁਕਦਾ ਨਹੀਂ ਕਰਤਾਰ ਸਿੰਘਾ ਭੁਜਾਂ ਕਾਲ ਭਗਵਾਨ ਫੈਲਾਨ ਲਗਾ

ਵ ਕ ਕਵੀ

ਅੰਨ ਖਾਧਿਆਂ ਬਿਨਾਂ ਨ ਝਟ ਲੰਘੇ ਸਿੰਘ ਲਗਦੇ ਦਾਉ ਸੋ ਲਾਨ ਲਗੇ
ਛਡ ਮੋਰਚੇ ਰਾਤ ਬਿਰਾਤ ਸਮੇਂ ਸ਼ਾਹੀ ਲਸ਼ਕਰਾਂ ਤੇ ਡਾਕੇ ਪਾਨ ਲਗੇ
ਕਈ ਵਾਰ ਬਾਜਾਰ ਜਾ ਲੁਟ ਲਏ ਲੜ ਮਰ ਨਿਤ ਘਟਦੇ ਜਾਨ ਲਗੇ
ਜਿਧਰ ਮੋਰਚੇ ਪਏ ਪਹਾੜੀਆਂ ਦੇ ਓਧਰ ਰੋਜ਼ ਜਾ ਲੁਟ ਮਚਾਨ ਲਗੇ
ਕਈ ਵਾਰ ਪਿੰਡਾਂ ਵਿਚ ਨਿਕਲ ਜਾਂਦੇ ਖ਼ੋਹ ਪਿੰਜ ਤੇ ਝੱਟ ਲੰਘਾਨ ਲਗੇ
ਕੁਝ ਮਰ ਜਾਂਦੇ ਕੁਝ ਲੈ ਆਉਂਦੇ ਏਸੇ ਤਰ੍ਹਾਂ ਹੀ ਡੰਗ ਟਪਾਨ ਲਗੇ
ਖਰਚ ਸਤਿਗੁਰਾਂ ਦੇ ਪਾਸੋਂ ਆਨ ਮੁਕਾ ਸੂਬੇ ਇਹ ਅਨੁਮਾਨ ਲਗਾਨ ਲਗੇ
ਪਹਿਰੇ ਹੋਰ ਪੱਕੇ ਕਰਤਾਰ ਸਿੰਘਾ ਕਰ ਦੂਰ ਤੇੜੀ ਬਠਲਾਨ ਲਗੇ

# *ਭਾਈ ਘਨਈਏ ਦੀ ਸਾਖੀ*

ਸਿੱਖ ਪੰਥ ਦੇ ਵਿਚ ਵਡਿਆਈਆਂ, ਇਹ ਨਾਲ ਵੈਰੀ ਦੇ ਭੀ ਪਿਆਰ ਕਰਦੇ
ਵੇਲੇ ਜੰਗ ਦੇ ਜੰਗ ਦੀ ਕਾਰ ਕਰਦੇ ਖਲਕ ਖਾਲਕ ਸਮਝ ਉਪਕਾਰ ਕਰਦੇ
ਡਿੱਗੇ ਫਟੜਾਂ ਜ਼ਖਮੀਆਂ ਚੁਕ ਕਰਕੇ ਕਾਰੀਦਾਰੀ ਸਾਰੀ ਨਾਲ ਆਹਰ ਕਰਦੇ
ਵੈਰੀ ਦਿਲੋਂ ਨ ਕੋਈ ਕਰਤਾਰ ਸਿੰਘਾ ਨਾਲ ਬਹੁਤਿਆਂ ਭਲਾ ਵਿਹਾਰ ਕਰਦੇ

ਤਥਾ

ਏਸ ਜੰਗ ਦੇ ਵਿਚ ਘਨਈਏ ਨਾਮੇ ਕਾਰ ਸੇਵਾ ਦੀ ਸਿਖ ਨਿਭਾਂਦਾ ਫਿਰਦਾ
ਮੋਢੇ ਪਾਨੀ ਦੀ ਚੁਕ ਕੇ ਮਸ਼ਕ ਭਾਰੀ ਹਰ ਮੋਰਚੇ ਵਿਚ ਪਿਲਾਂਦਾ ਫਿਰਦਾ
ਜਿਵੇਂ ਸਿੰਘਾਂ ਨੂੰ ਦੇਵੰਦਾ ਭਰ ਪਾਨੀ ਪਿਆਸ ਵੈਰੀਆਂ ਦੀ ਭੀ ਮਿਟਾਂਦਾ ਫਿਰਦਾ
ਕੀਤੀ ਸਿੰਘਾਂ ਸ਼ਿਕਾਇਤ ਕਰਤਾਰਸਿੰਘਾ ਵੈਰੀਤਈਂ ਇਮਦਾਦ ਪੁਚਾਂਦਾ ਫਿਰਦਾ

ਤਥਾ

ਜਦੋਂ ਪੁਛਿਆ ਓਸ ਜੁਵਾਬ ਦਿਤਾ ਤੇਰਾ ਰੂਪ ਸਾਰਾ ਸੰਸਾਰ ਦਿਸੇ
ਵੈਰੀ ਮਿੱਤ ਕੋਈ ਨਜ਼ਰ ਨ ਆਵੰਦਾ ਨਹੀਂ ਹੋਯਾ ਤੇਰਾ ਹੀ ਸਾਰਾ ਪਸਾਰ ਦਿਸੇ
ਇਹ ਸਚੇ ਦੀ ਕੋਠੜੀ ਜੱਗ ਸਾਰਾ ਤੇਰਾ ਨੂਰ ਜ਼ਹੂਰ ਵਿਚਾਰ ਦਿਸੇ
ਗੁਰੂ ਖੁਸ਼ ਹੋਇ ਬੜੇ ਕਰਤਾਰ ਸਿੰਘਾ ਸਿੱਖ ਭਵਜਲੋਂ ਹੋ ਗਿਆ ਪਾਰ ਦਿਸੇ

ਭਾਈ ਰਾਮ ਸਿੰਘ ਦੀ ਸਾਖੀ

ਇਕ ਦਿਨ ਸਮਾਂ ਰਹਿਰਾਸ ਦਾ ਸੀ ਇਕ ਆਦਮੀ ਚਲ ਕੇ ਆਵੰਦਾ ਏ
ਆਉਂਦਾ ਡਿੱਗ ਪਿਆਚਰਨੀਂ ਸਤਿਗੁਰਾਂਦੀ ਰੋਇਰੋਇ ਕੇ ਹਾਲ ਸੁਨਾਵੰਦਾ ਏ
ਗੁਰਾਂ ਪੁਛਿਆ ਕੌਣ ਤੇ ਕਿਥੋਂ ਆਇਆ ਫੋਲ ਦੁਖੜੇ ਸਾਰੇ ਸੁਨਾਵੰਦਾ ਏ
ਮੈਂ ਤਾਂ ਪਤਿਤ ਹੋ ਗਿਆ ਕਰਤਾਰਸਿੰਘਾ ਲਾ ਲਵੋ ਚਰਨੀਂ ਘਿਘਆਵੰਦਾ ਏ

ਤਥਾ

ਜੰਗ ਭੜਕਿਆ ਸੀ ਇਕ ਦਿਨ ਆਕੇ ਡਿੱਗਾ ਘੋੜਯੋਂ ਕਰਮ ਹਾਰਗਏ ਗੁਰ ਜੀ
ਮੈਂ ਬੇਹੋਸ਼ ਪਿਆ ਕਿਸੇ ਚੁਕਿਆ ਨ ਵੈਰੀ ਕਰ ਲੈ ਗਏ ਗ੍ਰਿਫਤਾਰ ਗੁਰ ਜੀ
ਮੈਨੂੰ ਜਾ ਡੇਰੇ ਮੁਸਲਮਾਨ ਕੀਤਾ ਕੀਤੀ ਸੁਨਤ ਕੇਸ ਉਤਾਰ ਗੁਰ ਜੀ
ਜਬਰੀ ਗਊ ਦਾ ਮਾਸ ਖੁਲਾਇ ਦਿਤਾ ਮੈਨੂੰ ਬਹੁਤ ਕੀਤਾ ਦੁਖਯਾਰ ਗੁਰ ਜੀ

---

*ਸਤਿਗੁਰਾਂ ਨੇ ਖੁਸ਼ਹੋ ਕੇ ਭਾਈ ਘਨਈਏ ਨੂੰ ਲਹਿੰਦੇ ਦੇਸ ਦੀ ਸਿਖੀ ਬਖਸ਼ੀ ਅੱਜ ਓਸ ਦੀ ਸੰਪ੍ਰਦ ਦੇ ਪਰੇਮੀ ਸੇਵਾ ਪੰਥੀ ਸਦਾਂਦੇ ਹਨ।

ਲਗਾ ਦਾਉ ਮੈਂ ਜਾਨ ਬਚਾ ਆਇਆ ਕੂਕਰ ਦਰ ਦਾ ਲਵੇ ਸੰਭਾਰ ਗੁਰ ਜੀ
ਸੰਗ †ਤੁਰਕਨੀਦਾਦੱਸ ਕੀਤਾ ਕਿ ਨ ਕਹਿੰਦਾ ਨਹੀਂ ਮੇਰੇ ਬਖਸ਼ਨਹਾਰ ਗੁਰ ਜੀ
ਰਾਮ ਸਿੰਘ ਤੂੰ ਨਹੀਂ ਮੁਸਲਮਾਨ ਹੋਇਆ ਗਲ ਨਾਲ,ਲਾਲੈਣਦਾਤਾਰ ਗੁਰ ਜੀ
ਜੋ ਕੁਝ ਸ਼ਰਾ ਕੀਤੀ ਬਦੋ ਬਦੀ ਕੀਤੀ ਬੇ ਕਸੂਰ ਤੂੰ ਕਹਿਣ ਉਚਾਰ ਗੁਰ ਜੀ
ਓਹਨਾਂ ਅੰਮ੍ਰਿਤ ਛਕਾਇ ਕੇਤਯਾਰ ਕੀਤਾ ਕੀਤਾ ਸਿੱਖਨੂੰ ਭਰਮਤੋਂ ਪਾਰ ਗੁਰ ਜੀ
ਗਏ ਘਰ ਨੂੰ ਉਠ ਕਰਤਾਰ ਸਿੰਘਾ ਸਿਖਾਂ ਸੇਵਕਾਂ ਦੇ ਤਾਰਨ ਹਾਰ ਗੁਰ ਜੀ

ਆਨੰਦ ਪੁਰ ਵਿਚ ਅੱਨ ਪੱਠੇ ਦੀ ਥੁੜ

ਜੰਗ ਦੋ ਕੁ ਸਾਲ ਤੋਂ ਰਹੇ ਜਾਰੀ ਖਰਚ ਬਹੁਤ ਹੋਯਾ ਬਾਹਰੋਂ ਆਯਾ ਨ
ਛੇ ਮਹੀਨਿਆਂ ਤੋਂ ਹੁਣ ਪਿਆ ਘੇਰਾ ਰਾਹ ਰੁਕ ਗਏ ਕਿਸੇ ਪੁਛਾਇਆ ਨ
ਅੰਦਰ ਕਿਨੇ ਕੁ ਜਮ੍ਹਾਂ ਜਖੀਰੇ ਹੈਸਨ ਅੰਤ ਮੁਕ ਗਏ ਝੱਟ ਲੰਘਾਇਆ ਨ
ਬਾਹਰੋਂ ਕਦੇ ਜੇਕਰਸਿੰਘ ਕਰਨ ਹੀਲਾ ਘੇਰੇ ਜਾਂਦੇ ਅੰਦਰ ਆਉਣਾਪਾਇਆ ਨ
ਪਈ ਅੱਨ ਤੇ ਪਠੇ ਦੀ ਥੁੜ ਭਾਰੀ ਆ ਜਖੀਰੇ ਨੇ ਸਾਥ ਨਿਭਾਇਆ ਨ
ਬਾਹਿਰ ਸ਼ਾਹੀ ਇਮਦਾਦ ਕਰਤਾਰ ਸਿੰਘਾ ਕੋਈ ਸਾਜ਼ ਸਾਮਾਨ ਘਟਾਇਆ ਨ

ਸਿੰਘਾਂ ਦੇ ਹੀਲੇ

ਇਹ ਗ਼ਲ ਸਾਰੇ ਸਿੰਘਾਂ ਵਿਚ ਫੈਲੀ ਥੁੜ ਪਈ ਹਰ ਇਕ ਸਾਮਾਮ ਦੀ ਏ
ਗੱਲਾ ਮੁਕ ਗਿਆ ਪਠਾ ਖਤਮ ਹੋਇਆ ਆਸ ਕਿਧਰੋਂ ਨਹੀਂ ਪੁਚਾਨ ਦੀ ਏ
ਨਿਕਲ ਰਾਤ ਦਿਨੇ ਕਹੀਆਂ ਕਰ ਜਾਂਦੇ ਨ ਪ੍ਰਵਾਹ ਰਖੀ ਜਿੰਦ ਜਾਨ ਦੀ ਏ
ਇਕ ਧਿਰ ਭੁਖ਼ੇ ਕਰਤਾਰ ਸਿੰਘਾ ਤਰਫ਼ ਦੂਸਰੀ ਕਾਰ ਘਮਸਾਨ ਦੀ ਏ

ਤਥਾ

ਕਈ ਵਾਰ ਲੋਹ ਗੜ੍ਹ ਤੋਂ ਨਿਕਲ ਕੇ ਜੀ ਸ਼ੇਰ ਸਿੰਘ ਹੋਰੀਂ ਛਾਪੇ ਮਾਰ ਲੁਟਣ
ਸਿਰ ਧਰ ਕੇ ਤਲੀ ਤੇ ਬੀਰ ਬਾਂਕੇ ਸ਼ਾਹੀ ਫੌਜ ਦੇ ਜਾਇ ਬਾਜ਼ਾਰ ਲੁਟਣ
ਕਈ ਵਾਰ ਜਾ ਪੈਣ ਪਹਾੜੀਆਂ ਤੇ ਦੂਰ ਚੜ੍ਹ ਕਹਿਲੂਰ ਦੀ ਧਾਰ ਲੁਟਣ
ਦਿਨ ਦੀਹਵੀਂ ਜਾਪੈਣ ਕਰਤਾਰਸਿੰਘਾਰਾਸ਼ਨ ਵੈਰੀਆਂ ਦੇ ਜ਼ੋਰ ਤਲਵਾਰ ਲੁਟਣ

ਵਾਕ ਕਵੀ

ਹੌਲੀ ਹੌਲੀ ਇਵੇਂ ਬੀਰ ਘਟਦੇ ਗਏ ਨਾਲ ਨਾਲ ਹੀ ਸਭ ਸਾਮਾਨ ਘਟਿਆ

† ਕੇਸ ਕਤਲ ਕਰਨੇ, ਸੁਨੱਤ ਕਰਨੀ ਯਾ ਗੌ ਮਾਸ ਖੁਲਾ ਦੇਣਾ ਇਹ ਜਬਰੀ ਦਾ ਕੰਮ ਸੀ, ਪਰੰਤੂ ਇਸਤ੍ਰੀ ਗਮਨ ਕਰਨਾ ਮਨ ਦੀ ਮੰਦੀ ਖਾਹਿਸ਼ ਦਾ ਕੰਮ ਸੀ ਇਸੇ ਕਰਕੇ ਸਤਿਗੁਰਾਂ ਨੇ ਇਹ ਪ੍ਰਸ਼ਨ ਕੀਤਾ ਸੀ ਕਿ ਦੇਖੀਏ ਸਿਖ ਦਾ ਅੰਦਰੋਂ ਮਨ ਤੇ ਨਹੀਂ ਸੀ ਡੋਲਿਆ।

ਖਾਣਾ ਰਿਹਾ ਇਕ ਪਾਸੇ ਕਰਤਾਰ ਸਿੰਘਾ ਤੰਗ ਜੀਵ ਜੰਤੂ ਬਿਨਾਂ*ਨੀਰ ਹੋ ਗਏ

ਤਬਾ

ਜਿਹੜੇ ਨਾਮ ਦੇ ਰਸੀਏ ਸਿੰਘ ਹੈਸਨ ਉਹਤਾਂ ਨਾਮ ਵਿਚ ਸੁਰਤਟਿਕਾਈ ਫਿਰਦੇ
ਬਾਕੀ ਸੂਰਮੇ ਆਂਦਰਾਂ ਭੁਖੀਆਂ ਨੂੰ ਕਮਰ ਕਸਿਆਂ ਨਾਲ ਬਚਾਈ ਫਿਰਦੇ
ਚੱਮ ਸੁਕ ਗਏ ਹਡ ਨਿਕਲ ਆਏ ਬਾਕੀ ਐਵੇਂ ਕਲਬੂਤ ਉਠਾਈ ਫਿਰਦੇ
ਰਾਤ ਦਿਨ ਦਾ ਜਾਗਣਾ ਮੋਰਚੀਂ ਬਹਿ ਨੀਂਦ ਭੁਖ ਪਯਾਸ ਸਹਾਈ ਫਿਰਦੇ
ਭਾਰਾ ਸਿਰ ਤੇ ਬਾਹਰ ਗਨੀਮ ਬੈਠਾ ਅੰਦਰ ਸਭ ਸਾਮਾਨ ਮੁਕਾਈ ਫਿਰਦੇ
ਇਕ ਗੁਰਾਂ ਦੀ ਆਸ ਕਰਤਾਰ ਸਿੰਘਾ ਆਸਾਂ ਸਾਰੀਆਂ ਹੋਰ ਚੁਕਾਈ ਫਿਰਦੇ

ਤਬਾ

ਇਕਦਿਨ ਸਤਿਗੁਰੂ ਜੀ ਬਾਹਰ ਨਿਕਲੇ ਡਿਠੇ ਸਾਜ਼ ਉਦਾਸੀ ਦੇ ਛਾਇ ਹੋਏ
ਬਿਨ੍ਹਾਂ ਪਤਿਆਂ ਫੱਲਾਂ ਦਰਖਤ ਰਹਿ ਗਏ ਖਾ ਖਾ ਕੇ ਸਿੰਘਾਂ ਮੁਕਾਇ ਹੋਏ
ਗਏ ਵਿਚ ਤਬੇਲੇ ਦੇ ਘੋੜੇ ਹਾਥੀ ਮਾਰ ਭੁਖ ਨੇ ਸਭ ਸੁਕਾਇ ਹੋਏ
ਸ਼ਹਿਰ ਪਿਆ ਖਾਲੀ† ਕਿਤੇ ਰੌਣਕਾਂ ਨ ਘਰਾਂ ਹਟਾਂ ਨੂੰ ਜੰਦਰੇ ਲਾਇ ਹੋਏ
ਥਾਂ ਥਾਂ ਡਿਠਾ ਸਿੰਘਾ ਤਈਂ ਫਿਰਕੇ ਤਾਜ਼ਾ ਕੋਈ ਮ ਸਭ ਕੁਮਲਾਇ ਹੋਏ
ਪਾਈ ਭੁਖ ਪੁਕਾਰ ਕਰਤਾਰ ਸਿੰਘਾ ਸਾਰੇ ਜੀਵ ਮੂੰਹ ਮੌਤ ਦੇ ਆਇ ਹੋਏ

ਸਾਹਿਬ ਰਾਮ ਕੌਰ ਜੀ

ਲਿਖਿਆ ਆਪਭਾਈਗੁਰਬਖਸ਼ਸਿੰਘਜੀ ਓਹਨੀਂਦਿਨੀਂ ਰਾਸਦਾਸ ਤੋਂਆਯਾ ਮੈਂ
ਓਸ ਫੌਜ ਪਹਿਰੇ ਪਾਸੋਂ ਕਿਸੇ ਹੀਲੇ ਲੰਘ ਸਾਹਿਬਾਂ ਦਾ ਦਰਸ ਪਾਯਾ ਮੈਂ
ਸਿੰਘਾਂ ਭੁਖ ਦੀ ਬਹੁਤ ਫਰਯਾਦ ਕੀਤੀ ਸਤਿਗੁਰਾਂ ਨੂੰ ਜਾਇ ਸੁਨਾਯਾ ਮੈਂ
ਲੰਗਰ ਹੋਯਾ ਅਠ ਪਹਿਰਾ ਕਰਤਾਰ ਸਿੰਘਾ ਏਸ ਦਸ਼ਾ ਨੂੰ ਵੇਖ ਘਬਰਾਯਾ ਮੈਂ

ਵਾਕ ਕਵੀ

ਇਕ ਛੋਲਿਆ ਦਾ ਕੋਠਾ ਰਹਿ ਗਿਆ ਸੀ ਓਹ ਇਤਨਾ ਝਟ ਲਘਾਂਦਾਕਦ ਤਕ
ਕਈ ਸੌ ਸੀ ਆਦਮੀ ਖਾਣ ਵਾਲਾ ਉਹ ਮਾਹ ਦੋ ਮਾਹ ਟਪਾਂਦਾ ਕਦ ਤਕ

---

*ਕਹਿਲੂਰ ਦੀ ਦੂਣ ਵਲੋਂ ਆਨੰਦਪੁਰ ਸਾਹਿਬ ਪਾਸ ਇਕ ਪਾਣੀ ਦਾ ਨਾਲਾ ਆਉਂਦਾਂ ਸੀ। ਅਜਮੇਰ ਚੰਦ ਹੋਰਾਂ ਉਹ ਭੀ ਉਪਰੋਂ ਬੰਦ ਕਰ ਲਿਆ, ਜਿਸ ਕਰਕੇ ਬਾਉਲੀ ਅਤੇ ਖੂਹਾਂ ਦਾ ਪਾਣੀ ਸਭਨਾਂ ਲਈ ਕਾਫੀ ਨਹੀਂ ਸੀ ਸਿੰਘਾਂ ਦੇ ਪਾਣੀ ਦੀ ਫਰਯਾਦ ਕਰਨ ਤੇ ਆਗਿਆ ਕੀਤੀ ਕਿ ਸਾਡਾ ਤੀਰ ਇਕ ਸਿੰਘ ਲੈ ਜਾਵੇ ਤੇ ਸਤਲੁਜ ਦੇ ਕੰਢੇ ਤੋਂ ਲਕੀਰ ਖਿੱਚੀ ਆਵੇ ਪਾਣੀ ਪਿਛੇ ਪਿਛੇ ਚਲਿਆ ਆਵੇਗਾ ਸਿੰਘਾਂ ਨੇ ਏਸੇ ਤਰ੍ਹਾ ਕੀਤਾ ਸਤਲੁਜ ਦੇ ਪਰਵਾਹ ਵਿਚੋਂ ਇਕ ਨਾਲਾ ਫੁਟ ਕੇ ਸਿੰਘ ਦੇ ਪਿਛੇ ਲਗ ਟੁਰਿਆ ਓਸ ਨਾਲੇ ਦਾ ਨਾਮ ਸਤਿਗੁਰਾਂ ਨੇ ਹਮੈਤੀ ਨਾਲਾ ਰੱਖ ਦਿਤਾ ਜੋ ਹੁਣ ਏਸੇ ਨਾਮ ਨਾਲ ਸਦੀ ਦਾ ਹੈ।

†ਝਲੀ ਫਿਰਦੇ।

ਬਿਨਾ ਖਾਧਿਆ ਲੰਘਦਾ ਝੱਟ ਨ ਸੀ ਇਹ ਸਰੀਰ ਇਹ ਚਾਲ ਨਬਾਂਹਦਾ ਕਦਤਕ
ਸਿੰਘ ਹੋਣ ਹੈਰਾਨ ਕਰਤਾਰ ਸਿੰਘਾ ਵੇਖੋ ਗੁਰੂ ਇਹ ਚਾਲ ਚਲਾਂਦਾ ਕਦ ਤਕ

ਸਿੰਘਾਂ ਨੇ ਮਾਤਾ ਜੀ ਪਾਸ ਪੁਕਾਰ ਕਰਨੀ

ਮਾਰ ਮਾਰ ਛਾਪੇ ਸਿੰਘ ਬਹੁਤ ਮਰ ਗਏ ਅੰਤ ਹੋਇ ਕਠੇ ਜਾਿ ਪਾਸ ਮਾਤਾ
ਦੁਖ ਭੁਖ ਦੇ ਰੋ ਸੁਨਾਇ ਸਾਰੇ ਕਹਿੰਦੇ ਤੁਸੀਂ ਹੀ ਕਰੋ ਕਿਆਸ ਮਾਤਾ
ਵੇਖੋ ਨਿਕਲ ਆਏ ਹੱਡ ਸਾਰਿਆਂ ਦੇ ਰਿਹਾ ਪਿੰਡਿਆਂ ਤੇ ਨਹੀਂ ਮਾਸ ਮਾਤਾ
ਆਖੋ ਸਾਹਿਬਾਂ ਨੂੰ ਕਿਲ੍ਹਾ ਛਡ ਦੇਵਨ ਕਰ ਲੈਣ ਜੰਗਲ ਦੇਸ ਵਾਸ ਮਾਤਾ
ਯਾਂ ਆਗਿਆ ਦੇਣ ਮੈਦਾਨ ਅੰਦਰ ਕਰ ਮਰੀਏ ਵੈਰੀ ਦਾ ਨਾਸ ਮਾਤਾ
ਦੁਖ ਭੁਖਦਾ ਬੁਰਾ ਕਰਤਾਰ ਸਿੰਘਾ ਅੰਨ ਆਉਣ ਦੀ ਕਿਤੋਂ ਨਹੀਂ ਆਸ ਮਾਤਾ

ਮਾਤਾ ਜੀ ਨੇ ਸਤਿਗੁਰਾਂ ਪਾਸ ਬੇਨਤੀ ਕਰਨੀ

ਮਾਤਾ ਸਤਿਗੁਰਾਂ ਦੇ ਪਾਸ ਤਾੜ ਵੇਲਾ ਬੈਠ ਸਿੰਘਾਂ ਦਾ ਹਾਲ ਸੁਨਾਵੰਦੀ ਏ
ਦੁਖ ਭੁਖ ਦਾ ਭਾਗ ਜੀ ਬੁਰਾ ਸਭ ਤੋਂ ਇਹ ਝੱਲੀ ਤਕਲੀਫ ਨ ਜਾਵੰਦੀ ਏ
ਯਾਂ ਤਾਂ ਕਰੋ ਹੀਲਾ ਯਾਂ ਹੁਣ ਨਿਕਲ ਚਲੋ ਕਰੋ ਜਿਹੜੀ ਦੋਹਾਂ ਵਿਚੋਂ ਭਾਵੰਦੀ ਏ
ਮਾਰੇ ਸਿੰਘ ਨ ਭੁਖੇ ਕਰਤਾਰ ਸਿੰਘਾ ਹਾਨ ਲਾਭ ਬਹੁਤੇ ਸਮਝਾਵੰਦੀ ਏ

ਸਾਹਿਬਾਂ ਨੇ ਮਾਤਾ ਜੀ ਨੂੰ ਧੀਰਜ ਦੇਣੀ

ਮਾਤਾ ਖ਼ੇਲ ਕਰਤਾਰ ਦੇ ਏਸੇ ਤਰ੍ਹਾਂ ਹੁਕਮ ਮੈਥੋਂ ਮਿਟਾਇ ਉਹ ਜਾਵੰਦੇ ਨਹੀਂ
ਜਿਵੇਂ ਹੁਕਮ ਓਹਦੇ ਉਹੋ ਕਰ ਰਿਹਾ ਹਾਂ ਕਿਸੇ ਤਰਾਂ ਪ੍ਰਤਾਇ ਉਹ ਜਾਵੰਦੇ ਨਹੀਂ
ਥੋੜੇ ਦਿਨ ਰਹਿ ਗਏ ਸੂਬੇ ਉਠ ਜਾਵਨ ਬਦੋ ਬਦੀ ਉਠਾਇ ਉਹ ਜਾਵੰਦੇ ਨਹੀਂ
ਮਾਤਾ ਦੁਖੀ ਹੋਗਈ ਕਰਤਾਰ ਸਿੰਘਾ ਭੁਖੇ ਸਿੰਘ ਸਮਝਾਇ ਉਹ ਜਾਵੰਦੇ ਨਹੀਂ

ਸ਼ਾਹੀ ਫੌਜਾਂ ਦਾ ਹਾਲ

ਓਧਰ ਮੋਰਚੇ ਲਗੇ ਨੂੰ ਚਿਰ ਹੋਇਆ ਦਿਲੋਂ ਸੂਬੇ ਭੀ ਡਾਢੇ ਲਾਚਾਰ ਸਾਰੇ
ਬਾਲ ਬਚੇ ਤੋਂ ਵਿਛੜੇ ਦੁਖੀ ਹੋਏ ਪਿਛੇ ਰੋਵੰਦੇ ਲੋਕ ਪਰਿਵਾਰ ਸਾਰੇ
ਮਰ ਗਏ ਸਨਬੰਧੀ ਤੇ ਸਾਕ ਬਹੁਤੇ ਦੁਖੀ ਪੈਦਲ ਅਤੇ ਅਸਵਾਰ ਸਾਰੇ
ਰਾਤ ਦਿਨ ਦੇ ਕਸ਼ਟ, ਨ ਸੁਖ ਕੋਈ ਹੋਵੇ ਝਬਦੇ ਚਾਹੁਨ ਛੁਟਕਾਰ ਸਾਰੇ
ਬਧੇ ਬਾਦਸ਼ਾਹੀ ਹੁਕਮ ਵਿਚ ਬੈਠੇ ਰਹਿਣਾ ਚਾਹੁੰਦੇ ਨ ਪਲ ਚਾਰ ਸਾਰੇ
ਸਾਹੀ ਧਮਕੀਆਂ ਆਉਂਦੀਆਂ ਰੋਜ਼ ਪਿਛੋਂ ਕਿਉਂ ਬੈਠ ਰਹੇ ਤੁਸੀਂ ਬੇਕਾਰ ਸਾਰੇ
ਕਿਸੇ ਪਾਸਿਓਂ ਛੁਟਦੀ ਜਾਨ ਨ ਸੀ ਰਹੇ ਦੁਖਾਂ ਤੇ ਦੁਖ ਸਹਾਰ ਸਾਰੇ
ਪੱਜ ਢੂੰਡਦੇ ਕੋਈ ਕਰਤਾਰ ਸਿੰਘਾ ਹਰ ਪਾਸਯੋਂ ਹੋਇ ਬੇਜ਼ਾਰ ਸਾਰੇ

### ਰਾਜਿਆਂ ਦੀ ਦੁਰਦਸ਼ਾ

ਲਸ਼ਕਰ ਉਤਰੇ ਬੇਸ਼ੁਮਾਰ ਹੈ ਸਨ ਦੇਸ ਓਹਨਾਂ ਨੇ ਕਰ ਵੈਰਾਨ ਛਡਿਆ
ਫੌਜੀ ਲੋਕ ਫਿਰਦੇ ਦੂਰ ਦੂਰ ਤੋੜੀ ਖਾਣ ਪੀਣ ਦਾ ਕੋਈ ਨ ਸਾਮਾਨ ਛਡਿਆ
ਗਊ, ਭੈਂਸ ਕਿਧਰੇ ਭੇਡ ਬੱਕਰੀ ਦਾ ਪਿੰਡਾਂ ਵਿਚ ਨ ਓਹਨਾਂ ਨਸ਼ਾਨ ਛਡਿਆ
ਧੀਆਂ ਭੈਣਾਂ ਦੀ ਆਬਰੂ ਰੋਜ਼ ਲਾਹੁੰਦੇ ਛੋਟਾ ਮੋਟਾ ਕੋਈ ਨ ਖਾਨਦਾਨ ਛਡਿਆ
ਜੋ ਲਭਦਾ ਲੁਟ ਕੇ ਲੈ ਆਉਂਦੇ ਕਰ ਗਿਰਦ ਨਿਵਾਹ ਹੈਰਾਨ ਛਡਿਆ
ਫੌਜਾਂ ਵਿਚ ਲੜਾਈ ਦੇ ਮਰ ਗਈਆਂ ਮਾਰ, ਸਿੰਘਾਂ ਭੀ ਕੋਈ ਨ ਸ਼ਾਨ ਛਡਿਆ
ਬਹੁਤਾ ਓਹਨਾ ਦੀ ਮੋਰਚੀਂ ਜ਼ੋਰ ਰਿਹਾ ਲੜਨ ਜੋਗਾ ਨ ਕੋਈ ਜਵਾਨ ਛਡਿਆ
ਰਾਜੇ ਦੁਖ਼ੀ ਹੋ ਰਹੇ ਕਰਤਾਂਰ ਸਿੰਘਾ ਪੈਸਾ ਅਫਸਰਾਂ ਨਾਹਿੰ ਪਛਾਨ ਛਡਿਆ

### ਰਾਜਿਆਂ ਤੇ ਸੂਬਿਆਂ ਦੀ ਸਲਾਹ

ਸਭ ਨੂੰ ਜਾਨ ਛੁਡਾਨ ਦੀ ਪਈ ਹੈ ਸੀ ਰਲ ਮਿਲ ਸਲਾਹ ਪਕਾਨ ਲਗੇ
ਜਿਵੇਂ ਛੱਡ ਜਾਵੇ ਗੁਰੂ ਕਿਲੇ ਤਾਈਂ ਹੀਲੇ ਸੋਚੇ, ਦਲੀਲਾਂ ਦੁੜਾਨ ਲਗੇ
ਇਕ ਵਾਰ ਕਿਲਯੋਂ ਬਾਹਰ ਨਿਕਲ ਜਾਵੇ ਪੁਜੇ ਫੇਰ ਕਰੀਏ, ਇਉਂ ਸੁਨਾਨ ਲਗੇ
ਕੋਈ ਦਾ ਲਾਈਏ ਕਰਤਾਰ ਸਿੰਘਾ ਕਰ ਬੇਈਮਾਨੀ, ਬੇਈਮਾਨ ਲਗੇ

### ਸਤਿਗੁਰਾਂ ਵਲ ਰਾਜਿਆਂ ਤੇ ਸੂਬਿਆਂ ਨੇ ਚਿਠੀ ਲਿਖਨੀ

ਚਿਠੀ ਲਿਖੀ ਇਕ ਬੈਠਕੇ ਸਾਰਿਆਂ ਨੇ ਐਵੇਂ ਜੰਗ ਕਰਨਾ ਹੁਣ ਚਾਹਿ ਕੋਈ ਨ
ਸਾਡੀ ਜਾਨ ਛੁਟੇ ਬਾਦਸ਼ਾਹ ਪਾਸੋਂ ਕਿਸੇ ਗੱਲ ਦੀ ਹੋਰ ਪਰਵਾਹਿ ਕੋਈ ਨ
ਇਕ ਵਾਰ ਕਿਲਾ ਖਾਲੀ ਕਰ ਜਾਵੇ ਧਨ ਮਾਲ ਲੈ ਜਾਉ, ਅਟਕਾਇ ਕੋਈ ਨ
ਫ਼ੇਰ ਆ ਵਸੋ ਭਾਵੇਂ ਥਾਂ ਇਸੇ ਜਗ੍ਹਾ ਆਪ ਦੀ ਪੈਰ ਜਮਾਇ ਕੋਈ ਨ
ਬਾਦਸ਼ਾਹ ਵਲੋਂ ਸਚੇ ਹੋ ਜਾਈਏ ਕੀਤੀ ਕਸਮ ਸੁਗੰਦ ਤੁੜਾਇ ਕੋਈ ਨ
ਸਾਥੋਂ ਮੰਗੋ ਇਮਦਾਦ ਕਰਤਾਰ ਸਿੰਘਾ ਝਟ ਭੇਜੀਏ ਵਿਘਨ ਆਪਾਇ ਕੋਈ ਨ

### ਏਸ ਚਿਠੀ ਦੇ ਆਉਣ ਤੇ ਕੁਝਕੁ ਸਿੰਘਾਂ ਦੀ ਬੇਸਬਰੀ

ਇਹ ਚਿਠੀ ਪੱਮਾ ਲੈਕੇ ਆਪ ਆਇਆ ਦਿਤੀ ਗੁਰਾਂ ਦੇ ਪਾਸ ਪੁਚਾਇ ਛੇਤੀ
ਝੱਟ ਖਬਰ ਹੋ ਗਈ ਵਿਚ ਖਾਲਸੇ ਦੇ ਇਕ ਦੂਜੇ ਤੋਂ ਸੁਣ ਸੁਣਾਇ ਛੇਤੀ
ਕਠੇ ਹੋ ਗਏ ਸਿੰਘ ਪਾਸ ਮਾਤਾ ਦਿਤਾ ਚਿਠੀ ਦਾ ਹਾਲ ਲਖਾਇ ਛੇਤੀ
ਮਾਤਾ ਸਾਹਿਬਾਂ ਨੂੰ ਆਪ ਕਹੋ ਜਾ ਕੇ ਮੰਨ ਜਾਣ ਹੁਣ ਜ਼ਿਦ ਗਵਾਇ ਛੇਤੀ
ਚਲੋ, ਨਿਕਲ ਚਲੋ ਕਿਲਾ ਛਡ ਕੇ ਜੀ ਸਭ ਮਾਲ ਅਸਬਾਬ ਲਦਾਇ ਛੇਤੀ
ਇਸ ਵੇਲੇ ਤਾਂ ਸਭ ਕੁਝ ਮੰਨਦੇ ਓਹ ਇਸ ਚਿਠੀ ਦਾ ਲਾਭ ਉਠਾਇ ਛੇਤੀ
ਨਿਕਲ ਚਲੀਏ ਮਾਲਵੇ ਵਲ ਸਾਰੇ ਭਾਰੇ ਘੇਰਿਓਂ ਜਿੰਦ ਬਚਾਇ ਛੇਤੀ

ਜੇ ਇਹ ਹਥੋਂ, ਵੇਲਾ ਖੁੰਝ ਗਿਆ ਮੌਤ ਜਾਇਗੀ ਸਭ ਨੂੰ ਖਾਇ ਛੇਤੀ
ਚਲੋ ਜਿੰਦ ਬਚਾ ਦਿਹੋ ਸਾਰਿਆਂ ਦੀ ਸਤਿਗੁਰਾਂ ਤਈਂ ਸਮਝਾਇ ਛੇਤੀ
ਆਖੇ ਸਿੰਘਾਂ ਦੇ ਲਗ ਕਰਤਾਰ ਸਿੰਘਾ ਮਾਤਾ ਸਤਿਗੁਰਾਂ ਦੇ ਪਾਸ ਜਾਇ ਛੇਤੀ

ਮਾਤਾ ਜੀ ਦੀ ਸਤਿਗੁਰਾਂ ਨਾਲ ਗੱਲ ਬਾਤ

ਮਾਤਾ ਸਾਹਿਬ ਜੀ ਤੇ ਕੁਝ ਸਿੰਘ ਮੁਖੀਏ ਸਤਿਗੁਰੂ ਜੀ ਦੇ ਪਾਸ ਜਾਵੰਦੇ ਨੇ
ਚਿੱਠੀ ਸੁਣਿਆਂ ਆਈ ਹੈ ਸੂਬਿਆਂ ਦੀ ਜੇ ਉਹ ਕਿਲਾ ਛੁਡਾਂਵਨਾ ਚਾਹਵੰਦੇ ਨੇ
ਚਲੋ ਛਡ ਚਲੋ ਇਹਨਾਂ ਝੇੜਿਆਂ ਨੂੰ ਮਾਤਾ ਜੀ ਬਹੁਤਾ ਜ਼ੋਰ ਪਾਵੰਦੇ ਨੇ
ਮੁਕਾ ਅੱਨ ਦਾਣਾ ਕੁਝ ਪਾਸ ਹੈ ਨਹੀਂ ਭੁਖੇ ਸਿੰਘ ਪਏ ਦੁਖ ਉਠਾਵੰਦੇ ਨੇ
ਇਹਨਾਂ ਸਿੰਘਾਂ ਦੀ ਜਿੰਦ ਤੇ ਤਰਸ ਖਾਵੋ ਰੋ ਮਾਤਾ ਜੀ ਨੀਰ ਵਹਾਵੰਦੇ ਨੇ
ਸ੍ਰੀ ਮੁਖ ਦੇ ਵਿਚੋਂ ਕਰਤਾਰ ਸਿੰਘਾ ਗੁਰੂ ਸਹਿਜ ਸੁਭਾਵ ਸੁਣਾਵੰਦੇ ਨੇ

ਤਥਾ

ਅਗੇ ਕਈ ਵਾਰ ਤੁਸੀਂ ਵੇਖ ਚੁਕੇ ਇਹ ਪਹਾੜੀਏ ਬੇਈਮਾਨ ਸਾਰੇ
ਕਸਮ ਇਹਨਾ ਦੀ ਤੇ ਇਤਬਾਰ ਕਾਹਦਾ ਪੱਥਰ ਪੂਜ ਇਹ ਪੱਥਰ ਸਮਾਨ ਸਾਰੇ
ਬਾਦਸ਼ਾਹ ਦੇ ਆਇ ਪਰੇਰੇ ਹੋਇ ਦੂਜੀ ਤਰਫ ਸੂਬੇ ਮੁਸਲਮਾਨ ਸਾਰੇ
ਸਾਨੂੰ ਇਹਨਾਂ ਉਤੇ ਇਤਬਾਰ ਨਹੀਂ ਤੋੜ ਕਸਮਾਂ ਦਗਾ ਕਮਾਨ ਸਾਰੇ
ਸਤਿਗੁਰੂ ਜੀ ਹਠ ਤੇ ਖੜੇ ਓਵੇਂ ਵੇਖ ਸਿੰਘ ਸੁਭਾਵ, ਘਬਰਾਨ ਸਾਰੇ
ਛਡੋ ਕਿਲਾ ਜਰੂਰ ਕਰਤਾਰ ਸਿੰਘਾ ਇਸੇ ਗੱਲ ਉਤੇ ਜ਼ੋਰ ਪਾਨ ਸਾਰੇ

ਵੈਰੀ ਦੀ ਅਜ਼ਮਾਇਸ਼ ਕਰਨ ਵਾਸਤੇ ਸਾਹਿਬਾਂ ਨੇ ਸੂਬਿਆਂ ਵਲ ਲਿਖਣਾ

ਗੁਰਾਂ ਸੋਚਿਆ ਸਿੰਘ ਅਧਾਰ ਹੋਇ ਇਹਨਾ ਤਈਂ ਪ੍ਰਤਖ ਦਿਖਾਯਾ ਜਾਵੇ
ਦਗਾ ਵੇਖ ਕੇ ਕਰਨ ਗੇ ਸਬਰ ਸਾਰੇ ਨਾਲੇ ਵੈਰੀਆਂ ਤਈਂ ਅਜ਼ਮਾਯਾ ਜਾਵੇ
ਓਸੇ ਵੇਲੇ ਪਮੇ ਤਾਈਂ ਸੱਦਲਿਆ ਕਿਹਾ ਕੱਲ੍ਹ ਥਾਂ, ਖਾਲੀ ਕਰਾਯਾ ਜਾਵੇ
ਬਾਹਰੋਂ ਭਾਰ ਬਰਦਾਰੀਆਂ ਭੇਜ ਦੇਵੋ ਸਭ ਮਾਲ ਅਸਬਾਬ ਲਦਾਯਾ ਜਾਵੇ
ਤੁਹਾਡੀ ਕਸਮ ਉਤੇ ਇਤਬਾਰ ਕਰ ਕੇ ਕਿਲ੍ਹਾ ਆਨੰਦ ਗੜ੍ਹ ਤਜਾਯਾ ਜਾਵੇ
ਜਿਧਰ ਕਰੇਗਾ ਜੀ ਕਰਤਾਰ ਸਿੰਘਾ ਚਲ ਜਾਵੀਏ ਨਹੀਂ ਅਟਕਾਯਾ ਜਾਵੇ

ਸੂਬਿਆਂ ਤੇ ਰਾਜਿਆਂ ਨੇ ਭਾਰ ਬਰਦਾਰੀ ਵਾਸਤੇ ਸੈਂਕੜੇ ਬੈਲ ਭੇਜ ਦੇਣੇ

ਪੱਮੇ ਜਾਇ ਕੇ ਦਸਯਾ ਰਾਜਿਆਂ ਨੂੰ ਸਤਿਗੁਰੂ ਹੋ ਪਿਆ ਤਯਾਰ ਛੇਤੀ
ਦਸ ਦਿਹੋ ਹੁਣ ਚੱਲ ਕੇ ਸੂਬਿਆਂ ਨੂੰ ਬੈਲ ਭੇਜ ਦੇਵੋ ਲੈ ਵਗਾਰ ਛੇਤੀ
ਖੁਸ਼ੀ ਨਾਲ ਅਜਮੇਰ ਨੇ ਸੂਬਿਆਂ ਨੂੰ ਜਾ ਕੇ ਦਸਿਆ ਨਾਲ ਹੰਕਾਰ ਛੇਤੀ
ਦਿਤੀ ਠਾਕੁਰਾਂ ਨੇ ਫਤੇਹ ਅੰਤ ਸਾਨੂੰ ਮੁਕਾ ਇਹ ਕੁਪੱਤ ਵਿਚਾਰ ਛੇਤੀ

ਬੈਲ ਫੜ ਕੇ ਸਾਰੇ ਲੁਬਾਣਿਆਂ ਦੇ ਦਿਤੇ ਪੂਰ ਆਨੰਦ ਵਿਚ ਵਾੜ ਛੇਤੀ
ਮਾਲ ਲੁਟਾਂ ਗੇ ਅੱਜ ਕਰਤਾਰ ਸਿੰਘਾ ਸਭ ਕੌਲ ਇਕਰਾਰ ਵਿਸਾਰ ਛੇਤੀ

ਸਤਿਗੁਰਾਂ ਦੀ ਰਾਜ ਨੀਤੀ

ਬੈਲ ਕਿਲੇ ਅੰਦਰ ਸਾਰੇ ਵਾੜ ਲਏ ਦਿਤੇ ਬਾਹਰ ਲੁਬਾਣੇ ਬੈਠਾਇ ਸਾਰੇ
ਕੁਝ ਯੋਧਿਆਂ ਤਈਂ ਬੁਲਾਇ ਕੇ ਜੀ ਗੁਝੇ ਭੇਦ ਦਿਤੇ ਸਮਝਾਇ ਸਾਰੇ
ਤੰਗ ਤੋਬਰੇ ਜੁਤੀਆਂ ਟੁਟੀਆਂ ਜੋ ਹੱਡ ਚੱਮ ਕਠੇ ਕਰਵਾਇ ਸਾਰੇ
ਭਾਂਡੇ ਭਜੇ ਟੁਟੇ ਰਸੇ ਕਾਠੀਆਂ ਦੇ ਗੋਹੇ ਲਿੱਦ ਦੇ ਢੇਰ ਮੰਗਵਾਇ ਸਾਰੇ
ਗੰਦ ਮੰਦ ਜੋ ਕਿਲੇ ਦੇ ਵਿਚ ਹੈਸੀ ਚੁਕ ਗੂਣਾਂ ਦੇ ਵਿਚ ਭਰਵਾਇ ਸਾਰੇ
ਚੰਗੀ ਤਰ੍ਹਾਂ ਛੱਟਾਂ ਸੀਊਂ ਦਿੱਤੀਆਂ ਉਹ ਯੋਧੇ ਬੈਲਾਂ ਤੇ ਦੇਣ ਲਦਵਾਇ ਸਾਰੇ
ਸਿੰਗੀ ਬੰਨ੍ਹ ਮਸਾਲਾਂ; ਦੋ ਦੋ ਜੀ ਦਿਤੇ ਅਗੇ ਲੁਬਾਣਿਆਂ ਝੱਟ ਲਾਇ ਸਾਰੇ
ਕਿਹਾ ਕੀਰਤ ਪੁਰ ਨੂੰ ਚਲੋ ਲੈ ਕੇ ਪਿਛੇ ਪਿਛੇ ਅਸੀਂ ਤੁਹਾਡੇ ਆਇ ਸਾਰੇ
ਤੋਪਾਂ ਤਿਆਰ ਕਰ ਰਖੀਆਂ ਕਿਲੇ ਉਤੇ ਸਿੰਘ ਮੋਰਚੀਂ ਤਯਾਰ ਬੈਠਾਇ ਸਾਰੇ
ਬੈਲ ਨਿਕਲੇ ਜਦੋਂ ਕਰਤਾਰ ਸਿੰਘਾ ਰਾਜੇ ਰਾਣੇ ਸੂਬੇ ਲਲਚਾਇ ਸਾਰੇ

ਸੂਬਿਆਂ ਤੇ ਰਾਜਿਆਂ ਨੇ ਭਾਰ ਬਰਦਾਰੀ ਲੁਟਣ ਦਾ ਹੁਕਮ ਦੇਣਾ

ਰਲ ਸਭਨਾ ਇਹੋ ਸਲਾਹ ਕੀਤੀ ਗੁਰਾਂ ਪਾਸ ਕਰੋੜਾਂ ਦਾ ਮਾਲ ਯਾਰੋ
ਹੀਰੇ ਮੋਤੀ ਜੁਵਾਹਿਰਾਂ ਅੰਤ ਕੋਈ ਨਾ ਸਭੋ ਕੁਝ ਲੈ ਚਲਿਆ ਨਾਲ ਯਾਰੋ
ਪਿਛੇ ਖਾਲੀ ਕਿਲਾ ਅਸੀਂ ਕਰਾਂਗੇ ਕੀਹ ਏਨੇ ਦੁਖ ਤਸੀਹੇ ਉਠਾਲ ਯਾਰੋ
ਸਭ ਕੁਝ ਲੌ ਲੁਟ ਕਰਤਾਰ ਸਿੰਘਾ ਦੌੜੋ ਧਰਮ ਈਮਾਨ ਨੂੰ ਗਾਲ ਯਾਰੋ

ਭਾਰ ਬਰਦਾਰੀ ਉਤੇ ਲੁਟ ਅਤੇ ਗੋਲਿਆਂ ਦੀ ਮਾਰ

ਬੈਲ ਕਿਲਯੋਂ ਆਇ ਸਨ ਬਾਹਰ ਅਜੇ ਵੈਰੀ ਚਾਰ ਚੁਫੇਰਯੋਂ ਆਨ ਪਏ
ਕਿਸੇ ਤਰਫ ਪਹਾੜੀਏ ਆਨ ਚਮੜੇ ਕਿਤੇ ਕਰ ਹੱਲਾ ਮੁਸਲਮਾਨ ਪਏ
ਖੋਹਾ ਖਾਂਹੀ ਮੱਚੀ ਭਾਰਾ ਸ਼ੋਰ ਪਿਆ ਆਪੋ ਵਿਚ ਹੀ ਜੰਗ ਮਦਾਨ ਪਏ
ਉਹ ਲੁਬਾਣੇ ਤਾਂ ਡਰਦੇ ਦੌੜ ਗਏ ਇਕ ਦੂਜੇ ਨੂੰ ਦੂਜੇ ਦਬਾਨ ਪਏ
ਮੌਕਾ ਤਾੜ ਉਤੋਂ ਤੋਪਾਂ ਛੁਟ ਪਈਆਂ ਛਡ ਮੋਰਚੇ ਆਨ ਜਵਾਨ ਪਏ
ਇਕ ਇਕ ਨੂੰ ਚਮੜੇ ਆਇ ਦਸ ਦਸ ਕੁਝ ਖੋਂਹਦੇ ਤੇ ਕੁਝ ਲੈ ਜਾਨ ਪਏ
ਮੁਸਲਮਾਨ ਚਾਹੁੰਦੇ ਸਭੋ ਅਸੀਂ ਖੜੀਏ ਤੇ ਪਹਾੜੀਏ ਦਿਲ ਲਲਚਾਨ ਪਏ
ਆਪੋ ਵਿਚ ਇਉਂ ਲੜ ਕੇ ਬਹੁਤ ਮਰ ਗਏ ਲਹਿ ਸਥਰ ਵਿਚ ਮੈਦਾਨ ਪਏ
ਗੋਲੇ ਗੋਲੀਆਂ ਦੀ ਮਾਰ ਪਈ ਭਾਰੀ ਡਿਗੇ ਸੈ ਇਨਸਾਨ ਹੈਵਾਨ ਪਏ

ਫਸੇ ਲੋਭ ਦੇ ਵਿਚ ਕਰਤਾਰ ਸਿੰਘਾ ਆਪੋ ਆਪਨੇ ਸਾਥੀ ਬੁਲਾਨ ਪਏ

ਛੱਟਾਂ ਖੋਲ੍ਹ ਕੇ ਸਭ ਨੇ ਸ਼ਰਮਿੰਦਿਆਂ ਹੋਣਾ

ਖੋਹ ਖਿੰਜ ਛੱਟਾਂ ਲੈ ਗੈ ਵਿਚ ਡੇਰੀਂ ਇਕ ਦੂਜੇ ਤੋਂ ਪਏ ਛੁਪਾਨ ਸਾਰੇ
ਧਨ ਬੇ ਸ਼ੁਮਾਰ ਹੈ ਹੱਥ ਆਇਆ ਖੁਸ਼ੀਆਂ ਆਪਨੇ ਥਾਂ ਮਨਾਨ ਸਾਰੇ
ਛੋਲਦਾਰੀਆਂ ਦੇ ਮੂੰਹ ਬੰਦ ਕਰ ਕਰ ਰਲ ਮਿਲ ਕੇ ਲੱਗੇ ਖੁਲ੍ਹਾਨ ਸਾਰੇ
ਜੋਕੁਝ ਵਿੱਚ ਸੀਓਹੋ ਹੀ ਨਿਕਲ ਆਨਾ ਸੀ ਥਾਉਂਥਾਈਂ ਪਾਜ਼ੀ ਸ਼ਰਮਾਨ ਸਾਰੇ
ਰਾਜਨੀਤ ਇਹ ਵੇਖ ਕੇ ਗੁਰੂ ਜੀ ਦੀ ਸੂਬੇ ਦਿਲਾਂ ਵਿੱਚ ਹੋਇ ਹੈਰਾਨ ਸਾਰੇ
ਆਯਾ ਹੱਥ ਨ ਕੁਝ ਕਰਤਾਰ ਸਿੰਘਾ ਸਾਬਤ ਹੋਏ ਅਸੀਂ ਬੇਈਮਾਨ ਸਾਰੇ

ਇਸ ਹਾਦਸੇ ਨੂੰ ਵੇਖ ਕੇ ਸਿੰਘਾਂ ਨੂੰ ਕੁਝ ਧੀਰਜ ਹੋ ਜਾਣਾ

ਬੇਈਮਾਨੀ ਇਹ ਵੇਖ ਕੇ ਵੈਰੀਆਂ ਦੀ ਸਿੰਘ ਫੇਰ ਕੁਝ ਹੌਸਲਾ ਧਾਰ ਬੈਠੇ
ਸਤਿਗੁਰੂ ਜੋ ਆਖਦੇ ਸੱਚ ਓਹੋ ਨਿਕਲ ਚੱਲੋ ਦਾ ਹਠ, ਵਿਸਾਰ ਬੈਠੇ
ਦਗਾ ਵੈਰੀਆਂ ਨੇ ਕਰਨਾ ਹਰ ਹੀਲੇ ਘੇਰਾ ਚੌਹ ਪਾਸੀਂ ਜਿਹੜੇ ਡਾਰ ਬੈਠੇ
ਕੁਝ ਦਿਨਾਂ ਦੇ ਲਈ ਕਰਤਾਰ ਸਿੰਘਾ ਸਿੰਘ ਫੇਰ ਕੁਝ ਹੋ ਹੁਸ਼ਯਾਰ ਬੈਠੇ

ਸਤਿਗੁਰਾਂ ਨੇ ਸਿੰਘਾਂ ਨਾਲ ਬਚਨ ਕਰਨੇ

ਲੱਗਾ ਦਿਨੇ ਦੀਵਾਨ ਤੇ ਸਿੰਘ ਆਏ ਗੁਰ ਆਖਦੇ ਹੁਣ ਸੁਨਾਉ ਸਿੰਘੋ
ਵੇਖੇ ਧਰਮ ਈਮਾਨ ਜੋ ਵੈਰੀਆਂ ਦੇ ਨਹੀਂ ਪ੍ਰਤੀਤ ਤੇ ਹੋਰ ਅਜਮਾਉ ਸਿੰਘੋ
ਨਹੀਂ ਕਦੇ*ਵਿਸਾਹ ਪਹਾੜੀਆਂ ਦਾ ਨਿਸਚਾ ਤੁਰਕ ਤੇ ਨਹੀਂ ਰਖਾਉ ਸਿੰਘੋ
ਦੱਸੋ ਨਿਕਲ ਜਾਂਦੇ ਕਿਲ੍ਹਾ ਛੱਡ ਜੇ ਕਰ ਫੇਰ ਹੋਵੰਦਾ ਕਿਵੇਂ ਬਚਾਉ ਸਿੰਘੋ
ਤੁਹਾਡਾ ਤਪ ਪੂਰਾ ਹੁਣ ਹੋ ਗਿਆ ਏ ਕੁਝ ਦਿਨ ਦੁਖ ਹੋਰ ਉਠਾਉ ਸਿੰਘੋ
ਏਸ ਘਾਲ ਦੇ ਬਦਲੇ ਦੇਸ ਅੰਦਰ ਸੁਖ ਰਾਜ ਪ੍ਰਤਾਪ ਦੇ ਪਾਉ ਸਿੰਘੋ
ਉੱਠ ਜਾਣ ਵੈਰੀ ਕੁਝ ਦਿਨਾਂ ਤੋੜੀ ਫੇਰ ਮਨ ਭਾਉਂਦੇ ਖਾਣੇ ਖਾਉ ਸਿੰਘੋ
ਤੁਹਾਡੇ ਲੱਈ ਸਭ ਕੁਝ ਕਰਤਾਰ ਸਿੰਘਾ ਕਰ ਰਿਹਾ ਮੈਂ ਭਲੇ ਉਕਾਉ ਸਿੰਘੋ

ਸੂਬਿਆਂ ਨੇ ਬਾਦਸ਼ਾਹੀ †ਲਿਖਤ ਮੰਗਵਾ ਕੇ ਸਤਿਗੁਰਾਂ ਪਾਸ ਭੇਜਣੀ

ਖ਼ਵਾਜਾਖ਼ਿਜਰ ਮਲੇਰੀਆਗਿਆ ਹੋਇਆ ਬਾਦਸ਼ਾਹਦੀਲਿਖਤ ਲਿਆਇਆ ਜੀ

---

*ਤੁਰਕ ਪਹਾੜੀ ਪਰ ਵਿਸਵਾਸ। ਧਰੈ ਨ ਮਮ ਸਿੱਖ ਜੋ ਮਤ ਰਾਸ। [ਸੂ: ਪ੍ਰਕਾਸ਼]

†ਔਰੰਗਜ਼ੇਬ ਨੇ ਅਪਨੇ ਖ਼ਤੂਤ ਬਹਲਫ ਕੁਰਾਨ ਸ਼ਰੀਫ ਕੇ ਗੁਰੂ ਜੀ ਨੇ ਨਾਮ ਲਿਖੇ ਕਿ ਆਪ ਕਿਲ੍ਹਾ ਆਨੰਦ ਪੁਰ ਕੋ ਚੰਦਾਂ ਛੋੜ ਕਰ ਇਧਰ ਤਸ਼ਰੀਫ ਲੇ ਆਵੇਂ। ਹਮਾਰਾ ਆਪ ਸੇ ਇਨਾਦ ਨਹੀਂ ਹੈ। ਸਿਰਫ ਪਹਾੜੀ ਰਾਜਗਾਨ ਕੀ ਤਹਿਰੀਕ ਸੇ ਇਸ ਕਦਰ ਮੁਹਾਰਿਬਤ ਹੂਈ॥ [ਗਾ: ਘ: ਲ: ਸਫਾ ੫੩ ਸਤਰ ਪਹਿਲੀ ਦੂਜੀ। [ਬਾਕੀ ਅਗਲੇ ਸਫੇ ਦੇ ਹੇਠਾਂ]

ਇਕ ਵਾਰ ਕਿਲ੍ਹਾ ਛਡ ਚਲੇ ਜਾਵੇ ਝਗੜਾ ਫੇਰ ਨ ਕੋਈ, ਲਖਾਇਆ ਜੀ
ਇਧਰ ਬੇਈਮਾਨੀ ਕਰ ਸੂਬਿਆਂ ਨੇ ਇਤਬਾਰ ਦੇ ਤਈਂ ਗੁਵਾਇਆ ਜੀ
ਕਿਹੜਾ ਮੂੰਹ ਲੈ ਫ਼ੈਸਲਾ ਕਰਨ ਅੱਗੋਂ ਹਰ ਇਕ ਦਾ ਦਿਲ ਸ਼ਰਮਾਇਆ ਜੀ
ਆਖਰ ਸਾਰਿਆਂ ਬੈਠ ਸਲਾਹ ਕੀਤੀ ਸਭ ਜ਼ੁੰਮੇ ਸਿਪਾਹੀਆਂ ਦੇ ਲਾਇਆ ਜੀ
ਦਸਤਖ਼ਤ ਕੀਤੇ ਰਲ ਸਾਰਿਆਂ ਨੇ ਮੇਜਰ ਨਾਵਾਂ ਮੁੜ ਨਵਾਂ ਬਨਾਇਆ ਜੀ
ਗਊ ਹਿੰਦੂਆਂ, ਕਸਮ ਕੁਰਾਨ ਤੁਰਕਾਂ ਕਰ ਫੇਰ ਵਕੀਲ ਭਿਜਵਾਇਆ ਜੀ
ਨਾਲ ਪਮੇ ਦੇ ਰਲ ਕਰਤਾਰ ਸਿੰਘਾ ਸਤਿਗੁਰਾਂ ਦੇ ਪਾਸ ਉਹ ਆਇਆ ਜੀ

ਵਕੀਲਾਂ ਨਾਲ ਗਲ ਬਾਤ

ਸੱਯਦ ਸਿਰ ਤੇ ਨਾਲ ਕੁਰਾਨ ਲਿਆ ਪਮੇ ਅ ਇ ਦੀ ਗਊ ਉਠਾਈ ਸੀ ਜੀ
ਕੁਝ ਹੋਰ ਸਿਆਣੇ ਭੀ ਨਾਲ ਲਇ ਗੁਰਾਂ ਪਾਸ ਜਾ ਅਰਜ਼ ਸੁਨਾਈ ਸੀ ਜੀ
ਪੱਮਾਂ ਬੜਾ ਚਾਲਾਕ ਹੁਸ਼ਯਾਰ ਹੈਸੀ ਚਿਕਨੀ ਚੋਪੜੀ ਗੱਲ ਬਨਾਈ ਸੀ ਜੀ
ਜਿਨ੍ਹਾਂ ਤੋੜਿਆ ਅਹਿਦ ਪੈਮਾਨਿਆਂ ਨੂੰ ਸਜ਼ਾ ਓਹਨਾਂ ਦੇ ਤਈਂ ਦਵਾਈ ਸੀ ਜੀ
ਭੈੜੀ ਹਰਕਤੋਂ ਸੂਬਿਆਂ ਰਾਜਿਆਂ ਹੈ ਬੜੀ ਭਾਰੀ ਸ਼ਰਮਿੰਦਗੀ ਆਈ ਸੀ ਜੀ
ਇਸ*ਗਊ ਦੀ ਰਾਜਿਆਂ ਕਸਮ ਖਾਧੀ ਗੰਗਾਜਲੀ ਜਾਮਨ ਰਖਵਾਈ ਸੀ ਜੀ
ਖਾਧੀ ਸੂਬਿਆਂ ਕਸਮ ਕੁਰਾਨ ਦੀ ਇ ਲਿਖਤ ਬਾਦਸ਼ਾਹੀ ਮੰਗਵਾਈ ਸੀ ਜੀ
ਆਹ ਰਾਜਿਆਂ ਦੇ ਵੱਲੋਂ ਹੈ ਚਿਠੀ ਇਉਂ ਆਖ ਕੇ ਅੱਗੇ ਟਿਕਾਈ ਸੀ ਜੀ
ਦੋਵੇਂ ਕਾਗਜ਼ ਪੜ੍ਹ ਕਰਤਾਰ ਸਿੰਘਾ ਸਤਿਗੁਰਾਂ ਨੇ ਸਾਫ਼ ਜਤਾਈ ਸੀ ਜੀ

ਤਥਾ

ਗੁਰਾਂ ਆਖਯਾ ਨਹੀਂ ਇਤਬਾਰ ਸਾਨੂੰ ਬਾਦਸ਼ਾਹ ਹੈ ਬੜਾ ਮੱਕਾਰ ਭਾਈ
ਕੀਤਾ ਪਿਤਾ ਦਾ ਜਿਸ ਨੇ ਹਾਲ ਬੁਰਾ ਦਗੇ ਨਾਲ ਦਿਤੇ ਵੀਰ ਮਾਰ ਭਾਈ
ਸਾਡੇ ਪਿਤਾ ਜੀ ਨੂੰਕੀਤਾ ਕਤਲ ਦਿੱਲੀ ਸਾਡੇ ਨਾਲ ਰੱਖੇ ਦਿਲੋਂ ਖ਼ਾਰ ਭਾਈ

---

*ਸੂ: ਪ੍ਰ: ਵਿਚ ਬਸਾਲੀ ਜਾਣ ਵੇਲੇ ਰਾਜਿਆਂ ਵਲੋਂ ਆਟੇ ਦੀ ਗਊ ਦਰਵਾਜ਼ੇ ਅੱਗੇ ਰੱਖ ਕੇ ਗਊ ਦੀ ਆਨ ਦੇਨੀ, ਗੁਰਾਂ ਨੇ ਓਸ ਆਨ ਨੂੰ ਮੰਨ ਕੇ ਆਨੰਦ ਪੁਰ ਛਡ ਜਾਣਾ ਲਿਖਯਾ ਹੈ, ਜੋ ਠੀਕ ਨਹੀਂ ਭਾਸਦੀ, ਬਾਦਸ਼ਾਹ ਵਲੋਂ ਕੁਰਾਨ ਦੀ ਕਸਮ ਤੇ ਰਾਜਿਆਂ ਵਲੋਂ ਗਊ ਦੀ ਕਸਮ ਖਾਣੀ, ਆਨੰਦ ਪੁਰ ਛਡਨ ਦੇ ਵੇਲੇ ਹੀ ਠੀਕ ਢੁਕਦੀ ਹੈ।

[ਪਿਛਲੇ ਸਫੇ ਦੇ ਫੁਟਨੋਟ ਦੀ ਬਾਕੀ]

ਆਖ਼ਰ ਔਰੰਗਜੇਬ ਦੇ ਆਪਨੇ ਹੱਥਾਂ ਦਾ ਲਿਖਯਾ ਆਯਾ ਕਿ ਮੈਂ ਕੁਰਾਨ ਦੀ ਕਸਮ ਖ਼ਾ ਕੇ ਕਹਿੰਦਾ ਹਾਂ ਕਿ ਮੈਂ ਤੁਹਾਨੂੰ ਕੋਈ ਦੁਖ ਨਹੀਂ ਦੇਵਾਂਗਾ। ਅਗਰ ਮੈਂ ਆਪ ਨੂੰ ਕੋਈ ਦੁਖ ਪੁਚਾਵਾਂ ਤਦ ਖੁਦਾ ਮੈਨੂੰ ਆਪਣੀ ਦਰਗਾਹ ਵਿਚ ਕਦੇ ਭੀ ਥਾਂ ਨਾ ਦੇਵੇ ਆਪ ਲੜਾਈ ਬੰਦ ਕਰਕੇ ਮੇਰੇ ਪਾਸ ਆ ਜ਼ਾਵੇ ਤੇ ਯਾ ਜਿਧਰ ਦਿਲ ਚਾਹੇ ਚਲੇ ਜਾਵੇ। [ਮੈਕਾਲਿਫ਼]

ਆਖੇ ਲੱਗ ਕੇ ਇਨ੍ਹਾਂ ਪਹਾੜੀਆਂ ਦੇ ਫ਼ੌਜਾਂ ਚਾੜ੍ਹੀਆਂ ਸੂ, ਕੱਈ ਵਾਰ ਭਾਈ
ਦੂਜੀ ਤਰਫ਼ ਪਹਾੜੀਏ ਮੱਤ ਕੱਚੀ ਇਹਨਾਂ ਮੁਫ਼ਤ ਵਧਾਈ ਹੈ ਰਾਰ ਭਾਈ
ਬਦਲਾ ਇਨ੍ਹਾਂ ਤੋਂ ਲਇਗਾ ਪੰਥ ਮੇਰਾ ਮਾਰੂ ਸਭ ਨੂੰ ਕਰ ਖ਼ੁਵਾਰ ਭਾਈ
ਦਿੱਲੀ ਤਖ਼ਤ ਲਾਹੌਰ ਬਰਬਾਦ ਕਰੇ ਦੇਖ ਲਇ, ਪ੍ਰਤੱਖ ਸੰਸਾਰ ਭਾਈ
ਤੁਸਾਂ ਜਾਉ ਜੁਵਾਬ ਮੁੜ ਦਿਆਂਗੇ ਜੀ ਇਹਨਾਂ ਅੱਖਰਾਂ ਤਾਈਂ ਵਿਚਾਰ ਭਾਈ
ਮਾਤਾ ਪਾਸ ਗਏ ਉਠ ਵਕੀਲ ਸਾਰ ਸਾਰੀ ਗੱਲ ਕੀਤੀ ਪੱਮੇ ਜ਼ਾਹਰ ਭਾਈ
ਇਹ ਵੇਲਾ ਹੈ ਚੰਗਾ ਕਰਤਾਰ ਸਿੰਘਾ ਲਵੇ ਇਸ ਦੇ ਤੱਈਂ ਸੰਭਾਰ ਭਾਈ

ਵਕੀਲਾਂ ਨੇ ਮਾਤਾ ਜੀ ਪਾਸ ਜਾਣਾ

ਸਤਿਗੁਰੂ ਜੀ ਤਾਂ ਜਿੱਦ ਕਰੀ ਬੈਠੇ ਕਰਦੇ ਕਿਸੇ ਤੇ ਨਹੀਂ ਇਤਬਾਰ ਮਾਈ
ਤੁਸੀਂ ਨਿਕਲ ਜਾਵੋ ਜਿੱਧਰ ਜੀ ਚਾਹੇ ਨਾਲ ਆਪਨਾ ਲੈ ਪਰਿਵਾਰ ਭਾਈ
ਸਿੰਘ ਨਾਲ ਤੁਹਾਡੇ ਚਲੇ ਜਾਣਗੇ ਇਹ ਗੁਰੂ ਰਹੂ ਕੱਲਾ ਹਠੀ ਭਾਰ ਭਾਈ
ਲੜ ਮਰੂ ਪਿੱਛੋਂ ਕਰਤਾਰ ਸਿੰਘਾ ਤੁਹਾਡੇ ਨਾਲ ਯਾਂ ਜਾਊ ਸਿਧਾਰ ਭਾਈ

ਸਿੰਘਾਂ ਨੇ ਸੁਣ ਕੇ ਮਾਤਾ ਜੀ ਪਾਸ ਪੁਕਾਰ ਕਰਨੀ

ਸਿੰਘ ਭੁਖ ਤੋਂ ਬਹੁਤ ਜ਼ਹੀਰ ਹੋਇ ਕਰਦੇ ਉਹ ਭੀ ਜਾ ਪਾਸ ਪੁਕਾਰ ਮਾਤਾ
ਆਖੋ ਗੁਰੂ ਜੀ ਨੂੰ ਸੁਲ੍ਹਾ ਕਰਨ ਜਲਦੀ ਦਯਾ ਸਿੱਖਾਂ ਤੇ ਕਰਨ ਦਾਤਾਰ ਮਾਤਾ
ਜਿੰਦਾਂ ਸਾਡੀਆਂ ਦੇ ਉਤੇ ਤਰਸ ਖਾਵਨ ਕਿਲ੍ਹਾ ਛਡ ਚੱਲਨ ਹੋ ਤੱਯਾਰ ਮਾਤਾ
ਵੇਖੋ ਹਰ ਪਾਸੇ ਪਈ ਥੁੜ ਭਾਰੀ ਲਇ ਭੁਖ ਨੇ ਸੂਰਮੇ ਮਾਰ ਮਾਤਾ
ਬੁਰਾ ਹਾਲ ਅੱਖੀਂ ਸਾਰਾ ਵੇਖ ਰਹੀ ਹੋ ਰਹੀ ਸੀ ਅਤਿ ਦੁਖਯਾਰ ਮਾਤਾ
ਸਤਿਗੁਰਾਂ ਦੇ ਪਾਸ ਕਰਤਾਰ ਸਿੰਘਾ ਜਾ ਕੇ ਰੋਣ ਲੱਗੀ ਜ਼ਾਰੋ ਜ਼ਾਰ ਮਾਤਾ

ਮਾਤਾ ਜੀ ਨੇ ਸਤਿਗੁਰਾਂ ਨੂੰ ਆਖਣਾ

ਅੱਜ ਆਇ ਵਕੀਲ ਫਿਰ ਸੂਬਿਆਂ ਦੇ ਨਾਲ ਓਹਨਾਂ ਗੱਲ ਮੁਕਾਂਦੇ ਕਿਉਂ ਨਹੀਂ
ਉਹ ਸੌਹਾਂ ਸੁਗੰਦਾਂ ਹਨ ਪਇ ਕਰਦੇ ਰੁਖ ਉਨ੍ਹਾਂ ਦੇ ਨਾਲ ਮਿਲਾਂਦੇ ਕਿਉਂ ਨਹੀਂ
ਇਸ ਕਿਲ੍ਹੇ ਦੇ ਵਿਚ ਕੀਹ ਪਿਆ ਹੋਯਾ ਇਹਨੂੰ ਭਾਗ ਜੀ ਤੁਸਾਂ ਤਜਾਂਦੇ ਕਿਉਂ ਨਹੀਂ
ਇਹੋ ਥਾਂ ਉਪਾਧ ਦਾ ਮੂਲ ਸਾਰਾ ਛਡ, ਜੰਗਲ ਦੇਸ ਨੂੰ ਜਾਂਦੇ ਕਿਉਂ ਨਹੀਂ
ਸਿੰਘ ਸਾਮ੍ਹਣੇ ਮਰ ਰਹੇ ਨਾਲ ਭੁਖਾਂ ਵੇਖ ਇਨ੍ਹਾਂ ਉਤੇ ਤਰਸ ਖਾਂਦੇ ਕਿਉਂ ਨਹੀਂ
ਮਰ ਜਾਣਗੇ ਭੁਖੇ ਕਰਤਾਰ ਸਿੰਘਾ ਜਿੰਦ ਇਨ੍ਹਾਂ ਦੀ ਤੱਈਂ ਬਚਾਂਦੇ ਕਿਉਂ ਨਹੀਂ

ਤਥਾ

ਕਦ ਤੱਕ ਇਹ ਜਰਨ ਗੇ ਦੁਖਾਂ ਤਾਈਂ ਦੁਖੀ ਹੋਇ ਕੇ ਸਾਥ ਤੁੜਾ ਜਾਵਨ
ਭੁਖੇ ਮਰ ਕੇ ਮਿੱਟੀ ਦੇ ਢੇਰ ਹੋਵਨ ਯਾਂ ਲੜ ਕੇ ਮੁਕ ਮੁਕਾ ਜਾਵਨ

ਕੱਲੇ ਰਹਿ ਜਾਵੇ, ਪਿੱਛੇ ਕਰੋਗੇ ਕੀਹ ਹੌਲੀ ਹੌਲੀ ਸਿੱਖ ਪੈਰ ਖਿਸਕਾ ਜਾਵਨ
ਵੈਰੀ ਲੈਣ ਦਬਾ ਕਰਤਾਰ ਸਿੰਘਾ ਸਾਡੇ ਭੇਦ ਤਾਈਂ ਜਦੋਂ ਪਾ ਜਾਵਨ

ਸਤਿਗੁਰੂ ਜੀ

ਅੱਖੀਂ ਵੇਖ ਅੱਗੇ ਸਭ ਕੁਝ ਲਿਆ ਇਹ ਲੋਗ ਨਹੀਂ ਯੋਗ ਇਤਬਾਰ ਮਾਤਾ
ਦਗ਼ਾ ਫੇਰ ਕਰਨਾ ਇਹਨਾਂ ਬੇਈਮਾਨਾਂ ਅਸੀਂ ਨਿਕਲੀਏ ਜਾਂ ਬਾਹਰਵਾਰ ਮਾਤਾ
ਸਿੰਘ ਪੁੱਤ ਮੇਰੇ ਮੈਨੂੰ ਫ਼ਿਕਰ ਬਹੁਤਾ ਭਲੇ ਇਹਨਾਂ ਦੇ ਦਾ, ਸਦਾ ਆਹਰ ਮਾਤਾ
ਕੁਝ ਦਿਨ ਠਹਿਰੋ ਵੈਰੀ ਸਭ ਆਪੇ ਚਲੇ ਜਾਣਗੇ ਹੋਇ ਖ਼ਵਾਰ ਮਾਤਾ
ਤੁਸੀਂ ਵਿੱਚ ਰਜ਼ਾ ਦੇ ਰਹੋ ਰਾਜ਼ੀ ਵੇਖੋ ਖੇਲ ਕੀਹ ਕਰੇ ਕਰਤਾਰ ਮਾਤਾ
ਜੇ ਨ ਮੰਨੋਗੇ ਹੁਕਮ ਕਰਤਾਰ ਸਿੰਘਾ ਫੇਰ ਹੋਵੋਗੇ ਬਹੁਤ ਦੁਖੱਯਾਰ ਮਾਤਾ

ਵਕੀਲਾਂ ਨੂੰ ਵਾਪਸ ਕਰ ਦੇਣਾ

ਕਹਿਆ ਸੱਦ ਵਕੀਲਾਂ ਨੂੰ ਗੁਰੂ ਜੀ ਨੇ ਜਿਹੜੀ ਹੋਇ ਸਲਾਹ ਸੁਣਾ ਦਿਆਂ ਗੇ
ਤੁਸੀਂ ਜਾਉ ਅਸੀਂ ਕੁਝ,ਦਿਨਾਂ ਤੋੜੀ ਤੁਹਾਡੇ ਪਾਸ ਸਭ ਖਬਰ ਪੁਚਾ ਦਿਆਂ ਗੇ
ਕਾਗਜ ਲੈ ਕੇ ਜੇਬ ਦੇ ਵਿਚ ਪਾ ਲਏ ਪਿੱਛੇ ਦੁਨੀਆਂ ਤੋਂਈਂ ਸੁਣਾ ਦਿਆਂ ਗੇ
ਕਸਮਾਂ ਤੋੜੀਆਂ ਇਹਨਾਂ ਕਰਤਾਰ ਸਿੰਘਾ ਝੂਠੇ ਵਿੱਚ ਦਰਗਾਹ ਕਰਾ ਦਿਆਂ ਗੇ

ਸਿੰਘਾਂ ਦੀ ਅਧੀਰਤਾ

ਚਲੇ ਗਏ ਵਕੀਲ, ਨ ਕੁਝ ਬਣਿਆਂ ਭੁੱਖੇ ਸਿੱਖ ਸੁਣ ਬਹੁਤ ਲਾਚਾਰ ਹੋਏ
ਕੱਠੇ ਹੋ ਕੇ ਕਰਨ ਫ਼ਰਯਾਦ ਬਹੁਤੇ ਅਸੀਂ ਭੁਖ ਦੇ ਨਾਲ ਦੁਖੱਯਾਰ ਹੋਏ
ਦਿਹੋ ਆਗਯਾ ਯਾਂ ਅਸੀਂ ਲੜ ਮਰੀਏ ਯਾਂ ਕਿਲ੍ਹਾ ਛੱਡ ਚਲੋ ਤਿਆਰ ਹੋਏ
ਰਿਹਾ ਜਾਂਦਾ ਨਹੀਂ ਹੁਣ ਕਰਤਾਰ ਸਿੰਘਾ ਪਿਆ ਦਿਸਦਾ, ਮੌਤ ਸ਼ਕਾਰ ਹੋਏ

ਸਾਹਿਬਾਂ ਨੇ ਧੀਰਜ ਦੇਣੀ

ਦਿਨ *ਵੀਹ ਕੂ ਦੁੱਖ ਹੁਣ ਹੋਰ ਜਰ ਲੌ ਫੇਰ ਰਾਜ ਪ੍ਰਤਾਪ ਨੂੰ ਪਾਉ ਸਾਰੇ
ਜੇਕਰ ਵੀਹ ਨਹੀਂ ਤਾਂ ਬਾਰਾਂ ਪੰਦਰਾਂ ਹੀ ਔਖੇ ਸੌਖੇ ਹੋ ਦਿਨ ਲੰਘਾਉ ਸਾਰੇ
ਦੱਸ ਅੱਠ ਯਾਂ ਪੰਜ ਦਿਨ ਹੋਰ, ਠਹਿਰੋ ਰੱਜ, ਫੇਰ ਪਦਾਰਥ ਖਾਉ ਸਾਰੇ
ਜੇਕਰ ਕਰੋਗੇ ਜ਼ਿੱਦ ਕਰਤਾਰ ਸਿੰਘਾ ਨਿਕਲ ਬਾਹਰ ਕਿਲਿਓਂ ਮਾਰੇ ਜਾਉ ਸਾਰੇ

ਵਾਕ ਕਵੀ

ਅੱਗੇ ਭੁਖ ਦੇ ਧੀਰਜ ਕਿਸੇ ਨੂੰ ਨ ਸਿੰਘ ਬਹੁਤ ਹੀ ਦੁਖ ਉਠਾ ਚੁਕੇ
ਓਧਰ ਮਾਤਾ ਜੀ ਦੁਖੀ ਪਰਿਵਾਰ ਸਾਰਾ ਇਧਰ ਸਿੰਘ ਭੀ ਚਿੱਤ ਡੁਲਾ ਚੁਕੇ
ਕਿਲ੍ਹੇ ਵਿਚ ਰਹਿਣਾ ਦੁਸ਼ਵਾਰ ਹੋਇਆ ਸਾਹਿਬ ਚੰਗੀ ਤਰ੍ਹਾਂ ਅਜਮਾ ਚੁਕੇ

*ਦੇਖੋ ਸੂਰਜ ਪ੍ਰਕਾਸ਼ ਰੁੱਤ ੬ ਅੰਸੂ ੩੦ ਛੰਦ ੯ ਤਾ ੧੧ ਅਤੇ ੧੪ ਤਾ ੧੯

ਜਿਵੇਂ ਰੱਬ ਰਜ਼ਾ ਕਰਤਾਰ ਸਿੰਘਾ ਨਹੀਂ ਮਿੱਟਦੀ, ਸਾਹਿਬ ਸੁਨਾ ਚੁੱਕੇ

ਸਤਿਗੁਰਾਂ ਨੇ ਖਜ਼ਾਨਾ ਦਰਯਾ ਦੀ ਭੇਟ ਕਰ ਦੇਣਾ

ਡਿੱਠਾ ਸਾਹਿਬਾਂ ਸਾਰੇ ਹੀ ਡੋਲ ਗਏ ਨਿਕਲ ਚੱਲੀਏ ਪੱਕ ਠਹਿਰਾ ਬੈਠੇ
ਦਿਨ ਦੂਸਰੇ ਵਿੱਚ ਸਤਿ ਲੁੱਜ ਦੇ ਜਾ ਮੰਜਾ ਆਪਨਾ ਓਥੇ ਡਾਹ ਬੈਠੇ
ਦਿੱਤਾ ਹੁਕਮ ਖ਼ਜ਼ਾਨਾ ਸਭ ਲੱਦੀ ਆਵੋ ਨਿਰ ਮੋਹਿਤਾ ਦੇ ਵਿੱਚ ਜਾ ਬੈਠੇ
ਮੋੜੇ ਹੁਕਮ ਨੂੰ ਕੌਣ ਕਰਤਾਰ ਸਿੰਘਾ ਸਾਹਿਬ ਹੋਰ ਹੀ ਕਰ ਸੁਭਾ ਬੈਠੇ

ਤਥਾ

ਜਾਂਦੀ ਪੇਸ਼ ਨ ਸਿੰਘਾਂ ਦੀ ਕੁਝ ਭੀ ਸੀ ਪੰਡਾਂ ਬੰਨ੍ਹ ਖਜ਼ਾਨਾ ਲਿਆਈ ਜਾਂਦੇ
ਵੇਖ ਵੇਖ ਅੱਖੀਂ ਆਪ ਸਭ ਗੰਢਾਂ ਸਤਿਲੁਜ ਦੇ ਵਿਚ ਸੁਟਾਈ ਜਾਂਦੇ
ਨਾਲੇ ਰੋਣ ਤੇ ਨਾਲੇ ਲਿਆਉਣ ਪੰਡਾਂ ਸਿੰਘ ਕੁਝ ਦੌੜੇ ਪਾਸ ਮਾਈ ਜਾਂਦੇ
ਸੁਟ ਵਿਚ ਸਤਿਲੁਜ ਕਰਤਾਰ ਸਿੰਘਾ ਗੁਰ *ਕ੍ਰੋੜਾਂ ਦਾ ਧਨ ਗੁਵਾਈ ਜਾਂਦੇ

ਸ੍ਰੀ ਮਾਤਾ ਜੀ ਨੇ ਸਾਹਿਬਾਂ ਨੂੰ ਵਰਜਨਾ

ਮਾਤਾ ਸਾਹਿਬ ਕਿਹਾ ਸਤਿਗੁਰਾਂ ਤਾਈਂ ਇਹ ਸਿੱਖਾਂ ਨੂੰ ਧਨ ਦਵਾਉ ਕਿਉਂ ਨ
ਕਿਉਂ ਵਿਚ ਦਰਯਾ ਦੇ ਸੁਟੀ ਜਾਵੇ ਦੇਇ ਸਿੰਘਾਂ ਦਾ ਦਿਲ਼ ਵਧਾਉ ਕਿਉਂ ਨ
ਏਸੇ ਧਨ ਦਾ ਅੱਨ ਮੰਗਵਾ ਕਿਧਰੋਂ ਸਿੱਖ ਸੇਵਕਾਂ ਤੱਈਂ ਖੁਲਾਉ ਕਿਉਂ ਨ
ਕਿਲ੍ਹਾ ਛੱਡਨਾ ਅੰਤ ਕਰਤਾਰ ਸਿੰਘਾ ਏਸ ਧਨ ਨੂੰ ਨਾਲ ਲੈ ਜਾਉ ਕਿਉਂ ਨ

ਸ੍ਰੀ ਦਸਮੇਸ਼ ਜੀ

ਮੋਹ ਝੂਠਾ ਹੈ ਇਹਨਾ ਪਦਾਰਥਾਂ ਦਾ ਇਹਨਾ ਵੱਲ ਹੁਣ ਦਿਲ ਨ ਲਾਇ ਮਾਤਾ
ਧਨ ਸੁਟਿਆ ਨਹੀਂ, ਇਹ ਸਾਂਭਿਆ ਏ ਦਿੱਤਾ ਵਰਨ ਦੇ ਤਈਂ ਸੌਂਪਾਇ ਮਾਤਾ
ਸੁੱਧ ਕਰਨ ਖਾਤਰ ਦਰਯਾ ਦੇ ਵਿੱਚ ਦਿਤਾ ਧਨ ਇਹ ਸਾਰਾ ਰਖਾਇ ਮਾਤਾ
ਸਮਾਂ ਪਾ ਕੇ ਸੁੱਧ ਇਹ ਹੋ ਜਾਊ ਲਾਭ ਪੰਥ ਦੇ ਤੱਈ ਪੁਚਾਇ ਮਾਤਾ
ਦੋ ਸਦੀਆਂ ਤੋਂ ਵੱਧ ਪਿਆ ਰਹੂ ਫੇਰ ਕੱਢਣੇ ਦਾ ਸਮਾ ਆਇ ਮਾਤਾ
ਸਿੱਖ ਹੋਇ ਗਾ ਇੱਕ ਪ੍ਰਤਾਪ ਵਾਲਾ ਸਮੇਂ ਸਿਰ ਉਹ ਆਣ ਕਢਾਇ ਮਾਤਾ

*ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸਾਹਿਬ ਕਲਗੀਧਰ ਜੀ ਨੇ ਨੌ ਕ੍ਰੋੜ ਨਕਦ ਤੇ ਹੋਰ ਬੇਅੰਤ ਹੀਰੇ, ਮੋਤੀ, ਸੋਨਾ, ਚਾਂਦੀ ਜਿਹਨਾਂ ਦੀ ਗਿਣਤੀ ਹੀ ਕੋਈ ਨਹੀਂ ਸੀ ਸਤਿਲੁਜ ਵਿਚ ਸੁੱਟਾ ਦਿਤੇ। ਯਥਾ:-

ਜਿਤਨੋ ਧਨ ਗੁਰ ਸਲਿਤਾ ਡਾਰਾ। ਗੁਹ ਸਿੱਖਨ ਕੁਛ ਗਿਨਯੋਂ ਬਚਾਰਾ॥
ਨੌ ਕਰੋੜ ਨਕਦੀ ਠਹਿਰਾਯੋ। ਵਸਤ ਅਮੋਲ ਕਛੁ ਨਹਿ ਨ ਲਖਾਯੋ।
ਕੰਚਨ ਕੀ ਕੱਛ ਗਿਣਤੀ ਨਾਹੀ। ਮਹਾਂ ਜੁਵਾਹਰ ਮੋਲ ਨ ਤਾਹੀ॥
(ਸੂ: ਪ੍ਰ: ਰੁੱਤ ੫ ਅਧ: ੨੨)

ਲਏ ਸਾਂਭ ਸਾਰੀ ਕਰਤਾਰ ਸਿੰਘਾ ਇਹ ਅਮਾਨਤ ਗਿਣ ਗਿਣਾਇ ਮਾਤਾ

ਯਥਾ–ਸੁਨ ਸ੍ਰੀ ਮੁਖ ਤੇ ਬਾਕ ਬਖਾਨਾ। ਹੈਂ ਪਹਾਰੀਏ ਨਰ ਅਨ ਜਾਨਾ।
ਸਭ ਮਾਯਾ ਅਸਬਾਬ ਜੋ ਰਾਸੀ। ਹਮ ਸੌਂਪਯੋ ਸੱਤਦ੍ਰਵ ਕੇ ਪਾਸੀ।
ਧਰੀ ਧ੍ਰੋਹ ਹਮ ਸਭੀ ਸੰਭਾਰ। ਰਹਿ ਚਿਰ ਕਾਲਹਿੰ ਇਸੀ ਮਝਾਰ।
ਪੰਥ ਹਮਾਰੋ ਪ੍ਰਗਟੈ ਭਾਰੋ। ਪ੍ਰਿਥੀ ਰਾਜ ਲੈ ਕਰਹਿ ਉਜਾਰੋ।
ਸਿੰਘ ਪੁਰਖ ਜਨਮਹਿੰ ਬਲ ਭਾਰੀ। ਮਹਾ ਤੇਜਸੀ ਰਿਪੁਨ ਪ੍ਰਹਾਰੀ।
ਤਿਸ ਕੇ ਹਿਤ ਹਮ ਨੇ ਯੇਹ ਰਾਖੀ। ਸੋ ਆਵੈ ਇਸ ਕੋ ਅਭਿਲਾਖੀ।
ਲੇਹ ਅਮਾਨਤ ਅਪਨੀ ਆਏ। ਪਹੁੰਚਾਹਿ ਸਮਾ ਸਕਲਬਨ ਜਾਇ।
ਨਹੀਂ ਅਵਰ ਕੈ ਇਹ ਹੱਥ ਆਵੈ। ਜੇਕਰ ਯਤਨ ਅਨੇਕ ਬਨਾਵੈ।

ਤਥਾ

ਸੋ ਲੇਖਾ ਹਮ ਸੁਮਝੈਂ ਸਾਰਾ। ਦਰਬ ਇਕਤ੍ਰ ਜੋ ਧਰਯੋ ਉਦਾਰਾ।
ਸਿੱਖ ਪੁਤਾਂ ਕੋ ਲੈ ਹਮ ਦੈ ਹੈਂ। ਜਬੈ ਪੰਥ ਜਗ ਮੈ ਬਿਰਧੈ ਹੈਂ।
ਰਾਜ ਕਰਨ ਕੀ ਲਾਇਕ ਹੋਵੈ। ਅਵਨੀ ਤੇ ਦੁਸ਼ਟਨ ਕੋ ਖੋਵੈ।
ਤਿਨ ਮੈਂ ਏਕ ਸਿੱਖ ਹ੍ਵੈ ਭਾਰਾ। ਤਿਸ ਹੱਥੀਂ ਲੇਖਾ ਹੋਇ ਸਾਰਾ।
ਸੋ ਲੇਵੋ ਨਿਜ *ਮਾਤਾ ਸਹਿਤ। ਸਮਝੈਂ ਗੇ ਲੇਖਾ ਸੁ ਮਹਿਤ।

ਤਥਾ

ਸਤੱਦ੍ਰਵ ਮੈਂ ਹੈ ਜੋ ਧਨ ਰਾਖਾ। ਸ਼ੁੱਧ ਕਰਨ ਕੀ ਤਹਿ ਅਭਿਲਾਖਾ।
ਜਿਮ ਬਿਖ ਕੋ ਮਾਰਨ ਕਰ ਲੇਹੁ। ਪੁਨ ਖਾਇ ਰੋਗਾ ਹਤੁ ਦੇਹੁ।
ਤਿਮ ਇਹ ਧਨ ਸੁਧ ਜਬ ਹੋਇ। ਸਿੱਖ ਪੁਤ੍ਰਨ ਲੈ ਦੈ ਹੈਂ ਸੋਇ।
ਪੁਨ ਹ੍ਵੈ ਹੈ ਸਭ ਕੋ ਸੁਖ ਕਾਰੀ। ਸਮੇ ਹੋਇ ਪੁਨ ਲੇਹਿੰ ਨਿਕਾਰੀ।
ਏਕ ਸਿੱਖ ਹਮਰੇ ਸੁਭ ਹੋਇ। ਪਠਹਿੰ ਤਾਹਿੰ ਧਨ ਲੈ ਹੈ ਸੋਇ।
ਨਾਮ ਦੀਪ ਸਿੰਘ ਸਿੰਘ ਬਲ ਭਾਰੇ। ਤਪੁ ਤਾਪਹਿ ਪੁਨ ਹੋਇ ਸੁਖਾਰੇ।

[ਸੂਰਜ ਪ੍ਰਕਾਸ਼ ਰੁੱਤ ੫ ਅੱਸੂ ੨੨]

ਵਾਕ ਕਵੀ

ਹੋ ਕੇ ਬੇਪ੍ਰਵਾਹ ਸਤਿਗੁਰੂ ਜੀ ਨੇ ਧਨ ਬੇ ਸ਼ੁਮਾਰ ਸੁਟਾਇਆ ਜੀ
ਨਕਦੀ ਲਿੱਖਯਾ ਨੌ ਕ੍ਰੋੜ ਦੀ ਸੀ ਜ਼ਰੀ ਜਵਾਹਿਰਾਂ ਅੰਤ ਨਾ ਪਾਇਆ ਜੀ
ਰਾਤੀਂ ਜ਼ੋਰ ਪਹਾੜੀਆ ਬਹੁਤ ਲਾਇਆ ਧੇਲਾ ਇਕ ਭੀ ਹੱਥ ਨ ਆਇਆ ਜੀ

*ਪਹਿਲਾਂ ੨ ਖਾਲਸੇ ਦਾ ਖਿਆਲ ਮਹਾਰਾਜੇ ਦਲੀਪ ਸਿੰਘ ਤੇ ਉਸ ਦੀ ਮਾਤਾ ਜਿੰਦ ਕੌਰਾਂ ਵੱਲ ਰਿਹਾ ਪਰ ਓਹ ਠੀਕ ਨ ਹੋਇਆ ਸਤਿਗੁਰੂ ਜਾਣੇ ਇਹ ਸਮਾਂ ਕਦੋਂ ਆਵੇਗਾ।

ਚੋਜੀ ਗੁਰੂ ਜੀ ਨੇ ਕਰਤਾਰ ਸਿੰਘਾ ਚੋਜ ਵੱਧ ਤੋਂ ਵੱਧ ਦਿਖਾਇਆ ਜੀ

ਸਿੰਘਾਂ ਦੀ ਕਾਹਲੀ

ਇਕ ਦੋ ਦਿਨ ਇਸ ਤਰ੍ਹਾਂ ਹੋਰ ਗੁਜ਼ਰੇ ਤੰਗ ਭੁਖ ਤੋਂ ਸਭ ਦੀ ਜਾਨ ਪੈ ਗਈ
ਵੈਰੀ ਰਾਹ ਦੇਂਦੇ ਨਿਕਲ ਜਾਣ ਦੇ ਲਈ ਸੋਚ ਫੇਰ ਸਿੰਘਾਂ ਵਿਚ ਆਨ ਪੈ ਗਈ
ਮਤਾਂ ਫੇਰ ਵੇਲਾ ਹੱਥ ਆਵੇ ਕਿ ਨ ਚੱਲੋ ਨਿਕਲੋ ਕਾਹਲੀ ਪਛਾਨ ਪੈ ਗਈ
ਅਰਜ਼ਾਂ ਰਲਕੇ ਕਰਨ ਕਰਤਾਰ ਸਿੰਘਾ ਕਿਲ੍ਹੇ ਵਿਚ ਹਿਲਜੁਲੀ ਮਹਾਨ ਪੈ ਗਈ

ਸਿੰਘਾਂ ਨੂੰ ਸਮਝਾਨਾ

ਸਿੰਘਾਂ ਉਕਾ ਹੀ ਠਹਿਰਨਾ ਮੰਨਿਆਂ ਨ ਗੁਰਾਂ ਆਖਿਆ ਇਉਂ ਨੁਕਸਾਨ ਹੋਵੇ
ਜਿਹੜੇ ਬਾਹਰ ਨਿਕਲਨ ਝੱਟ ਜਾਣ ਮਾਰੇ ਵੈਰੀ ਕਰਨ ਦਗ਼ਾ, ਘਮਸਾਨ ਹੋਵੇ
ਗੁਰਾਂ ਰੋਕਿਆ ਨ, ਸਿੰਘ ਗਏ ਮਾਰੇ ਇਉਂ ਨਿੰਦਯਾ ਵਿਚ ਜਹਾਨ ਹੋਵੇ
ਹੱਦ ਲਿਖ ਦੇਇ ਜਾਹੁ ਕਰਤਾਰ ਸਿੰਘਾ ਸਾਡੇ ਪਾਸ ਭੀ 'ਕੋਈ ਨਿਸ਼ਾਨ ਹੋਵੇ

ਹੱਦ ਅਥਵਾ ਬੇਦਾਹਵਾ

ਗੁਰਾਂ ਕਾਗਜ਼ ਕਲਮ ਦ੍ਵਾਤ ਮੰਗੀ ਉਪਰ ਓਸ ਦੇ ਇਉਂ ਲਿਖਾਯਾ ਗਿਆ
ਗੁਰੂ ਰੋਕ ਰਹੇ ਅਸਾਂ ਮੰਨਿਆਂ ਨ ਕਿਲ੍ਹਾ ਛਡਿਆ ਸਾਥ ਤੁੜਾਯਾ ਗਿਆ
ਜਿਨ੍ਹਾਂ ਜਾਣਾ ਕਰੋ ਦਸਤਖਤ ਏਥੇ ਸਿੰਘਾਂ ਸਾਰਿਆਂ ਵਿਚ ਸੁਣਾਯਾ ਗਿਆ
ਅਸੀਂ ਜਾਈਏ ਨ ਜਾਈਏ ਕਰਤਾਰਸਿੰਘਾ ਤੁਸੀਂ ਚਲੇਜਾਉ ਰਾਹ ਮੁਕਾਯਾ ਗਿਆ

ਕੁਝ ਕੁ ਸਿੰਘਾਂ ਨੇ ਬੇਦਾਹਵਾ ਲਿਖ ਕੇ ਚਲੇ ਜਾਣਾ

ਸਿੰਘ ਸਿਧੇ ਸਾਦੇ ਕੁਝ ਨੜੇ ਨੌਕਰ ਦਸਤਖਤ ਕਰ ਕੇ ਚਲੇ ਗਏ ਸਾਰੇ
ਸਿਦਕ ਵਾਲਿਆਂ ਵਿਚੋਂ ਨ ਕਿਸੇ ਲਿਖਿਆ ਸਤਿਗੁਰਾਂ ਦੇ ਨਾਲ ਉਹ ਰਹੇ ਸਾਰੇ
ਗੁਰਾਂ ਆਖਿਆ ਤੁਸੀਂ ਭੀ ਚਲੇ ਜਾਵੋ ਇਹ ਸੁਣਦਿਆਂ ਓਹ ਰੋ ਪਏ ਸਾਰੇ
ਸਾਡਾ ਸਾਡ ਸਰੀਰਾਂ ਦੇ ਵਿਚ ਕੁਝ ਨਹੀਂ ਚਰਨ ਕੰਵਲਾਂ ਦੇ ਉਪਰ ਢਹੇ ਸਾਰੇ
ਅਰਪਨ ਆਪਦੇ ਇਹ ਸਰੀਰ ਹੋਏ ਅੰਮ੍ਰਿਤ ਛਕਿਆ ਜਾਂ, ਬਚਨ ਕਹੇ ਸਾਰੇ
ਜਿਥੇ ਰਹੋ, ਰਹਿਣਾ ਕਰਤਾਰ ਸਿੰਘਾ ਗੁਰਾਂ ਨਾਲ ਛਾਤੀ ਲਾ ਲਏ ਸਾਰੇ

ਵਾਕ ਕਵੀ

ਦਸਖ਼ਖ਼ਤ ਕਰ ਕਰ ਚਲੇ ਗਏ ਜਿਹੜੇ ਗੁਰਾਂ ਜਾਂਦਿਆਂ ਨੂੰ ਅਟਕਾਇਆ ਨ
ਪਤਾ ਨਹੀਂ ਉਹ ਬਚੇ ਕਿ ਗਏ ਮਾਰੇ ਖੋਲ੍ਹ ਕਿਸੇ ਨੇ ਭੇਦ ਲਿਖਾਇਆ ਨ
ਮੁਕਤਸਰ ਪਹੁੰਚੇ ਕੁਝ ਓਹਨਾਂ ਵਿਚੋਂ ਵੈਰੀ ਸਭ ਨੂੰ ਮਾਰ ਖਪਾਇਆ ਨ
ਗੁਰੂ ਹੋਇ ਤੱਯਾਰ ਕਰਤਾਰ ਸਿੰਘਾ ਰਹਿਣਾ ਕਿਸੇ ਜਦ ਕਿਲ੍ਹੇ ਵਿਚ ਚਾਹਿਆ ਨ

ਸ੍ਰੀ ਗੁਰੂ ਜੀ ਨੇ ਕੁਝ ਥੋੜ੍ਹਾ ਜਿਹਾ ਲੋੜੀਂਦਾ ਸਾਮਾਨ ਰੱਖ ਕੇ ਬਾਕੀ
ਸਾਰਾ ਸਾਮਾਨ ਅੱਗ ਤੇ ਦਰਯਾ ਦੀ ਭੇਟਾ ਕਰ ਦੇਣਾ

ਪਹਿਲਾਂ ਸਭ ਖਜ਼ਾਨਾ ਸੁਟਾ ਚੁਕੇ ਹੁਣ ਬਾਕੀ ਭੀ ਸਭ ਸੁਟਾਇ ਦਿਤਾ
ਤੋਪਾਂ ਵੱਡੀਆਂ ਤੇ ਹਥਿਆਰ ਸਾਰੇ ਜਮ੍ਹਾਂ ਇੱਕ ਥਾਂ ਕਰੋ, ਸੁਣਾਇ ਦਿਤਾ
ਚੰਗੇ ਚੰਗੇ ਹਥਿਆਰ ਜੋ ਕੀਮਤੀ ਸਨ ਸਿੰਘੋ ਪਹਿਨ ਲਵੋ, ਫ਼ਰਮਾਇ ਦਿਤਾ
ਬਾਕੀ ਸਭ ਦਰਯਾ ਦੀ ਭੇਟ ਕੀਤੇ ਸਾਮਾਨ ਪਾਤਾਲ ਖਪਾਇ ਦਿਤਾ
ਕੁਝ ਓਥੇ ਹੀ ਟੋਏ ਪੁਟਾ ਕਰਕੇ ਮਾਲ ਧਰਤ ਦੀ ਭੇਟ ਕਰਾਇ ਦਿਤਾ
ਬਾਕੀ ਕੱਪੜਾ ਕੀਮਤੀ ਲੱਖਾਂ ਦਾ ਸੀ ਇਕ ਥਾਂ ਸਭ ਢੇਰ ਲਵਾਇ ਦਿਤਾ
ਅਤਰ ਆਦਿ ਵਸਤੂ ਉਪਰ ਛਿੜਕ ਕੇ ਜੀ ਤੀਲੀ ਲਾ ਕੇ ਹੱਥੀਂ ਜਲਾਇ ਦਿਤਾ
ਸਾਰਾ ਸ਼ਾਨ ਸ਼ੌਕਤ ਕਰਤਾਰ ਸਿੰਘਾ ਹੋ ਭਾਰੇ ਨਿਰਮੋਹ ਗੁਵਾਇ ਦਿਤਾ

ਵਾਕ ਕਵੀ

ਹੇ ਵਾਹਿਗੁਰੂ ਤੇਰਿਆਂ ਭਾਣਿਆਂ ਦਾ ਬੰਦਾ ਕੋਈ ਨਾਹੀਂ ਜਾਣਕਾਰ ਹੋਇਆ
ਉਹ ਕਿਲ੍ਹਾ ਆਨੰਦ ਗੜ੍ਹ ਸ੍ਵਰਗ ਰੂਪੀ ਬਰਬਾਦ ਡਰਾਵਨੇ ਹਾਰ ਹੋਇਆ
ਚਾਰੋਂ ਤਰਫ ਉਦਾਸੀਆਂ ਛਾਇ ਰਹੀਆਂ ਅੱਗਾਂ ਲੱਗੀਆਂ ਤੇ ਧੂੰਆਂਧਾਰ ਹੋਇਆ
ਮਾਲ ਲੱਖਾਂ ਕ੍ਰੋੜਾਂ ਦਾ ਪਲਾਂ ਅੰਦਰ ਸੜ ਬੁਝ ਕੇ ਅੰਤ ਨੂੰ ਛਾਰ ਹੋਇਆ
ਕਿਤੇ ਸਿੰਘ ਉਦਾਸੀਆਂ ਵਿੱਚ ਫਿਰਦੇ ਬੈਠਾ ਦੁਖੀ ਸਾਰਾ ਪਰਵਾਰ ਹੋਇਆ
ਆਪੋ ਆਪਣੇ ਥਾਂ ਤਿਆਰ ਹੋ ਜਾਉ ਅੰਤ ਹੁਕਮ ਆ ਗੁਰੂ ਦਾਤਾਰ ਹੋਇਆ
ਚਿਹਰੇ ਲਾਲੀਆਂ ਭਖਦੀਆਂ ਓਸੇ ਤਰ੍ਹਾਂ ਨ ਉਦਾਸੀ ਦਾ ਕੋਈ ਆਸਾਰ ਹੋਇਆ
ਚੋਜੀ ਗੁਰੂ ਦੀ ਖੇਡ ਕਰਤਾਰ ਸਿੰਘਾ ਵੇਖ ਜੀਵ ਜੰਤੂ ਦੁਖਿਆਰ ਹੋਇਆ

ਸ੍ਰੀ ਅਨੰਦਪੁਰ ਸਾਹਿਬ ਤੋਂ ਤਿਆਰੀਆਂ

ਪਹਿਲੇ ਵੇਲੇ ਤੱਯਾਰੀਆਂ ਵੱਜ ਪਈਆਂ ਸਾਂਭ ਲੋੜੀਂਦੇ ਸਾਜ਼ ਬਨ੍ਹਵਾਇ ਸਾਰੇ
ਯੋਧੇ ਛੱਡ ਆਏ ਸਾਰੇ ਮੋਰਚੇ ਜੀ ਕਿਲ੍ਹੇ ਵਿਚ ਜਮ੍ਹਾਂ ਹੋ ਕੇ ਆਇ ਸਾਰੇ
ਸਿਰਫ਼ ਘੋੜੇ ਅਸਵਾਰੀ ਦੇ ਰੱਖ ਲਏ ਹੋਰ ਪਸੂ ਪੰਛੀ ਛੁਡਵਾਇ ਸਾਰੇ
ਜਿਹੜੇ ਸ਼ਹਿਰ ਦੇ ਵਿਚ ਕੁਝ ਲੋਕ ਹੈਸਨ ਕੂਚ ਸੁਣ ਉਹ ਭੀ ਘਬਰਾਇ ਸਾਰੇ
ਸਤਿਗੁਰਾਂ ਦੇ ਨਾਲ ਹੀ ਚੱਲਣੇ ਲਈ ਬੰਨ੍ਹ ਬੰਨ੍ਹ ਉਹ ਭਾਰ ਲਿਆਇ ਸਾਰੇ
ਪਹਿਲਾਂ ਜਿਤਨੇ ਜਮ੍ਹਾਂ ਗ੍ਰੰਥ ਹੈਸਨ ਇਕ ਗੱਡੇ ਉਤੇ ਲਦਵਾਇ ਸਾਰੇ
ਉਤੇ ਘੋੜਿਆਂ ਕਾਠੀਆਂ ਪਾਇ ਲਈਆਂ ਹਥਿਆਰ ਅੰਗੀਂ ਸਜਵਾਇ ਸਾਰੇ
ਕਿਲ੍ਹਾ ਛਡਣੇ ਲਈ ਕਰਤਾਰ ਸਿੰਘਾ ਦਿਲਾਂ ਵਿਚ ਰਹਿ ਖੁਸ਼ੀ ਮਨਾਇ ਸਾਰੇ

# *ਸ੍ਰੀ ਆਨੰਦ ਗੜ੍ਹ ਦਾ ਤਿਆਗ

ਜਦੋਂ ਸਭ ਤਿਆਰੀਆਂ ਹੋਇ ਗਈਆ ਹੁਕਮ ਹੋ ਗਿਆ ਅੱਗੇ ਵਹੀਰ ਚੱਲੇ
ਰਾਤ ਚਾਰ ਘੜੀ ਬੀਤ ਗਈ ਹੈ ਸੀ ਲੋਕ ਅੱਖਾਂ ਤੋਂ ਛੱਡਦੇ ਨੀਰ ਚੱਲੇ
ਪਿਛੋਂ ਮਾਤਾ ਜੀ ਰਥ ਅਸਵਾਰ ਹੋਇ ਨਾਲ ਸਾਹਿਬਜ਼ਾਦੇ ਦੋਵੇਂ ਵੀਰ ਚੱਲੇ
ਸਾਹਿਬ ਕੌਰਾਂ ਤੇ ਸੁੰਦਰੀ ਚਾੜ੍ਹ ਡੋਲੇ ਨਾਲ ਓਹਨਾਂ ਦੇ, ਦੋ ਸੌ ਬੀਰ ਚੱਲੇ
ਮੂੰਹ ਦੱਖਨ ਦੇ ਵੱਲ ਕਰ ਸਾਰੇ ਛਡ ਆਨੰਦ ਪੁਰੀ ਹੋ ਦਿਲਗੀਰ ਚੱਲੇ
ਡੇਢ ਪਹਿਰ ਗਈ ਬੀਤ ਰਾਤ ਜਦੋਂ ਸ੍ਰੀ ਕਲਗੀਧਰ ਅਖੀਰ ਚੱਲੇ
ਯੋਧਾ ਪੰਜ ਕੁ ਸੌ ਸੀ ਨਾਲ ਲਿਖਿਆ ਛਡ ਕਿਲ੍ਹੇ ਨੂੰ ਧਾਰ ਕੇ ਧੀਰ ਚੱਲੇ
ਨੌਮ ਗੁਰੂ ਅਸਥਾਨ ਕਰਤਾਰ ਸਿੰਘਾ ਵੱਲ ਰੁਖ਼ ਕਰ, ਗੁਰੂ ਕਬੀਰ ਚੱਲੇ

### ਨਾਵੇਂ ਸਤਿਗੁਰਾਂ ਦੇ ਦਰਬਾਰ ਦੀ ਸੇਵਾ ਦਾ ਪ੍ਰਬੰਧ

ਖੜੇ ਹੋਇ ਦਰਬਾਰ ਦੇ ਸਾਹਮਣੇ ਜਾ ਹੱਥ ਜੋੜ ਅਰਦਾਸ ਸੁਧਾਵੰਦੇ ਨੇ
ਕੋਈ ਹੈ ਜੋ ਇਸ ਥਾਂ ਰਹੇ ਪਿਛੇ ਤਿੰਨ ਵਾਰ ਸਤਿਗੁਰੂ ਸੁਨਾਵੰਦੇ ਨੇ
ਇਹੋ ਜਹੇ ਭਿਆਨਕ ਸਮੇਂ ਅੰਦਰ ਸਭ ਡੋਲ ਗਏ, ਥਰ ਥਰਾਵੰਦੇ ਨੇ
ਆਪ ਟੁਰ ਚਲੇ ਸ਼ਹਿਰ ਗਿਆ ਉਜੜ ਪਏ ਸਖਣੇ ਮਹਿਲ ਡਰਾਵੰਦੇ ਨੇ
ਕੌਣ ਰਹੇ ਪਿਛੇ ਵਾਜਾਂ ਮੌਤ ਮਾਰੇ ਸਾਰੇ ਸੁਣ ਸੁਣ ਕੇ ਊਂਧੀਆਂ ਪਾਵੰਦੇ ਨੇ
ਡਿੱਠਾ †ਭਾਈ ਗੁਰਬਖਸ਼ ਨੂੰ ਪਾਸ ਖੜਿਆਂ ਸਾਹਿਬ ਓਸ ਤਾਈਂ ਫਰਮਾਵੰਦੇ ਨੇ
ਦੀਵੇ ਝਾੜੂ ਦੀ ਤੂੰਹੇਂ ਕਰੀਂ ਸੇਵਾ ਅੰਗ ਸੰਗ ਅਸੀਂ ਜਤਲਾਵੰਦੇ ਨੇ
ਓਸ ਆਖਿਆ ਖਾਵਾਂ ਗਾ ਕੀਹ ਏਥੇ ਵੈਰੀ ਬੁਰਾ ਚੌਤਰਫ਼ ਤਕਾਵੰਦੇ ਨੇ
ਗੁਰਾਂ ਆਖਿਆ ਅੰਨ ਦੀ ਭਰੀ ਗੱਡੀ ਖੜੀ ਦਵਾਰ ਤੇ ਧੀਰ ਧਰਾਵੰਦੇ ਨੇ
ਸੋਦਰ ਸਮੇਂ ਨਿੱਤ ਅਸੀਂ ਕਰਤਾਰ ਸਿੰਘਾ ਦਰਸ ਦੇਵਾਂਗੇ, ਬਚਨ ਨਿਭਾਵੰਦੇ ਨੇ

### ਸ੍ਰੀ ਅਨੰਦ ਪੁਰ ਦੀ ਹਾਲਤ

ਸਤਿਗੁਰੂ ਜੀ ਹੋ ਤਿਆਰ ਤੁਰ ਪਏ ਹੈਰਾਨ ਹੈਵਾਨ ਇਨਸਾਨ ਦਿੱਸਣ

*੧੫ ਮੱਘਰ ੧੭੬੧ ਮੁਤਾਬਕ ਦਸੰਬਰ ੧੭੦੪ ਈ: ਕਿਸੇ ਨੇ ਪੋਹ ਲਿਖਿਆ ਹੈ। ਸੁਖਾ ਸਿੰਘ ਜੀ ਮਾਘ ਲਿਖਦੇ ਹਨ।

†ਸੂਰਜ ਪ੍ਰਕਾਸ਼ ਵਿਚ ਗੁਰਬਖਸ਼ ਸਿੰਘ ਢਿਗ ਖ਼ਰਯੋ। ਤਿਸੈ ਬਿਲੋਕਤ ਬਾਕ ਉਚਰਯੋ॥ ਭਾਈ ਗੁਰਬਖਸ਼ ਉਦਾਸੀ ਸਾਧ ਸੀ।

ਦੀਵਾ ਬਲਦਾ ਕਿਤੇ ਨ ਨਜ਼ਰ ਆਉਂਦਾ ਹੋਇ ਗਲੀ ਬਾਜ਼ਾਰ ਵੈਰਾਨ ਦਿੱਸਣ
ਛਡ ਚਲਿਆ ਮਾਲਕ ਬਰਕਤਾਂ ਦਾ ਉਹ ਡਰਾਉਨੇ ਮਹਿਲ ਮਕਾਨ ਦਿੱਸਣ
ਲੋਕ ਪਹਿਲਾਂ ਹੀ ਛਡਕੇ ਨਿਕਲ ਗਏ ਜਿਹੜੇ ਰਹੇ ਉਹ ਦੁਖੀ ਮਹਾਨ ਦਿੱਸਣ
ਕਿਧੇ ਆਸਰੇ ਹੁਣ ਇਹ ਸ਼ਹਿਰ ਵਸੂ ਦੋਖੀ ਡੋਗਰੇ ਤੇ ਮੁਸਲਮਾਨ ਦਿੱਸਣ
ਟਾਵਾਂ ਟਾਵਾਂ ਕੋਈ ਵਸਦਾ ਰਹਿ ਗਿਆ ਸੀ ਸੁੰਨਸਾਨ ਪਏ ਸਭੇ ਥਾਨ ਦਿੱਸਣ
ਜਿਥੇ ਰਾਤ ਦਿਨੇ ਰੰਗ ਰਾਗ ਹੁੰਦੇ ਫਿਰਦੇ ਗਿੱਦੜ ਰੋਂਦੇ *ਸਵਾਨ ਦਿੱਸਣ
ਹੋਰ ਸਭ ਉਦਾਸ ਕਰਤਾਰ ਸਿੰਘਾ ਪ੍ਰਸੰਨ ਇਕ ਗੁਰੂ ਭਗਵਾਨ ਦਿੱਸਣ

ਵਾਕ ਕਵੀ

ਬਾਈਧਾਰ ਪਹਾੜ ਦੇ ਮਿਲ ਰਾਜੇ ਨ ਸੀ ਗੁਰਾਂ ਉਤੇ ਜ਼ੋਰ ਪਾਇ ਸਕੇ
ਕਰ ਕਰ ਕੇ ਜੰਗ ਨਿਸ਼ੰਗ ਭਾਰੇ ਇਕ ਪੈਰ ਨ ਪਿਛ੍ਹਾਂ ਹਟਾਇ ਸਕੇ
ਫੇਰ ਸੂਬੇ ਲਾਹੌਰ ਸਰਹੰਦ ਵਾਲੇ ਮਿਲ ਗੁਰਾਂ ਨੂੰ ਨਾਹਿੰ ਹਰਾਇ ਸਕੇ
ਬੜੇ ਬੜੇ ਅਮੀਰ ਤੇ ਖ਼ਾਨ ਰਲ ਕੇ ਨ ਸੀ ਮੋਰਚੀਂ ਪੈਰ ਜਮਾਇ ਸਕੇ
ਦਸ ਲਖ ਕਰੀਬ ਲੈ ਲਸ਼ਕਰਾਂ ਨੂੰ ਡਰਦੇ ਪੈਰ ਨ ਅਗ੍ਹਾਂ ਵਧਾਇ ਸਕੇ
ਬਾਦਸ਼ਾਹੀ ਸਰਦਾਰ ਤੇ ਰਾਜੇ ਰਾਣੇ ਨਾਲ ਜ਼ੋਰ ਦੇ ਨ ਦਬਾਇ ਸਕੇ
ਕਈ ਬਰਸ ਹੁੰਦੇ ਰਹੇ ਜੰਗ ਭਾਰੇ ਨ ਸੀ ਦੂਣ ਦੇ ਤੱਈਂ ਛੁਡਾਇ ਸਕੇ
ਛਡੀ ਆਪਣੇ ਆਪ ਕਰਤਾਰ ਸਿੰਘਾ ਜ਼ੋਰ ਨਾਲ ਨ ਵੈਰੀ ਧਕਾਇ ਸਕੇ

ਪੂਰਬ ਦੱਖਣ ਨੂੰ ਰੁਖ ਕਰਕੇ ਟੁਰ ਪੈਣਾ

ਟੁਰੇ ਕੀਰਤ ਪੁਰ ਦਾ ਰੁਖ ਕਰਕੇ ਗੁਰੂ ਆਨੰਦ ਪੁਰੀ ਤਿਆਗ ਚੱਲੇ
ਕੁਝ ਅੱਗੇ ਪਿੱਛੇ ਅਸਵਾਰ ਹੋਏ ਕੁਝ ਦਾਏਂ ਬਾਏਂ ਰੱਖ ਲਾਗ ਚਲੇ
ਜ਼ੋਰਾਵਰ ਤੇ ਸਾਹਿਬ ਅਜੀਤ ਸਿੰਘ ਜੀ ਹੋ ਹਮ ਰਕਾਬ ਸੁਭਾਗ ਚਲੇ
ਚਲੇ ਗੁਰ ਪ੍ਰਸੰਨ ਕਰਤਾਰ ਸਿੰਘਾ ਸਿੰਘ ਸਾਰੇ ਹੀ ਭਰੇ ਵੈਰਾਗ ਚਲੇ

ਸਾਹਿਬ ਅਜੀਤ ਸਿੰਘ ਜੀ ਨੇ ਅਨੰਦ ਪੁਰ ਵਲ ਬਹੁਤ ਵਾਰੀ ਮੁੜ ਮੁੜ ਕੇ ਵੇਖਣਾ

ਥੋੜ੍ਹੀ ਦੂਰ ਹੀ ਸ਼ਹਿਰ ਤੋਂ ਨਿਕਲੇ ਸਨ ਸਾਹਿਬਜ਼ਾਦੇ ਪਿਛ੍ਹਾਂ ਕਈ ਵਾਰ ਡਿੱਠਾ
ਮਹਿਲ ਮਾੜੀਆਂ ਕਿਲ੍ਹੇ ਆਨੰਦਗੜ੍ਹ ਨੂੰ ਘੋੜਾ ਸਾਹਿਬ ਅਜੀਤ ਖਲਾਰ ਡਿੱਠਾ
ਨਿਗ੍ਹਾ ਜਲ ਵੈਰਾਗ ਦੇ ਨਾਲ ਭਰੀ ਫੇਰ ਫੇਰ ਗਰਦਨ ਜਾਂਦੀ ਵਾਰ ਡਿੱਠਾ
ਦੋ ਸੇਵਕ ਨਾਲ ਕਰਤਾਰ ਸਿੰਘਾ ਓਹਨਾਂ ਕਰਕੇ ਬਹੁਤ ਵਿਚਾਰ ਡਿੱਠਾ

*ਕੁਤੇ।

ਭਾਈ ਚੌਂਪਾ ਸਿੰਘ ਤੇ ਬੁੱਢਾ ਸਿੰਘ ਨੇ ਬੇਨਤੀ ਕਰਨੀ

ਦੋਵੇਂ ਸੇਵਕ ਸਾਹਿਬ ਅਜੀਤ ਸਿੰਘ ਦੇ ਹੱਥ ਜੋੜ ਕੇ ਹੋ ਹੈਰਾਨ ਪੁਛਣ
ਆਪ ਭੌਂ ਭੌਂ ਪਿਛ੍ਹਾਂ ਨੂੰ ਵੇਖਦੇ ਹੋ ਸਾਥੀ ਰਹਿ ਗਿਆ ਕੋਈ ਪਛਾਨ ਪੁਛਣ
ਕੁਛ ਰਹਿ ਗਿਆ ਤੇ ਅਸੀਂ ਲੈ ਆਈਏ ਤੁਸੀਂ ਦਸੋ ਸਬੱਬ ਸੁਜਾਨ ਪੁਛਣ
ਥੰਮ੍ਹ ਥੰਮ੍ਹ ਕਿਉਂ ਟੁਰੋ ਕਰਤਾਰ ਸਿੰਘਾ ਦੋਵੇਂ ਸਿੰਘ ਕਾਰਨ ਹਠ ਠਾਨ ਪੁਛਣ

ਸਾਹਿਬ ਅਜੀਤ ਸਿੰਘ ਜੀ

ਕੀਹਰਹਿਗਿਆਤੇਧਰਿਆ ਭੁਲਣਾ ਕੀਹ ਸਾਡੇ ਵਿੱਚੋਂ ਕਿਸੇ ਭੀ ਜੁਵਾਨ ਮੁੜ ਕੇ
ਇਹਨਾਂ ਥਾਵਾਂ ਨੂੰ ਵੇਖਣਾ ਨਹੀਂ ਅਖੀਂ ਵਿੱਚ ਜ਼ਿੰਦਗੀ ਦੇ ਫੇਰ ਆਨ ਮੁੜ ਕੇ
ਅੱਜ ਅੰਤ ਦਾ ਕੂਚ ਹੈ ਏਸ ਥਾਂ ਤੋਂ ਨਹੀਂ ਵੇਖਣੇ ਫੇਰ ਇਹ ਥਾਨ ਮੁੜ ਕੇ
ਅੱਜ ਬਹੁਤਿਆਂ ਨਾਲ ਕਰਤਾਰ ਸਿੰਘਾ ਨਹੀਂ ਹੋਵਨਾ ਮੇਲ ਮਿਲਾਨ ਮੁੜ ਕੇ

ਸਿੰਘਾਂ ਦਾ ਵੈਰਾਗ

ਸਾਥੀ ਅੱਗੇ ਹੀ ਦਿਲਾਂ ਤੋਂ ਫਿੱਸੇ ਹੋਏ ਆ ਵੈਰਾਗ ਅੰਦ੍ਰ ਭੁੱਬਾਂ ਮਾਰ ਰੋਏ
ਭਾਣਾ ਵਰਤਿਆ ਹੱਦ ਦਾ ਸਿਰ ਉਤੇ ਬੁਧਵਾਨ ਵਿਚਾਰ ਵਿਸਾਰ ਰੋਏ
ਹੈਸੀ ਕੀਹ ਤੇ ਅੱਜ ਹੋ ਗਿਆ ਕੀਹ ਏ ਸਾਰੇ ਹਾਲ ਵੱਲੇ ਨਿਗ੍ਹਾ ਮਾਰ ਰੋਏ
ਚੇਤਨ ਜੀਵ ਸਨ ਸਭ ਕਰਤਾਰ ਸਿੰਘਾ ਜੜ ਪਰਬਤ ਮਹਿਲ ਮੁਨਾਰ ਰੋਏ

ਰਾਜਿਆਂ ਤੇ ਸੂਬਿਆਂ ਨੇ ਬੇਈਮਾਨ ਹੋਕੇ ਪਿਛੇ ਧਾਵਾ ਕਰਨਾ

ਗੁਰੂ ਲੰਘ ਨਿਰਮੋਹ ਤੋਂ ਗਏ ਅੱਗੇ ਚੁੱਪ ਕੀਤਿਆਂ ਰਾਤ ਹਨੇਰੀ ਦੇ ਵਿੱਚ
ਓਧਰਵੈਰੀਆਂ ਨੂੰ*ਖ਼ਬਰ ਹੋਈ ਕੋਈ ਨ ਸੁੱਤੇ ਰਹੇ ਉਹ ਪਏ ਦਲੇਰੀ ਦੇ ਵਿੱਚ
ਰੌਲਾ ਕਿਲ੍ਹੇ ਦੇ ਵਿੱਚੋਂ ਬੰਦ ਹੋ ਗਿਆ ਸਿੰਘ ਬੋਲਦੇ ਨਹੀਂ ਕਿਸੇ ਠੇਰੀ ਦੇ ਵਿੱਚ
ਡਿੱਠਾਸਾਮ੍ਹਣੇ ਮੋਰਚੇਵਾਲਿਆਂ ਨੇ ਕੋਈ ਨਹੀਂ ਬੋਲਦਾ ਹੈਗੜ੍ਹੀ ਘੇਰੀ ਦੇ ਵਿੱਚ
ਦਿਤੀ ਖਬਰ ਖ੍ਵਾਜ ਮਰਦੂਦ ਤਾਈਂ ਗੁਰੂ ਨਿਕਲ ਗਿਆ ਚੌਂਕੀ ਤੇਰੀ ਦੇ ਵਿੱਚ
ਕਿਸੇ ਕੀਤਾ ਨਾ ਪਤਾ ਕਰਤਾਰ ਸਿੰਘਾ ਵੈਰੀ ਠੱਗ ਗਿਆ ਹੇਰੀ ਫੇਰੀ ਦੇ ਵਿੱਚ

ਤਥਾ

ਖ਼੍ਵਾਜੇ ਖ਼ਬਰ ਕੀਤੀ ਪਜਮੇਰ ਤਾਈਂ ਤੁਸਾਂ ਕੋਈ ਭੀ ਫਿਕਰ ਰਖਾਇਆ ਨ
ਕਿਲ੍ਹਾ ਛੱਡ ਗੁਰੂ ਚੋਰੀ ਨਿਕਲ ਗਿਆ ਘੇਰਾ ਪਾ ਕਿਸੇ ਅਟਕਾਇਆ ਨ

---

*ਏਥੇ ਇਹ ਵਿਚਾਰ ਆਂਵੰਦੀ ਹੈ ਕਿ ਉਸ ਘੇਰੇ ਵਿਚੋਂ ਅੰਦਰੋਂ ਬਾਹਰੋਂ ਕੋਈ ਆ ਜਾ ਨਹੀਂ ਸੀ ਸਕਦਾ ਓਸ ਵਿਚੋਂ ਗੁਰੂ ਜੀ ਸਣੇ ਵਹੀਰ ਦੇ ਕਿਵੇਂ ਲੰਘ ਗਏ ਪ੍ਰਤੀਤ ਹੁੰਦਾ ਹੈ ਕਿ ਬਾਦਸ਼ਾਹੀ ਹੁਕਮ ਅਨੁਸਾਰ ਪਹਿਲਾਂ ਸੂਬਿਆਂ ਨੇ ਨਿਕਲ ਜਾਣ ਦਾ ਰਸਤਾ ਦੇ ਦਿਤਾ ਪਰ ਗੁਰੂ ਦੇ ਕਿਲ੍ਹਾ ਛੱਡ ਦੇਣ ਤੇ ਫੇਰ ਬਈਮਾਨ ਹੋ ਕੇ ਪਿਛੇ ਦੌੜ ਪਏ।

ਝੱਟ ਖ਼ਬਰ ਕਰੋ ਸਾਰੇ ਰਾਜਿਆਂ ਨੂੰ ਵੈਰੀ ਨੇੜੇ, ਕੋਈ ਪੰਧ ਮੁਕਾਇਆ ਨ
ਆਪ ਝੱਟ ਧਾਵਾ ਖ੍ਵਾਜੇ ਬੋਲ ਦਿੱਤਾ ਬਾਕੀ ਸੂਬਿਆਂ ਤਈਂ ਸੁਨਾਇਆ ਨ
ਲੁਟ ਮਾਰ ਦਾ ਰੱਖ ਕੇ ਲੋਭ ਅੰਦਰ ਹੋਰ ਕਿਸੇ ਨੂੰ ਨਾਲ ਰਲਾਇਆ ਨ
ਕੁਝ ਸ਼ਹਿਰ ਤੇ *ਕਿਲ੍ਹੇ ਨੂੰ ਪਏ ਲੁਟਨ ਕੁਝ ਮਗਰ ਦੌੜੇ ਚਿਰ ਲਾਇਆ ਨ
ਓਧਰ ਰਾਜੇ ਭੀ ਫ਼ੌਜਾਂ ਨੂੰ ਲੈ ਦੌੜੇ ਇੱਕ ਦੂਜੇ ਨੂੰ ਪੁਛ ਪੁਛਾਇਆ ਨ
ਕਸਮ ਗਊ ਕੁਰਾਨ ਦੀ ਤੋੜ ਦਿੱਤੀ ਕੀਤੇ ਸੁਖ਼ਨ ਨੂੰ ਕਿਸੇ ਨਭਾਇਆ ਨ
ਹਫੜਾ ਦਫੜੀ ਪਈ ਹਨੇਰੇ ਅੰਦਰ ਹੱਥ ਕਿਸੇ ਨੂੰ ਕੁਝ ਭੀ ਆਇਆ ਨ
ਖ੍ਵਾਜਾ ਦੌੜਿਆ ਮਗਰ ਕਰਤਾਰ ਸਿੰਘਾ ਠਹਿਰ ਸਾਥੀਆਂ ਤਾਈਂ ਬੁਲਾਇਆ ਨ

ਤਥਾ

ਪਿੱਛੇ ਪਿਆ ਰੌਲਾ ਸੁਣਿਆਂ ਖ਼ਾਲਸੇ ਨੇ ਖਬਰ ਲਿਆ ਅਸਵਾਰ ਦੁੜਾਂਵਦੇ ਨੇ
ਓਸ ਦਸਿਆ ਆਣ ਦੌੜਾ ਘੋੜਾ ਅਣਗਿਣਤ ਵੈਰੀ ਚਲੇ ਆਂਵਦੇ ਨੇ
ਠੀਕ ਬੇਈਮਾਨੀ ਕੀਤੀ ਵੈਰੀਆਂ ਨੇ ਖੁੰਝ ਵੇਲਯੋਂ ਸਿੰਘ ਪਛਤਾਂਵਦੇ ਨੇ
ਯਾਦ ਗੁਰਾਂ ਦੇ ਬਚਨ ਕਰਤਾਰ ਸਿੰਘਾ ਕਰ, ਇੱਕ ਦੂਜੇ ਨੂੰ ਸੁਨਾਂਵਦੇ ਨੇ

ਸਾਹਿਬ ਅਜੀਤ ਸਿੰਘ ਨੇ ਵੈਰੀ ਨੂੰ ਰੋਕਣਾ

ਸਤਿਗੁਰੂ ਜੀ ਕੁਝ ਕੂ ਗਏ ਅੱਗੇ ਪਿੱਛੇ ਸਾਹਿਬ ਅਜੀਤ ਸਿੰਘ ਆਇ ਰਿਹਾ
ਘੇਰਾ ਬੰਨ੍ਹ ਕੇ ਰਾਸਤਾ ਰੋਕ ਖੜਾ ਸਿੰਘ ਦੋ ਸੌ ਤੇੜਾ ਧੁਖਾਇ ਰਿਹਾ
ਵੈਰੀ ਮੋਢਿਆਂ ਦੇ ਉੱਤੇ ਆਣ ਚੜ੍ਹਿਆ ਅੰਧਕਾਰ ਦੁਫੇਰੇ ਹੀ ਛਾਇ ਰਿਹਾ
ਤੋੜੇ ਡੰਭ ਦਿੱਤੇ ਅੱਗੋਂ ਖਾਲਸੇ ਨੇ ਖੜਾ ਰਹੁ ਪਾਜ਼ੀ ਕਿੱਧਰ, ਜਾਇ ਰਿਹਾ
ਤੜਾ ਤਾੜ ਕੜਾ ਕਾੜ ਹੋਣ ਲੱਗੀ ਮੂੰਹ ਕਾਲ ਭਗਵਾਨ ਫੈਲਾਇ ਰਿਹਾ

---

*ਵੈਰੀਆਂ ਨੇ ਕਿਲ੍ਹਾ ਅਨੰਦ ਗੜ੍ਹ ਦੱਬੇ ਧਨ ਨੂੰ ਲੱਭਨ ਦੇ ਲੋਭ ਵਿਚ ਸਾਰਾ ਹੀ ਬਰਬਾਦ ਕਰ ਦਿਤਾ ਸੀ, ਜੋ ਹੁਣ ਤਕ ਅਰਥਾਤ ਸੰਨ ੧੯੩੨ ਈਃ ਤਕ ਓਸੇ ਤਰ੍ਹਾਂ ਖੋਲਿਆ ਦੀ ਸ਼ਕਲ ਵਿਚ ਪਿਆ ਰਿਹਾ, ਜਿਸ ਨੂੰ ਸੰਨ ੧੯੩੩ ਈਃ ਵਿਚ ਦਾਸ ਨੇ ਸੂਰਜ ਪ੍ਰਕਾਸ਼ ਦੀ ਕਥਾ ਦੇ ਚੜ੍ਹਾਵੇ ਨਾਲ ਜੋ ਕਰੀਬਨ ਵੀਹ ਹਜ਼ਾਰ ਸੀ-ਮੁੜ ਨਵੇਂ ਸਿਰੇ ਬਨਾਕੇ ਤਿਆਰ ਕੀਤਾ।

ਦਾਸ-ਕਰਤਾ

ਨੋਟ-ਕਥਾ ਵਲੋਂ ਸਾਰਾ ਰੁਪਯਾ ਕਰੀਬਨ ੨੦ ਹਜ਼ਾਰ ਆਨੰਦ ਗੜ੍ਹ ਸਾਹਿਬ ਦੀ ਨਵੀਂ ਇਮਾਰਤ ਤੇ ਖਰਚ ਹੋਇਆ, ਅਤੇ ਸੇਵਾ ਹੋ ਰਹੀ ਸੀ ਕਿ ਦਰਬਾਰ ਸਾਹਿਬ ਕਮੇਟੀ ਦੇ ਕੁਝ ਜ਼ੁਮੇ ਵਾਰਾਂ ਨੇ ਗੜ ਬੜ ਮਚਾ ਦਿਤੀ ਤੇ ਬਾਕੀ ਦੀ ਸੇਵਾ ਵਿਚੇ ਹੀ ਰਹਿ ਗਈ ਜੋ ਹੁਣ ਤਕ ਅਰਥਾਤ ੧੯੫੧ ਈਃ ਤਕ ਓਸੇ ਤਰ੍ਹਾਂ ਪਈ ਹੈ, ਦਾਸ ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਤੋਂ ਅਸਤੀਫਾ ਦੇ ਕੇ ਮਿੰਟਗੁਮਰੀ ਚਲਾ ਗਿਆ ਓਥੋਂ ਦਿਆਂ ਜਿਮੇਵਾਰਾਂ ਨੇ ਡੇਢ ਕੁ ਹਜ਼ਾਰ ਰੁਪਏ ਦਾ ਸਮਾਨ ਖੁਰਦ ਬੁਰਦ ਕਰ ਦਿਤਾ ਜੋ ਸੇਵਾ ਤੇ ਨਾ ਵਰਤਿਆ ਗਿਆ।

ਕਰਤਾਰ ਸਿੰਘ

ਪਿਛਲੇ ਪੁਛਦੇ ਨ ਅੱਗੇ ਕੌਣ ਜਾਂਦਾ, ਸਭ ਵੈਰੀ ਹੀ ਸਮਝ ਸਮਝਾਇ ਰਿਹੇ
ਪਿਛਲੇ ਅਗਲਿਆਂ ਨੂੰ ਅਗਲੇ ਪਿਛਲਿਆਂਨੂੰ ਵੈਰੀਸਮਝ ਹਰ ਕੋਈ ਮੁਕਾਇਰਿਹੇ
ਦਿਤਾ ਅਗ੍ਹਾਂ ਨ ਵਧਨ ਕਰਤਾਰ ਸਿੰਘਾ ਵੈਰੀ ਸ਼ੇਰ ਲਾਂਭਾ ਉਤੇ ਪਾਇ ਰਿਹੇ

ਸ੍ਰੀ ਕਲਗੀਧਰ ਜੀ

ਕੜਾ ਕਾੜ ਦੀ ਪਿਛੇ ਅਵਾਜ਼ ਸੁਣੀ ਗੁਰੂ ਚਲਦੇ ਕਦਮ ਠਹਿਰਾਵੰਦੇ ਨੇ
ਪਿਛੇ ਕੌਣ ਜਥੇਦਾਰ ਪਿਆ ਲੜਦਾ ਸਾਹਿਬ ਜ਼ਾਦਾ ਜੀ; ਸਿੰਘ ਸੁਨਾਵੰਦੇ ਨੇ
ਸਿਆਹੀ ਟਿੱਬੀ ਉਤੇ ਗੁਰੂ ਖੜੇ ਹੋ ਗਏ ਉਦੇ ਸਿੰਘ ਦੇ ਤਈਂ ਬੁਲਾਵੰਦੇ ਨੇ
ਲਿਆਂਉ ਬੇਟਾ ਜੀ .ਾਇ ਅਜੀਤ ਸਿੰਘ ਨੂੰ ਏਥੇ ਖੜੇ ਹਾਂ ਅਸੀਂ ਫਰਮਾਵੰਦੇ ਨੇ
ਸਿੰਘ ਦੋ ਸੌ ਉਦੇ ਸਿੰਘ ਨਾਲ ਕੀਤਾ ਵਾਗਾਂ ਪਿਛ੍ਹਾਂ ਨੂੰ ਫੇਰ ਭੁਵਾਵੰਦੇ ਨੇ
ਪਏ ਬਿੱਜਲੀ ਦੇ ਵਾਂਗ ਸ਼ੇਰ ਜਾ ਕੇ ਮਾਰ ਵੈਰੀ ਨੂੰ ਪਿਛ੍ਹਾਂ ਹਟਾਵੰਦੇ ਨੇ
ਕੱਢ ਟੋਰਿਆ ਅਗ੍ਹਾਂ ਅਜੀਤ ਸਿੰਘ ਨੂੰ ਜਾਉ ਗੁਰੂ ਜੀ ਅਗੇ ਬੁਲਾਵੰਦੇ ਨੇ
ਖੜੇ ਰਸਤਾ ਰੋਕ ਕਰਤਾਰ ਸਿੰਘਾ ਸਿੰਘ ਬੜਾ ਘਮਸਾਨ ਮਚਾਵੰਦੇ ਨੇ

ਸ਼ਿਆਮ ਸਿੰਘ ਤੇ ਬਲਵੰਤ ਰਾਇ

*ਸਿਆਹੀ ਟਿੱਬੀ ਉਤੇ ਖੜੇ ਗੁਰੂ ਸਚੇ ਗੁਲਾਬ ਰਾਇ ਹੋਰਾਂ ਨੂੰ ਬੁਲਾਇਆ ਸੀ
ਚਿਠੀ ਲਿਖ ਕੇ ਓਹਨਾ ਦੇ ਹੱਥ ਦਿਤੀ ਸਾਰਾ ਖੋਲ੍ਹ ਕੇ ਭੇਦ ਸਮਝਾਇਆ ਸੀ
ਤੁਸੀਂ ਪਾਸ ਸਿਰਮੌਰੀਏ ਚਲੇ ਜਾਵੋ ਰਹੋ ਓਥੇ ਹੀ ਗੁਰਾਂ ਸੁਨਾਇਆ ਸੀ
ਲਾਂਭ ਹੋ †ਗਏ ਓਥੋਂ ਕਰਤਾਰ ਸਿੰਘਾ ਜਾ ਪੈਰ ਸਿਰਮੌਰ ਟਿਕਾਂਇਆ ਸੀ

ਸਰਸੇ ਦੀ ਬਿਪਤਾ

ਓਸੇ ਰਾਤ ਪਹਾੜ ਤੇ ਹੋਈ ਬਰਖਾ ਭੈੜਾ ਸਰਸਾ ਆਣ ਦਰਿਆ ਚੜਿਆ
ਅੱਗੇ ਸਰਸਾ ਤੇ ਪਿਛੇ ਦਲ ਵੈਰੀ ਸਾਰਾ ਮੌਤ ਨੇ ਆਣ ਵਹੀਰ ਫੜਿਆ
ਜਿਹੜਾ ਵੜੇ ਦਰਯਾ ਵਿਚ; ਰੁੜ੍ਹ ਜਾਏ ਪਿਛਾਂਹ ਹਟਿਆ ਜੋ ਸੁ ਮੈਦਾਨ ਝੜਿਆ
ਕੁਝ ਮੋਯਾ ਵਹੀਰ ਕਰਤਾਰ ਸਿੰਘਾ ਕੁਝ ਵਿਚ ਦਰਯਾ ਦੇ ਜਾਇ ਰੁੜ੍ਹਿਆਂ

ਤਥਾ

ਮੌਤ ਅਗੇ ਪਿਛੇ ਸਾਰੇ ਦਿਸ ਰਹੀ ਆ ਵਹੀਰ ਦੇ ਲੋਕ ਘਬਰਾਇ ਬਹੁਤੇ
ਅੱਗੇ ਜਾਣ ਤੇ ਰੋੜ੍ਹ ਦਰਯਾ ਖੜਦਾ ਪਿਛੇ ਵੈਰੀ ਤੂਫਾਨ ਚੜ੍ਹਾਇ ਬਹੁਤੇ
ਕਦੇ ਪਿਛਾਂਹ ਦੌੜਨ ਕਦੇ ਜਾਣ ਅਗੇ ਮਾਰ ਮੌਤ ਨੇ ਏਵੇਂ ਖਪਾਇ ਬਹੁਤੇ

*ਸਿਆਹੀ ਟਿੱਬੀ ਨਿਰਮੋਹ ਗੜ੍ਹ ਤੋਂ ਦਖਨ ਵਲ ਸਰਸੇ ਦੇ ਰਾਹ ਵਿਚ ਹੈ।

†ਸਯਾਮ ਸਿੰਘ ਤੇ ਗੁਲਾਬ ਰਾਇ ਦੋਵੇਂ ਸੂਰਜ ਮੱਲ ਦੇ ਪੋਤਰੇ ਸਨ, ਰਾਜੇ ਨਾਹਿਨੀਏ ਨੇ ਸਾਹਿਬ ਦੇ ਲਿਖੇ ਮੂਜਬ ਓਹਨਾਂ ਨੂੰ ਇਕ ਪਿੰਡ ਜਾਗੀਰ ਦੇਇ ਦਿਤਾ ਸੀ।

ਉਤੋਂ ਰਾਤ ਹਨੇਰੀ ਨ ਕੁਝ ਸੁਝੇ ਧਾਂਗ ਵੈਰੀਆਂ ਦੀ ਨੇ ਡਰਾਇ ਬਹੁਤੇ
ਯਾਦ ਆਵੰਦੇ *ਬਚਨ ਹੁਣ ਸਤਿਗੁਰਾਂ ਦੇ ਪਰ ਕਰਨ ਕੀਹ ਦਿਲੋਂ ਪਛੁਤਾਇ ਬਹੁਤੇ
ਸਰਸੇ ਨਦੀ ਨੇ ਵੇਖ ਕਰਤਾਰ ਸਿੰਘਾ ਰੋਕ ਸਿੰਘ ਸਾਬੀ ਮਰਵਾਇ ਬਹੁਤੇ

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਰਸੇ ਤੇ ਪਹੁੰਚਨਾ

ਸਾਹਿਬ ਰਹੇ ਉਡੀਕ ਅਜੀਤ ਸਿੰਘ ਨੂੰ ਜੀਵਨ ਸਿੰਘ ਨੂੰ ਫੇਰ ਦੁੜਾਇਆ ਜੀ
ਓਹ ਰਾਹ ਦੇ ਵਿਚ ਹੀ ਜਾਇ ਮਿਲਿਆ ਸਾਹਿਬਜਾਦੇ ਸਣੇ ਪਰਤ ਆਇਆ ਜੀ
ਚਲੋ ਝਬਦੇ ਨਦੀ ਤੋਂ ਪਾਰ ਹੋਵੋ ਹਥ ਜੋੜ ਕੇ ਸਿੰਘਾਂ ਸੁਣਾਇਆ ਜੀ
ਸਤਿਗੁਰੂ ਜੀ ਪਹੁੰਚ ਗਏ ਨਦੀ ਕੰਢੇ ਜੁਵਾਹਿਰਸਿੰਘ ਨੂੰ ਪਾਸ ਬੁਲਾਇਆ ਜੀ
ਡੋਲੇ ਦੇਵੇਂ ਹੀ ਜਦੋਂ ਪਾਰ ਹੋਵਨ ਰੋਪੜ ਲੈ ਜਾਣੇ ਸਮਝਾਇਆ ਜੀ
ਚਲੇ ਦਿੱਲੀ ਨੂੰ ਜਾਣਾ ਕਰਤਾਰ ਸਿੰਘਾ ਇਥੇ ਠਹਿਰਨਾ ਨਹੀਂ ਜਤਾਇਆ ਜੀ

ਤਥਾ

ਜੀਵਨ ਸਿੰਘ ਰੰਗਰੇਟੇ ਨੂੰ ਹੁਕਮ ਦਿਤਾ ਡੇਰੇ ਆਖਰੀ ਤੁਸੀਂ ਹੁਣ ਲਾਉ ਇਥੇ
ਪਾਰ ਲੰਘਣਾਂ ਤੁਸਾਂ ਲਈ ਹੁਕਮ ਨਾਹੀਂ ਸਾਬੀ ਲੈ ਵੈਰੀ ਅਟਕਾਉ ਇਥੇ
ਜਲਦੀ ਡੋਲੇ ਤੇ ਰਥਾਂ ਨੂੰ ਪਾਰ ਕਰ ਲੌ ਸੋਚਾਂ ਵਿਚ ਨ ਵਕਤ ਗਵਾਉ ਇਥੇ
ਵੈਰੀ ਆਇ ਕਿ ਆਇ ਕਰਤਾਰ ਸਿੰਘਾ ਅੱੜ ਖਾਲਸਾ ਜੰਗ ਮਚਾਉ ਇਥੇ

ਸਿੰਘਾਂ ਨੇ ਸਾਬ ਨੂੰ ਪਾਰ ਕਰਨਾ

ਕੁਝ ਖੜੇ ਹੋ ਗਏ ਰੋਕ ਵੈਰੀ ਦੀ ਤੇ ਕੁਝ ਸਾਬ ਨੂੰ ਪਾਰ ਲੰਘਾਨ ਲਗੇ
ਡੋਲੇ ਮਾਈਆਂ ਦੇ ਪਹਿਲਾਂ ਪਾਰ ਕੀਤੇ ਫੇਰ ਪਾਰ ਅਸਬਾਬ ਪੁਚਾਨ ਲਗੇ
ਪਾਨੀ ਜ਼ੋਰ ਪਾਇਆ ਬੜਾ ਓਸ ਵੇਲੇ ਸਾਬੀ ਬਹੁਤ ਵਿਚੇ ਰੁੜ ਜਾਨ ਲਗੇ
ਵਡੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਪਾਰ ਲੰਘ ਗਏ ਜਿੰਦਾਂ ਛੁਪਾਨ ਲਗੇ
ਹੁਣ ਜਾਣ ਕਿਧਰ ਅਗੇ ਥਾਂ ਕੋਈ ਨ ਭੈ ਵਿਚ ਹਨੇਰੇ ਦੇ ਖਾਨ ਲਗੇ
ਗੁਰਾਂ ਕਿਹਾ ਸੀ ਠੀਕ ਕਰਤਾਰ ਸਿੰਘਾ ਥਾਉਂ ਥਾਂ ਸਾਰੇ ਪਛਤਾਨ ਲਗੇ

ਸਰਸੇ ਤੇ ਨੁਕਸਾਨ

ਸਰਸੇ ਚੰਦਰੇ ਨੇ ਭੈੜੀ ਰੋਕ ਪਾਈ ਸਾਰਾ ਬਣਿਆਂ ਸਾਬ ਰੁੜ੍ਹਾਇ ਦਿਤਾ

---

*ਜਦੋਂ ਸਿੰਘਾ ਨੇ ਕਿਲ੍ਹਾ ਛੱਡਣ ਤੇ ਜ਼ੋਰ ਦਿਤਾ ਸੀ ਓਦੋਂ ਗੁਰੂ ਜੀ ਨੇ ਇਹ ਬਚਨ ਆਖੇ ਸਨ ਯਥਾ—

ਤੁਮ ਜਾਨਹੁ ਜਿਨ ਜਿਨ ਜੇ ਜਾਨਾ। ਲਿਖਹੁ ਬਿਦਾਵਾ ਕਰਹੁ ਪਯਾਨਾ।
ਸਭ ਜਾਨੈ ਗੁਰ ਰਹੈ ਹਟਾਇ। ਨਹਿ ਬਚ ਮਾਨੈ ਮਰੈ ਸੁ ਜਾਇ।
(ਸੂ: ਪ: ਰੁਤ 1 ਅ:29)।

ਜੋ ਟੁਰਿਆ ਨਾਲ ਵਹੀਰ ਹੈ ਸੀ ਕੁਝ ਰੋੜ੍ਹਿਆ ਕੁਝ ਮਰਵਾਇ ਦਿਤਾ
ਰਹੀ ਪਾਰ ਉਰਾਰ ਦੀ ਸਾਰ ਕੋਈ ਨ ਸਾਥ ਅਗੇ ਪਿਛੇ ਕਰਵਾਇ ਦਿਤਾ
ਛੋਟੇ ਸਾਹਿਬਜ਼ਾਦੇ ਮਾਤਾ ਪਾਰ ਲੰਘੀ ਸਾਥ ਛਡ ਗਏ ਸਾਥ ਸੁਨਾਇ ਦਿਤਾ
ਦੋਹਾਂ ਮਾਈਆਂ ਨੂੰ *ਮਣੀ ਸਿੰਘ ਹੋਰਾਂ ਰੋਪੜ ਜਾਇ ਕੇ ਕਿਤੇ ਛਪਾਇ ਦਿਤਾ
ਉਹ ਵਿੱਦਯਾ ਧਰ ਗਰੰਥ ਭਾਰਾ ਭੈੜੇ ਸਮੇਂ ਨੇ ਹਥੋਂ ਗੁਵਾਇ ਦਿਤਾ
ਹੋਰ ਮਾਲ ਅਸਬਾਬ ਦੀ ਕੌਣ ਪੁਛੇ ਭੈੜੀ ਮੌਤ ਅਧਮੂਲ ਮਚਾਇ ਦਿਤਾ
ਲੰਘੀ ਕਹਿਰ ਦੀ ਘੜੀ ਕਰਤਾਰ ਸਿੰਘਾ ਸਮਾਂ ਹੋਰ ਦਾ ਹੋਰ ਬਦਲਾਇ ਦਿਤਾ

### ਉਦੇ ਸਿੰਘ ਦਾ ਸ਼ਹੀਦ ਹੋਣਾ

ਗੁਰੂ ਸਰਸੇ ਤੇ, ਉਦੇ ਸਿੰਘਾ ਪਿਛੇ ਅੱਗੇ ਵੈਰੀਆ ਵਾਂਗ ਪਹਾੜ ਅੜਿਆ
ਘਰ ਦਾ ਪਾਲਤੂ ਸੀ ਮਹਾਂ ਬਲੀ ਯੋਧਾ ਓਥੇ ਦੁਸ਼ਮਨਾਂ ਦੇ ਨਾਲ ਪਹਿਰ ਲੜਿਆ
ਦਿਤਾ ਵਧਨ ਨ ਤੁਰਕ ਪਹਾੜੀਆਂ ਨੂੰ ਅਗ ਆਯਾ ਸੋ ਵਿਚ ਮੈਦਾਨ ਲੜਿਆ
ਕੀਤਾ ਬੜਾ ਘਮਸਾਨ ਕਰਤਾਰ ਸਿੰਘਾ ਬਣ ਵੈਰੀਆਂ ਦੇ ਸਿਰਤੇ ਕਾਲ ਚੜ੍ਹਿਆ

### ਤਥਾ

ਫੌਜਾਂ ਆਉਂਦੀਆਂ ਬੇਸ਼ੁਮਾਰ ਚੜ੍ਹੀਆਂ ਜਮ੍ਹਾਂ ਹੋਇ ਗਿਆ ਲਸ਼ਕਰ ਆਨ ਓਥੇ
ਪਤਾ ਵਿਚ ਹਨੇਰੇ ਦੇ ਲੱਗਦਾ ਨ ਉਡੀ ਧੂੜ ਨ ਰਹੀ ਪਛਾਨ ਓਥੇ
ਇਕ ਦੂਜੇ ਉਤੇ ਗੋਲੀ ਚਲ ਰਹੀ ਹੋਇਆ ਖ਼ਹਿ ਕੇ ਬੜਾ ਘਮਸਾਨ ਓਥੇ
ਇਹ ਸਮਝਿਆ ਸੂਬਿਆਂ ਰਾਜਿਆਂ ਨੇ ਗੁਰੂ ਆਪ ਲੜਦਾ ਬਲਵਾਨ ਓਥੇ
ਅਗ੍ਹਾਂ ਹੋਣ ਦਾ ਹੌਸਲਾ ਕਰੇ ਕੋਈ ਨ ਜਮ੍ਹਾਂ ਹੁੰਦੇ ਜਾਂਦੇ ਆਨ ਆਨ ਓਥੇ
ਸਿੰਘ ਆਪਣੀ ਕਰ ਪਛਾਨ ਲੜ ਰਹੇ ਓਹਨਾਂ ਲਾਹ ਸੁਟੇ ਮਾਰ ਘਾਨ ਓਥੇ
ਅੰਤ ਮੁਕਦੇ ਮੁਕਦੇ ਮੁਕ ਗਏ ਪਾ ਸ਼ਹੀਦੀਆਂ ਵਿਚ ਮੈਦਾਨ ਓਥੇ
ਵਾਹੋ ਦਾਹੀ ਦੇ ਵਿਚ ਕਰਤਾਰ ਸਿੰਘਾ ਹੋਇਆ ਵੈਰੀਆਂ ਦਾ ਨੁਕਸਾਨ ਓਥੇ

### ਵਾਕ ਕਵੀ

ਏਧਰ ਨਦੀ ਉਤੋਂ ਵੇਲਾ ਮਿਲ ਗਿਆ ਜਿਹੜਾ ਬਚਿਆ ਸਾਥ ਲੰਘਾਯਾ ਗਿਆ
ਸਰਸੇ ਚੰਦਰੇ ਨੇ ਬਹੁਤਾ ਰੋੜ੍ਹ ਖੜਿਆ ਕਾਹਲੀ ਵਿਚ ਨੁਕਸਾਨ ਉਠਾਯਾ ਗਿਆ

---

ਸੂ: ਪ੍ਰ: ਵਿਚ ਲਿਖਿਆ ਹੈ ਕਿ ਐਨ ਵੇਲੇ ਸਿਰ ਇਕ ਸਿਖ ਆਇਆ ਤੇ ਕਹਿਨ ਲਗਾ ਜੀ ਮੈਂ ਦਿਲੀ ਦੇ ਰਹਿਨ ਵਾਲਾ ਹਾਂ ਤੇ ਲਸ਼ਕਰ ਨਾਲ ਆਇਆ ਸਾਂ ਕੋਈ ਸੇਵਾ ਦਸੋ ਗੁਰੂ ਜੀ ਨੇ ਆਖਯਾ ਤੁਹਾਡੇ ਮਾਤਾ ਜੀ ਦੇ ਡੋਲੇ ਅਗਲੇ ਵਹੀਰ ਵਿਚ ਹਨ ਕਢਕੇ ਲੈ ਜਾਵੋ ਓਹ ਸਿਖ ਦੇ ਸਰਬੰਧੀ ਰੋਪੜ ਵਿਚ ਰਹਿੰਦੇ ਹਨ, ਓਸ ਨੇ ਮਾਤਾਵਾਂ ਨੂੰ ਓਥੇ ਜਾ ਛਪਾਇਆ ਤੇ ਫੇਰ ਭੇਸ ਬਦਲਾ ਕੇ ਦਿਲੀ ਨੂੰ ਵਹੀਰ ਲੈ ਗਿਆ '

ਜਿਹੜਾ ਲੰਘ ਵੈਰੀ ਕਿਤੋਂ ਆਯਾ ਅੱਗੇ ਓਹ ਘੇਰ ਕੇ ਮਾਰ ਮੁਕਾਯਾ ਗਿਆ
ਹੋ ਆਈ ਪਰਭਾਤ ਕਰਤਾਰ ਸਿੰਘਾ ਜੋ ਬਣਿਆਂ ਹੀਲਾ ਬਣਾਯਾ ਗਿਆ

ਸਰਸੇ ਤੇ ਘਮਸਾਨ

ਬਹੁਤ ਚਿਰ ਭੁਲੇਖੇ ਦੇ ਵਿਚ ਰਹੇ ਫੇਰ ਹੌਲੀ ਹੌਲੀ ਵੈਰੀ ਆਉਨ ਲੱਗੇ
ਇਧਰ ਗੁਰੂ ਜੀ ਭੀ ਸਾਬ ਪਾਰ ਕਰ ਕੇ ਬੇ ਫਿਕਰ ਹੋ ਜੰਗ ਮਚਾਉਨ ਲੱਗੇ
ਦਸ ਪੰਜ ਜੋ ਆਵੰਦੇ ਮਾਰ ਹੇਠਾਂ ਵਿੰਨ੍ਹ ਤੀਰਾਂ ਦੇ ਨਾਲ ਉਲਟਾਉਨ ਲੱਗੇ
ਨਾਹਰ ਸਿੰਘ ਤੇ ਜੀਊਣਸਿੰਘ ਸ਼ੇਰਸਿੰਘ ਜੀ ਤਾੜ ਤਾੜ ਬੰਦੂਕਾਂ ਚਲਾਉਨ ਲੱਗੇ
ਦਯਾ ਸਿੰਘ ਹਿੰਮਤ ਸਿੰਘ ਧਰਮ ਸਿੰਘਜੀ ਮਾਨ ਸਿੰਘ ਜੀ ਅੱਗ ਬਰਸਾਉਨ ਲੱਗੇ
ਸੰਤ ਸਿੰਘ ਸੰਗਤ ਸਿੰਘ ਆਦਿ ਸਾਰੇ ਜਥੇਦਾਰ ਇਹ ਜਥੇ ਲੜਾਉਨ ਲੱਗੇ
ਜ਼ੋਰਾਵਰ ਤੇ ਸਾਹਿਬ ਅਜੀਤ ਸਿੰਘ ਜੀ ਮਾਰ ਵੈਰੀਆਂ ਤਈਂ ਛਪਾਉਨ ਲੱਗੇ
ਤਿਖੇ ਤੀਰ ਚਲੇ ਦਸਮੇਸ਼ ਜੀ ਦੇ ਵੈਰੀ ਆਉਂਦੇ ਧਰਤ ਲਿਟਾਉਨ ਲੱਗੇ
ਕੋਹ ਕੋਹ ਤੇੜੀ ਅੱਗੋਂ ਆਉਂਦਿਆਂ ਨੂੰ ਜਾ ਮੌਤ ਸੁਨੇਹੇ ਪੁਚਾਉਨ ਲੱਗੇ
ਕੱਠ ਕਿਸੇ ਥਾਂ ਤੇ ਹੋਣ ਦੇਵੰਦੇ ਨ ਦੌੜੇ ਆਉਂਦਿਆਂ ਸਥਰ ਵਛਾਉਨ ਲੱਗੇ
ਸਰਸੇ ਨਦੀ ਉਤੇ ਪੁਲ ਬੰਨ੍ਹਣੇ ਲਈ ਢੇਰ ਲੋਥਾਂ ਦੇ ਜਮ੍ਹਾਂ ਕਰਾਉਨ ਲੱਗੇ
ਜਾਂਦੀ ਵਾਰ ਦੋ ਹੱਥ ਕਰਤਾਰ ਸਿੰਘਾ ਸਿੰਘ ਵੈਰੀਆਂ ਤਈਂ ਦਿਖਾਉਨ ਲੱਗੇ

ਤਥਾ

ਇਹ ਭੀ ਦੋ ਕੁ ਘੜੀਆਂ ਨਦੀ ਕੰਢੇ ਮਜ਼ੇਦਾਰ ਡਾਢਾ ਸੋਹਣਾ ਜੰਗ ਹੋਇਆ
ਲੋਥਾਂ ਵਿਚ ਮੈਦਾਨ ਦੇ ਰੁਲ ਗਈਆਂ ਸਾਰੀ ਧਰਤੀ ਦਾ ਸੂਹਾ ਰੰਗ ਹੋਇਆ
ਤੀਰ ਗੁਰਾਂ ਦੇ ਅਗ੍ਹਾਂ ਨ ਵਧਣ ਦੇਂਦੇ ਆ ਕਾਫੀਆ ਵੈਰੀ ਦਾ ਤੰਗ ਹੋਇਆ
ਦਿਨ ਚੜ੍ਹਨ ਤੇ ਆਯਾ ਕਰਤਾਰ ਸਿੰਘਾ ਜ਼ੋਰਦਾਰ ਲੜਾਈ ਦਾ ਢੰਗ ਹੋਇਆ

ਸਿੰਘਾਂ ਦੀ ਬੇਨਤੀ

ਕੀਤੀ ਬੇਨਤੀ ਆਨ ਪਿਆਰਿਆਂ ਨੇ ਆਪ ਸਤਿਗੁਰੋ ਨਦੀ ਤੋਂ ਪਾਰ ਹੋਵੋ
ਵੈਰੀ ਆ ਰਿਹਾ ਬੇਸ਼ੁਮਾਰ ਪਿਛੇ ਜੜ੍ਹ ਪੰਥ ਦੀ ਰਖ਼ਣੇ ਹਾਰ ਹੋਵੋ
ਤੁਹਾਡੇ ਨਾਲ ਹੀ ਸਾਰੀਆਂ ਬਰਕਤਾਂ ਨੇ ਆਖਾ ਸਿੰਘਾਂ ਦਾ ਮੰਨ ਕਿਨਾਰ ਹੋਵੋ
ਜੰਗਲ਼ ਦੇਸ ਜਾ ਵੜੋ ਕਰਤਾਰ ਸਿੰਘਾ ਬੱਸ, ਨਦੀਓਂ ਪਾਰ ਦਾਤਾਰ ਹੋਵੋ

ਸਤਿਗੁਰਾਂ ਨੇ ਸਰਸੇ ਤੋਂ ਪਾਰ ਹੋਣਾ

ਆਖਾ ਮੰਨ ਕੇ ਸਿੰਘਾਂ ਪਿਆਰਿਆਂ ਦਾ ਵਲ ਰੋਪੜ ਦੇ ਰੁਖ ਧਾਰ ਨਿਕਲੇ
ਘੋੜੇ ਵਿਚ ਦਰਯਾ ਦੇ ਸੁਟ ਦਿਤੇ ਵਾਰ ਕਰਦੇ ਨਦੀਓਂ ਪਾਰ ਨਿਕਲੇ
ਗੁਰੂ ਮਾਰਿਆਂ ਸਰਸਿਆ ਚੜ੍ਹੀਂ ਮੁੜ ਨ ਸਹਿਸੁਭਾ ਇਹ ਬਚਨ ਉਚਾਰ ਨਿਕਲੇ



ਆਖਾ ਮੰਨ ਕੇ ਸਿੰਘਾਂ ਪਿਆਰਿਆਂ ਦਾ, ਵਲ ਰੋਪੜ ਦੇ ਰੁਖ ਧਾਰ ਨਿਕਲੇ।
ਘੋੜੇ ਵਿਚ ਦਰਯਾ ਦੇ ਠੇਲ੍ਹ ਦਿਤੇ, ਵਾਰ ਕਰਦੇ ਨਦੀਉਂ ਪਾਰ ਨਿਕਲੇ।
ਗੁਰੂ ਮਾਰਿਆ ਸਰਸਿ ਆ ਚੜ੍ਹੀ ਨ ਮੁੜ, ਸਹਿਜ ਸੁਭਾ ਇਹ ਬਚਨ ਉਚਾਰ ਨਿਕਲੇ।
ਸਿੰਘ ਕੁਝ ਕੁ ਨਾਲ ਕਰਤਾਰ ਸਿੰਘਾ, ਦੋਵੇਂ ਸਾਹਿਬਜ਼ਾਦੇ ਹੁਸ਼ਿਆਰ ਨਿਕਲੇ।

ਸਿੰਘ ਕੁਝ ਕੁ ਨਾਲ ਕਰਤਾਰ ਸਿੰਘਾ ਦੋਵੇਂ ਸਾਹਿਬਜ਼ਾਦੇ ਹੁਸ਼ਯਾਰ ਨਿਕਲੇ

ਵੈਰੀ ਦੀ ਰੋਕ

ਜੀਊਨ ਸਿੰਘ ਹੋਰੀ ਅੱਗਾ ਰੋਕੀ ਖੜੇ ਵੈਰੀ ਜ਼ੋਰ ਦੇ ਨਾਲ ਅਟਕਾਈ ਰੱਖੇ
ਵੱਲ, ਨਦੀ ਨ ਕਿਸੇ ਨੂੰ ਹੋਣ ਦਿੱਤਾ ਡੱਕੇ, ਅੱਗੇ ਤੁਫਾਨ ਦੇ ਪਾਈ ਰੱਖੇ
ਸਤਿਗੁਰੂ ਜੀ ਦੀ ਇੱਕ ਜਿੰਦ ਖਾਤਰ ਕਿਲ੍ਹੇ ਛਾਤੀਆਂ ਦੇ ਸੀ ਬਨਾਈ ਰੱਖੇ
ਜਦ ਤੱਕ ਰਹੇ ਦਮ ਕਰਤਾਰ ਸਿੰਘਾ ਗਿੱਦੜ, ਸ਼ੇਰਾਂ ਨੇ ਲੱਖਾਂ ਦਬਾਈ ਰੱਖੇ

ਵਾਕ ਕਵੀ

ਇਕ ਸਤਿਗੁਰਾਂ ਦਾ ਆਖਾ ਮੰਨਿਆਂ ਨ ਸਿੰਘਾਂ ਬਿਪਤਾ ਦੇਖੋ ਉਠਾਈ ਬਹੁਤੀ
ਕਾਹਲੀ ਕਰ ਕੇ ਕਿਲ੍ਹੇ ਨੂੰ ਛਡ ਟੁਰ ਪਏ ਭੁਖੋਂ ਵੱਧ ਮੁਸੀਬਤ ਪਾਈ ਬਹੁਤੀ
ਲੁਟ ਪਈ ਤੇ ਰੁੜ ਸਾਮਾਨ ਗਿਆ ਔਖੀ ਘੜੀ ਵਹੀਰ ਤੇ ਆਈ ਬਹੁਤੀ
ਕੁਝ ਮਾਰੇ ਗਏ ਕੁਝ ਗਏ ਲੁਟੇ ਬਾਕੀ ਸਰਸੇ ਖਲਕ ਰੁੜ੍ਹਾਈ ਬਹੁਤੀ
ਹਥੋਂ ਵਿੱਦਜਾਧਰ ਗ੍ਰੰਥ ਗਿਆ ਜਾਇਦਾਦ ਭਾਰੀ ਇਹ ਗਵਾਈ ਬਹੁਤੀ
ਜ਼ਾਇਆ ਲੋੜੀਦੇ ਸਭ ਸਾਮਾਨ ਹੋ ਗਏ ਖਾਧੀ ਖਾਲਸੇ ਵਿਚੋ ਉਕਾਈ ਬਹੁਤੀ
ਸਿੰਘ ਸੈਂਕੜੇ ਹੋ ਸ਼ਹੀਦ ਗਏ ਕਰ ਵੈਰੀਆਂ ਨਾਲ ਲੜਾਈ ਬਹੁਤੀ
ਸਾਥ ਗਿਆ ਵਿਛੜ ਰਿਹਾ ਨਾਲ ਕੋਈ ਨ ਪਈ ਦਿਲਾਂ ਅੰਦਰ ਦੁਚਿਤਾਈ ਬਹੁਤੀ
ਡੋਲੇ ਮਾਈਆਂ ਦੇ ਪਾਰ ਹੋਇ ਬੁਰੀ ਹਾਲੀ ਮਦਦ ਆਪ ਅਕਾਲ ਪੁਚਾਈ ਬਹੁਤੀ
ਪਤ ਰਖ ਲਈ ਗੁਰੂ ਕਰਤਾਰ ਸਿੰਘਾ ਹੈਸੀ ਸਮੇ ਕੁਚਾਲ ਦਿਖਾਈ ਬਹੁਤੀ

ਵਿਛੋੜੇ

ਕਿਲ੍ਹਓਂ ਨਿਕਲਿਆ ਬਹੁਤ ਵਹੀਰ ਹੈਸੀ ਘੇਰ ਮੌਤ ਨੇ ਮਾਰ ਖਪਾਇਆ ਜੀ
ਜਿਹੜਾ ਬਚਿਆ ਸੋ ਖਿੰਡ ਪੁੰਡ ਗਿਆ ਬਾਕੀ ਸਰਸੇ ਨਦੀ ਰੁੜ੍ਹਾਇਆ ਜੀ
ਵੱਡੀ ਮਾਈ ਅਤੇ ਛੋਟੇ ਸਾਹਿਬਜ਼ਾਦੇ ਜਦੋਂ ਓਹਨਾ ਨੂੰ ਪਾਰ ਲੰਘਾਇਆ ਜੀ
ਨਾਲ ਓਹਨਾਂ ਦੇ ਰਿਹਾ ਨ ਕੋਈ ਸਾਥੀ ਕਿਸੇ ਸਾਂਭ ਨ ਕਿਤੇ ਪੁਚਾਇਆ ਜੀ
ਮਾਤਾ ਸੁੰਦ੍ਰੀ ਤੇ ਨਾਲ ਸਾਹਿਬ ਕੌਰਾਂ ਰੋਪੜ ਇਹਨਾ ਨੂੰ ਜਾਇ ਛੁਪਾਇਆ ਜੀ
ਇਕ ਸਿਖ ਦੀ ਸੀ ਏਥੇ ਸਾਂਝ ਕੋਈ ਘਰ ਓਹਨਾਂ ਦੇ ਵਿਚ ਠਹਿਰਾਇਆ ਜੀ
ਮਨੀਸਿੰਘ, ਜੁਵਾਹਰ ਸਿੰਘ, ਧੰਨਾ ਸਿੰਘ ਇਹਨਾਂ ਤਿੰਨਾਂ ਨੇ ਸਾਥ ਨਿਭਾਇਆ ਜੀ
ਬੀਬੋ, ਭਾਗੋ ਇਹ ਟਹਿਲਨਾਂ ਨਾਲ ਦੋ ਸਨ ਓਥੇ ਸਭ ਦਾ ਭੇਸ ਬਦਲਾਇਆ ਜੀ
ਦਿਨ ਦੂਸਰੇ ਦਿਲੀ ਨੂੰ ਚਲੇ ਗਏ ਜਿਵੇਂ ਬਣਿਆਂ ਸਮਾਂ ਲੰਘਾਇਆ ਜੀ
ਪਈ ਸਮੇਂ ਦੀ ਚਾਲ ਕਰਤਾਰ ਸਿੰਘਾ ਵਡੇ ਯੋਧਿਆਂ ਤਈਂ ਖਪਾਇਆ ਜੀ

### ਰੋਪੜ ਤੇ ਕੋਟਲੇ ਦੇ ਪਠਾਨ

ਗੁਰੂ ਲੰਘ ਕੇ ਸਰਸਯੋਂ ਵੱਲ ਰੋਪੜ ਸਿੱਧੀ ਆਪਣੀ ਵਾਗ ਉਠਾਵੰਦੇ ਨੇ
*ਤੱਤੇ ਚਸ਼ਮ ਪਠਾਨ ਉਹ ਬਣੇ ਸਾਰੇ ਅੱਗੋਂ ਅੱਖ ਨ ਮੂਲ ਮਿਲਾਵੰਦੇ ਨੇ
ਗੁਰੂ ਚਾਹੁੰਦੇ ਸਨ ਏਥੇ ਠਹਿਰੀਏ ਕੁਝ ਵੈਰੀ ਬਣ, ਭੈੜੇ ਅਗੋਂ ਆਵੰਦੇ ਨੇ
ਸਾਹਿਬ ਓਹਨਾਂ ਦੀ ਨੀਤ ਨੂੰ ਤਾੜ ਗਏ ਤੇਗਾਂ ਸੂਤ ਵਿਚੋਂ ਨਿਕਲ ਜਾਵੰਦੇ ਨੇ
ਫੇਰ ਗਏ ਪਠਾਨਾਂ ਦੇ †ਕੋਟਲੇ ਨੂੰ ਉਹ ਸਿਦਕੀ ਪਰੇਮ ਜਤਾਵੰਦੇ ਨੇ
ਬੂਹਾ ਦਿਤਾ ਹਵੇਲੀ ਦਾ ਖੋਲ ਓਹਨਾਂ ਵੇਖ ਗੁਰੂ ਜੀ ਵਾਗ ਭੁਵਾਵੰਦੇ ਨੇ
ਇਹ ਨਹੀਂ ਲੜਾਈ ਦੇ ਕੰਮ ਜੋਗੀ ਖੁਸ਼ੀ ਹੋਇ ਕੇ ਵਰ ਸੁਨਾਵੰਦੇ ਨੇ
ਰੁੜ੍ਹਨ ਰੋਪੜੀਏ ਵੱਸਣ ਕੋਟਲੇ ਦੇ ਬੂਰ ਮਾਜਰੇ ਨੂੰ ਅਗ੍ਹਾਂ ਜਾਂਵੰਦੇ ਨੇ
ਓਥੇ ਉਤਰ ਕੇ ਕੁਝ ੦ਜਲ ਛਕਿਆ ਫੇਰ ਅਗ੍ਹਾਂ ਨੂੰ ਘੋੜੇ ਚਲਾਵੰਦੇ ਨੇ
ਮਿਲਿਆ ਆਦਮੀ ਇਕ ਕਰਤਾਰ ਸਿੰਘਾ ਕੀਤੀ ਸੈਨਤ, ਘੋੜਾ ਠਹਿਰਾਵੰਦੇ ਨੇ

### ਹੋਰ ਫੌਜ ਦੇ ਆਉਣ ਦੀ ਖਬਰ

ਬੂਰ ਮਾਜਰੇ ਤੋਂ ਅਗ੍ਹਾਂ ਲੰਘੇ ਹੀ ਸਨ ਇੱਕ ਆਦਮੀ ਪੱਲਾ ਫਿਰਾਵੰਦਾ ਏ
ਸਤਿਗੁਰਾਂ ਨੇ ਘੋੜਾ ਠਹਿਰਾਇ ਲਿਆ ਨੇੜੇ ਆਣ ਉਹ ਇਉਂ ਸੁਣਾਵੰਦਾ ਏ
ਫੌਜ ਦਿੱਲੀ ਦੀ ਆ ਰਹੀ ਬੜੀ ਭਾਰੀ ਏਸ ਰਾਹ ਨਾ ਜਾਉ ਜਤਾਵੰਦਾ ਏ

### ਸ੍ਰੀ ਦਸਮੇਸ਼ ਜੀ ਨੇ ਚਮਕੌਰ ਵੱਲ ਵਾਗ ਮੋੜਨੀ

ਚੋਜੀ ਗੁਰੂ ਦੇ ਚੋਜ ਦਾ ਅੰਤ ਕੋਈ ਨ ਚਮਕੌਰ ਨੂੰ ਵਾਗ ਭੁਵਾਇ ਗਏ
ਚਿੱਤ ਰੱਜਦਾ ਨ ਜੰਗ ਕਰਦਿਆਂ ਦਾ ਨੀਤ ਜ਼ੰਗ ਦੀ ਠਟ ਠਟਾਇ ਗਏ
ਫ਼ੌਜ ਦਿੱਲੀ ਵਾਲੀ ਖਾਲੀ ਜਾਇ ਨਾਹੀਂ ਹੱਥ ਵੇਖ ਜਾਵਨ, ਦੂਰੋਂ ਆਇ ਗਏ

---

*ਰੋਪੜ ਦੇ ਪਠਾਨਾ ਦੀ ਸਤਿਗੁਰੂ ਜੀ ਬੜੀ ਇਮਦਾਦ ਕੀਤਾ ਕਰਦੇ ਸਨ। ਘੋੜੇ ਜੋੜੇ ਸਿਰੋ ਪਾਉ ਗਿਆਂ ਨੂੰ ਕਈ ਵਾਰ ਦਿਤੇ ਸਨ। ਪਰ ਜਦ ਗੁਰੂ ਜੀ ਸਰਸਯੋਂ ਪਾਰ ਹੋ ਕੇ ਓਹਨਾਂ ਦੇ ਘਰ ਨੂੰ ਗਏ ਤਾਂ ਉਲਟੇ ਓਹਨਾਂ ਨੇ ਆਪਣੇ ਦਰ ਬੰਦ ਕਰ ਲਏ ਤੇ ਲੜਨ ਨੂੰ ਤਿਆਰ ਹੋ ਬੈਠੇ; ਭਾਃ ਰਤਨ ਸਿੰਘ ਭੰਗੂ ਲਿਖਦੇ ਹਨ ਕਿ ਰੋਪੜ ਵਾਲਿਆਂ ਹੋਰ ਬੇਈਮਾਨੀ ਕੀਤੀ ਸੀ, ਜਿਹੜਾ ਸਿੰਘ ਆਉਂਦਾ ਸੀ ਉਸਨੂੰ ਇਹ ਆਖ ਕੇ ਕਿ ਗੁਰੂ ਸਾਡੇ ਅੰਦਰ ਹੈ; ਆਪਨੇ ਅੰਦਰ ਵਾੜ ਸਭ ਕੁਝ ਲੁਟ ਲੈਂਦੇ ਤੇ ਕਤਲ ਕਰ ਦੇਂਦੇ ਰਹੇ।

‡ਕੋਟਲੇ ਵਾਲੇ ਪਠਾਂਣਾ ਨੇ ਸਿੰਘਾਂ ਦੀ ਬੜੀ ਸੇਵਾ ਕੀਤੀ, ਬਹੁਤ ਸਿੰਘ ਸਰਸੇ ਤੋਂ ਫੱਟੜ ਹੋਇ ਹੋਇ ਓਹਨਾਂ ਪਾਸ ਪੁਜੇ, ਜਿਨ੍ਹਾਂ ਵਿਚ ਬਹਾਦਰ ਬਚਿੱਤ੍ਰ ਸਿੰਘ ਭੀ ਸੀ, ਪਠਾਨਾ ਨੇ ਦਵਾ ਦਾਰੂ ਕਰਵਾ ਸਭ ਨੂੰ ਰਾਜ਼ੀ ਕਰਕੇ ਘਰਾਂ ਨੂੰ ਟੋਰ ਦਿਤਾ–

0ਏਸ ਥਾਂ ਤੇ ਹੁਣ ਗੁਰਦਵਾਰਾ ਮੌਜੂਦ ਹੈ।

ਚੰਗਾ ਦਿਨ ਕੜੂ ਗਿਆ ਕਰਤਾਰ ਸਿੰਘਾ ਚਮਕੌਰ ਨੂੰ ਘੋੜੇ ਦੁੜਾਇ ਸਾਰੇ

ਤਥਾ

ਦੱਖਨ ਵੱਲ ਚਮਕੌਰ ਦੇ ਬਾਗ਼ ਛੋਟਾ ਉਤਰ ਘੋੜਿਆਂ ਤੋਂ ਓਥੇ ਜਾ ਬੈਠੇ
ਸਿੰਘ ਪੈਂਤੀ ਕੁ ਤੇ ਵੱਡੇ ਸਾਹਿਬਜ਼ਾਦੇ ਇਰਦ ਗਿਰਦ ਸਾਰੇ ਘੇਰਾ ਪਾ ਬੈਠੇ
ਸਤਿਗੁਰੂ ਜੀ ਓਸੇ ਜਲਾਲ ਦੇ ਵਿਚ ਸਿਰਾ ਧਨਖ ਦਾ ਧਰਤ ਟਿਕਾ ਬੈਠੇ
ਕਹਿੰਦੇ ਖ਼ਾਲਸਾ ਜੀ ਵੇਖੋ ਜ਼ਿੱਦ ਕਰਕੇ ਕਿੰਨਾ ਭਾਰਾ ਨੁਕਸਾਨ ਉਠਾ ਬੈਠੇ
ਖਿੰਡ ਪੁੰਡ ਗਿਆ ਵੇਖੋ ਸਾਥ ਸਾਰਾ ਬੜੇ ਬੜੇ ਯੋਧੇ ਮਰਵਾ ਬੈਠੇ
ਵਿੰਦਯਾ ਧਰ ਗ੍ਰੰਥ ਕਰਤਾਰ ਸਿੰਘਾ ਵਿਚ ਰੌਲੇ ਦੇ ਅੰਤ ਰੁੜ੍ਹਾ ਬੈਠ

ਪਿਛਲੀ ਖਬਰ

ਏਨੇ ਚਿਰ ਨੂੰ ਲਹੂ ਲੁਹਾਨ ਹੋਏ ਪੰਜ ਸਿੰਘ ਪਿਛੋਂ ਹੋਰ ਆਵੰਦੇ ਨੇ
ਉਦੇ ਸਿੰਘ ਦੇ ਜੱਥੇ ਦੇ ਬਚੇ ਹੋਏ ਸਾਰੀ ਪਿਛਲੀ ਖ਼ਬਰ ਲਿਆਵੰਦੇ ਨੇ
ਸਿੰਘ ਗੁਰੂ ਜੀ ਸਭੇ ਸ਼ਹੀਦ ਹੋ ਗਏ ਕੋਈ ਨ ਵੈਰੀ ਨੂੰ ਰੋਕ, ਸੁਨਾਵੰਦੇ ਨੇ
ਦਿਨ ਚੜ੍ਹੇ ਲਾਂਘਾ ਪਿਆ ਵਿਚ ਸਰਸੇ ਸੂਬੇ ਪਾਰ ਅਸਬਾਬ ਲੰਘਾਵਦੇ ਨੇ
ਏਥੇ ਕਾਸ ਨੂੰ ਬੈਠ ਰਹਿ ਚਲੋ ਅਗੇ ਵੈਰੀ ਆਇ ਕਿ ਆਇ ਜਤਾਵੰਦੇ ਨੇ
ਅੱਗੇ ਜਾਵਨਾ ਕਿੱਥੇ ਕਰਤਾਰ ਸਿੰਘਾ ਡੇਰੇ ਲਾਉ ਏਥੇ. ਫਰਮਾਵੰਦੇ ਨੇ

ਚੌਧਰੀ ਦੀ ਹਵੇਲੀ ਤੇ ਕਬਜ਼ਾ ਕਰਨਾ

ਓਸੇ ਵੇਲੇ ਕੁਝ ਸਿੰਘਾਂ ਨੂੰ ਹੁਕਮ ਹੋਇਆ ਲਿਆਉ ਚੌਧਰੀ ਢੂੰਡ ਢੁੰਡਾਇ ਛੇਤੀ
ਸਿੰਘ ਗਏ ਤੇ ਸੱਥ ਦੇ ਵਿਚ ਮਿਲਿਆ ਕਿਹਾ, ਗੁਰੂ ਜੀ ਰਹੇ ਬੁਲਾਇ ਛੇਤੀ
ਓਹਨੂੰ ਭੇਤ ਹੈਸੀ ਸਾਰੀ ਗੱਲ ਦਾ ਜੀ ਅਗੋਂ ਕਰਦਾ ਵਲ ਵਲਾਇ ਛੇਤੀ
ਕੁਝ ਪਾਸ ਨਹੀਂ, ਜਾਵਾਂ ਕਿਸਤਰਾਂ ਮੈਂ ਸਿੰਘ ਆਖਦਾ ਗੁਰੂ ਨੂੰ ਆਇ ਛੇਤੀ
ਦਯਾ ਸਿੰਘ ਨੇ ਦਿਤੀਆਂ ਦੋ ਮੋਹਰਾਂ ਸਿੰਘ ਪਰਤ ਕੇ ਦੇਵੰਦਾ ਜਾਇ ਛੇਤੀ
ਕੋਈ ਰਿਹਾ ਬਹਾਨਾ ਨ ਹੋਰ ਓਹਨੂੰ ਆਇਆ ਬੈਠਦਾ ਸੀਸ ਝੁਕਾਇ ਛੇਤੀ
ਗੁਰਾਂ ਆਖਿਆ ਕਰ ਇਕਰਾਰ ਪੂਰਾ ਦਿਹ ਗੜ੍ਹੀ ਦਾ ਬੂਹਾ ਖੁਲਾਇ ਛੇਤੀ
ਜੰਗ ਕਰੀਏ ਵੈਰੀਆਂ ਨਾਲ ਬਹਿਕੇ ਚੱਲ ਦੇਰ ਨ ਹੁਣ ਲਗਾਇ ਛੇਤੀ
ਕੱਚੇ ਕੋਠੇ ਨੇ ਗੁਰੂ ਜੀ ਗੜ੍ਹੀ ਨਹੀਂ ਇਹ ਗਿਆ ਵੈਰੀਆਂ ਤੋਂ ਡਰ ਖਾਇ ਛੇਤੀ
ਕੀਤੀ ਸੈਨਤ ਗੁਰਾਂ ਨੇ ਖ਼ਾਲਸੇ ਨੂੰ ਮੁਸ਼ਕਾਂ ਓਹਦੀਆਂ ਲਈਆਂ ਕਸਾਇ ਛੇਤੀ
ਝਟ ਪਟ ਤਿਆਰ ਹੋ ਨਾਲ ਸਿੰਘਾਂ ਵੜੇ ਪਿੰਡ ਵਿਚ ਫ਼ਤੇ ਗਜਾਇ ਛੇਤੀ
ਅਗੇ ਮਾੜੂ ਜਿਹਾ ਇੱਕ ਜਟ ਬੈਠਾ ਓਹਨੂੰ ਆਖਦੇ ਬੂਹਾ ਦਿਖਾਇ ਛੇਤੀ

ਓਹ ਆਖਦਾ ਜੀ ਅੱਧਾ ਮੈਂ ਮਾਲਕ ਕੁਝ ਮੈਨੂੰ ਜੇ ਦਿਹੋ ਦਵਾਇ ਛੇਤੀ
ਮੈਂ ਕਬਜ਼ਾ ਹੁਣੇ ਹਵੇਲੀ ਉਤੇ ਬੂਹੇ ਖੋਲ੍ਹ ਕੇ ਦਿਆਂ ਕਰਵਾਇ ਛੇਤੀ
ਗੁਰ ਤਰਕਸ਼ ਦੇ ਵਿਚੋਂ ਕੱਢ ਮੋਹਰਾਂ ਓਹਨੂੰ ਦੇਣ ਪੰਜਾਹ ਫੜਾਇ ਛੇਤੀ
ਬੂਹੇ ਰੰਨਾਂ ਨੇ ਅੰਦਰੋਂ ਬੰਦ ਕਰ ਲਏ ਦੇਇ ਆਪਨੇ ਘਰੋਂ ਲੰਘਾਇ ਛੇਤੀ
ਬੂਹਾ ਖੋਲ੍ਹ ਅੰਦਰ ਵੜ ਗਏ ਸਾਰੇ ਦਿੱਤਾ ਤੀਵੀਆਂ ਨੂੰ ਈ ਧਕਾਇ ਛੇਤੀ
ਕਰ ਚੌਧਰੀ ਨੂੰ ਬੰਦ ਵਿਚ ਕੋਠੇ ਬਾਹਰੋਂ ਜਿੰਦਰਾ ਦਿਤਾ ਅੜਾਇ ਛੇਤੀ
ਕੁਝ ਖੱਚਰਾਂ ਤੇ ਲਦੇ ਤੀਰ ਗੋਲੀ ਉਤੋਂ ਲਾਹ ਲਏ, ਅੰਦਰ ਰਖਾਇ ਛੇਤੀ
ਥਕੇ ਘੋੜਿਆਂ ਭੁਖ ਦੇ ਮਾਰਿਆਂ ਨੂੰ ਦਿਤਾ ਘਾਸ ਪੱਠਾ ਦਾਣਾ ਪਾਇ ਛੇਤੀ
ਕੁਝ ਸਿੰਘ ਬਹਿ ਅੰਨ ਪਕਾਉਣ ਲੱਗੇ ਕੁਝ ਮੋਰਚੇ ਰਹੇ ਬਣਾਇ ਛੇਤੀ
ਵੇਖ ਭਾਲ ਸਭ ਜਗ੍ਹਾ ਕਰਤਾਰ ਸਿੰਘਾ ਸਿੰਘ ਥਾਉਂ ਥਾਂ ਵੰਡ ਬੈਠਾਇ ਛੇਤੀ

ਵੈਰੀਆਂ ਨੇ ਚਮਕੌਰ ਨੂੰ ਆ ਘੇਰਨਾ

ਓਧਰ ਵੈਰੀ ਭੀ ਲੰਘ ਦਰਯਾ ਆਏ ਆ ਮਲੇਰੀਏ ਚੜ੍ਹੇ ਪਠਾਨ ਪਿਛੇ
ਕੱਢੀ ਖੋਜ ਚਮਕੌਰ ਨੂੰ ਚਲੇ ਆਏ ਲਾਗ੍ਹਾ ਟੋਰ ਆ ਲੱਗੀ ਮਹਾਨ ਪਿਛੇ
ਪਹਿਲਾਂ ਸਭ ਤੋਂ ਦਿੱਲੀ ਦੀ ਫੌਜ ਨਵੀਂ ਪਹੁੰਚੀ ਹੋਰ ਆਇ ਮੁਸਲਮਾਨ ਪਿਛੇ
ਪਹਿਲਾਂ ਸਮਝਦੇ ਸਨ ਗੁਰੂ ਜੂਝ ਗਿਆ ਜਿਹੜਾ ਹੋਯਾ ਹੈ ਜੰਗ ਮਹਾਨ ਪਿਛੇ
ਗੁਰੂ ਮਾਰਿਆ ਗਿਆ ਲੜਾਈ ਅੰਦਰ ਉਦੇ ਸਿੰਘ ਲੜਿਆ ਜਿਸ ਥਾਨ ਪਿਛੇ
ਬੜੇ ਖੁਸ਼ ਹੈਸਨ ਝੇੜਾ ਮੁਕ ਗਿਆ ਆਇ ਨਦੀ ਤੇ, ਲੋਭ ਸਾਮਾਨ ਪਿਛੇ
ਓਸੇ ਆਨ ਵੇਲੇ ਲੱਭੇ ਘਾਨ ਭਾਰੇ ਗੁਰੂ ਗਿਆ ਅੱਗੇ ਰਹੇ ਅੰਵਾਨ ਪਿਛੇ
ਦਿੱਤਾ ਰੋਪੜੀਆਂ ਭੇਦ ਗਏ ਏਧਰ ਦੌੜੇ ਸੁਣ ਮਲੇਰੀਏ ਖ਼ਾਨ ਪਿਛੇ
ਆਈਆਂ ਖ਼ਬਰਾਂ ਅਗੇ ਲੜਾਈ ਲਗੀ ਸੁਣ ਸੁਣ ਕੇ ਵਾਗਾਂ ਉਠਾਨ ਪਿਛੇ
ਪੁਛ ਪੁਛ ਖ਼ਬਰਾਂ ਕਰਤਾਰ ਸਿੰਘਾ ਇਕ ਦੂਸਰੇ ਦੇ ਦੌੜੇ ਜਾਨ ਪਿਛੇ

## ਚਮਕੌਰ ਦਾ ਜੰਗ

ਇਰਦ ਗਿਰਦ ਚਮਕੌਰ ਦਿਕ ਵਲੇ ਪਿਛੋਂ ਜਮ੍ਹਾਂ ਦਲਾਂ ਦੇ ਦਲ ਪਛਾਨ ਹੋਏ
ਢੋਲ ਵਜਦੇ ਉਚੇ ਨਸ਼ਾਨ ਝੁਲਦੇ ਕਈ ਲਖ ਕੱਠੇ ਮੁਸਲਮਾਨ ਹੋਏ
ਕਈਆਂ ਰੰਗਾਂ ਅਤੇ ਕਈਆਂ ਢੰਗਾਂ ਦੇ ਜੀ ਦੇਸੀ ਗਿਲਜੇ ਮੁਗ਼ਲ ਪਠਾਨ ਹੋਏ
ਚੜ੍ਹੇ ਦਲ ਚੁਫੇਰਿਓਂ ਆਉਣ ਦਿਸਦੇ ਧੂੜਾਂ ਉਡ ਬੱਦਲ ਅਸਮਾਨ ਹੋਏ

ਘੇਰਾ ਪਿਆ ਚਮਕੌਰ ਦੇ ਚੌਂਹ ਪਾਸੀਂ ਜਿਵੇਂ ਵਿਚ ਸਮੁੰਦਰ ਤੂਫਾਨ ਹੋਇ
ਨਗਰ ਵਾਂਗ ਜਹਾਜ਼ ਦੇ ਵਿਚ ਰਸਿਆਂ ਡਾਵਾਂ ਡੋਲ ਸਭ ਜੀਵ ਹੈਰਾਨ ਹੋਇ
ਜਿਥੋਂ ਤਕ ਜਾਵੇ ਨਜ਼ਰ ਫਿਰਨ ਫੌਜਾਂ ਦਲੀ ਮਲੀ ਦੇ ਸ਼ੋਰ ਮਹਾਨ ਹੋਇ
ਵੱਡਾ ਬੇ-ਮਿਸਾਲ ਕਰਤਾਰ ਸਿੰਘਾ ਚਮਕੌਰ ਦੇ ਵਿਚ ਘਮਸਾਨ ਹੋਇ

ਸਤਿਗੁਰਾਂ ਨੇ ਸਿੰਘਾਂ ਨੂੰ ਧੀਰਜ ਦੇਣੀ

ਸਾਰੇ ਸਿੰਘਾਂ ਨੂੰ ਆਖਯਾ ਗੁਰੂ ਜੀ ਨੇ ਭਾਣਾ ਵਰਤਿਆ ਵਰਤਨੇ ਹਾਰ ਸਿੰਘੋ
ਤੁਹਾਨੂੰ ਕਹਿ ਰਹੇ ਕਰੋ ਨ ਵੈਰੀਆਂ ਦੀ ਇਹਨਾਂ ਕਸਮਾਂ ਤੇ ਇਤਬਾਰ ਸਿੰਘੋ
ਕੀਤੀ ਜ਼ਿੱਦ ਰਲ ਸੇਵਕਾਂ ਫੌਜੀਆਂ ਨੇ ਫਲ ਓਸ ਦਾ ਕਰੋ ਵਿਚਾਰ ਸਿੰਘੋ
ਅੱਠ ਦਿਨ ਦੀ ਕੀਤੀ ਸੀ ਵਿਉਂਤ ਅਸਾਂ ਹੈਸੀ ਭੇਜਿਆ ਹੁਕਮ ਕਰਤਾਰ ਸਿੰਘੋ
ਫ਼ਤ੍ਹੇ ਹੋਈ ਪਈ ਸੀ ਭਾਰੀ ਵੈਰੀਆਂ ਤੇ ਆਪੇ ਟੁਰ ਜਾਂਦੇ ਹੋ ਖ਼ੁਵਾਰ ਸਿੰਘੋ
ਚੰਗਾ, ਜੋ ਕੁਝ ਹੋਣਾ ਸੀ ਹੋ ਗਿਆ ਓਹ ਬੀਤੀ ਗੱਲ ਦੀ ਕਾਹਦੀ ਰਿਹਾਰ ਸਿੰਘੋ
ਤੁਸੀਂ ਇਕ ਮੁਠੀ ਭਰ ਰਹੇ ਸਾਰੇ ਵੈਰੀ ਆਨ ਲੱਥੇ ਬੇਸ਼ੁਮਾਰ ਸਿੰਘੋ
ਪਾਸ ਗੋਲਾ ਬਾਰੂਦ ਨਹੀਂ ਜਮ੍ਹਾਂ ਕੋਈ ਰਿਹੇ ਤੀਰਾਂ ਦੇ ਦੋ ਤਿੰਨ ਭਾਰ ਸਿੰਘੋ
ਗੋਲੀ ਦਾਰੂ ਤੇ ਤੀਰਾਂ ਨੂੰ ਤੁਸਾ ਨੇ ਹੁਣ ਜ਼ਰਾ ਵਰਤਣਾ ਖ਼ੂਬ ਸੰਭਾਰ ਸਿੰਘੋ
ਇਥੋਂ ਬਚ ਕੇ ਜਾਣ ਦੀ ਆਸ ਕੋਈ ਨਹੀਂ ਸਾਗਰ ਉਮਡ ਰਿਹਾ ਬੇਸ਼ੁਮਾਰ ਸਿੰਘੋ
ਅੱਜ ਦੱਸਣਾ ਬਣ ਕੇ ਮਰਦ ਪੂਰੇ ਯਾਦ ਰੱਖਣੀ ਕਾਇਮ. ਸੰਸਾਰ ਸਿੰਘੋ
ਮਰਕੇ ਜੀਵੇ ਹੋਇ ਬੰਦੇ ਵਿਚ ਦੁਨੀਆਂ ਕਰਦੇ ਮਰਨ ਤੋਂ ਕਦੇ ਨਹੀਂ ਆਰ ਸਿੰਘੋ
ਸੱਚ, ਧਰਮ ਦੇ ਉਤੇ ਸ਼ਹੀਦ ਹੁੰਦੇ ਹੱਸ ਹੱਸ ਦੇਂਦੇ ਜਾਨਾਂ ਵਾਰ ਸਿੰਘੋ
ਠੀਕ ਫਸੇ ਹਾਂ ਮੌਤ ਦੇ ਮੂੰਹ ਅੰਦਰ ਮਰਨਾ ਨਹੀਂ ਜੀਉਣਾ ਜੁਗ ਚਾਰ ਸਿੰਘੋ
ਲੜਕੇ ਮਰ ਗਇ ਮੂਰਖ ਕਹਿਣਗੇ ਜੀ ਨਹੀਂ ਜਿਨ੍ਹਾਂ ਨੂੰ ਮਰਨ ਦੀ ਸਾਰ ਸਿੰਘੋ
ਹੋ ਸ਼ਹੀਦ ਸਾਰੇ ਪਹੁੰਚੇ ਜ਼ਿੰਦਗੀ ਨੂੰ ਦਾਨੇ ਕਹਿਨ ਗੇ ਲੋਕ ਉਚਾਰ ਸਿੰਘੋ
ਅੱਜ ਫ਼ਤ੍ਹੇ ਪੂਰੀ ਹੋ ਜਾਊ ਸਾਡੀ ਮਰਨਾ ਸਾਡਾ, ਨਹੀਂ ਹੋਵੇਗੀ ਹਾਰ ਸਿੰਘੋ
ਹਾਰ ਮੰਨਣੀ ਨਹੀਂ ਈਨ ਝੱਲਣੀ ਨਹੀਂ, ਗਲ ਪਹਿਨ ਆਜ਼ਾਦੀ ਦੇ ਹਾਰ ਸਿੰਘੋ
ਮੱਥੇ ਸਾਮ੍ਹਣੇ ਲੜ ਸ਼ਹੀਦ ਹੋਣਾ ਵਿਚ ਵੈਰੀਆਂ ਦੇ ਤੇਗਾਂ ਮਾਰ ਸਿੰਘੋ
ਇਹੋ ਸਦਾ ਹੀ ਜ਼ਿੰਦਗੀ ਸੂਰਮੇ ਦੀ ਪ੍ਰਾਪਤ ਤੁਸਾਂ ਨੂੰ, ਅੱਜ ਬਹਾਰ ਸਿੰਘੋ
ਮੌਤ ਸਿੰਘਾਂ ਨੂੰ ਨਹੀਂ ਦਬਾ ਸਕਦੀ ਕਰੋ ਵਿਚ ਸੰਸਾਰ ਦੇ ਜ਼ਾਹਰ ਸਿੰਘੋ
ਇਕ ਇਕ ਲਖਾਂ ਨਾਲ ਲੜ ਡਿੱਗੋ ਖੰਡੇ ਅੰਮ੍ਰਿਤ ਦੀ ਸ਼ਕਤ ਦਿਖਾਰ ਸਿੰਘੋ
ਲੱਖਾਂ, ਚਾਲੀਆਂ ਨੂੰ ਨ ਦਬਾ ਸੱਕੇ ਤਾਕਤ ਸ਼ਾਹੀ ਵਾਲਾ ਜ਼ੋਰ ਡਾਰ ਸਿੰਘੋ

ਅਜ ਬੇ-ਮਿਸਾਲ ਕਰਤਾਰ ਸਿੰਘਾ ਕਾਇਮ ਕਰ ਜਾਵੇ ਯਾਦਗਾਰ ਸਿੰਘੋ

ਮੋਰਚੇ ਕਾਇਮ ਕਰਨੇ

ਛੋਟੇ ਮੋਟੇ ਕੁਝ ਮੋਰਚੇ ਕਾਇਮ ਕਰਕੇ ਝਟ ਪਟ ਹੀ ਸਿੰਘ ਵੰਡਾਇ ਗਏ
ਅੱਠ ਅੱਠ ਚੌਹੀਂ ਬਾਹੀਂ ਵੰਡ ਦਿਤੇ ਦਾਰੂ ਸਿਕਾ ਦੇਇਕੇ ਥਠਲਾਇ ਗਏ
ਦਯਾ ਸਿੰਘ ਤੇ ਧਰਮ ਸਿੰਘ ਸੰਤ ਸਿੰਘ ਜੀ ਸਾਹਿਬਜ਼ਾਦੇ ਭੀ ਪਾਸ ਬੈਠਾਇ ਗਏ
ਸਾਰੇ ਉਪਰਲੀ ਛਤ ਤੇ ਜਾ ਬੈਠੇ ਮੂੰਹ ਵਲ ਦਰਵਾਜੇ ਰਖਾਇ ਗਏ
ਮਦਨ ਸਿੰਘ ਅਤੇ ਕੋਠਾ ਸਿੰਘ ਦੋਵੇਂ ਦਰਵਾਜ਼ੇ ਦੇ ਅੰਦਰ ਲਗਾਇ ਗਏ
ਮਾਨ ਸਿੰਘ ਅਤੇ ਆਲਮ ਸਿੰਘ ਤਾਈਂ ਖ਼ਬਰਦਾਰੀ ਦੇ ਕੰਮ ਸੌਂਪਾਇ ਗਏ
ਇਸੇ ਤਰ੍ਹਾਂ ਸਭ ਵੰਡ ਵੰਡਾ ਕਰਕੇ ਨਵੇਂ ਸਿਰੇ ਸਭ ਤੋੜੇ ਧੁਖਾਇ ਗਏ
ਜੋ ਹੋਵੇ ਸੋ ਹੋਵੇ ਕਰਤਾਰ ਸਿੰਘਾ ਡੇਰੇ ਸਿਰੋਂ ਪਰੇ, ਅੱਗੇ ਲਾਇ ਗਏ

ਵਾਕ ਕਵੀ

ਫ਼ੌਜਾਂ ਬੇਸ਼ੁਮਾਰ ਆ ਲੱਥੀਆਂ ਜੀ ਸਾਰੇ ਰਾਜੇ ਆਇ ਬਾਈਧਾਰ ਦੇ ਸਨ
ਜ਼ਬਰਦਸਤ ਦਲੇਰ ਵਜ਼ੀਦ ਖ਼ਾਂ ਭੀ ਤਿੰਨੇ ਸੂਬੇ ਇਹ ਭਰੇ ਹੰਕਾਰ ਦੇ ਸਨ
ਨਾਹਰ ਖ਼ਾਂ ਨੁਸਰਤ ਖ਼ਾਂ ਵਲੀ ਮੁਹੰਮਦ ਤਿੰਨੇ ਵੀਰ ਸਕੇ ਲਲਕਾਰ ਦੇ ਸਨ
ਖ਼ਵਾਜੇ ਖ਼ਿਜਰ ਤੇ ਸ਼ੇਰ ਮੁਹੰਮਦ ਦੋਵੇਂ ਸ਼ਕੇ ਵੀਰ ਭਰੇ ਬਲਕਾਰ ਦੇ ਸਨ
ਇਹ ਪੰਜੇ ਹੀ ਖ਼ਾਨ ਮਲੇਰ ਵਾਲੇ ਅੱਗੇ ਹੋ ਕੇ ਫ਼ੌਜ ਵੰਗਾਰ ਦੇ ਸਨ
ਭੂਰੇ ਖ਼ਾਂ ਸੁਲਤਾਨ ਖ਼ਾਂ, ਖ਼ਾਂ ਗੈਰਤ ਇਸਮਾਈਲ ਖ਼ਾਂ ਦਿੱਲੀ ਸਰਕਾਰ ਦੇ ਸਨ
ਹੋਰ ਖ਼ਾਨ ਅਮੀਰਾਂ ਦਾ ਅੰਤ ਕੋਈ ਨ ਦਿਲ ਭਰੇ ਹੋਇ ਮਜ਼ਬੀ ਖ਼ਾਰ ਦੇ ਸਨ
ਗੁੱਜਰ, ਰੰਘੜ ਅਤੇ ਰਾਜਪੂਤ ਕਈ ਕਠੇ ਹੋਇ ਆ *ਕੁਰਬੋ ਜੁਵਾਰ ਦੇ ਸਨ
ਵੇਖ ਗੜ੍ਹੀ ਤੇ ਬੈਠਿਆਂ ਗੁਰੂ ਜੀ ਨੂੰ ਪਏ ਵਿਚ ਗੁਸੇ ਮੁਛਾਂ ਤਾੜਦੇ ਸਨ
ਹੱਲਾ ਝੱਬਦੇ ਕਰੋ ਕਰਤਾਰ ਸਿੰਘਾ ਕਠੇ ਹੋ ਹੋ ਕੇ ਖੱਪਾਂ ਮਾਰਦੇ ਸਨ

ਤਥਾ

ਲੋਕ ਛਡ ਕੇ ਪਿੰਡ ਨੂੰ ਦੌੜ ਗਏ ਆਪੋ ਆਪਨੇ ਲੈ ਪਰਿਵਾਰ ਬਹੁਤੇ
ਜਾ ਸੂਬਿਆਂ ਦੇ ਪਾਸ ਹੋਇ ਹਾਜ਼ਰ ਭੇਦ ਦੱਸਣੇ ਲਈ ਗਵਾਰ ਬਹੁਤੇ
ਗੁਰੂ ਬਦੋ ਬਦੀ ਇਥੇ ਆਣ ਵੜਿਆ ਕੀਤੇ ਮੁਫ਼ਤ ਵਿਚ ਅਸੀਂ ਲਾਚਾਰ ਬਹੁਤੇ
ਤੀਹ ਚਾਲੀ ਅਸਾਂ ਡਿੱਠੇ ਸਿੰਘ ਸਾਰੇ ਨਹੀਂ ਓਹਨਾਂ ਦੇ ਪਾਸ ਹਥਿਆਰ ਬਹੁਤੇ
ਹੋ ਗਿਆ ਯਕੀਨ ਇਹ ਸੂਬਿਆਂ ਨੂੰ ਹੋਇ ਡਰ ਵਿਸਾਰ, ਹੁਸ਼ਿਆਰ ਬਹੁਤੇ

*ਕੁਰਬੋ ਜੁਵਾਰ–ਆਂਢੀ ਗੁਵਾਂਢੀ।

ਚਲੋ ਹੱਲਾ ਕਰ ਦਿਉ ਕਰਤਾਰ ਸਿੰਘਾ ਕਰਨੇ ਮਸ਼ਵਰੇ ਕੀਹ, ਵਿਚਾਰ ਬਹੁਤੇ

ਸੂਬਿਆਂ ਨੇ ਗੜ੍ਹੀ ਤੇ ਹਮਲਾ ਕਰਨਾ

ਗੁਰੂ ਕੱਚੀ ਗੜ੍ਹੀ ਅੰਦਰ ਘਿਰ ਗਿਆ ਏਹੋ ਦਲੇਰ ਦਿੱਤਾ ਕਰਵਾਇ ਹੱਲਾ
ਵੱਜ ਪਏ ਚੌਫੇਰਯੋਂ ਢੋਲ ਬਹੁਤੇ ਮੁਸਲਮਾਨ ਭਾਰੀ ਕਰ ਆਇ ਹੱਲਾ
ਅੈਲੀ ਅੈਲੀ ਚੌਫੇਰਯੋਂ ਹੋਣ ਲੱਗੀ ਕੁੱਦ ਸੂਰਮੇ ਪਏ ਮਚਾਇ ਹੱਲਾ
ਵੜੇ ਪਿੰਡ ਵਿੱਚ ਆਣ ਕਰਤਾਰ ਸਿੰਘਾ ਮਾਰੋ ਮਾਰ ਕਰ ਸ਼ੇਰ ਬੁਲਾਇ ਹੱਲਾ

ਵਾਕ ਕਵੀ

ਟਿੱਡੀ ਦਲ ਯਾਂ ਭੌਣ ਸੀ ਕੀੜਿਆਂ ਦਾ ਵੱਲ ਗੜ੍ਹੀ ਦੇ ਉਹ ਬੇਸ਼ੁਮਾਰ ਵਧਿਆ
ਯਾਂ ਸਾਗਰ ਵਿੱਚ, ਤੂਫ਼ਾਨ ਆਇਆ ਚੌਹਾਂ ਪਾਸਿਆਂ ਤੋਂ ਠਾਠਾਂ ਮਾਰ ਵਧਿਆ
ਯਾਂ ਉਹਪਰਲੈਕਾਲ ਦੇ ਚੜ੍ਹੇ ਬਦਲ ਮੇਘ ਬਰਦਾ ਉਹ ਮੋਹਲੇ ਧਾਰ ਵਧਿਆ
ਫੜਨ ਸੂਰਜ ਤਂਈਂ ਕਰਤਾਰ ਸਿੰਘਾ ਆ ਟਟੈਣਿਆਂ ਦਾ ਦਲ ਭਾਰ ਵਧਿਆ

ਤਥਾ

ਬੇਸ਼ੁਮਾਰ ਦੁਨੀਆਂ ਬੇਸ਼ੁਮਾਰ ਰੌਲਾ ਗੱਲ ਸੁਣੀ ਦੀ ਆਪਨੀ ਪਰਾਈ ਕੋਈ ਨ
ਘੋੜੇ ਹਿਣਕਦੇ ਹਾਥੀ ਚਿੰਘਾਰ ਰਹੇ ਢੋਲਾਂ ਪਾਈ ਗੜਗੱਜ, ਸੁਨਾਈ ਕੋਈ ਨ
ਫੌਜਾਂ ਬੇ ਮੁਹਾਰੀਆਂ ਪਈਆਂ ਉਲਰ ਜੰਗੀ ਚਾਲ ਵਾਲੀ ਕਾਰਵਾਈ ਕੋਈ ਨ
ਚਾਲੀ ਆਦਮੀ ਕੀਹ ਕਰਤਾਰ ਸਿੰਘਾ ਹੱਥੀਂ ਫੜਲਾਂਗੇ ਕਠਨਾਈ ਕੋਈ ਨ

ਸਤਿਗੁਰਾਂ ਦੇ ਤੀਰਾਂ ਦੀ ਮਾਰ

ਦੁਨੀਆਂ ਗਿਰਦ ਹਵੇਲੀ ਦੇ ਹੋਈ ਕੱਠੀ ਕਿਤੋਂ ਮੱਕੜੀ ਚੜ੍ਹ ਜਿਉਂ ਆਈ ਹੈ ਸੀ
ਸਿੰਘ ਲੈ ਕੇ ਮੋਰਚੇ ਬੈਠੇ ਹੋਏ ਇਕ ਦਮ ਅਗਨੀ ਬਰਸਾਈ ਹੈ ਸੀ
ਬਹੁਤ ਬਾਹਰੋਂ ਭੀ ਗੋਲੀਆਂ ਤੀਰ ਛੁਟੇ ਕੜ, ਕੜ, ਤੜ, ਤੜ ਸੁਨਾਈ ਹੈ ਸੀ
ਸਾਰੇ ਲੱਗ ਕੰਧਾਂ ਵਿਚ ਜਾਣ ਐਵੇਂ ਕਾਰੀ ਇਕ ਭੀ ਗੋਲੀ ਨ ਆਈ ਹੈ ਸੀ
ਸਤਿਗੁਰੂ ਜੀ ਨੇ ਛਡੇ ਤੀਰ ਤਿੱਖੇ ਕੀਤੀ ਓਹਨਾਂ ਨੇ ਮਾਰ ਸਫ਼ਾਈ ਹੈ ਸੀ
ਪਾਉ ਪਾਉ ਦੇ ਖੱਪਰ ਜਦੋਂ ਛੁੱਟੇ ਪਈ ਦਲਾਂ ਦੇ ਵਿਚ ਦੁਹਾਈ ਹੈ ਸੀ
ਤੀਰ ਕਰਦੇ ਨੇੜਿਓਂ ਮਾਰ ਬਹੁਤੀ ਸੈਨਾ ਵੈਰੀਆਂ ਦੀ ਉਲਟਾਈ ਹੈ ਸੀ
ਪੰਜਾਂ ਸਤਾਂ ਨੂੰ ਮਾਰ ਕੇ ਪਾਰ ਹੁੰਦੇ ਹੋਸ਼ ਵੈਰੀ ਦੀ ਸਾਰੀ ਭੁਲਾਈ ਹੈ ਸੀ
ਸਾਹਿਬਜ਼ਾਦਿਆਂ ਤੇ ਮਾਨ ਸਿੰਘ ਹੋਰਾਂ ਤੀਰਾਂ ਤਿਖਯਾਂ ਦੀ ਝੜੀ ਲਾਈ ਹੈ ਸੀ
ਲਹਿ ਗਈ ਦੁਨੀਆਂ ਸਬਰ ਗੜ੍ਹੀ ਗਿਰਦੇ ਜਿਵੇਂ ਵਢ ਜੁਵਾਰ ਵਿਛਾਈ ਹੈ ਸੀ
ਰਿਹਾ ਅੈਲੀ ਅੈਲੀ ਵਿਚ ਮੂੰਹਾਂ ਦੇ ਹੀ ਤੀਰਾਂ ਚੌਕੜੀ ਮਾਰ 'ਖੁੰਝਾਈ ਹੈ ਸੀ
ਡਰ ਪਿਛਾਂ ਨੂੰ ਭਜੇ ਕਰਤਾਰ ਸਿੰਘਾ ਦਹਿਸ਼ਤ ਬੁਰੀ ਮਨਾਂ ਉਤੇ ਛਾਈ ਹੈ ਸੀ

ਮੌਤ ਦੀ ਹੌੱਲੀ

ਫੌਜਾਂ ਹਟਨ ਪਿਛ੍ਹਾਂ ਅਫ਼ਸਰ ਢੋਣ ਅਗੋ ਖੁੰਝ ਪੈਂਤੜੇ ਗਏ ਘਬਰਾਇ ਬਹੁਤੇ
ਏਸ ਗੜ ਬੜੀ ਦੇ ਵਿੱਚ ਗੁਰੂ ਜੀ ਨੇ ਮਾਰ ਸੱਬਰਾਂ ਦੇ ਸੱਬਰ ਲਾਹਿ ਬਹੁਤੇ
ਮਾਰ ਹੇਠ ਆਇ ਪਾ ਅਫ਼ਸਰ ਛਡਿਆ ਨ ਚੁਣ ਮੌਤ ਦੇ ਘਾਟ ਲੰਘਾਇ ਬਹੁਤੇ
ਡਰਦੇ ਅਫ਼ਸਰ ਮੂਲ ਨ ਆਉਣ ਅੱਗੇ ਧੱਕ ਧੱਕ ਜੋਧੇ ਮਰਵਾਇ ਬਹੁਤੇ
ਗੜ੍ਹੀ ਇੱਕ ਹਲੇ ਵਿਚ ਤੋੜ ਲੈਨੀ ਉਹ ਤਾਂ ਟੁੱਟਣੋਂ ਰਹੀ, ਪਛੁਤਾਇ ਬਹੁਤੇ
ਸਿੰਘਾਂ ਮਾਰ ਕੀਤੀ ਜ਼ਬਰ ਦਸਤ ਭਾਰੀ ਯੋਧੇ ਕਰ ਸਥਾਰ ਲਿਟਾਇ ਬਹੁਤੇ
ਪਿੱਛੇ ਕੰਧਾਂ ਤੇ ਕੋਠਿਆਂ ਛਪਨ ਲਗੇ ਤੀਰਾਂ ਤਿੱਖਯਾਂ ਤੋਂ ਡਰ ਖਾਇ ਬਹੁਤੇ
ਰੋਕੇ ਰਹੇ ਨ ਲੋਕ ਕਰਤਾਰ ਸਿੰਘਾ ਜਿਹੜੇ ਬਚੇ ਪਿਛ੍ਹਾਂ ਦੌੜ ਆਇ ਬਹੁਤੇ

ਵਾਕ ਕਵੀ

ਹੱਲਾ ਕਰ ਜੋ ਟੋਲੀਆਂ ਵਧੀਆਂ ਸਨ ਮਾਰ ਖਾ ਨੁਕਸਾਨ ਉਠਾ ਹਟੀਆਂ
ਗੁਰੂ ਫੜਨ, ਗੜ੍ਹੀ ਫ਼ਤੇ ਕਰਨ ਵਾਲਾ, ਪਹਿਲੇ ਹੱਥ ਹੀ ਚਾ ਲੁਹਾ ਹਟੀਆਂ
ਐਲੀਐਲੀਉਹਕਰਦੀਆਂਗਈਆਂ ਹੈਸਨ ਹਾਇ ਹਾਇ ਕਰ ਖੂੰਬ ਠਪਾ ਹਟੀਆਂ
ਸਾਥੀ ਲੁਛਦੇ ਹੀ ਓਥੇ ਛੱਡ ਆਈਆਂ ਯੋਧੇ ਅੱਧਯੋਂ ਬਹੁਤ ਮਰਵਾ ਹਟੀਆਂ
ਗੁਰੂ ਠੀਕ ਬਹਾਦਰ ਚੋਣਵਾਂ ਹੈ ਨਵੇਂ ਸਿਰੇ ਅੱਜ ਫੇਰ ਅਜ਼ਮਾ ਹਟੀਆਂ
ਮੁੜ ਕੇ ਮੂੰਹ ਨ ਕਰਨ ਕਰਤਾਰ ਸਿੰਘਾਂ ਤੀਰਾਂ ਤਿੱਖਯਾਂ ਦੀ ਮਾਰ ਖਾ ਹਟੀਆਂ

ਵਜ਼ੀਦ ਖਾਂ

ਪਹਿਲੇ ਹੱਥ ਹੀ ਬਹੁਤ ਨੁਕਸਾਨ ਹੋਇਆ ਗੁਰੂ ਲਾ ਸਾਰਾ ਬਲਕਾਰ ਦਿਹ ਗਾ
ਸੂਬਾ ਖ਼ਾਨ ਵਜ਼ੀਦ ਕਹੇ ਸਾਰਿਆਂ ਨੂੰ ਤੁਹਾਡੇ ਅੱਜ ਗੁਮਾਨ ਉਤਾਰ ਦਿਹ ਗਾ
ਜੇਕਰ ਏਸੇ ਤਰ੍ਹਾ ਤੁਸਾਂ ਢਿੱਲ ਰੱਖੀ ਸ਼ਾਮ ਤੱਕ ਫ਼ੌਜਾਂ ਸਭ ਮਾਰ ਦਿਹ ਗਾ
ਹੱਲਾ ਕਰ ਹਵੇਲੀ ਤੇ ਚੜ੍ਹ ਜਾਵੇ ਜੇ ਕਰ ਲੜੋ ਤਾਂ ਲਾਹ ਸਥਾਰ ਦਿਹ ਗਾ
ਹੱਥੋਂ ਹੱਥੀ ਲੜਾਈ ਪਾ ਖ਼ਤਮ ਕਰੋ ਵਿਹੰਦੇ ਰਹੋ, ਕਰ ਸਭ ਨੂੰ ਪਾਰ ਦਿਹ ਗਾ
ਨਹੀਂ ਤਾਂ ਏਸੇ ਤਰ੍ਹਾਂ ਕਰਤਾਰ ਸਿੰਘਾ ਮਾਰ ਮਾਰ ਕੇ ਕੋਟ ਉਸਾਰ ਦਿਹ ਗਾ

ਮਲੇਰੀਆਂ ਨੇ ਅੱਗੇ ਹੋ ਕੇ ਦਰਵਾਜ਼ਾ ਤੋੜਨ ਵਾਸਤੇ ਧਾਵਾ ਕਰਨਾ

ਇਹਨਾਂ ਗੱਲਾਂ ਤੋਂ ਤਮਕ ਮਲੇਰੀਆਂ ਖਾ ਫ਼ੌਜ ਆਪਨੀ ਫੇਰ ਵਧਾਈ ਅੱਗੇ
ਐਲੀ ਅਕਬਰ ਦੇ ਨਾਹਰੇ ਮਾਰਦੀ ਜੀ ਭੀੜ ਗਲੀ ਵਿਚੋਂ ਵਧ ਆਈ ਅੱਗੇ
ਫੜੋ ਮਾਰ ਲੌ, ਚੜ੍ਹੋ ਹਵੇਲੀ ਉਤੇ ਦੇਇ ਦਲੇਰੀਆਂ ਫੌਜ ਝੁਕਾਈ ਅੱਗੇ
ਕੀਤੀ ਗੁਰਾਂ ਨੇ ਮਾਰ ਕਰਤਾਰ ਸਿੰਘਾ, ਥਾਂ ਫਰਸ਼ ਦੇ, ਫੌਜ ਵਿਛਾਈ ਅੱਗੇ

ਤਥਾ

ਕੀਤਾ ਹੱਲਾ ਮਲੇਰੀਆਂ ਸਾਮ੍ਹਣੇ ਹੋ ਸਤਿਗੁਰਾਂ ਨੇ ਭੀ ਤਿਖੇ ਬਾਨ ਛਡੇ
ਸਾਰੇ ਸਿੰਘਾਂ ਭੀ ਰੱਖਯਾ ਫਰਕ ਕੋਈ ਨ ਤੀਰ,ਗੋਲੀਆਂ ਨਾਗਾਂ ਸਮਾਨ ਛਡੇ
ਮੂੰਹ ਕੱਢਨ ਦੇਵੰਦੇ ਕਿਸੇ ਨੂੰ ਨ ਡਾਢੇ ਤੀਰ ਗੁਰੂ ਬਲਵਾਨ ਛਡੇ
ਜਿਹੜੇ ਅਗ੍ਹਾਂ ਵਧੇ ਅਗ੍ਹਾਂ ਟੋਰ ਦਿਤੇ ਕਰ ਸੂਰਮੇ ਲਹੂ ਲੁਹਾਨ ਛਡੇ
ਡਰਦੇ ਮੌਤ ਤੋਂ ਜਾਨਾਂ ਲੁਕਾਈ ਫਿਰਦੇ ਪਏ ਝਿਜਕਦੇ ਹੌਂਸਲੇ ਆਨ ਛਡੇ
ਡਿੱਠਾ ਨਾਹਰ ਖ਼ਾਂ ਆਪ ਕਰਤਾਰ ਸਿੰਘਾ ਗੁਰੂ ਲਾਹ ਪਲਾਂ ਵਿਚ ਘਾਨ ਛਡੇ

ਨਾਹਰ ਖਾਂ ਦਾ ਮਰਨਾ

*ਨਾਹਰ ਖਾਂ ਜੁਵਾਨ ਪਠਾਨ ਹੈਸੀ ਅਗੇ ਵਧਨ ਲਈ ਨਾਹਰੇ ਮਾਰ ਜਾਂਦਾ
ਟੋਲੇ ਆਪਨੇ ਤਈਂ ਵਧਾ ਅੱਗੇ ਬੂਹਾ ਤੋੜ ਦਿਹੋ, ਰਖ ਬਲਕਾਰ ਜਾਂਦਾ
ਚਾਲੀ ਸਿੰਘ ਤੇ ਤੁਸੀਂ ਬੇਅੰਤ ਵੇਖੋ ਚੜ੍ਹੋ ਗੜ੍ਹੀ ਉਤੇ ਲਲਕਾਰ ਜਾਂਦਾ
ਛੁਟਾ ਗੁਰਾਂ ਦਾ ਤੀਰ ਕਰਤਾਰ ਸਿੰਘਾ ਵਿਚ ਪਲਕ ਦੇ ਸੀਨਿਓਂ ਪਾਰ ਜਾਂਦਾ

ਵਾਕ ਕਵੀ

ਨਾਹਰ ਖ਼ਾਂ ਡਿਗਾ ਗੈਰਤ ਖਾ ਮੋਇਆ ਸਾਥੀ ਓਹਨਾਂ ਦੇ ਡਰ ਕੇ ਹਟੇ ਪਿੱਛੇ
ਪਈ ਜਾਨ ਬਚਾਉਣ ਦੀ ਸਾਰਿਆਂ ਨੂੰ ਦੌੜ, ਜਾ ਦੀਵਾਰ ਦੇ ਡਟੇ ਪਿੱਛੇ
ਨੱਠ ਗਏ ਪਠਾਨ ਮੈਦਾਨ ਵਿਚੋਂ ਪੱਗਾਂ ਲੱਥੀਆਂ ਤੇ ਸੁਟੇ ਪਟੇ ਪਿਛੇ
ਡਰਦੇ ਵਧਨ ਨ ਅੱਗੇ ਕਰਤਾਰ ਸਿੰਘਾ ਠੰਢੇ ਪੈ ਪਏ; ਹੌਂਸਲੇ ਘਟੇ ਪਿੱਛੇ

ਸ਼ੇਰ ਮੁਹੰਮਦ ਤੇ ਖਵਾਜਾ ਖਿਜ਼ਰ ਦੋਹਾਂ ਨੇ ਜ਼ਖਮੀ ਹੋ ਜਾਣਾ

ਨਾਹਰ ਖਾਂ ਡਿੱਗਾ ਫੌਜ ਹਟੀ ਪਿਛੇ ਜ਼ਖਮ ਸ਼ੇਰ ਮੁਹੰਮਦ ਖਾ ਆਇਆ
ਵੇਖ ਖਵਾਜੇ ਦੇ ਤਨ ਨੂੰ ਅੱਗ ਲੱਗੀ ਨਾਹਰੇ ਮਾਰਦਾ ਫੌਜ ਵਧਾ ਆਇਆ
ਵਿਚ ਲੋਥਾਂ ਦੇ ਲੋਥ ਪੱਈ ਨਾਹਰ ਖਾਂ ਦੀ ਓਹਦੇ ਚੁਕਨੇ ਲਈ ਭਰਾ ਆਇਆ
ਅਜੇ ਜ਼ਰਾ ਦੀਵਾਰ ਤੋਂ ਨਿਕਲਿਆ ਸੀ ਤੀਰ ਸ਼ੂਕਦਾ ਸੇਧ ਤਕਾ ਆਇਆ
ਹੋਕੇ ਓਹਲੇ ਦੀਵਾਰ ਦੇ ਬਚ ਗਿਆ ਪਿਛਾਂ ਹਟਿਆ ਬਾਹਿਰ ਸ਼ਰਮਾ ਆਇਆ
ਸਾਰੇ ਹੱਸ ਪਏ ਵੇਖ ਕਰਤਾਰ ਸਿੰਘਾ ਖਵਾਜਾ ਚੰਗੀਆਂ ਪੂਰੀਆਂ ਪਾ ਆਇਆ

ਵਾਕ ਕਵੀ

ਸਤਿਗੁਰਾਂ ਨੇ ਵਿਚ †ਹਕਾਇਤ ਪਹਿਲੀ ਚੰਗਾਂ ਨਕਸ਼ਾ ਖਿੱਚ ਉਤਾਰਿਆ ਜੀ

---

*ਨਾਹਰ ਖਾਂ ਸ਼ਾਹੀ ਫੌਜਾਂ ਦਾ ਕਮਾਂਡਰ ਸੀ।

†ਇਸੇ ਗ੍ਰੰਥ ਵਿਚ ਹੀ ਅਗੇ ਚਲ ਕੇ ਹਕਾਇਤ ਦਾ ਟੀਕਾ ਕੀਤਾ ਗਿਆ।

ਲੁਕ ਗਿਆ ਖਵਾਜਾ ਮਰਦੂਦ ਭੈੜਾ ਜਦੋਂ ਤੀਰ ਓਹਨੂੰ ਅਸਾਂ ਮਾਰਿਆ ਜੀ
ਪਾਜ਼ੀ ਮੌਤ ਪਾਸੋਂ ਹੋਯਾ ਲਾਂਭੇ ਡਰ ਨ ਮੈਦਾਨ ਅੰਦਰ ਮੂੰਹ ਦਿਖ਼ਾਰਿਆ ਜੀ
ਜੇਕਰ ਸਾਮ੍ਹਣੇ ਆਉਂਦਾ ਕਰਤਾਰ ਸਿੰਘਾ ਤੀਰ ਬਖਸ਼ਦੇ ਹੋਰ ਉਚਾਰਿਆ ਜੀ

ਵੈਰੀਆਂ ਦਾ ਭਹਵਾਂ ਹਲਾ

ਓਧਰ ਦਿਨ ਭੀ ਪਹਿਰ ਤੋਂ ਰਿਹਾ ਥੋੜ੍ਹਾ ਰਾਜੇ ਸੂਬੇ ਆ ਵਿਚ ਵਿਚਾਰ ਪੈ ਗਏ
ਅੰਦਰ ਸਿੰਘ ਚਾਲੀ ਅਸੀਂ ਬਾਹਰ ਲੱਖਾਂ ਪਹਿਲੇ ਹੱਲੇ ਦੇ ਵਿਚ ਬੇਕਾਰ ਪੈ ਗਏ
ਯਾਰੋ ਕਿਉਂ ਨਹੀ ਤੋੜਦੇ ਗੜ੍ਹੀ ਤਾਈਂ ਸੋਚਾਂ ਕਿਹੜੀਆਂ ਵਿਚ ਸਰਦਾਰ ਪੈ ਗਏ
ਕਰ ਹੌਂਸਲਾ ਚੋਣਵੇਂ ਸੂਰਮੇ ਲੈ ਚੌਹਾਂ ਪਾਸਿਆਂ ਤੋਂ ਇਕੋ ਵਾਰ ਪੈ ਗਏ
ਮਾਰੂ ਵਜੇ ਦਮਾਮਿਆਂ ਸ਼ੋਰ ਪਾਇਆ ਤੇਗਾਂ ਨੰਗੀਆਂ ਕਰ ਲਲਕਾਰ ਪੈ ਗਏ
ਲੈ ਕੇ ਪੌੜੀਆਂ ਗੜ੍ਹ ਤੇ ਚੜ੍ਹਨ ਆਇ ਜ਼ੋਰ ਦੇਇ ਵੈਰੀ ਕਈ ਹਜ਼ਾਰ ਪੈ ਗਏ
ਸਤਿਗੁਰਾਂ ਤੇ ਸਿੰਘਾਂ ਨੇ ਤਾੜ ਲਿਆ ਸਾਰੇ ਪਾਸੇ ਬਚਾਉਨ ਦੇ ਆਹਰ ਪੈ ਗਏ
ਤੀਰਾਂ ਗੋਲੀਆਂ ਮੀਂਹ ਬਰਸਾ ਦਿਤਾ ਲੰਮੇ ਪੈਦਲ ਅਤੇ ਅਸਵਾਰ ਪੈ ਗਏ
ਉਤੋਂ ਗੁਰਾਂ ਨੇ ਬਾਣ ਅਮੋਘ ਛਡੇ ਵੈਰੀ ਪਲਾਂ ਦੇ ਵਿਚ ਸਥਾਰ ਪੈ ਗਏ
ਇਉਂ ਝੜੇ ਜੁਵਾਨ ਕਰਤਾਰ ਸਿੰਘਾ ਭੰਗਾਂ ਪੀ ਮਲੰਗ ਬੇ ਸਾਰ ਪੈ ਗਏ

ਕਟਾ ਵੱਢ

ਪਹਿਲੇ ਹਥ ਸਤਿਗੁਰਾਂ ਦੇ ਤੀਰ ਤਿਖੇ ਆਉਂਦੇ ਯੋਧਿਆਂ ਤਈ ਵਛਾਈ ਜਾਂਦੇ
ਸਾਹਿਬਜ਼ਾਦੇ ਅਤੇ ਸਿੰਘ ਬਲੀ ਯੋਧੇ ਤਿਖ਼ੇ ਤੀਰ ਇਕ ਸਾਰ ਬਰਸਾਈ ਜਾਂਦੇ
ਜਿਹੜੇ ਓਹਨਾਂ ਤੋਂ ਬਚਕੇ ਆਉਣ ਲਗੇ ਉਹ ਪੌੜੀਆਂ ਕੰਧ ਨੂੰ ਲਾਈ ਜਾਂਦੇ
ਅਗੇ ਸਿੰਘ ਤੇਗ ਸੂਤ ਖੜੇ ਹੈਸਨ ਛਾਂਗ ਛਾਂਗ ਉਹ ਹਿਠਾਂ ਸੁਟਾਈ ਜਾਂਦੇ
ਢਾਹੀ ਜਾਂਦੇ ਓਹ ਵਾਂਗ ਮੁਨਾਰਿਆਂ ਦੇ ਢੇਰ ਕੰਧ ਦੇ ਨਾਲ ਲਗਾਈ ਜਾਂਦੇ
ਮਾਨੋ ਵਿਚ ਸਵਰਗ ਦੇ ਵੜਨ ਕਾਫਰ ਅਗੋਂ ਦੇਵਤੇ ਮਾਰ ਧਕਾਈ ਜਾਂਦੇ
ਅਗੇ ਆਇ ਸੋ ਪਇ ਸਥਾਰ ਸਾਰੇ ਪਿਛੇ ਹੋਰ ਰੌਲਾ ਪਾਂਦੇ ਆਈ ਜਾਂਦੇ
ਦਲੀ ਮਲੀ ਹੋ ਰਹੀ ਕਰਤਾਰ ਸਿੰਘਾ ਖ਼ੂਨ ਮਿੱਝ ਦਾ ਘਾਣ ਬਨਾਈ ਜਾਂਦੇ

ਵਾਕ ਕਵੀ

ਉਹ ਗੜ੍ਹੀ ਮੈਦਾਨ ਦੇ ਵਿਚ ਨਹੀਂ ਸੀ ਇਕ ਦਮ ਹੱਲਾ ਆ ਬੁਲਾਂਦੇ ਸਾਰੇ
ਪਿੰਡ ਵਿਚ ਹਵੇਲੀ ਉਹ ਥਾਂ ਉਚੇ ਛੁਟੇ ਤੀਰ ਓਥੋਂ ਜਿੰਦਾਂ ਖਾਂਦੇ ਸਾਰੇ
ਵੈਰੀ ਕੋਠਿਆਂ ਦੇ ਉਤੇ ਚੜ੍ਹਨ ਜੇ ਕਰ ਤਾਂ ਭੀ ਵਾਰ ਕੀਤੇ ਖਾਲੀ ਜਾਂਦੇ ਸਾਰੇ
ਓਧਰ ਤੀਸਰੀ ਛਤ ਤੇ ਗੁਰੂ ਬੈਠੇ ਮਾਰ ਤੀਰਾਂ ਦੀ ਮਾਰ ਮੁਕਾਂਦੇ ਸਾਰੇ

ਡਰਦਾ ਕੋਈ ਨ ਸਾਮ੍ਹਣੇ ਖੜਾ ਹੁੰਦਾ ਆਪੋ ਆਪਨੀ ਜਿੰਦ ਬਚਾਂਦੇ ਸਾਰੇ
ਜੁਮੇਵਾਰ ਨ ਡਰਦੇ ਅਗ੍ਹਾਂ ਆਉਂਦੇ ਤੋੜੋ ਗੜ੍ਹੀ ਇਕ ਦੂਜੇ ਨੂੰ ਆਹੰਦੇ ਸਾਰੇ
ਮਾਰ ਤੀਰਾਂ ਦੀ ਸਭੇ ਹੀ ਜਾਣਦੇ ਸਨ ਅਗ੍ਹਾਂ ਪਿਛਾਂ ਹੋ ਝੱਟ ਲੰਘਾਦੇ ਸਾਰੇ
ਗੁਰੂ ਮਾਰਦਾ ਚੁਣ ਕੇ ਅਫਸਰਾਂ ਨੂੰ ਇਸ ਗਲ ਤੋਂ ਥਰ ਥਰਾਂਦੇ ਸਾਰੇ
ਧੱਕ ਧੱਕ ਅਗਾਂਹ ਸਿਪਾਹੀਆਂ ਨੂੰ ਫੌਜਦਾਰ ਸਰਦਾਰ ਮਰਵਾਂਦੇ ਸਾਰੇ
ਧਮ੍ਹਾ ਪਿਆ ਸੀ ਭਾਰਾ ਕਰਤਾਰ ਸਿੰਘਾ ਅਗ੍ਹਾਂ ਆਉਣ ਤੋਂ ਦਿਲ ਚੁਰਾਂਦੇ ਸਾਰੇ

ਤਥਾ

ਬੈਠੇ ਸਾਮ੍ਹਣੇ ਆਵੰਦੇ ਨਜ਼ਰ ਗੁਰੂ ਜੀ ਕਲਗੀ ਤੋੜਿਆਂ ਪੈ ਚਮਕਾਰ ਰਹਿ ਸਨ
ਵੇਖ ਵੇਖ ਨਸ਼ਾਨ ਲੈ ਠੀਕ ਥਾਈਂ ਭਾਰੇ ਖੱਪਰੇ ਗੁਰੂ ਜੀ ਮਾਰ ਰਹਿ ਸਨ
ਖ਼ਾਲੀ ਤੀਰ ਨ ਜਾਵੰਦੇ ਭੀੜਦੇ ਵਿਚ ਲਹਿ ਪਲਾਂ ਦੇ ਵਿਚ ਸਥਾਰ ਰਹਿ ਸਨ
ਜਾਂਦੀ ਪੇਸ਼ ਨ ਸਾਮ੍ਹਣੇ ਵੈਰੀਆਂ ਦੀ ਡਾਢੇ ਮਨਾ ਅੰਦਰ ਹੋ ਲਾਚਾਰ ਰਹਿ ਸਨ
ਪਿਛੋਂ ਤੋਪਖਾਨੇ ਅਜੇ ਅੱਪੜੇ ਨ ਕਰ ਓਹਨਾ ਦੀ ਹੀ ਇੰਤਜ਼ਾਰ ਰਹਿ ਸਨ
ਇਧਰ ਸਿੰਘਾ ਦਾ ਭੀ ਖਰਚ ਮੁਕ ਗਿਆ ਕੀਹ ਕਰਾਂਗੇ ਸਿੰਘ ਵਿਚਾਰ ਰਹਿ ਸਨ
ਓਧਰ ਦਿਨ ਭੀ ਅੱਧ ਕੂ ਪਹਿਰ ਰਿਹਾ ਸੂਬੇ ਫੌਜਾਂ ਦੇ ਤਈਂ ਉਲਾਰ ਰਹਿ ਸਨ
ਮਰੇ ਪਏ ਹਜ਼ਾਰਾਂ ਕਰਤਾਰ ਸਿੰਘਾ ਫੱਟੜ ਹਾਇ ਹਾਇ ਦੁਖੀ ਪੁਕਾਰ ਰਹਿ ਸਨ

ਗੜ੍ਹੀ ਅੰਦਰੋਂ ਤੀਰਾਂ ਤੇ ਗੋਲੀਆਂ ਨੇ ਮੁਕ ਜਾਣਾ

ਭਰ ਗਡੇ ਸਮਾਨ ਦੇ ਨਾਲ ਨਹੀਂ ਧਨ ਜਿਹੜੇ ਕਈ ਦਿਨ ਝੱਟ ਲੰਘਾਈ ਜਾਂਦੇ
ਕੇਵਲ ਕੁਝ ਕੂ ਖੱਚਰਾਂ ਤੀਰਾਂ ਦੀਆਂ ਸਿੰਘ ਕਿੰਨਾ ਕੂ ਚਿਰ ਲੰਘਾਈ ਜਾਂਦੇ
ਦਾਰੂ ਮੁਕਿਆ ਗੋਲੀਆਂ ਚੱਲ ਗਈਆਂ ਸਿੰਘ ਗੁਰਾਂ ਨੂੰ ਖਬਰ ਪੁਚਾਈ ਜਾਂਦੇ
ਪਾਸ ਰਹਿ ਗਈ ਤੇਗ ਕਰਤਾਰ ਸਿੰਘਾ ਸਿੰਘ ਓਸੇ ਦੀ ਆਸ ਤਕਾਈ ਜਾਂਦੇ

ਸਿੰਘਾਂ ਨੇ ਬਾਹਿਰ ਨਿਕਲਕੇ ਮੁਕਾਬਲੇ ਕਰਨੇ

ਓਧਰ ਵੈਰੀ ਦੀ ਪੇਸ਼ ਭੀ ਜਾਵੰਦੀ ਨ ਜਿਨਾ ਜੋਰ ਹੈਸੀ ਓਨਾ ਲਾਇ ਦਿਤਾ
ਅੰਦਰ ਬਾਹਰ ਦੀ ਮਾਰ ਨ ਅਸਰ ਕੀਤਾ ਗੁਰਾ ਲਸ਼ਕਰ ਮਾਰ ਖਪਾਇ ਦਿਤਾ
ਆਖਰ ਤੋੜ ਦਰਵਾਜ਼ੇ ਨੂੰ ਵੜੋ ਅੰਦਰ ਜ਼ੋਰ ਵੈਰੀਆਂ ਇਕ ਥਾਂ ਪਾਇ ਦਿਤਾ
ਇਸ ਗੱਲਨੂੰ ਸਿੰਘਾਂ ਭੀ ਤਾੜ ਲਿਆ ਇਹੋ ਪੈਂਤੜਾ ਓਹਨਾ ਬਦਲਾਇ ਦਿਤਾ
ਅੰਦਰ ਘਿਰਕੇ ਮਰਨ ਤੋਂ ਲੜਨ ਚੰਗਾ ਗੁਰਮਤਾ ਪੱਕਾ ਇਹ ਠਹਿਰਾਇ ਦਿਤਾ
ਦਰ ਰੋਕੀ ਰਖੋ ਕਰਤਾਰ ਸਿੰਘਾ ਬਾਹਰ ਨਿਕਲ ਕੇ, ਗੁਰਾਂ ਸੁਣਾਇ ਦਿਤਾ

ਤਥਾ

*ਮੁਹਕਮ ਸਿੰਘ ਜੀ ਦੀ ਜਥੇਦਾਰੀ ਅੰਦਰ ਸਿੰਘ ਤੇਗਾਂ ਹੱਥੀਂ ਚਮਕਾਇ ਨਿਕਲੇ
ਦਾਨਸਿੰਘ; ਖਜ਼ਾਨ ਸਿੰਘ, ਧਯਾਨ ਸਿੰਘ ਜੀ ਸਤਿਗੁਰਾਂਨੂੰ ਸੀਸ ਝੁਕਾਇ ਨਿਕਲੇ
ਦਰ ਖੋਲ੍ਹ ਝਟਾ ਪੱਟ ਬਾਹਰ ਆਏ ਸ਼ੇਰ ਗੜ੍ਹੀ 'ਚੋਂ ਫਤੇ ਗਜਾਇ ਨਿਕਲੇ
ਬਲੀ ਗੁਰੂ ਦੇ ਸਿੰਘ ਕਰਤਾਰ ਸਿੰਘਾ ਸੀਸ ਤਲੀਆਂ ਉਤੇ ਟਿਕਾਇ ਨਿਕਲੇ

ਵਾਕ ਕਵੀ

ਗਲੀ ਵਿਚ ਦੀ ਆਵੰਦੇ ਚਲੇ ਵੈਰੀ ਗੁਰੂ ਤੀਰਾਂ ਦੀ ਉਪਰੋਂ ਮਾਰ ਕਰਦੇ
ਵਿਚਲੀ ਛੱਤ ਦੀ ਮੋਰਚੀਂ ਸਿੰਘ ਬੈਠੇ ਗੋਲੀ ਤੀਰਾਂ ਦੀ ਸਖਤ ਬੁਛਾਰ ਕਰਦੇ
ਬੂਹੇ ਵਲ ਵਧਨਾ ਹੈਸੀ ਖਰਾ ਔਖਾ ਪੈਰ ਚੁਕਦਿਆਂ ਗੁਰੂ ਸਥਾਰ ਕਰਦੇ
ਜਿਹੜੇ ਲੰਘ ਆ ਆ ਵਿਚ ਚੌਗਾਨ ਜਾਂਦੇ ਕੋਠਾ ਸਿੰਘ ਹੋਰੀਂ ਮਾਰ, ਪਾਰ ਕਰਦੇ
ਇਨੇ ਚਿਰ ਨੂੰ ਨਿਕਲੇ ਸਿੰਘ ਚਾਰੇ, ਸ੍ਰੀ ਵਾਹਿਗੁਰੂ ਫਤਹ ਉਚਾਰ ਕਰਦੇ
ਵਧ ਵੈਰੀ ਤੇ ਪਏ ਕ੍ਰਤਾਰ ਸਿੰਘਾ ਬਾਜ ਹੱਲਾ; ਉਤੇ ਕੂੰਜਾਂ ਡਾਰ ਕਰਦੇ

ਤਲਵਾਰ ਦੀ ਜੰਗ

ਸਿੰਘ ਚਾਰ ਤੇ ਵੈਰੀ ਕਈ ਸੈਂਕੜੇ ਸਨ ਬੋਲ ਫਤੇਹ ਤੇਗਾਂ ਚਮਕਾਨ ਪੈ ਗਏ
ਬਾਜ਼ ਭੁਖੇ ਡਕੇ ਵਿਚ ਗੜ੍ਹੀ ਦੇ ਸਨ ਵੇਖ ਸਾਮ੍ਹਣੇ ਕੂੰਜਾਂ ਦੀ ਡਾਰ ਪੈ ਗਏ
ਸ਼ੇਰ ਨਿਕਲੇ ਗੁਰੂ ਗੋਬਿੰਦ ਸਿੰਘ ਦੇ ਛਾਲਾਂ ਮਾਰਦੇ ਉਤੇ ਸ਼ਿਕਾਰ ਪੈ ਗਏ
ਨਿਕਲ ਤੇਗ ਦੀ ਮਾਰ ਮਚਾ ਦਿਤੀ ਓਧਰ ਵੈਰੀ ਭੀ ਅਗੋਂ ਲਲਕਾਰ ਪੈ ਗਏ
ਇਧਰ ਸਿੰਘ ਓਧਰ ਮੁਸਲਮਾਨ ਹਿੰਦੂ ਓਧਰ ਸੈਂਕੜੇ ਇਧਰੋਂ ਚਾਰ ਪੈ ਗਏ
ਕੀਤੀ ਉਹ ਪਟੇ ਬਾਜ਼ੀ ਖਾਲਸੇ ਨੇ ਖੁੰਢੇ ਵੈਰੀਆਂ ਦੇ ਹੱਥਯਾਰ ਪੈ ਗਏ
ਠਾਹ ਠਾਹ ਢਾਲਾਂ ਉਤੇ ਪੈਣ ਤੇਗਾਂ ਘਾੜਾਂ ਘੜਨ ਜਿਵੇਂ ਠੱਠਯਾਰ ਪੈ ਗਏ
ਮਾਰੋ ਫੜ ਲੌ ਦਾ ਪਿਆ ਬਹੁਤ ਰੌਲਾ ਯੋਧੇ ਮੌਤ ਦਾ ਡਰ ਵਿਸਾਰ ਪੈ ਗਏ
ਓਧਰ ਐਲੀ ਅਕਬਰ ਹਨੂੰਮਾਨ ਦੇਵੀ ਬੋਲ ਸਿੰਘ ਅਕਾਲ ਜੈਕਾਰ ਪੈ ਗਏ
ਮੱਚੀ ਮਾਰ ਅਜਿਹੀ ਕਰਤਾਰ ਸਿੰਘਾ ਪਲੌਂ ਪਲੀ ਦੇ ਵਿਚ ਸਥਾਰ ਪੈ ਗਏ

ਤਥਾ

ਸਿੰਘ ਮਾਰਦੇ ਚਿਤਰੇ ਵਾਂਗ ਛਾਲਾਂ ਹਥਾਂ ਵਿਚ ਲਈ ਢਾਲ ਤਲਵਾਰ ਫਿਰਦੇ
ਨੌਕਰ ਰਾਜਿਆਂ ਦੇ ਨੇੜੇ ਆਵੰਦੇ ਨ ਮੁਸਲਮਾਨ ਭੀ ਟਾਲਦੇ ਵਾਰ ਫਿਰਦੇ
ਉਹ ਤਾਂ ਲੜਦੇ ਬਚਣ ਦੀ ਆਸ ਲੈਕੇ ਸਿੰਘ ਮੌਤ ਤੇ ਹੋ ਅਸਵਾਰ ਫਿਰਦੇ

*ਸੂਰਜ ਪ੍ਰਕਾਸ਼ ਵਿਚ ਲਿਖਯਾ ਹੈ ਕਿ ਮੁਹਕਮ ਸਿੰਘ ਜੀ ਜੀ ਇਕਲੇ ਹੀ ਬਾਹਰ ਨਿਕਲ ਕੇ ਸ਼ਹੀਦ ਹੋ ਗਏ।

ਦੌੜ ਭੱਜ ਚੌਗਾਨ ਦੇ ਵਿਚ ਹੋ ਰਹੀ ਸ਼ੇਰ ਖੇਡਦੇ ਜਿਵੇਂ ਸ਼ਿਕਾਰ ਫਿਰਦੇ
ਹੋਲੀ ਖ਼ੂਨ ਦੀ ਖੇਡ ਰਹੇ ਨਾਲ ਮੌਜ਼ਾਂ ਰੰਗ ਡੋਲਦੇ ਵਿਚ ਬਾਜ਼ਾਰ ਫਿਰਦੇ
ਖੇਤ ਵਿਚ ਕਿਰਸਾਨ ਜੁਵਾਨ ਚਾਰੇ ਵੜ ਵੱਢਦੇ ਜਿਵੇਂ ਜੁਵਾਰ ਫਿਰਦੇ
ਪਾਨਾਂ ਪੱਕਿਆਂ ਦੇ ਤਈਂ ਫੜ ਦਾਤੀ ਵੱਢ, ਕਰਦੇ ਲਾਵੇ ਸਥਾਰ ਫਿਰਦੇ
ਮਤੇ ਰੋਹ ਦੇ ਵਿਚ ਕਰਤਾਰ ਸਿੰਘਾ ਕਰਦੇ ਬੁਰੀ ਤਲਵਾਰ ਦੀ ਮਾਰ ਫਿਰਦੇ

ਥੋੜਿਆਂ ਸਿੰਘਾਂ ਨੇ ਸ਼ਹੀਦ ਹੋ ਜਾਣਾ

ਅੰਕ ਬਹੁਤਿਆਂ ਦੇ ਅੱਗੇ ਜ਼ੋਰ ਕੀਹ ਸੀ ਸਿੰਘ ਮਾਰਦੇ ਮਾਰਦੇ ਹਾਰ ਹੋ ਗਏ
ਕਈ ਜ਼ਖਮ ਸਰੀਰਾਂ ਤੇ ਆਇ ਕਾਰੀ ਵੱਗ ਵੱਗ ਕੇ ਖ਼ੂਨ ਲਾਚਾਰ ਹੋ ਗਏ
ਦਸਾਂ ਪੰਜਾਂ ਵੀਹਾਂ ਤਈਂ ਮਾਰ ਕੇ ਜੀ ਮੱਥੇ ਸਾਮ੍ਹਣੇ ਲੜ ਸਥਾਰ ਹੋ ਗਏ
ਹੋ ਗਏ ਸ਼ਹੀਦ ਕਰਤਾਰ ਸਿੰਘਾ ਭਵ ਸਾਗਰੋਂ ਅੰਤ ਨੂੰ ਪਾਰ ਹੋ ਗਏ

ਹਿੰਮਤ ਸਿੰਘ ਤੇ ਸਾਹਿਬ ਸਿੰਘ ਪਿਆਰਿਆਂ ਨੇ ਕੁਝ ਸਿੰਘਾਂ ਨਾਲ ਬਾਹਰ ਨਿਕਲਨਾ

ਮੋਹਕਮ ਸਿੰਘ ਦਾ ਜੱਥਾ ਸ਼ਹੀਦ ਹੋਇਆ ਸਾਹਿਬ ਸਿੰਘ ਹਿੰਮਤਸਿੰਘ ਮੰਗ ਕਰਦੇ
ਦਿਹੋ ਆਗਯਾ ਗੁਰੂ ਜੀ ਬਾਹਰ ਜਾਈਏ ਸਾਹਿਬ ਵਿਦਿਆ ਨਾਲ ਉਮੰਗ ਕਰਦੇ
ਕੁਝ ਸਿੰਘ ਲੈ ਨਿਕਲੇ ਬਾਹਰ ਪਿਆਰੇ ਹੱਲਾ ਵੈਰੀ ਤੇ ਵਾਂਗ ਪਲੰਗ ਕਰਦੇ
ਤੇਗਾਂ ਨੰਗੀਆਂ ਹਥਾਂ ਦੇ ਵਿਚ ਫੜੀਆਂ ਵਾਰ ਵਧਕੇ ਜਾਇ ਨਿਸ਼ੰਗ ਕਰਦੇ
ਕਦੇ ਏਸ ਪਾਸੇ ਕਦੇ ਓਸ ਪਾਸੇ ਅੱਗੇ ਪਿਛੇ ਲੜਾਈ ਦਾ ਢੰਗ ਕਰਦੇ
ਉਤੋਂ ਗੁਰੂ ਜੀ ਦੇ ਤਿਖੇ ਤੀਰ ਆ ਰਹੇ ਆਉਂਦੇ ਵੈਰੀ ਦੇ ਰਾਹ ਨੂੰ ਤੰਗ ਕਰਦੇ
ਤੇਗਾਂ ਮਾਰ ਮੈਦਾਨ ਨੂੰ ਸਾਫ ਕੀਤਾ ਸਿੰਘ ਵੈਰੀਆਂ ਨੂੰ ਮਾਰ ਦੰਗ ਕਰਦੇ
ਵੜੇ ਛਡ ਚੌਗਾਨ ਨੂੰ ਵਿਚ ਗਲੀਆਂ ਮਥੇ ਸਾਮ੍ਹਣੇ ਆਉਣ ਤੋਂ ਸੰਗ ਕਰਦੇ
ਬਾਹਰੋਂ ਹੁਕਮ ਆਉਂਦੇ ਅਗ੍ਹਾਂ ਵਧੋ ਜਲਦੀ ਆਪ ਪਿਛਾਂ ਹੋ ਭੈੜੇ ਬੇਅੰਗ ਕਰਦੇ
ਉਤੇ ਮੁਰਦੇ ਦੇ ਮੁਰਦਾ ਚੜ੍ਹ ਗਿਆ ਇਰਦ ਗਿਰਦ ਧਰਤੀ ਲਾਲ ਰੰਗ ਕਰਦੇ
ਗਏ ਵੇਖ ਕੇ ਹੌਂਸਲੇ ਛਡ ਵੈਰੀ ਸਿੰਘ ਢੰਗ ਨਿਰਾਲੇ ਦਾ ਜੰਗ ਕਰਦੇ
ਵੈਰੀ ਮਾਰੇ ਬੇਅੰਤ ਕਰਤਾਰ ਸਿੰਘਾਂ ਅਤੇ ਸੈਂਇਆਂ ਤਾਈਂ ਅੰਗ ਭੰਗ ਕਰਦੇ

ਏਸ ਜਥੇ ਨੇ ਭੀ ਸ਼ਹੀਦ ਹੋ ਜਾਣਾ

ਟਿੱਡੀ ਦਲ ਵਾਂਗੂ ਵੈਰੀ ਉਤਰੇ ਸਨ ਸਿੰਘ ਕਿੰਨੇ ਕੁ ਮਾਰ ਮੁਕਾਂਦੇ ਜਾਂਦੇ
ਦਸ ਮਾਰਦੇ, ਵੀਹ ਯਾ ਹੋਰ ਮਿਲਦੇ ਪਿਛੋਂ ਹਾਕਮ ਅਗ੍ਹਾਂਹ ਵਧਾਂਦੇ ਜਾਂਦੇ
ਅੰਤ ਸਿੰਘਾ ਦੇ ਜਿਸਮ ਹੋ ਛਾਨਣੀ ਗਏ ਤਾ ਭੀ ਤੇਗ਼ਾ ਦੇ ਵਾਰ ਚਲਾਂਦੇ ਜਾਂਦੇ
ਟੋਟੇ ਹੋ ਪਏ ਡਿੱਗ ਕਰਤਾਰ ਸਿੰਘਾ ਸੱਚ ਖੰਡ ਨੂੰ ਖੁਸ਼ੀ ਮਨਾਂਦੇ ਜਾਂਦੇ

### ਪੰਜਾਂ ?ਮੁਕਤਿਆਂ ਨੇ ਬਾਹਰ ਨਿਕਲ ਕੇ ਜੰਗ ਕਰਨਾ

ਪਯਾਰੇ ਤਿੰਨ ਜਦ ਹੋ ਸ਼ਹੀਦ ਗਏ ਤਦ ਮੁਕਤੇ ਸਜਾ ਹੱਥਯਾਰ ਆਏ
ਲੈਕੇ ਆਗਯਾ ਗੁਰੂ ਦਾਤਾਰ ਪਾਸੋਂ ਕੁਝ ਸਿੰਘਾਂ ਨੂੰ ਲੈ ਕੇ ਬਾਹਰ ਆਏ
ਈਸ਼ਰ ਸਿੰਘ, ਦੇਵਾਸਿੰਘਾ, ਰਾਮ ਸਿੰਘ ਜੀ ਟਹਿਲ ਸਿੰਘ ਫਤੇ ਸਿੰਘ ਸਾਰ ਆਏ
ਬੂਹਾ ਖੁਲ੍ਹਦੇ ਸਾਰ ਹੀ ਕੰਧਰਾਂ ਤੋਂ ਤੇਗਾਂ ਸੂਤ ਕੇ ਸਿੰਘ ਭਬਕਾਰ ਆਏ
ਓਦਰ ਵੈਰੀ ਭੀ ਪਿਛੇ ਦੀਆਂ ਧਮਕੀਆਂ ਤੋਂ ਇਕ ਦਮ ਅਗ੍ਹਾਂ ਲਲਕਾਰ ਆਏ
ਪੈਂਦੀ ਸਟੇ ਖਟਾ ਖੱਟ ਹੋਣ ਲੱਗੀ ਇਕ ਦੂਸਰੇ ਤੇ ਕਰਦੇ ਵਾਰ ਆਏ
ਸਿੰਘ ਜੋੜ ਪਿਠਾਂ ਤੇਗਾਂ ਵਾਹੁਣ ਲਗੇ ਗਏ ਬਚ ਕੇ ਨ ਹੇਠਾਂ ਮਾਰ ਆਏ
ਸ਼ੋਰ ਵੈਰੀਆਂ ਨੇ ਪਾਇਆ ਬਹੁਤ ਭਾਰਾ ਤੀਰ ਗੜ੍ਹੀ ਤੋਂ ਭੀ ਬੰਨ੍ਹ ਤਾਰ ਆਏ
ਓਸ ਵੇਲੇ ਗੜ੍ਹੀ ਅਗੇ ਬਣ ਰਹੀ ਲਹੂ ਮਿਝ ਤੇ ਮਾਸ ਦੀ ਗਾਰ ਆਏ
ਇਹ ਭੀ ਹੋਇ ਸ਼ਹੀਦ ਕਰਤਾਰ ਸਿੰਘਾ ਹੋਇ ਸਫਲੇ ਵਿਚ ਸੰਸਾਰ ਆਏ

### ਸਿੰਘਾਂ ਦੇ ਹੋਰ ਟੋਲੇ ਨੇ ਬਾਹਰ ਨਿਕਲਕੇ ਜੰਗ ਪਾਉਣਾਂ

ਪੰਜੇ ਮੁਕਤੇ ਜਦੋਂ ਸ਼ਹੀਦ ਹੋ ਗਏ ਵੈਰੀ ਗੜ੍ਹੀ ਉਤੇ ਜ਼ੋਰ ਪਾਨ ਲੱਗੇ
ਭਾਰਾ ਅੱਗ ਦਾ ਮੀਂਹ ਬਰਸਾਯੋ ਨੇ ਉਤੇ ਹੱਲੇ ਦੇ ਹੱਲੇ ਕਰਾਨ ਲੱਗੇ
ਵੇਖ ਵੈਰੀਆਂ ਦਾ ਜ਼ੋਰ ਪਿਆ ਆਕੇ ਬਲੀ ਸਿੰਘ ਕਚੀਚੀਆਂ ਖਾਨ ਲੱਗੇ
ਕੀਰਤ ਸਿੰਘ ਅਤੇ ਮੋਹਰ ਸਿੰਘ ਹੋਰੀ ਤਾਂ ਮੁਛਾਂ ਦੇ ਤਈਂ ਚੜ੍ਹਾਨ ਲੱਗੇ
ਲਾਲ ਸਿੰਘ ਅਮੋਲਕ ਸਿੰਘ ਦੋਵੇਂ ਖੂਨ ਭਰੀਆਂ ਅੱਖਾਂ ਦਿਖਾਨ ਲੱਗੇ
ਸਦ ਕੇਸਰਾ ਸਿੰਘ ਆਨੰਦ ਸਿੰਘ ਨੂੰ ਸਾਥੀ ਆਪਣੇ ਨਾਲ ਬਨਾਨ ਲੱਗੇ
ਸਾਰਾ ਰਲ ਟੋਲਾ ਪਾਸ ਗੁਰੂ ਜੀ ਦੇ ਹਥ ਬੰਨ ਕੇ ਅਰਜ ਸੁਨਾਨ ਲੱਗੇ
ਦਿਹੋ ਆਗਯਾ ਅਸੀਂ ਸ਼ਹੀਦ ਹੋਈਏ ਵੈਰੀ ਭੜਥੂ ਬਾਹਿਰ ਮਚਾਨ ਲੱਗੇ
ਸਤਿਗੁਰਾਂ ਦਾ ਦਰਸ ਦੀਦਾਰ ਕਰਕੇ ਬਾਹਰ ਨਿਕਲ ਤੇਗਾਂ ਖੜਕਾਨ ਲੱਗੇ
ਜਿਨੇ ਵਧੇ ਚੌਗਾਨ ਦੇ ਵਿਚ ਵੈਰੀ ਮਾਰ ਮਾਰ ਕੇ ਪਿਛਾਂ ਹਟਾਨ ਲੱਗੇ
ਨੇਜ਼ੇ ਬੱਲਮਾਂ ਬਰਛੀਆਂ ਨਾਲ ਤੇਗਾਂ ਸਿੰਘ ਵੈਰੀਆਂ ਤਈਂ ਮੁਕਾਨ ਲੱਗੇ
ਭੇਡਾਂ ਵਿਚ ਬਗਿਆੜ ਜਿਉਂ ਆਨ ਵੜਦੇ ਤਿਵੇਂ ਵੈਰੀ ਨੂੰ ਸਿੰਘ ਭਜਾਨ ਲੱਗੇ
ਇਕ ਇਕ ਉਤੇ ਸੌ, ਸੌ ਟੁਟਾ ਸਿੰਘ ਮੌਤ ਦੀ ਹੋਲੀ ਖ਼ਿਡਾਨ ਲੱਗੇ
ਭਲਾ ਕਦ ਤਕ ਇਹਨਾਂ ਨੇ ਰੋਕਨੇ ਸਨ ਹੋਣ ਪਲਾਂ ਵਿਚ ਲਹੂ ਲੁਹਾਨ ਲੱਗੇ

---

?ਇਹਨਾਂ ਮੁਕਤਿਆਂ ਨੂੰ ਮੁਕਤਸਰ ਵਾਲੇ ਨ ਸਮਝਣਾ। ਜਿਨ੍ਹਾਂ ਪੰਜਾਂ ਪਿਆਰਿਆਂ ਦੇ ਪਿਛੋਂ ਉਸ [illegible] ਨੇ ਇਹਨਾਂ ਨੂੰ ਮੁਕਤੇ ਪਦਵੀ ਦਿਤੀ ਸੀ।

ਵੀਹ ਵੀਹ ਪੰਝੀ ਪੰਝੀ ਮਾਰ ਕਰ ਕੇ ਗੁਰਪੁਰੀ ਵਲੇ ਸਿੰਘ ਜਾਨ ਲੱਗੇ
ਹੋ ਗਏ ਸ਼ਹੀਦ ਕਰਤਾਰ ਸਿੰਘਾ ਵੈਰੀ ਵੇਖ ਦਲੇਰੀ ਸਲਾਹਨ ਲੱਗੇ

ਵਾਕ ਕਵੀ

ਸਿੰਘ ਅੱਧ ਤੋਂ ਵਧ ਸ਼ਹੀਦ ਹੋ ਗਏ ਨਾਲੇ ਮੁਕ ਗਏ ਸਾਜ਼ ਸਾਮਾਨ ਸਾਰੇ
ਰਾਤ, ਦਿਨ ਗਿਆ ਬੀਤ ਲੜਦਿਆਂ ਹੀ ਚੂਰ ਹੋ ਗਏ ਨਾਲ ਥਕਾਨ ਸਾਰੇ
ਬਾਹਰ ਮੁਰਦਿਆਂ ਦੇ ਉਤੇ ਚੜੇ ਮੁਰਦੇ ਢੇਰ ਲਗ ਗਏ ਵਿਚ ਚੌਗਾਨ ਸਾਰੇ
ਪਈਆਂ ਲੋਥਾਂ ਹਵੇਲੀ ਦੇ ਇਰਦ ਗਿਰਦੇ ਭਰੇ ਨਾਲ ਦੇ ਹੋਰ ਮਕਾਨ ਸਾਰੇ
ਗੁਲਸ਼ੇਰ ਮੁਹੰਮਦ ਹੋਰ ਕਈ ਜ਼ਬਰ ਦਸਤ ਜ਼ਖਮੀ ਪਠਾਨ ਸਾਰੇ
ਓਧਰ ਫਟਿਆ ਪਿਆ ਅਜਮੇਰ ਭੀ ਸੀ ਮਾਰੇ ਚੌਣਵੇਂ ਗਏ ਜਵਾਨ ਸਾਰੇ
ਉਤੇ ਕੋਠਿਆਂ ਦੇ ਮੁਰਦੇ ਪਏ ਰੁਲਦੇ ਪੰਛੀ ਉਡ ਰਹੇ ਵਿਚ ਅਸਮਾਨ ਸਾਰੇ
ਡਾਢਾ ਸਮਾ ਡਰਾਵਨਾ ਆਣ ਬਣਿਆਂ ਘਰ ਪਿੰਡ ਦੇ ਹੋਇ ਵੈਰਾਨ ਸਾਰੇ
ਕਾਵਾਂ ਕੁਤਿਆਂ ਨੇ ਪਾਇਆ ਬਹੁਤ ਰੌਲਾ ਕਲਾਘੋਗਨਾ ਫਿਰ ਡਰਾਨ ਸਾਰੇ
ਓਧਰ ਸੂਰਜ ਭੀ ਵਿਹੰਦਾ ਥੱਕ ਗਿਆ ਸਾਰਾ ਦਿਨ ਅੱਖੀਂ ਘਮਸਾਨ ਸਾਰੇ
ਅਜੇ ਤਕ ਗੜ੍ਹੀ ਫਤੇਹ ਹੋਈ ਨਾ ਸੀ ਸੂਬੇ ਖਾਨ ਅਮੀਰ ਹੈਰਾਨ ਸਾਰੇ
ਕੀਤਾ ਗਜ਼ਬ ਅੱਜ ਗੁਰੂ ਕਰਤਾਰ ਸਿੰਘਾ ਆ ਬਹਾਦਰੀ ਅੰਤ ਸਲਾਹਨ ਸਾਰੇ

ਸਾਹਿਬ ਅਜੀਤ ਸਿੰਘ ਜੀ ਨੇ ਬਾਹਰ ਨਿਕਲ ਕੇ ਜੰਗ ਕਰਨ ਦੀ ਆਗਿਆ ਮੰਗਣੀ

ਥੋੜ੍ਹਾ ਦਿਨ ਰਿਆ ਥੋੜਾ ਸਾਥ ਰਿਹਾ ਥੋੜਾ ਰਹਿ ਗਿਆ ਸਾਜ਼ ਸਮਾਨ ਪਿਛੇ
ਸਾਥੀ ਵਿਚ ਮੈਦਾਨ ਸ਼ਹੀਦ ਹੋ ਗਏ ਬਾਕੀ ਰਹਿ ਗਏ ਥੋੜੇ ਜਵਾਨ ਪਿਛੇ
ਦਿਹੋ ਆਗਯਾ ਪਿਤਾ ਜੀ ਬਾਹਰ ਨਿਕਲਾਂ ਜੰਗ ਕਰਾਂ ਜਾ, ਆਪਦੀ ਸ਼ਾਨ ਪਿਛੇ
ਹੋ ਜਾਂ ਕੁਰਬਾਨ ਮੈਦਾਨ ਅੰਦਰ ਭਾਰਥ ਵਰਸ਼ ਦੀ ਆਨ ਤੇ ਸ਼ਾਨ ਪਿਛੇ
ਧਰਮ, ਸ਼ਰਮ ਤੇ ਕਰਮ ਨੇ ਵਿਚ ਖਤਰੇ ਜ਼ੁਲਮ ਦੇਸ ਦੇ ਵਿਚੋਂ; ਮਿਟਾਨ ਪਿਛੇ
ਨਿਕਲ ਖੂਨ ਮੇਰਾ ਲੇਖੇ ਲੱਗ ਜਾਵੇ ਬਲਦੀ ਪਾਪ ਦੀ ਅੱਗ ਬੁਝਾਨ ਪਿਛੇ
ਅੱਜ਼ ਆਪ ਦੀ ਹਾਂ ਹੋ ਸ਼ਹੀਦ ਜ਼ਾਵਾਂ ਦੇਸ ਧਰਮ ਆਜ਼ਾਦ ਕਰਾਨ ਪਿਛੇ
ਜਾਣਾ ਸਭ ਨੇ ਬਿਨਸ ਕਰਤਾਰ ਸਿੰਘਾ ਯਾਦਗਾਰ ਰਹੇ ਵਿਚ ਜਹਾਨ ਪਿਛੇ

ਸ੍ਰੀ ਕਲਗੀਧਰ ਜੀ

ਸੁਣ ਕੇ ਸਤਿਗੁਰੂ ਜੀ ਬੜੇ ਖੁਸ਼ੀ ਹੋਇ ਛਾਤੀ ਨਾਲ ਲਾਇਆ ਹੋਨਹਾਰ ਬੱਚਾ
ਕਹਿੰਦੇ ਹਾਂ ਬੇਟਾ, ਧਰਮ ਯੁਧ ਕਰੋ ਬਾਹਰ ਨਿਕਲੋ ਫੜ ਤਲਵਾਰ ਬੱਚਾ
ਹੈ ਭਾਰਥ ਵਰਸ਼ ਦਬਾਯਾ ਹੋਇਆ ਦੂਰ ਕਰ ਦਿਹੋ ਜ਼ੁਲਮ ਦਾ ਭਾਰ ਬੱਚਾ

ਇਹੋ ਛੱਤ੍ਰੀ ਦਾ ਹੈ ਉਦੇਸ਼ ਵਡਾ ਮੁਲਕ ਧਰਮ ਹਿੱਤ ਹੋਣਾ ਨਸਾਰ ਬੱਚਾ
ਸੜਦੇ ਦੇਸ਼ ਤੇ ਛਿੜਕ ਕੇ ਖ਼ੂਨ ਅਪਨਾ ਕਰੇ ਸਾਰਿਆਂ ਨੂੰ ਠੰਢੇ ਠਾਰ ਬੱਚਾ
ਹੋਵੇ ਮੇਰੇ ਨਾਲੋਂ ਕੌਣ ਭਾਗ ਵਾਲਾ ਧਰਮ ਹੇਤ ਲਗੇ ਪਰਿਵਾਰ ਬੱਚਾ
ਜਾਉ ਪੂਰਬ ਲੱਗਾ ਧਰਮਯੁਧ ਵਾਲਾ ਨ੍ਹਾਉ ਰੰਗ ਤਲਵਾਰ ਦੀ ਧਾਰ ਬੱਚਾ
ਮਾਤ ਕਰੋ ਅਭਿਮੱਨੂ ਤੇ ਲਛਮਨੇ ਨੂੰ ਚੜ੍ਹ ਰਣ ਅੰਦਰ ਤੇਗਾਂ ਮਾਰ ਬੱਚਾ
ਮੇਰਾ ਹੋ ਉਦੇਸ਼ ਇਹ ਜਾਇ ਪੂਰਾ ਬੇੜਾ ਜ਼ੁਲਮ ਡੁਬੇ ਮੰਝ ਧਾਰ ਬੱਚਾ
ਦੇਸ਼ ਮੁੜ ਕੇ ਸੁਖਾਂ ਦੇ ਨਾਲ ਵਸੇ ਮਿਟੇ ਜ਼ੁਲਮ ਦੀ ਪਈ ਪੁਕਾਰ ਬੱਚਾ
ਜੌਹਰ ਵੈਰੀਆਂ ਤਈਂ ਦਿਖਾਲ ਜਾਵੇਂ ਪਿਛੇ ਛਡ ਜਾਵੇਂ ਯਾਦਗਾਰ ਬੱਚਾ
ਤੁਸਾਂ ਜਨਮ ਲਿਆ ਏਸੇ ਵਾਸਤੇ ਸੀ ਪੂਰੀ ਖੇਡ ਕਰੋ ਖੁਸ਼ੀ ਧਾਰ ਬੱਚਾ
ਜੋ ਜੰਮਯਾਂ ਓਸ ਨੇ ਮਰ ਜਾਣਾ ਰਹਿਣਾਂ ਸਦਾ ਨਹੀਂ ਵਿਚ ਸੰਸਾਰ ਬੱਚਾ
ਜਨਮ ਓਸੇ ਦਾ ਸਫਲ ਕਰਤਾਰ ਸਿੰਘਾ ਜਿਹੜਾ ਕਰੇ ਕੁਝ ਪਰ-ਉਪਕਾਰ ਬੱਚਾ

ਸਿੰਘਾਂ ਦੀ ਬੇਨਤੀ

ਦੇਯਾ ਸਿੰਘ ਅਤੇ ਧਰਮ ਸਿੰਘ ਹੋਰਾਂ ਕੀਤੀ ਬੇਨਤੀ ਮਿਹਰ ਕਮਾਉ ਗੁਰ ਜੀ
ਜੰਗ ਹੋ ਚੁਕਾ ਬੇਮਿਸਾਲ ਭਾਰਾ ਭਰੇ ਖ਼ੂਨ ਦੇ ਗਿਰਦ ਤਲਾਉ ਗੁਰ ਜੀ
ਰੱਜ ਲਿਆ ਹੈ ਮਾਰ ਕੇ ਵੈਰੀਆਂ ਨੂੰ ਹੁਣ ਪਰਤੋ ਹੋਰ ਸੁਭਾਉ ਗੁਰ ਜੀ
ਸਾਹਿਬ ਜ਼ਾਦਿਆਂ ਤਈਂ ਨ ਬਾਹਰ ਭੇਜੋ ਹੋ ਸਕਦਾ ਜਿਵੇਂ ਬਚਾਉ ਗੁਰ ਜੀ
ਆਖਾਂ ਮੰਨ ਕੇ ਆਪਨੇ ਸੇਵਕਾਂ ਦਾ ਰਾਤ ਪਈ ਤੁਸੀਂ ਨਿਕਲ ਜਾਉ ਗੁਰ ਜੀ
ਜੰਗਲ਼ ਦੇਸ ਨੂੰ ਨਿਕਲ ਕੇ ਚਲੇ ਜਾਵੋ ਓਥੇ ਸਿੰਘਾਂ ਦਾ ਜ਼ੋਰ ਵਧਾਉ ਗੁਰ ਜੀ
ਹੋ ਜਾਵਾਂਗੇ ਅਸੀਂ ਸ਼ਹੀਦ ਇਥੇ ਤੁਸੀਂ ਮਿਹਰ ਦੇ ਘਰ ਭੀ ਆਉ ਗੁਰ ਜੀ
ਤੁਹਾਡੀ ਜਗਤ ਨੂੰ ਅਜੇ ਹੈ ਲੋੜ ਬਹੁਤੀ ਭਾਰਥ ਦੇਸ਼ ਦੇ ਜ਼ੁਲਮ ਮਿਟਾਉ ਗੁਰ ਜੀ
ਜਿਥੇ ਜਾ ਬਹੁਗੇ ਸਾਡੇ ਜਹੇ ਓਥੇ ਲੱਖਾਂ ਖਾਲਸਾ ਰੂਪ ਬਣਾਉ ਗੁਰ ਜੀ
ਰਖੋ ਪੰਥ ਦੀ ਬਿੰਦ ਕਰਤਾਰ ਸਿੰਘਾ ਸਾਹਿਬਜ਼ਾਦੇ ਨ ਮੂਲ ਲੜਾਉ ਗੁਰ ਜੀ

ਸ੍ਰੀ ਦੁਸ਼ਟ ਦਮਨ ਜੀ

ਸਤਿਗੁਰੂ ਜੀ ਨੇ ਧੀਰਜ ਨਾਲ ਕਿਹਾ ਤੁਸੀਂ ਸਾਰੇ ਮੇਰਾ ਪਰਵਾਰ ਸਿੰਘੋ
ਜਹੇ ਇਹ ਤੇ ਤਹੇ ਹੋ ਤੁਸੀਂ ਮੈਨੂੰ ਇਕੋ ਜਿਹਾ ਤੁਸਾਂ ਨਾਲ ਪਿਆਰ ਸਿੰਘੋ
ਜਿਹੜੇ ਕੰਮ ਆਇ ਇਹਨਾਂਓਹੋਕਰਨਾ ਹਰਨਾ ਇਨ੍ਹਾਂ ਨੇ ਧਰਤ ਦਾ ਭਾਰ ਸਿੰਘੋ
ਸੱਚ ਖੰਡ ਤੋਂ ਇਹ ਮੇਰੇ ਨਾਲ ਆਏ ਮੇਰੇ ਨਾਲ ਹੀ ਜਾਣ ਸਿਧਾਰ ਸਿੰਘੋ
ਆਇ ਪਿਛੋਂ ਤੇ ਜਾਂਣਗੇ ਚਲੇ ਪਹਿਲਾਂ ਕਰਦੇ ਹੁਕਮ ਅੰਦਰ ਸਾਰੀ ਕਾਰ ਸਿੰਘੋ

ਇਹ ਆਮ ਲੋਕਾਂ ਵਾਂਗੂ ਰਹਿਣ ਇਥੇ ਆਇ; ਨਹੀਂ ਹਨ ਕਰਮ ਅਨੁਸਾਰ ਸਿੰਘੋ
ਤੁਸੀਂ ਇਹਨਾਂ ਦਾ ਫਿਕਰ ਨ ਕਰੋ ਕੋਈ ਵੇਖੀ ਚਲੋ ਜੋ ਕਰੇ ਕਰਤਾਰ ਸਿੰਘੋ
ਮੇਰੇ ਵਾਸਤੇ ਭੀ ਚਿੰਤਾ ਕਰੋ ਕੋਈ ਨ ਮਹਾਂ ਕਾਲ ਮੇਰਾ ਰੱਖਣ ਹਾਰ ਸਿੰਘੋ
ਜਿੰਦ ਪੰਥ ਦੀ ਜੋਤ ਕਰਤਾਰ ਦੇ ਵਿਚ ਸਦਾ ਵਧੇ ਫੁਲੇ ਸੰਸਾਰ ਸਿੰਘੋ
ਵੇਲਾ ਗੱਲਾਂ ਦਾ ਨਹੀਂ ਕਰਤਾਰ ਸਿੰਘਾ ਵੈਰੀ ਫੇਰ ਆਇਆ ਢੋਲ ਮਾਰ ਸਿੰਘੋ

ਵੈਰੀਆਂ ਦਾ ਹਲਾ ਤੇ ਸਾਹਿਬ ਅਜੀਤ ਸਿੰਘ ਜੀ ਦਾ ਜੰਗ

ਸਿੰਘ ਰਹਿ ਗਏ ਗੜ੍ਹੀ ਦੇ ਵਿਚ ਥੋੜੇ ਰਲ ਸੂਬਿਆਂ ਫੇਰ ਵਿਚਾਰ ਕੀਤੀ
ਹੱਲਾ ਕਰੋ ਹੁਣ ਫੜ ਲੌ ਗੁਰੂ ਤਾਈਂ ਫੌਜ ਚੋਣਵੀਂ ਕੁਝ ਤਿਆਰ ਕੀਤੀ
ਮਾਰੋ ਮਾਰ ਕਰਦੀ ਆਈ ਗੜ੍ਹੀ ਵਲੇ ਸਾਹਿਬਜ਼ਾਦੇ ਨੇ ਭੀ ਨਿਮਸ਼ਕਾਰ ਕੀਤੀ
ਲੈਕੇ ਆਗਯਾ ਜੰਗ ਨੂੰ ਤਿਆਰ ਹੋਇਆ ਪੰਜਾਂ ਸਿੰਘਾਂਨੇ ਭੀ ਆਸ਼ਾ ਜਾਹਿਰਕੀਤੀ
ਆਲਿਮਸਿੰਘ ਜੁਵਾਹਰਸਿੰਘ ਮਹਾਂ ਯੋਧੇ ਸਾਰੀ ਉਮਰ ਗੁਰ ਸਿੱਖੀ ਦੀ ਕਾਰ ਕੀਤੀ
ਧਯਾਨਸਿੰਘ, ਸੁਖਾ ਸਿੰਘ ਬੀਰਸਿੰਘ ਜੀ ਬਿਨਤੀ ਇਨਾਂ ਭੀ ਨਿਮ੍ਰਤਾਧਾਰ ਕੀਤੀ
*ਪੰਜੇ ਸਿੰਘ ਨਿਕਲੇ ਨਾਲ ਸਾਹਿਬਜ਼ਾਦੇ ਉਚੀ ਧੁਨ ਅਕਾਲ ਉਚਾਰ ਕੀਤੀ
ਓਧਰ ਫੌਜ ਭੀ ਬੂਹੇ ਤੇ ਚੜ੍ਹ ਆਈ ਗੋਲੀ ਤੀਰਾਂ ਦੀ ਸਿੰਘਾਂ ਨੇ ਮਾਰ ਕੀਤੀ
ਵਧ ਓਹਨਾਂ ਭੀ ਅੱਗ ਬਰਸਾਈ ਭਾਰੀ ਪਰ ਰਖਿਆ ਆਪ ਕਰਤਾਰ ਕੀਤੀ
ਉਤੋਂ ਗੁਰਾਂ ਦੇ ਤੀਰਾਂ ਦੀ ਮਾਰ ਪੈ ਰਹੀ ਬਹੁਤ ਵੈਰੀ ਦੀ ਫੌਜ ਸਥਾਰ ਕੀਤੀ
ਤੀਰ ਗੋਲੀਆਂ ਸਿੰਘਾਂ ਦੇ ਖਤਮ ਹੋ ਗਏ ਸਾਹਿਬਜ਼ਾਦੇ ਨੇ ਸਾਂਗ ਉਲਾਰ ਕੀਤੀ
ਵੜੇ ਵੈਰੀਆਂ ਵਿਚ ਕਰਤਾਰ ਸਿੰਘਾ ਧੱਕ ਫੌਜ ਚੌਗਾਨ ਤੋਂ ਬਾਹਰ ਕੀਤੀ

ਘੋਰ ਜੰਗ

ਹੱਲਾ ਫੇਰ ਪਿਛੋਂ ਆਯਾ ਜ਼ੋਰ ਦਾ ਜੀ ਤਾਕਤ ਵੈਰੀਆਂ ਦੀ ਗੁਣੇ ਚਾਰ ਹੋ ਗਈ
ਐਲੀ ਐਲੀ ਕਰਦੇ ਗਲ ਆਣ ਪਏ ਭੀੜ ਰੋਕਨੀ ਖਰੀ ਦੁਸ਼ਵਾਰ ਹੋ ਗਈ
ਨੇਜ਼ੇ ਬਰਛੀਆਂ ਸਿੰਘ ਉਲਾਰੀ ਫਿਰਦੇ ਇਕ ਘੜੀ ਅੰਦਰ ਗੜੇ ਮਾਰ ਹੋ ਗਈ
ਇਕ ਥਾਂ ਰੁਕ ਗਏ ਅਜੀਤ ਸਿੰਘ ਜੀ ਫੌਜ ਗਿਰਦੇ ਬੇਸ਼ੁਮਾਰ ਹੋ ਗਈ
ਪੰਜੇ ਸਿੰਘ ਤੇਗਾਂ ਸੂਤ ਪਏ ਓਥੇ ਫੌਜ ਪਲਾਂ ਦੇ ਵਿਚ ਸਥਾਰ ਹੋ ਗਈ
ਟੱਢ ਪਿਛਾਂ ਲੈ ਆਇ ਅਜੀਤ ਸਿੰਘ ਨੂੰ ਵਾਹ ਵਾਹ ਸਾਰੇ ਇਕ ਵਾਰ ਹੋ ਗਈ

*ਆਲਮ ਸਿੰਘ ਬਹਾਦਰ ਯੋਧਾ ਤੇ ਖਾਸ ਮੁਸਾਹਿਬ ਸੀ: ਜਵਾਹਰ ਸਿੰਘ ਭੀ ਗੇਣਰੀ ਦਾ ਸੂਰਮਾ ਸੀ। ਸੁਖਾ ਸਿੰਘ ਲਾਸਾਨੀ ਬੰਦੂਕ ਚਲਾਨ ਵਾਲਾ ਸੀ। ਬੀਰ ਸਿੰਘ ਤਲਵਾਰ ਦਾ ਧਨੀ ਤੇ ਤੇਗ ਦੇ ਫੰਨ ਸਿਖਾਨ ਵਾਲਾ ਉਸਤਾਦ ਸੀ, ਧਯਾਨ ਸਿੰਘ ਪਰਮ ਐਸ਼ਵਰਯ ਦੀ ਪਰਾਪਤੀ ਵਾਲਾ ਯੋਗੀ ਰਾਜ ਸੀ।

ਸਾਂਗ ਮਾਰੀ ਉਲਾਰ ਕੇ ਸਾਹਿਬਜ਼ਾਦੇ ਵਿੱਚੋਂ ਇਕ ਪਠਾਨ ਨੂੰ ਪਾਰ ਹੋ ਗਈ
ਪਹਿਨੀ ਹੋਈ ਸੰਜੋ ਸੀ ਓਸਨੇ ਜੀ ਅੜੀ, ਖਿੱਚਨੀ ਪਿਛਾਂਹ ਦੁਸ਼ਵਾਰ ਹੋ ਗਈ
ਖਿੱਚੀ ਜ਼ੋਰ ਦੇ ਨਾਲ ਜਾਂ ਸਾਹਿਬਜ਼ਾਦੇ ਵਿਚੋਂ ਟੁਟ ਗਈ, ਭੈੜੀ ਕਾਰ ਹੋ ਗਈ
ਧੂਹ ਲਈ ਤਲਵਾਰ ਕਰਤਾਰ ਸਿੰਘਾ ਚੀਰ ਖਾਨ ਨੂੰ ਪਾਰ ਦੁਸਾਰ ਹੋ ਗਈ

ਤਥਾ

ਪੰਜਾਂ ਸਿੰਘਾਂ ਨੇ ਭੀ ਤੇਗਾਂ ਖ਼ਿਚ ਲਈਆਂ ਡਾਢੀ ਫੇਰ ਤਲਵਾਰ ਦੀ ਮਾਰ ਮੱਚੀ
ਜੰਗ ਵਿੱਦਯਾ ਦੇ ਚੰਗੇ ਮਾਹਿਰ ਪੰਜੇ ਕਾਲੀ ਖਪਰਾਲੀ ਕਿਲਕਾਰ ਮੱਚੀ
ਛਿਆਂ ਯੋਧਿਆਂ ਨੇ ਰਲ ਲਾਹੇ ਆਹੂ ਮੁਸਲਮਾਨਾਂ ਦੇ ਵਿਚ ਪੁਕਾਰ ਮੱਚੀ
ਹੋਈ ਬੁਰੀ ਆ ਵਾਢ ਕਰਤਾਰ ਸਿੰਘਾ ਵਿਚ ਵੈਰੀਆਂ ਦੇ ਹਾ ਹਾ ਕਾਰ ਮੱਚੀ

ਤਥਾ

ਲੜਦੇ ਪੰਜ ਹੀ ਸਿੰਘ ਸ਼ਹੀਦ ਹੋ ਗਏ ਕੱਲੇ ਟਿੱਕਾ ਜੀ ਹੀ ਤੇਗਾਂ ਮਾਰਦੇ ਰਹੇ
ਉਤੋਂ ਵੇਖ ਕੇ ਗੁਰੂ ਜੀ ਖੁਸ਼ੀ ਹੁੰਦੇ ਹਰ ਵਾਰ ਸ਼ਾਬਾਸ਼ ਉਚਾਰ ਦੇ ਰਹੇ
ਪੁਤਰ ਜੂਝ ਦਾ ਵੇਖ ਨ ਦੁਖੀ ਹੋਏ ਮਾਰੋ ਵਧ ਕੇ ਸਗੋਂ ਲਲਕਾਰਦੇ ਰਹੇ
ਆਪ ਤੀਰਾਂ ਦੇ ਨਾਲ ਕਰਤਾਰ ਸਿੰਘਾ ਮਾਰ ਵੈਰੀਆਂ ਤਈਂ ਨਿਘਾਰਦੇ ਰਹੇ

ਸਾਹਿਬ ਅਜੀਤ ਸਿੰਘ ਜੀ ਨੇ ਸ਼ਹੀਦ ਹੋ ਜਾਣਾ

*ਖੜਾ ਅਨਵਰ ਖਾਂ ਸਰਦਾਰ ਜਿਥੇ ਪਹੁੰਚੇ ਸਾਹਿਬ ਅਜੀਤ ਸਿੰਘ ਜਾਇ ਓਥੇ
ਬਰਛੀ ਜਾਂਦਿਆਂ ਛਾਤੀ ਦੇ ਵਿਚ ਮਾਰੀ ਦਿਤਾ ਵੈਰੀ ਨੂੰ ਪਾਰ ਬੁਲਾਇ ਓਥੇ
ਪਿਛਾਂ ਹਟਦਿਆਂ ਨੂੰ ਘੇਰਾ ਪੈ ਗਿਆ ਜੀ ਜੌਹਰ ਤੇਗ ਦੇ ਚੰਗੇ ਦਿਖਾਇ ਓਥੇ
ਗਿਆ ਛਾਨਣੀ ਹੋ ਸਰੀਰ ਸਾਰਾ ਵੈਰੀ ਫੇਰ ਭੀ ਮਾਰ ਮੁਕਾਇ ਓਥੇ
ਉਤੋ-ਭਿੱਤੀ ਆ ਸੈਂਕੜੇ ਵਾਰ ਹੋ ਗਏ; ਗਏ ਟਿੱਕਾ ਜੀ ਫਤੇਹ ਗਜਾਇ ਓਥੇ
ਦੇਸ਼ ਧਰਮ ਦੇ ਹੇਤ ਕਰਤਾਰ ਸਿੰਘਾ ਇਹ ਠੀਕਰਾ ਗਏ ਭਨਾਇ ਓਥੇ

ਵਾਕ ਕਵੀ

ਠਾਰਾਂ ਬਰਸ ਦਾ ਸੋਹਣਾ ਜੁਵਾਨ ਪੁਤਰ ਅੱਖਾਂ ਸਾਮ੍ਹਣੇ ਲਹੂ ਲੁਹਾਨ ਹੋਇਆ
ਗੁਰੂ ਪਿਤਾ ਜੀ ਸਾਮ੍ਹਣੇ ਰਹੇ ਵਿੰਹਦੇ ਤੇਗਾਂ ਮਾਰ ਸ਼ਹੀਦ ਮੈਦਾਨ ਹੋਇਆ

*ਸਰਦਾਰ ਅਨਵਰ ਖਾਂ ਮਾਰ ਤੋਂ ਲਾਂਭੇ ਹੋਕੇ ਪਾਲਕੀ ਵਿਚ ਬੈਠਾ ਫੌਜਾਂ ਨੂੰ ਲੜਾ ਰਿਹਾ ਸੀ; ਕਿਆ ਅਜੀਬ ਸਿਪਾ ਸਾਲਾਰੀ ਸੀ ਜੋ ਆਪ ਪਾਲਕੀ ਵਿਚ ਬੈਠਕੇ ਵਿਚਾਰੇ ਸਿਪਾਹੀਆਂ ਨੂੰ ਲੜਨ ਮਰਨ ਦਾ ਹੁਕਮ ਦੇਇਕੇ ਫਤੇਹ ਦੀ ਆਸ ਰਖਦੇ ਸਨ ਉਹ ਭੀ ਤੇ ਬੜੇ ਹੀ ਬਹਾਦਰ ਅਖਵਾਂਦੇ ਹੋਣਗੇ ।

ਨਹੀਂ ਰਤਾ ਭੀ ਦਿਲ ਨੇ *ਡੋਲ ਖ਼ਾਧੀ ਨਹੀਂ ਗਮੀਂ ਦਾ ਕੋਈ ਨਸ਼ਾਨ ਹੋਇਆ
ਇਹੋ ਜਿਹਾ ਮਹਾਂਬਲੀ ਕਰਤਾਰ ਸਿੰਘਾ ਨ ਕੋਈ ਦੂਸਰਾ ਵਿਚ ਜਹਾਨ ਹੋਇਆ

†ਸਾਹਿਬ ਜ਼ੋਰਾਵਰ ਸਿੰਘ ਜੀ ਨੇ ਜੰਗ ਦੀ ਆਗਿਆ ਮੰਗਣੀ

ਸਾਥੀ ਸਿੰਘ ਹੋ ਗਏ ਕੁਰਬਾਨ ਬਹੁਤੇ ਤੇ ਸ਼ਹੀਦ ਹੁੰਦਾ ਵਡਾ ਵੀਰ ਡਿੱਠਾ
ਫੱਟਾਂ ਨਾਲ ਭਰਾ ਅਜੀਤ ਸਿੰਘ ਦਾ ਹੋਇਆ ਲਹੂ ਲੁਹਾਨ ਸਰੀਰ ਡਿੱਠਾ
ਓਹਦਾ ਬਦਲਾ ਲੈਣ ਦੇ ਵਾਸਤੇ ਜੀ ਮਨ ਆਪਣੇ ਤੱਈ ਅਧੀਰ ਡਿੱਠਾ
ਕਾਹਲਾ ਪੈਗਿਆ ਬਹੁਤ ਕਰਤਾਰ ਸਿੰਘਾ ਜ਼ੋਰਾਵਰ ਸਿੰਘ ਵੱਲ ਸ਼ਮਸ਼ੀਰ ਡਿੱਠਾ

ਤਥਾ

ਕਰਦਾ ਬੇਨਤੀ ਪਿਤਾ ਸਤਿਗੁਰੂ ਅਗੇ ਦਿਹੋ ਆਗਯਾ ਜੰਗ ਵਿਚ ਜਾਂ ਮੈਂ ਭੀ
ਜਿਵੇਂ ਵੀਰ ਵੱਡਾ ਕੁਰਬਾਨ ਹੋਇਆ ਤਿਵੇਂ ਲੜ ਸ਼ਹੀਦੀ ਨੂੰ ਪਾਂ ਮੈਂ ਭੀ
ਇਹਨਾਂ ਧਰਮ ਤੇ ਦੇਸ਼ ਦੇ ਵੈਰੀਆਂ ਨੂੰ ਵਿਚ ਲੜ ਮੈਦਾਨ ਮੁਕਾਂ ਮੈਂ ਭੀ
ਰਹਿ ਜਾਇ ਨ ਕੋਈ ਹੁਦਾਰ ਸਿਰ ਤੇ ਲੇਖਾ ਤੇਗ ਦੀ ਰਾਹੀਂ ਚੁਕਾਂ ਮੈਂ ਭੀ
ਹਵਨਕੁੰਡ ਜੋ ਰਚਿਆ ਆਪ ਨੇ ਹੈ ਓਹਦੇ ਵਿਚ ਇਹ ਜਿਸਮ ਜਲਾ ਮੈਂ ਭੀ
ਜ਼ੋਰਾਵਰ ਸਿੰਘ ਜੇਕਰ ਨਾਮ ਮੇਰਾ ਜ਼ੋਰਾਵਰੀ, ਕਰ ਕੁਝ ਦਿਖਾਂ ਮੈਂ ਭੀ
ਓਹੋ ਆਪ ਦਾ ਖ਼ੂਨ ਹੈ ਵਿਚ ਮੇਰੇ ਸਫਲ ਆਪ ਦੇ ੧ਬਚਨ ਕਰਾਂ ਮੈਂ ਭੀ
ਇਹ ਜਿੰਦ ਨਿਮਾਣੀ ਕਰਤਾਰ ਸਿੰਘਾ ਉਤੇ ਧਰਮ ਦੇ ਘੋਲ ਘੁਮਾਂ ਮੈਂ ਭੀ

*ਦਿਲ ਡੋਲਨ ਦੇ ਥਾਂ ਇਹ ਬਚਨ ਉਚਾਰੇ–
ਭਾਵ ਹੇ ਦਾਤਾਰ ! ਤੇਰੀ ਅਮਾਨਤ ਜ਼ ਤੂ ਸਾਨੂੰ ਦਿਤੀ ਸੀ, ਤੈਨੂੰ ਵਾਪਿਸ ਦੇਇ ਦਿਤੀ ਹੈ।
(ਮੈਕਾਲਿਫ)

†ਹੁਣ ਤਕ ਚਮਕੌਰ ਦੇ ਜੰਗ ਵਿਚ ਸਾਹਿਬ ਜੁਝਾਰ ਸਿੰਘ ਦਾ ਨਾਮ ਸਾਰੇ ਹੀ ਲਿਖਦੇ ਆਏ ਹਨ ਤੇ ਮੈਂ ਭੀ ਗਯਾਨੀ ਗਯਾਨ ਸਿੰਘ ਜੀ ਦੀ ਤਵਾਰੀਖ ਤੇ ਵੇਖਕੇ ਜੁਝਾਰ ਸਿੰਘ ਹੀ ਏਥੇ ਜੂਝੇ ਲਿਖ ਦਿਤਾ ਸੀ ਅਤੇ ਜੋਰਾਵਰ ਸਿੰਘ ਜੀ ਸਰਹਿੰਦ ਜੂਝੇ ਲਿਖੇ ਸਨ ਪਰੰਤੂ ਖੋਜ ਕਰਨ ਤੋਂ ਦੇਖੇ ਜੋਰਾਵਰ ਸਿੰਘ ਜੀ ਜੂਝੇ ਹੀ ਠੀਕ ਸਾਬਤ ਹੋਇਆ ਹੈ ਕਿਉਂਕਿ ਇਹ ਵਡੇ ਸਨ। ਯਥਾ-
ਬਹੁਰ ਹੇਲ ਕੋ ਕਰਤ ਥੇ ਚਹੁੰ ਦਿਸ ਤੇ ਸਮਦਾਇ। ਤਬ ਜੋਰਾਵਰ ਸਿੰਘ ਜੀ ਲੇ ਗੁਰ ਪਿਤਾਂ ਰਜਾਇ
ਪੁਨਾ–ਜੋਰਾਵਰ ਸਿੰਘ ਬਡ ਜੋਰਾਵਰੀ ਕਰ ਜੋਰ ਦਿਖਾਯ । ਮਾਰ ਹਜਾਰੋਂ ਰਿਪ ਗਨ ਕੋ ਪੁਨ ਜੰਗ ਬੀਚ ਲੁਪਤਾਯੋ।
(ਸੂਰਜ ਪ੍ਰਕਾਸ਼)

ਪੁਨਾ--ਜਬ ਜੋਰਾਵਰ ਸਿੰਘ ਜੀ ਦੇਖਯੋ ਸਮਾ ਬਿਚਾਰ।
ਲੈ ਆਇਸ ਗੁਰਦੇਵ ਕੀ ਚੜ੍ਹਯੋ ਆਨੰਦ ਜੀਆ ਧਾਰ।

ਪੁਨਾ--ਨਿਰਖ ਕਰ ਜੰਗ ਸ੍ਰੀ ਜੋਰਾਵਰ ਸਿੰਘ ਕੇ ਬਯੋਮ ਮੈ ਦੇਵ ਧੰਨ ਧੰਨ ਕਰਾਹੀ।
(ਗੁਰ ਬਿ: ਪਾ: ੧੦)

੧ਸਵਾ ਲਖ ਨਾਲ ਇਕ ਲੜਾਉਣ ਵਾਲਾ ਬਚਨ।

ਸ੍ਰੀ ਦੁਸ਼ਟ ਦਮਨ ਜੀ

ਸਤਿਗੁਰੂ ਜੀ ਸੁਣ ਕੇ ਖੁਸ਼ੀ ਹੋਇ ਕਹਿੰਦੇ ਤੇਗ ਸੰਭਾਲ ਕੇ ਲਾਲ ਮੇਰੇ
ਜਾਓ ਵਿਚ ਮੈਦਾਨ ਤੇ ਤੇਗ ਵਾਹੋ ਵੈਰੀ ਤਾਈਂ ਲਲਕਾਰ ਕੇ ਲਾਲ ਮੇਰੇ
ਇਹੋ ਕੰਮ ਹੈ ਛੱਤ੍ਰੀ ਪੁਤ੍ਰਾਂ ਦਾ ਮਰਨਾ ਵੈਰੀ ਨੂੰ ਮਾਰ ਕੇ ਲਾਲ ਮੇਰੇ
ਹੋਵੋ, ਸੁਰਖ਼ਰੂ, ਦੇਸ਼ ਤੋਂ ਜ਼ੁਲਮ ਸੰਦਾ ਜਾਵੇ ਭਾਰ ਉਤਾਰ ਕੇ ਲਾਲ ਮੇਰੇ
ਔਹ ਰਿਹਾ ਉਡੀਕ ਅਜੀਤ ਸਿੰਘ ਹੈ ਖੜਾ ਭੁਜਾਂ ਪਸਾਰ ਕੇ ਲਾਲ ਮੇਰੇ
ਮਿਲੋ ਵੀਰ ਨੂੰ ਜਾ ਕੇ ਜਫੀਆਂ ਪਾ ਬੇੜੀ ਧਰਮ ਦੀ ਤਾਰ ਕੇ ਲਾਲ ਮੇਰੇ
ਵੜ ਵਿਚ ਮੈਦਾਨ ਦੇ ਮਾਰ ਤੇਗਾਂ ਜੱਗ ਤਈਂ ਦਿਖਾਰ ਕੇ ਲਾਲ ਮੇਰੇ
ਪੁਤਰ ਛੱਤ੍ਰੀ ਇਉਂ ਕੁਰਬਾਨ ਹੁੰਦੇ ਮੋਹ ਮਾਯਾ ਵਿਸਾਰ ਕੇ ਲਾਲ ਮੇਰੇ
ਬਲਦੇ ਭਾਂਬੜ ਜ਼ੁਲਮ ਬੁਝ ਜਾਵੇ ਛਟੇ ਖ਼ੂਨ ਦੇ ਡਾਰ ਕੇ ਲਾਲ ਮੇਰੇ
ਚਲੋ ਵੀਰ ਦੋਵੇਂ ਸੱਚ ਖੰਡ ਵਲੇ ਸੋਹਣਾ ਯੱਸ ਖਿਲਾਰ ਕੇ ਲਾਲ ਮੇਰੇ
ਥੋੜੇ ਚਿਰ ਨੂੰ ਅਸੀਂ ਭੀ ਆ ਜਾਂ ਗੇ ਜ਼ੁਲਮ ਦੇਸ ਤੋਂ ਟਾਰ ਕੇ ਲਾਲ ਮੇਰੇ
ਵੇਲੇ ਅੰਤ ਦੇ ਲੱਗ ਲੈ ਨਾਲ ਛਾਤੀ ਗਲ ਵਕੜੀ ਡਾਰ ਕੇ ਲਾਲ ਮੇਰੇ
ਦੇਰ ਕਰੋ ਨ ਹੁੰਦਾ ਹੈ ਪੰਧ ਖੋਟਾ ਮੁਖੋਂ ਫਤੇਹ ਉਚਾਰ ਕੇ ਲਾਲ ਮੇਰੇ
ਜਾਵੋ ਹੋਵੋ ਸ਼ਹੀਦ ਕਰਤਾਰ ਸਿੰਘਾ ਲੜਨਾ ਪੈਰ ਸੰਭਾਰ ਕੇ ਲਾਲ ਮੇਰੇ

ਜ਼ੋਰਾਵਰ ਸਿੰਘਜੀ ਨੂੰ ਮੈਦਾਨ ਵਿਚ ਉਤਰਨ ਦੀ ਆਗਿਆ

ਹੱਥੀ ਜੰਗ ਨੂੰ ਸਤਿਗੁਰਾਂ ਤੋਰ ਦਿਤਾ ਛਾਤੀ ਨਾਲ ਲਾਕੇ ਜਾਂਦੀ ਵਾਰ ਬੱਚਾ
ਦੇਸ਼ ਧਰਮ ਦੇ ਹੇਤ ਕੁਰਬਾਨ ਹੋਵਨ ਗੁਰਾਂ ਟੋਰਿਆ ਏ ਹੋਣਹਾਰ ਬੱਚਾ
ਮੂੰਹੋਂ ਗਜ ਕੇ ਸ੍ਰੀ ਦਸਮੇਸ਼ ਬੋਲੇ ਜਾਉ ਜੰਗ ਅੰਦਰ ਖੁਸ਼ੀ ਧਾਰ ਬੱਚਾ
ਦੁਨੀਆਂ ਵਿਚ ਮਸਾਲ ਰਹਿ ਸਦਾ ਕਾਇਮ ਅਹੀ ਮਾਰ ਤਲਵਾਰ ਦੀ ਮਾਰ ਬੱਚਾ
ਤੇਜ਼ੀ ਤੇਰੀ ਤਲਵਾਰ ਦੀ ਵੇਖ ਕਰਕੇ ਵੈਰੀ ਬੋਲ ਉਠਨ ਅਸਤਗਫਾਰ ਬੱਚਾ
ਵਧ ਵਧ ਕੇ ਹਥ ਚਲਾਓ ਐਸੇ ਫ਼ਿਰਦੀ ਵਿਚ ਸਾਬੂਨ ਜਿਉਂ ਤਾਰ ਬੱਚਾ
ਵੈਰੀ ਫਿਰਨ ਭਜੇ ਤੇਰੀ ਤੇਗ ਅੱਗੇ ਪਵੇ ਭੇਡਾਂ ਨੂੰ ਜਿਵੇਂ ਬਘਿਆੜ ਬੱਚਾ
ਵਾਂਗ ਬਿਜਲੀ ਦੇ ਫਿਰੇ ਤੇਗ ਤੇਰੀ ਅੱਖ ਫੋਰ ਪਹਿਲੋਂ ਹੋ ਜਾਇ ਪਾਰ ਬੱਚਾ
ਸਿਰ ਵੈਰੀਆਂ ਦੇ ਵਾਂਗ ਕੁਮ ਕੁਮੇ ਦੇ ਫਿਰਨ ਉਡਦੇ ਬੇ-ਮੁਹਾਰ ਬੱਚਾ
ਧਰਤ ਖ਼ੂਨ ਦੇ ਨਾਲ ਨੁਹ੍ਹਾਇ ਦੇਵੋ ਜ਼ਾਲਮ ਮਾਰ, ਕਰੋ ਹੌਲਾ ਭਾਰ ਬੱਚਾ
ਖ਼ੂਨੋ ਖ਼ੂਨ ਮੈਦਾਨ ਦੇ ਵਿਚ ਦਿਸੇ ਖੇਲਣ ਬਾਣੀਏਂ ਫਾਗ ਬਾਹਾਰ ਬੱਚਾ
ਮੇਰਾ ਦਿਲ ਤਾਂ ਤਦੇ ਹੀ ਹੋਇ ਰਾਜ਼ੀ ਕਢੋ ਦਿਲ ਦੇ ਖੋਲ੍ਹ ਬੁਖਾਰ ਬੱਚਾ



ਇਨ੍ਹਾਂ ਜ਼ਾਲਮਾਂ ਅੱਤ ਮਤਾਈ ਹੋਈ ਏ, ਮਾਰੋ ਕਟ ਕੇ ਖ਼ੂਬ ਖ੍ਵਾਰ ਬੱਚਾ ।
ਇਹਨਾਂ ਵਿਚੋਂ ਕੋਈ ਜਾਣਾ ਪਾਏ ਨਾਹੀਂ, ਮਾਰ ਮਾਰ ਕੇ ਲਾਹੋ ਸਥਾਰ ਬੱਚਾ ।
ਮੇਰੇ ਖ਼ੂਨ ਨੂੰ ਸੁਫਲਾ ਕਰ ਜਾਵੋ, ਜੀਊਣਾ ਜੱਗ ਉਤੇ ਦਿਨ ਚਾਰ ਬੱਚਾ ।
ਚੱਲੋ ਹੋਵੋ ਸ਼ਹੀਦ ਕਰਤਾਰ ਸਿੰਘਾ, ਅਜੀਂ ਆਦਿ ਸਮਝੋਂ ਵਾਰੋ ਵਾਰ ਬੱਚਾ ।

ਇਹਨਾਂ ਜ਼ਾਲਮਾਂ ਅੱਤ ਮਚਾਈ ਹੋਈ ਏ ਮਾਰੋ ਕਰ ਕੇ ਖ਼ੂਬ ਖਵਾਰ ਬੱਚਾ
ਇਹਨਾਂ ਵਿਚੋਂ ਕੋਈ ਜਾਣਾ ਪਾਇ ਨਾਹੀ ਮਾਰ ਮਾਰ ਕੇ ਲਾਹੋ ਸਥਾਰ ਬੱਚਾ
ਮੇਰੇ ਖ਼ੂਨ ਨੂੰ ਸੁਫਲਾ ਕਰ ਜਾਵੇ ਜੀਊਣਾ ਜੱਗ ਉਤੇ ਦਿਨ ਚਾਰ ਬੱਚਾ
ਚਲੋ ਹੋਵੋ ਸ਼ਹੀਦ ਕਰਤਾਰ ਸਿੰਘਾ 'ਅਸੀਂ' ਆਇ ਸਮਝੋ ਵਾਰੋ ਵਾਰ ਬੱਚਾ

ਵਾਕ ਕਵੀ

ਮੱਥਾ ਚੁੰਮ ਕੇ ਦੇਇ ਪਿਆਰ ਸਿਰ ਤੇ ਸੋਹਣਾ ਆਖਰੀ ਸਾਜ ਸਜਾਇ ਦਿੱਤਾ
ਲਾੜਾ ਵਹੁਟੀ ਆਜ਼ਾਦੀ ਦਾ ਬੀਰ ਬਾਂਕਾ ਹੱਸ ਮੌਤ ਦੀ ਘੋੜੀ ਚੜ੍ਹਾਇ ਦਿੱਤਾ
ਸੂਰਾ ਸੋ ਜੋ ਦੀਨ ਦੇ ਹੇਤ ਲੜੇ ਗੀਤ ਗਾਉਂਇਆਂ ਵਿਦਾ ਕਰਾਇ ਦਿੱਤਾ
ਪੱਜਾਂ ਜਾਂਵੀਆਂ ਦੇ ਨਾਲ ਖੁਸ਼ੀ ਹੋ ਕੇ ਸੱਚ ਖੰਡ ਦੇ ਰਾਸਤੇ ਪਾਇ ਦਿੱਤਾ
ਅੜੇ ਲੜੇ ਜੋ ਰਾਹ ਦੇ ਵਿਚ ਕੋਈ ਤਹਿ ਤੇਗ ਕਰਨਾ ਸਿਖਲਾਇ ਦਿੱਤਾ
ਮਾਤ ਲੋਕ ਵਿਚੋਂ ਕਰਤਾਰ ਸਿੰਘਾ ਸੱਚ ਖੰਡ ਦੀ ਗੱਡੀ ਚੜ੍ਹਾਇ ਦਿੱਤਾ

ਤਥਾ

ਵਾਹ ਵਾਹ ਚੋਜੀ ਪਿਤਾ ਤੇਰੇ ਚੋਜ ਡਾਢੇ ਪਿਛੇ ਸਭ ਕੁਝ ਛੱਡ ਛਡਾ ਆਯੋਂ
ਉਹ ਕਿਲੇ ਤੇ ਕੋਟ ਆਨੰਦ ਪੁਰ ਦੇ ਇਕ ਪਲਕ ਦੇ ਵਿਚ ਤਜਾ ਆਯੋਂ
ਸਹਿਨ ਸ਼ਾਹਾ ਤੋਂ ਵਧ ਕੇ ਸਾਜ਼ ਸੋਹਣੇ ਸਾਰੇ ਅਗਨ ਦੀ ਭੇਟ ਕਰਾ ਆਯੋਂ
ਹੀਰੇ ਮੋਤੀ ਜਵਾਹਿਰ ਕਰੋੜਾਂ ਦੇ ਜੋ ਸਤਿਲੁੱਜ ਦੇ ਵਿਚ ਸੁਟਾ ਆਯੋਂ
ਦਲ ਸ਼ਿੰਗਾਰ ਤੇ ਦਲ ਬਿਡਾਰ ਜੈਸੇ ਬਧੇ ਭੁਖ਼ ਦੇ ਹਥੋਂ ਸੁਕਾ ਆਯੋਂ
ਉਹ ਪ੍ਰਸਾਦੀ ਜੈਸੇ ਅਨਮੋਲ ਹਾਥੀ ਸਾਰੇ ਕਾਲ ਦੇ ਤਈਂ ਸੌਂਪਾ ਆਯੋਂ
ਬੜੇ ਬੜੇ ਮਹਾਂਬਲੀ ਤੇ ਬੀਰ ਯੋਧੇ ਘਾਟ ਤੇਗ ਦੇ ਪਾਰ ਲੰਘਾ ਆਯੋਂ
ਮੁਲਕ ਕੌਮ ਤੇ ਧਰਮ ਬਚਾਨ ਖਾਤਰ ਬੜੇ ਜੰਗ ਜੰਦਾਲ ਮਚਾ ਆਯੋਂ
ਨ ਕੋਈ ਆਪਣਾ ਰਖਿਆ ਲੋਭ ਲਾਲਚ ਉਪਕਾਰ ਲਈ ਦੁਖ ਉਠਾ ਆਯੋਂ
ਛੋਟੇ ਸਾਹਿਬਜ਼ਾਦੇ ਅਤੇ ਮਾਤ ਵੱਡੀ ਵਿਛੜ ਉਨ੍ਹਾਂ ਨਾਲੋਂ ਕਿਧਰੇ ਧਾ ਆਯੋਂ
*ਮਹਿਲ ਕਿਧਰੇ ਗਏ ਤੇ ਸਿੱਖ ਕਿਧਰੇ ਸਾਰੀ ਖੇਡ ਉਲਟਾ ਪੁਲਟਾ ਆਯੋਂ
ਦਿਲ ਝਵਿਆਂ ਨਹੀਂ ਕਰਤਾਰ ਸਿੰਘਾ ਲੈ ਬੜਾ ਅਜੀਬ ਸੁਭਾ ਆਯੋਂ

ਤਥਾ

ਇਕ ਲਾਲ ਹੁਣ ਅਜੇ ਸ਼ਹੀਦ ਹੋਇਆ ਹਥੀਂ ਹੱਸ ਕੇ ਦਿਤਾ ਈ ਟੋਰ ਦੂਜਾ
ਜ਼ਖਮ ਅਗਲੇ ਦਾ ਖੂਨ ਥਮਿਆਂ ਨਹੀਂ ਕਾਰੀ ਲਾਉਨ ਲਗੇਂ ਨਾਲ ਜ਼ੋਰ ਦੂਜਾ

*ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਖੰਬ ਦੀਆਂ ਮਾਤਾਵਾਂ।

ਇਕ ਪੈਲਾਂ ਪਾਂਦਾ ਮੋਤ ਝੱਪ ਲਿਆ ਟੋਰ ਓਧਰੇ ਹੀ ਦਿੱਤਾ ਮੋਰ ਦੂਜਾ
ਬੇਪ੍ਰਵਾਹ ਤੈਂ ਜਿਹਾ ਕਰਤਾਰ ਸਿੰਘਾ ਅੱਜ ਤੱਕ ਨਹੀਂ ਹੋਯਾ ਕੋਈ ਹੋਰ ਦੂਜਾ

ਪਿਤਾ ਤੇਰੇ ਜਿਹਾ ਤੂਹੇਂ ਹੀ ਹੈਂ (ਕਵੀ)

ਦੁਨੀਆਂ ਵਿਚ ਤੂੰ ਬੇ ਮਿਸਾਲ ਇਕੋ ਤਰੀ ਸਮਤਾ ਨੂੰ ਹੋਰ ਪਾਇ ਕਿਹੜਾ
ਤੇਰੇ ਜਿਹਾ ਤੂੰਹੇਂ ਇੱਕ ਨਜ਼ਰ ਆਵੇਂ ਤੇਰੇ ਦਿਲ ਜਿਹਾ ਦਿਲ ਰਖਾਇ ਕਿਹੜਾ
ਕੌਮ ਮੁਲਕ ਦੇ ਵਾਸਤੇ ਵਾਂਗ ਤੇਰੇ ਫਸ ਆਪਨਾ ਆਪ ਗੁਵਾਇ ਕਿਹੜਾ
ਪੁਤਰ ਆਪਨੇ ਲਾਡਲੇ ਵਾਰ ਕਰਕੇ ਬਚੇ ਦੇਸ਼ ਦੇ ਲੱਖਾਂ ਬਚਾਇ ਕਿਹੜਾ
ਘਰ ਆਪਨਾ ਵੱਸਦਾ ਬਿਹ ਕਰਕੇ ਲੱਖਾਂ ਉਜੜੇ ਘਰ ਵਸਾਇ ਕਿਹੜਾ
ਬੇਸ਼ੁਮਾਰ ਖੜੇ ਵੈਰੀ ਬੂਹੇ ਅਗੇ ਜਿੰਦ ਪੁਤ ਦੀ ਵਿਚ ਫਸਾਇ ਕਿਹੜਾ
ਸੁਟ ਕੁਛੜੋਂ ਲਾਲ ਅਨਮੁਲੜੇ ਨੂੰ ਦਸੋ ਡੈਣ ਦੇ ਹਥ ਫੜਾਇ ਕਿਹੜਾ
ਹੋਲੀ ਬਾਲਕੇ ਆਪਨਾ ਆਪ ਫੂਕੇ ਬਲਦੀ ਜ਼ੁਲਮ ਦੀ ਅੱਗ ਬੁਝਾਇ ਕਿਹੜਾ
ਨ ਮੁਲਕ ਨ ਰਾਜ ਦੀ ਖਾਹਿਸ਼ ਕੋਈ ਬੇਗਰਜ਼ ਹੋ ਜੰਗ ਮਚਾਇ ਕਿਹੜਾ
ਮਤਲਬ ਆਪਨਾ ਹਰ ਕੋਈ ਮੁਖ ਰਖੇ ਬਿਨਾਂ ਮਤਲਬੋਂ ਦੁਖ ਸਹਾਇ ਕਿਹੜਾ
ਤੇਰੇ ਜਹੀ ਮਸਾਲ ਇਕ ਤੂੰਹੇਂ ਹੀ ਹੈਂ ਏਡਾ ਜਿਗਰਾ ਹੋਰ ਰਖਾਇ ਕਿਹੜਾ
ਪੁਤਰ ਹੋਣ ਸ਼ਹੀਦ ਕਰਤਾਰ ਸਿੰਘਾ ਤੇਰੇ ਵਾਂਗ ਹੱਸ ਸ਼ੁਕਰ ਮਨਾਇ ਕਿਹੜਾ

ਪੰਜਾਂ ਸਿੰਘਾਂ ਨਾਲ ਛੋਟੇ ਸਾਹਿਬਜ਼ਾਦੇ ਨੇ ਜੰਗ ਵਾਸਤੇ ਟੁਰਨਾ

ਚੌਦਾਂ ਬਰਸ ਦਾ ਰੂਪ ਅਨੂਪ ਸੋਹਣਾ ਬਚਾ ਚਲਿਆ ਜੰਗ ਮਚਾਵਨੇ ਨੂੰ
ਬੇੜਾ ਧਰਮ ਦਾ ਡੁਬਦਾ ਤਾਰਨੇ ਨੂੰ ਬੇੜੇ ਜ਼ੁਲਮ ਦੇ ਤਈਂ ਡੁਬਾਵਨੇ ਨੂੰ
ਅੱਗ ਪਾਪ ਦੀ ਭੜਕ ਰਹੀ ਦੇਸ ਅੰਦਰ ਉਪਰ ਛਿੜਕ ਕੇ ਖ਼ੂਨ ਬੁਝਾਵਨੇ ਨੂੰ
ਝੰਡਾ ਜ਼ੁਲਮ ਤੇ ਪਾਪ ਲਹਿਰਾਏ ਰਿਹਾ, ਓਹਨੂੰ ਪੁਟ ਕੇ ਪਰੇ ਸੁਟਾਵਨੇ ਨੂੰ
ਸੂਰਜ ਚਮਕਦਾ ਤੇਜ਼ ਕੁਗਤਿਆਂ ਦਾ *ਹਨੂੰ ਚੱਲਯਾ ਮੂੰਹ ਵਿਚ ਪਾਵਨੇ ਨੂੰ
ਗੜ੍ਹੀ ਟੱਪ ਸਮੁੰਦਰੋਂ ਪਾਰ ਹੋਇਆ ਦਿੱਲੀ ਤਖਤ ਦੇ ਤਈਂ ਜਲਾਵਨੇ ਨੂੰ
ਅਭਿਮਨੂੰ ਪਾ ਆਗਯਾ ਟੁਰ ਪਿਆ ਚਿਖਾ ਬੂੰਦ ਦਾ ਕਿਲਾ ਤੁੜਾਵਨੇ ਨੂੰ
ਸੂਰਜ ਨਿਕਲ †ਉਦਯਾਚਲ ਪਰਬਤੋਂ ਜੀ ਚੜ੍ਹਿਆ ਪਾਪ ਅੰਧੇਰ ਨਸਾਵਨੇ ਨੂੰ
ਬਾਹਿਰ ਸਾਗਰ ਉਲਟ ਕੇ ਜਮ੍ਹਾ ਹੋਇਆ ੧ਬੜਵਾਨਲ ਹੈ ਚੱਲੀ ਖ਼ਪਾਵਨੇ ਨੂੰ

*ਹਨੂੰਮਾਨ।

†ਪੁਰਾਤਨ ਮੱਤ ਅਨੁਸਾਰ ਉਹ ਪਹਾੜ ਜਿਸ ਦੇ ਪਿਛੋਂ ਦੀ ਸਵੇਰੇ ਸੂਰਜ ਨਿਕਲਦਾ ਹੈ।

੧ਉਹ ਅਗ ਜੋ ਸਮੁੰਦਰ ਨੂੰ ਸੋਖਦਾ ਕਰਦੀ ਰਹਿੰਦੀ ਹੈ।

ਧਨਖ ਪਕੜਿਆ ਲਛਮਨ ਬੀਰ ਯੋਧੇ ਸਾਰੀ ਕੁਲ ਮਲੇਛ ਮੁਕਾਵਨੇ ਨੂੰ
ਜ਼ੋਰਾਵਰ ਸਿੰਘ ਹੁਕਮ ਮਹਾਂਕਾਲ ਜੀ ਦਾ ਟੁਰਿਆ, ਸਫਾ ਮਲੇਛ ਉਠਾਵਨੇ ਨੂੰ
ਜਾਗ ਲਾ ਕੇ ਆਪਣੇ ਖੂਨ ਮੰਦੀ ਖ਼ੂਨ ਛੱਤ੍ਰੂਤਾ ਗਰਮ ਕਰਾਵਨੇ ਨੂੰ
ਜਿਸ ਉਦੇਸ਼ ਨੂੰ ਚੁਕਿਆ ਗੁਰੂ ਜੀ ਨੇ ਉਹ ਪੂਰਨ ਕਰ ਵਿਖਾਵਨੇ ਨੂੰ
ਦੇਸ ਵਾਸੀਆਂ ਤਈਂ ਕਰਤਾਰ ਸਿੰਘਾ ਕੁਰਬਾਨੀ ਦੀ ਜਾਚ ਸਿਖਾਵਨੇ ਨੂੰ

ਸਾਹਿਬ ਜ਼ੋਰਾਵਰ ਸਿੰਘ ਜੀ ਨੇ ਮੈਦਾਨ ਵਿਚ ਆਉਣਾ

ਜਾਂਦੀਵਾਰ ਦਾ ਕਰ ਦੀਦਾਰ ਲਿਆ ਸਣੇ ਸਾਥੀਆਂ ਗੜ੍ਹੀਉਂ *ਬਾਹਰ ਆਇਆ
ਅੱਖਾਂ ਸਭ ਦੀਆਂ ਚੁੰਧਿਆਇ ਗਈਆਂ ਤੇਜ਼ ਬਾਲ ਕਵੀ ਚਮਕਾਰ ਆਇਆ
ਅਜੇ ਨਹੀਂ ਸੀ ਮੂੰਹ ਤੇ ਮੱਸ ਫੁਟੀ ਲੜਨ ਸੋਹਣਿਆਂ ਦਾ ਸਰਦਾਰ ਆਇਆ
ਕੀਤਾ ਕਮਰਕਸਾ ਤੇ ਸਿਰ ਜਿਗਾ ਕਲਗੀ ਹਥ ਫੜ ਨੰਗੀ ਤਲਵਾਰ ਆਇਆ
ਬੱਚਾ ਸ਼ੇਰ ਦਾ ਨਿਕਲਿਆ ਕੰਧਰਾਂ ਤੋਂ ਵੇਖ ਸਾਮ੍ਹਣੇ ਮਿਰਗਾਂ ਦੀ ਡਾਰ ਆਇਆ
ਵੈਰੀ ਵੇਖ ਸਰੂਪ ਨੂੰ ਦੰਗ ਰਹਿ ਗਏ ਕਾਮਦੇਵ ਮਾਨੋ ਰੂਪ ਧਾਰ ਆਇਆ
ਪਹਿਲਾਂ ਅੱਖ ਦੇ ਫਰਕਨੇ ਮਾਰ ਛਾਲਾਂ ਕਾਲ ਰੂਪ ਫੜੀ ਤਲਵਾਰ ਆਇਆ
ਆਇਆ ਸਿਰ ਤੇ ਚੜ੍ਹ ਕਰਤਾਰ ਸਿੰਘਾ ਸਤਿ ਸ੍ਰੀ ਅਕਾਲ ਉਚਾਰ ਆਇਆ

ਤਥਾ

ਸਾਹਿਬਜ਼ਾਦੇ ਨੂੰ ਘੇਰੇ ਦੇ ਵਿਚ ਲਿਆ ਪਏ ਵੈਰੀਆਂ ਤੇ ਲਲਕਾਰ ਸਾਰੇ
ਮੁਸਲਮਾਨ ਹਿੰਦੂ ਪਹਿਲਾਂ ਰਹੇ ਵਿਹੰਦੇ ਸਾਹਿਬਜ਼ਾਦੇ ਨੂੰ ਨਾਲ ਪਯਾਰ ਸਾਰੇ
ਕਿਵੇਂ ਬਾਪ ਨੇ ਮੌਤ ਦੇ ਮੂੰਹ ਦਿਤਾ ਵੇਖ ਪਏ ਰਹੇ ਵਿਚ ਵਿਚਾਰ ਸਾਰੇ
ਕੁਝ ਉਮਰ ਦਾ ਛਾ ਗਿਆ ਰੋਅਬ ਭਾਰਾ ਵੇਖ ਹੌਂਸਲਾ ਹੋਇ ਬਲਿਹਾਰ ਸਾਰੇ
ਇਹਨਾਂ ਜਾਂਦਿਆਂ ਹੀ ਵਾਢ ਪਾਇ ਦਿਤੀ ਆਇ ਸਾਮ੍ਹਣੇ ਕੀਤੇ ਸਥਾਰ ਸਾਰੇ
ਵਡਾ ਹੌਂਸਲਾ ਵੇਖ ਕਰਤਾਰ ਸਿੰਘਾ ਦੰਗ ਰਹੇ ਸਿਪਾਹੀ ਸਰਦਾਰ ਸਾਰੇ

ਸਾਹਿਬ ਜ਼ੋਰਾਵਰ ਸਿੰਘ ਜੀ ਦਾ ਸ਼ਹੀਦ ਹੋਣਾ

ਡੁਬ ਗਿਆ ਸੂਰਜ ਤ ਹਨੇਰ ਛਾਇਆ ਓਹ ਵਿਚ ਮੈਦਾਨ ਕਿਰਪਾਨ ਚੱਲੀ
ਲਹਿ ਸੂਰਮੇ ਗਏ ਸਥਾਰ ਬਹੁਤੇ ਡਾਢੀ ਤੇਗ ਹੋ ਬੇ ਪਛਾਂਨ ਚੱਲੀ

*ਕਈਆਂ ਹੋਰਨਾਂ ਪਰੇਮੀਆਂ ਤੇ ਮੈਂ ਭੀ ਏਥੇ ਸਾਹਿਬਜ਼ਾਦੇ ਨੇ ਪਾਣੀ ਪੀਣ ਵਾਸਤੇ ਪਿਛਾਂ ਮੁੜਨਾ ਤੇ ਗੁਰੂ ਜੀ ਨੇ ਪਾਣੀ ਨਾ ਦੇਣਾਂ ਤੇ ਦੂਰੋਂ ਹੀ ਰੋਕ ਦੇਣਾ ਲਿਖਿਆ ਹੈ। ਪਰੰਤੂ ਇਹ ਗਲ ਏਥੇ ਢੁਕਦੀ ਨਹੀਂ ਇਸੇ ਵਾਸਤੇ ਇਥੋਂ ਅਨਹੋਣੀ ਜਹੀ ਗਲ ਦਾ ਲਿਖਣਾ ਯੋਗ ਨਹੀਂ ਸਮਝਯਾ।

ਓਹਨਾਂ ਛਿਆਂ ਤੇ *ਸੈਂਕੜੇ ਪਏ ਉਲਰ ਆਪੋ ਵਿੱਚ ਤਲਵਾਰ ਮਹਾਨ ਚੱਲੀ
ਜੂਝ ਗਏ ਵਿਚੇ ਕਰਤਾਰ ਸਿੰਘਾ ਧਾਰ ਖ਼ੂਨ ਦੀ ਵਿਚ ਮੈਦਾਨ ਚੱਲੀ

ਵਾਕ ਕਵੀ

ਕੁਝ ਘੱਟਾ, ਬਾਰੂਦ ਦਾ ਕੁਝ ਧੂੰਆਂ ਬੱਕ ਸੂਰਜ ਮੂੰਹ ਛੁਪਾਇ ਗਿਆ
ਸਾਰੇ ਵਿਹੰਦਿਆਂ ਵਿਹੰਦਿਆਂ ਜੱਗ ਉਤੇ ਚਾਰੋਂ ਤਰਫ ਹਨੇਰ ਹੀ ਛਾਇ ਗਿਆ
ਏਸੇ ਰਾਮ ਰੌਲੇ ਵਿਚ ਸਾਹਿਬਜ਼ਾਦਾ ਮਾਰ ਸੈਂਕੜੇ ਜਿੰਦਾਂ ਖਪਾਇ ਗਿਆ
ਸਣੇ ਸਾਥੀਆਂ ਅੰਤ ਕਰਤਾਰ ਸਿੰਘਾ ਵਿਚ ਜੋਤ ਦੇ ਜੋਤ ਸਮਾਇ ਗਿਆ

ਵੈਰੀਆਂ ਦਾ ਜ਼ਬਰਦਸਤ ਹੱਲਾ

ਜਦੋਂ ਸਾਹਿਬਜ਼ਾਦਾ ਛੋਟਾ ਬਾਹਰ ਆਜਾ ਬਾਹਿਰ ਅਫਸਰਾਂ ਖਬਰ ਪੁਚਾਈ ਸਾਰੀ
ਹੁਣ ਗੁਰੂ ਦੇ ਪਾਸ ਨ ਸਿੰਘ ਕੋਈ ਫੌਜ ਨਾਲ ਦੀ ਮਾਰ ਮੁਕਾਈ ਸਾਰੀ
ਛੋਟਾ ਬੱਚਾ ਭੀ ਆ ਗਿਆ ਲੜਨ ਬਾਹਿਰ ਆਸ ਗੁਰੂ ਨੇ ਹੁਣ ਚੁਕਾਈ ਸਾਰੀ
ਛੇਤੀ ਕਰ ਕੇ ਗੜ੍ਹ ਨੂੰ ਘੇਰ ਲਵੋ ਗੱਲ ਭੇਦ ਦੀ ਖੋਲ੍ਹ ਪੁਚਾਈ ਸਾਰੀ
ਭਾਰੀ ਚੋਣਵੀਂ ਸੂਬਿਆਂ ਕਰ ਕੱਠੀ ਫੌਜ ਗੜ੍ਹੀ ਦੇ ਉਤੇ ਝੁਕਾਈ ਸਾਰੀ
ਨਾਲ ਰੋਸ਼ਨੀ ਬਹੁਤ ਕਰਤਾਰ ਸਿੰਘਾ ਮਾਰੋ ਮਾਰ ਕਰਦੀ ਵਧ ਆਈ ਸਾਰੀ

ਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਦੇਣਾ

ਬਾਕੀ ਸਿੰਘ ਗਲਾਂ ਕੁਝ ਕਰਨ ਲਗੇ ਗੁਰੂ ਆਖਦੇ ਧਨਖ ਉਠਾਉ ਛੇਤੀ
ਵੇਲਾ ਹੁਣ ਨਹੀਂ ਜੇ ਸੋਚਾਂ ਸੋਚਨੇ ਦਾ ਕਰੋ ਜੂਝਨੇ ਦਾ ਆ ਉਪਾਉ ਛੇਤੀ
ਵਡੇ ਤੀਰ ਬਚਾ ਕੇ ਰਖੇ ਹੋਇ ਉਹ ਮੁਕੱਬਿਆਂ ਵਿਚੋਂ ਉਲਟਾਉ ਛੇਤੀ
ਮੇਰੇ ਪਾਸ ਏਥੇ ਸਾਰੇ ਬੈਠ ਜਾਵੋ ਖਿਚ ਤੀਰ ਕਮਾਨ ਚੜ੍ਹਾਉ ਛੇਤੀ
ਸਾਰੇ ਔਹ ਵੇਖੋ ਭਾਰੀ ਫੌਜ ਆ ਰਹੀ ਜਿੱਧਰ ਮੈਂ ਚਲਾਵਾਂ ਚਲਾਉ ਛੇਤੀ
ਜਾਂਦੀ ਵਾਰ ਦੇ ਹੱਥ ਕਰਤਾਰ ਸਿੰਘਾ ਹੁਣ ਵੈਰੀਆਂ ਤਈਂ ਦਿਖਾਉ ਛੇਤੀ

ਗਜ਼ਬ ਦੀ ਮਾਰ

ਮਾਰੋ ਮਾਰ ਕਰਦੀ ਫੌਜ ਵਧੀ ਬਹੁਤੀ ਫੜ ਲੌ, ਮਾਰੋ ਦਾ ਸ਼ੋਰ ਮਚਾਨ ਲੱਗੇ
ਕੱਲਾ ਰਹਿ ਗਿਆ ਜੇ ਗੁਰੂ ਗੜ੍ਹੀ ਦੇ ਵਿਚ ਜਾਣਾ ਪਾਇ ਨ ਉਚੀ ਸੁਨਾਨ ਲੱਗੇ
ਦਬਾ ਦਬ ਦਰਵਾਜ਼ੇ ਨੂੰ ਆਇ ਸਿਧੇ ਤਿਖੇ ਸਤਿਗੁਰੂ ਤੀਰ ਬਰਸਾਨ ਲੱਗੇ
ਬਾਕੀ ਸਿੰਘ ਭੀ ਓਹੋ ਨਸ਼ਾਨ ਲੈ ਲੈ ਢਾਡਾ ਤੀਰਾਂ ਦਾ ਮੀਂਹ ਵਰ੍ਹਾਨ ਲੱਗੇ

---

*ਮੈਕਾਲਿਫ ਲਿਖਦਾ ਹੈ ਕਿ ਜੋਰਾਵਰ ਸਿੰਘ ਮੁਸਲਮਾਨੀ ਫੌਜ ਵਿਚ ਇਉਂ ਧੁਸ ਦੇਇ ਕੇ ਵੜਿਆ ਜਿਵੇਂ ਇਕ ਮਗਰ ਮਛ ਨਦੀ ਦੇ ਪਾਣੀ ਨੂੰ ਚੀਰਦਾ ਵਿਚ ਜਾ ਵੜਦਾ ਹੈ! ਮੁਸਲਿਮ ਫੌਜ ਬਾਰਸ਼ ਵਾਂਗੂ ਸਾਹਿਬਜ਼ਾਦੇ ਤੇ ਟੁਟ ਪਈ। [ਪੰਜਵਾਂ ਰਿਸਾ ਸਫਾ 189

ਪਹਿਰੇਦਾਰ ਦਰਵਾਜ਼ੇ ਦੇ ਛੇਕਾਂ ਵਿਚੋਂ ਚੰਗੇ ਨੇੜਿਓਂ ਲੈਣ ਨਿਸ਼ਾਨ ਲਗੇ
ਪਤਾ ਲਗੇ ਨ ਕੁਝ ਹਨੇਰੇ ਦੇ ਵਿਚ ਡਿਗਣ ਦੜਾ ਦੜ ਬਹੁਤੇ ਜਵਾਨ ਲਗੇ
ਤੀਰ ਕਰਨ ਨ ਦੇਵੰਦੇ ਮੂੰਹ ਸਿੱਧਾ ਅਖ ਪਰਤਨੋ ਪਹਿਲਾਂ ਉਲਟਾਨ ਲਗੇ
ਤਿਖੇ ਆਵੰਦੇ ਉਡਣੇ ਸੱਪ ਜ਼ਹਿਰੀ ਮਾਰ ਮਾਰ ਕੇ ਸਫਾਂ ਮੁਕਾਨ ਲਗੇ
ਇਕ ਦਮ ਪੈ ਗਏ ਸਥਾਰ ਬਹੁਤੇ ਵੇਖ ਪਿਛਲੇ ਥਰ ਥਰਾਨ ਲਗੇ
ਵੇਖ ਅਗਲੀਆਂ ਸਫਾਂ ਨੂੰ ਡਿਗਦੀਆਂ ਜੀ ਡਰ ਪਿਛਲੇ ਜਿੰਦ ਬਚਾਨ ਲਗੇ
ਪੁਤਰ ਮਰ ਗਏ, ਗੁਰੂ ਗੁਸੇ ਦੇ ਵਿਚ ਆਹੂ ਲਾਹ ਸੁਟੇ, ਇਹ ਸੁਨਾਨ ਲਗੇ
ਜਿਹੜੀ ਤਰਫ ਹਵੇਲੀ ਦੇ ਵਲ ਹੋਵਨ ਓਸੇ ਤਰਫ ਹੀ ਬਾਣ ਆ ਖਾਨ ਲਗੇ
ਅਜੇ ਗੜ੍ਹੀ ਦੇ ਵਿਚ ਜਵਾਨ ਬਹੁਤੇ ਅਗਲੇ ਖਬਰਾਂ ਪਿਛੇ ਪੁਚਾਨ ਲਗੇ
ਕਈ ਹਜ਼ਾਰ ਜਵਾਨ ਮਰਵਾ ਕਰਕੇ ਹੌਲੀ ਹੌਲੀ ਫਿਰ ਫੌਜਾਂ ਹਟਾਨ ਲਗੇ
ਫੌਜ ਗਲੀਆਂ ਦੇ ਵਿਚੋਂ ਨਿਕਲ ਗਈ ਦੂਰ ਦੂਰ ਜਾ ਡੇਰੇ ਲਗਾਨ ਲਗੇ
ਕਠੇ ਹੋ ਕੇ ਸੂਬੇ ਕਰਤਾਰ ਸਿੰਘਾ ਡੇਰੀਂ ਬੈਠ ਸਲਾਹ ਪਕਾਨ ਲਗੇ

ਸੂਬਿਆਂ ਨੇ ਜੰਗ ਬੰਦ ਕਰਕੇ ਪਿੰਡ ਨੂੰ ਘੇਰੇ ਵਿਚ ਲੈ ਕੇ ਬੈਠਣਾ

ਕਹਿਆ ਸਭ ਨੂੰ ਸੂਬੇ ਵਜ਼ੀਦ ਖਾਂ ਨੇ ਰਖੋ ਆਪਣੇ ਥਾਂ ਤਕੜਾਈ ਸਾਰੇ
ਏਸ ਵੇਲੇ ਲੜਾਈ ਦਾ ਲਾਭ ਕੁਝ ਨਾ ਫੌਜ ਮਾਰ ਤੋਂ ਰਖੋ ਹਟਾਈ ਸਾਰੇ
ਗਿਰਦੇ ਫੌਜਾਂ ਦਾ ਕੁੰਡਲ ਮਾਰ ਲਵੋ ਕਰੋ ਅਫਸਰਾਂ ਨੂੰ ਸਿਖਲਾਈ ਸਾਰੇ
ਪਹਿਰੇ ਥਾਂ ਥਾਂ ਉਤੇ ਰਹਿਣ ਤਕੜੇ ਜ਼ੁਮੇਂਵਾਰਾਂ ਨੂੰ ਰਖੋ ਜਗਾਈ ਸਾਰੇ
ਜਾਣਾ ਅੰਦਰੋਂ ਬਾਹਰ ਨ ਕੋਈ ਪਾਵੇ ਥਾਂ ਥਾਂ ਰਖੋ ਰੁਸ਼ਨਾਈ ਸਾਰੇ
ਨਾਲੇ ਬਾਹਰੋਂ ਭੀ ਹਲੇ ਦਾ ਧਿਆਨ ਰਖੋ ਰਾਤ ਜਾਗਦੇ ਰਹਿਣ ਸਿਪਾਹੀ ਸਾਰੇ
ਗੁਰੂ ਏਸ ਵੇਲੇ ਘੇਰੇ ਵਿਚ ਬੈਠਾ ਗੜ੍ਹੀ ਵਲ ਰਖਣ ਧਿਆਨ ਲਾਈ ਸਾਰੇ
ਕਿਤੇ ਨਿਕਲ ਨ ਜਾਏ ਕਰਤਾਰ ਸਿੰਘਾ ਫ਼ੌਜ ਤਕੜੀ ਕਰ ਬਿਠਾਈ ਸਾਰੇ

ਵਾਕ ਕਵੀ

ਦੂਰ ਦੂਰ ਕੋਹਾਂ ਤੋੜੀ ਫ਼ੌਜ ਪਈ ਚਮਕੌਰ ਗਿਰਦੇ ਕੁੰਡਲ ਪਾ ਬੈਠੇ
ਕਿਥੇ ਨਿਕਲ ਜਾਣਾ ਹੁਣ ਗੁਰੂ ਏਥੋਂ ਫੜ ਲਾਂ ਗੇ ਦਿਨੇ ਠਹਿਰਾ ਬੈਠੇ
ਬਸ ਖਤਮ ਹੋਇਆ ਹੁਣ ਇਹ ਝੇੜਾ ਸੂਬੇ ਆਪਣੇ ਵੱਲੋਂ ਮੁਕਾ ਬੈਠੇ
ਬਾਦਸ਼ਾਹ ਤੋਂ ਸੁਰਖਰੂ ਹੋ ਜਾਂਗੇ ਸ਼ੇਰ ਪਿੰਜਰੇ ਦੇ ਵਿਚ ਪਾ ਬੈਠੇ
ਸੂਰਜ ਵਿਚ ਹਨੇਰੇ ਦੇ ਘੇਰ ਵੈਰੀ ਹਥੋਂ ਚਿਰਾਂ ਦਾ ਕਢ ਕਢਾ ਬੈਠੇ
ਘੇਰ ਗਿਦੜਾਂ ਸ਼ੇਰ ਕਰਤਾਰ ਸਿੰਘਾ ਸੁਤੇ ਨਿਸਲ ਪੈਰ ਫੈਲਾ ਬੈਠੇ

ਏਸ ਕੀ ਕੋਈ ਮਿਸਾਲ ਨਹੀਂ

ਇਹ ਜੰਗ ਭੀ ਬੇ-ਮਿਸਾਲ ਹੋਇਆ ਅਗੇ ਹੋਇਆ ਨ ਕਦੇ ਜ਼ਹਾਨ ਦੇ ਵਿਚ
ਚਾਲੀ ਸਿੰਘ ਸਾਥੀ ਨ ਸਾਮਾਨ ਕੋਈ ਘਿਰੇ ਹੋਇ ਕਚੇ ਮਕਾਨ ਦੇ ਵਿਚ
ਦਸ ਲਖ ਵੈਰੀ ਬਾਹਰ ਪਿਆ ਹੋਇਆ ਕੋਹਾਂ ਤਕ ਸੀ ਭਰੇ ਮੈਦਾਨ ਦੇ ਵਿਚ
ਜਿਗਾ ਕਲਗੀ ਦਿਸਦੀ ਗੁਰੂ ਜੀ ਦੀ ਬੈਠੇ ਹੋਇ ਓਵੇਂ ਭਰੇ ਸ਼ਾਨ ਦੇ ਵਿਚ
ਪਿਆ ਹੌਂਸਲਾ ਫ਼ੜਨ ਦਾ ਅਗ੍ਹਾਂ ਹੋ ਕੇ ਨ ਸੀ ਕਿਸੇ ਅਮੀਰ ਤੇ ਖਾਨ ਦੇ ਵਿਚ
ਸਾਰਾ ਦਿਨ ਹਲੇ ਹੁੰਦੇ ਰਹੇ ਭਾਰੇ ਫ਼ਰਕ ਰਿਹਾ ਨ ਮਰਨ ਮਰਾਨ ਦੇ ਵਿਚ
ਠਾਠਾਂ ਮਾਰਦਾ ਰਿਹਾ ਸਮੁੰਦ ਭਾਰਾ, ਗੜ੍ਹੀ ਸਾਬਤ ਰਹੀ ਤੁਫਾਨ ਦੇ ਵਿਚ
ਦਿਤੀ ਰਹਿਣ ਨ ਗੁਰੂ ਜਵਾਨ ਮਰਦੀ ਕਿਸੇ ਹਿੰਦੂ ਅਤੇ ਮੁਸਲਮਾਨ ਦੇ ਵਿਚ
ਕਰਦਾ ਡਟ ਨ ਕੋਈ ਮੁਕਾਬਲੇ ਨੂੰ, ਨ ਦਲੇਰੀ ਕਿਸੇ ਇਨਸਾਨ ਦੇ ਵਿਚ
ਇਹੋ ਜਿਹੀ ਮਸਾਲ ਕਰਤਾਰ ਸਿੰਘਾ ਕਿਤੇ ਗੁਜ਼ਰੀ ਨਹੀਂ ਧਿਆਨ ਦੇ ਵਿਚ

ਤਥਾ

ਐਸਾ ਸੂਰਮਾ ਹੋਇਆ ਨ ਜੰਗ ਅੰਦਰ ਜਿਸ ਹੌਸਲਾ ਏਡਾ ਦਿਖਾਯਾ ਹੋਵੇ
ਆਕੀ ਹੋ ਕੇ ਕਚੇ ਮਕਾਨ ਦੇ ਵਿਚ ਜੰਗ ਲਖਾਂ ਦੇ ਨਾਲ ਮਚਾਯਾ ਹੋਵੇ
ਨਾਲ ਲੈ ਕੇ ਚਾਲੀਆਂ ਸਾਥੀਆਂ ਨੂੰ ਸ਼ਾਹੀ ਦਲਾਂ ਦੇ ਨਾਲ ਲੜਾਯਾ ਹੋਵੇ
ਕੁਝ ਸਾਜ ਸਾਮਾਨ ਨ ਪਾਸ ਹੋਵੇ ਘਰ ਘਾਟ ਭੀ ਹਥੋਂ ਗਵਾਯਾ ਹੋਵੇ
ਘਿਰਿਆ ਇਕ ਹਵੇਲੀ ਦੇ ਵਿਚ ਬੈਠਾ ਲਖਾਂ ਵੈਰੀਆਂ ਨੇ ਘੇਰਾ ਪਾਯਾ ਹੋਵੇ
ਚਾਰੋਂ ਤਰਫ ਹੀ ਮੌਤ ਆਸਾਰ ਦਿਸਣ ਛੱਡ ਹੌਸਲਾ ਨਹਿੰ ਘਬਰਾਯਾ ਹੋਵੇ
ਸਾਥੀ ਮਰੇ ਜਵਾਨ, ਵੈਰੀ ਜ਼ੋਰ ਪਾਵਨ ਨ ਉਮੈਦੀ ਨੇ ਸਖਤ ਦਬਾਯਾ ਹੋਵੇ
ਫੇਰ ਸੁਟ ਹਥਯਾਰ ਲਾਚਾਰ ਹੋ ਕੇ ਵੈਰੀ ਅਗੇ ਨ ਸੀਸ ਝੁਕਾਯਾ ਹੋਵੇ
ਸੋਹਣੇ ਪੁਤ ਜਵਾਨ ਸ਼ਹੀਦ ਹੋਵਨ ਆਂਸੂ ਅਖੀਆਂ ਵਿਚ ਨ ਆਯਾ ਹੋਵੇ
ਮਰਦੇ ਪੁਤਾਂ ਨੂੰ ਵੇਖ ਖੁਸ਼ੀ ਹੋ ਕੇ ਮੂੰਹੋਂ ਸ਼ੁਕਰ ਹੀ ਸ਼ੁਕਰ ਸੁਨਾਯਾ ਹੋਵੇ
ਹਦੋਂ ਵਧ ਮੁਸੀਬਤ ਪਏ ਸਿਰ ਤੇ ਹਿਰਦਾ ਖੁਸ਼ੀ ਨ ਚਿਹਰਾ ਮੁਰਝਾਯਾ ਹੋਵੇ
ਦਸੇ ਕੋਈ ਸ੍ਰੀ ਦਸਮੇਸ਼ ਬਾਝੋਂ ਕਿਸੇ ਇਉਂ ਭਾਣਾ ਵਰਤਾਯਾ ਹੋਵੇ
ਚਾਲੀ ਸਿੰਘਾਂ ਤੇ ਆਪਣੇ ਬਹੂ ਬਲ ਥੀਂ ਦਸ ਲਖ ਵੈਰੀ ਅਟਕਾਯਾ ਹੋਵੇ
ਕੋਈ ਨਹੀਂ ਕਿਤੇ ਮਿਸਾਲ ਕਰਤਾਰਸਿੰਘਾ ਕੋਈ ਦਸੇ ਜੇ ਕਿਸੇ ਅਜਮਾਯਾ ਹੋਵੇ

ਤਥਾ

ਬੜੇ ਬੜੇ ਬਹਾਦਰ ਬਲੀ ਯੋਧੇ ਜਾਂ ਮੁਸੀਬਤਾਂ ਪੈਣ ਘਬਰਾ ਜਾਂਦੇ

ਛੁਟ ਜਾਵੰਦੇ ਹੌਂਸਲੇ ਦਿਲਾਂ ਵਿਚੋਂ ਮੌਤ ਸਾਮ੍ਹਣੇ ਵੇਖ਼ ਥੱਰਾ ਜਾਂਦੇ
ਜਦੋਂ ਵੇਖਦੇ ਪੇਸ਼ ਨਹੀਂ ਕੋਈ ਜਾਂਦੀ ਵੈਰੀ ਚੌਂਹ ਪਾਂਸੀਂ ਘੇਰਾ ਪਾ ਜਾਂਦੇ
ਸੁਟ ਦੇਵੰਦੇ ਤਦੋਂ ਹੱਥਯਾਰ ਹਥੋਂ ਝੱਟ ਵੈਰੀ ਦੀ ਸ਼ਰਨ ਤਕਾ ਜਾਂਦੇ
ਕਾਬੂ ਆਪਨਾ ਆਪ ਕਰਾ ਦੇਂਦੇ ਨ ਉਮੈਦ ਹੋ ਹੌਂਸਲਾ ਢਾਹ ਜਾਂਦੇ
ਦੁਖ ਬੁਰੀ ਬਲਾ, ਕਰਤਾਰ ਸਿੰਘਾ ਪੈ ਕੇ ਪੱਥਰਾਂ ਨੂੰ ਪਿਘਲਾ ਜਾਂਦੇ

ਤਥਾ

ਵੱਡਾ ਹੌਸਲਾ ਗੁਰੂ ਗੋਬਿੰਦ ਸਿੰਘ ਦਾ ਪਾਰਾਵਾਰ ਮੁਸ਼ੀਬਤਾਂ ਆਇਆ ਨ
ਸਾਰਾ ਦਿਨ ਚਮਕੌਰ ਵਿਚ ਜੰਗ ਕੀਤਾ ਨ ਉਮੈਦ ਹੋ ਹੌਂਸਲਾ ਢਾਇਆ ਨ
ਨ ਹੱਥ ਦੇ ਵਿਚੋਂ ਹੱਥਯਾਰ ਸੁਟੇ ਕੈਦ ਆਪਣਾ ਆਪ ਕਰਾਇਆ ਨ
ਸਾਥੀ ਮਾਰੇ ਗਏ ਪੁਤ ਸ਼ਹੀਦ ਹੋਏ ਵੇਖ ਫੇਰ ਭੀ ਦਿਲ਼ ਘਬਰਾਇਆ ਨ
ਪਿਆ ਤੇਜ਼ ਦਾ ਦਬਦਬਾ ਏਡਾ ਭਾਰਾ ਵਧ ਵੈਰੀਆਂ ਨੇ ਹੱਥ ਪਾਇਆ ਨ
ਦੁਨੀਆਂ ਜਦ ਤੋਂ ਹੋਈ ਕਰਤਾਰ ਸਿੰਘਾ ਏਡਾ ਹੌਂਸਲਾ ਕਿਸੇ ਦਿਖਾਇਆ ਨ

ਤਥਾ

ਫ਼ੇਰ ਪੁਤਰਾਂ ਜਹੀ ਨ ਚੀਜ਼ ਕੋਈ ਸਾਰੇ ਢੂੰਡਦੇ ਫਿਰਨ ਇਨਸਾਨ ਪੁੱਤਰ
ਪਸ਼ੂ ਪੰਛੀ ਤੇ ਹੋਰ ਤਮਾਮ ਜੰਤੂ ਬੜੇ ਖੁਸ਼ ਹੋਵਨ; ਜਦੋਂ ਪਾਨ ਪੁੱਤਰ
ਬਾਦਸ਼ਾਹ ਗਰੀਬ ਕੰਗਾਲ ਸਾਰੇ ਸਦਾ ਜੀਵੰਦੇ ਹੀ ਰਹਿਣ ਚਾਹਨ ਪੁੱਤਰ
ਧਨਾਂ, ਦੌਲਤਾਂ ਤੇ ਸ਼ਾਹੀ ਤਖ਼ਤਾਂ ਤੋਂ ਮਹਿੰਗੀ ਚੀਜ਼ ਹਨ, ਵਿਚ ਜਹਾਨ ਪੁੱਤਰ
ਬਾਝ ਪੁਤਰਾਂ ਸ਼ਾਹੀਆਂ ਮੁੰਝੀਆਂ ਨੇ ਹੈਨ ਵਿਚ ਜਹਾਨ ਨਿਸ਼ਾਨ ਪੁਤਰ
ਪੁਤ ਬੁਢਿਆਂ ਦੀਆਂ ਡੰਗੋਰੀਆਂ ਨੇ ਹੋਣ ਮਾਪਿਆਂ ਦੀ ਜਿੰਦ ਜਾਨ ਪੁਤਰ
ਮਾਪੇ ਜੀਉਂਦੇ ਹੀ ਦਰ ਗੋਰ ਮੁਰਦਾ ਅੱਖ਼ਾਂ ਸਾਹਮਣੇ ਜਿਨ੍ਹਾਂ, ਮਰ ਜਾਨ ਪੁਤਰ
ਮਾਵਾਂ, ਪੁਤਰਾਂ ਖਾਤਰ ਦੁਖ ਝੱਲਨ ਰਾਤੀਂ ਮੰਗਣ ਬਾਲ ਮਸਾਨ ਪੁਤਰ
ਮਾਪੇ ਮਰਨ ਭੁਖ਼ੇ ਭਾਵੇਂ ਬਿਨ੍ਹਾਂ ਟੁਕੜੇ ਮਜ਼ਦੂਰੀਆਂ ਕਰ ਰਿਝਾਨ ਪੁਤਰ
ਪਵੇ [illegible] ਬਲਾ ਜੇ ਆਨ ਕਿਧਰੋਂ ਵਿਚ ਬੁਕਲਾਂ ਮਾਵਾਂ ਛੁਪਾਨ ਪੁਤਰ
ਓਹੋ ਪੁਤ ਬੇਕੀਮਤੀ ਲਾਲ ਸੋਹਣੇ ਪਲੇ ਪੋਸੇ ਹੋਇ; ਦੋ ਜਵਾਨ ਪੁਤਰ
ਅਖੀਂ ਸਾਮ੍ਹਣੇ ਦੇਸ਼ ਤੇ ਧਰਮ ਖ਼ਾਤਰ ਹੱਸ ਹੱਸ ਕੀਤੇ ਕੁਰਬਾਨ ਪੁਤਰ
ਜ਼ੋਰਾਵਰ ਤੇ ਸਾਹਿਬ ਅਜੀਤ-ਸਿੰਘ ਜੀ ਦੋ ਸ਼ਹੀਦ ਹੋਇ ਵਿਚ ਮੈਦਾਨ ਪੁਤਰ
ਨਹੀਂ ਡੋਲਿਆ ਚਿਤ ਕਰਤਾਰ ਸਿੰਘਾ ਵੇਖ਼ ਹੋਵੰਦੇ, ਲਹੂ ਲੁਹਾਨ ਪੁਤਰ

ਤਥਾ

ਇਹੋ ਪੁਤਾਂ ਦਾ ਦੁਖ ਸੀ ਵਿਚ ਲੰਕਾ ਜਿਹੜਾ ਰਾਵਣੇ ਤਾਈਂ ਰੁਵਾਇ ਗਿਆ
ਇਹੋ ਦੁਖ਼ ਸੀ ਜਿਹੜਾ ਵਸ਼ਿਸ਼ਟ ਜੀ ਦੀ ਸਾਰੀ ਧੀਰਜ ਤਾਈਂ ਤੁੜਾਇ ਗਿਆ
ਮਹਾਂ ਭਾਰਥ ਦੇ ਵਿਚ ਅਰਜਨੇ ਦੇ ਹਥਾਂ ਵਿਚੋਂ ਹਥਿਆਰ ਸੁਟਾਇ ਗਿਆ
ਵਿਹੋ ਦੁਖ ਦਰੋਣਾ ਚਾਰਜੇ ਨੂੰ ਬੇ ਹੋਸ਼ ਕਰ ਕੇ ਮਰਵਾਇ ਗਿਆ
ਰੁਸਤਮ ਤਈਂ ਸੁਹਰਾਬ ਦੇ ਮਰਨ ਵੇਲੇ ਸਿਰੋ ਸਿਰ ਇਹ ਦੁਖ ਪਿਟਾਇ ਗਿਆ
ਦੁਖ ਝੱਲਿਆ ਗਿਆ ਨ ਕਿਸੇ ਪਾਸੋਂ ਜਿਦੇ ਸਾਮ੍ਹਣੇ ਕਦੇ ਇਹ ਆਇ ਗਿਆ
ਓਹੋ ਦੁਖ ਸਤਿਗੁਰੂ ਗੋਬਿੰਦ ਸਿੰਘ ਤੋਂ ਵੇਖੋ ਆਪਣਾ ਮੂੰਹ ਛੁਪਾਇ ਗਿਆ
ਤੇਰੇ ਜਿਹਾ ਇਕ ਤੂੰਹੋਂ ਕਰਤਾਰ ਸਿੰਘਾ ਹਰ ਇਕ ਹੈ ਸਿਆਣਾ ਸੁਣਾਇ ਗਿਆ

## *ਕਲਗੀਧਰ ਤੇਰਾ ਬੇ-ਨਜ਼ੀਰ ਦਿਲ ਸੀ*

ਉਚਾ ਪੀਰਾਂ ਪੈਗੰਬਰਾਂ ਸਾਰਿਆਂ ਤੋਂ ਕਲਗੀਧਰ ਤੇਰਾ ਬੇ-ਪਰਵਾਹ ਦਿਲ ਸੀ
ਮਾਯਾ ਜਾਲ ਪਰੇ ਖੁਸ਼ਹਾਲ ਹਰਦਮ ਬਾਦਸ਼ਾਹਾਂ ਤੋਂ ਭੀ ਬਾਦਸ਼ਾਹ ਦਿਲ ਸੀ
ਤੇਰੇ ਜਿਹਾ ਹੋਯੋਂ ਤੂੰਹੀਉਂ ਵਿਚ ਦੁਨੀਆਂ ਪਾਯਾ ਭੇਦ ਨ ਕਿਸੇ ਅਥਾਹ ਦਿਲ ਸੀ
ਸ਼ਾਨਦਾਰ ਬੇਕਾਨ ਕਰਤਾਰ ਸਿੰਘਾ ਦਸਮੇਸ਼ ਪਿਤਾ ਤੇਰਾ ਵਾਹ ਦਿਲ ਸੀ

ਤਥਾ

ਰੋਯਾਬਲੀ ਰਾਵਨਮੋਇਆ*ਪੁਤ ਜਦੋਂ ਮੋਹ ਦੇ ਬਾਨ ਨੇ ਸੁਟਿਆਚੀਰ ਦਿਲ ਸੀ
ਏਥੋਂ ਰਿਖੀਵਸ਼ਿਸ਼ਟਸੀਫਿਹਲਹੋਇਆ†ਡੁਬਨਮਰਨਨੂੰਕੀਤਾਦਿਲਗੀਰਦਿਲ ਸੀ
ਅਭਿਮਨੂੰ ਦੀ ਮੌਤ ਨੇ ਅਰਜਨੇ ਦਾ ਕਰ ਦਿਤਾ ਡਾਢਾ ਦਿਲਗੀਰ ਦਿਲ ਸੀ
ਪਤਾ ਲਗਾ ਸੁਹਰਾਬਦੀ ਮੌਤ ਦਾ ਜਾਂ ਹੋਯਾ ਰੁਸਤਮੇ ਦਾ ਲੀਰ ਲੀਰ ਦਿਲ ਸੀ
ਧਨ ਮਾਲ ਸਾਰੇ ਵਾਰੇ ਲਾਲ ਚਾਰੇ ਨਹੀਂ ਡੋਲਿਆ ਗਹਿਰ ਗੰਭੀਰ ਦਿਲ ਸੀ
ਸਾਰੇ ਜੱਗ ਵਿਚੋਂ ਕਰਤਾਰ ਸਿੰਘਾ ਕਲਗੀਧਰ ਤੇਰਾ ਬੇ-ਨਜ਼ੀਰ ਦਿਲ ਸੀ

ਸਮੁਖੀ ਜੰਦ 7 ਜਗਨ ਅੰਤ 1 ਲਘੂ 1 ਗੁਰੂ '23 ਵਰਨ'

ਚਲੀ ਜਬ ਤੇਰਾ ਸ਼ਗ਼ਾ ਅਤਿ ਬੇਗ ਸੁ ਦੇਖ ਤਿਸੇ ਨ ਡਰਾ ਦਿਲ ਸੀ
ਬਲੀ ਰਜਪੂਤ ਭਏ ਸਭ ਊਤ ਨ ਪੇਖ ਕਸੂਤਾ ਦਿਲ ਧਰਾ ਦਿਲ ਸੀ
ਛਪੇ ਸਭ ਦੇਵ ਪਹਾੜਨ ਮੈਂ ਤਬ ਖੇਦ ਪੂਜਾ ਕਿ ਬੜਾ ਦਿਲ ਸੀ

*ਵਡਾ ਪੁਤਰ ਮੇਘ ਨਾਥ । ()ਸਤਦ੍ਰਵ ਨਦੀ ਵਿਚ, ਜਿਸ ਨੂੰ ਹੁਣ ਸਤਿਲੁਜ ਆਖਦੇ ਹਨ।

ਕਰੀ ਦਸਮੇਸ਼ ਅਸੇਸ ਕ੍ਰਿਪਾ ਸੁ ਕਲੇਸ਼ ਹਰਾ, ਨ ਜਰਾ ਦਿਲ ਸੀ

ਮਨਹਰਨ ਛੰਦ:-੮-੮-੮-੭ "੩੧ ਵਰਨ"

ਬੜੇ ਬੜੇ ਬੀਰ ਬਾਂਕੇ, ਸੁਣੇ ਮਹਾਂਬਲੀ ਭਾਰੇ,
ਹਾਰੇ ਸਾਰੇ ਰਣ ਮਾਹਿੰ, ਲਾਇ ਬੈਠੇ ਟਿੱਲ ਸੀ।
ਦਿੱਲੀ ਹੋਇ ਢਿੱਲੀ ਗਈ, ਹੋਰ ਹੀ ਲਾਹੌਰ ਭਈ,
ਸ਼ਾਹੀ ਮੇਂ ਤਬਾਹੀ ਪਈ, ਸ਼ਾਨ ਗਏ ਹਿੱਲ ਸੀ।
ਖ਼ਾਲਸੇ ਕੋ ਸੰਗ ਲਏ, ਜਬੇ ਕਰਤਾਰ ਸਿੰਘ,
ਉਤਰੇ ਨਿਸੰਗ ਜੰਗ ਸਿੱਖ ਗੁਰੂ ਮਿਲ ਸੀ।
ਦਹਿਲਯੋ ਦਲੀਸ਼ਰ, ਧਾਂਕ ਦਸਮੇਸ ਸੁਣ,
ਰਾਜੇ ਮਹਾਰਾਜਨ ਕੇ, ਟੂਟ ਗਏ ਦਿਲ ਸੀ।

ਵਾਕ ਕਵੀ

ਰਾਤ ਪੈ ਗਈ ਤੇ ਝੇੜਾ ਖ਼ਤਮ ਹੋਇਆ ਗੁਰਾਂ ਕਿਹਾ ਰਜ਼ਾ ਭਗਵਾਨ ਤੇਰੀ
ਧਰਮ ਦੇਸ਼ ਤੇ ਪੱਤ ਸ਼ਹੀਦ ਹੋ ਗਏ ਮੈਥੋਂ ਹੋਈ ਅਦਾ ਅਮਾਨ ਤੇਰੀ
ਅੱਜ ਸੁਰਖਰੂ ਹੋਯਾ ਮੈਂ ਜੱਗ ਅੰਦਰ ਮੰਨੀ ਰਜ਼ਾ ਮੈਂ ਸ਼ਾਹਿ, ਜਹਾਨ ਤੇਰੀ
*ਠੀਕ ਦੁਨੀਆਂ ਵਿੱਚ ਕਰਤਾਰ ਸਿੰਘਾ ਉਚੀ ਸ੍ਰੀ ਦਸਮੇਸ ਜੀ ਸ਼ਾਨ ਤੇਰੀ

ਚਮਕੌਰ ਤੋਂ ਚਮਕੌਰ ਸਾਹਿਬ

ਓਸ ਵਕਤ ਤਾਂ ਸਾਰੇ ਹੀ ਕਹਿੰਦੇ ਹੋਸਨ ਹੈ ਪਿੰਡ ਬੇ ਦੋਸਾ ਵੈਰਾਨ ਹੋਇਆ
ਡੁੱਲਾ ਖ਼ੂਨ ਸ਼ਹੀਦਾਂ ਦਾ ਜਿਸ ਥਾਂ ਤੇ ਅੱਜ ਓਹੋ ਪਵਿਤ੍ਰ ਅਸਥਾਨ ਹੋਇਆ
ਛੋਟਾ ਜਿਹਾ ਉਹ ਪਿੰਡ ਬੇ ਪਤਾ ਹੈ ਸੀ ਮਸ਼ਹੂਰ ਅੱਜ ਵਿੱਚ ਜਹਾਨ ਹੋਇਆ
ਚਮਕੌਰ ਤੋਂ ਉਹ ਕਰਤਾਰ ਸਿੰਘਾ ਚਮਕੌਰ ਸਾਹਿਬ ਹੈ ਪਛਾਨ ਹੋਇਆ

"ਜੱਗ ਵਿਚ ਸਾਕਾ ਨ ਸਮਾਨ ਚਮਕੌਰ ਦੇ"

ਕ:-ਬਾਈਧਾਰ ਰਾਜਨ ਕੇ ਦਲ ਆਏ ਘੋਰ ਘੋਰ,
ਖ਼ਾਨ ਔਰ ਸੂਬਿਆਂ ਦੇ ਲਸ਼ਕਰ ਦੌਰਦੇ।
ਦੌਰਦੇ ਚੁਫੇਰੇ ਘੇਰੇ ਪਾਇ ਗੁਰ ਪਕੜਨੇ ਨੂੰ,
ਸੂਰਜ ਦੇ ਤੱਈਂ ਪਰਵਾਨਿਆਂ ਦੇ ਤੌਰ ਸੇ।
ਤੌਰ ਸੇ ਮਾਲੂਮ ਹੁੰਦਾ ਐਸਾ ਕਰਤਾਰ ਸਿੰਘਾ,

---

*ਜੇ ਚਮਕੌਰ ਦੇ ਜੰਗ ਦਾ ਵਿਆਖਯਾ ਪੂਰਬਕ ਹਾਲ ਪੜ੍ਹਨਾ ਹੋਵੇ ਤਦ ਦਾਸ ਦਾ ਬਣਾਇਆ ਹੋਇਆ ਗ੍ਰੰਥ "ਦਸ਼ਮੇਸ਼ ਦੁਲਾਰੇ" ਮੰਗਵਾਕੇ ਪੜ੍ਹੋ-ਇਸ ਗਰੰਥ ਵਿਚ ਬਹੁਤ ਰਸੀਲੀ ਕਵਿਤਾ ਦਵਾਰਾ ਇਹ ਪੂਰੇ ਹਾਲ ਦਿਤੇ ਗਏ ਹਨ।

ਵੈਰੀ ਹਲੇ ਕਰ ਕਰ ਆਉਂਦੇ ਹਰ ਠੌਰ ਸੇ।
ਠੌਰ ਸੇ ਨ ਟਰੇ ਨਾਹਿੰ ਫੜੇ ਗਏ ਵੈਰੀਆਂ ਤੋਂ,
ਜੱਗ ਵਿੱਚ ਸਾਕਾ ਨ ਸਮਾਨ ਚਮਕੌਰ ਦੇ।
ਕ:–ਛੋਟੇ ਛੋਟੇ ਬਚੇ ਸੱਚੇ ਧਰਮ ਦੇ ਰਾਖੇ ਬੀਰ,
ਛੋਟੇ ਛੋਟੇ ਹੱਥ ਲਏ ਧਨੁਸ਼ ਲਾਹੌਰ ਦੇ।
ਧਰਮ ਦੀ ਢਾਲ ਔਰ ਧੀਰਜ ਸੰਜੋਇ ਪਹਿਨ,
ਹੋਵਨ ਸ਼ਹੀਦ ਆਣ ਖੜੇ ਬਾਹਰ ਪੌਰ ਦੇ।
ਗੁਰੂ ਜੀ ਗੋਬਿੰਦ ਸਿੰਘ ਲਾਡਲੇ ਸਪੂਤ ਤੇਰੇ,
ਹੱਥ ਦਿਖਾਲਾਣ ਆਏ ਖ਼ਾਲਸਈ ਜੌਹਰ ਦੇ।
ਸਭੇ ਹੀ ਹੈਰਾਨ ਹੁਣ ਤੇਰੀ ਕਰਤਾਰ ਸਿੰਘਾ,
ਜੱਗ ਵਿੱਚ ਸਾਕਾ ਨ ਸਮਾਨ ਚਮਕੌਰ ਦੇ।

ਸਿੰਘਾਂ ਦਾ ਗੁਰਮਤਾ

ਹੁਣ ਵੈਰੀ ਚੌਫੇਰਿਓਂ ਬੈਠ ਗਏ ਸਿੰਘਾਂ ਬੈਠ ਗੁਰਮਤਾ ਪਕਾਇਆ ਜੀ
ਸਾਹਿਬਜ਼ਾਦੇ ਤੇ ਸਿੰਘ ਸ਼ਹੀਦ ਹੋ ਗਏ ਗੁਰਾਂ ਸਦਮਾ ਬਹੁਤ ਉਠਾਇਆ ਜੀ
ਜਿਵੇਂ ਕਿਵੇਂ ਹੋਯਾ ਅੜ ਗੜ੍ਹੀ ਅੰਦਰ ਲੜ ਅੱਜ ਦਾ ਦਿਨ ਲੰਘਾਇਆ ਜੀ
ਨ ਸਾਥੀ ਨ ਸਾਜ਼ ਸਾਮਾਨ ਰਿਹਾ ਤੀਰਾਂ ਗੋਲੀਆਂ ਤੱਈਂ ਮੁਕਾਇਆ ਜੀ
ਕੱਲ੍ਹ ਅੜ ਕੇ ਲੜਨਾ ਗੁਰੂ ਜੀ ਦਾ ਔਖਾ ਗੜ੍ਹੀ ਦੇ ਵਿਚ ਸੁਨਾਇਆ ਜੀ
ਏਥੋਂ ਨਿਕਲ ਜਾਵਨ ਕਰਤਾਰ ਸਿੰਘਾ ਪੱਕ ਸਿੰਘਾਂ ਨੇ ਇਹੋ ਠਹਿਰਾਇਆ ਜੀ

ਗੜ੍ਹੀ ਵਿਚਲੇ ਸਿੰਘਾਂ ਦੀ ਸਤਿਗੁਰਾਂ ਪਾਸ ਬੇਨਤੀ

ਹੱਥ ਜੋੜ ਕੇ ਅਰਜ਼ ਸੁਨਾਈ ਸਭਨਾ ਕਰ ਲਇ ਨੇ ਜੰਗ ਮਹਾਨ ਗੁਰ ਜੀ
ਹੌਲਾ ਧਰਤ ਦਾ ਭਾਰ ਬੇਅੰਤ ਕੀਤਾ ਮਾਰੇ ਬਹੁਤ ਮਲੇਛ ਮੈਦਾਨ ਗੁਰ ਜੀ
ਕ੍ਰਿਪਾ ਕਰੋ, ਗੜ੍ਹੀ ਵਿਚੋਂ ਨਿਕਲ ਜਾਵੋ ਮੰਨੋ ਸੰਗਤ ਦੀ ਹੁਣ ਆਨ ਗੁਰ ਜੀ
ਜੋ ਚਾਹੁ ਸੁ ਕਰੋ ਸਮ੍ਰੱਥ ਵਡੇ ਮੁਕ ਗਿਆ ਹੈ, ਜੰਗੀ ਸਾਮਾਨ ਗੁਰ ਜੀ
ਅੜ ਆਪਦਾ ਇਥੇ ਸ਼ਹੀਦ ਹੋਣਾ ਹੈ ਪੰਥ ਦੇ ਲਈ ਨੁਕਸਾਨ ਗੁਰ ਜੀ
ਭਾਰੀ ਜੰਗਾਂ ਤੋਂ ਪੰਥ ਨੂੰ ਸੱਟ ਵਜੀ ਜਿਹੜਾ ਬਚਿਆ ਉਹ ਭੀ ਅੰਞਾਨ ਗੁਰ ਜੀ
ਕੁਝ ਚਿਰ ਸੰਭਾਲਨਾ ਕਰੋ ਅਜੇ ਗੋਦੀ ਵਿਚ ਹੋਇ, ਪੰਥ ਜੁਵਾਨ ਗੁਰ ਜੀ
ਆਪ ਮਾਲਵੇ ਨੂੰ ਏਥੋਂ ਨਿਕਲ ਜਾਵੋ ਵੈਰੀ ਪਏ ਅਵੇਸਲੇ ਜਾਨ ਗੁਰ ਜੀ
ਤੁਹਾਡੀ ਜਿੰਦ ਵਿਚ ਪੰਥ ਦੀ ਜਿੰਦ ਹੈ ਜੀ ਅੰਤ੍ਰਯਾਮੀ ਹੋ, ਰੂਪ ਭਗਵਾਨ ਗੁਰ ਜੀ

ਇਹੋ ਬੇਨਤੀ ਸਾਡੀ ਕਰਤਾਰ ਸਿੰਘਾ ਕਰੋ ਜਲਦੀ ਏਥੋਂ ਪਿਆਨ ਗੁਰ ਜੀ

ਵਾਕ ਕਵੀ

ਸਿੰਘ ਸੈਂਕੜੇ ਹੋ ਸ਼ਹੀਦ ਗਏ ਕੁਝ ਦੁਖੀ ਹੋ ਸਾਥ ਤੁੜਾ ਗਏ ਸਨ
ਛੋਟੇ ਸਾਹਿਬਜ਼ਾਦੇ ਪਰਿਵਾਰ ਸਾਰਾ ਸਿਖ ਸੇਵਕ ਖਿੰਡ ਖਿੰਡਾ ਗਏ ਸਨ
ਵਡੇ ਪੁਤ ਸ਼ਹੀਦ ਹੋਇ ਸਾਹਮਣੇ ਦੋ ਤੇ ਪਿਆਰੇ ਭੀ ਫ਼ਤੇ ਗਜ਼ਾ ਗਏ ਸਨ
ਕਿਸੇ ਦੁਖ ਤੋਂ ਡੋਲਿਆ ਦਿਲ ਨਹੀਂ ਸੀ ਸਭ ਕੁਝ ਹੀ ਸਹਿ ਸਹਾ ਗਏ ਸਨ
ਸਾਨੂੰ ਛਡ ਜਾਵੋ ਤੁਸੀਂ ਚਲੇ ਜਾਵੋ ਇਹ ਸੁਣ ਵੈਰਾਗ ਵਿਚ ਆ ਗਏ ਸਨ
ਕਰ ਜਿਗਰ ਬੜਾ ਕਰਤਾਰ ਸਿੰਘਾ ਇਸ ਭੇਦ ਨੂੰ ਮੁੜ ਛਪਾ ਗਏ ਸਨ

ਸਤਿਗੁਰਾਂ ਨੇ ਸਿੰਘਾਂ ਦਾ ਆਖਾ ਮੰਨ ਕੇ ਤਿਆਰ ਹੋਣਾ

ਚਾਹੁੰਦੇ ਸਤਿਗੁਰੂ ਜੀ ਭਾਵੇਂ ਇਉਂ ਨਹੀਂ ਸਨ ਪਰ ਸਿੰਘਾਂ ਨੇ ਸੀ ਇਸਰਾਰ ਕੀਤਾ
ਤਦ ਗੁਰੂ ਜੀ ਨੇ ਭਾਣਾ ਮੰਨ ਕਰਕੇ ਬਾਰ ਬਾਰ ਹੀ ਸ਼ੁਕਰ ਕਰਤਾਰ ਕੀਤਾ
ਸਾਡੇ ਪਿਛੇ ਤੁਸਾਂ ਇਉਂ ਕਾਰ ਕਰਨੀ ਸ੍ਰੀ ਮੁਖ ਤੋਂ ਗੁਰਾਂ ਉਚਾਰ ਕੀਤਾ
ਸੰਤ ਸਿੰਘ ਸੰਗਤ ਸਿੰਘ ਥਾਂ ਸਾਡੇ ਬੈਠਨ ਵਿਚ ਅਟਰੀ ਦੇ ਜ਼ਾਹਰ ਕੀਤਾ
ਰਾਮ ਸਿੰਘ ਸੰਤੋਖ ਸਿੰਘ ਦੇਵਾ ਸਿੰਘ ਜੀ ਕੇਹਰ ਸਿੰਘ ਦੇ ਤਈਂ ਤਿਆਰ ਕੀਤਾ
ਬੈਠੇ ਰਹਿਨ ਚਾਰੇ ਵਿਚ ਚੌਂਹ ਬੁਰਜਾਂ ਜੰਗ ਕਰਦੇ ਰਹਿਨ ਇਜ਼ਹਾਰ ਕੀਤਾ
ਟਾਵੀਂ ਟਾਵੀਂ ਬੰਦੂਕ ਭੀ ਚਲਦੀ ਰਹੇ ਧੌਂਸਾ ਵਜਦਾ ਰਹੇ ਸ਼ੁਮਾਰ ਕੀਤਾ
ਕਰਨਾ ਮਾਰਾ ਬਕਾਰਾ ਕਰਤਾਰ ਸਿੰਘਾ ਬੰਦੋਬਸਤ ਇਉਂ ਗੁਰੂ ਦਾਤਾਰ ਕੀਤਾ

ਤਥਾ

ਦਯਾ ਸਿੰਘ, ਧਰਮ ਸਿੰਘ ਮਾਨ ਸਿੰਘ ਨੂੰ ਨਾਲ ਲੈ ਤਿਆਰੀ ਬੁਲਾਈ ਗੁਰ ਜੀ
ਜਿਗ਼ਾ ਕਲਗ਼ੀ ਸਮੇਂ ਦੀ ਟੋਹ ਕਰਕੇ ਲਾਹ ਸਿੰਘਾਂ ਦੇ ਤਈਂ ਸੌਂਪਾਈ ਗੁਰ ਜੀ
ਲੌ ਖ਼ਾਲਸਾ ਜੀ ਅਸੀਂ ਚਲਦੇ ਹਾਂ ਖੜੇ ਹੋ ਕੇ ਫ਼ਤੇ ਬੁਲਾਈ ਗੁਰ ਜੀ
ਸਿੰਘ ਬਿਹਬਲ ਹੋਇ ਕਰਤਾਰ ਸਿੰਘਾ ਡਾਢੀ ਕਰੜੀ ਖੇਲ ਦਿਖਾਈ ਗੁਰ ਜੀ

ਸਿੰਘਾਂ ਦੀ ਬੇਨਤੀ

ਸਾਡੇ ਸਿਰ ਇਹ ਆਪਦੇ ਹੈਨ ਅਰਪਨ ਹੈ ਮਨਜ਼ੂਰ ਤੁਹਾਡਾ ਫ਼ੁਰਮਾਨਾ ਸਾਨੂੰ
ਹੁਕਮ ਆਪ ਦੇ ਵਿਚ ਸ਼ਹੀਦ ਹੋਣਾ ਯਾਦ ਰਖਣਾ, ਨਹੀਂ ਭੁਲਾਨਾ ਸਾਨੂੰ
ਸ੍ਰੀ ਸਾਹਿਬ ਜੀ ਦੇ ਚਰਨ ਕੰਵਲ ਬਾਝੋਂ ਹੋਰ ਦੂਸਰਾ ਨਹੀਂ ਟਿਕਾਨਾ ਸਾਨੂੰ
ਜਾਣ ਆਪਣੇ ਦਾਸ ਕਰਤਾਰ ਸਿੰਘਾ ਪੁਰੀ ਆਪਣੀ ਵਿਚ ਬੁਲਾਨਾ ਸਾਨੂੰ

ਸ੍ਰੀ ਦੁਸ਼ਟ ਦਮਨ ਜੀ

ਮੇਰੇ ਬਦਲੇ ਜਿਨ੍ਹਾਂ ਇਹ ਦੁਖ ਝਾਗੇ ਫਲ ਗੁਰੂ ਕਰਤਾਰ ਤੋਂ ਪਾਉਣ ਸਾਰੇ

ਇੱਛਾਵਾਨ ਧਰਜਨਮ ਸਰਦਾਰੀਆਂ ਪਾਏ ਦੁਨੀਆਂ ਦੌਲਤਾਂ ਹੁਕਮ ਕਮਾਉਣ ਸਾਰੇ
ਜਿਹੜੇ ਜੰਗਾਂ ਦੇ ਵਿਚ ਨਿਰਇੱਛ ਜੂਝੇ ਜਨਮ ਮਰਨ ਦੇ ਗੇੜ ਮਿਟਾਉਣ ਸਾਰੇ
ਮੈਂ ਉਡੀਕਦਾ ਰਹਾਂ ਕਰਤਾਰ ਸਿੰਘਾ ਮੇਰੇ ਸਿੰਘ ਮੇਰੇ ਪਾਸ ਆਉਣ ਸਾਰੇ

ਤਥਾ

ਗੁਰੂ ਖ਼ਾਲਸਾ, ਖ਼ਾਲਸਾ ਗੁਰੂ ਦੇ ਵਿਚ ਕੋਈ ਭੇਦ ਭਰਮਾ ਰਖਾਵਨਾ ਨਹੀਂ
ਹੈ ਦਿਹਾਂ ਦਾ ਹੋਣ ਵਿਛੋੜਾ ਲੱਗਾ ਰਹਿਣਾ ਤਕੜੇ ਦਿਲ ਡੁਲਾਵਨਾ ਨਹੀਂ
ਦਿਨੇ ਉਠ ਵੈਰੀ ਜਦੋਂ ਕਰਨ ਹੱਲਾ ਪੱਲਾ ਆਪਣਾ ਜ਼ਰਾ ਝੁਕਾਵਨਾ ਨਹੀਂ
ਹੋ ਜਾਣਾ ਸ਼ਹੀਦ ਕਰਤਾਰ ਸਿੰਘਾ ਜੀਉਂਦੇ ਵੈਰੀਆਂ ਦੇ ਹਥ ਆਵਨਾ ਨਹੀਂ

ਸ੍ਰੀ ਦਸਮੇਸ਼ ਜੀ ਨੇ ਗੜ੍ਹੀ ਵਿਚੋਂ ਬਾਹਰ ਨਿਕਲ ਜਾਣਾ

ਧੀਰਜ ਦੇਇਕੇ ਬਾਕੀ ਦੇ ਖ਼ਾਲਸੇ ਨੂੰ ਸਤਿਗੁਰੂ ਜੀ ਸਮਾਂ ਵਿਚਾਰ ਨਿਕਲੇ
ਵਡੇ ਬੂਹੇ ਥਾਣੀ ਜਾਣਾ ਠੀਕਨਹੀਂ ਸੀ* ਬਾਰੀ ਖੋਲ੍ਹ ਪਿਛਵਾੜਯੋਂ ਬਾਹਰ ਨਿਕਲੇ
ਮੁਖ ਦੱਖਣ ਦੇ ਵਲ ਨੂੰ ਰੱਖ ਟੁਰ ਪਏ ਹੋ ਕੇ ਚਾਰੇ ਸਰੀਰ ਹੁਸ਼ਿਆਰ ਨਿਕਲੇ
ਇਸ ਤਾਰੇ ਦੀ ਸੇਧ ਤੋਂ ਚਲਣਾ ਹੈ ਇਹ ਆਖ ਹੋ ਕੇ ਖ਼ਬਰਦਾਰ ਨਿਕਲੇ
ਪਹਿਰੇਦਾਰਾਂ ਤੋਂ ਲਾਂਭ ਰਖਾਈ ਜਾਂਦੇ ਚਾਲੀ ਸਿੰਘਾਂ ਵਿਚੋਂ ਸਿਰਫ ਚਾਰ ਨਿਕਲੇ
ਖੜੇ ਹੋਇ ਇਕ ਥਾਂ ਕਰਤਾਰ ਸਿੰਘਾ ਕੁਝ ਗੜ੍ਹੀ ਤੋਂ ਦੂਰ ਦਾਤਾਰ ਨਿਕਲੇ

ਲਸ਼ਕਰਾਂ ਵਿਚ ਰੌਲਾ ਪਵਾ ਦੇਣਾ

ਕੁਝ ਚਾਲ ਵਿਚਾਰ ਕੇ ਗੁਰੂ ਜੀ ਨੇ ਉਚੀ ਨਾਲ ਆਵਾਜ਼ ਪੁਕਾਰ ਕੀਤੀ
ਗੁਰੂ ਸਿੰਘਾਂ ਦਾ ਦੌੜਿਆ ਜਾ ਰਿਹਾ ਜੇ ਜਾਣਾ ਪਾਇ; ਨ ਫੜੋ ਉਚਾਰ ਕੀਤੀ
ਇਕ ਦਮ ਸੁਣ ਕੇ ਰੌਲਾ ,ਪੈਣ ਲਗਾ ਉਠ ਦੌੜੇ, ਨ ਕਿਸੇ ਵਿਚਾਰ ਕੀਤੀ
ਓਥੋਂ ਗੁਰੂ ਜੀ ਤਾਂ ਆਪ ਲਾਂਭ ਹੋ ਗਏ ਇਹ ਕਾਰ ਹੋ ਕੇ ਹੁਸ਼ਿਆਰ ਕੀਤੀ
ਦੋ ਮਸਾਲਚੀ ਆਇ ਅਵਾਜ਼ ਉਤੇ ਵੇਖ ਗੁਰਾਂ ਨੇ ਤੀਰਾਂ ਦੀ ਮਾਰ ਕੀਤੀ
ਲੱਗੇ ਤੀਰ ਜਾ ਠੀਕ ਕਰਤਾਰ ਸਿੰਘਾ ਹਾਲ ਪਾਹਰਿਆ ਉਨ੍ਹਾਂ ਨੇ ਭਾਰ ਕੀਤੀ

ਵਾਕ ਕਵੀ

ਵਿਚ ਲਸ਼ਕਰਾਂ ਦੇ ਸ਼ੋਰ ਮਚ ਗਿਆ ਗੁਰ ਲਾਂਭੇ ਹੋ ਪੈਰ ਖਿਸਕਾ ਗਏ ਸਨ
ਸਿੰਘ ਹੋਰ ਪਾਸੇ ਗੁਰੂ ਹੋਰ ਪਾਸੇ ਨਿਕਲ ਆਪਣਾ ਆਪ ਬਚਾ ਗਏ ਸਨ
ਸ਼ੋਰ ਵਧਦਾ ਵਧਦਾ ਵਧ ਗਿਆ ਸਾਰੇ ਲੋਕ ਡਾਢੇ ਘਬਰਾ ਗਏ ਸਨ
ਜਿਹੜਾ ਆਯਾ ਅਗੇ ਓਹਨੂੰ ਕਤਲ ਕੀਤਾ ਤੇ ਟਿਕਾਣਿਓਂ ਖੁੰਝ ਖੁੰਝਾ ਗਏ ਸਨ

*ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਗ਼ਨੀ ਖ਼ਾਂ ਦੇ ਭਰਾ ਨਬੀ ਖਾਂ ਨੇ ਆ ਕੇ ਆਵਾਜ਼ ਮਾਰੀ ਸੀ ਤੇ ਸਤਿਗੁਰੂ ਓਹਦੇ ਨਾਲ ਮਾਛੀਵਾੜੇ ਨੂੰ ਚਲੇ ਗਏ ਸਨ। (ਸਫ਼ਾ ੬੦, ੬੧)

ਔਹ ਗੁਰੂ ਜਾਂਦਾ ਔਹ ਗੁਰੂ ਜਾਂਦਾ ਆਪੋ ਵਿਚ ਅਗੇ ਪਿਛੇ ਧਾ ਗਏ ਸਨ
ਮੱਚੀ ਮਾਰ ਹਨੇਰੇ ਕਰਤਾਰ ਸਿੰਘਾ ਬੇਅੰਤ ਹੀ ਕੂਚ ਬੁਲਾ ਗਏ ਸਨ

ਗੜ੍ਹੀ ਵਾਲੇ ਸਿੰਘਾਂ ਦੀ ਸਿਆਣਪ ਤੇ ਵੈਰੀ ਦਾ ਨੁਕਸਾਨ

ਜਦੋਂ ਲਸ਼ਕਰਾਂ ਦੇ ਵਿਚ ਪਿਆ ਰੌਲਾ ਗੜ੍ਹੀ ਵਾਲੇ ਬੰਦੂਕਾਂ ਚਲਾਨ ਲਗੇ
ਗੜ੍ਹੀ ਵਿਚ ਨਗਾਰਾ ਜੋ ਰੱਖਿਯਾ ਸੀ ਚੋਬਾਂ ਦੋਹਰੀਆਂ ਓਸ ਤੇ ਲਾਨ ਲਗੇ
ਚੌਹਾਂ ਪਾਸਿਆਂ ਤੋਂ ਉਚੀ ਵਾਰੋ ਵਾਰੀ ਸਤਿ ਸ੍ਰੀ ਅਕਾਲ ਗਜਾਨ ਲਗੇ
ਸੁਣ ਮਾਂਰਾ ਬਕਾਰਾ ਨਗਾਰਾ ਵਜਦਾ ਸੂਬੇ ਇਹ ਅਨੁਮਾਨ ਲਗਾਨ ਲਗੇ
ਦਲ ਸਿੰਘਾਂ ਦਾ ਕਿਧਰੋਂ ਆਣ ਵੜਿਆ ਲਸ਼ਕਰ ਉਠਕੇ ਫਿਰਨ ਫਿਰਾਨ ਲਗੇ
ਧੂੰਆ ਫੈਲਿਆ ਗਰਦ ਗੁਬਾਰ ਚੜ੍ਹੇ ਇਕ ਦੂਸਰੇ ਨੂੰ ਕਤਲਾਨ ਲਗੇ
ਬੋਲ ਕਿਸੇ ਨੇ ਕਿਸੇ ਨੂੰ ਪੁਛਿਆ ਨ ਖਟਾ ਖੱਟ ਤੇਗਾਂ ਖੜਕਾਨ ਲਗੇ
ਇਹੋ ਪਈ ਹੋਵੇ ਫੜੋ ਮਾਰ ਲਵੋ ਜਾਣਾ ਪਾਇ ਨ, ਵੈਰੀ ਸੁਨਾਨ ਲਗੇ
ਅੱਹੀ ਮਾਰ ਕਰਤਾਰ ਨੇ ਮੱਤ ਦਿੱਤੀ ਆਪੋ ਵਿਚ ਉਠ ਮਰਨ ਮਰਾਨ ਲਗੇ
ਘਾਨ ਲਹਿ ਗਏ ਬਹੁਤ ਕਰਤਾਰ ਸਿੰਘਾ ਦਿਨ ਚੜ੍ਹਿਆ ਵੇਖ ਪਛਤਾਨ ਲਗੇ

*ਗੜ੍ਹੀ ਵਾਲੇ ਸਿੰਘਾਂ ਦਾ ਹਾਲ

ਕਟਾ ਵਢ ਸਾਰੀ ਰਾਤ ਰਹੀ ਹੁੰਦੀ ਦਿਨ ਚੜ੍ਹਿਆ ਵੇਖ ਪਛਤਾਇ ਬਹੁਤੇ
ਸੂਬੇ ਖਾਨ ਅਮੀਰ ਹੋ ਗਏ ਫਟੜ ਮਰੇ ਵੇਖ ਸਿਪਾਹੀ ਘਬਰਾਇ ਬਹੁਤੇ
ਲੜ ਮਰੇ ਭੁਲੇਖੇ ਦੇ ਵਿਚ ਐਵੇਂ ਆਪੋ ਆਪਨੇ ਥਾਂ ਸ਼ਰਮਾਇ ਬਹੁਤੇ
ਅਜੇ ਗੁਰੂ ਤਾਂ ਗੜ੍ਹੀ ਦੇ ਵਿਚ ਬੈਠਾ ਗੁਸਾ ਖਾ ਕੇ ਦਲ ਚੜ੍ਹਾਇ ਬਹੁਤੇ
ਮਾਰੋ ਮਾਰ ਕਰਦੇ ਵਧੇ ਗੜ੍ਹੀ ਵਲੇ ਮਾਰ ਮਾਰ ਸਿੰਘਾਂ ਉਲਟਾਇ ਬਹੁਤੇ
ਅੰਤ ਤੀਰ ਗੋਲੀ ਸਭੋ ਮੁਕ ਗਏ ਤੇਗਾਂ ਫੜ ਕੇ ਸਿੰਘ ਰਿਸਾਇ ਬਹੁਤੇ
ਬਾਹਰੋਂ ਵੈਰੀਆਂ ਨੇ ਗੱਲ ਤਾੜ ਲਈ ਉਹ ਭੀ ਪੌੜੀਆਂ ਲੈ ਵਧ ਆਇ ਬਹੁਤੇ
ਚੜ੍ਹਨ ਲੱਗੇ ਚੌਫੇਰਿਓਂ ਗੜ੍ਹੀ ਉਤੇ ਸਿੰਘਾਂ ਨਾਲ ਤੇਗਾਂ ਝਟਕਾਇ ਬਹੁਤੇ

*ਸਹਿਜ ਸਿੰਘ, ਸਰਦੂਲ ਸਿੰਘ, ਸਰੂਪ ਸਿੰਘ, ਸਾਹਿਬ ਸਿੰਘ, ਸੁਜਾਨ ਸਿੰਘ। ਸ਼ੇਰ ਸਿੰਘ ਸੇਵਾ ਸਿੰਘ, ਸੰਗੋ ਸਿੰਘ, ਸੰਤ ਸਿੰਘ ਹਰਦਾਸ ਸਿੰਘ ਹਿੰਮਤ ਸਿੰਘ ਕਰਮ ਸਿੰਘ ਕ੍ਰਿਪਾਲ ਸਿੰਘ ਖੜਗ ਸਿੰਘ ਗੁਰਦਾਸ ਸਿੰਘ ਗੁਰਦਿਤ ਸਿੰਘ ਗੁਲਾਬ ਸਿੰਘ ਗੰਗਾ ਸਿੰਘ ਗੰਡਾ ਸਿੰਘ ਚੜ੍ਹਤ ਸਿੰਘ ਜਵਾਹਰ ਸਿੰਘ ਜੇਮਲ ਲਾਲ ਜਵਾਲਾ ਸਿੰਘ ਝੰਡਾ ਸਿੰਘ ਟੇਕ ਸਿੰਘ ਠਾਕਰ ਸਿੰਘ ਤ੍ਰਿਲੋਕ ਸਿੰਘ ਦਯਾਲ ਸਿੰਘ ਦਮੋਦਰ ਸਿੰਘ ਨਾਂਰਾਇਨ ਸਿੰਘ ਨਿਰਮਲ ਸਿੰਘ ਪੰਜਾਬ ਸਿੰਘ ਪਰੇਮ ਸਿੰਘ ਵਸਾਵਾ ਸਿੰਘ ਬਿਸ਼ਨ ਸਿੰਘ ਭਗਵਾਨ ਸਿੰਘ ਮਹਿਤਾਬ ਸਿੰਘ ਮੁਹਕਮ ਸਿੰਘ ਰਣਜੀਤ ਸਿੰਘ ਰਤਨ ਸਿੰਘ।

ਛੇ ਆਦਮੀ ਕਿੰਨੀ ਕੂ ਰੋਕ ਕਰਦੇ ਚੌਹਾਂ ਪਾਸਯੋਂ ਹੁਮ ਹੁਮਾਇ ਬਹੁਤੇ
ਚੰਗੀ ਖਹਿ ਕੇ ਤੇਗ ਦੀ ਮਾਰ ਮੱਚੀ ਸਿੰਘਾਂ ਆਖਰੀ ਹੱਥ ਦਿਖਾਇ ਬਹੁਤੇ
ਅੰਤ ਲੜਦੇ ਸਭੇ ਸ਼ਹੀਦ ਹੋ ਗਏ ਚੜ੍ਹ ਵੈਰੀਆਂ ਸ਼ੋਰ ਮਚਾਇ ਬਹੁਤੇ
ਗੁਰੂ ਮਾਰਿਆ ਗਿਆ ਕਰਤਾਰ ਸਿੰਘਾ ਨਾਹਰੇ ਚੜ੍ਹ ਅਟਾਰੀ ਤੇ ਲਾਇ ਬਹੁਤੇ

ਸੰਤਾ ਸਿੰਘ ਜੀ ਦਾ ਸੀਸ ਵਢ ਕੇ ਵੈਰੀਆਂ ਨੇ ਖੁਸ਼ੀ ਹੋਣਾਂ

ਸਿੰਘਾਂ ਗੁਰੂ ਜੀ ਦੇ ਥਾਂ *ਸੰਤ ਸਿੰਘ ਨੂੰ ਜਿਗਾ ਕਲਗੀ ਦੋਵੇਂ ਪਹਿਨਾ ਕੇ ਜੀ
ਹੈਸੀ ਉਪਰ ਅਟਾਰੀ ਬੈਠਾਇਆ ਹੋਇਆ ਰਾਜਨੀਤ ਦੀ ਚਾਲ ਗਿਣਾ ਕੇ ਜੀ
ਸੰਤ ਸਿੰਘ ਅਤੇ ਸੰਗਤ ਸਿੰਘ ਦੋਵੇਂ ਹੋ ਸ਼ਹੀਦ ਗਏ ਤੇਗਾਂ ਵਾਹ ਕੇ ਜੀ
ਘੇਰਾ ਮਾਰ ਲਿਆ ਗੁਰੂ ਗੜ੍ਹੀ ਅੰਦਰ ਬਾਹਰ ਖੁਸ਼ੀਆ ਪੁਜੀਆਂ ਜਾ ਕੇ ਜੀ
ਰਹੀ ਖ਼ੁਸ਼ੀ ਦੀ ਹੱਦ ਨ ਸੂਬਿਆਂ ਦੀ ਖਵਾਜਾ ਖਿਜ਼ਰ ਆਇਆ ਆਪ ਧਾ ਕੇ ਜੀ
ਸੰਤ ਸਿੰਘ ਦੇ ਸਿਰ ਨੂੰ ਵੱਢ ਲਿਆ ਆਇਆ ਬਾਹਿਰ ਖੁਸ਼ੀ ਮਨਾ ਕੇ ਜੀ
ਫਤੇਹ ਹੋਈ ਭਾਰੀ ਵੈਰੀ ਮਾਰ ਲਿਆ ਮਾਰੇ ਲਸ਼ਕਰ ਜਿਸ ਹਫਾ ਕੇ ਜੀ
ਥਾਉਂ ਥਾਂ ਹੋਇ ਖ਼ੁਸ਼ੀ ਕਰਤਾਰ ਸਿੰਘਾ ਦਿਲੋਂ ਸਭ ਨੁਕਸਾਨ ਭੁਲਾ ਕੇ ਜੀ

ਵਾਕ ਕਵੀ

ਸੰਤ ਸਿੰਘ ਦੇ ਸਿਰ ਤੇ ਜਿਗਾ ਕਲਗੀ ਠੀਕ ਸੋਚ ਕੇ ਚਾਲ ਬਨਾਈ ਸੀ ਜੀ
ਏਸ ਚਾਲ ਨੇ ਵੈਰੀ ਦੀ ਫ਼ੌਜ ਸਾਰੀ ਚੰਗੀ ਵਿਚ ਭੁਲੇਖ਼ੇ ਦੇ ਪਾਈ ਸੀ ਜੀ
ਗੁਰੂ ਮਾਰ ਲਿਆ ਭੱਜ ਸਕਿਆ ਨਹੀਂ ਇਹੋ ਵੈਰੀਆਂ ਪੱਕ ਪਕਾਈ ਸੀ ਜੀ
ਦੇਖ ਭਾਲ ਦੀ ਪਈ ਨ ਲੋੜ ਕਿਧਰੇ ਸੈਨਾ ਅਮਨ ਦੇ ਨਾਲ ਬੈਠਾਈ ਸੀ ਜੀ
ਇਰਦ ਗਿਰਦ ਕੋਹਾਂ ਵਿਚ ਪਏ ਮੁਰਦੇ ਕਠੇ ਕਰਨ ਉਤੇ ਫ਼ੌਜ ਲਾਈ ਸੀ ਜੀ
ਮੁਸਲਮਾਨ ਦਬੇ ਹਿੰਦੂ ਫੂਕ ਦਿਤੇ ਏਸੇ ਤਰ੍ਹਾਂ ਦਿਹਾੜੀ ਲੰਘਾਈ ਸੀ ਜੀ
ਸੂਬੇ ਸਿਰ ਦੀ ਰਹੇ ਪਛਾਨ ਕਰਦੇ ਅੰਤ ਰਾਜਿਆਂ ਗੰਢ ਖੁਲ੍ਹਾਈ ਸੀ ਜੀ
ਭਾਈ ਇਹ ਸਤਿਗੁਰੂ ਦਾ ਸੀਸ ਨਹੀਂ ਜੋ ਕੰਧ ਹੌਸਲੇ ਦੀ ਅੰਤ ਢਾਈ ਸੀ ਜੀ
ਗੁਰੂ ਨਿਕਲ ਗਿਆ ਕਰਤਾਰ ਸਿੰਘਾ ਦਿਹਾੜੀ ਵਿਚ ਭੁਲੇਖੇ ਗੁਵਾਈ ਸੀ ਜੀ

ਫੌਜਾਂ ਨੇ ਖਿੰਡ ਪੁੰਡ ਜਾਣਾਂ

ਫੱਟੜ ਹੈਸੀ ਅਜਮੇਰ ਬਿਲਾਸ ਪੁਰੀਆ ਓਹਨੂੰ ਲੈ ਪਹਾੜੀਏ ਧਾਇ ਛੇਤੀ
ਖਾਸਾ ਜ਼ਖਮੀ, ਸੂਬਾ ਲਾਹੌਰ ਦਾ ਸੀ ਗਏ ਲਾਹੌਰ ਨੂੰ ਕੂਚ ਬੁਲਾਇ ਛੇਤੀ
ਥੋੜ੍ਹੀ ਫ਼ੌਜ ਲੈ ਦਿਲੀ ਸਰੂੰਦ ਵਾਲੀ ਦਿਤੀ ਗੁਰਾਂ ਦੇ ਪਿਛੇ ਚੜ੍ਹਾਇ ਛੇਤੀ

*ਸੰਤ ਸਿੰਘ ਪੱਟੀ ਜ਼ਿਲਾ ਅੰਮ੍ਰਿਤਸਰ ਦਾ ਖਤਰੀ ਸੀ।

ਆਪੋ ਆਪਣੀ ਰਾਹੀਂ ਕਰਤਾਰ ਸਿੰਗਾ ਪਲਾ ਸਾਰੇ ਹੀ ਪਏ, ਛੁਡਾਇ ਛੇਤੀ

ਚਮਕੌਰ ਤੋਂ ਅਗੇ ਦਾ ਪ੍ਰਸੰਗ

ਵਡੇ ਰਾਮ ਰੌਲੇ ਵਿਚ ਗੁਰੂ ਸਾਹਿਬ, ਸਾਹਿਬ ਨਿਕਲ ਹੀ ਲਸ਼ਕਰੋਂ ਜਾਵੰਦੇ ਨੇ
ਵੱਲ ਦੱਖਣ ਦੇ ਰੁਖ ਕਰ ਲਿਆ ਕਦਮ ਜਲਦੀ ਨਾਲ ਉਠਾਵੰਦੇ ਨੇ
ਪੈਰ ਜੁਤੀ ਦਾ ਇਕ ਲਹਿ ਗਿਆ ਹੈ ਸੀ ਹਥ ਆਯਾ ਨ, ਦੂਜਾ ਸੁਟਾਵੰਦੇ ਨੇ
ਇਕ ਰਾਤ ਹਨੇਰੀ ਤੇ ਪੈਰ ਨੰਗੇ ਕੰਡੇ ਚੁਭ ਤਕਲੀਫ਼ ਪੁਚਾਵੰਦੇ ਨੇ
ਭੁਖੇ ਪੇਟ ਤੋਂ ਸਰਦੀ ਅੱਤ ਪੈ ਰਹੀ ਸ਼ੁਕਰ ਵਿਚ ਰਜ਼ਾ ਮਨਾਵੰਦੇ ਨੇ
ਤੀਹ ਪਹਿਰ ਹੋ ਗਏ ਜੰਗ ਕਰਦਿਆਂ ਨੂੰ ਓਧਰ ਨੈਣ ਭੀ ਪਏ ਅਲਸਾਂਵੰਦੇ ਨੇ
ਨ ਕੋਈ ਰਾਹ ਖਹਿੜਾ ਨ ਕੋਈ ਨਾਲ ਸਾਥੀ ਕਲੇ ਜਾ ਰਹਿ ਨਹੀਂ ਘਬਰਾਂਵੰਦੇ ਨੇ
ਕਿੜੀ ਪਿੰਡ ਦੀ ਜੂਹ ਦੇ ਵਿਚ ਪਹੁੰਚੇ ਮਿਲੇ ਗੁਜਰ ਮਹੀਆਂ ਚਰਾਵੰਦੇ ਨੇ
ਇਕ ਅਲਫੂ ਤੇ ਦੂਜਾ ਨਾਲ ਗਾਮੂ ਓਹ ਵੇਖ ਮੂਰਖ਼ ਅਟਕਾਵੰਦੇ ਨੇ
ਗੁਰਾਂ ਦਿਤੀਆਂ ਓਹਨਾਂ ਨੂੰ ਦਸ ਮੋਹਰਾਂ ਚੁਪ ਕਰ ਰਹੋ, ਆਖ ਸੁਨਾਵੰਦੇ ਨੇ
ਭੱਜਾ ਹਿੰਦ ਦਾ ਪੀਰ ਆਹ ਜਾਵੰਦਾ ਜੇ ਉਚੀ ਉਚੀ ਦੋਵੇਂ ਰੌਲਾ ਪਾਵੰਦੇ ਨੇ
ਗੁਰਾਂ *ਕੜਾ ਜੜਾਊ ਲਾਹ ਸੁਟ ਦਿਤਾ ਆਹ, ਮੂਰਖੋ ਲਵੋ ਸਮਝਾਵੰਦੇ ਨੇ
ਇਕ ਅਗ੍ਹਾਂ ਹੋਕੇ ਜਦੋਂ ਫੜਨ ਲੱਗਾ ਤੇਗ ਮਾਰ ਕੇ ਸਿਰ ਉਡਾਵੰਦੇ ਨੇ
ਭੱਜ ਚਲਿਆ ਦੂਸਰਾ ਕਰ ਫੁਰਤੀ ਝੱਟ ਓਹਨੂੰ ਭੀ ਮਾਰ ਗਿਰਾਵੰਦੇ ਨੇ
ਅੱਗੇ ਜੂਹ ਜਾ ਵੜੇ ਬਹਿਲੋਲ ਪੁਰ ਦੀ †ਜੰਡ ਹੇਠਾਂ ਬਹਿ ਸਾਹ ਵਿਸਮਾਵੰਦੇ ਨੇ
ਥੱਕ ਗਿਆ ਸਰੀਰ ਕਰਤਾਰ ਸਿੰਘਾ ਇਹ ਗੀਤ ਓਥੇ ਬੈਠ ਗਾਵੰਦੇ ਨੇ

ਯਥਾ

ਮਿੱਤ੍ਰ ਪਯਾਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨ ਰੋਗ ਰਜਾਈਆਂ ਦਾ ਓਢਨ ਨਾਗ ਨਿਵਾਸਾਂ ਦਾ ਰਹਿਣਾ।
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਯਾਂ ਦਾ ਰਹਿਣਾ।

---

*ਸ਼੍ਰੋਮਣੀ ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦੋਂ ਗੁਜਰ ਰੌਲਾ ਪਾਣ ਲਗੇ ਤਾਂ ਸਾਹਿਬਾਂ ਨੇ ਜੜਾਊ ਖੰਜਰ ਸੁਟ ਕੇ ਆਖਯਾ ਕਿ ਇਹ ਲੈ ਲੋ ਤੇ ਰੌਲਾ ਨਾ ਪਾਵੋ, ਉਨ੍ਹਾਂ ਖੰਜਰ ਲੇ ਲਿਆ ਪਰ ਰੌਲਾ ਫੇਰ ਭੀ ਪਾਈ ਗਏ ਤਦ ਸਾਹਿਬਾਂ ਨੇ ਜਿਧੇ ਹੱਥ ਵਿਚ ਖੰਜਰ ਸੀ ਓਹਨੂੰ ਹੋਰ ਧਨ ਦਾ ਲੋਭ ਦਿਤਾ, ਜਾਂ ਓਹ ਨੇੜੇ ਆਯਾ ਤਾਂ ਉਸ ਨੂੰ ਅਜੇਹੀ ਵਟ ਕੇ ਚੁਪੇੜ ਮਾਰੀ ਕਿ ਉਸ ਦੇ ਦੰਦ ਭਜ ਗਏ ਤੇ ਜ਼ਬਾਨ ਟੁਕੀ ਗਈ।

†ਏਥੇ ਹੁਣ ਜੰਡ ਸਾਹਿਬ ਗੁਰਦਵਾਰਾ ਹੈ ਤੇ ਨਾਲ ਥੋੜੀ ਜਹੀ ਜਾਗੀਰ ਹੈ।

ਵਾਕ ਕਵੀ

ਫੇਰ ਜੰਡ ਹੇਠੋਂ ਅਗ੍ਹਾਂ ਉਠ ਟੁਰੇ ਦੋਵੇਂ ਪੈਰ ਹੁਣ ਭਾਰ ਉਨਾਵੰਦੇ ਨ
ਕੰਡੇ ਸੈਂਕੜੇ ਓਹਨਾਂ ਦੇ ਵਿਚ ਚੁਭੇ ਛਾਲੇ ਛਾਲੇ ਹੋਇ, ਦੇਖੇ ਜਾਵੰਦੇ ਨ
ਜਿਨ੍ਹਾਂ ਚਰਨਾਂ ਨੂੰ ਖੋਜ ਰਹੇ ਦਿਉਤੇ ਧਿਆਨ ਓਹਨਾਂ ਦੇ ਵਿਚ ਹੀ ਆਵੰਦੇ ਨ
ਸਿੱਖ ਤਰਸਦੇ ਜਿਨ੍ਹਾ ਦੇ ਪਰਸਨੇ ਨੂੰ ਹੱਥ, ਬਾਝ ਭਾਗਾਂ ਛੋਹਨੇ ਪਾਵੰਦੇ ਨ
ਸਦਾ ਟਿਕਦੇ ਨਰਮ ਗਦੇਲਿਆਂ ਤੇ ਨੰਗੇ ਧਰਤ ਤੇ ਕਦੇ ਟਿਕਾਵੰਦੇ ਨ
ਜਿਨ੍ਹਾਂ, ਧੋ ਚਰਨਾਮ੍ਰਿਤ ਪੀ ਲਿਆ ਸੀ ਕਦੇ ਓਹਨਾਂ ਨੂੰ ਜਮ ਸਤਾਵੰਦੇ ਨ
ਅੱਜ ਚਰਨ ਓਹੋ ਨੰਗੇ ਵਿੱਝ ਗਏ ਠਹਿਰ ਠਹਿਰ ਜਾਂਦੇ, ਅਗ੍ਹਾਂ ਧਾਵੰਦੇ ਨ
ਔਖੇ ਸੌਖੇ ਜਾ ਰਹੇ ਕਰਤਾਰ ਸਿੰਘਾ ਹਰਖ ਸੋਗ ਕੁਛ ਗੁਰੂ ਮਨਾਵੰਦੇ ਨ

ਤਥਾ

*ਝਾੜ ਮਲ੍ਹਿਆਂ ਦਾ ਇਕ ਨਜ਼ਰ ਆਇਆ ਬੱਕ ਓਸ ਥਾਂ ਤੇ ਬੈਠ ਗਏ ਗੁਰ ਜੀ
ਥੋੜ੍ਹੀ ਚੰਨ ਦੀ ਚਾਨਣੀ ਚਮਕ ਪਈ ਤੋੜ ਬੇਰ ਭੀ ਕੁਝ ਖਾ ਲਏ ਗੁਰ ਜੀ
ਉਥੋਂ ਉਠ ਅਗਾਂਹ ਨੂੰ ਫੇਰ ਟੁਰ ਪਏ ਸਾਰੀ ਰਾਤ ਦੁਖ ਵਿਚ ਰਹੇ ਗੁਰ ਜੀ
ਪੋਹ ਫੁਟੀ ਤੋਂ ਪਹਿਲਾਂ ਕਰਤਾਰਸਿੰਘਾ ਮਾਛੀ ਵਾੜੇ ਨੇੜੇ ਪਹੁੰਚ ਗਏ ਗੁਰ ਜੀ

ਸਤਿਗੁਰਾਂ ਨੇ ਥੱਕ ਕੇ ਸੌਂ ਜਾਣਾ

ਅਗ੍ਹਾਂ ਟੁਰਨ ਦੀ ਮੂਲ ਨ ਰਹੀ ਹਿੰਮਤ ਬਿਕ ਵੱਟ ਦਾ ਢਾਸਨਾ ਲਾ ਸੁੱਤੇ
ਰੱਖ ਢੇਮ੍ਹ ਸਰ੍ਹਾਣੇ ਸਫਾ ਥਾਂ ਤੇ ਹੋ ਨਚਿੰਤ ਗੁਰ ਚਰਨ ਫੈਲਾ ਸੁੱਤੇ
ਕਮਰ ਕਸੇ ਦਾ ਪਟਕਾ ਖੋਲ੍ਹ ਕਰ ਕੇ ਓਹੋ ਉਪਰ ਆਪਨੇ ਪਾ ਸੁੱਤੇ
ਸ਼ਾਹਿਨ ਸ਼ਾਹਾਂ ਦੇ ਸ਼ਾਹ ਕਰਤਾਰ ਸਿੰਘਾ ਰਾਜ਼ੀ ਰੱਬ ਦੀ ਵਿਚ ਰਜ਼ਾ ਸੁੱਤੇ

ਵਾਕ ਕਵੀ

ਵਾਹ ਵਾਹ ਦੇਸ ਦੇ ਦਰਦੀਆ ਸ਼ਾਹਿਨਸ਼ਾਹਾ ਉਚੇ ਸਭ ਜਹਾਨ ਤੋਂ ਸਾਨ ਤੇਰੇ
ਰਹਿੰਦੀ ਲੱਛਮੀ ਤੇਰਿਆਂ ਵਿਚ ਚਰਨਾ ਖੜੇ ਇੰਦ੍ਰ ਵਰਗੇ ਦਰਬਾਨ ਤੇਰੇ
ਤੇਰੀ ਤਾਬਿਆ ਧਨ ਕੁਬੇਰ ਦਾ ਸਭ ਦੇਵੀ ਦੇਵਤੇ ਵਿਚ ਫ਼ਰਮਾਨ ਤੇਰੇ
ਤੇਰੇ ਦਰ ਤੇ ਬਰਕਤਾਂ ਰਹਿਨ ਖੜੀਆਂ ਸਿੱਧ ਔਲੀਆ ਪੀਰ ਮਹਿਮਾਨ ਤੇਰੇ
ਰਿੱਧ ਸਿੱਧ ਨੌ ਨਿੱਧ ਭ ਸਹੱਥ ਹੇਠਾਂ ਚਾਰੇ ਫ਼ਲ ਰਹਿੰਦੇ ਦਰ ਆਨ ਤੇਰੇ
ਤੇਰਾ ਦਬਦਬਾ ਸਾਰੇ ਜਹਾਨ ਉਪਰ ਸ਼ਾਨ ਸ਼ੌਕਤਾਂ ਬਾਹਰ ਬਿਆਨ ਤੇਰੇ
ਵਾਲੀ ਲਸ਼ਕਰਾਂ ਦਾ ਵਡੇ ਪੰਥ ਵਾਲਾ ਕੌਣ ਗਿਣ ਸਕੇ ਤਾਨ ਮਾਨ ਤੇਰੇ

*ਇਹਨਾਂ ਝਾੜਾਂ ਵਿਚ ਜਿਥੇ ਸਾਹਿਬ ਕਲਗੀਧਰ ਬੈਠੇ ਸਨ, ਓਥੇ ਝਾੜ ਸਾਹਿਬ ਗੁਰਦੁਆਰਾ ਯਾਦਗਾਰ ਹੈ।

ਨਿਕੇ ਜੱਰਿਆਂ ਤਈਂ ਖ਼ੁਰਸ਼ੈਦ ਕਰਦੇ ਸਹਿ ਸੁਭਾ ਹੀ ਵਾਕ ਜ਼ਬਾਨ ਤੇਰੇ
ਧਾਂਗਾ ਪੈਣ ਜਹਾਨ ਦੇ ਵਿਚ ਜਾ ਕੇ ਜਿਧਰ ਚੜਦੇ ਦਲ ਮਹਾਨ ਤੇਰੇ
ਖੇਡ ਮੌਜ ਦੀ ਖ਼ੇਡ ਤੂੰ ਅੱਜ ਓਹੋ ਕੱਲਾ ਲਾਈ ਸੁਤੋਂ ਬੀਆ ਬਾਨ ਤੇਰੇ
ਚਿਹਰੇ ਓਹੋ ਜਮਾਲ, ਕਮਾਲ ਸਾਰੇ ਨਹੀਂ ਗ਼ਮੀ ਦੇ ਮੂਲ ਨਸ਼ਾਨ ਤੇਰੇ
ਤੂੰ ਬੇਪ੍ਰਵਾਹ ਕਰਤਾਰ ਸਿੰਘਾ ਭੇਦ ਕੌਣ ਪਾਵੇ ਇਨਸਾਨ ਤੇਰੇ

ਤਥਾ

ਡਾਢੀ ਰੁੱਤ ਸਿਆਲ ਦੀ ਪਵੇ ਸਰਦੀ ਵਿੱਚ ਜੰਗਲਾ ਪੈਰ ਪਸਾਰ ਸੁੱਤਾ
ਜਿਧੇ ਵਾਸਤੇ ਮਖ਼ਮਲੀ ਛੇਜਬੰਦਾਂ ਵਿੱਚ ਵਾਹਣ ਉਹ ਅੱਜ ਅਵਿਤਾਰ ਸੁੱਤਾ
ਲੱਖਾਂ ਕੀਮਤਾਂ ਦੇ ਜਿਧੇ ਬਿਸਤਰੇ ਸਨ ਭੁੰਞੇ ਲੇਟਿਆ ਸੁੱਧ ਵਿਸਾਰ ਸੁੱਤਾ
ਉਤੇ ਕਪੜਾ ਕੋਈ ਨ ਲੈਣ ਜੋਗਾ ਇਕੋ ਪੱਟਕਾ ਓਢ ਦਾਤਾਰ ਸੁੱਤਾ
ਪੈਰੀਂ ਪਏ ਛਾਲੇ ਕੰਢੇ ਚੁਭੇ ਹੋਏ ਥੱਕ ਟੁਟ ਉਨੀਂਦਰਾ ਹਾਰ ਸੁਤਾ
ਖ਼ਾਤਰ ਦੇਸ਼ ਤੇ ਧਰਮ ਕਰਤਾਰ ਸਿੰਘਾ ਪਾਸ ਕੁਝ ਨ ਸਭ ਕੁਝ ਵਾਰ ਸੁਤਾ

ਸਮਾਂ ਸਭ ਤੇ ਪਰਬਲ ਹੈ

ਹੈ ਸਭ ਤੇ ਸਮੇਂ ਦਾ ਗੇੜ ਆਉਂਦਾ ਨਹੀਂ ਛੱਡਦਾ ਕਿਸੇ ਦਾ ਮਾਨ ਦੇਖੋ
ਰਾਮ ਚੰਦ ਵਡੇ ਅਵਿਤਾਰ ਤਾਈਂ ਏਸੇ ਸਮੇਂ ਨੇ ਕੀਤਾ ਹੈਰਾਨ ਦੇਖੋ
ਘਰੋਂ ਮਿਲੇ ਧਕੇ ਮਤ੍ਰੇਈ ਮਾਂ ਤੋਂ ਚੌਦਾਂ ਬਰਸ ਬਨਬਾਸ ਫ਼ਰਮਾਨ ਦੇਖੋ
ਸੀਤਾ ਗਈ ਚੋਰੀ ਆਰਿੰਨ ਦੇ ਵਿੱਚ *ਰੋਇਆ ਰਾਮ ਚੰਦ੍ਰ ਬੇ ਤਰਾਨ ਦੇਖੋ
ਦੁਖੀ ਜਿੰਦ ਪ੍ਰਦੇਸ ਦੇ ਵਿਚ ਹੋਈ ()ਡਿੱਗਾ ਲਛਮਨ ਜਦੋਂ ਮੈਦਾਨ ਦੇਖੋ
ਜਰਾਸਿੰਧ ਤੋਂ ਡਰ ਕੇ ਦੌੜ ਗਏ ਸ੍ਰੀ ਕ੍ਰਿਸ਼ਨ ਮਹਾਂਰਾਜ ਬਲਵਾਨ ਦੇਖੋ
ਵੜੇ ਜਾਇ ਮੁਚਕੰਦ ਦੀ ਗਾਰ ਅੰਦਰ ਕਾਲ ਯਮਨ ਤੋਂ ਹਾਰ ਸੁਜਾਨ ਦੇਖੋ
ਮਰ ਗਏ ਯਾਦਵ ਪ੍ਰਭਾਸ ਖ਼ੇਤਰ ਸ੍ਰੀ ਕ੍ਰਿਸ਼ਨ ਜੀ ਦਾ ਖ਼ਾਨਦਾਨ ਦੇਖੋ

---

*ਹਨੂੰ: ਨਾਟਕ ਅੰਕ ਪੰਜਵਾਂ ਸਵੱਯਾ ੧੦।

()ਜਦੋਂ ਲਛਮਨ ਨੂੰ ਮੂਰਛਾ ਹੋ ਗਈ ਤਦ ਰਾਮ ਚੰਦ੍ਰ ਜੀ ਰੋਂਦੇ ਤੇ ਜ਼ਮੀਨ ਤੇ ਤੜਫਦੇ ਰਹੇ। (ਵੇਖੋ ਤੁਲਸੀ ਰਾਮਾਇਣ ਲੰਕਾ ਕਾਂਡ ਅਤੇ ਹਨੂੰਮਾਨ ਨਾਟਕ) ਯਥਾ-

ਰੋਵੈ ਰਘੁਬੀਰ ਹਾਇ ਹਾਇ ਲਛਮਨ ਬੀਰ ਤੋਂ ਬਿਨ੍ਹਾਂ ਸਹਾਇਕ ਨ ਆਜ ਨਲ ਨੀਲ ਹੈ।
ਯਥਾ-ਮੋਂ ਬਿਨੁ ਭੋਜਨ ਪੀਤ ਨ ਪਾਨੀ । ਰਹੀ ਮੀਤ ਸੁਨ ਪ੍ਰੀਤ ਕਹਾਨੀ।
ਗੁਪਤ ਸੋਚ ਜੋ ਮਨ ਮੈਂ ਰਹੀ । ਰੋਵਤ ਰਾਮ ਸੋ ਤੋਸੋਂ ਕਹੀ।
ਯਥਾ-ਸੋਰਠਾ-ਇਹ ਬਿਧ ਅਤਿ ਦੁਖ ਪਾਇ, ਕੈ ਰੋਵਤ ਕੈ ਧਰ ਲੁਠਤ
ਤਾਂ ਪਾਛੈ ਰਘੁਰਾਇ ਹਨੂੰਮਾਨ ਸੋਂ ਰਿਸ ਭਰਯੋਂ ॥

ਭਾਵੇ ਹੋ ਉਦਾਸ ਜਹਾਨ ਵਲੋਂ ਕਲੇ ਜਾ ਲੇਟੇ ਬੀਆ ਬਾਨ ਦੇਖੋ
ਓਥੇ ਜ਼ਖ਼ਮੀ ਹੋਇ ਸਰੀਰ ਤਜਿਆ ਜਦੋਂ ਫਾਂਧਕੀ ਮਾਰਿਆ ਬਾਨ ਦੇਖੋ
ਈਸਾ ਹੱਥ ਯਹੂਦੀਆਂ ਜਦੋਂ ਆਇਆ ਸੂਲੀ ਚਾੜ੍ਹਿਆ ਜਾਣੇ ਜਹਾਨ ਦੇਖੋ
ਉਚੀ, ਮੌਤ ਤੋਂ ਡਰ ਪੁਕਾਰ ਕੀਤੀ ਰੋਇਆ, ਜਿਵੇਂ ਮਾਮੂਲੀ ਇਨਸਾਨ ਦੇਖੋ
ਇਕ ਜੰਗ ਦੇ ਵਿਚ ਜਨਾਬ ਹਜ਼ਰਤ ਵਿਚ ਮੁਰਦਿਆਂ ਪਏ ਪਰੇਸ਼ਾਨ ਦੇਖੋ
ਡਰ ਵੈਰੀ ਤੋਂ ਇਕ ਗ਼ਾਰ ਅੰਦਰ ਵੜ ਜਾ ਛਪਾਈ ਸੀ ਜਾਨ ਦੇਖੋ
ਏਸੇ ਤਰ੍ਹਾਂ ਇਸ ਸਮੇਂ ਦੇ ਗੇੜ ਅੰਦਰ, ਪੈ ਦੁਖੀ ਹੋਇ ਸਭ ਸੁਜਾਨ ਦੇਖੋ
ਕਈਆਂ ਕਟਿਆ ਰੋ ਕਰਤਾਰ ਸਿੰਘਾ ਕਈ ਰਹੇ ਅਡੋਲ ਪਛਾਨ ਦੇਖੋ

ਪਿਛਲੇ ਤਿੰਨਾ ਸਿੰਘਾਂ ਨੇ ਭੀ ਆ ਮਿਲਨਾ

ਸਚੇ ਪਰੇਮ ਦੇ ਦਿਲਾਂ ਨੂੰ ਰਾਹ ਹੁੰਦੇ ਤਿੰਨੇ ਸਿੰਘ ਭੀ ਵਿਛੜੇ ਆਇ ਓਥੇ
ਹੀਰਾ *ਅੰਗੁਸ਼ਤ੍ਰਾਨੇ ਦਾ ਚਮਕਦਾ ਸੀ ਧਰਮ ਸਿੰਘ ਪਹੁੰਚਾ ਵੇਖ ਧਾਇ ਓਥੇ
ਦਯਾ ਸਿੰਘ ਜੀ ਨੂੰ ,ਓਸ ਸੱਦ ਲਿਆ ਸੁਤੇ ਗੁਰੂ ਜੀ ਦਿਤੇ ਦਿਖਾਇ ਓਥੇ
ਮਾਨ ਸਿੰਘ ਭੀ ਸੈਨਤ ਸਮਝ ਆਇਆ ਝੱਟ ਵੇਖਦਾ ਓਹ ਨੇੜੇ ਜਾਇ ਓਥੇ
ਤਿੰਨਾਂ, ਵੇਖ ਕੇ ਬੜੇ ਵੈਰਾਗ ਅੰਦਰ ਓਸ ਦਸ਼ਾ ਤੇ ਨੀਰ ਵਹਾਇ ਓਥੇ
ਦਬੇ ਪੈਰ ਹੌਲੀ ਕਰਤਾਰ ਸਿੰਘਾ ਸਹਿਜ ਨਾਲ ਸਤਿਗੁਰੂ ਜਗਾਇ ਓਥੇ

ਸਿੰਘਾਂ ਨੇ ਕਲਗੀਧਰ ਜੀ ਨੂੰ ਸਾਮ੍ਹਣੇ ਬਾਗ਼ ਵਿਚ ਲੈ ਜਾਣਾ

ਉਠੇ ਧਨਖ ਸੰਭਾਰ ਕੇ ਸਤਿਗੁਰੂ ਜੀ ਸਿੰਘ ਚਰਨੀ ਸੀਸ ਨਵਾਵੰਦੇ ਨੇ
ਵੇਖ ਆਪਣੇ ਸੰਗੀ ਪਿਆਰਿਆਂ ਨੂੰ ਸ੍ਰੀ ਵਾਹਿਗੁਰੂ ਫਤ੍ਹੇ ਬੁਲਾਵੰਦੇ ਨੇ
ਸਿੰਘਾਂ ਆਖਯਾ ਗੁਰੂ ਜੀ ਪਏ ਕਿਥੇ ਦਿਨ ਚੜ੍ਹ ਗਿਆ, ਵੈਰੀ ਆਵੰਦੇ ਨੇ
ਏਥੇ ਵਿਚ ਮੈਦਾਨ ਕਿਉਂ ਪੈ ਸੁਤੇ, ਟੁਰਿਆ ਜਾਵੰਦਾ ਨਹੀਂ ਸੁਨਾਵੰਦੇ ਨੇ
ਮਾਨ ਸਿੰਘ ਕੰਧਾੜੇ ਤੇ ਚੁਕ ਲਏ ਨੇੜੇ ਬਾਗ਼ ਹੈ ਸੀ ਓਧਰ ਜਾਵੰਦੇ ਨੇ
ਓਹਦੇ ਗਿਰਦ ਦੀਵਾਰ ਸੀ, ਲੋੜ ਪਈ ਕੰਮ ਦੇਵੇਗੀ, ਇਹ ਭੀ ਤਕਾਵੰਦੇ ਨੇ
ਬਿਰਛ ਸੰਘਣੇ ਵੇਖ ਕੇ ਗੁਰੂ ਜੀ ਨੂੰ ਸੁਟ ਕਪੜਾ ਜਾਇ ਬੈਠਾਵੰਦੇ ਨੇ
ਛਾਲੇ ਪੈਰਾਂ ਤੇ ਪਏ ਕਰਤਾਰ ਸਿੰਘਾ ਵੇਖ ਵੇਖ ਕੇ ਸਿੰਘ ਪਛਤਾਵੰਦੇ ਨੇ

*ਅੰਗੁਸ਼ਤ੍ਰਾਨਾ ਧਨਖ ਚਲਾਉਣ ਲੱਗਯਾਂ ਅੰਗੂਠੇ ਨੂੰ ਪਹਿਨਿਆਂ ਹੋਇਆ ਹੁੰਦਾ ਸੀ, ਜਿਸ ਕਰਕੇ ਤੀਰ ਛੁਟਨ ਦੇ ਮਗਰੋਂ ਚਿਲੇ ਦੀ ਚੋਟ ਅੰਗੂਠੇ ਤੇ ਨਹੀਂ ਸੀ ਲਗਦੀ। ਉਸ ਵਿਚ ਜੜਿਆ ਹੋਇਆ ਹੀਰਾ ਓਸ ਸਮੇਂ ਸੂਰਜ ਦੀਆਂ ਕਿਰਨਾ ਨਾਲ ਚਮਕ ਰਿਹਾ ਸੀ।

ਗੁਲਾਬਾ ਮਸੰਦ

ਇਹ *ਬਾਗ਼ ਗੁਲਾਬੇ ਮਸੰਦ ਦਾ ਸੀ ਓਹਦਾ ਨੌਕਰ ਵੇਖ ਪਛਾਨ ਕਰਦਾਂ
ਓਸ ਦਸਿਆ ਜਾਇ ਮਸੰਦ ਤਾਈਂ ਦੌੜ ਛੱਬ ਉਹ ਭੀ ਦਰਸ †ਆਨ ਕਰਦਾਂ
ਸਤਿਗੁਰੂ ਜੀ ਦੀ ਦਸ਼ਾ ਵੇਖ ਕਰ ਕੇ ਦੁਖੀ ਹੋਇ ਅਫ਼ਸੋਸ ਮਹਾਨ ਕਰਦਾਂ
ਗੁਰਾਂ ਆਖਯਾ ਲੱਗੀ ਪਿਆਸ ਬਹੁਤੀ ਲਿਆ ਹਾਜ਼ਰ, ਦੁਧ ਸੁਜਾਨ ਕਰਦਾਂ
ਗੁਰਾਂ ਛਕੀ ਸ਼ਰਦਾਈ ਬਨਾ ਕਰਕੇ ਬਿਨਤੀ ਫੇਰ ਮਸੰਦ ਸਿਆਨ ਕਰਦਾ
ਦਿਨ ਏਥੇ ਹੀ ਕਟੋ ਕਰਤਾਰ ਸਿੰਘਾ ਰਾਤ ਚੱਲਣਾ ਘਰ, ਬਿਆਨ ਕਰਦਾ

ਵਾਕ ਕਵੀ

ਗੱਲ ਆਈ ਪਸੰਦ ਇਹ ਸਾਰਿਆਂ ਨੂੰ ਓਟ ਸੰਘਣੇ ਰੁਖਾਂ ਦੀ ਜਾਇ ਬੈਠੇ
ਸਤਿਗੁਰੂ ਜੀ ਹੋਇ ਸੁਚੇਤ ਪਾਨੀ ਮੁੜ ਓਥੇ ਹੀ ਚੁਪ ਕੇ ਆਇ ਬੈਠੇ
ਤਾੜ ਗਿਆ ਗੁਲਾਬਾਸੀ ਨੌਕਰਾਂ ਨੂੰ ਅੰਦਰ ਆਇਨ ਕੋਈ ਪਹਿਰਾ ਲਾਇ ਬੈਠੇ
ਦਿਨ ਬੀਤ ਗਿਆ ਕਰਤਾਰ ਸਿੰਘਾ ਜੋ ਮਿਲਿਆ ਓਥੇ ਹੀ ਖਾਇ ਬੈਠੇ

ਗੁਲਾਬੇ ਦੇ ਘਰ ਡੇਰਾ

ਰਾਤ ਪਈ ਗੁਲਾਬਾ ()ਭਰਾ ਨੂੰ ਲੈ ਵਿਚ ਬਾਗ਼ ਦੇ ਮਲ਼ਕੜੇ ਆਇਆ ਜੀ
ਸਣੇ ਸਿੰਘਾਂ ਦੇ ਗੁਰਾਂ ਨੂੰ ਨਾਲ ਲੈ ਕੇ ਡੇਰਾ ਵਿਚ ਚੁਬਾਰੇ ਲੁਵਾਇਆ ਜੀ

---

*ਸੂਰਜ ਪ੍ਰਕਾਸ਼ ਵਿਚ ਇਹ ਪ੍ਰਸੰਗ ਏਸੇ ਤਰ੍ਹਾਂ ਲਿਖਿਆ ਹੈ ਪਰ ਪੜਤਾਲ ਤੋਂ ਪਤਾ ਲੱਗਾ ਹੈ ਕਿ ਓਹ ਬਾਗ ਗ਼ਨੀ ਖ਼ਾਂ ਨਬੀ ਖਾਂ ਦਾ ਸੀ ਸਵੇਰੇ ਹੀ ਜਦ ਦੋਵੇਂ ਭਰਾ ਬਾਗ਼ ਵਿਚ ਆਇ ਤਾਂ ਓਹਨਾਂ ਸਤਿਗੁਰਾਂ ਨੂੰ ਪਛਾਨ ਲਿਆ, ਸਤਿਗੁਰਾਂ ਦੀ ਸਲਾਹ ਨਾਲ ਗ਼ਨੀ ਖ਼ਾਂ ਹੋਰਾਂ ਸਤਿਗੁਰਾਂ ਨੂੰ ਆਪਣੇ ਘਰ ਲੈ ਜਾਣਾ ਅੱਛਾ ਨਾ ਸਮਝ ਕੇ ਗੁਲਾਬੇ ਮਸੰਦ ਨੂੰ ਬੁਲਾ ਭੇਜਿਆ, ਗੁਲਾਬੇ ਦੇ ਭਰਾ ਪੰਜਾਬੇ ਨੇ ਅਗੋਂ ਆਖਿਆ ਕਿ ਸਤਿਗੁਰ ਆਪਣੇ ਘਰ ਉਜਾੜ ਕੇ ਹੁਣ ਸਾਨੂੰ ਉਜਾੜਨ ਆਇ ਹਨ, ਇਹ ਸੁਣ ਕੇ ਸਤਿਗੁਰਾਂ ਬਚਨ ਕੀਤਾ ਕਿ ਗੁਰੂ ਤਾਂ ਕਿਸੇ ਨੂੰ ਉਜਾੜਨ ਨਹੀਂ ਆਇ ਪਰ ਜਿਨ੍ਹਾਂ ਨੂੰ ਕਰਤਾਰ ਉਜਾੜੇ ਓਹ ਆਪੇ ਹੀ ਉਜੜ ਜਾਣਗੇ ।

†ਗੁ: ਬਿ: ਪਾਤਸ਼ਾਹੀ ੧੦ ਅੰਦਰ ਲਿਖਯਾ ਹੈ ਕਿ ਗੁਲਾਬਾ ਪੰਜਾਬਾ ਸੱਦਣ ਤੇ ਭੀ ਨਾ ਆਏ ।
()ਗੁਲਾਬੇ ਦੇ ਭਰਾ ਦਾ ਨਾਮ ਪੰਜਾਬਾ ਸੀ ।

ਸੇਵਾ ਟਹਿਲ ਕੀਤੀ ਜਿੱਨੀ ਪੱਜ ਆਈ ਨਾਲ ਪ੍ਰੇਮ ਪ੍ਰਸ਼ਾਦ ਛਕਾਇਆ ਜੀ
ਕੀਤਾ ਰਾਤ ਆਰਾਮ ਕਰਤਾਰ ਸਿੰਘਾ ਰਾਹ ਦੇ ਹੋਇ ਥਕੇਵੇਂ ਨੂੰ ਲਾਹਇਆ ਜੀ

ਤਥਾ

ਦਿਨੇ ਉਠ ਸਤਿਗੁਰਾਂ* ਸ਼ਨਾਨ ਕੀਤਾ ¿ਕੌਤਕ ਆਪ ਨੇ ਕਈ ਰਚਾਇ ਓਥੇ
ਮਹਿਲ ਮਾੜੀਆਂ ਤੇ ਕਿਲੇ ਕੋਟ ਛੱਡੇ ਸ਼ਾਹਿਨ ਸ਼ਾਹ ਬੈਠੇ ਬੇਪ੍ਰਵਾਹਿ ਓਥੇ
ਸ਼ਾਹੀ ਦਸਤੇ ਚੜ੍ਹੇ ਜੋ ਢੂੰਡਨੇ ਨੂੰ ਦੂਜੇ ਦਿਨ ਪਹੁੰਚੇ ਕੁਝ ਆਇ ਓਥੇ
ਕਰਦੇ ਫਿਰਨ ਤਲਾਸ਼ ਕਰਤਾਰ ਸਿੰਘਾ ਪਰ ਖੋਜ ਨ ਕਿਤੋਂ ਹੀ ਪਾਇ ਓਥੇ

ਗੁਲਾਬੇ ਨੇ ਡਰ ਜਾਣਾ

ਭਾਵੇਂ ਬੜਾ ਸ਼ਰੀਫ਼ ਮਸੰਦ ਹੈ ਸੀ ਅੰਤ ਵੇਖ ਕੇ ਸਮੇਂ ਦੀ ਚਾਲ ਡਰਦਾ
ਪਹਿਰ ਰਾਤ ਰਹਿੰਦੀ ਉਠ ਗੁਰਾਂ ਅਗੇ ਰੋਜ ਪੰਜ ਰੁਪਯੇ ਲਿਆਇ ਧਰਦਾ
ਗੁਰਾਂ ਆਖਯਾ ਵੇਖ ਵਿਦਾਇਗੀਆਂ ਨੂੰ ਕਿਉਂ ਗੁਲਾਬਿਆ ਤੂੰ ਐਵੇਂ ਜਾਇੰ ਮਰਦਾ
ਕਹਿੰਦਾ, ਮੈਂ ਮਾੜਾ, ਬਾਹਰ ਫ਼ੌਜ ਉਤਰੀ ਮਤਾਂ ਬਣੇ ਔਖੀ ਦਿਲ ਨਹੀਂ ਜਰਦਾ
ਮਾੜਾ ਬਣਨ ਭਾਈ ਤੂੰ ਬਣ ਤਕੜਾ, ਮੈਂ ਜੀ ਮਾੜਾ ਈਹਾਂ, ਮਾੜਾ ਦਮ ਭਰਦਾ
ਰਹੋ ਮਾੜਾ ਹੀ ਫੇਰ ਕਰਤਾਰ ਸਿੰਘਾ ਬਣਨਾ ਤਕੜਾ ਜੇ ਤੈਥੋਂ ਨਹੀਂ ਸਰਦਾ

ਗ਼ਨੀ ਖ਼ਾਂ ਤੇ ਨਬੀ ਖ਼ਾਂ

ਏਸੇ ਪਿੰਡ ਦੇ ਦੋ ਪਠਾਨ ਬੱਚੇ ਨੇਕ ਬਖ਼ਤ ਚੰਗੇ ਮੁਸਲਮਾਨ ਭਾਈ
ਗੁਰਾਂ ਪਾਸ ਪਹਿਲਾਂ ਕਦੇ ਰਹੇ ()ਨੌਕਰ ਹੁਣ ਕਰਨ ਬਪਾਰ ਸੁਜਾਨ ਭਾਈ
ਵਿਹੰਦੇ ਸਾਰ ਗੁਲਾਬੇ ਦੀ ਜਿੰਦ ਗਈ ਪਰ ਗੁਰਾਂ ਨੇ ਲਏ ਪਛਾਨ ਭਾਈ
ਦੋਵੇਂ ਵਿਚ ਚੁਬਾਰੇ ਦੇ ਸੱਦ ਲਏ ਸਿਰ ਕਦਮੀ ਜਾਇ ਝੁਕਾਂਨ ਭਾਈ

---

*ਅਸ਼ਨਾਨ ਕਰਨ ਲਗਯਾਂ ਦੇਖਯਾ ਜੋ ਕਛਹਿਰੇ ਦੇ ਪਹੁੰਚੇ ਪਟਾਂ ਦੇ ਮਾਸ ਵਿਚ ਖੁਭੇ ਹੋਇ ਸਨ, ਜੋ ਬੜੀ ਮੁਸ਼ਕਲ ਨਾਲ ਮਾਸ ਵਿਚੋਂ ਕਢੇ ਗਏ।

¿ਪ੍ਰਸ਼ਾਦ ਵਾਸਤੇ ਗੁਲਾਬੇ ਨੇ ਬਕਰਾ ਆਂਦਾ ਜਿਸ ਨੂੰ ਸਾਹਿਬਾਂ ਨੇ ਗੋਲੀ ਨਾਲ ਝਟਕਾਇਆ, ਉਸ ਦੀ ਅਵਾਜ ਸੁਣ ਕੇ ਗਵਾਂਢੀ ਬ੍ਰਹਿਮਣ ਆ ਗਿਆ। ਗੁਲਾਬਾ ਤਾਂ ਡਰ ਗਿਆ। ਪਰ ਉਹ ਬ੍ਰਾਹਮਣ ਬੜਾ ਸ਼ਰਧਾਵਾਨ ਸੀ। ਗੁਰਾਂ ਉਸ ਨੂੰ ਪੰਜ ਮੋਹਰਾਂ ਦੇਇ ਕੇ ਵਿਦਾ ਕੀਤਾ। ਪ੍ਰਸ਼ਾਦਿ ਛਕਣ ਤੋਂ ਉਪਰੰਤ ਸੰਖੀਆਂ ਨਾਲ ਦੇ ਸਯਦਾਂ ਦੇ ਘਰ ਗੁਰਾਂ ਨੇ ਸੁਟ ਦਿਤੀਆਂ। ਪਹਿਲਾਂ ਤਾਂ ਓਹਨਾਂ ਰੌਲਾ ਪਾਇਆਂਪਰ ਜਦ ਗੁਰਾਂ ਓਸੇ ਤਰ੍ਹਾਂ ਮੋਹਰਾਂ ਸੁਟੀਆਂ, ਤਾਂ ਲੋਭ ਦੇ ਕਾਰਨ ਚੁਪ ਹੋ ਰਹੇ! (ਸੂ: ਪ੍ਰ:)

()ਗ਼ਨੀ ਖ਼ਾਂ ਨਬੀ ਖ਼ਾਂ ਪਹਿਲਾਂ ਈਸੇ ਖ਼ਾਂ ਮੰਝ ਦੇ ਪਾਸ ਨੌਕਰ ਸਨ, ਫੇਰ ਸਤਿਗੁਰਾਂ ਦੇ ਪਾਸ ਭੀ ਆ ਰਹੇ, ਉਪਰੰਤ ਘੋੜਿਆਂ ਦੇ ਸੌਦਾਗਰ ਬਣ ਗਏ। ਹੁਣ ਇਹ ਸ਼ਾਹੀ ਸੈਨਾ ਦੇ ਨਾਲ ਸਨ।

(ਭਾ: ਸੁਖਾ ਸਿੰਘ ਜੀ)

ਸੂਹ ਓਹਨਾਂ ਨੂੰ ਕਿਸੇ ਨੇ ਆ ਦਿਤੀ ਸਤਿਗੁਰੂ ਟਿਕੇ ਏਥੇ ਆਨ ਭਾਈ
ਸੀ ਯਕੀਨ ਗੁਲਾਬੇ ਦੇ ਘਰ ਹੋਣੈ ਚੁਪ ਕੀਤੇ ਆਇ ਬੁਧੀਵਾਨ ਭਾਈ
ਪਤਾ ਓਹਨਾਂ ਨੂੰ ਸਾਰੇ ਹੀ ਹਾਲ ਦਾ ਸੀ ਦੁਖੀ ਹੋਇਕੇ ਨੀਰ ਵਗਾਨ ਭਾਈ
ਹੈਸਨ ਬੜੇ ਅਸੀਲ ਕਰਤਾਰ ਸਿੰਘਾ ਹਥ ਜੋੜ ਕੇ ਅਰਜ਼ ਸੁਨਾਨ ਭਾਈ

ਤਥਾ

ਸਾਹਿਨਸ਼ਾਹ ਸਚੇ ਚਮਕੌਰ ਦੇ ਵਿਚ ਅੱਖੀਂ ਡਿੱਠੇ ਅਸਾਂ ਬੀਤੇ ਹਾਲ ਸਾਰੇ
ਸਾਡੀ ਪੇਸ਼ ਨ ਜਾਵੰਦੀ ਕੁਝ ਭੀ ਸੀ ਹੋ ਰਹੇ ਸਾਂ ਦਿਲੋਂ ਬੇਹਾਲ ਸਾਰੇ
ਆਪ ਗੜ੍ਹੀ ਵਿਚੋਂ ਰਾਤ ਨਿਕਲ ਆਏ ਹੱਲਾ ਕਰ ਪਏ ਦਿਨੇ ਚੰਡਾਲ ਸਾਰੇ
ਸਿੰਘ ਲੜ ਕੇ ਬਾਕੀ ਸ਼ਹੀਦ ਹੋ ਗਏ ਥਾਂ ਵੇਖ ਲਏ ਤਤਕਾਲ ਸਾਰੇ
ਇਕ ਸਿੰਘ ਸੀ ਆਪ ਦੇ ਰੂਪ ਜੈਸਾ ਓਹਦਾ ਸਿਰ ਵੱਢ; ਹੋਇ ਖੁਸ਼ਹਾਲ ਸਾਰੇ
ਮਾਰ ਲਿਆ ਹੈ ਦਸਵੇਂ ਪਾਤਸ਼ਾਹ ਨੂੰ ਵਿਚ ਖ਼ੁਸ਼ੀਆਂ ਫਿਰਨ ਕਮਾਲ ਸਾਰੇ
ਕਿਹਾ ਰਾਜਿਆਂ ਇਹ ਸਿਰ ਗੁਰਾਂ ਦਾ ਨਹੀਂ ਸੁਣ ਹੋਇ ਸ਼ਰਮਿੰਦੇ ਬਸਾਲ ਸਾਰੇ
ਪਿਛੇ ਆਪ ਦੇ ਚਾੜ੍ਹੀਆਂ ਕੁਝ ਫੌਜਾਂ ਦਿਨ ਦੂਸਰੇ ਫਸੇ ਕੁਚਾਲ ਸਾਰੇ
†ਜ਼ੁਮੇਵਾਰ ਸਾਰੇ ਪਿਛਾਂਹ ਪਰਤ ਗਏ ਨੇ ਲਾਉਂ ਲਸ਼ਕਰਾਂ ਨੂੰ ਲੈਕੇ ਨਾਲ ਸਾਰੇ
ਕੁਝ ਦਸਤੇ ਚੜੇ ਕਰਤਾਰ ਸਿੰਘਾ ਕਰ ਰਹੇ ਨੇ ਉਹ ਦੇਖ ਭਾਲ ਸਾਰੇ

ਗਨੀ ਖ਼ਾਂ ਨਬੀ ਖਾਂ ਦੀ ਵਿਚਾਰ

ਫੌਜਦਾਰ ਕੁਝ ਏਥੇ ਭੀ ਆਣ ਪਹੁੰਚੇ ਜੂਹ ਪਿੰਡ ਦੀ ਓਹਨਾਂ ਨੇ ਮੱਲੀਏ ਜੀ
ਹੁਣ ਬੈਠ ਰਹਿਣਾ ਏਥੇ ਨਹੀਂ ਚੰਗਾ ਵੇਲਾ ਤਾੜ ਕਿਸੇ ਪਾਸੇ ਹੱਲੀਏ ਜੀ
ਅਸੀਂ ਖ਼ਾਦਿਮ ਆਪ ਦੇ ਖੜੇ ਦੋਵੇਂ ਦੁਖ ਸੁਖ ਬਣੇ ਜਿਹੜਾ, ਝੱਲੀਏ ਜੀ
ਦੋਖੀ ਵੇਖਦੇ ਰਹਿਣ ਕਰਤਾਰ ਸਿੰਘਾ ਜੰਗਲ ਦੇਸ ਵਲੇ ਨਿਕਲ ਚੱਲੀਏ ਜੀ

ਗੁਲਾਬੇ ਨੇ ਡਰਨਾ ਤੇ ਸਾਹਿਬਾਂ ਨੇ ਤਿਆਰੀ ਕਰਨੀ

ਗੁਰਾਂ ਕਿਹਾ ਗੁਲਾਬਿਆ ਡਰ ਨਾ ਤੂੰ ਲਿਆ ਮਾਈ ਗੁਰਦੇਈ ਬੁਲਾ ਛੇਤੀ
ਤੈਨੂੰ ਨਹੀਂ ਨੁਕਸਾਨ ਪੁਚਾਂਨ ਦੇਂਦੇ ਕਲ੍ਹ ਚਲੇ ਜਾਂ ਗੇ ਏਥੋਂ ਧਾ ਛੇਤੀ
ਉਹ ਮਾਈ ਨੂੰ ਸੱਦ ਕੇ ਲੈ ਆਇਆ ਚੁਪ ਕੀਤਿਆਂ ਹੀ ਉਠ ਜਾ ਛੇਤੀ
ਮਾਈ ਆਉਂਦੀ ਨੂੰ ਕਿਹਾ ਸਤਿਗੁਰਾਂ ਨੇ ਉਹ ਦਿਹ ਕਪੜਾ ਸਾਨੂੰ ਲਿਆ ਛੇਤੀ

†ਅਜਮੇਰ ਫਟੜ ਹੋ ਕੇ ਬਿਲਾਸ ਪੁਰ ਜਾ ਵੜਿਆ; ਸੂਬਾ ਲਾਹੌਰ ਜ਼ਖਮੀ ਹੋ ਕੇ ਲਾਹੌਰ ਨੂੰ ਚਾਲ ਪਾ ਗਿਆ। ਵਜ਼ੀਦ ਖ਼ਾਂ ਸਰਹੰਦ ਨੂੰ ਤੇ ਸ਼ਾਹੀ ਫੌਜਾਂ ਦਿਲੀ ਨੂੰ ਕੂਚ ਕਰ ਗਈਆਂ। ਖਵਾਜਾ ਖਿਜ਼ਰ ਬਾਦਸ਼ਾਹ ਦੀ ਇਮਸਾਦ ਲਈ ਦੱਖਣ ਨੂੰ ਟੁਰ ਗਿਆ।

ਮਾਈ ਉਹੋ ਰੇਜੇ ਝੱਟ ਲੈ ਆਈ* ਨੀਲੇ ਸਤਿਗੁਰਾਂ ਲਏ ਰੰਗਾ ਛੇਤੀ
ਚੋਲੇ ਚਾਰ ਬਣ ਗਏ ਕਰਤਾਰ ਸਿੰਘਾ ਓਸੇ ਮਾਈ ਤੋਂ ਲਏ ਸਵਾ ਛੇਤੀ

ਵਾਕ ਕਵੀ

ਬਾਣਾ ਉਚ ਦੇ ਪੀਰਾਂ ਬਾਂ ਗੁਰਾਂ ਪਹਿਦਾ ਰਲ ਮਿਲ ਸਾਰੇ ਇਤਿਹਾਸ ਲਿਖਦੇ
ਦੂਜੇ ਮਜ਼੍ਹਬਾਂ ਸੁਣ ਸੁਣਾਈ ਕੀਤੀ ਇਹੋ ਗੱਲ ਹੁਣ ਸਿਖ ਭੀ ਖ਼ਾਸ ਲਿਖਦੇ
ਓਹੋ ਵੇਸ ਕਰਵਾਇਆ ਸਿੰਘਾਂ ਦਾ ਭੀ ਜਿਹੜੇ ਤਿੰਨੇ ਸਨ ਗੁਰਾਂ ਦੇ ਪਾਸ ਲਿਖਦੇ
ਖੁਲੇ ਕੇਸ ਖਲਾਰ ਕਰਤਾਰ ਸਿੰਘਾ ਗੁਰ ਨਿਕਲੇ ਨਾਲ ਕਿਆਸ ਲਿਖਦੇ

ਸਤਿਗੁਰਾਂ ਨੇ ਮਾਛੀਵਾੜੇ ਤੋਂ ਮਾਲਵੇ ਨੂੰ ਜਾਣਾ

ਪੈਰ ਛਾਲਿਆਂ ਦੇ ਨਾਲ ਭਰੇ ਪਏ ਸਨ ਆਸਨ ਮੰਜੇ ਦੇ ਉਤੇ ਜਮਾਇ ਨਿਕਲੇ
ਸਣੇ ਆਪਣੇ ਤਿੰਨ ਹੀ ਸੇਵਕਾਂ ਦੇ ਸਾਰਾ† ਨੀਲਾ ਹੀ ਬਾਣਾ ਬਣਾਇ ਨਿਕਲੇ

---

*ਜ਼ਦੋਂ ਕਪੜਿਆਂ ਨੂੰ ਰੰਗਾਣ ਵਾਸਤੇ ਲੀਲਾਰੀ ਪਾਸ ਭੇਜਿਆ ਤਦ ਉਸ ਵੇਲੇ ਅਜੇ ਲੀਲਾਰੀ ਨੇ ਨੀਲ ਨਹੀਂ ਸੀ ਉਠਿਆ ਹੋਇਆਃ ਲੀਲਾਰੀ ਨੇ ਮਸਬੂਰੀ ਜ਼ਾਹਿਰ ਕੀਤੀ ਪਰ ਸਾਹਿਬਾਂ ਨੇ ਹੁਕਮ ਦਿਤਾ ਕਿ ਉਠਿਆ ਹੋਇਆ ਹੈ। ਜਾ ਲੀਲਾਰੀ ਨੇ ਵੇਖਿਆ ਤਦ ਸਚ ਮੱਚ ਨੀਲ ਉਠਿਆ ਹੋਇਆ ਸੀ ਤੇ ਓਸੇ ਵੇਲੇ ਸਾਹਿਬਾਂ ਨੂੰ ਸਾਹਿਬ ਸ਼ਕਤੀ ਜਾਣ ਕੇ ਲੀਲਾਰੀ ਨੇ ਕਪੜੇ ਰੰਗ ਦਿਤੇ। ਸਤਿਗੁਰਾਂ ਉਸ ਨੂੰ ਮੋਹਰਾਂ ਬਖਸ਼ ਕੇ ਪ੍ਰਸੰਨ ਕੀਤਾ।

†ਕਈ ਇਤਿਹਾਸਕਾਰ ਲਿਖਦੇ ਹਨ ਕਿ ਨਬੀ ਖ਼ਾਂ ਹੋਰਾਂ ਦੀ ਸਲਾਹ ਨਾਲ ਗੁਰੂ ਜੀ ਨੇ ਨੀਲਾ ਬਾਣਾ ਬਣਾ ਕੇ ਆਪ ਪਹਿਨਿਆਂ ਤੇ ਸਿੱਖਾਂ ਨੂੰ ਪਹਿਨਾਇਆ। ਫੇਰ ਕੇਸ ਖੁਲੇ ਛੱਡ ਕੇ ਉੱਚ ਦੇ ਪੀਰ ਦਾ ਨਮੂਨਾ ਬਣ ਗਏ। ਗ਼ਨੀ ਖ਼ਾਂ ਹੋਰੀ ਅਗਲੇ ਪਾਵਿਆਂ ਨੂੰ ਲਗੇ ਤੇ ਧਰਮ ਸਿੰਘ, ਮਾਨ ਸਿੰਘ ਪਿਛਲਿਆਂ ਪਾਵਿਆਂ ਨੂੰ ਲਗੇ। ਦਯਾ ਸਿੰਘ ਦੇ ਹੱਥ ਵਿਚ ਮੋਰ ਦੇ ਖੰਭਾਂ ਦਾ ਮੁਠਾ ਦਿਤਾ ਗਿਆ ਤੇ ਏਸ ਤਰੀਕੇ ਨਾਲ ਮਾਛੀਵਾੜੇ ਤੋਂ ਦਿਨ ਦੀਹਵੀਂ ਨਿਕਲੇ ਥੋੜੀ ਦੂਰ ਤੇ ਲੁਾਲੀ ਪਿੰਡ ਦੇ ਪਾਸ (ਪੁਰਾਤਨ ਪੰਥ ਪ੍ਰਕਾਸ਼ ਅੰਦਰ ਦੁਰਾਹੇ ਦੀ ਸਰਾਂ ਪਾਸ ਲਿਖਿਆ ਹੈ] ਦਲੇਰ ਖਾਂ ਫੌਜ ਸਣੇ ਉਤਰਿਆ ਹੋਇਆ ਸੀ ਓਸ ਦੇ ਸਿਪਾਹੀਆਂ ਨੇ ਇਹਨਾਂ ਨੂੰ ਘੇਰ ਲਿਆ ਸੀ। ਫੌਜਦਾਰ ਦੇ ਪੁਜਨ ਤੇ ਨਬੀ ਖ਼ਾਂ ਹੋਰਾਂ ਦਸਿਆ ਕਿ ਇਹ ਉੱਚ ਦੇ ਪੀਰ ਪੀਰੀ ਮੁਰੀਦ ਚੜੇ ਹੋਇ ਹਨ। ਪਰ ਫੌਜਦਾਰ ਦਾ ਸ਼ੱਕ ਨ ਗਿਆ ਤੇ ਉਸ ਨੇ ਗਵਾਹੀ ਮੰਗੀ, ਤਦ ਫੌਜ ਦੇ ਵਿਚੋਂ ਹੀ ਪੀਰ ਮੁਹੰਮਦ ਕਾਜ਼ੀ, ਸਲੋਹ ਵਾਲੇ ਨੇ ਕਿਹਾ ਕਿ ਮੈਂ ਜਾਣਦਾ ਹਾਂ, ਇਹ ਉਚ ਦੇ ਪੀਰ ਹਨ। ਮੱਨੂ ਮਾਜਰੀਏ ਹਸਨ ਅਲੀ ਤੇ [ਸਰੋਤ ਹੈ ਕਿ ਅਨਾਇਤ ਅਲੀ ਨੂਰ ਪੁਰੀਏ ਦੀ ਔਲਾਦ ਪਾਸ ਹੁਕਮਨਾਮਾ ਹੈ] ਨੂਰ ਪੁਰੀਏ ਅਨਾਇਤ ਅਲੀ ਸੱਯਦਾਂ ਨੇ ਭੀ ਇਹ ਗਵਾਹੀ ਦਿਤੀ; ਤਦ ਫੌਜਦਾਰ ਨੇ ਪੀਰ ਜੀ ਦੀ ਜ਼ਿਆਫ਼ਤ ਕੀਤੀ। ਗ਼ਨੀ ਖ਼ਾਂ ਹੋਰਾਂ ਨੇ ਸਤਿਗੁਰਾ ਬਾਬਤ ਤਾ ਇਉਂ ਕਹਿਕੇ ਟਾਲ ਦਿਤਾ ਕਿ ਪੀਰ ਜੀ ਦਾ ਦਾਇਮੀ ਰੋਜ਼ਾ ਹੈ ਸਿਰਫ ਇਕ ਜੌਂ ਦਾ ਦਾਣਾ ਅੱਠੀਂ ਪਹਿਰੀਂ ਖਾਂਦੇ ਹਨ। ਨਾਲ ਦੇ ਅਸੀਂ ਸਾਰੇ ਹੀ ਖਾ ਲਵਾਂਗੇ। ਸੋ ਖਾਣਾ ਤਿਆਰ ਹੋ ਗਿਆ, ਸਿੰਘਾ ਨੇ ਕਰਦ ਭੇਟ ਕਰਕੇ ਛਕ ਲਿਆ ਤੇ ਕੁਝ ਪੱਲੇ ਬੰਨ੍ਹ ਲਿਆਏ ਜੋ ਅਗੇ ਜਾ ਕੇ ਵੇਖਣ ਤੇ ਕੜਾਹ ਪ੍ਰਸ਼ਾਦ ਨਿਕਲਿਆ, ਆਦਿ:–

[ਬਾਕੀ ਦੇਖੋ ਸਫਾ ੬੪੩ ਦੇ ਹੇਠਾਂ]

ਗ਼ਨੀ ਖਾਂ ਤੇ ਨਬੀ ਖ਼ਾਂ ਵੀਰ ਦੋਵੇਂ ਧਰਮ ਸਿੰਘ ਤੇ ਮਾਨ ਸਿੰਘ ਭਾਇ ਨਿਕਲੇ
ਮੰਜਾ ਇਹਨਾਂ ਹੀ ਚੌਹਾਂ ਨੇ ਚੱਕ ਲਿਆ ਦਯਾ ਸਿੰਘ ਬਾਹੀ ਹੱਥ ਪਾਇ ਨਿਕਲੇ
ਦਿਨ ਦੀਹਵੇਂ ਬਾਜ਼ਾਰ ਦੇ ਵਿਚ ਦੀ ਹੋ ਰੂਪ ਉਚ ਦਾ ਪੀਰ, ਬਨਾਇ ਨਿਕਲੇ
ਆੜ ਰਖ ਦਰਯਾ ਕਰਤਾਰ ਸਿੰਘਾ ਵਲ਼ ਮਾਲਵੇ ਕਦਮ ਉਠਾਇ ਨਿਕਲੇ

ਸਤਿਗੁਰਾਂ ਨੇ ਮਾਛੀਵਾੜੇ ਤੋਂ ਹੇਹਰੀਂ ਪਹੁੰਚਾਨੇ

ਮਾਛੀਵਾੜਿਓਂ ਨਿਕਲ ਘੁੰਗਰਾਲੀ ਨੂੰ ਗਏ *ਨਥੂ ਮਿਸਤ੍ਰੀ ਮਿਲਯਾ ਆਇ ਭਾਈ
ਲਈ ਜਾਂਦਾ ਸਰਹੰਦ ਹਥਿਆਰ ਸੀ ਓਹ ਕੁਝ ਦੇਵੰਦਾ ਭੇਟਾ ਰਖਾਇ ਭਾਈ

•◆•◆•◆•◆•◆•◆•◆•◆•◆•◆•◆•◆•◆•◆•◆•◆•◆•◆•

ਔਂਲੇ ਵਾਲੀਆ ।

[ਸਫਾ ੬੪੨ ਦੇ ਫੁਟ ਨੋਟ ਦੀ ਬਾਕੀ]

**ਵਿਚਾਰ**—ਇਸ ਵੇਲੇ ਮਾਛੀਵਾੜੇ ਦੇ ਗਿਰਦੇ ਫ਼ੌਜ਼ ਦਾ ਘੇਰਾ ਨਹੀਂ ਸੀ । ਪਿੰਡੋਂ ਪੌਣੇ ਮੀਲ ਤੇ ਇਕ ਫ਼ੌਜਦਾਰ ਤੇ ਫ਼ੌਜ ਦਾ ਛੋਟਾ ਜਿਹਾ ਦਸਤਾ ਲੈਕੇ ਉਤਿਰਯਾ ਹੋਇਆ ਸੀ । ਉਸਨੇ ਪਿੰਡ ਦੀ ਤਲਾਸ਼ੀ ਲੈਣ ਦਾ ਕੋਈ ਉਪਰਾਲਾ ਨਹੀਂ ਸੀ ਕੀਤਾ । ਪਿੰਡ ਦੇ ਬਾਕੀ ਦੇ ਪਾਸ ਸਾਰੇ ਖਾਲੀ ਸਨ । ਗੁਰੂ ਜੀ ਓਥੋਂ ਕਿਸੇ ਹੋਰ ਪਾਸਯੋਂ (ਚਮਕੌਰ ਵਾਂਗੂ) ਨਿਕਲ ਜਾ ਸਕਦੇ ਸਨ । ਗਨੀ ਖਾਂ ਹੋਰੀ ਜੇ ਚਾਹੁੰਦੇ ਤਾਂ ਰਾਤੋ ਰਾਤ ਸਾਹਿਬਾਂ ਨੂੰ ਘੋੜੇ ਤੇ ਸਵਾਰ ਕਰ ਕੇ ਚਾਲ੍ਹੀ ਪੰਜਾਹ ਮੀਲਾਂ ਤੇ ਪੁਚਾ ਸਕਦੇ ਸਨ । ਫੇਰ ਉਚ ਦੇ ਪੀਰ ਦਾ ਸਾਂਗ ਬਨਾਣ ਦੀ ਖ਼ਾਸ ਤੌਰ ਤੇ ਕੀਹ ਲੋੜ ਪਈ । ਭਲਾ ਜੇ ਸਾਂਗ ਬਣਾਇਆ ਭੀ, ਤਦ ਫੇਰ ਨਿਕਲੇ ਭੀ ਦਿਣੇ ਤੇ ਗਏ ਭੀ ਸਿਧੇ ਫੌਜਦਾਰ ਦੇ ਕੈਂਪ ਨੂੰ । ਵਿਚਾਰ ਇਹ ਆਖਦੀ ਹੈ ਕਿ ਗੁਰੂ ਜੀ ਸੁਰਮਈ ਬਾਣਾ ਤਾਂ ਹਮੇਸ਼ ਪਹਿਰਦੇ ਹੀ ਸਨ । ਗੁਰਦੇਈ ਦੇ ਰੋਜ਼ੇ ਉਹਨਾਂ ਨੀਲੇ ਯਾ ਸੁਰਮਈ ਰੰਗ ਲਏ ਇਸ ਗਲ ਦਾ ਲਾਭ ਸੀ ਕਿ ਉਹ ਜਲਦੀ ਮੈਲੇ ਨਹੀਂ ਹੋਣਗੇ । ਗੁਰੂ ਜੀ ਦੇ ਪੱਟ ਜ਼ਖਮੀ ਸਨ । ਕਈ ਦਿਨਾਂ ਦੇ ਜੰਗਾਂ ਵਿਚ ਸਾਹਿਬਾਂ ਨੂੰ ਅਸ਼ਨਾਨ ਦਾ ਮੌਕਾ ਨਹੀਂ ਸੀ ਮਿਲਯਾ; ਜਿਸ ਕਰਕੇ ਕਛਹਿਰੇ ਦੇ ਨੇਂਘ ਤੇ ਪਹੁੰਚੇ ਮਾਸ ਵਿਚ ਖੁਭ ਗਏ ਸਨ, ਜੋ ਬੜੀ ਮੁਸ਼ਕਲ ਨਾਲ ਗੁਲਾਬੇ ਹੋਰਾਂ ਨੇ ਪਾਣੀ ਪਾ ਪਾ ਕੇ ਮਾਸ ਵਿਚੋਂ ਕਢੇ ਸਨ । (ਦੇਖੋ ਸੂਰਜ ਪ੍ਰ: ਰੁੱਤ ਛੇਵੀਂ ਅੰ ੪੫ ਛੰਦ ੧੩-੧੪) ਇਸ ਵਾਸਤੇ ਘੋੜੇ ਦੀ ਸਵਾਰੀ ਨਹੀਂ ਸੀ ਹੋ ਸਕਦੀ, ਜਿਸ ਵਾਸਤੇ ਮੰਜਾ ਲਿਆ । ਬਾਕੀ ਰਹੀ ਦਲੇਰ ਖਾਂ ਦੀ ਜ਼ਿਆਫਤ ਤੇ ਪਛਾਣ ਕਰਨੀ ਹੋ ਸਕਦਾ ਹੈ ਕਿ ਜਿਸ ਤਰਾਂ ਸੈਦੇ ਖਾਂ; ਮਿਰਜ਼ਾ ਸੈਦ ਬੇਗ ਆਦਿਕ ਮੁਸਲਮਾਨ ਫ਼ੌਜਦਾਰ ਸਾਹਿਬਾਂ ਦੇ ਸ਼ਰਧਾਲੂ ਸਨ, ਦਲੇਰ ਖਾਂ ਭੀ ਹੋਵੇ ਤੇ ਗੁਰੂ ਸਾਹਿਬ ਓਹ ਦੀ ਇਮਦਾਦ ਨਾਲ ਸੌਖੇ ਹੀ ਮਾਲਵੇ ਚਲੇ ਗਏ ਹੋਣ । ਇਹਨਾਂ ਔਕੜ ਦੇ ਸਮਯਾਂ ਵਿਚ ਜਿੰਨੀ ਮਦਦ ਮੁਸਲਮਾਨਾਂ ਵਲੋਂ ਹੋਈ ਸੀ ਉਹ ਪਿਛਲਿਆਂ ਪ੍ਰਸੰਗਾਂ ਵਿਚੋਂ ਜ਼ਾਹਿਰ ਹੈ । ਏਥੇ ਗ਼ਨੀ ਖ਼ਾਂ ਹੋਰਾਂ ਦੀ ਸੇਵਾ ਦਲੇਰ ਖ਼ਾਂ ਦੀ ਇਮਦਾਦ ਅਗੇ ਰਾਇ ਕੱਲੇ ਦਾ ਪਯਾਰ ਸਪਸ਼ਟ ਕਰਦਾ ਹੈ ਕਿ ਹਿੰਦੂਆਂ ਰਾਜਿਆਂ ਨਾਲੋਂ ਮੁਸਲਮਾਨ ਹਾਕਮ ਔਸਤ ਵਿਚ ਚੰਗੇ ਰਹੇ । ਜੇਕਰ ਗੁਰੂ ਜੀ ਨੂੰ ਕੋਈ ਖਤਰਾ ਹੁੰਦਾ ਤਾਂ ਓਹ ਦਿਨ ਦਿਹਾੜੇ ਮਾਛੀਵਾੜੇ ਤੋਂ ਕਦੇ ਨ ਨਿਕਲਦੇ ਤੇ ਸਿੱਧੇ ਦਲੇਰ ਖਾਂ ਦੇ ਡੇਰੇ ਨੂੰ ਪ ਜਾਂਦੇ, ਰਾਤ ਨੂੰ ਸਮਾਂ ਪਾ ਕਿਸੇ ਲਾਂਭ ਨੂੰ ਨਿਕਲ ਜਾਂਦੇ । ਇਤਿਹਾਸਕਾਰਾਂ ਨੇ ਨੀਲੇ ਕਪੜੇ ਨਹਿਰਨ ਅਤੇ ਮੰਜੇ ਤੇ ਸਵਾਰ ਹੋਣ ਤੋਂ ਇਹ ਸਾਰਾ ਪ੍ਰਸੰਗ ਘੜ ਲਿਆ ਜਾਪਦਾ ਹੈ ।

ਤੀਰ ਬਾਈ ਤੇ ਇਕ ਕਮਾਨ ਵਡੀ, ਦੋ ਤੇਗਾਂ ਤਮੰਚੇ ਰਚਾਇ ਭਾਈ
ਗੁਰਾਂ ਭਰ ਕੇ ਮੋਹਰਾਂ ਦੀ ਮੁਠ ਬਖਸ਼ੀ ਗਿਆ ਅਗੂਾਂ ਨੂੰ ਖੁਸ਼ੀ ਮਨਾਇ ਭਾਈ
ਏਸੇ ਤਰ੍ਹਾਂ ਜਾ ਪਾਸ ਕਨੇਚ ਪਹੁੰਚੇ ਫਤੇ ਚੌਧਰੀ ਤਈਂ ਬੁਲਾਇ ਭਾਈ
ਕਹਿਆ ਛੱਤਿਆ ਘੋੜੀ ਦੀ ਲੋੜ ਸਾਨੂੰ ਹੇਹਰਾਂ ਤਕ ਦਿਹ ਜਲਦ ਪੁਚਾਇ ਭਾਈ
ਸਮਾਂ ਵੇਖ ਕੇ ਸਿਖੀਉਂ ਗਿਰ ਗਿਆ ਕਹਿੰਦਾ ਦੇਵਾਂ ਮੈਂ ਹੁਣੇ ਲਿਆਇ ਭਾਈ
ਕੁਝ ਸੋਚ, ਭੈੜੀ ਇਕ ਟੈਰ ਜਹੀ ਕਾਠੀ ਪਾ ਖੜੀ ਕੀਤੀ ਜਾਇ ਭਾਈ
ਇਹ ਖੋਤੀ ਜੇਹੀ ਸਾਡੇ ਲਾਇਕ ਨਾਹੀਂ ਵਡੀ ਘੋੜੀ ਕਿਉਂ ਆਯੋ ਛੁਪਾਇ ਭਾਈ
ਉਹ ਤਾਂ ਗੁਰੂ ਜੀ ਖੜੀ ਜੁਵਾਈ ਮੇਰੇ ਕਰ ਗਿਆ ਉਹ ਜੱਟ ਵਲਾਇ ਭਾਈ
ਗੁਰਾਂ ਕਿਹਾ ਨ ਤੂੰ ਨ ਘੋੜੀ ਤੇਰੀ ਹੋਇਓਂ ਬਮੁਖ ਸਿਦਕ ਗੁਵਾਇ ਭਾਈ
ਇਹ ਆਖ ਕੇ ਗੁਰੂ ਤਾਂ ਚਲੇ ਗਏ ਮੰਜਾ ਓਸੇ ਤਰ੍ਹਾਂ ਚੁਕਵਾਇ ਭਾਈ
ਘਰ ਗਿਆ ਘੋੜੀ ਅੱਗੇ ਮਰੀ ਪਈ ਫੱਤਾ ਵੇਖ ਕੇ ਬਹੁਤ ਪਛਤਾਇ ਭਾਈ
ਜਿਸ ਸੱਪ ਨੇ ਡੰਗਿਆ, ਘੋੜੀ ਤਾਈਂ ਓਹੋ ਫਤੇ ਨੂੰ ਡੰਗ ਚਲਾਇ ਭਾਈ
ਆਲਮਗੀਰ ਤੇ ਜੋਧ ਮਹੋਈ ਹੁੰਦੇ ਹੇਹਰੀਂ ਪਹੁੰਚ ਗਏ ਪੰਧ ਮੁਕਾਇ ਭਾਈ
ਮਿਲਿਆ ਆਇ *ਮਹੰਤ ਕਰਤਾਰ ਸਿੰਘਾ ਡੇਰਾ ਅੰਦਰ ਦੇਇ ਕਰਵਾਇ ਭਾਈ

### ਗ਼ਨੀ ਖ਼ਾਂ ਨਬੀ ਖ਼ਾਂ ਹੋਰਾਂ ਨੂੰ ਵਿਦਾ ਕਰਨਾ

ਰਾਤ ਗੁਜ਼ਰ ਗਈ ਦਿਨ ਆਨ ਚੜ੍ਹਿਆ ਗ਼ਨੀ ਖ਼ਾਂ ਹੋਰਾਂ ਨੂੰ ਬੁਲਾਵੰਦੇ ਗੁਰ
ਕਹਿੰਦੇ ਬੜੀ ਤੁਸਾਂ ਸਾਡੀਸੇਵ ਕੀਤੀ ਨਜ਼ਰ ਮਿਹਰ ਦੀ ਓਹਨਾ ਤੇ ਪਾਵੰਦੇ ਗੁਰ
ਜੋੜੀ ਕੜਿਆਂ ਦੀ ਇਕ ਜੜਾਊ ਸੀ ਗੀ ਖੁਸ਼ੀ ਹੋਇਕੇ ਉਹ ਬਖ਼ਸ਼ਾਵੰਦੇ ਗੁਰ
ਇੱਕ ਹੁਕਮਨਾਮਾ ਸਾਰੇ ਪੰਥ ਵਲੇ ਲਿਖ ਉਹਨਾਂ ਦੇ ਹਥ ਫੜਾਵੰਦੇ ਗੁਰ
ਮੇਰਾ ਸਿਖ ਦੇਵੇ ਯਥਾ ਸ਼ਕਤ ਭੇਟਾ †ਕਰ ਪੰਥ ਦੇ ਸਿਰ ਠਹਿਰਾਵੰਦੇ ਗੁਰ
ਕਲਪ ਬ੍ਰਿਛ ਸਮਾਨ ਕਰਤਾਰ ਸਿੰਘਾ ਫਲ ਸੇਵਕਾਂ ਤਈਂ ਦਵਾਵੰਦੇ ਗੁਰ

### ਮਹੰਤ ਦੀ ਕਮਜ਼ੋਰੀ

ਡਰ ਗਿਆ ਮਹੰਤ ਕਮਜ਼ੋਰ ਦਿਲ ਦਾ ਕਹਿੰਦਾ ਇਥੋਂ ਕਿਤੇ ਚਲੇ ਜਾਉ ਗੁਰ ਜੀ
ਹਲਵਾਰਾ, ਤਲਵੰਡੀ, ਜਗਰਾਵਾਂ ਅੰਦਰ ਮੁਸਲਮਾਨ ਸਾਰੇ ਦਿਲ ਲਾਉ ਗੁਰ ਜੀ
ਡੇਰਾ ਦੇਣ ਉਜਾੜ ਫੜ ਮਾਰ ਮੈਨੂੰ ਏਥੋਂ ਚਲੇ ਜਾਵੋ ਕਿਸੇ ਦਾਉ ਗੁਰ ਜੀ
ਵੇਖ ਸਾਧ ਦੀ ਨੀਤ ਕਰਤਾਰ ਸਿੰਘਾ ਹੱਸ ਬੋਲਦੇ ਸਹਿਜ ਸੁਭਾਉ ਗੁਰ ਜੀ

*ਏਸ ਵੇਲੇ ਕ੍ਰਿਪਾਲ ਭੰਗਾਣੀ ਵਾਲਾ ਨਹੀਂ ਸੀ ਓਸਦਾ ਕੋਈ ਚੇਲਾ ਸੀ।     †ਭੇਟਾ।

ਸ੍ਰੀ ਦੁਸ਼ਤ ਦਮਨ ਜੀ

ਬੋਲੇ ਗੁਰੂ, ਤੂੰ ਸਾਧ ਕਮਜ਼ੋਰ ਦਿਲ ਦਾ ਲੈਕੇ ਤੁਰਕਾਂ ਦਾ ਨਾਮ ਡਰਾਵਨਾ ਏਂ
ਡੇਰਾ ਵਸਦਾ ਰਹੇਗਾ ਏਸੇ ਤਰ੍ਹਾਂ ਫਲ ਪਾਇਂ ਜਿਹੜੀ ਤੇਰੀ ਭਾਵਨਾ ਏਂ
ਵੈਰੀ ਮਾਰਦੇ ਰਹੇ ਅਸੀਂ ਉਮਰ ਸਾਰੀ ਹੁਣ ਡਰ ਨਹੀਂ ਮੂੰਹ ਛੁਪਾਵਨਾ ਏਂ
ਕੂਚ ਕਰ ਟੁਰ ਪਏ ਕਰਤਾਰ ਸਿੰਘਾ ਗਲ ਰਹਿਨੀ, ਸਮੇਂ ਬੀਤ ਜਾਵਨਾ ਏਂ

ਹੇਹਰਾਂ ਤੋਂ ਸਤਿਗੁਰਾਂ ਚਲੇ ਜਾਣਾ

ਮੰਜਾ ਹੇਹਰਾਂ ਤੋਂ ਲਿਆ ਚੁਕਾਇ ਓਵੇਂ ਜੰਗਲ ਦੇਸ਼ ਨੂੰ ਮੁਖ ਰਖਾਇਆ ਜੀ
ਤਿੰਨ ਆਦਮੀ ਉਚੇ ਤੇ ਇਕ ਨੀਵਾਂ ਮੰਜਾ ਡੋਲਦਾ, ਗੁਰਾਂ ਸੁਨਾਇਆ ਜੀ
ਮੈਂ ਨੀਵਾਂ ਤੇ ਇਹ ਨੇ ਤਿੰਨ ਉਚੇ ਇਕ ਜੱਟ ਨੇ ਬੋਲ ਜਤਾਇਆ ਜੀ
ਗੁਰਾਂ ਆਖਿਆ ਤੂੰ ਭੀ ਹੋ ਜਾਹ ਪੂਰਾ ਉਚਾ ਹੋ ਗਿਆ ਹੁਕਮ ਵਰਤਾਇਆ ਜੀ
ਇਕ ਰਾਹ ਜਾਂਦੀ ਜੱਟੀ ਨਾਮ ਭੱਟੀ ਮੋਢਾ ਆਨ ਪਾਵੇ ਹੇਠ ਡਾਇਆ ਜੀ
ਗੁਰਾਂ ਆਖਿਆ ਇਹਨੂੰ ਹਟਾਇ ਦੇਵੇ ਪੁਛੋ ਕੀਹ ਇਹਦੇ ਮਨ ਆਇਆ ਜੀ
ਦਯਾ ਸਿੰਘ ਪੁਛੇ ਕੀਹ ਤੂੰ ਚਾਹੁੰਦੀ ਹੈਂ ਪੁਤ ਵਿਆਹਿਆ ਜਾਇ ਅਲਾਇਆ ਜੀ
ਸੱਤ ਸੱਤ †ਵਿਆਹੁਣ ਕਰਤਾਰ ਸਿੰਘਾ ਬੇੜਾ ਝੱਟ ਓਹਦਾ ਬੰਨੇ ਲਾਇਆ ਜੀ

‡ਸੀਲੋਆਣੀ ਰਾਇ ਕੱਲੇ ਦਾ ਮਿਲਾਪ

ਏਸੇਤਰ੍ਹਾਂ ਸਤਿਗੁਰੂ ਜੀ ਚਲੇ ਜਾਂਦੇ ਮੰਜਾ ਚੌਂਹ ਜਣਿਆਂ ਮੋਢੀ ਚਾਇਆ ਹੋਇਆ
ਨੀਲੇ ਕਪੜੇ ਪਾਇ ਸਨ ਸਾਰਿਆਂ ਨੇ ਹੈਸੀ ਰੂਪ ਅਜੀਬ ਬਨਾਇਆ ਹੋਇਆ
ਲੋਕ ਸਿਰ ਝੁਕਾ ਕੇ ਲੰਘ ਜਾਂਦੇ ਸ਼ਾਹੀ ਪੀਰ ਕੋਈ ਸਮਝਦੇ ਆਇਆ ਹੋਇਆ
ਏਹਇਲਾਕਾ ਜਗਰਾਵਾਂ ਦੇ ਪ੍ਰਗਣੇ ਦਾ ਰਾਇ ਕੱਲੇ ਦਾ ਰਾਜ ਲਖਾਇਆ ਹੋਇਆ
ਤਿੰਨ ਚਾਰ ਸੌ ਨਾਲ ਅਸਵਾਰ ਓਹਦੇ ਸੀਲੋਆਣੀ ਡੇਰਾ ਓਸ ਲਾਇਆ ਹੋਇਆ
ਓਸੇ ਰਾਹ ਗੁਰ ਪਏ ਕਰਤਾਰ ਸਿੰਘਾ ਜਿਥੇ ਰਾਇ ਸੀ ਕੈਂਪ ਜਮਾਇਆ ਹੋਇਆ

---

*ਜਦ ਟੁਰਨ ਲਗੇ ਤਾਂ ਡੇਰੇ ਦੇ ਖ਼ਜ਼ਾਨਚੀ ਨੇ ਪੰਜ ਪੈਸੇ ਲਿਆ ਕੇ ਅਗੇ ਪੇਸ਼ ਕੀਤੇ। ਗੁਰਾਂ ਫ਼ਰਮਾਯਾ ਕਿ ਮੁਠੀ ਮੀਟੀ ਰੱਖ, ਖ਼ਜ਼ਾਨਾ ਬੰਦ ਰਹੇਗਾ ਤੇ ਏਸ ਡੇਰੇ ਦਾ ਦਸਵਾਂ ਮਹਤ ਖੋਲੇਗਾ।

0ਸੂਰਜ ਪ੍ਰਕਾਸ਼ ਅੰਦਰ ਲਿਖਿਆ ਹੈ ਕਿ ਓਸ ਜੱਟੀ ਦੇ ਪੁਤ ਨੇ ਤਿੰਨ, ਤੇ ਪੋਤਰੇ ਨੇ ਸੱਤ ਵਿਆਹ ਕੀਤੇ।

‡ਕੱਲ੍ਹਾ ਜ਼ਾਤ ਦਾ ਮੁਸਲਮਾਨ ਰਾਜਪੂਤ ਤੇ ਨਿਸਚੇ ਦਾ ਪੱਕਾ ਸਿਖ ਸੀ। ਤਿਹਾੜੇ ਤੇ ਤਲਵੰਡੀ ਵਾਲੇ ਮੁਸਲਮਾਨ ਰਾਜਪੂਤਾਂ ਨਾਲ ਗਊ ਬੱਧ ਤੋਂ ਕਈ ਵਾਰੀ ਇਸਦੀਆਂ ਲੜਾਈਆਂ ਹੋ ਚੁਕੀਆਂ ਸਨ ਮੁਢ ਤੋਂ ਹੀ ਇਹ ਗੁਰੂ ਘਰ ਦਾ ਸ਼ਰਧਾਲੂ ਸੀ।

ਤਥਾ

ਨੀਲੇ ਕੱਪੜੇ ਮੰਜੇ ਤੇ ਬੈਠੇ ਹੋਏ ਕੋਈ ਫ਼ਕੀਰ ਜਾਂਦਾ ਅਟਕਾਵੰਦਾ ਏ
ਬੜੇ ਪਿਆਰ ਪਰੇਮ ਦੇ ਨਾਲ ਆ ਕੇ ਰਾਇ ਕਦਮੀਂ ਸੀਸ ਝੁਕਾਵੰਦਾ ਏ
ਚੰਗੀ ਤਰ੍ਹਾਂ ਜਦ ਫੇਰ ਪਛਾਨ ਕੀਤੀ ਇਹ ਨੇ, ਸਤਿਗੁਰੂ ਜੀ, ਭੇਦ ਪਾਵੰਦਾ ਏ
ਇਥੇ ਉਤਰੋ ਦਿਹੋ ਦੀਦਾਰ ਮੈਨੂੰ ਬੜੀ ਸ਼ਰਧਾ ਨਾਲ ਸੁਨਾਵੰਦਾ ਏ
ਗੁਰਾਂ ਕਿਹਾ ਅੱਗੇ ਜਾ ਕੇ ਉਤਰਾਂ ਗੇ ਰਾਇ ਨਾਲ ਹੀ ਕਦਮ ਉਠਾਵੰਦਾ ਏ
ਗੱਲਾਂ ਸੁਣ ਕੇ ਸਾਰੀਆਂ ਜ਼ੰਗਾਂ ਦੀਆਂ ਡਾਢਾ ਰੋਇ ਕੇ ਦੁਖ ਮਨਾਵੰਦਾ ਏ
*ਗੱਲਾਂ ਕਰਦਿਆਂ ਹੀ ⁰ਲੰਮੇ ਪਿੰਡ ਪਹੁੰਚੇ ਏਥੇ ਉਤਰੋ, ਰਾਇ ਜਤਾਵੰਦਾ ਏ
ਡੇਰਾ ਓਥੇ ਹੋ ਗਿਆ ਕਰਤਾਰ ਸਿੰਘਾ ਰਾਇ ਪਿਛੋਂ ਵਹੀਰ ਬੁਲਾਵੰਦਾ ਏ

ਰਾਇ ਕੱਲੇ ਦੀ ਬੇਨਤੀ

ਡੇਰਾ ਹੋ ਗਿਆ ਰਾਇ ਮੁੜ ਕਹੇ ਬਿਨਤੀ ਖ਼ਿਦਮਤ ਹੋਇ ਕੋਈ ਮੈਨੂੰ ਬਤਾਉ ਛੇਤੀ
ਗੁਰਾਂ ਆਖਿਆ ਆਦਮੀ ਖਾਸ ਕੋਈ ਹੁਣੇ ਵੱਲ ਸਰਹੰਦ ਦੁੜਾਉ ਛੇਤੀ
ਛੋਟੇ ਸਾਹਿਬਜ਼ਾਦੇ ਮਾਤਾ ਗਈ ਵਿਛੜ ਪਹੁੰਚੇ ਹੋਣ ਓਥੇ ਪਤਾ ਲਾਉ ਛੇਤੀ
ਲੱਗੇ ਦੇਰ ਨ ਹੁਣ ਕਰਤਾਰ ਸਿੰਘਾ ਓਸ ਥਾਂ ਦੀ ਖ਼ਬਰ ਮੰਗਾਉ ਛੇਤੀ

ਰਾਇ ਨੇ ਮਾਹੀ ਗੁਜਰ ਨੂੰ ਭੇਜ ਕੇ ਪਤਾ ਮੰਗਾਣਾ

ਮਾਹੀ ਨਾਮ ਗੁਜਰ ਇਕ ਬਹੁਤ ਤਕੜਾ ਰਾਇ ਓਸ ਦੇ ਤਈਂ ਤਿਆਰ ਕੀਤਾ
ਓਹਨੂੰ ਆਖਿਆ ਜਾਹ ਸਰਹੰਦ ਨੂੰ ਤੂੰ ਸਾਰੀ ਗੱਲ ਦਾ ਓਹ ਵਾਕਿਫ ਕਾਰ ਕੀਤਾ
ਪੰਧ ਚਾਲੀਆਂ ਕੋਹਾਂ ਦਾ ਓਸ ਥਾਂ ਤੋਂ ਮਾਹੀ ਚਲਿਆ ਮਨ ਉਡਾਰ ਕੀਤਾ
ਇਧਰ ਟਹਿਲ ਸੇਵਾ ਵਿਚ ਰਾਇ ਲੱਗਾ ਸਚੇ ਸਿਦਕ ਦੇ ਨਾਲ ਪਿਆਰ ਕੀਤਾ
ਮਾਹੀ ਦੂਸਰੇ ਦਿਨ ਹੀ ਮੁੜ ਆਇਆ ਰੋਇ ਰੋਇ ਕਿਸਾ ਇਜ਼ਹਾਰ ਕੀਤਾ
ਛੋਟੇ ਸਾਹਿਬਜ਼ਾਦੇ ਵਡੀ ਮਾਈ ਤਾਈਂ ਸਿਖਾਂ ਸਰਸੇ ਤੋਂ ਜਦੋਂ ਪਾਰ ਕੀਤਾ
ਸਾਥੀ ਉਸ ਵੇਲੇ ਕੋਈ ਨਾਲ ਨਹੀਂ ਸੀ ਬਿਨਾਂ ਗੰਗੂ ਦੇ ਖਾਸ ਵਿਚਾਰ ਕੀਤਾ

*ਕਹਿੰਦੇ ਹਨ ਕਿ ਰਾਇ ਦੇ ਨਾਲ ਜਦ ਗੁਰੂ ਜੀ ਜਾ ਰਹੇ ਸਨ ਤਾਂ ਅਗੇ ਇਕ ਗੁਜਰ ਮਹੀਆਂ ਚਾਰ ਰਿਹਾ ਸੀ । ਉਸ ਨੂੰ ਸਤਿਗੁਰਾਂ ਨੇ ਕਿਹਾ ਕਿ ਸਾਨੂੰ ਦੁਧ ਪਿਲਾ ਤਾਂ ਗੁਜਰ ਬੋਲਿਆ ਕਿ ਸਾਹਿਬੋ ਸਾਰੀਆਂ ਮੱਝਾਂ ਸੂਣ ਵਾਲੀਆਂ ਹਨ । ਗੁਰਾਂ ਨੇ ਇਕ ਬੂਰੀ ਝੋਟੀ ਵਲ ਇਸ਼ਾਰਾ ਕਰਕੇ ਹੁਕਮ ਦਿਤਾ ਕਿ ਇਸਨੂੰ ਚੋ ਲੈ । ਥਾਪੀ ਮਾਰ ਕੇ ਗੁਜਰ ਥਲੇ ਬੈਠ ਗਿਆ; ਉਹ ਪਸਮ ਪਈ ਤੇ ਸਾਹਿਬਾਂ ਨੇ ਉਸ ਦਾ ਦੁਧ ਪੀਤਾ । ਸੁਣਿਆ ਹੈ ਕਿ ਜਿਸ ਲੋਟੇ ਵਿਚ ਦੁਧ ਚੋਇਆ ਉਹ ਛੇਕੋ ਛੇਕ ਸੀ ਪਰ ਭਰ ਜਾਂਦਾ ਸੀ ਤਾਂ ਫੇਰ ਉਹ ਚੋਂਦਾ ਨਹੀਂ ਸੀ ।

⁰ਲੱਮੇ ਜੱਟ ਪੁਰੇ ।

ਖੇੜੀ ਆਪਣੇ ਪਿੰਡ ਉਹ ਲੈ ਗਿਆ ਸੀ ਦਗ਼ਾ ਬਣ ਪਾਪੀ ਬੁਰਿਆਰ ਕੀਤਾ
ਖੱਚਰ ਨਾਲ ਲੱਦੀ ਜਿਹੜੀ ਧਨ ਵਾਲੀ ਉਹ ਚੁਰਾ ਲਈ ਪਾਪ ਗੁਵਾਰ ਕੀਤਾ
ਦਿਤੇ ਸਦ ਫੜਾ ਮੁਰੰਡੀਆਂ ਨੂੰ ਨੇਕੀ ਭੁਲ, ਗੁਨਾਹ ਬਿਸਆਰ ਕੀਤਾ
ਓਹਨਾਂ ਫੜ ਸਰਹੰਦ ਪੁਚਾ ਦਿਤੇ ਸੂਬੇ ਸ਼ੁਕਰ ਖ਼ੁਦਾ ਹਜ਼ਾਰ ਕੀਤਾ
ਵਿਚ ਬੁਰਜ *ਤਿੰਨੇ ਕੈਦ ਕਰ ਰਖੇ ਦੂਜੇ ਦਿਨ ਸੂਬੇ ਦਰਬਾਰ ਕੀਤਾ
ਦੋਹਾਂ ਬਚਿਆਂ ਤਾਈਂ ਬੁਲਾਇ ਕੇ ਜੀ ਮੁਸਲਮਾਨ ਹੋ ਜਾਹੋ ਇਹ ਜਾਹਰ ਕੀਤਾ
ਮਾਰ, ਬਹੁਤ ਡਰਾਇ, ਧਮਕਾਇ ਬਹੁਤੇ ਓਹਨਾਂ ਭਰੇ ਦਰਬਾਰ ਇਨਕਾਰ ਕੀਤਾ
ਲਾ ਕੇ ਫਤਵਾ ਕਤਲ ਦਾ ਹੁਕਮ ਦਿਤਾ ਕਿਸੇ ਤਰਸ ਨ ਹੌਸਲਾਧਾਰ ਕੀਤਾ
ਸਾਰੀ ਸਭਾ ਭੇੜੀ ਚੁਪ ਕਰ ਰਹੀ ਸੀ ਖਾਂ ਮਲੇਰੀਏ ਨੇ ਤਕਰਾਰ ਕੀਤਾ
ਪਾਸੋਂ †ਸ਼ੇਰ ਮੁਹੰਮਦ ਬੋਲ ਪਿਆ ਤੈਨੂੰ ਸੂਬਿਆ ਰੱਬ ਸਰਦਾਰ ਕੀਤਾ
ਛੋਟੇ ਬਚਿਆਂ ਤੇ ਏਡਾ ਜ਼ੁਲਮ ਕਰਨਾ ਕਿਥੇ ਸ਼ਰ੍ਹਾ, ਨੇ ਹੁਕਮ ਵਿਚਾਰ ਕੀਤਾ
ਵੈਰ ਬਾਪ ਦਾ ਬਾਪ ਤੇ ਕੱਢਣਾ ਸੀ ਕਿਉਂ ਨ ਵਧ ਕੇ ਹੱਥ ਤਲਵਾਰ ਕੀਤਾ
ਇਹਨਾਂ ਬਚਿਆਂ ਕੀਹਵਿਗਾੜਿਆ ਏ ਤੇ ਗੁਨਾਹ ਕਿਹੜਾ, ਦਸੋ ਭਾਰ ਕੀਤਾ
ਸੂਬਾ ਸੁਣ ਬਚੇ ਛਡ ਦੇਣ ਲਗਾ ਸੁਚਾ ਨੰਦ ਨੇ ਤਾਰੋਂ ਬੇ ਤਾਰ ਕੀਤਾ
ਓਹਦੇ ਲੱਗ ਆਖੇ ਕੀਤਾ ਕਹਿਰਮੁੜਕੇ ਤੇ ਗੁਨਾਹ ਵੱਡਾ ‡ਗੁਨਾਹਗਾਰ ਕੀਤਾ
ਉਹ ਮਲੇਰੀਏ ਹਾ ਦਾ ਮਾਰ ਨਾਹਰਾ ਚਲੇ ਗਏ ਹਿਰਦਾ ਦੁਖਿਆਰ ਕੀਤਾ

---

*ਸ; ਮੁ: ਲਤੀਫ ਲਿਖਦਾ ਹੈ ਕਿ ਦੀਵਾਨ ਕੁਲਜਸ ਨੇ ਮਾਤਾ ਤੇ ਸਾਹਿਬਜ਼ਾਦਿਆਂ ਨੂੰ ਸੂਬੇ ਦੇ ਪੇਸ਼ ਕੀਤੇ। ਇਸ ਦੀਵਾਨ ਦਾ ਸਤਿਗੁਰਾਂ ਨਾਲ ਕੋਈ ਆਪਣਾ ਜਾਤੀ ਵੈਰ ਸੀ। (ਸਫਾ੨੬੨) ਲੈਫਟੀਨੈਂਟ ਕਰਨਲ ਮੈਲਕਮ (ਕਰਤਾ ਸਕੈਚ ਆਫ਼ ਦੀ ਸਿਖਸ) ਸਿਖ ਇਤਿਹਾਸ ਤੋਂ ਉਕਾ ਹੀ ਅਣਜਾਣ ਜਾਪਦਾ ਹੈ ਇਸ ਨੇ ਸਿਖ ਇਤਹਾਸ ਨੂੰ ਬੜੀ ਬੁਰੀ ਰੰਗਣ ਦਿਤੀ। ਲਿਖਦਾ ਹੈ ਕਿ ਸਤਿਗੁਰਾਂ ਦੀ ਮਾਤਾ ਤੇ ਦੋਵੇਂ ਸਾਹਿਬਜ਼ਾਦੇ ਆਨੰਦ ਗੜ੍ਹ ਕਿਲੇ ਵਿਚੋਂ ਹੀ ਕੈਦੀਆਂ ਦੀ ਹੈਸੀਅਤ ਵਿਚ ਸਰਹੰਦ ਲਿਆਂਦੇ ਗਏ, ਜੋ ਬਿਲਕੁਲ ਕੋਰਾ ਝੂਠ ਹੈ (ਸਫਾ ੬੫)

†ਸ਼ੇਰ ਮੁਹੰਮਦ ਖ਼ਾਂ ਮਲੇਰੀਆ ਸੂਬੇ ਦਾ ਨਾਇਬ ਨਾਜ਼ਮ ਸੀ।

‡ਸ: ਮੁ: ਲਤੀਫ ਨੇ ਵਜ਼ੀਦ ਖ਼ਾਂ ਸੂਬੇ ਸਰਹੰਦ ਨੂੰ ਨਿਰਦੋਸ਼ ਸਾਬਤ ਕਰਨ ਵਾਸਤੇ ਆਪਣੀ ਪੁਸਤਕ ਦੇ ਸਫੇ ੨੬੫ ਤੇ ਬੜੀਆਂ ਏਧਰ ਓਧਰ ਦੀਆਂ ਮਾਰੀਆਂ ਹਨ। ਪਰ ਸੱਚ ਲੁਕਾਇਆਂ ਨਹੀਂ ਲੁਕਦਾ ਹੈ। ਸੱਯਦ ਜੀ ਨੂੰ ਆਪਣੀ ਹੀ ਕਲਮ ਨਾਲ ਮਜਬੂਰਨ ਲਿਖਣਾ ਹੀ ਪਿਆ ਹੈ ਕਿ ਸਾਹਿਬਜ਼ਾਦਿਆਂ ਨੂੰ ਕੁਲ ਜਸ ਦੀਵਾਨ ਨੇ "ਸੂਬੇ ਦੇ ਹੁਕਮ ਅਨੁਸਾਰ ਮਾਰ ਦਿਤਾ।"

*ਮਾਤਾ ਝੱਟ ਹੀ ਪ੍ਰਾਣ ਤਿਆਗ ਦਿੱਤੇ ਸਾਰੇ ਸ਼ਹਿਰ ਸੁਣ ਕੇ ਹਾਹਾਕਾਰ ਕੀਤਾ
ਸ਼ਾਹੂਕਾਰ ਕਹਿੰਦੇ ਟੋਡਰ ਮਲ ਕੋਈ ਓਸ ਬਚਿਆਂ ਦਾ ਸਸਕਾਰ ਕੀਤਾ
ਇਹੋ ਕੁਝ ਸੁਣਿਆਂ ਕਰਤਾਰ ਸਿੰਘਾ ਬੜਾ ਕਹਿਰ ਸੂਬੇ ਬਦਕਾਰ ਕੀਤਾ

ਵਾਕ ਕਵੀ

ਜਿਵੇਂ ਜਿਵੇਂ ਇਹ ਹੁਜਰ ਸੁਣਾਂਦਾ ਰਿਹਾ ਜਿਨੇ ਬੈਠੇ ਹੈਸਨ ਨਰ ਨਾਰ ਉਥੇ
ਭੁਬਾਂ ਮਾਰ ਕੇ ਰੋਂਵਦੇ ਰਹੇ ਸਾਰੇ ਕਰਣਾ ਰਸ, ਛਾਇਆ ਇਕੋ ਵਾਰ ਉਥੇ
ਬੂਟਾ ਕਾਹੀ ਦਾ ਖੋਂਦਦੇ ਰਹੇ ਸਤਿਗੁਰ ਉਤੇ ਮੰਜੇ ਦੇ ਬੈਠੇ ਦਾਤਾਰ ਉਥੇ
ਪਤਾ ਨਹੀਂ ਕੀਹ ਬੀਤਿਆ ਦਿਲ ਉਤੇ ਵਿਚੇ ਵਿਚ ਹੀ ਗਏ ਸਹਾਰ ਉਥੇ
ਜਦ ਮਾਹੀ ਸਾਰੀ ਗਲ ਖਤਮ ਕੀਤੀ ਬੂਟਾ ਸੁਟਿਆ ਜੜੋਂ ਉਖਾਰ ਉਥੇ
ਆਹ, ਤੁਰਕਾਂ ਦੀ ਜੜ੍ਹ ਕਰਤਾਰ ਸਿੰਘਾ ਪੁਟੀ ਗਈ ਇਉਂ ਕਿਹਾ, ਉਚਾਰ ਉਥੇ

ਸ਼ੇਰ ਮੁਹੰਮਦ ਹੋਰਾ ਮਲੇਰੀਏ ਤੇ ਖੁਸ਼ੀ ਅਤੇ ਸਰਹੰਦ ਨੂੰ ਸਰਾਪ ਦੇਣਾ

ਬਚੇ ਅਮਰ ਹੈਸਨ ਉਹ ਤਾਂ ਅਮਰ ਹੋ ਗਏ ਸੂਬਾ ਬਦਲਾ ਏਸਦਾ ਪਾਇਗਾ ਹੁਣ
ਮੇਰਾ ਪੰਥ ਜਦ ਆਣ ਜੁਵਾਨ ਹੋਵੇ ਤੁਰਕ ਰਾਜ ਦੀ ਜੜ੍ਹ ਪੁਟਾਇਗਾ ਹੁਣ
ਇਟ ਇਟ ਸਰਹੰਦ ਦੀ ਪੁਟ ਦੇਵੇ ਕਿਲੇ ਕੋਟਾਂ ਤੇ ਹਲ ਚਲਾਇਗਾ ਹੁਣ
ਫੜ ਸਣੇ ਪਰਿਵਾਰ ਵਜ਼ੀਦ ਖ਼ਾਂ ਨੂੰ ਸਾਰਾ ਨਾਮ ਨਿਸ਼ਾਨ ਗੁਵਾਇਗਾ ਹੁਣ
ਦਿਲੀ ਝੂਣ ਲਾਹੌਰ ਕੇ-ਤੌਰ ਕਟਕੇ ਏਸ ਦੇਸ ਵਿਚ ਦੂੰਦ ਉਠਾਇਗਾ ਹੁਣ
ਕੋਈ ਖ਼ਾਨ ਅਮੀਰ ਨ ਰਹੂ ਆਕੀ ਮੁਗਲ ਸ਼ਾਹੀ ਤਬਾਹੀ ਲਿਆਇਗਾ ਹੁਣ
ਮੁਸਲਮਾਨ ਨਗਾਰ ਬੰਦ ਰਹੇ ਨਾਹੀਂ ਪੰਥ ਦੇਸ ਦਾ ਰਾਜ ਕਮਾਇਗਾ ਹੁਣ
ਇਹ ਪਵਿਤ੍ਰ ਖ਼ੂਨ ਕਰਤਾਰ ਸਿੰਘਾ ਭਰਿਆ ਜ਼ੁਲਮ ਦਾ ਬੇੜਾ ਡੁਬਾਇਗਾ ਹੁਣ

ਤਥਾ

ਹਾਮੀ ਭਰੀ ਇਨਸਾਫ਼ ਮਲੇਰੀਏ ਨੇ ਕਾਇਮ ਸਦਾ ਲਈ ਖ਼ਾਨਦਾਨ ਰਹਿਸੀ
ਮੇਰੇ ਪੰਥ ਦਾ ਹੋਇਗਾ ਰਾਜ ਜਦੋਂ ਝੂਲਦਾ ਓਹਨਾਂ ਦਾ ਵਿਚ ਨਿਸ਼ਾਨ ਰਹਿਸੀ
ਦੇਸ਼ ਵਿਚ ਇਕ ਬਿਨਾਂ ਮਲੇਰੀਆਂ ਦੇ ਹੋਰ ਤੁਰਕ ਨ ਕੋਈ ਹੁਕਮਰਾਨ ਰਹਿਸੀ

*ਮਾਤਾ ਜੀ ਦੇ ਪ੍ਰਾਣ ਤਿਆਗਣ ਬਾਬਤ ਕਈ ਸਾਖੀਆਂ ਹਨ ਕੋਈ ਕਹਿੰਦਾ ਹੈ ਮਾਤਾ ਜੀ ਬੁਰਜ ਦੀ ਕੰਧ ਨਾਲ ਟੱਕਰ ਮਾਰ ਕੇ ਦੇਹ ਤਿਆਗ ਗਏ ਕੋਈ ਕਹਿੰਦਾ ਹੈ ਕਿ ਮਾਤਾ ਜੀ ਹੀਰਾ ਚੱਟ ਕੇ ਮਰ ਗਈ, ਕੋਈ ਬੁਰਜੋਂ ਡਿਗਕੇ ਅਗੋ ਵਾਹਿਗੁਰੂ ਜਾਣੇ, ਮਾਤਾ ਜੀ ਨੇ ਪਹਿਲੇ ਜਨਮ ਵਿਚ ਯੋਗ ਧਾਰਿਆ ਹੋਇਆ ਸੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਤਨੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਆਤਮ ਰੂਪ ਦੀ ਜਾਣੂ, ਹੋ ਸਕਦਾ ਹੈ ਦਸਮ ਦਵਾਰ ਫੋੜ ਕੇ ਮਾਤਾ ਜੀ ਸਰੀਰ ਤਿਆਗ ਗਏ ਹੋਣ।

ਇਹ ਨੇਕੀ ਦੀ ਯਾਦ ਕਰਤਾਰ ਸਿੰਘਾ ਚਿਰ ਤੱਕ ਅਟੱਲ ਜਹਾਨ ਰਹਿਸੀ

ਰਾਇ ਕੱਲ੍ਹੇ ਨੇ ਸਰਾਪ ਤੋਂ ਡਰ ਕੇ ਬੇਨਤੀ ਕਰਨੀ

ਤੁਰਕ ਰਾਜ ਦੀ ਜੜ੍ਹ ਹੋ ਨਸ਼ਟ ਜਾਵੇ ਇਹ ਸੁਣ ਕੇ ਕੰਬਿਆ ਰਾਇ ਕੱਲਾ
ਮੈਨੂੰ ਨਾਲ ਰਲਾਉ ਨ ਸਾਰਿਆਂ ਦੇ ਮੈਂ ਤਾਂ ਪਕੜਿਆ ਆਪ ਦਾ ਆਇ ਪੱਲਾ
ਗੁਰਾ ਆਖਯਾ ਹੋਣਾ ਸੋ ਗਿਆ ਏ ਸ਼ੌਹ ਵਗਦੇ ਕੋਈ ਨਾ ਲਾਇ ਠੱਲਾ
ਪੈਰੀਂ ਡਿੱਗ ਕਹਿੰਦਾ ਕਰਤਾਰ ਸਿੰਘਾ ਮੈਨੂੰ ਰੱਖ ਲੌ, ਵਾਸਤਾ ਪਾਇ ਅੱਲਾ

ਰਾਇ ਕੱਲ੍ਹੇ ਦਾ ਪ੍ਰੇਮ ਵੇਖ ਕੇ ਸਾਹਿਬਾਂ ਨੇ ਵਰ ਦੇਣਾ

ਗੁਰਾਂ ਆਖਯਾ ਰਾਇ ਜੀ ਜ਼ੋਰਾਂਵਰੀ ਜੜ੍ਹ ਰੱਖ ਲਈ ਤੁਸਾਂ, ਨ ਜਾਇਗੀ ਇਹ
ਦਿੱਤੀ ਕੱਢ ਸਰ੍ਹਾਣਯੋਂ *ਤੇਗ ਸੋਹਣੀ ਤੁਹਾਡੀ ਜੜ੍ਹ ਦੇ ਤੱਈਂ ਬਚਾਇਗੀ ਇਹ
ਇਹਨੂੰ ਰੱਖਯੋ ਅਦਬ ਦੇ ਨਾਲ ਸਦਾ ਦੇਖੀ ਦੁਸ਼ਮਨਾਂ ਤੱਈ ਖਪਾਇਗੀ ਇਹ
ਜੇ ਬੇਅਦਬੀ ਕਰੋ ਕਰਤਾਰ ਸਿੰਘਾ ਜੜ੍ਹਾ ਮੁਢ ਤੋਂ †ਪੁਟ ਗੁਵਾਇਗੀ ਇਹ

ਸਤਿਗੁਰਾਂ ਨੇ ਰਾਇ ਤੋਂ ਵਿਦਾ ਹੋ ਕੇ ਦੀਨੇ ਵਲ ਚਾਲੇ ਪਾਣੇ

ਦੂਜੇ ਦਿਨ ਹੀ ਰਾਇ ਤੋਂ ਵਿਦਾ ਹੋ ਕੇ ਸਤਿਗੁਰੂ ਜੀ ਅਗ੍ਹਾ ਨੂੰ ਧਾਇ ਚੱਲੇ
ਦੱਖਣ ਵਲ ਰਖੀ ਰੁਖ []ਚਲੇ ਜਾ ਰਹੇ ਸੈ ਜੀਆਂ ਦੇ ਤਈਂ ਤਰਾਇ ਚੱਲੇ
ਹੁਣ ਜ਼ਾਹਿਰ ਹੋਗਏ ਗੁਰੂ ਜਾ ਰਹਿ ਨੇ ਕਈ ਸਿੱਖ ਸੇਵਕ ਨਾਲ ਭ ਇ ਚੱਲੇ
ਰੌਣਕ ਹੋ ਗਈ ਨਾਲ ,ਕਰਤਾਰ ਸਿੰਘਾ ਚੋਜੀ ਗੁਰੂ ਜੀ ਚੋਜ ਦਿਖਾਇ ਚੱਲੇ

---

*ਇਹਨਾਂ ਦ੍ਰਿਸ਼ਟਾਂਤਾਂ ਦੇ ਹੁੰਦਿਆਂ ਇਹ ਕਹਿਨਾ ਕਿ ਗੁਰਾਂ ਦੀ ਬਖਸ਼ੀ ਕ੍ਰਿਪਾਨ ਸਿੰਘਾਂ ਨੇ ਬੰਦੇ ਬਹਾਦਰ ਦੇ ਗਲੋਂ ਇਹ ਕਹਿਕੇ ਲਾਹ ਲਈ ਸੀ ਕਿ ਉਸਨੇ ਅੰਮ੍ਰਿਤ ਨਹੀ ਸੀ ਛਕਿਆ ਹੋਇਆ ਤੇ ਉਹ ਅਧਿਕਾਰੀ ਨਹੀਂ ਸੀ( ਬਿਲਕੁਲ ਨਿਰਮੂਲ ਹੈ, ਤੇ ਬੰਦੇ ਨੂੰ ਗਿਰਾਣ ਵਾਸਤੇ ਇਹ ਗੱਲਾਂ ਲਿਖੀਆਂ ਗਈਆਂ ਸਨ । ਨਹੀਂ ਤੇ ਦਸੋ ਕਿ ਰਾਇ ਕਲੇ ਨੇ ਇਸ ਵੇਲੇ ਕਿਹੜਾ ਅੰਮ੍ਰਿਤ ਛਕਿਆ ਸੀ ਤੇ ਉਸਨੇ ਕਿਹੜੇ ਅਧਿਕਾਰ ਅਨੁਸਾਰ ਸ੍ਰੀ ਸਾਹਿਬ ਲਈ । ਇਹ ਸਾਹਿਬਾਂ ਦੀ ਮੌਜ ਸੀ ।

†ਸਤਿਗੁਰਾਂ ਦੇ ਬਚਨ ਅਟੱਲ ਹਨ । ਬੰਦੇ ਬਹਾਦਰ ਤੇ ਮਿਸਲਾਂ ਦੇ ਵੇਲੇ ਰਾਇ ਕਲੇ ਦਾ ਰਾਜ ਬਚਿਆ ਰਿਹਾ ਪਰ ਰਾਇ ਦੇ ਪੋਤਰੇ ਰਾਇ ਅਲੱਯਾਸ ਨੇ ਉਹੋ ਤੇਗ ਕਾਜ਼ੀਆਂ ਦੇ ਆਖੇ ਲਗ ਕੇ ਇਕ ਮਾਮੂਲੀ ਤਲਵਾਰ ਸਮਝਕੇ ਆਪਣੇ ਗਾਤਰੇ ਪਾ ਲਈ । ਇਕ ਦਿਨ ਸ਼ਿਕਾਰ ਨੂੰ ਗਿਆ ਤੇ ਹਰਨ ਉਤੇ ਵਾਰ ਕਰਨ ਲਗਿਆ ਘੋੜੇ ਦੀ ਕੁਝ ਮੋਸ ਵੱਜਣ ਕਰਕੇ ਤਲਵਾਰ ਅਲਯਾਸ ਦਾ ਗਿਟਾ ਛਾਂਗ ਗਈ ਤੇ ਉਹ ਘੋੜਿਯੋਂ ਡਿੱਗ ਕੇ ਮਰ ਗਿਆ । ਉਸਦਾ ਇਲਾਕਾ ਭੀ ਮਹਾਂਵੇ ਰਣਜੀਤ ਸਿੰਘ ਨੇ ਆਪਣੇ ਰਾਜ ਨਾਲ ਮਿਲਾ ਲਿਆ । ਤਦ ਗੁਰਾਂ ਦੇ ਵਾਕ ਪੂਰੇ ਹੋ ਗਏ । ਪੂਰੇ ਹਾਲ ਪੜ੍ਹਨ ਲਈ ਦੇਖੋ ਦਾਸ ਦਾ ਬਨਾਯਾ ਗਰੰਥ (ਸਰਕਾਰ ਖਾਲਸਾ) ਦੂਜੀ ਵਾਰ ਛਪ ਕੇ ਤਿਆਰ ਹੋ ਚੁਕਾ ਹੈ।

[] ਲਮੇ ਜਟ ਪੁਰੇ ਤੋਂ ਚੱਕਰ ਪਿੰਡ ਤਖਤੂ ਪੁਰੇ ਮਧਾਯ ਪਿੰਡ ਥੀਂ ਹੁੰਦੇ ਹੋਇ ਦੀਨੇ ਪਹੁੰਚੇ।

ਦੀਨੇ ਪਿੰਡ ਵਾਲੇ ਚੌਧਰੀਆਂ ਨੂੰ ਖਬਰ ਹੋਣੀ

ਰਾਇ ਜੋਧ ਦੇ ਪੁਤਾਂ ਨੇ ਕਾਂਗੜੋਂ ਆ ਦੀਨਾ ਪਿੰਡ ਇਹ ਨਵਾਂ ਵਸਾਇਆ ਸੀ
ਓਥੇ ਰਹਿਨ ਲਖਮੀਰ ਸ਼ਮੀਰ ਹੋਰੀ ਪੋਤੇ ਜੋਧ ਦੇ ਖਾਸ ਲਖ਼ਾਇਆ ਸੀ
ਏਧਰ ਆ ਰਹਿ ਗੁਰੂ ਗੋਬਿੰਦ ਸਿੰਘ ਜੀ ਕਿਸੇ ਓਹਨਾਂ ਨੂੰ ਜਾਇ ਸੁਨਾਇਆ ਸੀ
ਪਿੰਡੋਂ ਦੂਰ ਅਗੋਂ ਵਾਲੀ ਆਇ ਸਾਰੇ ਭੇਟਾ ਰਖ ਅਗੇ ਦਰਸ ਪਾਇਆ ਸੀ
ਇਥੇ ਉਤਰੋ ਗੁਰੂ ਜੀ ਭਾਗ ਲਾਵੋ ਜੱਟਾਂ ਬੜਾ ਪਰੇਮ ਜਤਾਇਆ ਸੀ
ਬੇਪ੍ਰਵਾਹ ਸਤਿਗੁਰੂ ਕਰਤਾਰ ਸਿੰਘਾ ਹਾਲ ਆਪਨਾ ਜ਼ਾਹਿਰ ਕਰਵਾਇਆ ਸੀ

ਸ੍ਰੀ ਕਲਗੀਧਰ ਜੀ

ਸੁਣੋ ਚੌਧਰੀ, ਇਥੇ ਰਹਿ ਪੈਣ ਅੰਦਰ ਨਹੀਂ ਸਾਡੇ ਤਾਈਂ ਇਨਕਾਰ ਕੋਈ
ਸਾਡੇ ਨਾਲ ਵਿਗਾੜ ਹੈ ਬਾਦਸ਼ਾਹ ਦਾ ਮਤਾਂ ਆਣ ਪਵੇ ਸਿਰ ਭਾਰ ਕੋਈ
ਖਬਰ ਹਾਕਮਾਂ ਨੂੰ ਅਕਸਰ ਹੋ ਜਾਣੀ ਫੌਜ ਚਾੜ੍ਹ ਦੇਇ ਫੇਰ ਸਰਕਾਰ ਕੋਈ
ਤੁਹਾਨੂੰ ਬਣੇਂ ਲਾਚਾਰੀ ਕਰਤਾਰ ਸਿੰਘਾ ਫੇਰ ਹੋਇ ਨ ਆ ਮੱਦਦਗਾਰ ਕੋਈ

ਚੌਧਰੀ ਲਖ਼ਮੀਰ ਸ਼ਮੀਰ

ਸਾਨੂੰ ਮੱਦਦ ਆਪ ਦੇ ਕਰਮ ਦੀ ਏ ਹੋਰ ਮੱਦਦਾਂ ਦੀ ਹੁਣ ਚਾਹਿ ਕੋਈ ਨ
ਸਾਡੇ ਭਾਗ ਵਡੇ ਆਪ ਚਲ ਆਏ ਸਾਨੂੰ ਕਿਸੇ ਦਾ ਖੌਫ ਡਰਾਇ ਕੋਈ ਨ
ਪਿਉ ਦਾਦੇ ਤੋਂ ਆਪਦੇ ਸਿਖ ਹਾਂ ਜੀ ਡਰ ਲਾਲਚ, ਨਿਹਚਾ ਛੁਡਾਇ ਕੋਈ ਨ
ਭਾਵੇਂ ਬਾਦਸ਼ਾਹ ਸਾਡੇ ਤੇ ਚੜ੍ਹ ਆਵੇ ਲੜ ਮਰਾਂ ਗੇ ਸਾਨੂੰ ਪਰਵਾਹਿ ਕੋਈ ਨ
*ਜੋਧਰਾਇ ਦੇ ਪੋਤਰੇ ਅਸੀਂ ਗੁਰ ਜੀ ਬਿਨਾਂ ਆਪ ਦੀ ਮਿਹਰ ਦੇ ਬਾਇ ਕੋਈ ਨ
ਕਰੋ ਘਰ ਪਵਿਤ੍ਰ ਕਰਤਾਰ ਸਿੰਘਾ ਸਾਡੇ ਹੁੰਦਿਆਂ ਆ ਹਥ ਪਾਇ ਕੋਈ ਨ

ਸ੍ਰੀ ਕਲਗੀਧਰ ਜੀ ਨੇ ਦੀਨੇ ਪਿੰਡ ਡੇਰਾ ਲਾ ਦੇਣਾ

ਸ੍ਰੀ ਗੁਰੂ ਜੀ ਨੂੰ ਅਗੇ ਕੀਹ ਸੀ ਚੰਗੀ ਤਰ੍ਹਾਂ ਸਿਖ ਠੋਕ ਵਜਾਇ ਲਏ
ਨਾਲ ਓਹਨਾਂ ਦੇ ਚਲੇ ਗਏ ਪਿੰਡ ਅੰਦਰ ਕਚੇ ਥਾਂ ਸਨ ਦੇਖ ਦਿਖਾਇ ਲਏ
ਚੰਗਾ ਲਗਾ ਚੁਬਾਰਾ ਸੀ ੧ਦੇਸੂ ਵਾਲਾ ਡੇਰੇ ਓਸ ਦੇ ਵਿਚ ਲਗਾਇ ਲਏ
ਬੈਠ ਲਾਹਿ ਥਕੇਵੇਂ ਕਰਤਾਰ ਸਿੰਘਾ ਕਈ ਸਾਹਿਤ੍ਰਾਂ ਰਚਨ ਰਚਾਇ ਲਏ

ਸੰਗਤਾਂ ਦੀ ਆਵਾ ਜਾਈ

ਦੀਨੇ ਪਿੰਡ ਦੇ ਲੋਕ ਤੇ ਚੌਧਰੀ ਰਲ ਸਤਿਗੁਰਾਂ ਦੀ ਸੇਵਾ ਕਮਾਵੰਦੇ ਨੇ

---

*ਇਹ ਓਸ ਰਾਇ ਜੋਧ ਦੇ ਪੋਤਰੇ ਸਨ ਜਿਸ ਨੇ ਨਿਥਾਣੇ ਦੇ ਜੰਗ ਵੇਲੇ ਬੜੀ ਬਹਾਦਰੀ ਨਾਲ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਕੀਤੀ ਸੀ।

੧ਦੇਸੂ ਤਰਖਾਣ ਸੀ।

ਸੁਣ ਸੁਣ ਕੇ ਜੰਗਾਂ ਦੇ ਹਾਲ ਸਾਰੇ ਪਛਤਾਵੰਦੇ ਰੋਹ ਵਧਾਵੰਦੇ ਨੇ
ਦੀਨੇ ਦਸਵਾਂ ਸਤਿਗੁਰੂ ਆਯਾ ਹੋਇਆ ਸਿੱਖ ਦੂਰ ਨੇੜੇ ਸੁਣ ਪਾਵੰਦੇ ਨੇ
ਜੰਗਲ ਦੇਸ ਸਾਰੇ ਵਿਚ ਖ਼ਬਰ ਹੋਈ ਸਿੱਖ ਸਣੇ ਪਰਿਵਾਰਾਂ ਦੇ ਧਾਵੰਦੇ ਨੇ
ਦੁਧ ਘਿਉ ਮਿੱਠਾ ਹਥਿਆਰ ਘੋੜੇ ਯਥਾ ਸ਼ਕਤ ਲੈ ਲੈ ਸਾਰੇ ਆਵੰਦੇ ਨੇ
ਆਵਾ ਜਾਈ ਦਿਨੋ ਦਿਨ ਵਧ ਗਈ ਲੰਗਰ ਚਲ ਪਏ, ਲੋਕੀ ਖਾਵੰਦੇ ਨੇ
ਨਕਦੀ ਕਪੜਾ ਤੇ ਰਸਦਾਂ ਆਮ ਆਵਨ ਥੁੜ ਕੋਈ ਨ ਸਿਖ ਰਖਾਵੰਦੇ ਨੇ
ਲਗਣ ਲਗ ਪਏ ਰੋਜ਼ ਦੀਵਾਨ ਓਵੇਂ ਭੇਦ ਹੌਲੀ ਹੌਲੀ ਖ਼ੁਲ੍ਹ ਜਾਵੰਦੇ ਨੇ
ਸਾਹਿਬਜ਼ਾਦੇ ਸ਼ਹੀਦ ਹੋ ਗਏ ਚਾਰੇ ਸੁਣ ਰੋਵੰਦੇ ਸਿਖ ਪਛਤਾਵੰਦੇ ਨੇ
ਗਲਾਂ ਰੋਜ਼ ਦੀਵਾਨ ਦੇ ਵਿਚ ਚਲਣ ਮਾਈ ਭਾਈ ਸੁਣ ਸ਼ੋਕ ਮਨਾਵੰਦੇ ਨੇ
ਭਾਣਾ ਇਸੇ ਤਰ੍ਹਾਂ ਕਰਤਾਰ ਦਾ ਸੀ ਕਰੋ ਸ਼ੋਕ ਨ, ਗੁਰ ਸਮਝਾਵੰਦੇ ਨੇ
ਗੁਰੂ ਸਦਾ ਪ੍ਰਸੰਨ ਕਰਤਾਰ ਸਿੰਘਾ ਹਰਖ ਸੋਗ ਨ ਮਨ ਤੇ ਲਿਆਵੰਦੇ ਨੇ

ਤਥਾ

ਦਿਨਾਂ ਵਿਚ ਡੇਰਾ ਫੇਰ ਬਣ ਗਿਆ ਕਠੇ ਹੋਣ ਬੇਅੰਤ ਸਮਾਨ ਲਗੇ
ਸ਼ਸਤ੍ਰ ਬਸਤ੍ਰ ਕੀਮਤੀ ਲਿਆ ਘੋੜੇ ਰੋਜ਼ ਰੋਜ਼ ਹੀ ਸਿਖ ਚੜ੍ਹਾਨ ਲਗੇ
ਸੂਰ ਬੀਰ ਬਹਾਦਰ ਰਾਠ ਯੋਧੇ ਆਨ ਆਨ ਕੇ ਸਰਣ ਤਕਾਨ ਲਗੇ
ਦੇਇ ਕੇ ਆਦਰ ਮਾਨ ਕਰਤਾਰ ਸਿੰਘਾ ਸਤਿਗੁਰ ਜੀ ਪਾਸ ਰਖਾਨ ਲਗੇ

ਭਾਈ ਰੂਪੇ ਦੀ ਔਲਾਦ

ਸ੍ਰੀ ਹਰਿਗੋਬਿੰਦ ਦਾ ਸਿਖ *ਰੂਪਾ ਬੇਟੇ ਓਸ ਦੇ ਚਲ ਕੇ ਆਇ ਦੋਵੇਂ
ਪਰਮ ਧਰਮਸਿੰਘ ਦੋਹਾਂ ਦੇ ਨਾਮ ਹੈਸਨ ਰੂਪੇ ਆਣੇ ਤੋਂ ਸੰਗਤਾਂ ਲਿਆਇ ਦੋਵੇਂ
ਇਕ ਘੋੜਾ ਪਦਾਰਥ ਹੋਰ ਕਈ ਬੈਠੇ ¿ਭੇਟ ਧਰ ਸੀਸ ਝੁਕਾਇ ਦੋਵੇਂ
ਬੀਤੀ ਹਾਲਤ ਸਾਰੀ ਹੀ ਯਾਦ ਕਰਕੇ ਭੁਬਾਂ ਮਾਰ ਰੋਇ, ਨੀਰ ਵਗਾਇ ਦੋਵੇਂ
ਸ਼ਾਹੀ ਗਈ ਉਹ ਕਿਥੇ ਆਨੰਦ ਪੁਰ ਦੀ ਕਿਥੇ ਜੋੜੀਆਂ ਆਇ ਗੁਵਾਇ ਦੋਵੇਂ
ਸਤਿਗੁਰੋ ਕੀਹ ਭਾਣਾ ਵਰਤਾਇਆ ਜੇ ਰੁਨੇ ਸਾਥੀਆਂ ਤਈਂ ਰੁਵਾਇ ਦੋਵੇਂ
ਗੁਰੂ ਧੀਰਜ ਵਿਚ ਅਡੋਲ ਰਹੇ ਦੇਇ ਕੇ ਆਦਰ ਪਾਸ ਬੈਠਾਇ ਦੋਵੇਂ

*ਭਾਈ ਰੂਪੇ ਦਾ ਸਾਰਾ ਪ੍ਰਸੰਗ ਦੇਖਣ ਵਾਸਤੇ ਦੇਖੋ ਦਾਸਦੀ ਰਚਿਤ ਪੁਸਤਕ ਸ੍ਰੀ ਖੜਗੇਸ਼ ਪ੍ਰਕਾਸ਼ ਜਿਸ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੰਪੂਰਨ ਹਾਲ ਬੜੀ ਖੋਜ ਤੇ ਸੁੰਦਰ ਕਵਿਤਾ ਵਿਚ ਦਰਜ ਹਨ।

¿ਏਥੇ ਹੀ ਭਾਈ ਰੂਪੇ ਦੇ ਪਰਮਾ ਸਿੰਘ ਧਰਮ ਸਿੰਘ ਹੋਰਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਖਸ਼ੇ ਸ਼ਸਤ੍ਰ ਭੇਟ ਕੀਤੇ ਸਨ ।

ਕੀਹ ਮੋਹ ਪਦਾਰਥਾਂ ਝੂਠਿਆਂ ਦਾ ਦੇਇ ਕੇ ਪਯਾਰ ਗਯਾਨ *ਸਮਝਾਇ ਦੋਵੇਂ
ਇਨੇ ਚਿਰ ਨੂੰ ਚੱਲ ਕੇ ਦਰਸ਼ਨਾਂ ਨੂੰ ਦਯਾਲ ਦਾਸ †ਗੁਦੜ ਰਲ ਆਇ ਦੋਵੇਂ
ਨਾਲ ਓਹਨਾਂ ਦੇ ਇਕ ਤਰਖਾਨ ਆਇਆ ਲਏ ਵਿਚ ਚੁਬਾਰੇ ਬੁਲਾਇ ਦੋਵੇਂ
ਰੱਖੀ ਚਿਟੀ ਪੁਸ਼ਾਕ ਉਸ ਗੁਰਾਂ ਅੱਗੇ ਇਹ ਪਹਿਨ ਲਵੋ ਘਿਘਆਇ ਦੋਵੇਂ
ਨੀਲੀ ਲਾਹੁ ਪੁਸਾਕ ਕਰਤਾਰ ਸਿੰਘਾ ਹਥ ਜੋੜਦੇ, ਪਰੇਮ ਜਤਾਇ ਦੋਵੇਂ

ਓਹ ਪੁਸ਼ਾਕ ਚੌਧਰੀ ਸ਼ਮੀਰ ਨੂੰ ਬਖਸ਼ ਕੇ ਵਰ ਦੇਣਾ

ਸਮਾ ਨੀਲੀ ਦੇ ਲਾਹੁਣ ਦਾ ਆ ਜਾਇਗਾ ਸ਼ਮੀਰੇ ਦੇ ਤਈਂ ਬੁਲਾਇ ਛੇਤੀ
ਕਹਿੰਦੇ ਚੌਧਰੀ ਇਹ ਪੌਸ਼ਾਕ ਪਾ ਲੈ ਘੋੜਾ ਮੱਲ ਗੁਜ਼ਾਰ ਫਿਰਾਇ ਛੇਤੀ
ਘੋੜਾ ਅੱਜ ਜਿਥੋਂ ਤੋੜੀ ਫੇਰ ਲਵੇਂ ਸਾਡੇ ਵਾਕ ਤੇ ਸਿਦਕ ਰਖਾਇ ਛੇਤੀ
ਗੁਰੂ ਨਾਨਕ ਘਰੋਂ ਕਰਤਾਰ ਸਿੰਘਾ ਰਾਜ ਓਤਨਾ ਦੇਈਏ, ਦਵਾਇ ਛੇਤੀ

ਖੋਟੀ ਸੰਗਤ ਦਾ ਫਲ

ਘਹ ਰੰਨ ਦੇ ਨਾਲ ਜਾਂ ਗੱਲ ਕੀਤੀ ਵਗੀ ਡਾਢੀ ਕੁਸੰਗ ਦੀ ਮਾਰ ਆ ਕੇ
ਮਾਮਾ ਲੱਖੂ ਸੁਲਤਾਨੀਆਂ ਬੜਾ ਭੈੜਾ ਦੇਵੇ ਬਣੀ ਬਣਾਈ ਵਿਗਾੜ ਆ ਕੇ
ਕਹਿੰਦਾ ਕਿਉਂ ਤੁਹਾਡੀ ਗਈ ਮੱਤ ਮਾਰੀ ਕਰ ਬੈਠੇ ਕਿੱਡਾ ਇਤਬਾਰ ਆ ਕੇ
ਆਪ ਉਜੜਿਆ ਘਰ ਨ ਘਾਟ ਕੋਈ ਛਪਿਆ ਵੈਰੀਆਂ ਤੋਂ ਤੁਹਾਡੇ ਬਾਰ ਆ ਕੇ
ਤੁਹਾਨੂੰ ਉਹ ਕਿਥੋਂ ਰਾਜ ਲੈ ਦਿਹ ਗਾ ਯਾਰੋ, ਕਰੋ ਕੁਝ ਦਿਲੋਂ ਵਿਚਾਰ ਆ ਕੇ
ਟੋਰੋ ਇਥੋਂ ਅਗਾਂਹ ਕਰਤਾਰ ਸਿੰਘਾ ਡਨੇ ਮਤਾਂ ਸਰਹੰਦ ਸਰਕਾਰ ਆ ਕੇ

ਸ਼ਮੀਰ ਨੇ ਪਿੰਡ ਦੁਆਲੇ ਘੋੜਾ ਫੇਰਨਾ

ਇਧਰ ਰੰਗ ਕੁਸੰਗ ਦਾ ਲਗ ਗਿਆ ਓਧਰ ਗੁਰਾਂ ਤੇ ਭੀ ਇਤਬਾਰ ਸੀ ਜੀ
ਘੋੜੇ ਉਤੇ ਅਸਵਾਰ ਸ਼ਮੀਰ ਹੋ ਕੇ ਆਯਾ ਪਿੰਡ ਗਿਰਦੇ ਫੇਰਾ ਮਾਰ ਸੀ ਜੀ
ਆ ਕੇ ਆਖਦਾ ਮੈਂ ਘੋੜਾ ਫੇਰ ਲਿਆ ਜਾਣੀ ਜਾਣ ਸਤਿਗੁਰੂ ਦਾਤਾਰ ਸੀ ਜੀ
ਚੰਗੀ ਚੌਧਰੀ ਕੀਤੀ ਕਰਤਾਰ ਸਿੰਘਾ ਲਿਖੀ ਵਿਚ ਨਸੀਬਾਂ ਦੇ ਹਾਰ ਸੀ ਜੀ

---

*ਪਰਮ ਸਿੰਘ ਧਰਮ ਸਿੰਘ ਹੋਰਾਂ ਨੂੰ ਬੜੇ ਵੈਰਾਗ ਵਿਚ ਵੇਖ ਕੇ ਸਤਿਗੁਰਾਂ ਨੇ ਆਖਯਾ ਕਿ ਧਰਤ ਤੇ ਕੁਝ ਲਕੀਰਾਂ ਕਢੋ, ਜਦ ਉਹਨਾਂ ਕਢੀਆਂ ਤਦ ਹੁਕਮ ਦਿਤਾ ਕਿ ਮੇਟ ਦਿਹੋ, ਫੇਰ ਪੁਛਿਆ ਕਿ ਦਸੋ ਤੁਹਾਨੂੰ ਲਕੀਰਾਂ ਕੱਢਨ ਦੀ ਕੁਝ ਖੁਸ਼ੀ ਤੋਂ ਮੇਟਨ ਦੀ ਕੋਈ ਗਮੀ ਹੋਈ ਹੈ । ਓਹਨਾਂ ਉਤਰ ਦਿਤਾ, ਜੀ ਨਹੀਂ । ਤਦ ਸਾਹਿਬਾਂ ਨੇ ਫਰਮਾਇਆ ਕਿ ਗਿਆਨੀ ਪੁਰਸ਼ਾਂ ਨੂੰ ਇਸੇ ਤਰਾਂ ਝੂਠੇ ਪਦਾਰਥਾਂ ਦੇ ਆਉਣ ਦੀ ਖੁਸ਼ੀ ਤੇ ਜਾਣ ਦੀ ਗਮੀ ਨਹੀਂ ਹੁੰਦੀ । (ਸ: ਮ: ਲ:)

†ਗੁਦੜ ਦਯਾਲ ਦਾਸ ਦਾ ਪੁਤਰ ਤੇ ਰੁਪ ਚੰਦ ਦਾ ਪੜੋਤਰਾ ਬੜੀ ਕਰਨੀ ਵਾਲਾ ਮਹਾਤਮਾ ਹੋਇਆ ਹੋਇਆ ਹੈ । ਅੰਮ੍ਰਿਤ ਛਕ ਕੇ ਪਿਉ ਪੁਤ ਦਿਆਲ ਸਿੰਘ ਤੇ ਗੁਦੜ ਸਿੰਘ ਬਣ ਗਏ ਸਨ ।

ਸਤਿਗੁਰਾ ਦਾ ਸੀਤ ਪ੍ਰਸ਼ਾਦਿ

ਪਾਸ ਸਾਹਿਬਾਂ ਸਦਾ ਸ਼ਮੀਰ ਰਹਿੰਦਾ ਇਕ ਦਿਨ ਪ੍ਰੇਮ ਜਤਾਇਆ ਉਸ ਨੇ
ਬਾਲ ਸੀਤ ਪ੍ਰਸ਼ਾਦ ਦਾ ਮੰਗ ਲਿਆ ਘਰ ਵਿਚ ਵਰਤਾਵਨਾ ਚਾਹਿਆ ਉਸ ਨੇ
ਏਨੇ ਚਿਰ ਨੂੰ ਲੱਖੂ ਭੀ ਆਇ ਗਿਆ ਓਸੇ ਤਰ੍ਹਾਂ ਹੀ ਵਿਘਨ ਮੁੜ ਪਾਇਆ ਉਸਨੇ
ਇਹ ਝੱਟਕਾ ਜੇਕਰ ਖਾਉ ਤੁਸੀਂ ਪੀਰ, ਕਰੂ ਬਰਬਾਦ, ਡਰਾਇਆ ਉਸਨੇ
ਚੋਰੀ ਕੁੜੀ ਪਾਂ ਨੇ ਕੁਛ ਖਾ ਲਿਆ ਸੀ ਸਾਧੂ ਕੱਢ ਟੋਆ ਦਬਵਾਇਆ ਉਸਨੇ
ਮਿਲੀਆਂ ਬਟਕਤਾਂ ਤੋਂ ਕਰਤਾਰ ਸਿੰਘਾ ਦੋਇੰ ਵਾਰ ਹੀ ਵਾਂਗ ਬੈਠਾਇਆ ਉਸਨੇ

ਸ਼ਮੀਰ ਹੋਰਾਂ ਨੂੰ ਸਹਿ ਸੁਭਾ ਹੀ ਸਰਾਪ ਹੋ ਜਾਣਾ

ਦਿਨ ਦੂਸਰੇ ਪੁਛਿਆ ਗੁਰੂ ਜੀ ਨੇ ਰਾਤੀਂ ਸੀਤ ਪ੍ਰਸ਼ਾਦ ਵਰਤਾ ਦਿਤਾ
ਡਰਦੇ ਹੋਏ ਸ਼ਮੀਰ ਨੇ ਹਾਲ ਸਾਰਾ ਜਿਵੇਂ ਬੀਤਿਆ ਤਿਵੇਂ ਸੁਣਾ ਦਿਤਾ
ਕਹਿੰਦੇ, ਚੌਧਰੀ ਭੈੜੇ ਕੁਸੰਗੀਆਂ ਨੇ ਦੋਇੰ ਵਾਰ ਹੀ ਤੈਨੂੰ ਖੁੰਝਾ ਦਿਤਾ
ਤੁਹਾਡੀ *ਧਰਤ ਤੇ ਧੀਆਂ ਨੇ ਵਰੋਸਾਈਆਂ ਤੁਹਾਡੇ ਮਾਮੇ, ਕੁਢੰਗ ਲਗਾ ਦਿਤਾ
ਪਹਿਲਾਂ ਰਾਜ ਦਿਤਾ ਉਹ ਭੀ ਲਿਆ ਨ ਤੂੰ ਹੁਣ ਸੁਖ ਭੀ ਘਰੋਂ ਗਵਾ ਦਿਤਾ
ਬਣ ਰੱਯਤ ਸਦਾ ਗੁਜ਼ਰਾਨ ਕਰੋ ਰੋਗੀ ਰਹੇਗਾ ਬੰਸ ਜਤਾ ਦਿਤਾ
ਫਲ ਸੇਵਾ ਦਾ ਦੇਵਣਾ ਬਹੁਤ ਚਾਹਿਆ ਪਰ ਲਿਆ ਨ ਤੂੰ, ਲਖਾ ਦਿਤਾ
ਲਗਾ ਦੁਖ ਕੁਸੰਗ ਕਰਤਾਰ ਸਿੰਘਾ ਘਰੋਂ ਸੁਖ ਤੇ ਰਾਜ ਧਕਾ ਦਿਤਾ

ਸ਼ਮੀਰੇ ਦੀ ਚੌਰਾਸੀ ਕੱਟਨੀ

ਸੇਵਾ ਕਰਦਾ ਰਿਹਾ ਸ਼ਮੀਰ ਬਹੁਤੀ ਸਿਰੋਂ ਲਾਹੁਨਾ ਚਾਹੁਨ ਹੁਦਾਰ ਗੁਰ ਜੀ
ਆਉਂਦੇ ਰਾਜ ਤੇ ਸੁਖ ਨ ਲਏ ਦੋਵੇਂ ਰਹਿੰਦੇ ਕਰਦੇ ਮਨੋ ਵਿਚਾਰ ਗੁਰ ਜੀ
ਕੁਛ ਮੰਗ ਸ਼ਮੀਰ ਜੋ ਦਿਲ ਆਵੀ ਇਕ ਦਿਨ ਇਉਂ ਕਹਿਣ ਉਚਾਰ ਗੁਰ ਜੀ
ਅਗੋਂ ਆਖਦਾ ਤੁਠੈ ਜੇ ਅਜ ਸਾਈਆਂ ਮੈਨੂੰ ਕਰਦਿਉ ਭਵਜਲੋਂ ਪਾਰ ਗੁਰ ਜੀ
ਮੁੜ ਕੇ ਫੇਰ ਕਿਹਾ ਕੁਛ ਹੋਰ ਮੰਗਦੋਂ ਰਾਜ ਚਾਹੁੰਦੇ ਦੇਣਾ, ਦਾਤਾਰ ਗੁਰ ਜੀ
ਉਸ ਓਵੇਂ ਹੀ ਕਿਹਾ ਕਰਤਾਰ ਸਿੰਘਾ ਮੇਰਾ ਮਾਯਾ ਤੋਂ ਹੋਇ ਛੁਟਕਾਰ ਗੁਰ ਜੀ

*ਸਤਿਗੁਰਾਂ ਨੇ ਦਸਿਆ ਕਿ ਏਸ ਦੇਸ਼ ਦਾ ਪਹਿਲਾਂ ਇਕ ਭੱਦਰ ਸੇਠ ਰਾਜਾ ਹੋਇਆ ਹੈ। ਓਸ ਨੇ ਭੀ ਅੰਨ ਦਾ ਬਹੁਤ ਅਪਮਾਨ ਕੀਤਾ ਸੀ। ਵਾਹਿਗੁਰੂ ਦਾ ਕੋਪ ਹੋਇਆ, ਏਸ ਦੇਸ ਵਿਚ ਉਪਰੋਂ ਦੋ ਨਦੀਆਂ ਭੱਟਲੀ ਤੇ ਚਿਤਰਾ ਆਉਂਦੀਆਂ ਸਨ, ਕੁਦਰਤ ਨਾਲ ਉਹ ਦੋਵੇਂ ਬੰਦ ਹੋ ਗਈਆਂ। ਦੇਸ ਪਾਣੀ ਖੁਣੋਂ ਉਜੜ ਕੇ ਜੰਗਲ ਹੋ ਗਿਆ। ਹੁਣ ਤੁਸਾਂ ਸਾਡਾ ਸੀਤ ਪ੍ਰਸ਼ਾਦ ਇਸ ਧਰਤ ਵਿਚ ਦੱਬ ਦਿਤਾ ਹੈ, ਇਸ ਕਰਕੇ ਇਹ ਧਰਤੀ ਜੰਗਲ ਤੋਂ ਹੁਣ ਮਾਲਵਾ ਹੋ ਜਾਵੇਗੀ, ਤੇ ਚੌਗੁਣਾਂ ਅੰਨ ਪੈਦਾ ਕਰੇਗੀ ਅਤੇ ਏਸ ਦੇਸ ਵਿਚ ਮੇਰੇ ਲੱਖਾਂ ਸਿੰਘ ਮਲਵਈ ਅਖਵਾਨਗੇ।

ਤਥਾ

ਰਾਤ ਪਹਿਰ ਕੁ ਬੀਤ ਗਈ ਬੈਠਿਆਂ ਜੀ ਅੰਤ ਉਠ ਕੇ ਘਰ ਨੂੰ ਜਾਵੰਦਾ ਏ
ਲੇਟ ਪਲੰਘ ਤੇ ਜਾਇ ਆਰਾਮ ਕਰਦਾ ਰਾਤ ਸੁਪਨਾ ਓਸ ਨੂੰ ਆਵੰਦਾ ਏ
ਏਸ ਦਿਹ ਨੂੰ ਛਡ ਅਨੇਕ ਜੂਨਾਂ ਵਿਚ ਵਾਰੋ ਵਾਰੀ ਜਨਮ ਪਾਵੰਦਾ ਏ
ਕਿਤੇ ਸੁਖ ਤੇ ਕਿਤੇ ਕਲੇਸ਼ ਡਿਠੇ ਸਮਾਂ ਫਿਰਦਿਆਂ ਬਹੁਤ ਵਿਹਾਵੰਦਾ ਏ
ਫੇਰ ਜਨਮ ਚੰਡਾਲ ਦੇ ਘਰ ਹੋਇਆ ਬੜਾ ਟੱਬਰ ਟੋਰ ਬਣਾਵੰਦਾ ਏ
ਭਾਰਾ ਕਾਲ ਪਿਆ ਬਚੇ ਮਰਨ ਭੁਖੇ ਪੇਂਊ ਤੋੜਨੇ ਵਾਸਤੇ ਜਾਵੰਦਾ ਏ
ਓਸ ਵਣ ਤੋਂ ਡਿਗ ਕੇ ਲੱਤ ਟੁਟੀ ਜਾਗ ਆਈ ਤੇ ਬੜਾ ਘਬਰਾਵੰਦਾ ਏ
ਡਿਠਾ ਸੁਪਨਾ ਅੱਖਾਂ ਦੇ ਫਿਰੇ ਅਗੇ ਲੰਮਾ ਪਿਆ ਦਲੀਲਾਂ ਦੁੜ੍ਹਾਵੰਦਾ ਏ
ਦਾਣੇ ਪੀਂਝੂਆਂ ਦੇ ਫਸੇ ਵਿਚ ਦੰਦਾਂ ਵੇਖੇ, ਕੱਢ ਕੇ, ਫ਼ਿਕਰ ਦਬਾਵੰਦਾ ਏ
ਦਿਨੇ ਸਤਿਗੁਰਾਂ ਪਾਸ ਕਰਤਾਰ ਸਿੰਘਾ ਜਾਇ ਸੁਪਨਾ ਸਾਰਾ ਸੁਨਾਵੰਦਾ ਏ

ਸ੍ਰੀ ਕਲਗੀਧਰ ਜੀ

ਗੁਰਾਂ ਆਖਿਆ ਚੌਧਰੀ ਸੁਪਨਾ ਨਹੀਂ ਤੈਨੂੰ ਸਾਮ੍ਹੱਖ ਵਿਖਾਇਆ ਅਸਾਂ
ਤੂ ਪਾਵਨੇ ਜਨਮ ਅਨੇਕ ਹੈ ਸਨ ਪੂਰੇ ਗੁਰਾਂ ਤੋਂ ਤੈਨੂੰ ਬਖਸ਼ਾਇਆ ਅਸਾਂ
ਜਿਨ੍ਹਾਂ ਜੂਨੀਆਂ ਵਿਚ ਤੂੰ ਭਟਕਨਾ ਸੀ ਓਥੇ ਸੁਪਨੇ ਵਿਚ ਫਿਰਾਇਆ ਅਸਾਂ
ਰਾਜ ਭਾਗ ਰਹਿ ਗਿਆ ਕਰਤਾਰ ਸਿੰਘਾ ਮੋਖ ਪਦ ਤੇ ਤੈਨੂੰ ਪੁਚਾਇਆ ਅਸਾਂ

ਵਾਕ ਕਵੀ

ਬੈਠਾ ਇਕ *ਤਰਖਾਨ ਸੀ ਪਾਸ ਓਥੇ ਕਹਿੰਦਾ ਮੇਰੀ ਭੀ ਗੁਰੋ ਕਲਿਆਨ ਹੋਵੇ
ਜਿਵੇਂ ਕੱਟੀ ਚੌਰਾਸੀ ਸ਼ਮੀਰ ਦੀ ਏ ਕਾਰਜ ਮੇਰਾ ਭੀ ਏਵੇਂ ਆਸਾਨ ਹੋਵੇ
ਗੁਰਾਂ ਕਿਹਾ ਸ਼ਮੀਰ ਦਾ ਅੰਤ ਜਿਸ ਦਿਨ ਜੇਕਰ ਤੇਰਾ ਭੀ ਓਦੋਂ ਹੀ ਆਨ ਹੋਵੇ
ਹੋ ਗਈ ਕਲਿਆਨ ਕਰਤਾਰ ਸਿੰਘਾ ਸਮਝ ਲਈਂ ਇਹ ਤੈਨੂੰ ਗਿਆਨ ਹੋਵੇ

ਸਰਹਿੰਦ ਵਾਲਾ ਸੰਤ ਦਿਆਲ ਪੁਰੀ

ਹੋਇਆ ਸੁਣਿਆਂ ਸਰਾਪ ਸਰਹਿੰਦ ਤਾਈਂ ਦਿਆਲਪੁਰੀ ਵਿਚਾਰ ਦੁੜ੍ਹਾਵੰਦਾ ਏ
ਇਹ ਸ਼ਹਿਰ ਜ਼ਰੂਰ ਬਰਬਾਦ ਹੋਵੇ ਸੂਬਾ ਜਿਸ ਥਾਂ ਪਾਪ ਕਮਾਵੰਦਾ ਏ
ਇਹਨੂੰ ਹੁਣ ਨ ਕੋਈ ਬਚਾ ਸਕੇ ਬਲੀ ਪੁਰਖ ਉਜਾੜਨਾ ਚਾਹਵੰਦਾ ਏ
ਸੀਤਲ ਪੁਰੀ ਮਹੰਤ ਦਾ ਸੀ ਚੇਲਾ ਸ਼ਰਧਾ ਰਖ ਬਖਸ਼ਾਨ ਨੂੰ ਆਵੰਦਾ ਏ
ਦੀਨੇ ਪੁਛਦਾ ਪੁਛਦਾ ਪਹੁੰਚ ਗਿਆ ਚਰਨੀ ਆਇ ਕੇ ਸੀਸ ਝੁਕਾਵੰਦਾ ਏ

*ਇਸ ਤਰਖਾਨ ਦਾ ਪਿੰਡ ਦਿਆਲ ਪੁਰ ਸੀ।

ਡੇਰਾ ਰਹੇ ਆਬਾਦ ਕਰਤਾਰ ਸਿੰਘਾ ਬਿਨਤੀ ਆਜਜ਼ੀ ਕਰ ਸੁਨਾਵੰਦਾ ਏ

ਸ੍ਰੀ ਸਤਿਗੁਰੂ ਜੀ

ਕਹਿੰਦੇ ਸ਼ਹਿਰ ਜ਼ਰੂਰ ਬਰਬਾਦ ਹੋਵੇ ਇਹਨੂੰ ਪੰਥ ਦੇ ਪਾਸੋਂ ਬਚਾਇ ਕੋਈ ਨ
ਤੂੰ ਓਥੇ ਹੀ ਜੇ ਕਰ ਵੱਸਨਾ ਏਂ ਤੇਰੇ ਡੇਰੇ ਤਾਈਂ ਹੱਥ ਲਾਇ ਕੋਈ ਨ
ਜਿਥੋਂ ਤਕ ਜਾਇ ਤੇਰਾ ਸੰਖ ਸੁਣਿਆਂ ਰਹੇ ਵੱਸਦਾ ਸਹਿਰ ਨੂੰ ਢਾਹਿ ਕੋਈ ਨ
ਇਹ ਬਚਨ ਅਟੱਲ ਕਰਤਾਰ ਸਿੰਘਾ ਹੁਣ ਇਨ੍ਹਾਂ ਦੇ ਤਈਂ ਉਲਟਾਇ ਕੋਈ ਨ

ਸਤਿਗੁਰਾਂ ਦੇ ਡੇਰੇ ਦੀ ਰੌਣਕ

ਖ਼ਬਰਾਂ ਦੇਸ ਅੰਦਰ ਹੋਈਆਂ ਜਿਵੇਂ ਜਿਵੇਂ ਸਿੱਖਆਉਣ ਲਗੇ ਸਰਧਾ ਧਾਰ ਬਹੁਤੇ
ਭੀੜ ਸੰਗਤਾਂ ਦੀ ਸਦਾ ਰਹਿਣ ਲਗੀ ਆਉਂਦੇ ਜਾਂਦੇ ਰਹਿੰਦੇ ਨਰ ਨਾਰ ਬਹੁਤੇ
ਲੰਗਰ ਚੱਲਣਾ ਸ਼ੁਰੂ ਦੋ ਵਕਤ ਹੋਇਆ ਰਸਦ ਬਸਦ ਦੇ ਲਗੇ ਅੰਬਾਰ ਬਹੁਤੇ
ਗਊਆਂ ਮਹੀਆਂ ਭੀ ਕਈ ਆ ਜਮ੍ਹਾ ਹੋਈਆਂ ਕਠੇ ਹੋਇ ਘੋੜੇ ਹੱਥਯਾਰ ਬਹੁਤੇ
ਕਈ ਰਾਠ ਯੋਦੇ ਕੱਠੇ ਆਣ ਹੋਇ ਰੱਖ ਲਏ ਨੌਕਰ ਤਲਬਦਾਰ ਬਹੁਤੇ
ਸੇਵਾ ਕਰਨ ਦੇ ਲਈ ਕਰਤ ਰ ਸਿੰਘਾ ਆਈ ਲੱਛਮੀ ਕਰ ਪਸਾਰ ਬਹੁਤੇ

ਵਜ਼ੀਦ ਖਾ ਸੂਬਾ ਸਰਹਿੰਦ

ਏਧਰ ਵਧਿਆ ਗੁਰ ਪ੍ਰਤਾਪ ਓਵੇਂ ਓਧਰ ਸੂਬਾ ਭੀ ਸੀ ਤਾਕ ਲਾਈ ਬੈਠਾ
ਦਿਤੀ ਓਸ ਨੂੰ ਖ਼ਬਰ ਭੀ ਕਿਸੇ ਨੇ ਜਾ ਦੀਨੇ ਗੁਰੂ ਹੈ ਪੈਰ ਜਮਾਈ ਬੈਠਾ
ਜਮ੍ਹਾਂ ਸੂਰਮੇ ਆਪਣੇ ਪਾਸ ਕਰਦਾ ਕਿਸੇ ਜੰਗ ਦੀ ਆਸ ਰਖਾਈ ਬੈਠਾ
ਸੂਬਾ ਸੁਣ ਕੇ ਬੜਾ ਹੈਰਾਨ ਹੋਇਆ ਸਾਡੇ ਡਰ ਨੂੰ ਗੁਰੂ ਭੁਲਾਈ ਬੈਠਾ
ਘਰ ਘਾਟ ਗਿਆ ਰਿਹਾ ਕੁਝ ਭੀ ਵੇਖੋ ਅਜੇ ਭੀ ਚਾਹਿ, ਲੜਾਈ ਬੈਠਾ
ਬੈਠਾ ਵਿਚ ਮੈਦਾਨ ਕਰਤਾਰ ਸਿੰਘਾ ਨਹੀਂ ਆਪਨਾ ਆਪ ਛਪਾਈ ਬੈਠਾ

ਸੂਬੇ ਵਜ਼ੀਦ ਖਾਂ ਨੇ ਸ਼ਮੀਰ ਹੋਰਾ ਨੂੰ ਚਿਠੀ ਲਿਖਣੀ

ਸੂਬੇ ਖਾ ਗੁਸਾ ਲਿਖੀ ਸਖ਼ਤ ਚਿੱਠੀ ਹਰਫ਼ ਹਰਫ ਭਰਿਆ ਗੁਮਰਾਹੀ ਦਾ ਏ
ਸੁਣੋ ਚੌਧਰੀ ਰੱਈਅਤ ਸ਼ਾਹੀ ਤੁਸੀਂ ਤੁਹਾਨੂੰ ਹੌਂਸਲਾ ਏਡਾ ਨ ਚਾਹੀ ਦਾ ਏ
ਤੁਹਾਡੇ ਪਿੰਡ ਤੁਹਾਡੇ ਪਾਸ ਗੁਰੂ ਬੈਠਾ ਵੈਰੀ ਖਾਸ ਜਿਹੜਾ ਬਾਦਸ਼ਾਹੀ ਦਾ ਏ
ਕਰ ਕੈਦ ਓਹਨੂੰ ਸਾਡੇ ਪਾਸ ਭੇਜੋ ਹੈ ਲਿੱਖਯਾ ਅਮਲ ਸਫ਼ਾਈ ਦਾ ਏ
ਨਹੀਂ ਤਾਂ ਸਮਝ ਲਵੋ ਨਾਲ ਗੁਰੂਦੇਹੁਣ ਵੇਲਾ ਤੁਸਾਂਦਾ ਆਯਾ ਤਬਾਹੀ ਦਾ ਏ
ਜੇ ਇਥੋਂ ਤੁਸਾਂ ਖਿਸਕਾ ਦਿਤਾ ਮੌਕਾ ਮਿਲਨਾ ਨਹੀਂ ਗੁਵਾਹੀ ਦਾ ਏ
ਕਰ ਦੇਵਾਂ ਗਾ ਤੁਹਾਨੂੰ ਭੀ ਗੁਰੂ ਜੈਸਾ ਸਮਝਾਵਾਂ ਗਾ ਜਿਵੇਂ ਸਮਝਾਈ ਦਾ ਏ
ਭੇਜੋ ਕੈਦ ਕਰ ਗੁਰੂ ਕਰਤਾਰ ਸਿੰਘ ਤੁਹਾਨੂੰ ਸਮਾ ਮਿਲਿਆ ਖ਼ੈਰ ਖ਼ਾਹੀ ਦਾ ਏ

ਚੌਧਰੀ ਸ਼ਮੀਰ ਹੋਰਾਂ ਨੇ ਚਿੱਠੀ ਦਾ ਜਵਾਬ ਦੇਣਾ

ਸੂਬੇ ਦੇ ਹਲਕਾਰੇ ਦੇ ਹਥ ਜਲਦੀ ਦੀਨੇ ਕਾਂਗੜ ਤੁਰਤ ਪੁਚਾਈ ਚਿੱਠੀ
ਮਿਲੀ ਹੱਥ ਸ਼ਮੀਰੇ ਦੇ ਜਿਸ਼ ਵੇਲੇ ਜਾ ਗੁਰਾਂ ਨੂੰ ਉਸ ਦਿਖਾਈ ਚਿੱਠੀ
ਸੱਥ ਵਿਚ ਭਰਾਵਾਂ ਨੂੰ ਕਠਿਆਂ ਕਰ ਹਰਫ਼ ਹਰਫ ਪੜ੍ਹ ਆਪ ਸੁਨਾਈ ਚਿੱਠੀ
ਓਹਦੇ ਜਵਾਬ ਦੇ ਵਿਚ ਕਰਤਾਰ ਸਿੰਘਾ ਰਲ ਸਾਰਿਆਂ ਨੇ ਲਿਖਵਾਈ ਚਿੱਠੀ

ਤਥਾ

ਰਲ ਜੱਟਾਂ ਨੇ ਹੌਂਸਲਾ ਬੜਾ ਕੀਤਾ ਲਿਖਯਾ ਕਰ ਤੂੰ ਕੁਝ ਵਿਚਾਰ ਸੂਬੇ
ਚਿੱਠੀ ਆਈ ਤੇਰੀ ਪੜ੍ਹੀ ਸਾਰਿਆਂ ਨੇ ਹਰਫ਼ ਹਰਫ਼ ਭਰਿਆ ਹੰਕਾਰ ਸੂਬੇ
ਤੁਹਾਡੇ ਘਰ ਜਿਵੇਂ ਪੀਰ ਚੱਲ ਆਉਂਦੇ ਕਰੋ ਖਿਦਮਤਾਂ ਤੁਸੀਂ ਹਜ਼ਾਰ ਸੂਬੇ
ਤਿਵੇਂ ਘਰ ਸਾਡੇ ਸਾਡਾ ਗੁਰੂ ਆਇਆ ਤੁਸੀਂ ਸੁਣ ਕਿਉਂ ਹੋਇ ਲਾਚਾਰ ਸੂਬੇ
ਜੇ ਫੜਾਵੀਏ ਤਾਂ ਗੁਨ੍ਹਾਂਗਾਰ ਬਣੀਏਂ ਘਰੋਂ ਕੱਢੀਏ ਮਿਲੇ ਧ੍ਰਿਕਾਰ ਸੂਬੇ
ਮੌਜ ਆਪਣੀ ਦੇ ਨਾਲ ਆ ਗਇ ਨੇ ਚਲੇ ਜਾਣ ਗੇ, ਮੌਜ ਦੀ ਕਾਰ ਸੂਬੇ
ਜਿਹੜੀ ਅਗੇ ਬੇਅਦਬੀ ਤੁਸਾਂ ਕੀਤੀ ਹੈ ਸਾਡੀ ਛਾਤੀ ਉਤੇ ਖ਼ਾਰ ਸੂਬੇ
ਓਹਦਾ ਬਦਲਾ ਲਈਏ ਨ ਜਦੋਂ ਤੋੜੀ ਸਾਡੇ ਸਿਰਾਂ ਤੇ ਰਹੇ ਹੁਦਾਰ ਸੂਬੇ
ਅਸੀਂ ਰੱਯਤ ਠੀਕ ਸਰਕਾਰ ਦੀ ਹਾਂ ਨਹੀਂ ਛਡਿਆ ਧਰਮ ਨੂੰ ਹਾਰ ਸੂਬੇ
ਜੇਕਰ ਬਦੋ ਬਦੀ ਪਵੇ ਗੱਲ ਸਾਡੇ ਹਰ ਤਰਾਂ ਫਿਰ ਅਸੀਂ ਤੱਯਾਰ ਸੂਬੇ
ਹੈ ਜਿਤਨੀ ਕੌਮ ਬੈਰਾੜਾਂ ਦੀ ਇਹ ਗੁਰੂ ਘਰ ਦੀ ਹੈ ਤਾਬੇਦਾਰ ਸੂਬੇ
ਲੜ ਮਰੇਗੀ ਵਿਚ ਮੈਦਾਨ ਸਾਰੀ ਸਿਖੀ ਹੋਰ ਭੀ ਬੇਸ਼ੁਮਾਰ ਸੂਬੇ
ਗੁਰੂ ਜਿਹਾ ਤਾਂ ਹੋਇਆ ਨਹੀਂ ਅੱਜ ਤੋੜੀ ਨ ਹੋਇਗਾ ਵਿਚ ਸੰਸਾਰ ਸੂਬੇ
ਗੁਰੂ ਰੱਬ ਦਾ ਰੂਪ ਕਰਤਾਰ ਸਿੰਘਾ ਡਰੋ, ਪਵੇ ਨ ਕਹਿਰ ਕਹਾਰ ਸੂਬੇ

ਸਤਿਗੁਰਾਂ ਦੀ ਮੌਜ

ਉਤਰ ਗਿਆ ਸੂਬੇ ਵੱਲ ਦੇਖੀ ਜਾਊ ਇਧਰ ਚੋਜ ਕਈ ਗੁਰੂ ਦਿਖਾਵੰਦੇ ਨੇ
ਇਕ ਦਿਨ ਚੁਬਾਰੇ ਦੇ ਵਿਚ ਬੈਠੇ ਕਰਦ ਪੋਟਿਆ ਤੇ ਪਏ ਚਲਾਵੰਦੇ ਨੇ
ਲਹੂ ਚੱਲਦਾ ਵੇਖ ਸ਼ਮੀਰ ਕਿਹਾ ਗੁਰੂ ਇਹ ਕੀਹ ਭਾਣਾ ਵਰਤਾਵੰਦੇ ਨੇ
ਤੁਰਕ ਰਾਜ ਦੀ ਜੜ੍ਹ ਕਰਤਾਰ ਸਿੰਘਾ ਪੁਟ ਰਹੇ ਹਾਂ ਆਪ ਫ਼ਰਮਾਵੰਦੇ ਨੇ

ਭਾਈ ਮਾਨ ਸਿੰਘ ਜੀ

ਗੱਲਸੁਣਦਿਆਂ ਇਹ ਮਾਨ ਸਿੰਘ ਕਹਿੰਦਾਕਰੋ ਮਿਹਰਤੇ ਕਲਾ ਵਰਤਾਉ ਛੇਤੀ
ਛੋਟੇ ਮੋਟੇ ਆਪੇ ਮਰ ਜਾਣ ਪਿੱਛੋਂ ਔਰੰਗੇ ਦਾ ਝੇੜਾ ਮੁਕਾਉ ਛੇਤੀ
ਹੋਈ ਬਹੁਤ ਅਵੱਗਯਾ ਆਪ ਜੀ ਦੀ ਵਿੱਚ ਸ਼ਾਹੀ ਤਬਾਹੀ ਮਚਾਉ ਛੇਤੀ

ਇਹ ਜ਼ਾਲਮ ਰਾਜ ਕਰਤਾਰ ਸਿੰਘਾ ਇਹਨੂੰ ਜੜ੍ਹਾਂ ਤੋਂ ਫੜ ਪੁਟਾਉ ਛੇਤੀ

ਸ੍ਰੀ ਕਲਗੀਧਰ ਜੀ

ਕਈ ਬਰਸਾਂ ਜੰਗ ਜੱਦਾਲ ਹੋਏ ਬਾਦਸ਼ਾਹ ਨ ਆਯਾ ਮੈਦਾਨ ਦੇ ਵਿਚ
ਲਾਂਭ ਲਾਂਭ ਰਿਹਾ ਸਾਥੋਂ ਦੂਰ ਕਿਧਰੇ ਗੋਲ ਕੰਡੇ ਵੱਲੇ ਹਿੰਦੁਸਤਾਨ ਦੇ ਵਿਚ
ਜੇਕਰ ਆਉਂਦਾ ਮਜ਼ਾ ਚਖਾਵਂਦੇ ਇਕ ਬਾਣ ਬਾਣੀ, ਇਕ ਆਣ ਦੇ ਵਿਚ
ਹੁਣ ਓਥੇ ਹੀ ਓਸ ਨੂੰ ਮਾਰਦੇ ਹਾਂ ਤੀਰ ਹੁਕਮ ਦਾ ਰੱਖ ਜ਼ਬਾਨ ਦੇ ਵਿਚ
ਬੇੜਾ ਜ਼ੁਲਮ ਦਾ ਡਗਮਗਾਇ ਰਿਹਾ ਲੱਗੇ ਪਲਕ ਹੀ ਹੁਣ ਡੁਬਾਨ ਦੇ ਵਿਚ
ਖ਼ੂਨ ਖ਼ਾਲਸਾ ਪੀਏ ਕਰਤਾਰ ਸਿੰਘਾ ਸ਼ਾਹੀ ਡੁੱਬੇ ਤਲਵਾਰ ਤੂਫ਼ਾਨ ਦੇ ਵਿਚ

# *ਜ਼ਫਰ ਨਾਮਾ*

ਬਾਦਸ਼ਾਹ ਵੱਲੇ ਗੁਰਾਂ ਲਿਖੀ ਚਿੱਠੀ ਬੈਂਤ ਫ਼ਾਰਸੀ ਵਿੱਚ ਬਨਾਇ ਸਾਰੇ
ਨਾਮ ਚਿੱਠੀ ਦਾ ਰਖਯਾ ਜ਼ਫਰ ਨਾਮਾ ਜ਼ਫਰ ਫ਼ਤੇ ਨੂੰ ਕਹਿ ਦਾਨਾਇ ਸਾਰੇ
ਏਸ ਚਿੱਠੀ ਅੰਦਰ ਬਾਦਸ਼ਾਹ ਉਪਰ ਬੀਤੇ ਪਿਛਲੇ ਜ਼ੁਰਮ, ਲਗਾਇ ਸਾਰੇ
ਓਹੋ ਲਿਖ ਕੇ ਸ਼ਿਅਰ ਕਰਤਾਰ ਸਿੰਘਾ ਫੇਲ ਮਤਲਬ ਦਿਆਂ ਸਮਝਾਇ ਸਾਰੇ

*ਹਕਾਇਤ ਪੈਹਲੀ ਵਿੱਚੋਂ–(ਬਾਦਸ਼ਾਹ ਨੂੰ ਤਾੜਨਾ)

ਫ਼ਾਰਸੀ–ਮਰਾ ਏਤਬਾਰੇ ਬਰੀਂ ਕਸਮ ਨੇਸਤ।
ਕਿ ਏਜ਼ਦ ਗੁਵਾਹ ਅਸਤ ਯਜ਼ਦਾਂ ਯਕੇਸਤ।
ਭਾਵ–ਮੇਰਾ ਨਹੀਂ ਇਤਬਾਰ ਔਰੰਗੇ ਤੇਰੀਆਂ ਕਸਮਾਂ ਉੱਤੇ।
ਸ਼ਾਹਿਦ ਇੱਕ ਅਕਾਲ ਪੁਰਖ ਹੈ ਝੂਠੇ ਤੇਰੇ ਬੁਤੇ।

ਫ਼ਾਰਸ਼ੀ–ਨ ਕਤਰਾ ਮਰਾ ਏਤਬਾਰੇ ਬਰੋਸਤ।
ਕਿ ਬਖ਼ਸ਼ੀ ੳ ਦੀਵਾਂ ਹਮਾ ਕਿਜ਼ਬ ਗੋਸਤ॥
ਭਾਵ ਤੇਰੇ ਜਹੇ ਇਹ ਝੂਠੇ ਤੇਰੇ ਅਫਸਰ ਸਾਰੇ ਸਮਝੇ।
ਰੱਤੀ ਨਹੀਂ ਭਰੋਸਾ ਮੈਨੂੰ ਬੇਇਤਬਾਰੇ ਸਮਝੇ।

ਫ਼ਾਰਸੀ–ਕਸੇ ਕੌਲ ਕੁਰਆਂ ਕੁਨਦ ਏਤਬਾਰ।
ਹਮੋਂ ਰੋਜ਼ ਆਖ਼ਿਰ ਸ਼ਵਦ ਮਰਦ ਖ਼੍ਵਾਰ॥

---

*ਪਹਿਲੀਆਂ ਦੋ ਹਕਾਇਤਾਂ ਔਰੰਗਜ਼ੇਬ ਪਾਸ ਭੇਜੀਆਂ ਸਨ ਜਿਨਾਂ ਦਾ ਸੰਬੰਧ ਔਰੰਗਜ਼ੇਬ ਨਾਲ ਹੈ।

ਭਾਵ ਕੀਤੀ ਕਸਮ ਕੁਰਾਨ ਤੇਰੀ ਤੇ ਜੋ ਇਤਬਾਰ ਲਿਆਵੇ।
ਆਖ਼ਰ ਇਕ ਦਿਨ ਓਹ ਆਦਜ਼ੀ ਖ਼੍ਵਾਰ ਹੋਇ ਪਛਤਾਵੇ।

**ਫ਼ਾਰਸੀ–ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ।**
**ਬਰੋ ਦਸਤ ਦਾਰਦ ਨ ਜ਼ਾਗੇ ਦਲੇਰ॥**

ਭਾਵ ਦੇਖ ਔਰੰਗੇ; ਕੋਈ ਹੁਮਾ ਦੇ ਸਾਯਾਂ ਥੱਲੇ ਹੋਵੇ।
ਕਾਉਂ ਦਲੇਰ ਹੋਇ ਹੱਥ ਪਾਵੇ ਕੀਹ ਉਸਦਾ ਦੱਸ ਖੋਹਵੇ।

**ਫ਼ਾਰਸੀ–ਕਸੈ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ।**
**ਨ ਗੀਰਦ ਬੁਜ਼ੋ ਮੇਸ਼ ਆਹੂ ਗੁਜ਼ਰ॥**

ਭਾਵ ਜਿਸ ਕਿਸੇ ਦੀ ਪੁਸ਼ਤ ਪਨਾਹ ਤੇ ਸ਼ੇਰ ਬਹਾਦਰ ਆਵੇ।
ਭੇਡ, ਬੱਕਰੀ, ਹਰਨੀ ਉਸਦੇ ਨੇੜੇ ਮੂਲ ਨ ਜਾਵੇ।

(ਚਮਕੌਰ ਬਾਬਤ)

**ਫ਼ਾਰਸੀ–ਗੁਰੱਸਨਹ ਚਿਰ ਕਾਰੇ ਕੁਨਦ ਚਿਹਲ ਨਰ।**
**ਕਿ ਦਹ ਲਕ ਬਰ ਆਯਦ ਬਰੋ ਬੇ-ਖ਼ਬਰ॥**

ਭਾਵ ਪੇਟੋਂ ਭੁਖੇ ਬੰਦੇ ਚਾਲੀ ਦੱਸ ਓਥੇ ਕੀਹ ਕਰਦੇ।
ਦਸ ਲੱਖ ਫ਼ੌਜ ਜਿਨ੍ਹਾਂ ਦੇ ਉਪਰ ਆ ਪਈ ਬਿਨਾਂ ਖ਼ਬਰ ਦੇ।

**ਫ਼ਾਰਸੀ–ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ।**
**ਮਿਯਾਂ ਤੇਗ਼ ਤੀਰੋ ਤੁਫ਼ੰਗ ਆਮਦੰਦ।**

ਭਾਵ ਉਹ ਇਕਰਾਰ ਤੋੜਨੇ ਵਾਲੇ ਤਟਾ ਪੱਟ ਚੜ੍ਹ ਆਏ।
ਤੇਗਾਂ ਤੀਰ ਤੁਫ਼ੰਗਾਂ ਦੇ ਆ ਓਹਨਾ ਮੀਂਹ ਬਰਸਾਏ।

**ਫ਼ਾਰਸੀ–ਬ–ਲਾਚਾਰਗੀ ਦਰ ਮਿਯਾਂ ਆਮਦਮ।**
**ਬ–ਤਦਬੀਰਿ ਤੀਰੋ ਕੁਮਾਂ ਆਮਦਮ।**

ਭਾਵ ਹੋਏ ਲਾਚਾਰ ਅੰਤ ਨੂੰ ਮੈਂ ਭੀ ਵਿੱਚ ਮੈਦਾਨੇ ਆਯਾ।
ਨਾਲ ਤ੍ਰੀਕੇ ਮੈਂ ਭੀ ਆਪਣੇ ਧਨਖ਼ ਤਈਂ ਹੱਥ ਪਾਯਾ।

**ਫ਼ਾਰਸੀ–ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।**
**ਹਲਾਲੱਸਤ ਬੁਰਦਨ ਬ-ਸ਼ਮਸ਼ੇਰ ਦਸ਼ਤ।**

ਭਾਵ ਜਦੋਂ ਕੋਈ ਕੰਰ ਚਾਰੇ ਬੱਨੇ ਸਭ ਹੀਲੇ ਟੱਪ ਸਾਵੇ।
ਹੈ ਹਲਾਲ ਤਦ ਤੇਗ਼ ਪਕੜਨੀ ਰਾਜਨੀਤ ਫ਼ਰਮਾਵੇ।

**ਫ਼ਾਰਸੀ–ਚਿਹ ਕਸਮੇ ਕੁਰਾਂ ਮਨ ਕੁਨੱਮ ਏਤਬਾਰ।**
**ਵਗਰ ਨਹ ਤੋ ਗੋਈ ਮਨ ਈਂ ਰਹਿ ਚਿਹਕਾਰ॥**

ਭਾਵ ਤੇਰੀ ਸੌਂਹ ਕੁਰਾਨ ਉਤੇ ਜੇ ਨ ਇਤਬਾਰ ਰਖਾਉਂਦਾ।
ਤੂੰ ਹੀ ਦੱਸ ਏਸ ਰਾਸਤੇ ਮੈਂ ਕਿਹੜੇ ਕੰਮ ਆਉਂਦਾ।

**ਫ਼ਾਰਸੀ–ਨ ਦਾਨਮ ਕਿ ਈਂ ਮਰਦਹ ਰੋਬਾਹਿ ਪੇਚ॥**

ਮਗਰ ਹਰਗਿਜ਼ ਈਂਰਹ ਨਿਜ਼ਾਰਦ ਬਹੇਰ।

ਭਾਵ-ਮੈਂ ਜਾਨਦਾ ਨਹੀਂ ਸਾਂ ਮਰਦ ਇਹ ਦਾਉ ਲੂੰਬੜੀ ਖੇਡੇ।
ਜੇ ਜਾਨਦਾ; ਤੇਰੇ ਦਾ ਤੋਂ ਰਹਿੰਦਾ ਹਟ ਪਰੇਡੇ।

ਫ਼ਾਰਸੀ-ਬਰੰਗੇ ਮਗੱਸ ਸਿਆਹ ਪੋਸ਼ ਆਮਦੰਦ।
ਬ-ਯੱਕ ਬਾਰਗੀ ਦਰ ਖ਼ਰੋਸ਼ ਆਮਦੰਦ।

ਭਾਵ-ਜੇ ਮੈਂ ਆਯਾ ਮੱਖੀਆਂ ਵਾਂਗੂੰ ਕਾਲੇ ਕੱਪੜਿਆਂ ਵਾਲੇ।
ਇਕੋ ਵਾਰੀ ਆਣ ਪਏ ਉਹ ਸ਼ੋਰ ਮਚਾਂਦੇ ਕਾਹਲੇ।

ਫ਼ਾਰਸੀ-ਹਰਾਂ ਕਸ ਜ਼ਿ ਦੀਵਾਰ ਆਮਦ ਬੇਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗਰਕੇ ਖ਼ੂੰ।

ਭਾਵ-ਜਿਹੜਾ ਓਥੇ ਲੰਘ ਦੀਵਾਰੋਂ ਵਿੱਚ ਮੈਦਾਨੇ ਆਯਾ।
ਮੇਰੇ ਇਕਸਿ ਤੀਰ ਓਸਨੂੰ ਲਹ ਦੇ ਵਿੱਚ ਡਬਾਯਾ।

ਫ਼ਾਰਸੀ-ਕਿ ਬੇਰੂੰ ਨਿਯਾਮਦ ਕਸੇ ਜ਼ੇ ਦੀਵਾਰ।
ਨ ਖ਼ੁਰਦੰਦ ਤੀਰੋ ਨ ਗੁਸ਼ਤੰਦ ਖ਼੍ਵਾਰ।

ਭਾਵ-ਜਿਹੜਾ ਓਸ ਦੀਵਾਰੋਂ ਛੇਤੀ ਲੰਘ ਅਗਾਂਹ ਨ ਹੋਯਾ।
ਨ ਤੇ ਉਹ ਖ਼ਵਾਰ ਹੋਯਾ ਸੀ ਨ ਸੀ ਤੀਰ ਪਰੋਯਾ।

ਫ਼ਾਰਸੀ-ਚੂੰ ਦੀਦਮ ਕਿ ਨਾਹਰ ਬਿਆਦ ਬਜੰਗ।
ਚੁਸ਼ੀਦਨ ਯਕੇ ਤੀਰ ਤਨ ਬੇਦਰੰਗ।

ਭਾਵ-ਜਦ ਮੈਂ ਡਿੱਠਾ ਨਾਹਰ ਖ਼ਾਂ ਨੂੰ ਵਿੱਚ ਜੰਗ ਦੇ ਆਯਾ।
ਇੱਕੋ ਤੀਰ ਮੇਰਾ ਉਸ ਖਾਧਾ ਜਲਦੀ ਨਾਲ ਚਲਾਯਾ।

ਫ਼ਾਰਸੀ--ਹਮ ਆਖ਼ਰ ਗੁਰੇਜ਼ੰਦ ਬਜਾਏ ਮੁਸਾਫ਼।
ਬਸੇ ਖ਼ਾਨ ਖ਼ੁਰਦੰਦ ਬੇਰੂੰ ਗ਼ਜ਼ਾਫ਼।

ਭਾਵ-ਬਾਕੀ ਬਾਉਂ ਲੜਾਈ ਵਾਲੀ ਨੂੰ ਛੱਡ ਪਿਛਾਂਹ ਨੱਠੇ।
ਬਾਹਰ ਪਠਾਨ ਮਾਰਦੇ ਗੱਪਾਂ ਹੋ ਹੇ ਸਨ ਜੋ ਕੱਠੇ।

ਫ਼ਾਰਸੀ--ਕਿ ਅਫ਼ਗਾਨਿ ਦੀਗਰ ਬਿਯਾਮਦ ਬਜੰਗ।
ਚੂੰ ਸ਼ੈਲਿ ਦਵਾਂ ਹਮਚੋ ਤੀਰੋ ਤੁਫ਼ੰਗ।

ਭਾਵ-ਵਿੱਚ ਮੈਦਾਨ ਪਠਾਨ ਦੂਸਰੇ ਆ ਕੇ ਸ਼ੋਰ ਮਚਾਯਾ।
ਹੜ੍ਹ ਪਹਾੜੋਂ ਤੀਰ ਕਮਾਨੋ ਗੋਲੀ ਵਾਂਗੂੰ ਆਯਾ।

ਫ਼ਾਰਸੀ--ਬਸੇ ਹਮਲਹਿ ਕਰਦੰਹ ਬਸੇ ਜ਼ਖ਼ਮ ਖ਼ੁਰਦ।
ਦੋ ਕਸ ਰਾ ਬਜਾਂ ਕੁਸ਼ਤ ਹਮਾਂ ਜਾਂ ਸਪੁਰਦ।

ਭਾਵ-ਬਹੁਤੇ ਹਮਲੇ ਕੀਤੇ ਉਸ ਨੇ ਬਹੁਤੀਆਂ ਸੱਟਾਂ ਖਾ ਕੇ।
ਦੂੰ ਜਣਯਾਂ ਦੀ ਜਾਨ ਲਈ ਉਸ ਅਪਨੀ ਜਾਨ ਗੁਵਾਕੇ।

ਫ਼ਾਰਸੀ--ਕਿ ਆਂ ਖ਼੍ਵਾਜਾ ਮਰਦੂਦ ਸਾਯਹ ਦੀਵਾਰ।

ਬ-ਮੈਦਾਂ ਨਿਯਾਨਦ ਬ-ਮਰਦਨਾਹ ਵਾਰ।

ਭਾਵ-ਉਹ ਫਿਟਕਾਰਯਾ ਹੋਯਾ ਖਵਾਜਾ ਓਹਲੇ ਰਿਹਾ ਦੀਵਾਰੋਂ।
ਵਿੱਚ ਮੈਦਾਨ ਨ ਮਰਦਾਂ ਵਾਂਗੂ ਆਯਾ ਡਰਦਾ ਮਾਰੋਂ।

ਫ਼ਾਰਸੀ...ਦਰੇਗ਼ਾ ਅਗਰ ਰੂਨਿ ਓ ਦੀਦ ਮੇ।
ਬ...ਯੱਕ ਤੀਰ ਲਾਚਾਰ ਬਖ਼ਸ਼ੀਦ ਮੇ।

ਭਾਵ-ਹੈ ਅਫ਼ਸੋਸ! ਜੇ ਉਹ ਭੀ ਮੈਨੂੰ ਆਪਨਾ ਮੂੰਹ ਦਿਖਾਂਦਾ।
ਔਖਾ ਸੌਖਾ ਇੱਕ ਤੀਰ ਮੈਂ ਉਸਦੇ ਪਾਸ ਪੁਚਾਂਦਾ।

ਫ਼ਾਰਸੀ...ਹਮ ਆਖ਼ਰ ਬਸੇ ਜ਼ਖਮਿ ਤੀਰੋ ਤੁਫੰਗ।
ਦੁਸੂਏ ਬਸੇ ਕੁਸ਼ਤਹ ਸ਼ੁਦ ਬੇਦਤੰਗ।

ਭਾਵ-ਓੜਕ ਨੂੰ ਖਾ ਤੀਰ ਗੋਲੀਆਂ ਬਹੁਤੇ ਜ਼ਖਮੀ ਹੋਏ।
ਇਕ ਘੜੀ ਦੇ ਵਿੱਚ ਦੁਪਾਂਸੀਂ ਬਹੁਤ ਸੂਰਮੇਂ ਮੋਏ।

ਫ਼ਾਰਸੀ...ਖੁਸੇ ਬਾਨ ਬਾਰੀਦ ਤੀਰੋ ਤੁਫੰਗ।
ਜ਼ਮੀਂ ਗਸ਼ਤ ਹਮ ਚੂੰ ਗੁਲੇ ਲਾਲਾ ਰੰਗ।

ਭਾਵ-ਵਰ੍ਹੀਆਂ ਤੀਰ ਗੋਲੀਆਂ ਓਥੇ ਕੁਝ ਹਿਸਾਬ ਨ ਆਯਾ।
ਪੋਸਤ ਦੇ ਫੁਲ ਵਾਂਗੂ ਧਰਤੀ ਸੂਹਾ ਰੰਗ ਬਣਾਯਾ।

ਫ਼ਾਰਸੀ...ਸਰੋਪਾਇ ਅੰਬੋਹ ਚੰਦਰ ਸ਼ੁਦਹ।
ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ।

ਭਾਵ-ਸਿਰ ਲੱਤਾਂ ਤੇ ਬਾਹਾਂ ਸਨ ਇਉਂ ਕੱਟੀਆਂ ਵਿੱਚ ਮੈਦਾਨੇ।
ਖਿੱਦੂ ਖੂੰਡੀਆਂ ਨਾਲ ਭਰੀ ਉਹ ਸਾਹੀ ਜ਼ਿਮੀਂ ਸਿਆਨੇ।

ਫ਼ਾਰਜੀ...ਤਰੰਕਾਰ ਤੀਰੋ ਤਰੰਕੋ ਕਮਾ।
ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ।

ਭਾਵ-ਸੜਕਨ ਤੀਬ ਕਮਾਨਾ ਕੜਕਨ ਜਿਨ੍ਹਾਂ ਜਹਾਨ ਡਰਾਯਾ।
ਦੁਨੀਆਂ ਦੇ ਵਿਚ ਸ਼ੋਰ ਮੱਚਯਾ ਬਹੁਤਾ ਰੌਲਾ ਪਾਯਾ।

ਫ਼ਾਰਸੀ...ਦਿਗਰ ਸ਼ੋਰਸ਼ੇ ਕੈਬਰੇ ਕੀਨਹ ਕੋਸ਼।
ਜ਼ਿ ਮਰਦਾਨਹ ਮਰਦਾਂ ਬਰੂੰ ਰਫ਼ਤ ਹੋਸ਼।

ਭਾਵ-ਵੈਰ ਵਧਾਵਨ ਵਾਲਯਾਂ ਉੱਤੇ ਤੀਰ ਛੱਡੇ ਵਿੱਚ ਜੋਸ਼ਾਂ।
ਬੜੇ ਬਹਾਦਰ ਮਰਦਾਂ ਦੀਆਂ ਸਭ ਉੱਡ ਗਈਆਂ ਸਭ ਹੋਸ਼ਾਂ।

ਫ਼ਾਰਸੀ...ਰਮ ਆਖਿਰ ਚਿ ਮਰਦੀ ਕੁਨੱਦ ਕਾਰਜ਼ਾਰ।
ਕਿ ਬਰ ਚਿਹਲ ਤਨ ਆਯਦਸ਼ ਬੇਸ਼ਮਾਰ।

ਭਾਵ-ਆਖ਼ਰ ਉਹ ਬਹਾਦਰ ਕਿਤਨੀ ਸੂਰਮਤਾ ਦਿਖਲਾਂਦੇ।
ਚਾਲੀਆਂ ਸਿੰਘਾਂ ਉੱਪਰ ਵੈਰੀ ਬੇਸ਼ੁਮਾਰ ਆ ਜਾਂਦੇ।

ਫ਼ਾਰਸੀ...ਚਰਾਗ਼ੇ ਜਹਾਨੇ ਸ਼ੁਦਹ ਬੁਰਕਹ ਪੋਸ਼।

ਸ਼ਬੇ ਸ਼ਾਹ ਬਰਆਮਦ ਬਹਮ ਜਲਵਹਿ ਜੋਸ਼।
ਭਾਵ ਓੜਕ ਦੀਵੇ ਏਸ ਜਹਾਂ ਦੇ ਲਾਂਭੇ ਮੂੰਹ ਛੁਪਾਯਾ।
ਚਮਕ ਦਮਕ ਦੇ ਨਾਲ ਰਾਤ ਬਾਦਸ਼ਾਹ ਮੁੜ ਆਯਾ।

(ਬਾਦਸ਼ਾਹ ਨੂੰ ਤਾੜਨਾ)

ਫ਼ਾਰਸੀ...ਹਰਾਂ ਕਸ ਕਿ ਕਉਲੇ ਕੁਹਾਂ ਆਯਰਸ਼।
ਕਿ ਯਜ਼ਦਾਂ ਬਰੌ ਰਹਿਨੁਮਾ ਆਯਦਸ਼।
ਭਾਵ-ਹੁਕਮ ਰੱਬ ਦਾ ਮੱਨੇ ਜਿਹੜਾ ਸੌਂਹ ਖਾਂ ਤੋੜ ਨਿਭਾਵੇ।
ਰੱਬ ਓਸਦਾ ਸਦਾ ਸਹਾਈ ਸੌਖਾਂ ਰਾਹ ਦਿਖਾਵੇ!

ਫ਼ਾਰਸੀ...ਨ ਪੇਚੀਦਹ ਮੂਏ ਨ ਰੰਜੀਦਹ ਤਨ:
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕੱਨ।
ਭਾਵ-ਵਾਲ ਨ ਵਿੰਗਾ ਹੋਯਾ ਮੇਰਾ ਨ ਤਨ ਨੂੰ ਦੁਖ ਆਯਾ।
ਦੁਸ਼ਮਨ ਦੇ ਦਲ ਤੋੜਨ ਵਾਲੇ ਆਪੇ ਬਾਹਰ ਕਢਾਯਾ।

ਫ਼ਾਰਸੀ...ਨ ਦਾਨਿਮ ਕਿ ਈਂ ਮਰਦ ਪੈਮਾਂ ਸ਼ਿਕੱਨ।
ਕਿ ਦੌਲਤ ਪ੍ਰਸਤਅਸਤ ਈਮਾਂ ਫ਼ਿਕੱਨ।
ਭਾਵ-ਮੈਂ ਸਮਝਦਾ ਨਹੀਂ ਸਾਂ ਇਹ ਹਨ ਅਹਿਦ ਤੋੜਨੇ ਵਾਲੇ।
ਮਾਯਾ ਦੇ ਇਹ ਬੱਚੇ ਬਣ ਕੇ ਧਰਮ ਛੋੜਨੇ ਵਾਲੇ।

ਫ਼ਾਰਸੀ...ਨ ਈਮਾਂ ਪ੍ਰਸਤੀ ਨ ਅਉਜ਼ਾਇ ਦੀਨ।
ਨ ਸਾਹਿਬ ਸ਼ਨਾਸੀ ਨ ਮੁਹੱਮਦ ਯਕੀਨ।
ਭਾਵ-ਨਹੀਂ ਧਰਮ ਤੂੰ ਮੰਨਣ ਵਾਲਾ ਨ ਕੋਈ ਧਰਮ ਤਰੀਕਾ।
ਨਹੀਂ ਯਕੀਨ ਮੁਹੰਮਦ ਉੱਤੇ ਪਹੁੰਚ ਨ ਰੱਬ ਨਜ਼ੀਕਾ।

ਫ਼ਾਰਸੀ...ਹਰਾਂ ਕਸ ਕਿ ਈਮਾਂ ਪ੍ਰਸਤੀ ਕੁਨੱਦ।
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨੱਦ।
ਭਾਵ-ਜਿਹੜਾ ਧਰਮੀ ਬੰਦਾ ਹੋਵੇ ਹੈ ਝੂਠੋਂ ਉਹ ਡਰਦਾ।
ਮੂੰਹ ਦੇ ਕੀਤੇ ਬਚਨਾਂ ਤਾਈਂ ਅਗ੍ਹਾਂ ਪਿਛ੍ਹਾ ਨ ਕਰਦਾ।

ਫ਼ਾਰਸੀ...ਕਿ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ।
ਕਿ ਕਸਮੇਕੁਰਾਨ ਅਸਤ ਯਜ਼ਦਾਂ ਯਕੇਸਤ।
ਭਾਵ-ਕਸਮ ਕੁਰਾਨ ਰੱਬ ਦੀ ਸੌਂਹ ਖਾ ਜੇ ਕੋਈ ਨਹੀਂ ਨਭਾਵੇ।
ਕਿਹੜਾ ਮਰਦ ਰਤੀ ਭੀ ਉਸਤੇ ਫਿਰ ਇਤਬਾਰ ਜਮਾਵੇ।

ਫ਼ਾਰਸੀ...ਚੂੰ ਕਸਮੇ ਕੁਰਾਂ ਸ਼ੁਦ ਕੁਨੱਦ ਇਖ਼ਤਯਾਰ।
ਮਰਾ ਕਤਰਹ ਨਿਯਾਯਦ ਅਜ਼ੋ ਏਤਬਾਰ।
ਭਾਵ-ਕਸਮ ਕੁਰਾਨ ਜੈਸੀਆਂ ਹੁਣ ਤੂੰ ਸੌ ਸੁਗੰਦਾਂ ਖਾਵੇਂ।
ਦਿਲ ਮੇਰੇ ਤੇ ਰੱਤੀ ਜਿੰਨਾ ਨਹਿ ਇਤਬਾਰ ਜਮਾਵੇਂ।

ਫ਼ਾਰਸੀ--ਅਗਰਚਿਹ ਤੁਰਾ ਏਤਬਾਰ ਆਮਦੇ।
ਕਮਰ ਬਸਤਹੇ ਪੇਸ਼ਵਾ ਆਮਦੇ।
ਭਾਵ-ਕਸਮ ਆਪਣੀ ਉੱਤੇ ਜੇ ਤੂੰ ਖ਼ੁਦ ਇਤਬਾਰ ਰਖਾਉਂਦਾ।
ਕਮਰ ਕੱਸ ਕੇ ਮੇਰੇ ਤਾਈਂ ਅੱਗੋਂ ਮਿਲਨੇ ਆਉਂਦਾ।

ਫ਼ਾਰਸੀ--ਨਵਿਸ਼ਤਹ ਰਸੀਦੋ ਬਗੁਫ਼ਤਹ ਜ਼ਬਾਂ।
ਬਿਬਾਯਦ ਕਿ ਕਾਰ ਈਂ ਬਰਾਹਤ ਰਸਾਂ।
ਭਾਵ-ਚਿੱਠੀ ਪੁੱਜੇ, ਨਾਲੇ ਇਹ ਕੁਝ ਕਹੇ ਜਬਾਨੀ ਗੱਲਾਂ।
ਸੁਣ ਕੇ ਤੈਨੂੰ ਚਾਹੀਦਾ ਹੈ ਸੁਖ ਦੇ ਰਾਹ ਤੇ ਚੱਲਾਂ।

ਫ਼ਾਰਸੀ--ਹਮੂ ਮਰਦ ਬਾਯਦ ਸ਼ਵਦ ਸਖ਼ੁਨਵਰ।
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।
ਭਾਵ-ਮਰਦ ਓਹੋ ਜੋ ਗੱਲ ਦਾ ਪੱਕਾ ਮਜ਼ਾ ਸਚਾਈ ਚੱਖੇ।
ਮੂੰਹ ਵਿਚ ਹੋਰ ਨ ਹੋਵੇ ਓਹਦੇ ਦਿਲ ਵਿਚ ਹੋਰ ਨ ਰੱਖੇ।

ਫ਼ਾਰਸੀ--ਕਿ ਕਾਜ਼ੀ ਮਰਾ ਗੁਫ਼ਤਹ ਬੇਰੂੰ ਨਿਯੱਮ।
ਅਗਰ ਰਾਸਤੀ ਖ਼ੁਦ ਬਿਯਾਰੀ ਕਦਮ।
ਭਾਵ-ਕਾਜ਼ੀ ਤੇਰੇ ਸੀ ਗੱਲ ਆਖੀ ਸ਼ਾਹ ਨਹੀਂ ਕਸਮੋਂ ਬਾਹਿਰ।
ਜੇ ਸੱਚ ਹੈ ਤਾਂ ਆਪੇ ਆ ਜਾਹ ਕਦਮ ਉਠਾ ਕੇ ਜ਼ਾਹਿਰ।

ਫ਼ਾਰਸੀ--ਤੁਰਾ ਗਰ ਬਿਬਾਯਤ ਬਕਉਲੇ ਕੁਰਾਂ।
ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ।
ਭਾਵ-ਤੂੰ ਕਲਾਮ ਕੁਰਾਨ ਤਾਈਂ ਹੈਂ ਜੇਕਰ ਮੰਨਣਹਾਰਾ।
ਤੇਰੇ ਪਾਸ ਓਹੋ ਮੈਂ ਭੇਜਾਂ ਕਸਮ ਕੁਰਾਂ ਦੀ ਜ਼ਾਹਰਾ।

ਫ਼ਾਰਸੀ--ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨੱਦ।
ਵਜ਼ਾਂ ਕਸ ਮੁਲਾਕਾਤ ਬਾਹਮ ਸ਼ਵਦ।
ਭਾਵ-ਬਾਦਸ਼ਾਹ ਤੂੰ ਜੇ ਕਰ ਕਸਬੇ ਕਾਂਗੜ ਦੇ ਵਿੱਚ ਆਵੇਂ।
ਆਪਸ ਦੇ ਵਿੱਚ ਮੇਲ ਹੋ ਜਾਵੇ ਵੈਰ ਵਿਰੋਧ ਮਿਟਾਵੇਂ।

ਫ਼ਾਰਸੀ--ਨ ਜ਼ਰਹ ਦਰਈਂ ਰਾਹਿ ਖ਼ਤਰਹ ਤੁਰਾਸਤ।
ਹਮਹ ਕੌਮ ਬੈਰਾੜ ਹੁਕਮੇ ਮਰਾਸਤ।
ਭਾਵ-ਤੈਨੂੰ ਖਤਰਾ ਏਸ ਰਾਹਿ ਵਿੱਚ ਰੱਤੀ ਭੀ ਨਹੀਂ ਭੱਲੇ।
ਸਾਰੀ ਕੌਮ ਬੈਰਾੜਾਂ ਦੀ ਇਹ ਹੁਕਮ ਮੇਰੇ ਵਿੱਚ ਚੱਲੇ।

ਫ਼ਾਰਸੀ--ਬਿਯਾ ਤਾਂ ਬ ਮਨ ਖ਼ੁਦ ਜ਼ਬਾਨੀ ਕੁਨੇਮ।
ਬ-ਰੂਏ ਸ਼ੁਮਾ ਮਿਹਰਬਾਨੀ ਕੁਰੇਮ।

*"ਇਹ" ਹਰਫ਼ ਦਾ ਇਸ਼ਾਰਾ ਭਾਈ ਦਯਾ ਸਿੰਘ ਜੀ ਵਲ ਹੈ।

ਭਾਵ—ਆ ਤੂੰ ਸਾਡੇ ਪਾਸ ਗੱਲਾਂ ਕੁਝ ਕਰੀਏ ਬੈਠ ਜ਼ਬਾਨੀ।
ਇਹ ਭੀ ਤੇਰੇ ਉਤੇ ਸੁਣ ਲੈ ਕਰਦੇ ਹਾਂ ਮਿਹਰਬਾਨੀ।

ਫ਼ਾਰਸੀ...ਯਕੇ, ਅਸਪ ਸ਼ਾਇਸਤਾਏ ਯੱਕ ਹਜ਼ਾਰ।
ਬਿਯਾ ਤਾ ਬਗੀਰੀ ਬਮਨ ਈਂ ਦਯਾਰ।

ਭਾਵ—ਇੱਕ ਗੱਲ ਮੇਰੇ ਲਈ ਜੋ ਘੋੜਾ ਇੱਕ ਹਜ਼ਾਰ ਲਿਆਵੇਂ।
ਉਸਦੇ ਬਦਲੇ ਮੁਲਕ ਜੰਗਲ ਦਾ ਮੇਰੇ ਪਾਸੋਂ ਪਾਵੇਂ।

ਫ਼ਾਰਸੀ...*ਸ਼ਾਹਿਨਸ਼ਾਹਿ ਰਾ ਬੰਦਹ ਏ ਚਾਕਰੇਮ।
ਅਗਰ ਹੁਕਮ ਆਯਦ ਬਜਾਂ ਹਾਜ਼ਰੇਮ।

ਭਾਵ—ਮੈਂ ਭੀ ਵਡੇ ਸ਼ਹਿਨਸ਼ਾਹ ਦਾ ਚਾਕਰ ਇੱਕ ਸਦਾਵਾ!
ਓਸਦੀ ਆਗਯਾ ਹੋਈ ਤਾਂ ਹਾਜ਼ਰ ਤਨ ਮਨ ਤੋਂ ਹੋ ਜਾਵਾਂ।

ਫ਼ਾਰਸੀ...ਅਗਰਚਿ ਬਿਯਾਮ ਬ ਫਰਮਾਨ ਮਨ।
ਹਜ਼ਰਤ ਬਿਯਾਯਮ ਹਮਹ ਜਾਨ ਤਨ।

ਭਾਵ—ਜੇ ਫ਼ਰਮਾਨ ਓਸਦਾ, ਤੇਰੀ ਮੁਲਾਕਾਤ ਲਈ ਆਯਾ।
ਤਨ ਮਨ ਤੋਂ ਮੈਂ ਤੈਥੇ ਆਵਾਂ ਤੈਨੂੰ ਸੱਚ ਸੁਨਾਯਾ।

ਫ਼ਾਰਸੀ...ਅਗਰ ਤੋ ਬਯਜ਼ਦਾਂ ਪ੍ਰਸਤੀ ਕੁਨੀ।
ਬਕਾਰੇ ਮਰਾ ਈਂ ਨ ਸੁਸਤੀ ਕੁਨੀ।

ਭਾਵ—ਓਸੇ ਰੱਬ ਦੀ ਜੇ ਕਰ ਪੂਜਾ ਕਰਨੇ ਵਾਲਾ ਹੋਵੇਂ।
ਸੁਸਤੀ ਕਰੇਂ ਨ ਆਵਨ ਦੇ ਵਿੱਚ ਝਬਦੇ ਆਣ ਖਲੋਵੇਂ।

ਫਾਰਸੀ...ਬੁ ਬਾਯਦ ਕਿ ਯਜ਼ਦਾਂ ਸ਼ਨਾਸ਼ੀ ਕੁਨੀ।
ਨ ਗੁਫਤ ਹੱਕ ਕਸੇਰਾ ਖ਼ਰਾਸ਼ੀ ਕੁਨੀ।

ਭਾਵ—ਤੈਨੂੰ ਚਾਹੀਏ ਓਸੇ ਰੱਬ ਦੀ ਵਿੱਚ ਸ਼ਰਨ ਦੇ ਆਵੇਂ।
—ਲੋਕਾਂ ਆਖੇ ਕਿਸੇ ਬੰਦੇ ਦੀ ਐਵੇਂ ਛਿੱਲ ਨ ਲਾਹਵੇਂ।

ਫ਼ਾਰਸੀ...ਕਿ ਅਜਬਅਸਤ ਇਨਸਾਫ਼ ਦੀਂ ਪਰਵਰੀ।
ਕਿ ਹੈਫ ਅਸਤ ਸਦ ਹੈਫ ਈਂ ਸਰਵਰੀ।

ਭਾਵ—ਦੀਨ ਇਨਸਾਫ਼ ਪਾਲਨਾ ਕਰਨੀ ਅਜਬ ਤਰ੍ਹਾਂ ਦੀ ਤੇਰੀ।
ਐਸੀ ਜ਼ੁਮੇਵਾਰੀ ਉੱਤੇ ਹੈ ਲਾਹਨਤ ਲੱਖ ਵੇਰੀ।

---

*ਭਾਵ—ਜਦੋਂ ਔਰੰਗ ਜ਼ੇਬ ਆਨੰਦ ਪੁਰ ਸ਼ਾਹਿਬ ਕਾਜ਼ੀ ਦੀ ਹੱਥੀਂ ਇੱਕ ਚਿਠੀ ਭੇਜੀ ਸੀ ਤੇ ਉਸ ਤੇ ਇਤਬਾਰ ਕਰ ਕੇ ਗੁਰਾਂ ਨੇ ਕਿਲ੍ਹਾ ਛਡਯਾ ਸੀ ਓਸ ਵੇਲੇ ਨੂੰ ਯਾਦ ਕਰਾ ਕੇ ਸਾਹਿਬ ਲਿਖਦੇ ਹਨ ਕਿ ਹੇ ਔਰੰਗਜ਼ੇਬ! ਜੇ ਤੂੰ ਸ਼ਹਿਨਸ਼ਾਹ ਹੈਂ ਤਾਂ ਮੈਂ ਭੀ ਵੱਡੇ ਸ਼ਾਹਿਨਸ਼ਾਹ ਦਾ ਚਾਕਰ ਹਾਂ, ਜੋ ਮੈਨੂੰ ਉਸ ਮੇਰੇ ਮਾਲਕ ਦਾ ਹੁਕਮ ਹੋਯਾ ਤਾਂ ਮੈਂ ਤੈਨੂੰ ਇਕੱਲਾ ਮਿਲਾਂਗਾ ਨਹੀਂ ਤੇ ਤੂੰ ਮੈਨੂੰ ੧ ਹਜ਼ਾਰ ਘੋੜਾ ਲੈ ਕੇ ਮਿਲ। ਵਾਹਵਾਹ ਧੰਨ ਜਿਗਰਾ ਹੈ। ਸਭ ਕੁਝ ਤਬਾਹ ਹੋ ਜਾਣਾ ਤੇ ਦਿਲ ਬਾਦਸ਼ਾਹਾਂ ਤੋਂ ਭੀ ਉੱਚਾ ਹੈ।

—ਕਾਜ਼ੀ ਚੁਗਲ ਖ਼ੋਰਾਂ ਦੇ ਆਖੇ।

ਫ਼ਾਰਸੀ...ਮਜ਼ਨ ਤੇਗ਼ ਬਰ ਖ਼ੂਨਿ ਕਸ ਬੇ ਦਰੇਗ਼।
ਤੁਰਾ ਨੀਜ਼ ਖ਼ੂਨ ਅਗਤ ਬਾ ਚਰਖ਼ ਤੇਗ਼।
ਭਾਵ-ਨ ਤਲਵਾਰ ਕਿਸੇ ਦੇ ਮਾਰਨ ਲਈ ਬੇਧੜਕ ਚਲਾਈਂ।
ਉਹ ਅਸਮਾਨੀ ਤੇਗ ਤੈਨੂੰ ਭੀ ਮਾਰੇਗੀ ਦਿਲ ਲਾਈਂ।

ਫ਼ਾਰਸੀ...ਤੂੰ ਗ਼ਾਫਲ ਮਸ਼ੌ ਮਰਦਿ ਯਜ਼ਦਾਂ ਹਿਰਾਸ।
ਕਿ ਓ ਬੇ ਨਿਯਾਜ਼ਅਸਤ ਓ ਬੇ ਸੁਪਾਸ।
ਭਾਵ-ਗ਼ਾਫਲ ਨ ਹੋ ਬਾਦਸ਼ਾਹ ਤੂੰ ਡਰੀਂ ਖ਼ੁਦਾ ਦੇ ਪਾਸੋਂ।
ਬੇ ਪਰਵਾਹ ਉਹ ਬਿਨ੍ਹਾਂ ਖ਼ੁਸ਼ਾਮਦ ਤੇਰੇ ਬਾਹਰ ਕਿਆਸੋਂ।

ਫ਼ਾਰਸੀ...ਕਿ ਓ ਰਾ ਚੂੰ ਇਸਮ ਅਸਤੁ ਆਜਿਜ਼ ਨਿਵਾਜ਼।
ਕਿ ਓ ਬੇ ਸੁਪਾਸ਼ ਅਸਤੁ ਓ ਬੇ ਨਿਯਾਜ਼।
ਭਾਵ-ਗਰੀਬ ਨਿਵਾਜ਼ ਨਾਮ ਹੈ ਓਹਦਾ ਦੀਨਾ ਦਾ ਰਖਵਾਲਾ।
ਫਸਦਾ ਵਿੱਚ ਖੁਸ਼ਾਮਦ ਨਾਹੀਂ ਬੇ-ਪਰਵਾਹੀ ਵਾਲਾ।

ਫ਼ਾਰਸੀ... ਚਿਹਾ ਸ਼ੁੱਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਿਮਾਂਦਅਸਤ ਪੇਚੀਦਹ ਮਾਰ।
ਭਾਵ-ਕੀਹ ਹੋਯਾ ਜੇ ਜੇ ਚਾਰੇ ਬੱਚੇ ਘੇਰ ਤੁਸਾਂ ਹਨ ਮਾਰੇ।
ਕੁੰਡਲੀਆ ਸੱਪ ਜੀਉਂਦਾ ਪਿੱਛੇ ਖ਼ੌਫ ਤੁਸਾਂ ਨੂੰ ਭਾਰੇ।

ਫ਼ਾਰਸੀ...ਚਿਹ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਸ਼ ਦਮਾਂ ਰਾ *ਬਜੋਸ਼ਾ ਕੁਨੀ।
ਭਾਵ-ਕਾਹਦੀ ਹੈ ਇਹ ਸੂਰਮਤਾ ਚੰਗਯਾੜਯਾਂ ਤਈਂ ਬੁਝਾਵੇਂ।
ਬਲਦੀ ਅੱਗ ਤਈਂ ਤੂ ਉਲਟਾ ਬਾਲਣ ਪਾ ਭੜਕਾਵੇਂ।

ਫ਼ਾਰਸੀ...ਚਿਹ ਖੁਸ਼ ਗੁਫ਼ਤ ਫਿਰਦੋਸੀਏ ਖ਼ੁਸ਼ ਜ਼ਬਾਂ।
ਸ਼ਤਾਬੀ ਬਵਦ ਕਾਰਿ ਆਹਿਰ ਮਨਾ।
ਭਾਵ-ਫ਼ਿਰਦੋਸੀ ਨੇ ਸੋਹਣਾ ਲਿਖਿਆ ਸਭ ਦੇ ਮਨ ਨੂੰ ਭਾਯਾ।
ਕਾਹਲੀ ਕਰਨੀ ਕੰਮ ਰਾਕਸ਼ਾਂ ਉਸਨੇ ਹੈ ਫ਼ਰਮਾਯਾ।

ਫਾਰਸੀ...ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ।
ਬਰਾਮਦ ਜ਼ਿ ਤੋ ਕਾਰ ਹਾ ਪੁਰ ਖ਼ਰਾਸ਼।
ਭਾਵ-ਰੱਬ ਪਛਾਨਣ ਵਾਲਾ ਬੰਦਾ ਤੈਨੂੰ ਮੈਂ ਨ ਜਾਣਾ।
ਬਹੁਤੇ ਕੰਮ ਹੋਇ ਦੁਖਦਾਈ ਤੈਥੋਂ, ਖ਼ਾਸ ਪਛਾਣਾ।

ਫ਼ਾਰਸੀ...ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।
ਮਰਾ ਏਤਬਾਰੇ ਨ ਈਂ ਜ਼ਰਹਿ ਦਮ।

*ਫ਼ਿਰੋਜ਼ਾਂ ਭੀ ਲਿਖਿਆ ਹੈ।

ਭਾਵ—ਜੇਕਰ ਹੁਣ ਕੁਰਾਨ ਦੀਆਂ ਤੂੰ ਸੌ ਸੁਗੰਧਾਂ ਖਾਵੇਂ ।
ਰਤੀ ਨਹੀਂ ਇਤਬਾਰ ਮੇਰੇ ਦਿਲ ਝੂਠਾ ਸਮਝਿਆ ਜਾਵੇਂ ।

**ਫਾਰਸੀ—ਹਜ਼ੂਰੇ *ਨਿਯਾਯਮ ਨ ਈਂ ਰਹਿ ਸ਼ਵਮ ।**
**ਅਗਰ ਸ਼ਾਹ ਬਖ਼ਾਹਿਦ ਮਨ ਆਂ ਜਾ ਰਵਮ ।**

ਭਾਵ—ਤੇਰੇ ਪਾਸ ਨ ਆਵਾਂਗਾ ਮੈਂ ਨ ਇਤਬਾਰ ਰਖਾਵਾਂ ।
ਜੇ ਤੂੰ ਇਧਰ ਚਾਹਿੰ ਬਾਦਸ਼ਾਹ ਮੈਂ ਓਧਰ ਨੂੰ ਜਾਵਾਂ ।
ਮੇਰੀ ਪਹਾੜੀਆਂ ਨਾਲ ਕਿਉਂ ਵਿਗੜੀ

**ਫਾਰਸੀ—ਮਨਮ ਕੁਸ਼ਤਨਮ ਕੋਹੀਆਂ ਬੁਤ ਪ੍ਰਸਤ ।**
**ਕਿ ਓ ਬੁਤ ਪ੍ਰਸਤੰਦ ਮਨ ਬੁਤ ਸ਼ਿਕਸ਼ਤ ।**

ਭਾਵ—ਪੱਥਰ ਪੂਜ ਪਹਾੜੀਆਂ ਤਾਈਂ ਮਾਰ ਮੈਂ ਰੋੜ੍ਹਨ ਵਾਲਾ ।
ਉਹ ਬੁਤਾਂ ਨੂੰ ਪੂਜਨ ਵਾਲੇ ਮੈ ਹਾਂ ਤੋੜਨ ਵਾਲਾ ।

**ਫਾਰਸੀ—ਚਿ ਦੁਸ਼ਮਨ ਕੁਨੱਦ ਮਿਹਰਬਾਨ ਅਸਤ ਦੋਸਤ ।**
**ਕਿ ਬਖ਼ਸ਼ਿੰਦਗੀ ਕਾਰ ਬਖ਼ਸ਼ਿੰਦਗੀ ਓਸਤ ।**

ਭਾਵ—ਮਿਹਰਬਾਨ ਹੋਇ ਦੋਸਤ ਜਿਸ ਤੇ ਦੁਸ਼ਮਨ ਕੀ ਵਿਗਾੜੇ ।
ਮਿਤ੍ਰ ਸਾਡੇ ਦਾ ਕੰਮ ਬਖਸ਼ਸ਼ ਬਖਸ਼ੇ ਸਦਾ ਪਯਾਰੇ ।

**ਫਾਰਸੀ—ਖਸਮ ਰਾ ਚ ਕੋਰਓ ਕੁਨੱਦ ਵਕਤਿ ਕਾਰ ।**
**ਯਤੀਮਾਂ ਨ ਬੇਰੂੰ ਬੁਰੱਦ ਬੇ ਆਜ਼ਾਰ ।**

ਭਾਵ—ਕੰਮ ਪਏ ਉਹ ਵੈਰੀ ਤਾਂਈਂ ਤੁਰਤ ਅੰਨ੍ਹਯਾਂ ਕਰਦਾ ।
ਬਾਲ੍ਹਯਾਂ ਤਾਈਂ ਬਿਨ ਤਕਰੀਫੋਂ ਹੈ ਬਾਹਿਰ ਕੱਢ ਖੜਦਾ ।

**ਫਾਰਸੀ—ਚਿਹ ਦੁਸ਼ਮਨ ਕਜ਼ਾਂ ਹੀਲਹ ਸਾਜ਼ੀ ਕੁਨੱਦ ।**
**ਅਗਰ ਰਹਨੁਮਾ ਬਰ ਵੈ ਰਾਜ਼ੀ ਸ਼ਵਦ ।**

ਭਾਵ—ਤਾਕਤ ਵੈਰੀ ਦੀ, ਨਾਲ ਉਸਦੇ ਕਰ ਲਏ ਧੋਖੇ ਬਾਜ਼ੀ ।
ਰਾਹੇ ਪਾਵਨ ਵਾਲਾ ਉਸਤੇ ਜੋ ਹੋਵੇ ਰੱਬ ਰਾਜ਼ੀ ।

**ਫਾਰਸੀ—ਅਗਰ ਬਰ ਯੱਕ ਆਯਦ ਦਹੇ ਦਹਿ ਹਜ਼ਾਰ ।**
**ਨਿਗ੍ਹਾਬਾਨ ਓ ਰਾ ਸਵਦ ਕਿਰਦ ਗਾਰ ।**

ਭਾਵ—ਜੇਕਰ ਜੇਕਰ ਇਕ ਦੇ ਉਪਰ ਆ ਪਏ ਵੈਰੀ ਲੱਖ ਹਜ਼ਾਰਾ
ਪਰਵਦਗਾਰ ਅਕਾਲ ਪੁਰਖ, ਹੈ ਉਸਨੂੰ ਰਖਣਹਾਰਾ

---

*ਬਹੁਤ ਸਾਰੇ ਇਤਿਹਾਸਕਾਰ ਲਿਖਦੇ ਹਨ ਕਿ ਔਰੰਗੇ ਦੇ ਬੁਲਾਨ ਤੇ ਗੁਰੂ ਜੀ ਉਸਨੂੰ ਮਿਲਨ ਲਈ ਤਯਾਰ ਹੋ ਪਏ ਸਨ ਪਰੰਤੂ ਸਾਹਿਬਾਂ ਦੀ ਆਪਨੀ ਇਹ ਲਿਖਤ ਸਾਬਤ ਕਰਦੀ ਹੈ ਕਿ ਬਦੇਸ਼ੀ ਤੇ ਅਨੁਮਤੀਆਂ ਇਤਿਹਾਸਕਾਰਾਂ ਨੂੰ ਕੋਰਾ ਭੁਲੇਖਾ ਲੱਗਾ ਹੋਇਆ ਹੈ, ਗੁਰੂ ਜੀ ਨੇ ਔਰੰਗਜ਼ੇਬ ਨੂੰ ਮਿਲਣ ਦਾ ਰਦੋ ਭੀ ਇਰਾਦਾ ਨਹੀਂ ਸੀ ਕੀਤਾ ਸਗੋਂ ਇਸ ਚਿਠੀ ਦਵਾਰਾ ਉਸਦੇ ਜ਼ਮੀਰ ਤੇ ਲਾਹਨਤਾਂ ਪਾਉਂਦੇ ਕਹੇ ਹਨ ।

ਚੁਣ ਤੂੰ ਵੇਖ

ਫਾਰਸੀ--ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾ ਰਾ ਨਿਗਾਹ ਅਸਤੁ ਯਜ਼ਦਾਂ ਸ਼ੁਕਰ।

ਭਾਵ–ਦੌਲਤ ਲਸ਼ਕਰ ਦਾ ਦਿਲ ਤੇਰੇ ਹੈ ਗੁਮਾਨ ਜੇ ਭਾਰਾ
ਸ਼ੁਕਰ ਰਬ ਦੇ ਉਪਰ ਸਦ ਹੀ ਲਗਾ ਧਯਾਨ ਹਮਾਰਾ

ਫਾਰਸੀ--ਕਿ ਓ ਰਾ ਗ਼ਰੂਰ ਅਸਤ ਬਰਮੁ ਲਕੁ ਮਾਲ।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।

ਭਾਵ–ਜੇਕਰ ਤੈਨੂੰ ਮਾਲ ਮੁਲਕ ਦਾ ਹੈ ਹੰਕਾਰ ਉਹ ਭਾਰਾ
ਸਾਨੂੰ ਓਸ ਅਕਾਲ ਪੁਰਖ ਦਾ ਰਤੇ ਪਹਿਰ ਸਹਾਰਾ

ਫਾਰਸੀ--ਤੂੰ ਗਾਫਲ ਮਸ਼ਉ ਈਂ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ।

ਭਾਵ–ਥੋੜੇ ਦਿਨ ਏਸ ਟਿਕਾਣੇ ਉਪਰ ਨਾ ਭੁਲ ਬਹਿਨਾ
ਚਲਯਾ ਜਾਂਦਾ ਹੈ ਜੱਗ ਸਾਰਾ ਬੈਠ ਕਿਸੇ ਨਹੀ ਰਹਿਨਾ

ਫਾਰਸੀ--ਬੁਬੀਂ ਗਰਦਸ਼ੇ ਬੇ ਵਫਾਈ ਜ਼ਮਾਂ।
ਕਿ ਬੁਗੁਜ਼ਸ਼ਤ ਬਰ ਹਰ ਸਕੀਨੋ ਮਕਾਂ।

ਭਾਵ–ਹੇ ਬਚਨਾਂ ਦੇ ਕੱਚੇ ! ਵੇਖੀਂ ਚਕਰ ਇਹ ਜ਼ਮਾਨਾ
ਸਭਨਾਂ ਉਤੋਂ ਦੀ ਲੰਘ ਜਾਂਦਾ ਕਰਦਾ ਨਾਸ ਨਾਦਾਨਾ।

ਫਾਰਸੀ--ਤੂ ਗਰ ਜ਼ਬਰ ਆਜਿਜ਼ ਖ਼ਰਾਸ਼ੀ ਮਕੁਨ।
ਕਸਮ ਰਾ ਬਤੇਸ਼ਹ ਤਰਾਸ਼ੀ ਮਕੁਨ।

ਭਾਵ–ਮਾਰ ਨ, ਜੇ ਤੂੰ ਜ਼ੋਰ ਵਾਲਾ ਹੈਂ ਪਕੜ ਗਰੀਬਾਂ ਤਾਈਂ।
ਧਰਮ ਆਪਨੇ ਤਾਈਂ ਕਟੀ ਨਾਲੰ ਨਾਲ ਕੁਹਾੜੇ ਨਾਹੀਂ।

ਅਖੀਰ

ਫਾਰਸੀ--ਹੱਕੇ ਯਾਰ ਬਾਸ਼ੁਦ ਚਿ ਦੁਸ਼ਮਨ ਕੁਨੱਦ।
ਅਗਰ ਦੁਸ਼ਮਨੀ ਰਾ ਬਸਦ ਤਨ ਕੁਨੱਦ।

ਭਾਵ–ਮਦਦਗਾਰ ਹੋਵੇ ਰੱਬ ਜਿਸ ਦਾ ਦੁਸ਼ਮਨ ਕੀ ਕਰ ਸਕੇ।
ਸੌ ਮਰਦਾ ਨੂੰ ਕਰਕੇ ਕਠੇ ਪਿਆ ਦੁਸ਼ਮਨੀ ਤਕੇ।

ਫਾਰਸੀ--ਖਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ।
ਨ ਯੱਕ ਮੁਏ ਓ ਰਾ ਆਜ਼ਾਰ ਆਵੁਰਦ।

ਭਾਵ–ਵੈਰੀ ਭਾਵੇਂ ਨਾਲ ਓਸਦੇ ਵੈਰ ਹਜ਼ਾਰ ਕਮਾਵੇ।
ਕਰ ਸਕੇ ਇਕ ਵਾਲ ਨ ਵਿੰਗਾ ਮੂੰਹ ਤੇ ਚੋਟਾਂ ਖਾਵੇ।

'ਓਹ ਵਾਹਿਗੁਰੂ' (ਹਕਾਇਤ ਦੂਜੀ)

ਫਾਰਸੀ–ਅਗੰਜੋ ਅਭੰਜੋ ਅਰੂਪੋ ਅਰੇਖ।

ਅਗਾਧੋ ਅਭਾਧੋ ਅਭਰਮੋ ਅਲੇਖ ।

ਭਾਵ—ਉਹ ਅਬਿਨਾਸ਼ੀ ਗਿਣਤੀ ਤੋਂ ਤੇ ਰੂਪ ਰੇਖ ਤੋਂ ਨਿਆਰਾ ।
ਬੰਧਨ ਵਿਚ ਅਗਾਧ ਨ ਆਵੇ ਭੈ ਭਰਮਾਂ ਤੋਂ ਬਾਹਰਾ ।



(ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ਜੀ ਨੇ ਜ਼ਫਰਨਾਮਾ ਲੈਕੇ ਬਾਦਸ਼ਾਹ ਵਲ ਜਾਣਾ)

ਦੇਇਕੇ ਜ਼ਫ਼ਰਨਾਮਾ ਦਯਾ ਸਿੰਘ ਤਾਈਂ ਧਰਮ ਸਿੰਘ ਨੂੰ ਨਾਲ ਰਲਾਇਆ ਜੀ
ਕਿਹਾ ਜਾਉ ਤੁਸੀਂ ਹਿੰਦੁਸਤਾਨ ਵਲੇ ਸ਼ਕਲ ਅਹਿਦੀਏ ਬਣ ਸਮਝਾਇਆ ਜੀ
ਉਸੇ ਤਰ੍ਹਾਂ ਤੁਸੀਂ ਜਾਉ ਬਾਦਸ਼ਾਹ ਤੇ ਜਿਵੇਂ *ਅਹਿਦੀਆ ਉਸ ਪਠਾਇਆ ਜੀ
ਇਕ ਧਰਮਸਿੰਘ ਆਗਰੇ ਵਿਚ ਰਹਿੰਦਾ ਵੇਵੇ ਭੇਦ ਉਹ ਬਹੁਤ ਜਤਾਇਆ ਜੀ
ਪਾ ਕੇ ਆਗਿਆ ਲੈ ਕੇ ਜ਼ਫਰ ਨਾਮਾ ਸਿੰਘ ਦੀਨਿਉਂ ਕਦਮ ਉਠਾਇਆ ਜੀ
ਦਯਾ ਸਿੰਘ ਜੀ ਮੰਜੇ ਤੇ ਬੈਠ ਗਏ ਉਹ ਵਗਾਰੀਆਂ ਤਈਂ ਚੁਕਾਇਆ ਜੀ
ਹੌਲੀ ਹੌਲੀ ਦਿਲੀ ਵਿਚ ਜਾਇ ਪਹੁੰਚੇ ਫੇਰ ਆਗਰੇ ਦਰਸ ਦਿਖਾਇਆ ਜੀ
ਅੱਗੇ ਚੰਬਲ ਨਦੀ ਤੋਂ ਪਾਰ ਹੋ ਕੇ ਪੰਧਾਂ ਲੰਮਿਆਂ ਤਈਂ ਮੁਕਾਇਆ ਜੀ
ਕੁਝ ਦਿਨ ਬੁਰਹਾਨ ਪੁਰ ਠਹਿਰ ਕਰਕੇ ਡੇਰਾ ਅਹਿਮਦਾਬਾਦ ਜਾ ਲਾਇਆ ਜੀ
ਔਰੰਗਾਬਾਦ ਛਾਉਣੀ ਟਿਕਿਆ ਸ਼ਾਹ ਹੈਸੀ ਉਥੇ ਪਹੁੰਚਕੇ ਪੁਛ ਪੁਛਾਇਆ ਜੀ
ਏਥੇ ਸਿਖ ਕੋਈ ਗੁਰੂ ਘਰ ਦਾ ਹੋਇ ਜੇਠਾ ਸਿੰਘ ਇਕ ਗੁਰੂ ਮਿਲਾਇਆ ਜੀ
ਠਹਿਰੇ ਉਸ ਦੇ ਪਾਸ ਕਰਤਾਰ ਸਿੰਘਾ ਬਾਕੀ ਲਿਖਾਂਗੇ ਸਮਾਂ ਜਦ ਆਇਆ ਜੀ

ਸਰਹੰਦ ਦੀਆ ਖਬਰਾਂ

ਪਿਛੇ ਲਿਖਿਆ ਲਿਖੀ ਸ਼ਮੀਰ ਚਿਠੀ ਵਟ ਬੜੇ ਵਜ਼ੀਦ ਖਾਂ ਖਾਨ ਲਗਾ
ਸਤਿਗੁਰਾਂ ਦੇ ਪਕੜਨੇ ਮਾਰਨੇ ਲਈ ਕੱਠੀ ਚੋਣਵੀਂ ਫੌਜ ਕਰਾਨ ਲਗਾ
ਜਾਣਾ ਜੰਗਲ ਦੇਸ ਤੇ ਸਫ਼ਰ ਲੰਮਾ ਬੰਦੋ ਬਸਤ ਬੜੇ ਕਰਵਾਨ ਲਗਾ
ਜਿਹੜਾ ਆਦਮੀ ਓਥੇ ਸ਼ਮੀਰ ਦਾ ਸੀ ਫਿਰ ਭੇਦ ਸਾਰੇ ਗੁਝੇ ਪਾਨ ਲਗਾ
ਫੌਜ ਹੋਈ ਤਿਆਰ ਉਹ ਚਲ ਪਿਆ ਦੀਨੇ ਪਹੁੰਚ ਸਭ ਖ਼ਬਰ ਸੁਨਾਨ ਲਗਾ
ਸੂਬਾ ਆਇਆ ਕਿ ਆਇਆ ਕਰਤਾਰ ਸਿੰਘਾ ਜੋ ਹੋਇ, ਸੋ ਕਰੋ ਜਤਾਨ ਲਗਾ

ਸਤਿਗੁਰਾਂ ਨੇ ਦੀਨੇ ਤੋਂ ਅਗਾਂਹ ਨੂੰ ਤਿਆਰ ਹੋਣਾ

ਗੁਰਾਂ ਆਖਿਆ ਸਦ ਸ਼ਮੀਰ ਤਾਈਂ ਅਸਾਂ ਪਾਇ ਨੇ ਸੁਖ ਮਹਾਨ ਏਥੇ
ਤੁਸਾਂ ਰਲ ਕੀਤੀ ਸਾਡੀ ਬਹੁਤ ਸੇਵਾ ਬਣੇ ਸੁਖਾਂ ਦੇ ਰਹੇ ਸਾਮਾਨ ਏਥੇ

*ਜਿਸਤਰ੍ਹਾਂ ਔਰੰਗਜ਼ੇਬ ਨੇ ਗੁਰੂ ਘਰ ਤੇ ਸਾਹਿਬ ਗੁਰੂ ਤੇਗ ਬਹਾਦਰ ਜੀ ਵਲ ਅਹਿਦੀਏ ਭੇਜੇ ਸਨ ।

ਆਇਆ ਸੂਬਾ ਸਰਹੰਦ ਚੜ੍ਹਾਈ ਕਰਕੇ ਜੇ ਅੜ ਕਰੀਏ ਘਮਸਾਨ ਏਥੇ
ਤਦ ਸਾਰਿਆਂ ਤਈਂ ਤਕਲੀਫ ਪਹੁੰਚੇ ਹੋਣ ਵਿਚ ਲੜਾਈ ਨੁਕਸਾਨ ਏਥੇ
ਅਸੀਂ ਚਲ *ਅਗੇ ਕੋਈ ਆੜ ਫੜੀਏ ਸਾਰੇ ਖੁਸ਼ੀ ਵਸੋ ਖ਼ਾਨਦਾਨ ਏਥੇ
ਵਸੋ ਫੁਲੋ ਸਭੋ ਕਰਤਾਰ ਸਿੰਘਾ ਸਾਡੇ ਰਹਿਨ ਇਹ ਯਾਦ ਨਿਸ਼ਾਨ ਏਥੇ

ਸਤਿਗੁਰਾਂ ਦਾ ਦੀਨੇ ਤੋਂ ਕੂਚ

ਵਰ ਦੇਇ ਲਖਮੀਰ ਸ਼ਮੀਰ ਤਾਈਂ ਸਤਿਗੁਰੂ ਜੀ ਧੌਂਸਾ ਵਜਾਇ ਚੱਲੇ
ਸੰਗ ਲੈ ਵਹੀਰ ਗਹੀਰ ਤਾਈਂ ਰੁਖਾਂ ਵਾਲੇ ਨੂੰ ਵਾਗ ਉਠਾਇ ਚੱਲੇ
ਓਥੇ ਮਿਲੇ ()ਜਲਾਲ ਕੇ ਚੌਧਰੀ ਆ ‡ਵਰ ਓਹਨਾਂ ਨੂੰ ਦੇਇ ਦਵਾਇ ਚੱਲੇ
ਡੋਡ ਗਾਂਮ, ਵਾਂਦਰ ਕਰਤਾਰ ਸਿੰਘਾ ਹੁੰਦੇ ਹੋਇ ਬਰਾਗੜੀ ਨੂੰ ਧਾਇ ਚਲੇ

ਚੌਧਰੀ ਨੰਦਾ

ਨੰਦਾ ਨਾਮ ਸੀ ਚੌਧਰੀ ਇਸ ਪਿੰਡ ਦਾ ਸੀ ਕਪੂਰੇ ਦਾ ਸਕਾ ਭਰਾ ਭਾਈ
ਇਹਦੇ ਨਾਲ ਕਪੂਰੇ ਦਾਂ ਵੈਰ ਵਡਾ ਰਖੇ ਸਦਾ ਕੁਪੱਤ ਵਧਾ ਭਾਈ
ਲੜਨ ਲਈ ਕਪੂਰੇ ਨੇ ਫੌਜ ਭੇਜੀ ਦਿਤੀ ਕਿਸੇ ਖਬਰ ਇਹਨੂੰ ਆ ਭਾਈ
ਇਹ ਭੀ ਚਲਿਆ ਲੜਨ ਤਿਆਰ ਹੋ ਕੇ ਸਤਿਗੁਰੂ ਪਹੁੰਚੇ ਓਥੇ ਜਾ ਭਾਈ
ਨੇਕ ਬਖਤ ਸੀ ਸੁਣਕੇ ਅਟਕ ਗਿਆ ਕੀਤੀ ਬਹੁਤ ਸੇਵਾ ਮਨ ਲਾ ਭਾਈ
ਮੰਗੀ ਆਗਿਆ ਦਸ ਕੇ ਹਾਲ ਸਾਰਾ ਗੁਰਾਂ ਲਿਆ ਓਹਨੂੰ ਅਟਕਾ ਭਾਈ

---

*ਸਤਿਗੁਰਾਂ ਦੇ ਵਾਕ ਅਨੁਸਾਰ ਦੀਨੇ ਤੋਂ ਦਰਬਾਰ ਲੋਹਗੜ੍ਹ ਸੱਦੀਦਾ ਹੈ। ਸਾਹਿਬਾਂ ਨੇ ਸ਼ਮੀਰ ਹੋਰਾਂ ਨੂੰ ਵਰ ਦਿਤਾ ਸੀ ਕਿ ਤੁਹਾਡੇ ਉਤੇ ਜੋ ਚੜ੍ਹਾਈ ਕਰਕੇ ਆਵੇਗਾ ਉਹ ਬੱਧੀ ਆਵੇ ਤੇ ਲੱਥੀ ਜਾਇਗਾ। ਤੁਹਾਡੀ ਕੁਲ ਵਿਚ ਬੜੇ ਬੜੇ ਰਾਠ ਤੇ ਬਹਾਦਰ; ਜ਼ਾਲਮ ਰਾਜ ਦੀਆਂ ਜੜ੍ਹਾਂ ਪੁਟਣ ਵਾਲੇ ਪੈਦਾ ਹੋਣਗੇ ਆਦਿ।

()ਜਲਾਲ ਕੇ ਪਿੰਡ ਦਾ ਨਾਮ ਸੀ। ਸਾਹਿਬਾਂ ਦੀ ਕ੍ਰਿਪਾ ਨਾਲ ਇਹ ਏਨੇ ਵਧੇ ਕਿ ਇਕ ਵਾਰੀ ਇਹਨਾਂ ਸਿੰਘਾਂ ਤੇ ਰਾਤ ਛਾਪਾ ਮਾਰ ਕੇ ਦੋ ਸਿੰਘਾਂ ਨੂੰ ਮਾਰ ਦਿਤਾ ਤੇ ਕੁਝ ਘੋੜੇ ਚੁਰਾ ਲਏ। ਸਿੰਘਾਂ ਨੂੰ ਖ਼ਬਰ ਹੋਣ ਤੇ ਸਾਰਾ ਜਲਾਲ ਪਿੰਡ ਯੋਧੇ ਬੀਰਾਂ ਨੇ ਉਜਾੜ ਸੁਟਿਆ। ਤੇ ਆਖਰ ਪਿੰਡ ਦੇ ਪਤਵੰਤੇ ਪੰਜਾਂ ਰੁਪਯਾਂ ਦਾ ਕੜਾਹ ਪ੍ਰਸ਼ਾਦ ਲੈ ਕੇ ਹਾਜ਼ਰ ਹੋਏ ਤੇ ਸਿੰਘਾਂ ਨੇ ਮਾਰ ਧਾੜ ਬੰਦ ਕਰ ਦਿਤੀ। ਪਹਿਲਾ ਪਿੰਡ ਤਾਂ ਉਜਾੜ ਦਿਤਾ ਗਿਆ ਸੀ, ਜਿਥੇ ਦਸਮੇਸ਼ ਜੀ ਉਤਰੇ ਸਨ ਓਥੇ ਨਵਾਂ ਪਿੰਡ ਬਣਾ ਕੇ ਉਸ ਦਾ ਨਾਮ ਗੁਰੂ ਸਰ ਰਖਿਆ।

‡ਜਲਾਲ ਕਿਆਂ ਬੇਨਤੀ ਕੀਤੀ ਕਿ ਫ਼ਲਾਨੇ ਪਿੰਡ ਵਾਲੇ ਸਾਨੂੰ ਤੰਗ ਕਰਦੇ ਹਨ। ਸਾਹਿਬਾਂ ਹੁਕਮ ਦਿਤਾ; ਸਿੰਘ ਸਜ ਜਾਵੋ, ਫੇਰ ਹਰ ਸਮੇਂ ਤੁਹਾਡਾ ਅਕਾਲ ਪੁਰਖ ਰਾਖਾ ਹੋਵੇਗਾ, ਕੋਈ ਤੁਹਾਡੇ ਵਲ ਮੂੰਹ ਨਹੀਂ ਕਰੇਗਾ। ਓਸ ਦਿਨ ਅੰਮ੍ਰਿਤ ਛਕ ਓਥੇ ਪੰਜਾਹ ਸਿੰਘ ਤਿਆਰ ਹੋ ਗਏ।

ਫੌਜ ਭੇਜ ਦਿਹ ਆਪਣੀ ਲੜਨ ਲਈ ਜਿਵੇਂ ਕਿਵੇਂ ਲੌ ਰਾਤ ਲੰਘਾ ਭਾਈ
ਹੁਣ ਗਿਉਂ ਤੇ ਜਾਇੰਗਾ ਮਾਰਿਆ ਤੂੰ ਦਿਨੇ ਜਾ ਫਤੇ ਲਈਂ ਪਾ ਭਾਈ
ਫੌਜ ਭੇਜ ਦਿਤੀ ਆਪ ਗਿਆ ਨ ਓਹ ਸੁਤਾ ਘਰ ਜਾ ਨਿਹਰਾ ਰਖਾ ਭਾਈ
ਰੋਕੀ ਗਈ ਕਪੂਰੇ ਦੀ ਫੌਜ ਨ ਸੀ ਪਿੰਡ ਘੇਰ, ਦੋਇ ਜੰਗ ਮਚਾ ਭਾਈ
ਬਾਹਰ ਬਹੁਤ ਘਮਸਾਨ ਦਾ ਜੰਗ ਹੋਇਆ ਤੀਵੀਂ ਓਸ ਦੀ ਗਈ ਘਬਰਾ ਭਾਈ
ਜਾ ਕੇ ਆਖਦੀ ਖਸਮ ਨੂੰ, ਵਾਂਗ ਰੰਨਾਂ ਅੰਦਰ ਵੜ ਬੈਠੋਂ ਮੂੰਹ ਛੁਪਾ ਭਾਈ
ਮੈਨੂੰ ਪੱਗ, ਹਥਿਆਰ ਦਿਹ ਲੜਾਂ ਜਾ ਕੇ ਲਹਿੰਗਾ ਪਾ, ਬਹੁ ਪੀੜ੍ਹਾ ਡਹਾ ਭਾਈ
ਓਸੇ ਵਕਤ ਹੀ ਪਹਿਨ ਹਥਿਆਰ ਖੜਾ ਬੋਲੀ ਗਈ ਕਲੇਜੇ ਨੂੰ ਖਾ ਭਾਈ
ਬਾਹਰ ਜਾਂਦਾ ਗੋਲੀ ਲੱਗ ਮਰ ਗਿਆ ਖ਼ੌਫ ਸਾਥੀਆਂ ਤੇ ਗਿਆ ਛਾ ਭਾਈ
ਪਿੰਡ ਲਿਆ ਬਤਾ ਕਰਤਾਰ ਸਿੰਘਾ ਗੁਰਾਂ ਵੈਰੀ ਤਾਈਂ ਦਬਕਾ ਭਾਈ

ਰੋਦੇ ਵਾਲ ਤਾਲ ਤੇ ਡੇਰਾ ਤੇ ਸਿਦਕੀਆਂ ਦੀ ਪਰਖ

ਵਿਦਾ ਹੋਇ ਬਰਗਾੜੀਉਂ ਅਗਾਂਹ ਚੱਲੇ ਇੱਕ ਤਾਲ ਉਤੇ ਡੇਰਾ ਲਾਵੰਦੇ ਨੇ
ਸਾਰਾ ਤਿੰਨ ਕੁ ਕੋਹ ਦਾ ਪੰਧ ਕੀਤਾ ਸੋਹਣੇ ਥਾਂ ਵਹੀਰ ਅਟਕਾਵੰਦੇ ਨੇ
ਮਿਉਰਾਸੀ ਤੇ ਬਹਿਵਲ ਨੇੜੇ ਤੇੜੇ ਲੋਕ ਦਰਸ਼ਨਾਂ ਨੂੰ ਚਲ ਆਵੰਦੇ ਨੇ
ਜਦ ਲੰਗਰ ਦੀ ਗੱਲ ਬਾਤ ਹੋਈ ਸਤਿਗੁਰੂ ਜੀ ਇਉਂ ਸਮਝਾਵੰਦੇ ਨੇ
ਪੰਜਾਂ ਪੰਜਾਂ ਨੂੰ ਘਰੀਂ ਲੈ ਜਾ ਕਰਕੇ ਪਰਸ਼ਾਦ ਛਕਾਉ ਸੁਨਾਵੰਦੇ ਨੇ
ਕਈਆਂ ਆਖਿਆ ਜੀ ਘਰੋਂ ਪੁਛ ਆਈਏ ਦੂਜੇ ਮਸ਼ਖ਼ਰੀ ਸੁਣ ਉਠਾਵੰਦੇ ਨੇ
ਇਹ ਰੰਨਾਂ ਦੇ ਭਾਈ, ਮਜ਼ਦੂਰ ਸਾਰੇ ਦਸੋ ਕੀਹ ਮਕਦੂਰ ਰਖਾਵੰਦੇ ਨੇ
ਸਿਆਣੇ ਘਰ ਦੀਆਂ ਨਾਲ ਸਲਾਹ ਕਰਕੇ ਖੜ੍ਹ, ਸਿੰਘ ਪ੍ਰਸ਼ਾਦ ਛਕਾਵੰਦੇ ਨੇ
ਹੋਛੇ ਘਰੀਂ ਗਏ ਰੰਨਾਂ ਮੰਨੀਆਂ ਨ ਜਾ ਡਾਂਗ ਸੋਟਾ ਖੜਕਾਵੰਦੇ ਨੇ
ਬੇਵਕੂਫ ਉਹ ਬੜੇ ਕਰਤਾਰ ਸਿੰਘਾ ਰੰਨ ਪੈਰ ਦੀ ਜੁਤੀ ਜਤਾਵੰਦੇ ਨੇ

ਤਥਾ

ਦੂਜੇ ਦਿਨ ਮਿਉਰਾਸੀ ਦੇ ਫ਼ੇਰ ਲ ਗਏ ਜਿੰਨੀ ਪੂਜੀ ਸੀ ਸੇਵਾ ਕਮਾਈ ਓਹਨਾਂ
ਕਿਸੇ ਬਾਜਰਾ, ਮੱਕੀ, ਜਵਾਰ, ਕਿਸੇ ਪੀਹਲੂ, ਸੰਗਰੀ ਭਿਉਂ ਛਕਾਈ ਓਹਨਾਂ
ਗੁਰਾਂ ਪੁਛਿਆ ਕੀਹ ਕੁਝ ਖਾ ਆਏ ਕਿਸ ਤਰ੍ਹਾਂ ਦੀ ਟਹਿਲ ਨਿਭਾਈ ਓਹਨਾਂ
ਜਿਹੜੇ ਹੋਛੇ ਹੈਸਨ ਖਾ ਪੀ ਕੇ ਭੀ ਕੁਕਸ ਬੀਨੀ ਹੀ ਕਰ ਸੁਨਾਈ ਉਹਨਾ
ਮੈਲਾਗਰ ਸਿੰਘ ਹੋਰਾਂ ਨੂੰ ਪੁਛਿਆ ਜਾਂ ਪ੍ਰਸ਼ਾਦਿ ਦੀ ਕੀਤੀ ਵਡਿਆਈ ਉਹਨਾਂ
ਜਿਹੜੇ ਸਿਦਕੀ ਸਿੰਘ ਕਰਤਾਰ ਸਿੰਘਾ ਸਤਿਗੁਰੂ ਜੀ ਤੋਂ ਖੁਸ਼ੀ ਪਾਈ ਉਹਨਾਂ

ਸ੍ਰੀ ਕਲਗੀਧਰ ਜੀ ਨੇ *ਭਗਤੇ ਪਹੁੰਚਣਾ

ਇਹਨਾਂ ਪਿੰਡਾਂ ਤੋਂ ਭੀ ਕੁਝ ਰੱਖ ਨੌਕਰ ਚਲੇ ਅਗਾਂਹ ਨੂੰ ਕੂਚ ਬੁਲਾਇਕੇ ਜੀ
ਬੁਰਜ ਮਾਨਾ ਦੇ ਹੋ ਭਦੌੜ ਪਹੁੰਚੇ ਨ ਮਿਲੇ ਭਦੌੜੀਏ ਆਇਕੇ ਜੀ
ਸਿੰਘ ਚਾਹੁੰਦੇ ਇਹਨਾਂ ਨੂੰ ਸਜਾ ਦੇਈਏ ਅਗਾਂਹ ਲੰਘੀਏ ਸਬਕ ਸਿਖਾਇਕੇ ਜੀ
ਗੁਰਾਂ ਕਿਹਾ ਆਪੇ ਮਰ ਜਾਣਗੇ ਇਹ ਰਾਜ ਕਰਨਗੇ ਸਿੰਘ ਦਬਾਇਕੇ ਜੀ
ਉਥੋਂ *ਭਗਤੇ ਨੂੰ ਅਗਾਂਹ ਚਲੇ ਗਏ ਨੇੜੇ ਉਤਰੇ ਉਸ ਦੇ ਜਾਇਕੇ ਜੀ
ਪੁਤ ਭਗਤੇ ਦੇ ਸੁਣ ਆਇ ਸਾਰੇ ਮਿਲੇ ਬਹੁਤ ਪਰੇਮ ਵਧਾਇਕੇ ਜੀ
ਤਿੰਨ ਦਿਨ ਸਤਿਗੁਰੂ ਜੀ ਰਹੇ ਓਥੇ ਆਈਆਂ ਸੰਗਤਾਂ ਹੁਮ ਹੁਮਾਇਕੇ ਜੀ
ਓਥੋਂ ਅਗਾਂਹ ਟੁਰ ਪਏ ਕਰਤਾਰ ਸਿੰਘਾ ਕਈ ਜੀਆਂ ਦੇ ਬੇੜੇ ਤਰਾਇਕੇ ਜੀ

ਸਤਿਗੁਰਾਂ ਨੇ ਕੋਠੇ ਮਲੂਕੇ ਪਹੁੰਚਣਾ

ਸਤਿਗੁਰੂ ਜੀ ਭਗਤਿਓਂ ਕੂਚ ਕਰਕੇ ਗਏ ਪੱਤੇ ਦੇ ਵਲ ਸਿਧਾਰ ਭਾਈ
ਜਿਸ ਢਾਬ ਕੰਢੇ ਗੁਰੂ ਉਤਰੇ ਸਨ ਗੁਰੂ ਸਰ ਹੁਣ ਨਾਮ ਵਿਚਾਰ ਭਾਈ
ਅਗੇ ਜੈਤੋ ਨੂੰ ਗੁਰੂ ਜੀ ਚਲੇ ਗਏ ਖ਼ਾਨ ਆ ਮਿਲਿਆ ਸ਼ਰਧਾ ਧਾਰ ਭਾਈ
ਬੋਲੇ ਖ਼ਾਨਿਆਂ ਦਸ ਇਹ ਪਿੰਡ ਕੀਹਦਾ ਕਹਿੰਦਾ ਜੈਤੋ ਦੀ ਝੁਗੀਆਂ ਚਾਰ ਭਾਈ

---

*ਸਤਿਗੁਰੂ ਜੀ ਜਦ ਭਗਤੇ ਦੇ ਨੇੜੇ ਗਏ ਤਦ ਅਗੇ ਇਕ ਖੂਹ ਲਗ ਰਿਹਾ ਸੀ। ਸਿੰਘਾਂ ਪੁਛਿਆ ਇਹ ਕਿਹੜਾ ਪਿੰਡ ਹੈ ਤੇ ਖੂਹ ਕੌਣ ਲਵਾ ਰਿਹਾ ਹੈ, ਲੋਕਾਂ ਆਖਿਆ, ਪਿੰਡ ਦਾ ਨਾਮ ਭਗਤਾ ਹੈ ਤੇ ਓਸ ਦੀ ਔਲਾਦ ਖੂਹ ਲੁਵਾ ਰਹੀ ਹੈ; ਝਟ ਪਟ ਸਤਿਗੁਰਾਂ ਨੇ ਇਹ ਵਾਕ ਬੋਲ ਦਿਤੇ "ਦਮ ਲੱਗਣ ਬਾਦਸ਼ਾਹ ਦੇ ਤੇ ਸਬੂਣਗਰਾਂ ਦਾ ਨਾਂ" ਸਿੰਘਾਂ ਦੇ ਪੁਛਣ ਤੇ ਸਤਿਗੁਰਾਂ ਨੇ ਆਖਿਆ ਕਿ ਇਕ ਲਾਹੌਰ ਦਾ ਰਾਮੂ ਸੇਠ ਸੀ, ਉਸ ਦੀ ਇਕਲੌਤੀ ਬੇਟੀ ਨੂੰ ਭੂਤ ਚਮੜਿਆ ਹੋਇਆ ਸੀ ਉਹ ਸੇਠ ਸਾਡੇ ਗੁਰਦੇਵ ਪਿਤਾ ਪਾਸ ਆਨੰਦਪੁਰ ਆਇਆ।

ਸਤਿਗੁਰਾਂ ਭਗਤੇ ਨੂੰ ਆਗਿਆ ਦਿਤੀ, ਉਹ ਸੇਠ ਨਾਲ ਲਾਹੌਰ ਗਿਆ ਤੇ ਕਰਤਾਰ ਦੇ ਹੁਕਮ ਨਾਲ ਲੜਕੀ ਰਾਜ਼ੀ ਹੋ ਗਈ ਤੇ ਸੇਠ ਨੇ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਸ਼ੁਕਰਾਨੇ ਵਿਚ ਕੁਝ ਮਾਯਾ ਮਨੌਤ ਮੰਨੀ ਸੀ, ਉਹ ਭਗਤੇ ਨੂੰ ਦਿਤੀ, ਉਹ ਇਸ ਖੂਹ ਤੇ ਲਗ ਰਹੀ ਹੈ, ਏਨੇ ਚਿਰ ਨੂੰ ਭਾਈ ਭਗਤੇ ਦੇ ਪੁਤਰ ਗੁਰਦਾਸ, ਮਿਹਰਾ, ਭਾਗ, ਦਖਤਾ, ਤਾਰਾ, ਇਕ ਘੋੜਾ; ਮਾਇਆ ਤੇ ਪੋਸ਼ਾਕ ਅਗੇ ਲਿਆ ਰੇ ਚਰਨੀਂ ਡਿਗ ਪਏ ਭਾਈ ਬਹਿਲੋ ਦਾ ਪੁਤਰ ਠਾਨੂੰ ਤੇ ਨਾਨੂੰ ਦੇ ਇਹ ਦੂਹ ਤੀਵੀਆਂ ਵਿਚੋਂ ਪੰਜ ਪੁਤਰ ਸਨ। ਏਥੇ ਹੀ ਇਕ ਤਿੱਤਰ ਦੀ ਸਤਿਗੁਰਾਂ ਨੇ ਮੁਕਤੀ ਕੀਤੀ ਸੀ ਤੇ ਦਸਿਆ ਸੀ ਕਿ ਇਹ ਤਿੱਤਰ ਗੀਢ ਵਾਲੇ ਥੇਹ ਦਾ ਹਾਕਮ ਸੀ, ਜਦ ਮਰਨ ਲਗਾ ਤਾਂ ਏਸ ਦੀ ਵਾਸ਼ਨਾ ਏਧਰੇ ਹੀ ਰਹੀ ਤੇ ਆਖਰੀ ਏਸੇ ਥੇਹ ਤੇ ਹੀ ਰਹਿਣ ਲਗਾ। ਹੁਣ ਏਸ ਦੀ ਮੁਕਤੀ ਹੋ ਗਈ ਹੈ। ਇਸੇ ਤਰ੍ਹਾਂ ਇਕ ਸਿਖ ਆਪਣੇ ਪੁਤਰ ਸਣੇ ਦੀਵਾਨ ਵਿਚ ਆਇਆ ਤੇ ਛੋਲਿਆਂ ਦੀਆਂ ਘੁੰਘਣੀਆਂ ਅਗੇ ਭੇਟ ਲਿਆ ਰਖੀਆਂ, ਸਾਹਿਬਾਂ ਨੇ ਹਸ ਕੇ ਓਸ ਲੜਕੇ ਦਾ ਨਾਮ ਹੀ ਘੁੰਘੀਆ ਸਿੰਘ ਰਖ ਦਿਤਾ।

ਕਹਿੰਦੇ ਗੁਰੂ ਜੀ ਇਉਂ ਨ ਆਖ ਮੂੰਹੋਂ ਜੈਤੋ ਹੋਇ *ਮਸ਼ਹੂਰ ਸੰਸਾਰ ਭਾਈ
ਓਸੇ ਢਾਬ ਕੰਢੇ ਗੁਰੂ ਪਏ ਉਤਰ ਉਹ ਭੀ ਗੁਰੂ ਸਰ ਹੋ ਗਈ ਸਾਰ ਭਾਈ
ਲੰਭਾਂ ਵਾਲੇ ਹੋ ਕੋਠੇ ਮਲੂਕੇ ਨੂੰ ਗਏ ਓਥੇ ਉਤਰੇ ਗੁਰੂ ਦਾਤਾਰ ਭਾਈ
ਖੇਡ ਹੋਈ ਅਜੀਬ ਕਰਤਾਰ ਸਿੰਘਾ ਭਾਣਾ ਵਰਤਿਆ ਆਣ ਕਰਤਾਰ ਭਾਈ

ਮਲੂਕੇ ਦੀ ਮੌਤ

ਸੁਤੇ ਰਾਤ ਨੂੰ ਸਤਿਗੁਰੂ ਵਿਚ ਤੰਬੂ ਇਰਦ ਗਿਰਦ ਹਨੇਰਾ ਸੀ ਛਾਇਆ ਜੀ
ਪਹਿਰ ਰਾਤ ਰਹੀ ਸੌਚ ਅਸ਼ਨਾਨ ਕਰਕੇ ਆਸਨ ਬੈਠ ਧਿਆਨ ਜਮਾਇਆ ਜੀ
ਆਈ ਮੌਜ ਮਲੂਕੇ ਦੇ ਮਨ ਅੰਦਰ ਉਠ ਦਰਸ਼ਨਾ ਦੇ ਲਈ ਆਇਆ ਜੀ
ਤੰਬੂ ਸਤਿਗੁਰਾਂ ਦੇ ਪਾਸ ਚਲਾ ਆਇਆ ਕੁਤਕ ਮੋਢੇ ਦੇ ਉਤੇ ਟਿਕਾਇਆ ਜੀ
ਪਹਿਰੇ ਉਤੇ ਭਾਗੂ ਸਿੰਘ ਰਾਠ ਹੈਸੀ ਓਸ ਆਵੰਦੇ ਤਈਂ ਅਟਕਾਇਆ ਜੀ
ਖੜਾ ਰਹੋ ਤੂੰ ਕੌਣ ਹਨੇਰੇ ਦੇ ਵਿਚ ਓਸ ਕੁਝ ਨ ਸੁਣਿਆ ਸੁਣਾਇਆ ਜੀ
ਅਗਾਂਹ ਚੁਪ ਕੀਤਾ ਚਲਾ ਆਇ ਰਿਹਾ ਸਿੰਘ ਰੋਕਨਾ ਓਸ ਨੂੰ ਚਾਹਿਆ ਜੀ
ਓਹ ਰੋਕਦਾ ਤੇ ਉਹ ਰੁਕਦਾ ਨ ਭਾਣਾ ਆਣ ਕਰਤਾਰ ਵਰਤਾਇਆ ਜੀ
ਭਾਗੂ ਸਿੰਘ ਨੇ ਸਮਝਿਆ ਚੋਰ ਕੋਈ ਓਸ ਤੇਗ਼ ਦਾ ਵਾਰ ਚਲਾਇਆ ਜੀ
ਚੱਲੀ ਤੇਗ਼ ਮੋਢਾ ਕੱਟ ਗਈ ਸਾਰਾ ਡਿਗ ਪਿਆ, ਨ ਅੰਗ ਹਿਲਾਇਆ ਜੀ
ਦੋ ਤਿੰਨ ਘੜੀਆਂ ਓਵੇਂ ਪਿਆ ਰਿਹਾ ਲਾਲੀ ਧੁੰਮੀ ਕੁਝ ਹੋਸ਼ ਵਿਚ ਆਇਆ ਜੀ
ਆਈ ਮੌਤ ਹੈ ਨੇੜੇ ਕਰਤਾਰ ਸਿੰਘਾ ਦਿਹੋ ਦਰਸ ਦਾਤਾਰ, ਅਲਾਇਆ ਜੀ

ਤਥਾ

ਭੁਖਾ ਜਾਂ ਨ ਏਸ ਜਹਾਨ ਵਿਚੋਂ ਦਿਹੋ ਦਰਸ ਮੈਨੂੰ ਜਾਂਦੀ ਵਾਰ ਗੁਰ ਜੀ
ਕੰਨ ਪਈ ਬੁਲੇਲ ਇਹ ਸਤਿਗੁਰਾਂ ਦੇ ਝਟ ਨਿਕਲੇ ਬਾਹਰ ਦਾਤਾਰ ਗੁਰ ਜੀ
ਅਗੇ ਵੇਖਿਆ ਹਾਲ ਮਲੂਕੇ ਦਾ ਜਾਂ ਬੜੇ ਹੈਰਾਨ ਹੋਏ ਦਇਆ ਧਾਰ ਗੁਰ ਜੀ
ਓਹਦੇ ਮੂੰਹ ਅੰਦਰ ਹਥੀਂ ਚੋ ਪਾਣੀ ਬੋਲੇ ਹਿਰਦੇ ਰਖ ਪਿਆਰ ਗੁਰ ਜੀ
ਰਖ ਲਈਏ ਮਲੂਕਿਆ ਮੌਤ ਪਾਸੋਂ ਪਾਸ ਖੜੇ ਕਹਿੰਦੇ ਤਾਰਨ ਹਾਰ ਗੁਰ ਜੀ
ਉਹ ਆਖਦਾ ਰਿਖੀਆਂ ਮੁਨੀਆਂ ਨੂੰ ਜਿਹੜਾ, ਲਭਦਾ ਨਹੀਂ ਦੀਦਾਰ ਗੁਰ ਜੀ
ਅੰਤ ਸਮੇਂ ਉਹ ਸਾਹਮਣੇ ਖੜਾ ਮੇਰੇ ਮਹਾਂ ਵਿਸ਼ਨੂੰ ਧਾਰ ਅਵਤਾਰ ਗੁਰ ਜੀ

*ਇਹ ਸਤਿਗੁਰਾਂ ਦਾ ਵਾਕ ਸੰਨ ੧੯੨੩ ਮੁਤਾਬਕ ੧੯੯੦ ਸੰਮਤ ਵਿਚ ਸਫਲ ਹੋਯਾ। ਏਸੇ ਪਿੰਡ ਅਖੰਡ ਪਾਠ ਵਾਸਤੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਮੋਰਚਾ ਲਾਯਾ ਤੇ ਇਹ ਪਿੰਡ ਦਨੀਆਂ ਵਿਚ ਮਸ਼ਹੂਰ ਹੋ ਗਿਆ। ਇਹ ਪਿੰਡ ਨਾਭੇ ਦੀ ਰਿਆਸਤ ਵਿਚ ਹੈ।

ਏਦੂੰ ਹੋਰ ਕਿਹੜਾ ਲਾਭ ਖੱਟਨਾ ਮੈਂ ਮਿਹਰਬਾਨ ਕਰੋ ਬੇੜਾ ਪਾਰ ਗੁਰ ਜੀ
ਦਿਹੋ ਕਦਮਾਂ ਵਿਚ ਨਿਵਾਸ ਮੈਨੂੰ ਹੋਵੇ ਜਨਮ ਨ ਦੂਸਰੀ ਵਾਰ ਗੁਰ ਜੀ
ਗਿਆ ਫਤੇ ਗਜਾ ਕਰਤਾਰ ਸਿੰਘਾ ਖੜੇ ਸਾਹਮਣੇ ਰਹੇ ਓਸੇ ਢਾਰ ਗੁਰ ਜੀ

ਸ੍ਰੀ ਦਸਮੇਸ਼ ਜੀ ਨੇ ਕਪੂਰੇ ਦੇ ਕੋਟ ਪਹੁੰਚਨਾ

ਚੜ੍ਹ ਕੋਟ ਮਲੂਕਿਓਂ ਗਏ ਅਗੇ ਪੰਧ ਪੰਦਰਾਂ ਕੋਹਾਂ ਦਾ ਮਾਰ ਕਰਕੇ
ਪਾਸ ਕੋਟ ਕਪੂਰੇ ਦੇ ਜਾਇ ਪਹੁੰਚੇ ਸਾਹਿਬ ਉਤਰੇ ਜਗਾ ਨਿਹਾਰ ਕਰਕੇ
ਖ਼ਬਰ ਹੋਈ ਕਪੂਰੇ ਨੂੰ ਜਿਸ ਵੇਲੇ ਆਇਆ ਮਿਲਨ ਉਹ ਜ਼ਾਹਰ ਪਿਆਰ ਕਰਕੇ
ਕੁਝ ਬਸਤਰ ਤੇ ਨਕਦੀ ਲੈ ਆਇਆ ਘੋੜਾ ਕੀਮਤੀ ਇਕ ਸ਼ਿੰਗਾਰ ਕਰਕੇ
ਬੈਠੇ ਗੁਰੂ ਜੀ ਲਾਈ ਦਰਬਾਰ ਹੈਸਨ ਉਹ ਭੀ ਆ ਬੈਠਾ ਨਮਸ਼ਕਾਰ ਕਰਕੇ
ਦਿਤਾ ਆਦਰ ਗੁਰਾਂ ਕਰਤਾਰ ਸਿੰਘਾ ਰਾਠ ਸੂਰਮਾ ਬੜਾ ਵਿਚਾਰ ਕਰਕੇ

ਸ੍ਰੀ ਦੁਸ਼ਟ ਦਮਨ ਜੀ

ਕੁਝ ਗਲਾਂ ਬਾਤਾਂ ਪਿਛੋਂ ਗੁਰੂ ਜੀ ਨੇ ਕਹਿਆ ਚੌਧਰੀ ਸੋਹਣੇ ਹਥਿਆਰ ਤੇਰੇ
ਸੋਹਣਾ ਸੂਰਮਾ ਸੱਜਦਾ ਵਜਦਾ ਤੂੰ ਹੈਨ ਯੋਧੇ ਭੀ ਪਾਸ ਤਿਆਰ ਤੇਰੇ
ਧਰਮ ਯੁਧ ਲਈ ਦਸ ਖਾਂ ਦਿਲ ਅੰਦਰ ਹੈ ਭਰਿਆ ਕਿੰਨਾ ਕੁ ਪਿਆਰ ਤੇਰੇ
ਕਾਇਰ ਸੁਰਮਾਂ, ਸੂਰਮਾਂ ਕਾਇਰ ਕਰਨਾ ਓਹ ਅ ਖਦਾ ਜੀ, ਇਖ਼ਤਿਆਰ ਤੇਰੇ
ਗੁਰਾਂ ਕਹਿਆ ਕਪੂਰਿਆ ਭਲਾ ਭਾਈ ਡਿਠੇ ਜਾਣਗੇ ਇਹ ਬਲਕਾਰ ਤੇਰੇ
ਗੱਲਾਂ ਕਰ, ਸ਼ਕਾਰ ਕਰਤਾਰ ਸਿੰਘਾ ਗਿਆ ਚੌਧਰੀ ਕਰ ਨਮਸ਼ਕਾਰ ਤੇਰੇ

ਕਪੂਰੇ ਨੇ ਸ਼ਸਤ੍ਰਾਂ ਤੇ ਤਰਕ ਕਰਨੀ

ਦਸਵਾਂ ਪਾਤਸ਼ਾਹ ਕੋਟ ਕਪੂਰੇ ਆਜਾ ਦੂਰੋਂ ਨੇੜਿਓਂ ਸਿਖ ਸੁਣ ਆ ਰਹਿ ਸਨ
ਮਾਇਆ ਦੌਲਤਾਂ ਸ਼ਸਤ੍ਰਾਂ ਬਸਤਰਾਂ ਦੇ ਢੇਰ ਪਿੰਡਾਂ ਦੇ ਪਿੰਡ ਆ, ਲਾ ਰਹਿ ਸਨ
ਕਈ ਘੋੜੇ ਤੇ ਕਈ ਹਥਿਆਰ ਲੈ ਲੈ ਸਤਿਗੁਰਾਂ ਦੀ ਭੇਟ ਚੜ੍ਹਾ ਰਹਿ ਸਨ
ਸਤਿਗੁਰੂ ਜਾ ਲਾ ਦੀਵਾਨ ਬੈਠੇ ਸਨ, ਜਾਹੁ ਜਲਾਲ ਦਿਖਾ ਰਹਿ ਸਨ
ਇਕ ਪਲੰਘ ਉਤੇ ਗੁਰ ਆਪ ਸਜ ਰਹੇ ਸ਼ਸਤ੍ਰ ਦੂਸਰੇ ਉਤੇ ਟਿਕਾ ਰਹਿ ਸਨ
ਚਵਰ ਗੁਰਾਂ ਤੇ ਝੁਲੇ ਜਿਵੇਂ ਕਰਤਾਰ ਸਿੰਘਾ ਤਿਵੇਂ ਸ਼ਸਤ੍ਰਾਂ ਉਤੇ ਝੁਲਾ ਰਹਿ ਸਨ

ਤਬਾ

ਓਸੇ ਵਕਤ ਕਪੂਰਾ ਭੀ ਗੜ੍ਹੀ ਵਿਚੋਂ ਠਾਠ ਬਾਠ ਦੇ ਨਾਲ ਆ ਜਾਵੰਦਾ ਏ
ਜਾਮਾ ਬਹੁਤ ਲੰਮਾ ਗਲ ਪਾਇਆ ਹੋਇਆ ਤੇਜ਼ ਤੁਰਦਾ ਘੱਟਾ ਉਡਾਵੰਦਾ ਏ
ਚੋਬਦਾਰ ਮੈਲਾਗਰ ਸਿੰਘ ਖੜਾ ਹੌਲੀ ਚੌਧਰੀ ਟੂਰ, ਸੁਨਾਵੰਦਾ ਏ

ਘੱਟਾ ਸ਼ਸਤਰਾਂ ਦੇ ਉਤੇ ਪਾ ਨਾਹੀਂ ਨਾਲ ਅਦਬ ਦੇ ਆ ਜਤਾਵੰਦਾ ਏ
ਗੁਸਾ ਸੁਣ ਕਪੂਰੇ ਨੇ ਬਹੁਤ ਕੀਤਾ ਬੈਠ ਗਿਆ ਤੇ ਰੰਜ ਮਨਾਵੰਦਾ ਏ
ਥੋਹੜੇ ਚਿਰ ਪਿਛੋਂ ਫਿਰਨਾ ਚਾਹੀਦਾ ਏ ਹਥਿਆਰਾਂ ਤੇ, ਨਹੀਂ ਸੁਨਾਵੰਦਾ ਏ
ਚੌਰ ਗੁਰਾਂ ਉਤੇ ਫਿਰਨਾ ਚਾਹੀਦਾ ਏ ਹਥਿਆਰਾਂ ਤੇ, ਨਹੀਂ ਸੁਨਾਵੰਦਾ ਏ
ਨਵੀਂ ਚਾਲ ਹੈ ਇਹ ਕਰਤਾਰ ਸਿੰਘਾ ਤਰਕ ਵਿਚ ਹੰਕਾਰ ਉਠਾਵੰਦਾ ਏ

ਸ੍ਰੀ ਕਲਗੀਧਰ ਜੀ

ਗੁਰਾਂ ਆਖਿਆ ਨਵੀਂ ਇਹ ਚਾਲ ਕੋਈ ਨ ਹੈ ਪੁਰਾਤਨ ਰਸਮ ਪਛਾਨ ਭਾਈ
ਜੀਉਂਦੇ ਜਾਗਦੇ ਦੇਵਤੇ ਇਹੋ ਹੀ ਨੇ ਪੂਜਾ ਇਹਨਾਂ ਦੀ ਹੀ ਉਤਮ ਜਾਨ ਭਾਈ
ਠੀਕ ਪੱਥਰਾਂ ਮੂਰਤਾਂ ਮੰਦਰਾਂ ਥੀਂ ਰੁਖਾਂ ਦਰਖਤਾਂ ਨਾਲੋਂ ਮਹਾਨ ਭਾਈ
ਹੈ ਇਹਨਾਂ ਦਾ ਪੂਜਣਾ ਲਾਭਦਾਇਕ ਵਰ ਦੇਣੀ ਇਹ ਬੜੇ; ਸਿਆਨ ਭਾਈ
ਹੈਣ ਸਰਗੁਣ ਬ੍ਰਹਮ ਦਾ ਰੂਪ ਇਹੋ ਪੂਜਾ ਕਰਨ ਤੇ ਯੋਗ ਧਿਆਨ ਭਾਈ
ਹੈਣ ਪੂਜਦੇ ਛਤਰੀ ਬੀਰ ਬਾਂਕੇ ਵਰ ਮੂੰਹੋਂ ਮੰਗੇ; ਫੇਰ ਪਾਨ ਭਾਈ
ਜਿਨ੍ਹਾਂ ਕੌਮਾਂ ਨੂੰ ਇਹਨਾਂ ਨੇ ਵਰ ਦਿਤਾ ਉਤੇ ਦੁਨੀਆਂ ਰਾਜ ਕਮਾਨ ਭਾਈ
ਜਿਨ੍ਹਾਂ ਪੂਜਿਆ ਨ ਇਹਨਾਂ ਦੇਉਤਿਆਂ ਨੂੰ ਕੌਮਾਂ ਓਹੋ ਗੁਲਾਮ ਸਦਾਨ ਭਾਈ
ਮਰਦ ਬਿਨਾਂ ਹਥਿਆਰ ਹੈ ਭੇਡ ਦੇ ਤੁਲ ਨਹੀਂ ਕੁਝ ਭੀ ਮਾਨ ਤਰਾਨ ਭਾਈ
ਫੜ ਦੂਜਿਆਂ ਨੂੰ ਹਥਿਆਰਾਂ ਵਾਲੇ ਸਦਾ ਬਾਂਦਰਾਂ ਵਾਂਗ ਨਚਾਨ ਭਾਈ
ਸਭੇ ਬਰਕਤਾਂ ਓਹਨਾਂ ਦੀ ਹੈਨ ਕਦਮੀਂ ਅਦਬ ਸ਼ਸਤ੍ਰਾਂ ਜਿਹੜੇ ਰਖਾਨ ਭਾਈ
ਪੰਥ ਖ਼ਾਲਸਾ ਦੀ ਕਰਤਾਰ ਸਿੰਘਾ ਹਥਿਆਰ ਹੀ ਨੇ ਜਿੰਦ ਜਾਨ ਭਾਈ

ਸਤਿਗੁਰਾਂ ਨੇ ਜੰਗ ਵਾਸਤੇ ਚੌਧਰੀ ਤੋਂ ਗੜ੍ਹੀ ਮੰਗਣੀ

ਗੱਲਾਂ ਸ਼ਰਧਾ ਤੋਂ ਬਿਨਾਂ ਰਿਹਾ ਕਰਦਾ ਗੁਰਾਂ ਸੋਚਿਆ ਸਿਦਕ,ਅਜ਼ਮਾਈ ਕਰੀਏ
ਬੋਲੇ ਚੌਧਰੀ ਗੜ੍ਹੀ ਇਹ ਦਿਹ ਸਾਨੂੰ ਬੈਠ ਏਸ ਦੇ ਵਿਚ ਲੜਾਈ ਕਰੀਏ
ਪਿਛੇ ਆ ਰਹੀ ਫੌਜ ਵਜੀਦ ਖ਼ਾਂ ਦੀ ਮਾਰ ਓਸ ਦੀ ਏਥੇ ਤਬਾਹੀ ਕਰੀਏ
ਇਹਦੇ ਬਦਲੇ, ਜ਼ਮਾਨਾ, ਨੌਂ ਅੰਦਰ ਸਾਰੇ ਕਾਇਮ ਤੇਰੀ ਬਾਦਸ਼ਾਹੀ ਕਰੀਏ
ਦਲ ਵੈਰੀਆਂ ਦੇ ਏਥੇ ਮਾਰ ਕਰਕੇ ਦੇਸ਼ ਕੌਮ ਦੀ ਹੋਰ ਭਲਿਆਈ ਕਰੀਏ
ਸ਼ਾਹੀ ਫੌਜਾਂ ਦੇ ਨਾਲ ਕਰਤਾਰ ਸਿੰਘਾ ਏਥੇ ਕੁਝ ਕੁ ਜ਼ੋਰ ਅਜ਼ਮਾਈ ਕਰੀਏ

ਕਪੂਰੇ ਦੀ ਕਮਜ਼ੋਰੀ

ਵਾਹ, ਗੁਰੂ ਜੀ ਇਹ ਚੰਗੀ ਗੱਲ ਦਸੀ ਹੁਣ ਮੈਨੂੰ ਭੀ ਹੋ ਉਜਾੜਨਾ ਚਾਹੁੰਦੇ
ਘਰ ਬਾਰ ਸਭ ਆਪ ਉਜਾੜ ਆਏ ਪੋਚਾ ਇਸ ਥਾਂ ਭੀ ਹੁਣ ਪਾਨਾ ਚਾਹੁੰਦੇ

ਭਜ ਨਸ ਕੇ ਤੁਸੀਂ ਤਾਂ ਬਚ ਗਏ ਮੇਰੇ ਤਈਂ ਤਬਾਹ ਕਰਾਨਾ ਚਾਹੁੰਦੇ
ਜਿਵੇਂ ਆਪ ਬਾਗ਼ੀ ਹੋਇ ਬਾਦਸ਼ਾਹ ਦੇ ਨਾਲ ਆਪਣੇ ਮੈਨੂੰ ਰਲਾਨਾ ਚਾਹੁੰਦੇ
ਪਾਸ ਆਨੰਦਪੁਰ ਦੇ ਕਿਲੇ ਨ ਰਹੇ ਹੁਣ, ਏਥੋਂ ਕੀਹ ਲਾਭ ਉਠਾਨਾ ਚਾਹੁੰਦੇ
ਗੜ੍ਹੀ ਤਈਂ ਉਜਾੜ ਕਰਤਾਰ ਸਿੰਘਾ ਮੈਨੂੰ ਮੁਫਤ ਹੀ ਫਾਂਸੀ ਚੜ੍ਹਾਨਾ ਚਾਹੁੰਦੇ

ਸ੍ਰੀ ਕਲਗੀਧਰ ਜੀ

ਸਾਡਾ ਝੱਟ ਕਪੂਰਿਆ ਲੰਘ ਜਾਊ ਬੇਮੁਖਤਾ ਦਾ ਫਲ ਲਏਂ ਗਾ ਤੂੰ
ਜਿਸ ਗੜ੍ਹੀ ਦਾ, ਮਾਨ ਹੈ ਦਿਲ ਤੇਰੇ ਨ ਗੜ੍ਹੀ ਤੇ ਨ ਹੀ ਰਹੇਂ ਗਾ ਤੂੰ
ਫਾਂਸੀ ਵੈਰੀਆਂ ਹਥੋਂ ਜ਼ਰੂਰ ਆਵੇਂ ਅੰਤ ਮਰ ਕੇ ਨਰਕ ਵਿਚ ਪਏਂਗਾ ਤੂੰ
ਅਗੇ ਹੋਇ ਨ ਭਲਾ ਕਰਤਾਰ ਸਿੰਘਾ ਜੀਊਂਦਾ ਕਦੇ ਭੀ ਸੁਖੀ ਨ ਬਹੇਂਗਾ ਤੂੰ

ਕੋਟ ਕਪੂਰੇ ਤੋਂ ਸਾਹਿਬਾਂ ਨੇ ਢਿਲਵੀਂ ਪਹੁੰਚਣਾ

ਉਠ ਗਿਆ ਕਪੂਰਾ ਸ਼ਰਮਿੰਦਾ ਹੋ ਕੇ ਸਤਿਗੁਰਾਂ ਨੇ ਡੇਰਾ ਚਲਾਇਆ ਅਗੇ
ਥੋੜ੍ਹੀ ਦੂਰ ਹੀ ਕੋਟ ਕਪੂਰਿਓਂ ਗਏ ਪਿੰਡ ਢਿਲਵਾਂ ਸੀ ਨੇੜੇ ਆਇਆ ਅਗੇ
ਪ੍ਰਿਥੀ ਚੰਦ ਦੀ ਰਹੇ ਔਲਾਦ ਓਥੇ ਸੋਢੀ ਕੌਲ ਸੁਣ ਪਰੇਮ ਵਧਾਇਆ ਅਗੇ
ਡੇਰਾ ਏਥੇ ਹੀ ਕਰੋ ਕਰਤਾਰ ਸਿੰਘਾ ਕਿਸ ਤਰਫ ਨੂੰ ਜਾਵਣਾ ਚਾਹਿਆ ਅਗੇ

*ਢਿਲਵੀਂ ਡੇਰਾ ਤੇ ਕੌਲ ਨਾਲ ਬਚਨ ਬਿਲਾਸ

ਸਤਿਗੁਰੂ ਜੀ ਢਿਲਵੀਂ ਉਤਰੇ ਜਾ ਪੁਤ ਪੋਤਰੇ ਕੌਲ ਲਿਆਇਆ ਜੀ

---

*ਲਿਖਯਾ ਹੈ ਕਿ ਗੁਰੂ ਜੀ ਜਦੋਂ ਢਿਲਵੀਂ ਅਸ਼ਨਾਨ ਕਰਨ ਲਗੇ ਤਾਂ ਕੌਲ ਨੇ ਕਿਹਾ ਕਿ ਹੁਣ ਇਹ ਨੀਲੀ ਪੁਸ਼ਾਕ ਲਾਹ ਦੇਵੋ ਤਾਂ ਸਾਹਿਬਾਂ ਨੇ ਚਿੱਟੀ ਪੁਸ਼ਾਕ ਸਜਾ ਲਈ ਤੇ ਮੂੰਹੋਂ "ਨੀਲੀ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਨੀ ਅਮਲ ਗਿਆ"; ਪੜ੍ਹਦੇ ਪੜ੍ਹਦੇ ਉਸ ਨੀਲੀ ਪੁਸ਼ਾਕ ਦੀਆਂ ਲੀਰਾਂ ਕਰਕੇ ਅੰਗੀਠੇ ਵਿਚ ਪਾਈ ਗਏ ਤੇ ਸੋਢੀ ਕੌਲ ਨੇ ਆਖਯਾ ਕਿ ਰਾਮ ਰਾਇ ਨੇ ਦਿੱਲੀ ਚਾਰ ਅਖਰ ਉਲਟਾਇ ਸਨ ਜਿਸ ਬਦਲੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਓਸ ਦਾ ਤਿਆਗ ਕਰ ਦਿਤਾ ਤੇ ਮੂੰਹ ਨ ਲਾਇਆ ਤੁਸਾਂ ਤੁਕ ਹੀ ਉਲਟਾ ਦਿਤੀ ਹੈ; ਸ੍ਰੀ ਕਲਗੀਧਰ ਜੀ ਨੇ ਆਖਯਾ ਰਾਮ ਰਾਇ ਨੇ ਬਾਦਸ਼ਾਹ ਦੀ ਖੁਸ਼ਾਮਦ ਕਰ ਕੇ ਪਦ ਉਲਟਾਇਆ ਸੀ, ਅਸਾਂ ਪਰ ਉਪਕਾਰ ਵਾਸਤੇ ਦੇਸ਼ ਦੇ ਭਲੇ ਵਾਸਤੇ ਤੁਕ ਉਲਟਾਈ ਹੈ ਏਸ ਤੁਕ ਦੇ ਉਲਟਾਉਣ ਬਦਲੇ ਅਸਾਂ ਸਰਬੰਸ ਨਿਛਾਵਰ ਕਰ ਦਿਤਾ ਹੈ ਜਦ ਤਕ ਇਹ ਤੁਕ ਨ ਉਲਟਦੀ ਮੁਗ਼ਲ ਸ਼ਾਹੀ ਖਤਮ ਨਹੀਂ ਸੀ ਹੁੰਦੀ, ਧੰਨ ਸਤਿਗੁਰ।

ਸੋਢੀ ਕੌਲ ਦੇ ਸੱਤਾ ਨੰਦ, ਹਰੀ ਚੰਦ, ਬਨਵਾਰੀ, ਅਮਰੀਕ ਇਹ ਚਾਰ ਪੁਤਰ ਤੇ ਅਭੈ ਚੰਦ ਪੋਤਰਾ ਸੀਜੋ ਪਿਛੋਂ ਅੰਮ੍ਰਿਤ ਛਕ ਕੇ ਅਭੈ ਸਿੰਘ ਹੋ ਗਿਆ ਸੀ।

ਲਿਖਯਾ ਹੈ ਕਿ ਜਦੋਂ ਸੋਢੀ ਕੌਲ ਸਾਹਿਬਾਂ ਨੂੰ ਮਿਲਣ ਆਯਾ ਤਦ ਉਸਦੀ ਹੱਥੀਂ ਦੱਭ ਦੇ ਛਲੇ ਜਹੇ ਪਏ ਹੋਏ ਸਨ। ਸਾਹਿਬਾਂ ਦੇ ਪੁਛਨ ਤੇ ਓਸਨੇ ਕਿਹਾ ਕਿ ਮੈਂ ਸ਼ਰਾਧ ਕਰਾ ਰਿਹਾ ਸਾਂ ਓਸੇ ਤਰਾਂ ਉਠਕੇ ਚਲਾ ਆਯਾ ਹਾਂ। ਸਾਹਿਬਾਂ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਦੇ ਬੰਸ ਸਭ ਪਿਤਰ ਮੁਕਤ ਹਨ। ਉਹਨਾਂ ਦੇ ਸਰਾਧ ਆਦਿ ਗੁਰਮਤ ਦੇ ਉਲਟ ਹਨ।

ਸਾਰਾ ਸੁਣ ਕੇ ਹਾਲ ਅਨੰਦ ਪੁਰ ਦਾ ਬੜਾ ਜ਼ਾਹਿਰਾ ਸੋਕ ਮਨਾਇਆ ਜੀ
ਚਾਰੇ ਸਾਹਿਬਜ਼ਾਦੇ ਹੋ ਸ਼ਹੀਦ ਗਏ ਸੁਣ ਰੋ ਰੋ ਹਾਲ ਸੁਨਾਇਆ ਜੀ
ਗੁਰਾਂ ਆਖਿਆ ਭਾਣੇ ਦੀ ਖੇਡ ਸਾਰੀ ਕਰੋ ਸ਼ੋਕ ਨਾਹੀਂ, ਸਮਝਾਇਆ ਜੀ
ਗੱਲਾਂ ਹੋਰ ਪਾਸੇ ਦੀਆਂ ਕਰਨ ਲਗੇ ਵਿਚ ਜ਼ਿਕਰ ਕਪੂਰੇ ਦਾ ਆਇਆ ਜੀ
ਗੁਰਾਂ ਕਿਹਾ ਓਹਦੀ ਗਈ ਜੜ੍ਹ ਪੁਟੀ ਸੁਣ ਕੌਲ ਡਾਢਾ ਤਿਲਮਿਲਾਇਆ ਜੀ
ਕਹਿੰਦਾ ਜੜ੍ਹ ਉਹਦੀ ਮੇਰੇ ਪੇਟ ਦੇ ਵਿਚ ਤੁਸੀਂ ਕਿਵੇਂ ਪੁਟੋ, ਜਤਲਾਇਆ ਜੀ
ਚੰਗਾ ਪਾੜਾਂਗੇ ਤੁਹਾਡਾ ਹੀ ਪੇਟ ਪਹਿਲਾਂ ਸਤਿਗੁਰਾਂ ਨੇ ਹੱਸ ਸੁਣਾਇਆ ਜੀ
ਇਹ ਸੁਣਦਿਆਂ ਕੌਲ ਦਾ ਦਿਲ ਡਰਿਆ ਹਥ ਜੋੜ ਡਾਢਾ ਘਿਘਿਆਇਆ ਜੀ
ਮੁਆਫੀ ਮੰਗ ਲੈ; ਆਣ ਕਰਤਾਰਸਿੰਘਾ ਸੀ ਕਪੂਰੇ ਦੇ ਤਈਂ *ਬੁਲਾਇਆ ਜੀ

ਸਾਹਿਬਾਂ ਨੇ ਢਿੱਲਵਾਂ ਤੋਂ ਕੂਚ ਕਰਨਾ

ਦਿਨ ਦੋ ਕੁ ਢਿਲਵੀਂ ਰਹੇ ਗੁਰ ਜੀ ਘਰ ਕੌਲ ਦੇ ਸਾਂਭ ਰਖਾਈ ਸੀ ਜੀ
ਚੀਜ਼ ਵਸਤ ਬਹੁਤੀ ਡੇਰੇ ਆਪਨੇ ਦੀ ਘਰ ਕੌਲ ਦੇ ਸਾਂਭ ਰਖਾਈ ਸੀ ਜੀ
ਨਾਲ ਲੈ ਲਿਆ ਕੌਲ ਦੇ ਪੋਤਰੇ ਨੂੰ ਭੀੜ ਡੇਰੇ ਦੀ ਬਹੁਤ ਵਧਾਈ ਸੀ ਜੀ
ਪਹੁੰਚੇ ਸੁਨੀਅਰ ਪਿੰਡ ਕਰਤਾਰ ਸਿੰਘਾ ਉਸੇ ਥਾਂ ਵਹੀਰ ਠਹਿਰਾਈ ਸੀ ਜੀ

ਕਪੂਰੇ ਦੀ ਨਿੰਦਿਆ

ਗੁਰੂ ਕੋਟ ਕਪੂਰਿਉਂ ਚਲੇ ਆਏ ਗੱਲ ਅਸਲੀ ਹੋਈ ਆ ਜ਼ਾਹਰ ਸਾਰੇ
ਚਲੇ ਗਏ ਨੇ ਗੁਰੂ ਨਰਾਜ਼ ਹੋ ਕੇ ਦੇਇ ਸਰਾਪ ਗਏ ਹੋਇ ਦੁਖਿਆਰ ਸਾਰੇ
ਸਤਿਗੁਰਾਂ ਤੋਂ ਚਲ ਬਖਸ਼ਾਈਏ ਜੀ ਸਮਝਾਇਆ ਬੈਠ ਪਰਿਵਾਰ ਸਾਰੇ
ਮੰਨੀ ਇੱਕ ਨ ਜੱਟ ਨੇ ਅੜੀ ਬੱਧੀ ਨਿੰਦਾ ਹੋਣ ਲਗੀ ਘਰ ਬਾਰ ਸਾਰੇ
ਲੋਕ ਮੂੰਹ ਤੇ ਕਹਿਨ ਨਿਗੁਰਾ ਲਗੇ ਬੁਰਾ ਭਲਾ ਕਹਿੰਦੇ ਨਰ ਨਾਰ ਸਾਰੇ
ਪੁਤ ਪੋਤਰੇ ਰਲ ਕਰਤਾਰ ਸਿੰਘਾਂ ਲਗੇ ਉਸ ਨੂੰ ਕਰਨ ਲਾਚਾਰ ਸਾਰੇ

ਸੁਨੀਅਰ ਪਿੰਡ ਕਪੂਰੇ ਨੇ ਸਾਹਿਬਾਂ ਦੇ ਪਾਸ ਹਾਜ਼ਰ ਹੋਣਾ

ਉਸੇ ਦਿਨ ਕਪੂਰਾ ਭੀ ਉਸ ਪਾਸੇ ਹੈਸੀ ਖੇਡਦਾ ਕਿਤੇ ਸ਼ਿਕਾਰ ਆਯਾ
ਦੂਰੋਂ ਵੇਖਿਓ ਸੂ ਡੇਰਾ ਗੁਰਾਂ ਦਾ ਇਹ ਮਿਲਨ ਵਾਸਤੇ ਕਰ ਵਿਚਾਰ ਆਯਾ
ਆਪ ਉਤਰ ਘੋੜਿਉਂ ਅਗਾਂਹ ਆਯਾ ਸਾਥੀ ਨਾਲ ਦੇ ਦੂਰ ਖਲ੍ਹਾਰ ਆਯਾ
ਸੁਟ ਧੌਣ ਨੀਵੀਂ ਕਰਤਾਰ ਸਿੰਘਾ ਸ਼ਰਮਸਾਰ ਹੋ ਵਿਚ ਦਰਬਾਰ ਆਯਾ

*ਕੌਲ ਜੀ ਨੇ।

ਤਥਾ

ਰਾਜ਼ੀ ਖ਼ੁਸ਼ੀ ਆਨੰਦ ਕਪੂਰ ਸਿੰਘਾ ਮੁਸਕਰਾ ਕੇ ਮੂੰਹੋਂ ਸੁਨਾਨ ਗੁਰ ਜੀ
ਅਗੋਂ ਆਖਦਾ ਕੀਹ ਆਨੰਦ ਹੋਣਾ ਗੁਸੇ ਹੋ ਗਏ ਤੁਸੀਂ ਮਹਾਨ ਗੁਰ ਜੀ
ਇਧਰ ਤੁਸੀਂ ਗੁਸੇ, ਚਿਤ ਤੰਗ ਬਹੁਤਾ ਓਧਰ ਸਿਰ ਉਤੇ ਮੁਸਲਮਾਨ ਗੁਰ ਜੀ
ਨਾਲ ਹਾਕਮਾਂ ਚੰਗੀ ਵਿਗਾੜਨੀ ਨਹੀਂ ਇਧਰ ਤੁਸਾਂ ਰੋਸਾ ਲਿਆ ਠਾਨ ਗੁਰ ਜੀ
ਹੈਨ ਹਾਕਮ ਸਿਰ ਤੇ ਬੜੇ ਡਾਢੇ ਗੜ੍ਹੀ ਦੇਵਾਂ ਤੇ ਉਹ ਸੁਣ ਪਾਨ ਗੁਰ ਜੀ
ਗੜ੍ਹੀ ਦੇਣ ਉਜਾੜ ਤੇ ਕੈਦ ਕਰਕੇ ਸਜ਼ਾ ਦੇਣ ਯਾਂ ਫਾਂਸੀ ਚੜ੍ਹਾਨ ਗੁਰ ਜੀ
ਗੱਲਾਂ ਸੁਣ ਕੇ ਓਹਦੀਆਂ, ਧੀਰਜਾਂ ਦੇ ਡਿੱਗੇ ਹੌਂਸਲੇ ਤਾਈਂ ਵਧਾਨ ਗੁਰ ਜੀ
*ਖੰਡਾਬਖਸ਼ਿਆ ਇਕ ਕਰਤਾਰਸਿੰਘਾ ਸ਼ਾਮਲਵਿਚ ਲੜਾਈਹੋਏ ਚਾਹਨ ਗੁਰ ਜੀ

ਕਪੂਰੇ ਨੂੰ ਫੇਰ ਸਰਾਪ

ਖੰਡਾ ਲੈ ਚੁਪ ਕੀਤਾ ਈ ਟੇਕ ਮੱਥਾ ਰਲਿਆ ਸਾਥੀਆ ਦੇ ਨਾਲ ਜਾਇ ਭਾਈ
ਓਹਦੀ ਵੇਖ ਕਮਜ਼ੋਰੀ ਨੂੰ ਸਾਹਿਬ ਹਸੇ ਘੋੜੇ ਚੜ੍ਹ ਓਹ ਗਿਆ ਦੁੜਾਇ ਭਾਈ
ਗੁਰਾਂ ਕਿਹਾ ਕਪੂਰਾ, ਕਤੂਰਾ ਹੀ ਏ ਨ ਮਰਦਾਨਗੀ ਮੂਲੋਂ ਰਖਾਇ ਭਾਈ
ਬੇਮੁਖ ਹੈ ਦਿਲ ਤੋਂ ਹੋਇ ਗਿਆ ਇਹਦਾ ਫਲ ਜਰੂਰ ਹੀ ਪਾਇ ਭਾਈ
ਫਾਂਸੀ ਚਾੜ੍ਹ ਇਹਨੂੰ ਮੁਸਲਮਾਨ ਮਾਰਨ ਖੇਹ ਤੋਬਰਾ ਮੂੰਹ ਚੜ੍ਹਾਇ ਭਾਈ
ਗੜ੍ਹੀ ਉਜੜੇ ਅੰਤ ਕਰਤਾਰ ਸਿੰਘਾ ਕਿਹਾ ਗੁਰਾਂ ਦਾ ਐਵੇਂ ਨ ਜਾਇ ਭਾਈ

ਵਾਕ ਕਵੀ

ਕਾਈ ਆਖਦੇ †ਪੋਤਰੇ ਏਸ ਦੇ ਨੇ ਫੜੇ ਚਰਨ ਸਤਿਗੁਰਾਂ ਦੇ ਆ ਛੇਤੀ
ਉਹਦਾ ਨਾਮ ਹਮੀਰਾ ਉਹ ਅਕਲ ਵਾਲਾ ਲਿਆ ਉਸ ਸਰਾਪ ਬਖਸ਼ਾ ਛੇਤੀ
ਤੇਰਾ ਬੰਸ ਹਮੀਰਿਆ ਰਾਜ ਕਰਸੀ ਬਾਬਾ ਮਰੂ ਤੇਰਾ, ਦੁਖ ਪਾ ਛੇਤੀ
ਮਿਹਰਬਾਨ ਸਤਿਗੁਰੂ ਕਰਤਾਰ ਸਿੰਘਾ ਭੁਲ ਬਖਸ਼ ਲੈਂਦੇ ਗਲ ਲਾ ਛੇਤੀ

ਸਰਹੰਦ ਵਾਲੇ ਸੂਬੇ ਦੀ ਫੌਜ

ਕਪੂਰਾ ਹਟਿਆ ਅਜੇ ਪਿਛਾਂਹ ਨੂੰ ਸੀ ਭੌਰ ਪਿੰਡ ਵਾਲਾ ਬਖਸ਼ਾ ਸਿੰਘ ਆਯਾ
ਦਿਤੀ ਉਸ ਨੇ ਖਬਰ ਆ ਗੁਰੂ ਜੀ ਨੂੰ ਰਾਹੀਂ ਸੂਬੇ ਸਰਹੰਦ ਨੇ ਸ਼ੋਰ ਪਾਯਾ
ਸਤ ਅਠ ਹਜ਼ਾਰ ਜੁਵਾਨ ਲਈ ਚਲਿਆ ਆ ਰਿਹਾ ਹੈ ਉਹ ਵਾਹੁ ਦਾਹਿਯਾ
ਪਰਸੋਂ ਆ ਪਹੁੰਚੇ ਕਰਤਾਰ ਸਿੰਘਾ ਆਪ ਨਾਲ ਉਹ ਚਾਹੁੰਦਾ ਜੰਗ ਪਾਯਾ

---

*ਸੁਣਿਆਂ ਹੈ ਕਿ ਓਹ ਖੰਡਾ ਤੇ ਢਾਲਾ ਫਰੀਦ ਕੋਟ ਹੁਣ ਤੱਕ ਰਾਜ ਮਹਿਲਾਂ ਵਿਚ ਹੈ ਤੇ ਬੜਾ ਅਦਬ ਅਦਾਬ ਨਾਲ ਰੱਖਯਾ ਜਾਂਦਾ ਹੈ।

†ਹਮੀਰਾ ਸੁਖੀਏ ਦਾ ਪੁਤ ਸੀ।

### ਸਹਿਬਾਂ ਨੇ *ਸੁਨੀਅਰ ਤੋਂ ਕੂਚ ਕਰਨਾ

ਸੀ ਕਪੂਰੇ ਦਾ ਇਕ ਅਹਿਲਕਾਰ †ਖਾਨਾ ਰਾਹ ਵਿਚੋਂ ਹੀ, ਓਹਨੂੰ ਮੰਗਾਯਾ ਜੀ
ਓਹਦੇ ਨਾਲ ਥੋੜੇ ਅਸਵਾਰ ਆਏ ਗੁਰਾਂ ਉਸ ਦੇ ਤਈਂ ਸੁਨਾਯਾ ਜੀ
ਦਸ ਖਾਨਿਆ ਥਾਂ ਕੋਈ ਆੜ ਵਾਲੀ ਹਥ ਜੋੜ ਉਸ ਪਤਾ ਬਤਾਯਾ ਜੀ
ਇਕ ਢਾਬ ਖਿਦਰਾਨੇ ਦੀ ਹੈ ਅਗੇ ਇਰਦ ਗਿਰਦ ਉਹਦੇ ਜੰਗਲ ਛਾਯਾ ਜੀ
ਉਹਦੇ ਬਿਨਾਂ ਪਾਣੀ ਹੋਰ ਨਹੀਂ ਕਿਧਰੇ ਉਹਨੂੰ ਮਲ ਲੌ ਜਾਇ, ਜਤਾਯਾ ਜੀ
ਗੁਰਾਂ ਸੁਣਦਿਆਂ ਸਾਰ ਕਰਤਾਰ ਸਿੰਘਾ ਰਾਮੇ ਆਣੇ ਨੂੰ ਕੂਚ ਬੁਲਾਯਾ ਜੀ

### ਰਾਮੇ ਆਣੇ ਡੇਰਾ

ਕੂਚ ਕਰ ਗਏ ()ਰਾਮੇ ਆਣੇ ਵਲੇ ਕੰਢੇ ਢਾਬ ਦੇ ਉਤਰੇ ਜਾਇ ਗੁਰ ਜੀ
ਹੈਸੀ ਭੀੜ ੦ਚੋਖੀ ਡੇਰੇ ਨਾਲ ਹੋਈ ਉਥੇ ਉਤਰੇ ਤੰਬੂ ਲਗਾਇ ਗੁਰ ਜੀ
ਰਾਤ ਕਟ ਉਥੋਂ ਜਦ ਕੂਚ ਕੀਤਾ ਜੁਗ ਰਾਜ ਦੇ ਤਈਂ ਬੁਲਾਇ ਗੁਰ ਜੀ
ਦੱਸੀਂ ਤੁਰਕਾਂ ਨੂੰ ਸਾਡਾ ਭੇਦ ਕੋਈ ਨ ਉਹਨੂੰ ਚਲੇ ਗਏ ਸਮਝਾਇ ਗੁਰ ਜੀ
ਅਗੇ ਹੋਰ ਛੋਟਾ ਜਿਹਾ ਪਿੰਡ ਆਯਾ ਰੂਪੇ ਖਤਰੀ ਸੁਣਿਆਂ ਆਇ ਗੁਰ ਜੀ
ਭੇਲੀ ਗੁੜ ਦੀ ਲੈਕੇ ਮਿਲਨ ਆਇ ਵਿਚ ਚੋਜਦੇ ਕਹਿਨ ਸੁਨਾਇ ਗੁਰ ਜੀ
ਏਥੇ ਉਤਰੀਏ, ਅਗੋਂ ਉਹ ਡਰ ਕਹਿੰਦਾ ਕਿਸੇ ਹੋਰ ਥਾਂ ਉੱਤੂ ਜਾਇ ਗੁਰ ਜੀ

---

*ਸੁਨੀਅਰ ਪਿੰਡ ਵਿਚ ਮੱਮਾ ਨਾਮ ਗੁਜਰ ਸੀ ਉਸ ਨੇ ਅਪਣੀਆਂ ਮੱਝਾਂ ਦਾ ਸਾਰਾ ਦੁਧ ਚੋ ਕੇ ਸਤਿਗੁਰਾ ਦੇ ਡੇਰੇ ਵਿਚ ਲੈ ਆਂਦਾ ਗੁਰਾਂ ਖੁਸ਼ ਹੋ ਕੇ ਵਰ ਦਿਤਾ ਕਿ ਤਰ ਘਰ ਦੁਧ ਪੁਤਰ ਦੀ ਥੁੜ ਨ ਰਹੇਗੀ।

੦ਜਦੋਂ ਕਪੂਰਾ ਚਲਾ ਗਿਆ, ਓਸੇ ਵੇਲੇ ਸੂਬਾ ਸਰਹੰਦ ਫੌਜ ਸਣੇ ਚੜ੍ਹਾਈ ਕਰੀ ਆਉਂਦਾ ਸੁਣਕੇ ਕਪੂਰੇ ਦੇ ਪਿਛੇ ਅਸਵਾਰ ਦੁੜਾਇਆ ਤੇ ਆਖ ਘੱਲਯਾ ਕਿ ਕੁਝ ਆਦਮੀ ਸਾਨੂੰ ਜੰਗਲ ਦਾ ਥੋਹ ਪਤਾ ਦੇਣ ਲਈ ਤੇ ਕੁਝ ਆਦਮੀ ਦੁਸ਼ਮਨ ਦੇ ਨੇੜੇ ਆਉਣ ਦਾ ਪਤਾ ਦੇਣ ਲਈ ਭੇਜ। ਓਸਨੇ ਖਾਨੇ ਨੂੰ ਕੁਝ ਅਸਵਾਰ ਦੇਇਕੇ ਭੇਜਿਆ ਤੇ ਪੱਕੀ ਕੀਤੀ ਕਿ ਅਵੱਲ ਤਾਂ ਗੁਰਾ ਨੂੰ ਲੜਾਈ ਤੋਂ ਟਾਲਣਾ ਤੇ ਜੇ ਲੜਾਈ ਹੋ ਹੀ ਪਵੇ ਤਦ ਤੁਸਾਂ ਵਿਚ ਸ਼ਾਮਲ ਨ ਹੋਣਾ।

()ਰਾਮੇ ਆਣੇ ਦੇ ਪਾਸ ਗਏ ਤਾਂ ਇਕ ਆਦਮੀ ਕਰੀਰਾਂ ਨਾਲੋਂ ਡੇਲੇ ਤੋੜ ਰਿਹਾ ਸੀ ਗੁਰਾਂ ਕਿਹਾ 'ਸੁਟ ਦਿਹ' ਓਸ ਇਕ ਹਿਸਾ ਸੁਟ ਦਿਤਾ। ਫੇਰ ਗੁਰਾਂ ਕਿਹਾ 'ਸਾਰੇ ਸੁਟ ਦਿਹ' ਓਸ ਨੇ ਦੂਜੀ ਵਾਰ ਭੀ ਕੁਝ ਸੁਟ ਕੇ ਅੱਧੇ ਰਖ ਲਏ, ਤੀਜੀ ਵਾਰ ਸਾਹਿਬਾਂ ਦੇ ਕਹਿਣੇ ਤੇ ਭੀ ਚੋਥਾ ਹਿਸਾ ਰੱਖ ਲਏ; ਗੁਰਾਂ ਹਸ ਕੇ ਆਖਯਾ ਕਿ ਅਸੀਂ ਮਾਲਵੇ ਵਿਚੋਂ ਸਾਰਾ ਕਾਲ ਕੱਢਨਾ ਚਾਹੁੰਦੇ ਸੀ ਪਰ ਤੂੰ ਚੋਥਾ ਹਿਸਾ ਰੱਖ ਹੀ ਲਿਆ ਹੈ। ਏਥੋਂ ਦੇ ਅਤਰਾ, ਸਤਰਾ ਤੇ ਚਤਰਾ ਤਿੰਨ ਭਰਾ ਬੜੇ ਹੀ ਯੋਧੇ ਸਨ ਜੋ ਅੰਮ੍ਰਿਤ ਛਕ ਕੇ ਸਿੰਘ ਸਜ ਸਤਿਗੁਰਾਂ ਨਾਲ ਹੋ ਟੁਰੇ।

0ਸ: ਮੁ: ਲਤੀਫ ਏਸ ਭੀੜ ਦੀ ਗਿਣਤੀ ਬਾਰਾਂ ਹਜ਼ਾਰ ਅਸਵਾਰ ਤੇ ਪੈਦਲ ਲਿਖਦਾ ਹੈ। (ਸਫਾ ੨੬੬)

ਚਲੇ ਗਏ ਅਗਾਂਹ ਕਰਤਾਰ ਸਿੰਘਾ ਭਲਾ ਉਸ ਦੇ ਤਈਂ ਸੁਨਾਇ ਗੁਰ ਜੀ

ਵਾਕ ਕਵੀ

ਛੱਡ ਗਏ ਗੁਰ ਆਨੰਦ ਪੁਰ ਤਈਂ ਹੋਇ ਵੈਰੀਆਂ ਨਾਲ ਘਮਸਾਨ ਬਹੁਤੇ
ਚਾਰੇ ਸਾਹਿਬਜ਼ਾਦੇ ਹੋ ਸ਼ਹੀਦ ਗਏ ਗੁਰ ਗੱਦੀ ਦੇ ਹੋਇ ਨੁਕਸਾਨ ਬਹੁਤੇ
ਇਹ ਖ਼ਬਰਾਂ ਧੁੰਮੀਆਂ ਦੇਸ ਅੰਦਰ ਸਿੰਘ ਦਿਲਾਂ ਅੰਦਰ ਜੋਸ਼ ਖਾਨ ਬਹੁਤੇ
ਸਤਿਗੁਰਾਂ ਦੇ ਕੰਮ ਨ ਅਸੀਂ ਆਇ ਵੇਲਾ ਬੀਤ ਗਿਆ ਪਛੁਤਾਨ ਬਹੁਤੇ
ਫੇਰ ਸੁਣਿਆਂ ਮਾਲਵੇ ਵਿਚ ਗੁਰ ਜੀ ਰਲ ਦਰਸ਼ਨਾਂ ਨੂੰ ਲਲਚਾਨ ਬਹੁਤੇ
ਚਲੋ ਚਲੀਏ ਦਰਸ ਦੀਦਾਰ ਕਰੀਏ ਪਿੰਡਾਂ ਵਿਚ ਸਲਾਹਾਂ ਪਕਾਨ ਬਹੁਤੇ
ਹੌਲੀ ਹੌਲੀ ਸਲਾਹ ਇਹ ਪਕ ਗਈ ਕੱਠੇ ਹੋਣ ਲਗੇ ਵਿੱਕ ਥਾਨ ਬਹੁਤੇ
ਦੁਨੀ ਚੰਦ ਦੇ ਨਾਲ ਜੋ ਚਲੇ ਗਏ ਸਨ ਨਿਕਲ ਆਨੰਦ ਪੁਰੋਂ ਜਵਾਨ ਬਹੁਤੇ
ਹੋਰ ਰਲੇ ਬੇਦਾਹਵੀਏ ਕਈ ਆ ਕੇ ਭੁਲ ਆਪਨੀ ਸਮਝ ਸ਼ਰਮਾਨ ਬਹੁਤੇ
ਇਸੇ ਤਰ੍ਹਾਂ ਬੜਾ ਭ੍ਰਾਰਾ ਕੱਠ ਹੋਇਆ ਰਲੇ ਪੈਂਚ ਮਝੈਲ ਭੀ ਆਨ ਬਹੁਤੇ
ਲੈਕੇ ਨਕਦੀ ਕਪੜੇ ਹੋਰ ਚੀਜ਼ਾਂ ਜੱਥੇ ਨਾਲ ਆ ਰਲੇ ਪਛਾਨ ਬਹੁਤੇ
ਟੁਰੇ ਮਾਲਵੇ ਵਲ ਕਰਤਾਰ ਸਿੰਘਾ ਪੰਧ ਮਾਰ ਪਰੇਮ ਜਤਾਨ ਬਹੁਤੇ

ਮਝੈਲਾਂ ਦੇ ਜਥੇ ਨੇ ਸਾਹਿਬਾਂ ਨੂੰ ਆ ਮਿਲਨਾ

ਪੰਜ ਸਤ ਸੌ ਦਾ ਜਥਾ ਬਣ ਗਿਆ ਹੌਲੀ ਹੌਲੀ ਸੀ ਪੰਧ ਮੁਕਾਂਦਾ ਆਇਆ
ਪਤਣ ਹਰੀ ਕੇ ਲੰਘ ਸਤਿਲੁਜ ਤਾਈਂ ਪਤਾ ਪੁਛਦਾ ਅਤੇ ਪੁਛਾਂਦਾ ਆਇਆ
ਜਿਧਰ ਜਿਧਰ ਸੀ ਗੁਰਾਂ ਦੀ ਦਸ ਪੈਂਦੀ ਓਸੇ ਪਾਸੇ ਹੀ ਕਦਮ ਉਠਾਂਦਾ ਆਇਆ
ਰਾਮੇਆਣੇ ਪਈ ਦਸ ਕਰਤਾਰ ਸਿੰਘਾ ਮਨੋਂ ਖੁਸ਼ੀਆਂ ਬਹੁਤ ਮਨਾਂਦਾ ਆਇਆ

ਤਥਾ

ਰਾਮੇ ਆਣਿਓਂ ਸੁਣਿਆਂ ਆਇ ਓਹਨਾਂ ਕੂਚ ਗੁਰੂ ਕਰ ਗਏ *ਘਬਰਾਇ ਹੈਸਨ

---

*ਸੂ: ਪ੍ਰ: ਲਿਖਿਯਾ ਹੈ ਕਿ ਜਦੋਂ ਮਾਝੇ ਦੇ ਚੌਧਰੀ ਸਤਿਗੁਰਾਂ ਨੂੰ ਮਿਲੇ ਓਹਨਾ ਆਪਨਾ ਸਿਦਕ ਤੇ ਬਾਦਸ਼ਾਹੀ ਤਾਕਤ ਬਹੁਤੀ ਦੱਸ ਕੇ ਗੁਰਾਂ ਨੂੰ ਆਖਯਾ ਕਿ ਬਾਦਸ਼ਾਹ ਨਾਲ ਲੜਨਾ ਚੰਗਾ ਨਹੀਂ ਅਗੇ ਕਿਤੇ ਨੁਕਸਾਨ ਹੋ ਗਏ ਹਨ, ਜੇ ਆਖੋ ਤਾਂ ਅਸੀਂ ਵਿਚ ਪੈ ਕੇ ਤੁਹਾਡਾ ਹਕੂਮਤ ਨਾਲ ਮੇਲ ਕਰਵਾ ਦਈਏ, ਏਸ ਤਰਾਂ ਸਾਨੂੰ ਤੁਹਾਨੂੰ ਦੋਹਾਂ ਨੂੰ ਬੜੀ ਤਕਲੀਫ ਹੋਵੇਗੀ ਤੇ ਏਸੇ ਵਾਸਤੇ ਸਿਖੀ ਸਿਦਕ ਨਬਾਹਨਾ ਔਖਾ ਹੋ ਗਿਆ ਹੈ ਇਹੋ ਜਹੀਆਂ ਗਲਾਂ ਸੁਣ ਕੇ ਸਤਿਗੁਰਾਂ ਨੇ ਆਖਯਾ ਕਿ ਸਿਖ ਦਾ ਕੰਮ ਹੈ ਉਪਦੇਸ਼ ਲੈਣਾ; ਦੇਣਾ ਨਹੀਂ ਤੁਸੀਂ ਤਾਂ ਸਾਨੂੰ ਮੱਤਾਂ ਦੇਣ ਆਇ ਹੋ ਸਤਿਗੁਰ ਬੇ ਰੁਖੇ ਹੋਕੇ ਅਗ੍ਹਾਂ ਨੂੰ ਟੁਰ ਗਏ ਮਝੈਲ ਸਿੰਘ ਬਹੁਤ ਉਦਾਸ ਹੋਇ ਤੇ ਸੋਚੀਂ ਪੈ ਗਏ। ਜਿਨ੍ਹਾਂ ਅੰਦਰ ਰਾਜ ਨੀਤ ਦੀ ਸੋਚ ਸੀ ਬੇ ਸਿਦਕੀ ਨਹੀਂ ਸੀ ਸਾਰੇ ਬੇ ਸਿਦਕੇ ਹੁੰਦੇ ਤਾਂ ਪਿਛਾਂ ਮੁੜ ਜਾਂਦੇ।

ਜਿੱਧਰ ਦੱਸ ਪਈ ਮਗਰ ਉੱਠ ਦੌੜੇ ਖਿਦਰਾਣਯੋਂ ਉਰੇ ਅਟਕਾਇ ਹੈਸਨ
ਇਹ ਬੜਾ ਭਾਰਾ ਜੱਥਾ ਆਯਾ ਹੈ ਸੀ ਸ਼ਸਤ੍ਰ ਬਸਤਰ ਬਹੁਤ ਚੜ੍ਹਾਇ ਹੈਸਨ
ਜਿਹੜੇ ਆਨੰਦਪੁਰ ਤੋਂ ਨਿਕਲਗਏ ਬਹੁਤ ਸਾਰੇ ਓਹਨਾਂ ਵਿਚੋਂ ਆਇ ਹੈਸਨ
ਓਹਨਾਂ ਡਿੱਗ ਕੇ ਚਰਨੀ ਸਤਿਗੁਰਾਂ ਤੋਂ ਕਸੂਰ ਮੁਆਫ਼ ਕਰਾਇ ਹੈਸਨ
ਗੁਰੂ ਸਦਾ ਦਯਾਲ ਕਰਤਾਰ ਸਿੰਘਾ ਆਇ ਸਰਨ ਸੋ ਕੰਠ ਲਗਾਇ ਹੈਸਨ

### ਸਤਿਗੁਰਾਂ ਨੇ ਖਿਦਰਾਣੇ ਦੀ ਢਾਬ ਨੂੰ ਕੂਚ ਕਰਨਾ

ਏਨੇ ਚਿਰ ਨੂੰ ਟਾਂਗੂ ਨੇ ਖ਼ਬਰ ਦਿੱਤੀ ਵੈਰੀ ਬਹੁਤ ਨੇੜੇ ਗਿਆ ਆਇ ਗੁਰ ਜੀ
ਚੱਲੋ ਢਾਬ ਨੂੰ ਚੱਲਕੇ ਮੱਲ ਲਈਏ ਓਧਰ ਟੁਰ ਪਏ ਕੂਚ ਬੁਲਾਇ ਗੁਰ ਜੀ
ਦਾਨ ਸਿੰਘ ਦਾ ਪੁਤ ਸੀ ਨਾਲ ਜਾਂਦਾ ਕਹਿੰਦਾਂ ਘੋੜੇ ਨੂੰ ਤੇਜ਼ ਕਰਾਇ ਗੁਰ ਜੀ
ਚੱਲੋ ਵੈਰੀ ਆ ਰਿਹਾ ਹੁਣ ਸਿਰ ਉਤੇ ਓਵੇਂ ਟੁਰ ਗਏ ਬੇ ਪ੍ਰਵਾਹਿ ਗੁਰ ਜੀ
ਉਸ ਮਾਰਿਆ ਕੋਰੜਾ ਘੋੜੇ ਤਈਂ ਇਹ ਵੇਖਕੇ ਬਹੁਤ ਰਿਸਾਇ ਗੁਰ ਜੀ
ਜੜ੍ਹਜਾਇਤੇਰੀ, ਜਾਨ ਭਾਈ ਤਾਈਂ ਕਿਉਂ ਮਾਰਿਆ ਕਹਿਨ ਸੁਨਾਇ ਗੁਰ ਜੀ
ਦਾਨ ਸਿੰਘ ਸੁਣਕੇ ਚਰਨ ਫੜੇ ਆਕੇ ਬਖ਼ਸ਼ੋ,ਦਾਸ ਇਹ ਨਹੀਂ ਪਰਾਇ ਗੁਰ ਜੀ
ਫ਼ਿਕਰ ਕਰ ਨ ਕੁਝ ਭੀ ਦਾਨ ਸਿੰਘਾ ਬੁਰਾ ਪੁਤ੍ਰਾਂ ਦਾ ਨਹੀਂ ਚਾਹਿ ਗੁਰ ਜੀ
ਗੱਲਾਂ ਕਰਦੇ ਢਾਬ ਤੇ ਜਾਇ ਪਹੁੰਚੇ ਢਾਬ ਸੁਕੀ ਪਈ ਮੁਸਕ੍ਰਾਇ ਗੁਰ ਜੀ
ਢਾਬੋਂ ਪਾਰਲੇ ਪਾਸੇ ਜੀ ਝਾੜ ਬਹੁਤਾ ਲਿਆ ਪਿੱਠਦੇ ਪਿੱਛੇ ਰਖਾਇ ਗੁਰ ਜੀ
ਓਧਰ ਮੋਰਚੇ ਬੰਨ੍ਹ ਲਏ ਖ਼ਾਲਸੇ ਨੇ ਉਚੀ ਟਿੱਬੀ ਉਤੇ ਖੜੇ ਜਾਇ ਗੁਰ ਜੀ
ਜਿਹੜੇ ਪਾਸਯੋਂ ਆ ਰਹੀ ਫ਼ੌਜ ਪਿੱਛੇ ਓਧਰ ਵੰਡ ਮਫ਼ੈਲ ਬੈਠਾਇ ਗੁਰ ਜੀ
ਨੀਵੀਂ ਥਾਈਂ ਵਹੀਰ ਛੁਪਾਇ ਦਿਤੀ ਥਾਂ ਫਿਰਕੇ ਦੇਖੇ ਦਿਖਾਇ ਗੁਰ ਜੀ
ਜੰਗ ਲਈ ਤੱਯਾਰ ਕਰਤਾਰ ਸਿੰਘਾ ਹੋਇ ਜੰਗਲ਼ ਕਿਲ੍ਹਾ ਬਨਾਇ ਗੁਰ ਜੀ

## * ੧੭੬੨ ਵਿਸਾਖ ਨੂੰ ਜੰਗ ਮੁਕਤਸਰ *

ਏਧਰ ਮੋਰਚੇ ਮੱਲ ਕੇ ਸਿੰਘ ਬੈਠੇ ਓਧਰ ਵੈਰੀ ਕਰਦੇ ਮਾਰੋ ਮਾਰ ਆਏ
ਜਿਹੜੀ ਰਾਹੀਂ ਆਏ ਓਹੋ ਖੋਜ ਫੜ ਕੇ ਮੁਸਲਮਾਨ ਪੈਦਲ ਅਸਵਾਰ ਆਏ
ਦੂਰੋਂ ਦਿੱਸਦੀ ਓਹ ਫ਼ੌਜ ਆ ਰਹੀ ਏ ਨਜ਼ਰ ਚਾੜ੍ਹਦੇ ਗਰਦ ਗੁਬਾਰ ਆਏ
ਬੇਖਬਰ ਹੋ ਸੂਬੇ ਦੀ ਫ਼ੌਜ ਆ ਰਹੀ ਹੇਠ ਮਾਰ ਦੇ ਜਦੋਂ ਵਿਚਾਰ ਆਏ

ਓਹ ਮੋਰਚਾ ਅਗੇ ‡ਮਝੈਲਾਂ ਦਾ ਸੀ ਤੋੜੇ ਡੰਬ ਦਿਤੇ ਇਕੋ ਵਾਰ ਆਏ
ਚਾਰ ਸੌ ਕਰੀਬ ਜਵਾਨ ਓਥੇ ਤੜ ਤੜ ਕੀਤੀ ਬਿਨ੍ਹਾਂ ਬਾਰ ਆਏ
ਫ਼ੌਜ ਗਈ ਠਠੰਬਰ ਵੈਰੀਆਂ ਦੀ ਸੂਬਾ ਪੈ ਗਿਆ ਵਿੱਚ ਵਿਚਾਰ ਆਏ
ਸੈਨਾ ਲਈ ਠਹਿਰਾਇ ਕਰਤਾਰ ਸਿੰਘ ਕੰਮ ਬਣਿਆਂ ਹੋਰ ਦੁਸ਼ਵਾਰ ਆਏ

ਤਥਾ

ਫੌਜ ਗੁਰਾਂ ਦੀ ਚੰਦ੍ਰਾਕਾਰ ਬੈਠੀ ਓਹ ਚੌਫ਼ੇਰਯੋਂ ਹੀ ਪਈ ਮਾਰ ਕਰਦੀ
ਜਿੱਧਰ ਹਟੇ ਸੂਬਾ ਪਵੇ ਤੀਰ ਗੋਲੀ ਝਾੜਾਂ ਵਿਚੋਂ ਪਈ ਮੌਤ ਲਾਚਾਰ ਕਰਦੀ
ਅੱਗ ਨੇੜਯੋਂ ਨੇੜਯੋਂ ਪਈ ਵਰਦੀ ਮਾਰ ਫ਼ੌਜ ਦੇ ਤਾਈਂ ਸਬਾਰ ਕਰਦੀ
ਆਵੇ ਕੁਝ ਨ ਨਜ਼ਰ ਕਰਤਾਰ ਸਿੰਘਾ ਫੌਜ਼ ਜ਼ਖਮੀ ਹੋਇ ਪੁਕਾਰ ਕਰਦੀ

ਤਥਾ

ਏਧਰ ਖਾ ਵਜ਼ੀਦ ਖਰਾਂਟ ਭਾਰਾ ਹੁਕਮ ਫੌਜ ਨੂੰ ਦੇਇ ਝੁਕਾਇ ਦਿਤਾ
ਵੈਰੀ ਬਹੁਤ ਹੈ ਝਾੜੀਆਂ ਵਿਚ ਸਾਹਵੇਂ ਹਲਾ ਕਰੋ, ਲੌ ਮਾਰ, ਸਮਝਾਇ ਦਿਤਾ
ਪਰੇ ਬੰਨ੍ਹ ਕੇ ਫੌਜ ਫਿਰ ਵਧੀ ਅਗੇ ਤੀਰਾਂ ਗੋਲੀਆਂ ਮੀਂਹ ਬਰਸਾਇ ਦਿਤਾ
ਓਹਨਾਂ ਝਾੜਾਂ ਦੇ ਜਾਇ ਨਜ਼ਦੀਕ ਢੁੱਕੇ ਬੈਠੇ ਸਿੰਘਾਂ ਨੂੰ ਅੰਤ ਉਠਾਇ ਦਿਤਾ
ਜਦ ਤਕ ਪਲੇ ਰਹੇ ਤੀਰ ਗੋਲੀ ਸਿੰਘਾਂ ਵੈਰੀ ਨੂੰ ਤੋਬਾ ਕਰਾਇ ਦਿਤਾ
ਢਾਬੋਂ ਪਾਰ ਤੋਂ ਭੀ ਆਵੇ ਤੀਰ ਗੋਲੀ ਓਸ ਬਹੁਤ ਨੁਕਸਾਨ ਪੁਚਾਇ ਦਿਤਾ
ਝਾੜਾਂ ਵਿਚ ਅਕਾਲ ਅਕਲਿ ਹੋਵੇ ਏਸ ਸ਼ੋਰ ਨੇ ਵੈਰੀ ਘਬਰਾਇ ਦਿਤਾ
ਤੇਗਾਂ ਬਰਛੀਆਂ ਸੂਤ ਕਰਤਾਰ ਸਿੰਘਾ ਜੰਗ ਉਠ ਮਝੈਲਾਂ ਨੇ ਪਾਇ ਦਿਤਾ

ਕੱਟਾ ਵੱਢ

ਏਧਰ ਸਿੰਘ ਸਾਰੇ ਰੁਠੇ ਮਰਨ ਉਤੇ ਤੇਗਾਂ ਬਰਛੀਆਂ ਲੈ ਲਲਕਾਰ ਪੈ ਗਏ
ਦਸ ਏਧਰੋਂ ਤੇ ਪੰਜ ਓਧਰੋਂ ਉਠ ਸ਼ੇਰ ਝਾੜੀਆਂ ਵਿਚੋਂ ਭਭਕਾਰ ਪੈ ਗਏ
ਕਟਾ ਵਢ ਹੋਈ ਸ਼ੁਰੂ ਥਾਂ ਥਾਂ ਤੇ ਅਗੋਂ ਵੈਰੀ ਭੀ ਜ਼ੋਰ ਦਿਖਾਰ ਪੈ ਗਏ

‡ਜਿਸ ਵੇਲੇ ਗੁਰੂ ਜੀ ਮਝੈਲਾਂ ਤੋਂ ਬੇਰੁਖ ਹੋ ਕ ਅਗ੍ਹਾਂ ਟੁਰ ਗਏ; ਏਥੇ ਭੀ ਕਮਜ਼ੋਰਾਂ ਤੇ ਡੋਲੀ ਚੁਕਾਂ ਨੇ ਕਮਜ਼ੋਰੀ ਦਿਖਾਈ ਤੇ ਬੇਦਾਹਵੇ ਨੂੰ ਫੇਰ ਦੁਹਰਾ ਦਿਤਾ, ਓਹ ਕਮਜ਼ੋਰਾਂ ਦਿਲਾਂ ਵਾਲੇ ਪਿਛਾਂਹ ਮੁੜ ਪਏ, ਜਿਹੜੇ ਸਿਦਕੀ ਸਿੰਘ ਸਨ ਓਹਨਾ ਪਿਛਾਂ ਪਰਤਨਾ ਦੇਸ ਵਾਸਤੇ ਬਦਨਾਮੀ ਸਮਝ ਕੇ ਭੈੜੇ ਜੀਊਣ ਨਾਲੋਂ ਮਰਨਾ ਚੰਗਾ ਸਮਝਿਆ ਤੇ ਸਤਿਗੁਰਾ ਦੇ ਪਿਛੇ ਟੁਰ ਪਏ ਤੇ ਖਿਦਰਾਨੇ ਦੀ ਢਾਬ ਦੇ ਉਰਲੇ ਪਾਸੇ ਜਿਧਰੋਂ ਸੂਬੇ ਦੀ ਫੌਜ ਆ ਰਹੀ ਸੀ ਚਾਰ ਕੁ ਸੌ ਨੇ ਮੋਰਚੇ ਝਾੜਾਂ ਵਿਚ ਕਾਇਮ ਕਰ ਲਏ ਤੇ ਵੈਰੀ ਨਾਲ ਲੜ ਕ ਸ਼ਹੀਦੀਆਂ ਪਾ ਕੇ ਮਾਝੇ ਦਾ ਨਾਮ ,ਉਜਲਾ ਕਰ ਗਏ; ਮਾਲੂਮ ਹੁੰਦਾ ਹੈ ਕਿ ਚਾਲੀ ਸਿੰਘਾਂ ਵਿਚ ਮੁਖੀਏ ਸਨ ਤਵਾਰੀਖ ਬਿਚ ਮਝੈਲਾਂ ਦੀ ਗਿਣਤੀ ਚਾਰ ਸੌ ਦੇ ਕਰੀਬ ਲਿਖੀ ਹੈ ਜੋ ਠੀਕ ਜਾਪਦੀ ਹੈ।

ਓਥੇ ਸਾਫ਼ ਕੋਈ ਖ਼ਾਸ ਮੈਦਾਨ ਨਹੀਂ ਸੀ ਜਾਂਦੀ ਪੇਸ਼ ਨ ਵਰੀ ਲਾਚਾਰ ਪ ਗਏ
ਕਦੇ ਅੱਗੋਂ ਪਵੇ ਮਾਰ, ਕਦੇ ਪਿਛੋਂ ਅਗ੍ਹਾਂ ਪਿਛ੍ਹਾਂ ਹੁੰਦੇ ਵੈਰੀ ਹਾਰ ਪੈ ਗਏ
ਸਿੰਘਾਂ ਨਾਲੋਂ ਚੌਗੁਣੇ ਕਰਤਾਰ ਸਿੰਘਾ ਵੈਰੀ ਜੰਗਲ ਵਿਚ ਸਬਾਰ ਪੈ ਗਏ

ਵਾਕ ਕਵੀ

ਝਾੜਾਂ ਵਿਚੋਂ ਪਈ ਕੜਾ ਕਾੜ ਹੋਵੇ ਅਗ੍ਹਾਂ ਵਧਣ ਤੇ ਸਿੰਘ ਚੜ੍ਹ ਜਾਨ ਪਿੱਛੇ
ਅੱਗੇ ਨਜ਼ਰ ਨ ਆਵੰਦਾ ਕਿਤੇ ਵੈਰੀ ਲਹਿ ਜਾਨ ਝਟਾ ਪਟ ਘਾਨ ਪਿੱਛੇ
ਪਿਛੇ ਰਹਿ ਗਿਆ ਝਾੜਾਂ ਦੇ ਵਿਚ ਵੈਰੀ ਦਸਤੇ ਅਗਲੇ ਫੇਰ ਪਰਤਾਨ ਪਿੱਛੇ
ਢਾਬੋਂ ਪਰਿਓਂ ਆਵੰਦੇ *ਤੀਰ ਤਿੱਖੇ ਕਾਲ ਰੂਪ ਧਾਰ ਕੇ ਪੈਂਦੇ ਖਾਨ ਪਿੱਛੇ
ਇਸੇ ਤਰ੍ਹਾਂ ਚਕਰ ਦੇਂਦੇ ਸਿੰਘ ਫਿਰਦੇ ਵੈਰੀ ਤਈਂ ਲਗਾਇ ਫਿਰਾਨ ਪਿੱਛੇ
ਖਜਲ ਏਧਰੇ ਹੋਣ ਕਰਤਾਰ ਸਿੰਘਾ ਜਾਨ ਗੁਰਾਂ ਦੇ ਨ ਮੁਸਲਮਾਨ ਪਿੱਛੇ

ਜੰਗ ਦਾ ਖ਼ਾਤਮਾ

ਲੜ ਲੜ ਇਹ ਸਿੰਘ ਸ਼ਹੀਦ ਹੋ ਗਏ ਮਾਰ ਵੈਰੀ ਦੇ ਲਾਹਿ ਸਬਾਰ ਬਹੁਤੇ
ਪੰਜਾਂ ਪੰਜਾਂ ਦਸਾਂ ਦਸਾਂ ਬਾਰਾਂ ਬਾਰਾਂ ਤਾਈਂ, ਸਿੰਘ ਸ਼ਹੀਦ ਹੋਇ ਮਾਰ ਬਹੁਤੇ
ਇਰਦ ਗਿਰਦ ਉਸ ਢਾਬ ਦੇ ਕੋਹਾਂ ਤੋੜੀ ਡਿਗੇ ਪੈਦਲ ਅਤੇ ਅਸਵਾਰ ਬਹੁਤੇ
ਜੀਉਂਦਾ ਹਟਿਆ ਸਿੰਘ ਨ ਕੋਈ ਪਿਛੇ ਮਰ ਸੂਬੇ ਦੇ ਗਏ ਸਰਦਾਰ ਬਹੁਤੇ
ਆਣ ਧੁਪ ਨੇ ਸਿਰ ਤੇ ਜ਼ੋਰ ਪਾਇਆ ਚੜ੍ਹੇ ਉਡ ਕੇ ਗਰਦ ਗੁਬਾਰ ਬਹੁਤੇ
ਘਟੇ ਧੁਪ ਤੇ ਸਿੰਘਾਂ ਦੀ ਮਾਰ ਰਲਕੇ ਵੈਰੀ ਕਰ ਦਿਤੇ ਆ ਲਾਚਾਰ ਬਹੁਤੇ
ਪਾਣੀ ਸਾਰਿਆਂ ਦੇ ਮੁਕ ਗਏ ਪਾਸੋਂ ਲਗੇ ਕਰਨ ਤਿਹਾਇ ਪੁਕਾਰ ਬਹੁਤੇ

ਤਥਾ

ਸੂਬੇ ਵੇਖਿਆ ਫੌਜ ਦਾ ਹਾਲ ਅਖੀਂ ਨਜ਼ਰ ਆਵੰਦਾ ਨ ਉਤਸ਼ਾਹਿ ਕਿਧਰੇ
ਪਾਣੀ ਖੁਣੋਂ ਸਭੇ ਘਬਰਾਇ ਰਹੇ ਨੇੜੇ ਤੇੜੇ ਨ ਨਜ਼ਰੀਂ ਆਇ ਕਿਧਰੇ
ਕਹਿੰਦਾ ਦਸ ਕਪੂਰਿਆ ਪਾਣੀ ਵਾਲੀ ਹੈ ਨੇੜੇ ਤੇੜੇ ਕੋਈ ਜਾਇ ਕਿਧਰੇ
ਰਾਮੇ ਆਣਿਓਂ ਬਿਨਾਂ ਨ ਢਾਬ ਕੋਈ ਕਹਿੰਦਾ ਖ਼ਾਂ ਜੀ ਹੋਰ ਇਥਾਇ ਕਿਧਰੇ
ਪਾਣੀ ਪਿਛ੍ਹਾਂ ਪੰਜਾਂ ਛੇਆਂ ਕੋਹਾਂ ਬਿਨਾਂ ਫ਼ੌਜ ਤਈਂ ਨ ਹੋਰ ਥਿਆਇ ਕਿਧਰੇ
ਅਗੇ ਜਾਉ ਬਾਰਾਂ ਬਾਰਾਂ ਕੋਹਾਂ ਤੋੜੀ ਕੋਈ ਨ ਪਾਣੀ ਦਾ ਨਾਮ ਸੁਨਾਇ ਕਿਧਰੇ

---

*ਰਾਇ ਘਨੱਈਆ ਲਾਲ ਲਿਖਦਾ ਹੈ ਕਿ ਇਸ ਜੰਗ ਵਿਚ ਸਾਹਿਬ ਕਲਗੀਧਰ ਜੀ ਦੇ ਤੀਰ ਤਿੰਨ ਕੋਹ ਤੱਕ ਮਾਰ ਕਰਦੇ ਰਹੇ। (ਸਵਾ ਪੜ ਸੱਤਵੀਂ ਸਤਰ)

ਪਿਛਾਂ ਫ਼ੌਜ ਨੂੰ ਲਵੇ ਹਟਾ ਜਲਦੀ ਮਰ ਜਾਣ ਨ ਯੋਧੇ ਤਿਹਾਇ ਕਿਧਰੇ
ਇਥੇ ਸਿੰਘ ਹੈ ਕਈ ਹਜ਼ਾਰ ਲੱਥਾ ਮਤਾਂ ਜਾਣ ਨ ਉਹ ਭੇਦ ਪਾਇ ਕਿਧਰੇ
ਫੇਰ ਜਾਨ ਬਚਾਵਣੀ ਹੋਊ ਮੁਸ਼ਕਲ ਜੇ ਰਾਤ ਇਥੇ ਪੈ ਜਾਇ ਕਿਧਰੇ
ਜੰਗਲ ਦੇਸ ਇਹ ਗੁਰੂ ਦਾ ਸਿੱਖ ਸਾਰਾ ਆ ਪਵੇ ਨ ਹੁਮ ਹੁਮਾਇ ਕਿਧਰੇ
ਫੇਰ ਬਣੂ ਔਖੀ ਸਿੰਘ ਜਮ੍ਹਾ ਹੋ ਗਏ ਜਾਯਾ ਜਾਊ ਨ ਪੱਲਾ ਛੁਡਾਇ ਕਿਧਰੇ
ਪਿਛਾਂ ਹਟ ਜਾਵੇ ਕਰਤਾਰ ਸਿੰਘਾ ਮਤਾਂ, ਬੈਠੋ ਅਸਬਾਬ ਖੁਹਾਇ ਕਿਧਰੇ

ਤਥਾ

ਘਰ ਬਾਰ ਦਾ ਗੁਰੂ ਨੂੰ ਫ਼ਿਕਰ ਕੋਈ ਨਹੀਂ ਭਾਰੀ ਅੜ ਕੇ ਜੰਗ ਮਚਾਇਗਾ ਜੀ
ਇਸੇ ਵੇਲੇ ਹਜ਼ਾਰਾਂ ਨੇ ਸਿੰਘ ਕੱਠੇ ਅੜ ਗਿਆ, ਨੁਕਸਾਨ ਪੁਚਾਇਗਾ ਜੀ
ਭੀੜ ਬਣੀ ਤੇ ਜੰਗਲ ਦੇਸ ਭਾਰਾ ਇਥੋਂ ਹਟ ਕਿਤੇ ਚਲਾ ਜਾਇਗਾ ਜੀ
ਮਰ ਜਾਣਗੇ ਸੈਂਕੜੇ ਬੀਰ ਯੋਧੇ ਫ਼ਤੇ ਪਾ ਕੇ ਕੀਹ ਹੱਥ ਆਇਗਾ ਜੀ
ਸਾਰੇ ਨਫ਼ੇ ਨੁਕਸਾਨ ਨੂੰ ਸੋਚ ਲਵੋ ਦੇਸ ਕੱਲ੍ਹ ਤੋੜੀ ਉਲਟ ਜਾਇਗਾ ਜੀ
ਭਾਰੀ ਹੋਇ ਘਮਸਾਨ ਕਰਤਾਰ ਸਿੰਘਾ ਕਾਲ ਯੋਧਿਆਂ ਤਈਂ ਖਾਇਗਾ ਜੀ

ਸੂਬੇ ਨੇ ਮੈਦਾਨ ਛੱਡ ਜਾਣਾ

ਜਦੋਂ ਇਹ ਕਪੂਰੇ ਸਲਾਹ ਦਿੱਤੀ ਸ਼ੱਮਸ ਦੀਨ ਨੇ ਪਾਸੋਂ ਸੁਣਾਇਆ ਜੀ
ਹੈ ਖ਼ਾਨ ਜੀ ਚੌਧਰੀ ਠੀਕ ਆਹੰਦਾ ਕਾਜ਼ੀ ਅਕਬਰ ਅਲੀ, ਦੋਹਰਾਇਆ ਜੀ
ਔਖਾ ਲੜਨਾ ਜੰਗਲ ਦੇਸ ਅੰਦਰ ਵੇਖ ਲਸ਼ਕਰ ਆਣ ਘਬਰਾਇਆ ਜੀ
ਸੋਚਾਂ ਕਰਕੇ ਅੰਤ ਕਰਤਾਰ ਸਿੰਘਾ ਸੂਬੇ ਫ਼ੌਜ ਨੂੰ ਪਿਛਾਂਹ ਹਟਾਇਆ ਜੀ

ਵਾਕ ਕਵੀ

ਰਾਮੇ ਆਣੇ ਜਾ ਸੂਬੇ ਮੁਕਾਮ ਕੀਤਾ ਪੁਛੇ ਕੋਈ ਕੀਹ ਕੰਮ ਸਵਾਰਿਆ ਓਇ
ਏਡੀ ਦੂਰ ਆਯੋਂ ਮਾਰੋ ਮਾਰ ਕਰਦਾ ਪਹਿਲੇ ਹੱਥ ਹੀ ਹੌਸਲਾ ਹਾਰਿਆ ਓਇ
ਕਈ ਸੈਂਕੜੇ ਬੀਰ ਮਰਵਾ ਚਲਿਓਂ ਤੇਰੇ ਹੱਥ ਕੀਹ ਆਯਾ ਨਕਾਰਿਆ ਓਇ
ਪਿਛੋਂਆਗਈਸਮਝਕਰਤਾਰਸਿੰਘਾਸਮਾਂ ਪਹਿਲਾਂ ਹੀ ਕਿਉਂ ਨ ਵਿਚਾਰਿਆ ਓਇ

ਸਤਿਗੁਰਾਂ ਨੇ ਲੜਾਈ ਵਾਲੇ ਥਾਂ ਆਉਣਾ

ਡਿੱਠੀ ਵੈਰੀ ਦੀ ਫ਼ੌਜ ਹਟ ਦੂਰ ਗਈ ਸਤਿਗੁਰੂ ਜੀ ਟਿੱਬੀਓਂ ਆਇ ਓਥੇ
ਬੜਾ ਭਾਰੀ ਘਮਸਾਨ ਮਚਾਯਾ ਹੋਇਆ ਸਿੰਘਾਂ ਵੈਰੀਆਂ ਦੇ ਘਾਣ ਲਾਇ ਓਥੇ
ਇਕ ਸਿੰਘ ਪਿਆ ਦਸ ਪਏ ਵੈਰੀ ਸਿੰਘ ਹੋਇ ਸ਼ਹੀਦ ਦਿਸਾਇ ਓਥੇ
ਹੱਕ ਕਰ ਅਦਾ ਕਰਤਾਰ ਸਿੰਘਾ ਯੋਧੇ ਗਏ ਸ਼ਹੀਦੀਆਂ ਪਾਇ ਓਥੇ

ਸ੍ਰੀ ਦੁਸ਼ਟ ਦਮਨ ਜੀ ਦੀ ਮਿਹਰ

ਜਿਨੇ ਬਚੇ ਸੋ ਆਣ ਕੇ ਢਹੇ ਚਰਨੀ ਹੋਇ ਸ਼ਹੀਦਾਂ ਨੂੰ ਕੱਠੇ ਕਰਾਈ ਜਾਂਦੇ
ਬਾਕੀ ਮੋਰਚੇ ਛਡ ਕੇ ਸਿੰਘ ਆ ਗਏ ਫੜ ਜ਼ਖ਼ਮੀਆਂ ਤਈਂ ਉਠਾਈ ਜਾਂਦੇ
ਮੂੰਹ ਪੂੰਝਦੇ ਨਾਲ ਰੁਮਾਲ ਗੁਰ ਜੀ ਨਾਲੇ ਅਖਾਂ ਚੋਂ ਨੀਰ ਵਗਾਈ ਜਾਂਦੇ
ਪੰਜ ਦਸ ਹਜ਼ਾਰੀ ਇਹ ਬੀਰ ਮੇਰੇ ਵਿਚ ਪਿਆਰ ਦੇ ਮੁਖੋਂ ਸੁਨਾਈ ਜਾਂਦੇ
ਦੂਰ ਦੂਰ ਝਾੜਾਂ ਵਿਚੋਂ ਲਭ ਕਰਕੇ ਸਿੰਘ ਸਿੰਘਾਂ ਦੇ ਤਈਂ ਲਿਆਈ ਜਾਂਦੇ
ਵੇਖ ਵੇਖ ਸਤਿਗੁਰੂ ਕਰਤਾਰ ਸਿੰਘਾ ਇਕ ਥਾਂ ਸਭ ਜਮ੍ਹਾਂ ਕਰਾਈ ਜਾਂਦੇ

ਮਾਈ ਭਾਗੋ

ਇਕ ਬੜੀ ਭਾਰੀ ਕੱਦਾਵਰ ਤੀਵੀਂ ਭਾਰੀ ਸਾਂਗ ਫੜੀ ਹਥ ਆਵੰਦੀ ਏ
ਨੇੜੇ ਆਈ ਤੇ ਵੇਖਿਆ ਮਾਈ ਭਾਗੋ, ਸਤਿਗੁਰਾਂ ਨੂੰ ਸੀਸ ਝੁਕਾਵੰਦੀ ਏ
ਹੋਈ ਜ਼ਖ਼ਮਾਂ ਨਾਲ ਨਿਢਾਲ ਹੈਸੀ ਫੋਲ ਵਿਥਿਆ ਇਉਂ ਸੁਨਾਵੰਦੀ ਏ
ਬਾਕੀ ਤੀਵੀਆਂ ਪੈਂਚਾਂ ਦੇ ਨਾਲ ਗਈਆਂ ਵੀਰਾਂ ਨਾਲ ਆਈ ਮੈਂ ਅਲਾਵੰਦੀ ਏ
ਘੋਰ ਮਚਿਆ ਜੰਗ ਮੈਂ ਰਹੀ ਲੜਦੀ ਟੋਲੀ ਵੈਰੀਆਂ ਦੀ ਇਕ ਧਾਵੰਦੀ ਏ
ਮੈਂ ਘੇਰ ਘੱਤੀ ਜਾਂਦੀ ਪੇਸ਼ ਕੋਈ ਨ ਕੀਤਾ ਆਪ ਨੂੰ ਯਾਦ ਜਤਾਵੰਦੀ ਏ
ਤੀਰ ਆਉਣ ਲਗੇ ਇਕ ਸਾਰ ਉਥੇ ਟੋਲੀ ਵੈਰੀਆਂ ਦੀ ਘਬਰਾਵੰਦੀ ਏ
ਕੁਝ ਮਰੇ ਤੇ ਜਾਨ ਬਚਾ ਗਏ ਕੁਝ ਮਿਹਰ ਆਪ ਦੀ ਮੈਨੂੰ ਬਚਾਵੰਦੀ ਏ
ਵੈਰੀ ਸੈਂਕੜੇ ਮਰ ਗਏ ਪਲਾਂ ਅੰਦਰ ਤੁਹਾਡੀ ਸ਼ਕਤੀ ਕਲਾ ਵਰਤਾਵੰਦੀ ਏ
ਗੈਬੀ ਮਦਦ ਹੋਈ ਕਰਤਾਰ ਸਿੰਘਾ ਫੌਜ ਵੈਰੀਆਂ ਦੀ ਹਾਰ ਖਾਵੰਦੀ ਏ

ਰਟੌਲਾ (ਜ਼ਿਲਾ ਅੰਮ੍ਰਿਤਸਰ) ਵਾਲੇ ਭਾਈ ਮਹਾਂ ਸਿੰਘ ਜੀ

ਨਾਲ ਜ਼ਖ਼ਮਾਂ ਸਿੰਘ ਬੇਹਾਲ ਹੋਇਆ ਆਪ ਵੇਖ ਸਤਿਗੁਰੂ ਉਠਾਇ ਲੈਂਦੇ
ਓਹਦੀ ਦਿਹ ਦੇ ਵਿਚ ਸਵਾਸ ਹੈਸਨ ਚੁਕ ਗੋਦੀ ਦੇ ਵਿਚ ਲਿਟਾਇ ਲੈਂਦੇ
ਮੂੰਹ ਪੂੰਝਦੇ ਨਾਲ ਰੁਮਾਲ ਓਹਦਾ ਝਟ ਪਟ ਪਾਣੀ ਮੰਗਵਾਇ ਲੈਂਦੇ
ਮਹਾਂ ਸਿੰਘ ਪਛਾਨ ਕਰਤਾਰ ਸਿੰਘਾ ਕਰ ਪਿਆਰ ਛਾਤੀ ਨਾਲ ਲਾਇ ਲੈਂਦੇ

ਸ੍ਰੀ ਕਲਗੀਧਰ ਜੀ

ਅੱਖਾਂ ਖੁਲ੍ਹੀਆਂ ਤੇ ਫੇਰ ਮੀਟ ਗਈਆਂ ਗੁਰ ਆਖਦੇ ਹੋਸ਼ ਸੰਭਾਲ ਸਿੰਘਾ
ਰੱਖ ਮਨ ਦੇ ਵਿਚ ਨ ਜ਼ਾਹਰ ਕਰ ਦੇਇ ਜਿਹੜੇ ਆ ਰਹੇ ਤੈਨੂੰ ਖਿਆਲ ਸਿੰਘਾ
ਜੇਕਰ ਚਾਹਿੰ ਤੈਨੂੰ ਅਸੀਂ ਰਖ ਲਈਏ ਬੰਦ ਕਰ ਦੇਈਏ ਹੁਕਮ, ਕਾਲ ਸਿੰਘਾ
ਜੋ ਆਸ ਹੈ ਮੰਗ ਕਰਤਾਰ ਸਿੰਘਾ ਸੰਗਾ ਰਖ ਨ ਰਤੀ ਰਵਾਲ ਸਿੰਘਾ

ਭਾਈ ਮਹਾਂ ਸਿੰਘ ਜੀ

ਮਹਾਂ ਸਿੰਘ ਦੇ ਸੁਾਸ ਅਖੀਰ ਤੇ ਸਨ ਕਹਿੰਦਾ ਟੁਟਿਆਂ ਨੂੰ ਚਰਨੀ ਲਾਉ ਗੁਰ ਜੀ
ਮਾਰੇ ਭੁਖ ਦੇ ਦੁਖ ਤੋਂ ਚਲੇ ਗਏ ਸਨ ਸਿੰਘਾਂ ਉਤੇ ਨ ਰੋਸ ਰਖਾਉ ਗੁਰ ਜੀ
ਹਦ ਕਰ ਗਏ ਸਾਂ ਜਿਹੜੀ ਦੁਖੀ ਹੋ ਕੇ ਓਸ ਲੀਕ ਦੇ ਤਈਂ ਮਿਟਾਉ ਗੁਰ ਜੀ
ਦਿਹੋ ਪਾੜ ਬੇਦਾਹਵਾ ਕਰਤਾਰ ਸਿੰਘਾ ਖੈਰ ਸਿਦਕ ਮੁੜਕੇ ਝੋਲੀ ਪਾਉ ਗੁਰ ਜੀ

ਸ੍ਰੀ ਦੁਸ਼ਟ ਦਮਨ ਜੀ

ਮਹਾਂ ਸਿੰਘ ਦਾ ਸਿਦਕ ਅਜਮਾਨ ਦੇ ਲਈ ਕਹਿੰਦੇ ਮੰਗ ਕੁਝ ਹੋਰ ਦਿਲਾ ਦੇਈਏ
ਜੇਕਰ ਵਾਸ਼ਨਾ ਚਿਤ ਦੇ ਵਿਚ ਕੋਈ ਰੋਕ ਕਾਲ ਨੂੰ, ਜਿੰਦ ਬਚਾ ਦੇਈਏ
ਕੁਝ ਦਿਨ ਜਹਾਨ ਵਿਚ ਮਾਣ ਮੌਜਾਂ ਮਹਾਂ ਕਾਲ ਤੋਂ ਰਾਜ ਦਿਵਾ ਦੇਈਏ
ਮੌਜਾਂ ਕਰੇ ਔਲਾਦ ਕਰਤਾਰ ਸਿੰਘਾ ਦੁਨੀਆਂ ਦੌਲਤਾਂ ਨਾਲ ਰਿਝਾ ਦੇਈਏ

ਭਾਈ ਮਹਾਂ ਸਿੰਘ ਜੀ

ਮਿਹਰ ਕਰੋ ਅਖੀਰ ਦਾ ਜਾਨ ਵੇਲਾ ਮੰਗਾਂ ਹੋਰ ਕੀਹ ਵਧ ਉਪਕਾਰ ਨਾਲੋਂ
ਮੇਰੇ ਵੀਰਾਂ ਦੇ ਮੱਥੇ ਨ ਦਾਗ ਰਹੇ ਮੈਨੂੰ ਪੰਥ ਪਿਆਰਾ ਪਰਿਵਾਰ ਨਾਲੋਂ
ਓਹਨਾਂ ਟੁਟਿਆਂ ਨੂੰ ਤੁਸੀਂ ਮੇਲ ਲਵੋ ਟੁਟੇ ਰਹਿਣ ਨ ਸਿੱਖੀ ਦੇ ਡਾਰ ਨਾਲੋਂ
ਝੋਲੀ ਪਾਉ ਇਹ ਖੈਰ ਕਰਤਾਰ ਸਿੰਘਾ ਦਾਤਾ, ਹੋਰ ਨਾਹੀਂ ਕੋਈ ਦਾਤਾਰ ਨਾਲੋਂ

ਸਤਿਗੁਰਾਂ ਨੇ ਬੇਦਾਹਵੇ ਦਾ ਕਾਗਜ਼ ਪਾੜ ਦੇਣਾ

ਘੜੀ ਮੁੜੀ ਇਹੋ ਸਿੰਘ ਮੰਗ ਮੰਗੀ ਪੱਲਾ ਪਰ ਉਪਕਾਰ ਲਈ ਅੜਿਆ ਜੀ
ਪੰਥ, ਦੇਸ਼ ਦਾ ਵੇਖ ਪਿਆਰ ਸਚਾ ਕਾਗਜ਼ ਜੇਬ ਵਿਚੋਂ ਗੁਰਾਂ ਕਢਿਆ ਜੀ
ਮਹਾਂ ਸਿੰਘ ਦੇ ਤਈਂ ਦਿਖਾਲ ਕਰਕੇ ਹੱਥੀਂ ਆਪਣੀ ਸੀ, ਪਾੜ ਛਡਿਆ ਜੀ
ਧੰਨ ਧੰਨ ਸਿਖੀ ਤਿੰਨ ਵਾਰ ਕਹਿਆ ਸੰਗਲ ਜਮਾਂ ਦਾ ਸਤਿਗੁਰਾਂ ਵਢਿਆ ਜੀ
ਸਦਾ ਝੁਲਦਾ ਰਹੂ ਕਰਤਾਰ ਸਿੰਘਾ ਝੰਡਾ ਯਸ ਦਾ ਮਹਾਂ ਸਿੰਘ ਨੇ ਗਡਿਆ ਜੀ

ਸ੍ਰੀ ਕਲਗੀਧਰ ਜੀ

ਜਿਨਾਂ ਔਖੇ ਵੇਲੇ ਮੈਨੂੰ ਪਿਠ ਦਿਤੀ ਡਰ ਮੌਤ ਤੋਂ ਮੂੰਹ ਛੁਪਾ ਲਿਆ ਸੀ
ਓਹ ਮੈਂ ਛਡੇ ਮੈਨੂੰ ਛਡ ਗਏ ਓਹ ਉਹਨਾਂ ਮੱਥੇ ਦਾਗ ਲੁਵਾ ਲਿਆ ਸੀ
ਵਾਹ ਧੰਨ ਤੇਰੀ ਸਿਖੀ ਧੰਨ ਤੂੰ ਹੈਂ ਮਹਾਂ ਸਿੰਘ ਨੂੰ ਗਲੇ ਲਗਾ ਲਿਆ ਸੀ
ਤੂੰ ਬਚਾ ਲਏ ਸਭ ਕਰਤਾਰ ਸਿੰਘਾ ਉਹਨਾਂ ਆਪਣਾ ਆਪ ਗੁਵਾ ਲਿਆ ਸੀ

ਵਾਕ ਕਵੀ

ਸਿਖੀ ਸਿਦਕ ਵਾਲੇ ਸਿਖ ਇਹੋ ਜਹੇ ਕੌਮ ਦੇਸ ਉਤੇ ਜਿੰਦਾਂ ਵਾਰ ਦੇ ਸਨ
ਧਰਮੀ; ਹਠੀ, ਤਪੀ; ਬਲੀ, ਬੀਰ, ਯੋਧੇ ਬਣੇ ਮਣਕੇ ਪਰੇਮ ਦੀ ਤਾਰ ਦੇ ਸਨ

ਗੁਰੂ ਪੰਥ ਦੇ ਨਾਮ ਤੋਂ ਮਰਮਰ ਮਿਟਦੇ ਭੇਖੀ, ਨਹੀਂ ਉਹ ਮਾਯਾ ਵਿਹਾਰ ਦੇ ਸਨ
ਉਹ ਸਮਝਦੇ ਸਨ ਸਿੱਖ ਰੂਪ ਗੁਰ ਦਾ ਸਿੱਖ, ਸਿੱਖ ਦੇ, ਮੇਲ; ਪਯਾਰ ਦੇ ਸਨ
ਲੋਭੀ ਲਾਲਚੀ ਕਪਟੀ ਮੂਲ ਨਹੀਂ ਸਨ ਕੰਮ ਕਰਦੇ ਪਰ ਉਪਕਾਰ ਦੇ ਸਨ
ਬਾਦਸ਼ਾਹ ਦਲੀਲ ਦੇ ਸਦਾ ਉਚੇ ਨਿੱਤ ਮੰਗਤੇ ਗੁਰੂ ਦੁਆਰ ਦੇ ਸਨ
ਮਹਾਂ ਸਿੰਘ ਜੈਸੇ ਗੁਰੂ ਪੰਥ ਅੰਦਰ, ਦੇਸ਼ ਸੇਵਕ ਭਗਤ ਕਰਤਾਰ ਦੇ ਸਨ
ਵਧੀ ਪੰਥ ਦੀ ਕਲਾ ਕਰਤਾਰ ਸਿੰਘਾ ਵੈਰੀ ਦਬ ਗਏ, ਦਮ ਨ ਮਾਰ ਦੇ ਸਨ

ਸਿੰਘਾਂ ਦੀਆਂ ਲੋਥਾਂ ਨੂੰ ਦਾਹ ਦੇਣਾ

ਝਟਾ ਪੱਟ ਫਿਰ ਲੱਕੜਾਂ ਕੱਠੀਆਂ ਕਰ ਬੜੀ ਭਾਰੀ ਸੀ ਰਿਖਾ ਬਨਾਇ ਦਿਤੀ
ਮਹਾਂ ਸਿੰਘ ਭੀ ਸਵਾਸ ਤਿਆਗ ਗਿਆ ਉਪਰ ਓਸਦੀ ਦਿਹ ਰਖਾਇ ਦਿਤੀ
ਕੱਠੇ ਹੋਰ ਸ਼ਹੀਦਾਂ ਕਰ ਸਾਰਿਆਂ ਨੂੰ ਹੱਥੀਂ ਸਾਹਿਬਾਂ ਅਗਨ ਲਗਾਇ ਦਿਤੀ
ਸਾਰੇ ਮੁਕਤ ਹੋ ਗਏ ਕਰਤਾਰ ਸਿੰਘਾ ਮੁਕਤੇ ਪਦਵੀ ਗੁਰਾਂ ਸੁਨਾਇ ਦਿਤੀ

ਖਿਦਰਾਣੇ ਦੀ ਢਾਬ ਤੋਂ ਮੁਕਤਸਰ

ਧਰਤੀ ਜੰਗਲ ਦੀ ਨਿਰਦਈ ਭਾਰੀ ਜਿੱਥੇ ਬੁੱਕਦੇ ਸ਼ੇਰ ਬਘਿਆੜ ਫਿਰਦੇ
ਦੂਰ ਦੂਰ ਤੋੜੀਵੱਸੋਂ ਗਿਰਦ ਨਹੀਂ ਸੀ ਸਦਾ ਡਾਕੂ ਬਦਮਾਸ਼, ਲਈਆੜ ਫਿਰਦੇ
ਲੱਖੀ ਜੰਗਲ ਏਸ ਨੂੰ ਲੋਕ ਕਹਿੰਦੇ ਹਾਕਮ ਖੇਡਦੇ ਨਿੱਤ ਸ਼ਿਕਾਰ ਫਿਰਦੇ
ਸੀ ਡਰਾਵਨਾ ਥਾਂ ਕਰਤਾਰ ਸਿੰਘਾ ਜੀਵ ਮਾਰ ਖੋਰੇ ਮੂੰਹ ਪਸਾਰ ਫਿਰਦੇ

ਤਥਾ

ਓਥੇ ਚਰਨ ਪਏ ਕਲਗੀਧਰ ਜੀ ਦੇ ਅਤੇ ਖੂਨ ਡੁਲ੍ਹਾ ਯੋਧੇ ਧਰਮੀਆਂ ਦਾ
ਧੋਤੇ ਗਏ ਉਸ ਧਰਤ ਦੇ ਪਾਪ ਸਾਰੇ ਛੋਹਿਆ ਮੁੜ੍ਹਕਾ ਸੀ ਸ਼ੁਭਕਰਮੀਆਂ ਦਾ
ਕੌਮ ਮੁਲਕ ਤੋਂ ਹੋਇ ਫਿਦਾ ਜਿਹੜੇ ਸਸਕਾਰ ਹੋਇਆ ਆਤਮ ਮਰਮੀਆਂ ਦਾ
ਠੰਡਾ ਸੋਮਾ ਹੋਇਜਾਰੀ ਕਰਤਾਰਸਿੰਘਾ ਜ਼ੋਰ ਘਟੇਗਾ ਪਾਪ ਦਿਆਂ ਗਰਮੀਆਂ ਦਾ

ਤਥਾ

ਏਥੇ ਧਰਮੀ ਸਿੰਘ ਸ਼ਹੀਦ ਹੋਇ ਇਹ ਢਾਬ ਹੁਣ ਮੁਕਤ ਦਾ ਘਰ ਹੋਵੇ
ਸਾਰਾ ਜੰਗਲ ਦੇਸ਼ ਇਹ ਮਾਲਵਾ ਹੋਇ ਸਾਦਾ ਦੂਰ ਏਥੋਂ ਭਿੱਖ ਦਾ ਡਰ ਹੋਵੇ
ਇਹਨਾਂ ਜਾੜਾਂ ਦੇ ਵਿਚ ਹੋ ਜਾਇ ਵਸੋਂ ਮੋਖ ਭੋਗ ਦਾ ਬਾਉਂ ਇਹ ਦਰ ਹੋਵੇ
ਇਹ ਖਿਦਰਾਣੇ ਦੀ ਢਾਬ ਕਰਤਾਰ ਸਿੰਘਾ ਘਰ ਮੁਕਤੀ ਦਾ, ਮੁਕਤਸਰ ਹੋਵੇ

ਵਾਕ ਕਵੀ

ਸਾਰੇ ਸਿਖ ਇਤਿਹਾਸ ਦੇ ਵਿਚ ਲਿਖਯਾ ਚਾਲੀ ਸਿੰਘ ਲੜੇ ਕੇਵਲ ਆ ਏਥੇ

ਗੁਰ ਢਾਬ ਤੋਂ ਲੰਘ ਅਗਾਂਹ ਗਏ ਸਨ ਵੈਰੀ ਆਣ ਚੜ੍ਹਿਆ ਸਿਰ ਧਾ ਏਥੇ
ਚਾਲੀ ਸਿੰਘ ਮਝੈਲ ਬੇਦਾਹਵੀਏ ਸਨ ਬਹਿ ਗਏ ਉਹ ਪੈਰ ਜਮਾ ਏਥੇ
ਫੌਜ ਸੂਬੇ ਦੀ ਲਈ ਅਟਕਾ ਓਹਨਾਂ ਲੜ, ਗਏ ਸ਼ਹੀਦੀਆਂ ਪਾ ਏਥੇ
ਪਰ ਖੋਜ ਵਿਚਾਰ ਇਹ ਦੱਸਦੀ ਏ ਸਿੰਘ ਬਹੁਤ ਲੜੇ ਸੀ ਗਿਣਾ ਏਥੇ
*ਜਥੇਦਾਰ ਸਨ ਚਾਲੀ ਕਰਤਾਰ ਸਿੰਘਾ ਜੋ ਸ਼ਹੀਦ ਹੋਇ ਸਿਦਕ ਦਿਖਾ ਏਥੇ

ਸ੍ਰੀ ਕਲਗੀਧਰ ਜੀ ਨੇ ਅਗ੍ਹਾਂ ਨੂੰ ਕੂਚ ਕਰਨਾ

ਜੋ ਸ਼ਹੀਦ ਹੋਏ ਉਹ ਸਸਕਾਰ ਕੀਤੇ ਲਏ ਜ਼ਖ਼ਮੀ ਕੁਲ ਉਠਾਇ ਛੇਤੀ
ਕਿਹਾ ਸਿੰਘਾਂ ਨੂੰ ਪਾਣੀ ਨ ਢਾਬ ਦੇ ਵਿੱਚ ਪਾਣੀ ਮਿਲੇ ਜਿਥੇ ਚਲੋ ਧਾਇ ਛੇਤੀ
ਅੱਗੇ ਅੱਗੇ ਹੋ ਸਿੰਘ ਬੈਰਾੜ ਚੱਲੇ ਓਹ ਨਾਂਗੇ ਦੀ ਵੱਲ ਸਰਾਇ ਛੇਤੀ
ਸੱਤ ਅੱਠ ਕੋਹ ਪੰਧ ਕਰਤਾਰ ਸਿੰਘਾ ਜਾ ਢਾਬ ਕੰਢੇ ਡੇਰੇ ਲਾਇ ਛੇਤੀ

ਏਥੇ ਇੱਕ ਯੋਗੀ ਰਾਜ ਦਾ ਹੰਕਾਰ ਤੋੜ ਕੇ ਉਸ ਨੂੰ ਸਿੱਖੀ ਬਖ਼ਸ਼ਣੀ

ਕੰਢੇ ਢਾਬ ਦੇ ਉਤਰੇ ਜਾਇ ਗੁਰ ਜੀ ਲੱਗ ਗੱਈਆਂ ਓਥੇ ਛੌਲਦਾਰੀਆਂ ਸਨ
ਮੁਸਲਮਾਨ ਤੇ ਸਿੰਘ ਜੋ ਪਏ ਜ਼ਖ਼ਮੀ ਕਰਵਾਈਆਂ ਜਾਂਦੀਆਂ ਕਾਰੀਆਂ ਸਨ
ਲੰਗਰ ਝੱਟ ਹੀ ਸਿੰਘਾਂ ਤਯਾਰ ਕੀਤਾ ਖਾ ਥਕਾਵਟਾਂ ਸਭ ਉਤਾਰੀਆਂ ਸਨ
ਦਿਣ ਚੜ੍ਹਿਆ ਢਾਬ ਦੇ ਦੂਏ ਪਾਸੇ ਇਕ ਯੋਗੀ ਨੇ ਜਟਾਂ ਖਲਾਰੀਆਂ ਸਨ
ਬਹੁਤ ਚਿਰ ਦਾ ਓਥੇ ਸੀ ਤਪ ਕਰਦਾ ਯੋਗ ਕਲਾ ਉਸ ਸਿਖੀਆਂ ਸਾਰੀਆਂ ਸਨ
ਸੁਣਿਆ ਉਸਨੇ ਏਥੇ ਹੈ ਗੁਰੂ ਆਇਆ ਗਲਾਂ ਕੀਤੀਆਂ ਕੁਫਰਦੀਆਂ ਭਾਰੀਆਂ ਸਨ
ਛੋਟੀ ਉਮਰ ਦਾ ਗੁਰੂ ਕੀਹ ਦੇ ਸਕਦਾ ਯੋਗ ਸਾਧਿਆ ਨ, ਫੜਾਂ ਮਾਰੀਆਂ ਸਨ
ਦੂੰਹਾਂ ਸਿੰਘਾਂ ਨੇ ਸੁਣੀਆਂ ਸਭ ਗੱਲਾਂ ਆਣ ਗੁਰਾਂ ਦੇ ਪਾਸ ਉਚਾਰੀਆਂ ਸਨ
ਖਾਲੀ ਵਜਦਾ ਘੜਾ ਉਹ ਗੁਰਾਂ ਕਿਹਾ ਹਠ ਯੋਗ ਤੇ ਤਰਕਾਂ ਧਾਰੀਆਂ ਸਨ

*ਸਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲਾ ਸਿੰਘ, ਕੀਰਤ ਸਿੰਘ, ਕ੍ਰਿਪਾਲ ਸਿੰਘ ਖੁਸ਼ਹਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰ ਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੱਯਾ ਸਿੰਘ, ਰਾਇ ਸਿੰਘ, ਲਛਮਨ ਸਿੰਘ; ਮਾਈ ਭਾਗੋ।

‡ਏਥੇ ਤਿੰਨ ਅਸਥਾਨ ਹਨ। ਸ਼ਹੀਦ ਗੰਜ ਤੰਬੂ ਸਾਹਿਬ, ਤਿੱਬੀ ਸਾਹਿਬ।

ਯੋਗੀ ਨੇ ਆਖਯਾ ਕਿ ਇਹ ਤਾਂ ਮਾਰ ਖੋਰਾ ਤੇ ਤੁਰਕਾਂ ਨਾਲ ਜੰਗ ਕਰਦਾ ਫਿਰਦਾ ਹੈ। ਜਵਾਨ ਉਮਰ ਤੇ ਰਜੋ ਗੁਣ ਦਾ ਭਰਯਾ ਹੋਯਾ। ਇਹ ਗੁਰੂ ਕਿਵੇਂ ਹੋ ਸਕਦਾ ਹੈ ?

ਓਹਦੇ ਚੇਲੇ ਨੇ ਸੁਣ ਕਰਤਾਰ ਸਿੰਘਾ ਜਾ ਖੋਲ੍ਹੀਆਂ ਸਭ ਪਟਾਰੀਆਂ ਸਨ

ਤਥਾ

ਸਾਰਾ ਦਿਨ ਸੁਣਦਾ ਰਿਹਾ ਕਈ ਗੱਲਾਂ ਅੰਤ ਸੰਧਿਆ ਨੂੰ ਉਠ ਆਵੰਦਾ ਏ
ਮਸਾਂ ਮਸਾਂ ਡੰਗੋਰੀ ਦੇ ਨਾਲ ਆਇਆ ਆ ਪਾਕ ਦੀਦਾਰ ਨੂੰ ਪਾਵੰਦਾ ਏ
ਰਹਿਰਾਸ ਦਾ ਪਾਠ ਹੋ ਰਿਹਾ ਹੈਸੀ ਖੜਾ ਹੋਇ ਸਰੂਪ ਤਕਾਵੰਦਾ ਏ
ਡਿੱਠਾ ਚਿਹਰੇ ਤੇ ਨੂਰ ਕਮਾਲ ਭਰਿਆ ਯੋਗੀ ਰਾਜ ਦਾ ਮਨ ਥੱਰਾਵੰਦਾ ਏ
ਹੋਈ ਪਾਠ ਸਮਾਪਤੀ ਲੰਘ ਅੱਗੇ ਸਤਿਗੁਰਾਂ ਦੇ ਪਾਸ ਬਹਿ ਜਾਵੰਦਾ ਏ
ਹੋਯਾ ਮਨ ਦਾ ਦੂਰ ਹੰਕਾਰ ਸਾਰਾ ਹੱਥ ਜੋੜ ਕੇ ਅਰਜ਼ ਸੁਨਾਵੰਦਾ ਏ
ਮੈਨੂੰ ਬਖਸ਼ ਲਵੋ ਮੈਂ ਹੰਕਾਰ ਕੀਤਾ ਵੱਡੀ ਉਮਰ ਦਾ ਮਾਨ, ਗੁਵਾਵੰਦਾ ਏ
ਹੱਠ ਯੋਗ ਵਿਚ ਉਮਰ ਗਵਾਈ ਸਾਰੀ ਪਈ ਠੰਢ ਨ ਸੀ, ਜਤਲਾਵੰਦਾ ਏ
ਸ਼ਾਂਤ ਆ ਗਈ ਅੱਜ ਦੀਦਾਰ ਕਰ ਕੇ ਹਿਰਦਾ ਖਿੜਿਆ ਮੇਰਾ, ਦਿਸਾਵੰਦਾ ਏ
ਸਤਿਗੁਰੂ ਜੀ ਮੈਨੂੰ ਭੀ ਸਿੱਖ ਕਰ ਲੌ ਸੱਚਾ ਪਾਤਸ਼ਾਹ ਹੱਸ ਫ਼ੁਰਮਾਵੰਦਾ ਏ
ਯੋਗੀਰਾਜ ਜੀ ਤੁਸੀਂ ਹੋ ਸਿਖ ਅਗੇ ਕੋਈ ਵਿਸ਼ਾ ਵਿਕਾਰ ਨ ਭਾਵੰਦਾ ਏ
ਛੱਡ ਦਿਹੋ ਪੁਰਾਣਾ ਇਹ ਗੋਦੜਾ ਜੋ ਗਲ ਪਿਆ ਇਹ ਕੀਹ ਬਨਾਵੰਦਾ ਏ
ਸਾਡੇ ਪਾਸ ਆਵੇ ਮਨ ਸਾਫ ਲੈਕੇ, ਇਥੇ ਹੋਰ ਕੋਈ ਨਾਹੀਂ ਠਹਿਰਾਵੰਦਾ ਏ
ਦਿਤਾ ਕਰ ਨਿਹਾਲ ਕਰਤਾਰ ਸਿੰਘਾ ਅੰਤ ਮੁਕਤ ਪਦਾਰਥ ਪਾਵੰਦਾ ਏ

ਹਰੀ ਕਿਆ ਦੇ ਡੋਗਰਾਂ ਨੂੰ ਵਰ

ਯੋਗੀ ਰਾਜ ਨੂੰ ਆਤਮ ਗਯਾਨ ਦੇਇਕੇ ਡੇਰਾ ਅਗ੍ਹਾਂ ਨੂੰ ਕੂਚ ਕਰਾਵੰਦੇ ਨੇ
ਜਦੋਂ ਪਾਸ ਨੌਥੇਹੇ ਦੇ ਗਏ ਗੁਰ ਜੀ ਡੇਰਾ ਉਸ ਥਾਂ ਲਾਵਨਾ ਚਾਹਵੰਦੇ ਨੇ
ਓਹਨਾਂ ਲੋਕਾਂ ਨੇ ਆ ਕੇ ਹੱਥ ਜੋੜੇ ਇਥੇ ਉਤਰੋ ਨਾ, ਡਰ ਪਾਵੰਦੇ ਨੇ
ਤੁਸਾਂ ਕੱਲ੍ਹ ਅਜੇ ਸ਼ਾਹੀ ਫੌਜ ਮਾਰੀ ਤੁਰਕ ਦੇਣ ਨ ਦੁਖ ਜਤਾਵੰਦੇ ਨੇ
ਬੇਪ੍ਰਵਾਹ ਸਤਿਗੁਰੂ ਜੀ ਅਗ੍ਹਾਂ ਟੁਰ ਪਏ ਥੋੜ੍ਹੀ ਦੂਰ ਓਥੋਂ ਟੁਰ ਜਾਵੰਦੇ ਨੇ
ਫੱਤੂ ਸਮੁੰਦੀਆਂ ਗਈਆਂ ਟਾਲ੍ਹੀਆਂ ਆ ਜੰਗਲ ਵਿਚ ਡੇਰਾ ਗੁਰੂ ਲਾਵੰਦੇ ਨੇ
ਇਨੇ ਚਿਰ ਨੂੰ ਹਰੀ ਕੇ ਹੋਇ ਕੱਠੇ ਭੇਟਾ ਲੈ ਦੀਦਾਰ ਨੂੰ ਆਵੰਦੇ ਨੇ
ਖੇਸ ਲੁੰਙੀਆਂ ਬਹੁਤ ਲਿਆਇ ਸਨ ਓਹ ਪਹਿਨ ਗੁਰੂ ਜੀ ਚੋਜ ਦਿਖਾਵੰਦੇ ਨੇ
'ਜਿਹਾ ਦੇਸ ਤਿਹਾ ਭੇਸ, ਲੱਕ ਲੁੰਙੀ ਮੋਢੇ ਖੇਸ, ਅਲਾਵੰਦੇ ਨੇ
ਹਰੀ ਕਿਆਂ ਨੂੰ ਆਪ ਫਿਰ ਸ੍ਰੀ ਮੁਖੋਂ ਰਾਤ ਦਿਹੋ ਪਹਿਰਾ ਫ਼ੁਰਮਾਵੰਦੇ ਨੇ
ਓਹਨਾਂ ਕਿਹਾ ਇਹ ਤੱਲਕਾ ਹੈ ਸਾਡਾ ਇਥੇ ਡਰ ਕਾਹਦਾ ਗਰਬਾਵੰਦੇ ਨੇ

ਦੋ ਤਿੰਨ ਵਾਰੀ ਹੇਰ ਫੇਰ ਕਰਕੇ ਅੱਛਾ ਦਿਆਂ ਗੇ, ਆਖ ਕੇ ਜਾਵੰਦੇ ਨੇ
ਪਾਹੀ ਓਹਨਾ ਦੇ ਡੋਗਰ ਲੋਕ ਵਸਣ ਜਾ ਓਹਨਾਂ ਤਾਈਂ ਭਿਜਵਾਵੰਦੇ ਨੇ
ਆਪ ਪੀ ਸ਼ਰਾਬ ਕਰਤਾਰ ਸਿੰਘਾ ਉਕੀ ਗੁਰਾਂ ਦੀ ਸੇਵ ਭੁਲਾਵੰਦੇ ਨੇ

ਤਥਾ

ਜਿਸ ਤੰਬੂ ਵਿਚ ਸਤਿਗੁਰੂ ਸੁਤੇ ਬਾਹਰ ਡੋਗਰ ਪਹਿਰਾ ਦੁਵਾਵੰਦੇ ਰਹੇ
ਕਈ ਵਾਰ ਸਤਿਗੁਰੂ ਜੀ ਜਾਗ ਰਾਤੀਂ ਕੌਣ ਪਹਿਰੇ ਤੇ ਹੈ, ਸੁਣਾਵੰਦੇ ਰਹੇ
ਅਸੀਂ ਡੋਗਰ ਨੌਕਰ ਹਰੀ ਕਿਆਂ ਦੇ, ਖੜੇ ਪਹਿਰੇ ਤੇ ਅੱਗੇ ਜਤਾਵੰਦੇ ਰਹੇ
ਕਿੱਧਰ ਹਰੀਕੇ ਗਏ ਕਿਉਂ ਆਇ ਨਾਹੀਂ ਪੀ ਸ਼ਰਾਬਾਂ ਹਨ ਪਏ ਲਖਾਵੰਦੇ ਰਹੇ
ਚਾਹੁੰਦੇ ਗੁਰੂ ਦੇਣਾ ਹਰੀ ਕਿਆਂ ਨੂੰ ਕੁਝ ਬਿਨ੍ਹਾਂ ਭਾਗਾਂ ਤੋਂ ਉਹ ਫਲ ਜਾਵੰਦੇ ਰਹੇ
ਡੋਗਰ ਹਰ ਵਾਰੀ ਕਰਤਾਰ ਸਿੰਘਾ ਸੀ ਗ਼ਰੀਬੀ ਹੀ ਜ਼ਾਹਿਰ ਕਰਾਵੰਦੇ ਰਹੇ

ਤਥਾ

ਦਿਨੇ ਉਠ ਕੇ ਆਖਦੇ ਹਰੀ ਕੇ ਰਹੇ ਚੌਧਰ ਪੁਣਾ ਹੁਣ ਡੋਗਰੋ ਪਾਉ ਤੁਸੀਂ
ਕੰਢੇ ਨੈਂ ਦੇ ਪਿਆ ਹੈ ਮੁਲਕ ਬਹੁਤਾ ਜਾਉ, ਵਧੋ, ਫੁਲੋ, ਖ਼ਰਚੋ, ਖਾਉ ਤੁਸੀਂ
ਵਰ ਗੁਰਾਂ ਦਾ ਸਫਲ ਹੋ ਗਿਆ ਸਾਰਾ ਨ ਡੋਗਰੋ ਗੱਲ, ਭੁਲਾਉ ਤੁਸੀਂ
ਬਖ਼ਸ਼ੀ ਬਰਕਤ ਗੁਰਾਂ ਕਰਤਾਰ ਸਿੰਘਾ ਸਿੱਖੀ ਸਿਦਕ ਭਰੋਸਾ ਨਹਾਉ ਤੁਸੀਂ

ਵਜੀਦ ਪੁਰੇ ਦੀ ਸਾਖੀ ਤੇ ਭਵਿੱਖਯਤ ਵਾਕ

ਫੱਤੂ ਸੱਮੂੰ ਦੇ ਪਿੰਡ ਤੋਂ ਕੂਚ ਕਰਕੇ ਚਲੇ ਜਾ ਰਹੇ ਅਗੂਾਂ ਭਗਵਾਨ ਭਾਈ
ਥੋੜ੍ਹੀ ਦੂਰ ਜਾਕੇ ਡਿੱਠੀ ਇਕ ਬੇਰੀ ਓਦਨ ਉਥੇ ਹੀ *ਡੇਰਾ ਰਖਾਨ ਭਾਈ
ਰਾਤ ਕੱਟ ਕੇ ਗਏ ਵਜੀਦ ਪੁਰ ਨੂੰ ਜਾ ਉਤਰੇ ਵੇਖ ਮੈਦਾਨ ਭਾਈ
ਸਿੰਘਾਂ ਆਖਯਾ ਇਹ ਥਾਂ ਬਾਦਸ਼ਾਹ ਦਾ ਲੱਖੀ ਜੰਗਲ ਵਿਚ ਮਹਾਨ ਭਾਈ
ਹਾਕਮ ਆਵੰਦੇ ਜਦੋਂ ਸ਼ਿਕਾਰ ਖੇਡਣ ਇਸੇ ਥਾਂ ਰਹਿੰਦੇ ਆ, ਪਛਾਨੂ ਭਾਈ
ਬਾਈ ਨੌਬਤਾਂ ਵਜਦੀਆਂ ਇਸ ਨਗਰ ਸਾਰੇ ਵੱਸਦੇ ਖ਼ਾਨ ਪਠਾਨ ਭਾਈ
ਗੁਰਾਂ ਆਖਯਾ ਨੌਬਤਾਂ ਸਾਰੀਆਂ ਇਹ ਜਾ †ਕਾਨ੍ਹੇ ਕਾਛੇ ਵੱਜਨ ਜਾਨ ਭਾਈ
ਮੁਸਲਮਾਨਾ ਦਾ ਤੇਜ਼ ਸਭ ਨਸ਼ਟ ਕੀਤਾ ਸਿੰਘ ਹੋਣ ਸਾਰੇ ਹੁਕਮਰਾਨ ਭਾਈ
ਏਨੇ ਚਿਰ ਨੂੰ ਬੋਲਯਾ ਇਕ ਤਿੱਤਰ ਗੁਰਾਂ ਮੁਖੋਂ ਕੀਤਾ ਫ਼ਰਮਾਨ ਭਾਈ

*ਵਜੀਦ ਪੁਰੇ ਜਿਹੜੇ ਸਾਹਿਬਾਂ ਦੇ ਘੋੜੇ ਦੇ ਕਿੱਲੇ ਸਨ ਉਰ ਜੰਡਦੇ ਸਨ । ਉਹ ਤਿੰਨੇ ਹਰੇ ਹੋ ਗਏ ।

†ਕਾਨ੍ਹੇ ਕਾਛੇ ਦਾ ਜੈ ਸਿੰਘ, ਘਨੱਈਆ, ਮਿਸਲ ਦਾ ਸਰਦਾਰ ਸੀ । ਓਹਦੇ ਸਬੰਧੀ ਵਾਕ ਸਨ । ਦੇਖੋ ਦਾਸ ਦਾ ਬਣਾਯਾ ਗਰੰਥ 'ਪ੍ਰਕਾਸ਼ ਖਾਲਸਾ' ਮਿਸਲ ਘਨਈਆਂ ।

ਤੂੰ ਬੋਲਿਓਂ ਅਸਾਂ ਪਛਾਨ ਲਿਆ ਉਸੇ ਵਕਤ ਘੋੜਾ ਮੰਗਵਾਨ ਭਾਈ
ਲੈਕੇ ਬਾਜ਼ ਝੱਟ ਉਧਰੇ ਚੱਲ ਪਏ ਪਿਛੇ ਟੁਰ ਕੁਝ ਸਿੰਘ ਜੁਵਾਨ ਭਾਈ
ਤਿੱਤਰ ਝਾੜੀਆਂ ਦੇ ਵਿਚੋਂ ਕਢ ਲਿਆ ਪਿਛੇ ਉਸ ਦੇ ਘੋੜਾ ਲਗਾਨ ਭਾਈ
ਕਿਤੇ ਛਿਪਦਾ ਤੇ ਕਿਤੇ ਉਡਦਾ ਉਹ ਪੰਜਾਂ ਕੋਹਾਂ ਤੇ ਜਾਇ ਹਫ਼ਾਨ ਭਾਈ
ਅੰਤ ਫੜ ਲਿਆ ਖੰਭ ਖੋਹ ਓਹਦੇ ਜੀਊਂਦਾ ਬਾਜ਼ ਦੇ ਅੱਗੇ ਸੁਟਾਨ ਭਾਈ
ਗੁਰ ਵੇਖਦੇ, ਤਿੱਤਰ ਜੀਊਂਦੇ ਦਾ ਬਾਜ਼ ਤੋੜ ਕੇ ਲੱਗਾ ਮਾਸ ਖਾਨ ਭਾਈ
ਦਾਨ ਸਿੰਘ ਕਹਿੰਦਾ ਤੁਸੀਂ ਬੜੇ ਡਾਢੇ ਕਹਿੰਦੇ ਗੁਰ ਗੁਰ ਧਰ ਧਿਆਨ ਭਾਈ
ਬਾਜ਼ ਬਾਣੀਆਂ ਤੇ ਤਿੱਤਰ ਜੱਟ ਹੈਸੀ ਰਹਿੰਦੇ ਕੱਠੇ ਇਕ ਪਿੰਡ ਮਕਾਨ ਭਾਈ
ਸਾਡੀ ਜ਼ਾਮਨੀ ਦੇਇ ਜੱਟ ਕਰਜ਼ ਲਿਆ ਦਿਤਾ ਫੇਰ ਨ ਮੋੜ ਕੇ ਆਨ ਭਾਈ
ਦੋਵੇਂ ਮਰ ਗਏ ਜ਼ਾਮਨੀ ਰਹੀ ਸਾਡੀ ਪੁਜਾ ਵਕਤ, ਲਗੇ ਭੁਗਤਾਨ ਭਾਈ
ਕਸਮ ਗੁਰਾਂ ਦੀ ਖਾ ਕਰਤਾਰ ਸਿੰਘਾ ਪਾਪੀ ਬੰਦੇ ਨ ਫੇਰ ਨਿਭਾਨ ਭਾਈ

### ਸ੍ਰੀ ਗੁਰੂ ਜੀ ਨੇ ਫੇਰ ਮੁਕਤਸਰ ਆਉਣਾ

ਰਾਤ ਕੱਟ ਕੇ ਤੁਰੇ ਵਜ਼ੀਦ ਪੁਰ ਤੋਂ ਮੁੜ ਫੇਰ ਖਿਦਰਾਣੇ ਨੂੰ ਆਇ ਸਾਰੇ
ਸੀ ਸ਼ਹੀਦਾਂ ਦਾ ਜਿਥੇ *ਸਸਕਾਰ ਕੀਤਾ ਤੰਬੂ ਟਿਬੀ ਨਸ਼ਾਨ ਲਗਾਇ ਸਾਰੇ
†ਲੰਗਰ ਸਿੰਘ ਦੇ ਤਈਂ ਬੁਲਾ ਕਰਕੇ ਵਡੀ ਸੇਵਾ ਦੇ ਭਾਰ ਚੁਕਾਇ ਸਾਰੇ
ਕਿਹਾ ਸਮਾਂ ਆਊ ਇਥੇ ਰਹਾਂ ਆਕੇ ਦੇਈਂ ਥਾਨ ਅਸਥਾਨ ਬਨਵਾਇ ਸਾਰੇ
ਓਸ ਥਾਂ ਨੂੰ ਦੇਇ ਕੇ ਵਰ ਬਹੁਤੇ ਰੂਪੇ ਆਣੇ ਨੂੰ ਸਾਥੀ ਚਲਾਇ ਸਾਰੇ
ਇਰਦ ਗਿਰਦ ਖਿਦਰਾਣੇ ਕਰਤਾਰ ਸਿੰਘਾ ਮੁੜੇ ਪਿੰਡਾਂ ਅੰਦਰ ਚੱਕ੍ਰ ਲਾਇ ਸਾਰੇ

### ਰੂਪੇ ਆਣੇ ਇਕ ਘੋਘੜ ਨੂੰ ਮਾਰਨਾ

ਮੁਕਤਸਰ ਤੋਂ ਚਲ ਕੇ ਰੂਪੇ ਆਣੇ ਸ੍ਰੀ ਕਲਗੀਧਰ ਜੀ ਆਵੰਦੇ ਨੇ
ਚਿਟੀ ਗਿਰਝ ਇਕ ਸਾਹਮਣੇ ਨਜ਼ਰ ਆਈ ਤੀਰ ਓਸ ਨੂੰ ਮਾਰ ਗਿਰਾਵੰਦੇ ਨੇ
ਸਤਿਗੁਰਾਂ ਦਾ ਚੋਜ ਇਹ ਵੇਖ ਕਰਕੇ ਸਾਰੇ ਸਿੱਖ ਹੈਰਾਨ ਹੋ ਜਾਵੰਦੇ ਨੇ

---

*ਜਿਥੇ ਬੇਦਾਹਵੀਏ ਲੜੇ ਸਨ ਓਸ ਥਾਂ ਤੇ ਗੁਰਦਵਾਰਾ ਤੰਬੂ ਸਾਹਿਬ ਹੈ ਸਸਕਾਰ ਵਾਲੇ ਥਾਂ ਸ਼ਹੀਦ ਗੰਜ ਅਤੇ ਟਿੱਬੀ ਸਾਹਿਬ ਸ਼ਹਿਰੋਂ ਬਾਹਰ ਪਹਾੜ ਵੱਲ ੧ ਮੀਲ ਦੀ ਵਿੱਥ ਤੇ ਹੈ।

†ਲੰਗਰਸਿੰਘ ਨੇ ਹੀ ਗਰਮੀਆਂ ਦੀ ਥਾਂ ਮਾਘੀ ਉਤੇ ਮੁਕਤਸਰ ਦਾ ਮੇਲਾ ਕਾਇਮ ਕੀਤਾ ਸੀ। ਜੰਗਲ ਦੇਸ਼ ਵਿਚ ਪਾਣੀ ਦੀ ਬੜੀ ਹੀ ਤੰਗੀ ਸੀ।

—ਗੁਰੂ ਜੀ ਦੇ ਏਸ ਸਫਰ ਦੇ ਚੱਕਰ ਤੋਂ ਪਤਾ ਲਗਦਾ ਹੈ ਕਿ ਇਹਨਾਂ ਪਿੰਡਾਂ ਵਿਚ ਵੰਡ ਕੇ ਜ਼ਖਮੀ ਉਤਾਰੇ ਹੋਇ ਸਨ ਜਿਨ੍ਹਾਂ ਦੀ ਹਾਲਤ ਵੇਖਨ ਵਾਸਤੇ ਮੁੜ ਕੇ ਗੁਰੂ ਜੀ ਨੇ ਪਿਛਾਂਹ ਨੂੰ ਚੱਕਰ ਲਾਇਆ।

ਮਾਰ ਘੋਘੜ ਤਈਂ ਸਵਾਰਿਆ ਕੀਹ ਵਿਚ ਦਿਲਾਂ ਖਿਆਲ ਦੁੜਾਂਵਦੇ ਨੇ
ਜ਼ੋਰਾ ਸਿੰਘ ਹੱਥ ਬੰਨ੍ਹ ਕੇ ਕਰੇ ਬਿਨਤੀ ਗਰਬ ਤੋੜਨੇ ਹਾਰ ਜਰਵਾਣਿਆਂ ਦੇ
ਐਵੇਂ ਮਾਰਿਆ ਕਿਉਂ ਕਰਤਾਰ ਸਿੰਘਾ ਤੁਸੀਂ ਰੱਖਨੇ ਹਾਰ ਨਮਾਣਿਆਂ ਦੇ

ਤਥਾ

ਜਿਨ੍ਹਾਂ ਤੀਰਾਂ ਤੋਂ ਕੰਬੀਆਂ ਬਾਈਧਾਰਾਂ ਵਡੇ ਖਾਨਾਂ ਪਠਾਣਾਂ ਦੇ ਧੀਰ ਛੁਟੇ
ਦਿਲੀ ਢਿਲੀ ਹੋਈ ਸ਼ਾਹੀ ਬਣੀ ਬਿੱਲੀ ਭਾਰੇ ਯੋਧਿਆਂ ਦੀ ਅੱਖੋਂ ਨੀਰ ਛੁਟੇ
ਅਰਜਨ ਕਰਨ ਦਿਆਂ ਤੀਰਾਂ ਨੂੰ ਮਾਤ ਪਾਇਆ ਖਾਲੀ ਗਏ ਨਬਾ-ਤਦਬੀਰ ਛੁਟੇ
ਸ਼ਾਹੀ ਦਲਾਂ ਦੇ ਦਲ ਹੋ ਗਰਕ ਗਏ ਜਦੋਂ ਵਿਚ ਚਮਕੌਰ ਇਹ ਤੀਰ ਛੁਟੇ
ਓਹੋ ਤੀਰ ਇਕ ਗਿਰਝ ਦੇ ਮਾਰਨੇ ਲਈ ਖਿਚ ਵਿਚ ਕਮਾਨ ਦੇ ਮਾਰਿਆ ਜੇ
ਕੀਹ ਭੇਦ ਗੁਝਾ ਕਰਤਾਰ ਸਿੰਘਾ ਯਾਂ ਕੋਈ ਦਾਸ ਪੁਰਾਨਾ ਇਹ ਤਾਰਿਆ ਜ

ਸਾਹਿਬ ਕਲਗੀਧਰ ਜੀ

ਸਤਿਗੁਰੂ ਕਹਿੰਦੇ ਸੁਣ ਜ਼ੋਰਾ ਸਿੰਘਾ ਕਿਸੇ ਜਨਮ ਸੀ ਇਥੇ ਦਾ ਰਾਜ ਕਰਦਾ
ਇਹ ਦੁਰਾਚਾਰੀ ਹੈਸੀ ਬੜਾ ਪਾਪੀ ਕਾਮ ਵੱਸ ਹੋ ਬੜੇ ਕੁਕਾਜ਼ ਕਰਦਾ
ਵਾੜ ਹੋ ਕੇ ਖਾਵੰਦਾ ਖੇਤ ਤਾਈਂ ਧੀਆਂ ਭੈਣਾਂ ਦੀ ਸ਼ਰਮ ਨ ਲਾਜ ਕਰਦਾ
ਇਕ ਕਿਸੇ ਗਰੀਬ ਦੀ ਧੀ ਹੋਸੀ ਓਹਦੇ ਸਤ ਦੇ ਤੋੜਨ ਦੇ ਸਾਜ ਕਰਦਾ
ਫੜ ਲੜਕੀ ਕੈਦ ਦੇ ਵਿਚ ਪਾਈ ਭੈ ਲੋਭ ਤੇ ਕਸ਼ਟ ਦੁਵਾ ਥੱਕਾ
ਉਹ ਦੇਵੀ ਨ ਡੋਲੀ ਕਰਤਾਰ ਸਿੰਘਾ ਸਭ ਮਕਰ ਫਰੇਬ ਫੈਲਾ ਥੱਕਾ

ਤਥਾ

ਆਖਰ ਤੰਗ ਓਹਦੀ ਬਹੁਤ ਜਾਨ ਕੀਤੀ ਕਿਤੋਂ ਜ਼ਹਿਰ ਮੰਗਾ ਕੇ ਖਾ ਗਈ ਓਹ
ਮਰਦੀ ਵਾਰ ਇਸ ਦੁਸ਼ਟ ਲਈ ਸਤਵੰਤੀ ਖਿਚ ਤੀਰ ਸਰਾਪ ਚਲਾ ਗਈ ਓਹ
ਰਾਜਾ ਹੋ ਕੇ ਖਾਵਣਾ ਗੰਦ ਚਾਹੇਂ 'ਗੰਦ ਖਾ ਸੌ ਜਨਮ' ਸੁਨਾ ਗਈ ਓਹ
ਏਸ ਘੋਘੜ ਦਾ ਸੌ ਜਨਮ ਪਾਇਆ ਅੰਤ ਮੁਕਤ ਸਾਡੇ ਜ਼ੁਮੇ ਲਾ ਗਈ ਓਹ
ਓਸ ਸਤੀ ਦਾ ਕੀਤਾ ਹੈ ਬਚਨ ਪੂਰਾ ਓਹਦੇ ਪਿਛੇ ਹੋ ਗਈ ਕਲਿਆਨ ਆਖ਼ਰ
ਪਾਪੀ ਰਾਜੇ ਜਿਹੜੇ ਕਰਤਾਰ ਸਿੰਘਾ ਭਾਰੀ ਸਜ਼ਾ ਕਰਤਾਰ ਤੋਂ ਪਾਨ ਆਖ਼ਰ

ਅਗਲੇ ਦੇਸ ਦੀ ਰਮਤ

ਵਧੀਆਂ ਰੌਣਕਾਂ ਦਿਨੋਂ ਦਿਨ ਵਿਚ ਡੇਰੇ ਗੁਰ ਮਾਲਵੇ ਤਈਂ ਤਰਾਂਦੇ ਫਿਰਦੇ
ਹਰ ਥਾਂ ਅੰਮ੍ਰਿਤ ਪ੍ਰਚਾਰ ਹੁੰਦਾ ਸਿੰਘ ਸੈਂਕੜੇ ਨਵੇਂ ਸਜਾਂਦੇ ਫਿਰਦੇ
ਓਸ ਜੰਗਲ ਦੇਸ਼ ਦੇ ਵਿਚ ਫਿਰਕੇ ਗੁਰ ਸਿੱਖੀ ਦੇ ਤਈਂ ਫੈਲਾਂਦੇ ਫਿਰਦੇ

ਨਦੀ ਮੋਘ ਦੀ ਚਾਲ ਕਰਤਾਰ ਸਿੰਘਾ ਚੱਲ ਪਿੰਡਾਂ ਤਾਈਂ ਵਰੋਸਾਂਦੇ ਫਿਰਦੇ

ਤਥਾ

ਰੂਪੇ ਆਨਿਓਂ ਦੱਖਣ, ਦੂਰ ਤੋੜੀ ਚੜ੍ਹ ਢਾਬ ਕੰਢੇ ਡੇਰਾ ਲਾਇਆ ਜੀ
ਓਥੇ ਕੱਟ ਦੁਪਹਿਰ ਅਸਵਾਰ ਹੋ ਕੇ ਪਿੰਡ *ਬਿਹੜੀ ਮੁਕਾਮ ਕਰਾਇਆ ਜੀ
ਹੈਸੀ ਏਸ ਥਾਂ ਤੇ ਇਕ ਨਾਥ ਰਹਿੰਦਾ ਮਨ ਓਹਦੇ ਹੰਕਾਰ ਸਮਾਇਆ ਜੀ
ਇਕ ਦੋ ਵਾਰੀ ਅਗੇ ਮਿਲ ਚੁਕਾ ਇਹ ਸੰਕਲਪ ਉਸ ਮਨੋਂ ਉਠਾਇਆ ਜੀ
ਮਾਰ ਖ਼ੇਰਾ ਇਹ ਗੁਰੂ ਕਹਾਂਦਾ ਫਿਰਦਾ ਕਰਾਮਾਤੀਆ ਪਜ ਬਨਾਇਆ ਜੀ
ਤੇਰੇ ਡੇਰੇ ਹੀ ਪਹੁੰਚ ਦਿਖਾ ਦਿਆਂਗੇ ਅੰਤਰਯਾਮੀ ਸਤਿਗੁਰਾਂ ਸੁਨਾਇਆ ਜੀ
ਏਥੇ ਮਿਲਿਆ ਤੇ ਓਹੋ ਬਚਨ ਕਰਦਾ ਬੋਲੇ ਗੁਰੂ, ਜੇ ਦੇਖਣਾ ਚਾਹਿਆ ਜੀ
ਲੈ ਦੇਖ, ਇਕ ਤੀਰ ਮੁਕੱਬਿਓਂ ਕੱਢ ਓਹਦੇ ਸਿਰ ਦੇ ਤਈਂ ਛੁਹਾਇਆ ਜੀ
ਫੇਰ ਆਖਿਆ ਪਹੁੰਚ ਲਾਹੌਰ ਦਿੱਲੀ ਓਸ ਡਰ ਕੇ ਸੀਸ ਝੁਕਾਇਆ ਜੀ
ਖਾਲੀ ਹੋਯਾ ਖਿੱਚੀ ਕਰਮਾਤ ਗਈ ਗਿਆ ਡੇਰੇ ਨੂੰ ਬਹੁਤ ਸ਼ਰਮਾਇਆ ਜੀ
ਓਸੇ ਦਿਨ ਹੀ ਰੱਤੀਏ ਚਲਾ ਗਿਆ ਮੁੜ ਪਰਤ ਕੇ ਬੇਹੜੀ ਨ ਆਇਆ ਜੀ
ਹੈਸੀ ਬੜਾ ਹੰਕਾਰੀ ਕਰਤਾਰ ਸਿੰਘਾ ਨੀਵਾਂ ਹੋਇ ਕੇ ਨਾਹਿੰ ਬਖ਼ਸ਼ਾਇਆ ਜੀ

ਤਥਾ

ਓਥੋਂ ਚਲ਼ ਕੇ ਭੂੰਦੜੀ ਪਿੰਡ ਗਏ †ਭੂੰਦੜ ਮਿਲਿਆ ਬਾਹਰ ਹੀ ਆਇ ਅਗੇ
ਬਹੁਤ ਦੁਧ ਲਿਆਇਆ ਘੜੇ ਭਰ ਕੇ ਭੇਟਾ ਪੰਜ ਰੁਪਯੇ ਰਖਾਇ ਅਗੇ
ਕਰਦਾ ਬੇਨਤੀ ਏਥੇ ਹੀ–ਉਤਰੋ ਜੀ ਕਿਹਾ ਉਤਰਾਂਗੇ ਕੁਝ ਜਾਇ ਅਗੇ
ਖੁਸ਼ੀ ਬਖਸ਼ ਓਥੋਂ ਹਰੀ ਪੁਰ ਪਹੁੰਚੇ ਰਹੇ ਦੋ ਦਿਨ ਕਦਮ ਵਧਾਇ ਅਗੇ
ਜਾ ਕਾਲ ਝਿਰਾਨੀ ਦੀਦਾਰ ਦਿਤੇ ਆ ਸਿਖਾਂ ਨੇ ਸੀਸ ਝੁਕਾਇ ਅਗੇ
ਕਰਦੇ ਬੇਨਤੀ ਠਹਿਰੋ ਕਰਤਾਰ ਸਿੰਘਾ ਨਕਦੀ ਕਪੜੇ ਆਣ ਚੜ੍ਹਾਇ ਅਗੇ

ਕਾਲ ਝਿਰਾਨੀ ਇਕ ਕਾਂ ਤੇ ਇਕ ਸੱਪ ਦੀ ਮੁਕਤੀ ਕਰਨੀ (ਕਾਂ ਦਾ ਪ੍ਰਸੰਗ)

ਡੇਰੇ ਪਾਸ ਫੁਲਾਹੀ ਦਾ ਰੁਖ ਖੜਾ ਚੰਗਾ ਝਾਟਲਾ ਉਸ ਦਾ ਛਾਇਆ ਹੋਇਆ
ਉਹਦੇ ਉਪਰ ਸੰਘਣੇ ਟਾਹਣਾਂ ਦੇ ਵਿਚ ਇਕ ਕਾਂ ਨੇ ਆਲ੍ਹਣਾ ਪਾਇਆ ਹੋਇਆ
ਉਹਦੇ ਵਿਚ ਬੈਠੇ ਕਾਂ ਦੇ ਤਿੰਨ ਬਚੇ ਇਕ ਬਹੁਤ ਬੋਲੇ ਮੂੰਹ ਫੈਲਾਇਆ ਹੋਇਆ

*ਬੇਹੜੀ ਜਿਥੇ ਸਤਿਗੁਰਾਂ ਦਾ ਡੇਰਾ ਸੀ, ਓਥੇ ਤਿੰਨਾਂ ਟਾਹਣਾਂ ਵਾਲਾ ਜੰਡ ਸੀ, ਉਸ ਦੇ ਨਾਲ ਸਾਹਿਬਾਂ ਨੇ ਆਪਣੇ ਹਥਿਆਰ ਟੰਗੇ ਸਨ। ਓਥੇ ਯਾਦਗਾਰ ਬਣੀ ਹੈ।

†ਭੂੰਦੜ ਦੀਵਾਨਾ ਸੀ। ਭੂੰਦੜ ਪਾਸ ਥੋੜ੍ਹਾ ਜਿਹਾ ਚਿਰ ਉਤਰੇ ਸਨ।

*ਪਰਮ ਸਿੰਘ ਨੂੰ ਕਿਹਾ,ਦਿਖਾ ਕਰਕੇ ਏਸ ਹੈ ਅਪਰਾਧ ਕਮਾਇਆ ਹੋਇਆ
ਫੜ ਏਸਦੀ ਧੌਣ ਮਰੋੜ ਦਿਹ ਤੂੰ ਪੂਰਾ ਕੀਤਾ ਉਸ; ਹੁਕਮ ਫ਼ਰਮਾਇਆ ਹੋਇਆ
ਧਰਮ ਸਿੰਘ ਪੁਛੇ ਕਰਤਾਰ ਸਿੰਘਾ ਏਸ ਕਾਂ ਨੇ ਕੀਹ ਗਵਾਇਆ ਹੋਇਆ

ਤਥਾ

ਇਹ ਵਿਚ ਆਨੰਦ ਪੁਰ ਲਾਂਗਰੀ ਸੀ ਰਜੋ ਗੁਣ ਸੁਭਾਵ ਰਖਾਇ ਭਾਈ
ਆਜ਼ਾਂ ਗਿਆਂ ਸਿੱਖਾਂ ਨਾਲ ਰਹੇ ਲੜਦਾ ਖਿਝ ਖਿਝ ਪ੍ਰਸ਼ਾਦ ਵਰਤਾਇ ਭਾਈ
ਇਕ ਦਿਨ ਛੁਧਾਤ੍ਰ ਸਿਖ ਸਿਦਕੀ ਪ੍ਰਸ਼ਾਦ ਮੰਗੇ ਇਹਤੋਂ ਜਾਇ ਭਾਈ
ਕਾਂ ਕਾਂ ਕਰ ਇਹ ਓਹਦੇ ਗਲ ਪਿਆ ਉਹ ਸਹਿਜ ਸੁਭਾਵ ਸੁਨਾਇ ਭਾਈ
ਲੰਗਰ ਗੁਰੂ ਕਾ, ਤੂੰ ਵਰਤਾਵੰਦਾ ਭੀ, ਰਿਹੋਂ ਕਾਂ ਵਾਂਗੂੰ ਕੁਰਲਾਇ ਭਾਈ
ਕਿਤੋਂ ਕਾਉਂ ਹੁੰਦੋਂ ਮੈਲਾ ਫੋਲਦੋਂ ਜਾ ਰਲਿਓਂ ਕਿਉਂ ਹੰਸਾਂ ਵਿਚ ਆਇ ਭਾਈ
ਇਹ ਮਰ ਕੇ ਕਾਂ ਦੀ ਜੂਨ ਪਿਆ ਬਿਰਥਾ ਸਿਖ ਸਰਾਪ ਨ ਜਾਇ ਭਾਈ
ਸੇਵਕ ਆਪਨਾ ਜਾਨ ਕਰਤਾਰ ਸਿੰਘਾ ਮੰਦ ਜੂਨੀਉਂ ਦਿਤਾ ਛੁਡਾਇ ਭਾਈ

ਸਰਪ ਦਾ ਪ੍ਰਸੰਗ

ਚੜ੍ਹਦੇ ਨਗਰੋਂ ਢਾਬ ਸੀ ਬੜੀ ਭਾਰੀ ਉਸ ਤਰਫ ਨੂੰ ਰੁਖ਼ ਪਰਤਾਵੰਦੇ ਨੇ
ਕਾਲਾ ਸਰਪ ਇਕ ਆਂਵਦਾ ਨਜ਼ਰ ਪਿਆ ਨਾਲ ਤੀਰ ਦੇ ਮਾਰ ਮੁਕਾਵੰਦੇ ਨੇ
ਸਿਖਾਂ ਪੁਛਿਆ ਏਸ ਨੂੰ ਮਾਰਿਆ ਕਿਉਂ ਇਹ ਮਸੰਦ ਸਾਡਾ ਸੀ, ਸੁਨਾਵੰਦੇ ਨੇ
ਖਾਧਾ ਏਸ ਨੇ ਧਨ ਚੁਰਾ ਬਹੁਤਾ ਬੇ ਸਬਰਾ ਰਿਹਾ ਜਤਾਵੰਦੇ ਨੇ
ਭਲੇ ਅਰਥ ਨ ਖ਼ਰਚਿਆ ਇਕ ਧੇਲਾ ਖਾਧੇ ਧਾਨ, ਮੰਦੀ ਜੂਨੀਂ ਪਾਵੰਦੇ ਨੇ
ਰਹੀ ਮਾਇਆ ਤੇ ਵਾਸ਼ਨਾ ਮਰਦਿਆਂ ਭੀ ਮਰ ਸੱਪ ਹੋਇਆ ਫਰਮਾਵੰਦੇ ਨੇ
"ਅੰਤ ਕਾਲ ਜੋ ਲਛਮੀ ਸਿਮਰੇ" ਇਹ ਤੁਕਾਂ ਗੁਰ ਮੁਖੋਂ ਅਲਾਵੰਦੇ ਨੇ
ਦਾਸ ਜਾਨ ਛੁਡਾਇਆ ਕਰਤਾਰ ਸਿੰਘਾ ਸਿੱਖ ਸੁਣ ਹੈਰਾਨ ਹੋ ਜਾਵੰਦੇ ਨੇ

ਬੈਰਾੜਾਂ ਦਾ ਝੇੜਾ

ਚੜ੍ਹ ਕਾਲ ਝਿਰਾਨੀਉਂ ਅਗ੍ਹਾਂ ਚੱਲੇ ਗੁਰੂ ਸਰ ਜਾ ਕੇ ਡੇਰਾ ਲਾਇਆ ਜੀ
ਪ੍ਰਿਥੀ ਚੰਦ ਦੇ ਬੰਸ ਦੇ ਰਹਿਨ ਸੋਢੀ ਉਹਨਾਂ ਬਹੁਤ ਪ੍ਰੇਮ ਜਤਾਇਆ ਜੀ
ਇਕ ਦਿਨ ਸਤਿਗੁਰੂ ਜੀ ਰਹੇ ਉਥੇ ਬਹੁਤ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਜੀ
ਓਥੋਂ ਚੱਲ ਛਤੇ-ਆਣੇ ਰਾਤ ਕੱਟੀ ਫੇਰ ਅਗਾਂ ਨੂੰ ਡੇਰਾ ਚਲਾਇਆ ਜੀ
ਪਹੁੰਚੇ ਵਹਿਮੀ ਫਕੀਰ ਦੇ ਜਦੋਂ ਟਿੱਬੇ ਆ ਬੈਰਾੜਾਂ ਨੇ ਮਤਾ ਪਕਾਇਆ ਜੀ

*ਪਰਮ ਸਿੰਘ ਧਰਮ ਸਿੰਘ ਭਾਈ ਰੂਪੇ ਕੇ ।

ਸਾਡੀ ਤਲਬ ਦੇਵੇ ਜਾਈਏ ਘਰਾਂ ਨੂੰ ਹੁਣ ਵਾਗੋਂ ਫੜ ਘੋੜਾ ਅਟਕਾਇਆ ਜੀ
ਮਾਯਾ ਆਵੇਗੀ ਦਿਆਂਗੇ ਗਿਣ ਸਾਰੀ ਨ ਸਮਝੇ ਬਹੁਤ ਸਮਝਾਇਆ ਜੀ
ਓਸੇ ਝੇੜੇ ਅੰਦਰ ਬੱਦਲ ਬਹੁਤ ਆਇਆ ਇਕ ਦਮ ਗੜਾ ਬਰਸਾਇਆ ਜੀ
ਓਸੇ ਥਾਂ ਹੀ ਸਤਿਗੁਰੂ ਠਹਿਰ ਗਏ ਚੱਲ ਪਿਛੋਂ ਵਹੀਰ ਭੀ ਆਇਆ ਜੀ
ਓਹਨਾਂ ਵਿਚ ਸੌਦਾਗਰ ਇਕ ਆਯਾ ਖੱਚਰ ਧਨ ਦੀ ਲੱਦ ਲਿਆਇਆ ਜੀ
ਖੜੀ ਆਣ ਸਤਿਗੁਰਾਂ ਦੇ ਪਾਸ ਕੀਤੀ ਬੈਰਾੜਾਂ ਦੇ ਤਈਂ ਬੁਲਾਇਆ ਜੀ
ਗਿਣ ਗਿਣ ਦਰ ਮਾਹਾਂ ਸਤਿਗੁਰਾਂ ਨੇ ਝੋਲੀ ਸਾਰਿਆਂ ਦੀ ਵਿਚ ਪਾਇਆ ਜੀ
ਧਨ ਵੇਖ ਕੇ ਫੇਰ ਬੈਰਾੜ ਪਸਰੇ ਅੜ ਦੂਣਾ ਰੁਜ਼ੀਨਾ ਚੁਕਾਇਆ ਜੀ
ਪੰਜ ਸੌ ਅਸਵਾਰ ਨੌ ਸੌ ਪੈਦਲ ਤਲਬਦਾਰ ਬੈਰਾੜ ਲਿਖਾਇਆ ਜੀ
ਓਥੋਂ ਵਿਦਿਆ ਸਭ ਨੂੰ ਕਰ ਦਿਤਾ ਦਾਨ ਸਿੰਘ ਦੇ ਤਈਂ ਸੁਨਾਇਆ ਜੀ
ਤੂੰ ਭੀ ਲੈ ਰੋਜ਼ੀਨਾ ਤੇ ਜਾਹ ਘਰ ਨੂੰ ਉਹ ਸੁਨ ਡਾਢਾ ਘਿਘਆਇਆ ਜੀ
ਜੇ ਬਖਸ਼ਦੇ ਤਾਂ ਸਿਖੀ ਦਾਨ ਬਖਸ਼ੋ ਹੋਰ ਕਮੀਂ ਨ ਕੋਈ ਜਤਾਇਆ ਜੀ
ਮਿਹਰਬਾਨ ਉਸਤੇ ਗੁਰੂ ਬਹੁਤ ਹੋਏ ਅੰਮ੍ਰਿਤ ਓਸਦੇ ਤੱਈਂ ਛਕਾਇਆ ਜੀ
ਮਹਾਂ ਸਿੰਘ ਦੇ ਵਾਂਗ ਕਰਤਾਰ ਸਿੰਘਾ ਬੈਰਾੜਾਂ ਦਾ ਬੀਜ ਰਖਾਇਆ ਜੀ

ਸੱਯਦ*ਇਬਰਾਹੀਮ ਨੇ ਅੰਮ੍ਰਿਤ ਛੱਕਣਾ

ਬਾਕੀ ਧਨ ਓਥੇ ਦਬਵਾ ਦਿਤਾ ਨੇੜੇ ਨੌਕਰਾਂ ਤਈਂ ਵਰਤਾਯਾ ਬਹੁਤਾ
ਉਸ ਥਾਂ ਦਾ ਨਾਂ ਗੁਪਤਸਰ ਧਰਿਆ ਉਥੇ ਖੇਲ ਅਜੀਬ ਦਿਖਾਯਾ ਬਹੁਤਾ
ਹੈਸੀ ਟਿੱਬੀ ਦੇ ਉਤੇ ਫਕੀਰ ਰਹਿੰਦਾ ਆਯਾ ਚੱਲ ਪਰੇਮ ਜਤਾਯਾ ਬਹੁਤਾ
ਆਟਾਘਿਉਮਿਠਾਤਿੰਨਮਣ ਲਿਆਯਾ ਸਿੱਖ ਹੋਣ ਲਈ ਵਾਸਤਾ ਪਾਯਾ ਬਹੁਤਾ
ਡੇਰਾ ਓਥੇ ਹੀ ਗੁਰਾਂ ਨੇ ਲਾਇ ਦਿੱਤਾ ਬੜਾ ਸੋਹਣਾ ਦੀਵਾਨ ਸਜਾਯਾ ਬਹੁਤਾ
ਮਾਨ ਸਿੰਘ ਹੋਰਾਂ ਅੰਮ੍ਰਿਤ ਤੱਯਾਰ ਕਰਕੇ ਉਹਨੂੰ ਸੰਗਤਾਂ ਸਣੇ ਛਕਾਯਾ ਬਹੁਤਾ
ਇਬਰਾਹੀਮ ਤੋਂ ਬਣ ਅਜਮੇਰ ਸਿੰਘ ਜੀ ਸਿੱਖੀ ਸਿਦਕ ਪ੍ਰੇਮ ਨਭਾਯਾ ਬਹੁਤਾ
ਮਹਿਮਾ ਸਿੰਘ ਭੀ ਨਾਮ ਕਰਤਾਰ ਸਿੰਘਾ ਸਿਖ ਸੰਗਤਾਂ ਵਿਚ ਧੁਮਾਯਾ ਬਹੁਤਾ

---

*ਇਕ ਮੁਸਲਮਾਨ ਇਬਰਾਹੀਮ ਨਾਮੇ ਫ਼ਕੀਰ ਨੇ ਸਤਿਗੁਰਾਂ ਪਾਸ ਅੰਮ੍ਰਿਤ ਛਕਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਸਵੀਕਾਰ ਕਰ ਲਿਆ, ਤੇ ਕਿਹਾ ਕਿ ਤੂੰ ਪਹਿਲਾ ਮੁਸਲਮਾਨ ਹੈਂ ਜੋ ਖੰਡੇ ਦਾ ਅੰਮ੍ਰਿਤ ਪਾਨ ਕਰਨ ਲਗਾ ਹੈਂ, ਅਤੇ ਜੋ ਕੋਈ ਮੁਸਲਮਾਨ ਭਾਵੇਂ ਉਹ ਉਚੀ ਹਸਤੀ ਦਾ ਹੋਵੇ ਤੇ ਭਾਵੇਂ ਨੀਵੀਂ ਦਾ ਹੋਵੇ ਨੇਕ ਨੀਤੀ ਅੰਮ੍ਰਿਤ ਛਕਨਾ ਚਾਹੇ ਤਦ ਉਸ ਨੂੰ ਅੰਮ੍ਰਿਤ ਛਕਾ ਕੇ ਆਪਣੇ ਪੰਥ ਵਿਚ ਮੇਲ ਲੈਣਾ ਸਾਡੇ ਲਈ ਰਵਾ ਹੈ। ਸੋ ਫਕੀਰ ਨੇ ਅੰਮ੍ਰਿਤ ਛਕ ਲਿਆ ਤੇ ਅਜਮੇਰ ਸਿੰਘ ਨਾਮ ਰਖਯਾ।

'ਮੈਕਾਲਫ' [ਹਿੱਸਾ ਪੰਜਵਾਂ ਸਫਾ ੨੧੮]

ਲੱਖੀ ਜੰਗਲ ਬੰਬੀਹੇ ਪਿੰਡ ਪਾਸ ਡੇਰਾ

ਦਾਨ ਸਿੰਘ ਕਹਿੰਦਾ ਮੇਰੇ ਪਿੰਡ ਚਲੋ ਗੁਰਾਂ ਉਧਰੇ ਡੇਰਾ ਚਲਾਇ ਦਿੱਤਾ
ਟਿੱਬੇ ਮਹਿਮਾ ਸਿੰਘ ਵਾਲੇ ਤੋਂ ਚਲਕੇ ਜੀ ਕੋਟ ਭਾਈ ਜਾ ਡੇਰਾ ਜਮਾਇ ਦਿੱਤਾ
ਰੰਗੀ ਘੁੱਮੀ ਦੋਖੱਤ੍ਰੀ ਓਸ ਥਾਂ ਸਨ ਓਹਨਾਂ ਦੋਹਾਂ ਨੂੰ *ਅੰਮ੍ਰਿਤ ਛਕਾਇ ਦਿੱਤਾ
ਓਥੋਂ ਫੇਰ ਅਗੇ ਸੁਨੇਅਰ ਗਾਮ ਆਏ ਓਥੋਂ ਰੋਹਿਲੇ ਨੂੰ ਰੁਖ ਪ੍ਰਤਾਇ ਦਿੱਤਾ
†ਬੰਬੀਹੇ ਤੋਂ ਉਰੇ ਕਰਤਾਰ ਸਿੰਘਾ ਵਿਚ ਜੰਗਲ ਦੇ ਮੰਗਲ ਗਾਇ ਦਿੱਤਾ

ਜੰਗਲ ਵਿਚ ਮੰਗਲ

ਥੋੜ੍ਹੀ ਦੂਰ ਬੰਬੀਹੇ ਤੋਂ ਵਿਚ ਜੰਗਲ ਸ੍ਰੀ ਗੋਬਿੰਦ ਸਿੰਘ ਦਾਤਾਰ ਉਤਰੇ
ਛੋਲਦਾਰੀਆਂ ਤੇ ਤੰਬੂ ਲਗ ਗਏ ਇਰਦ ਗਿਰਦ ਪੈਦਲ ਅਸਵਾਰ ਉਤਰੇ
ਪਙੂਨ ਬਾਨੀਆਂ ਢਾਣੀਆਂ ਸਿਖ ਬਣਕੇ ਮਾਨੋ ਦੇਵਤੇ ਧਰ ਅਵਤਾਰ ਉਤਰੇ
ਆਉਨ ਸੰਗਤਾਂ ਲਗੀਆਂ ਦੂਰ ਦੂਰੋਂ ਲੱਖੀ ਜੰਗਲ ਗੁਰੂ ਕਰਤਾਰ ਉਤਰੇ
ਮਾਝੇ ਦੇਸ ਦੀਆਂ ਆਈਆਂ ਸੰਗਤਾਂ ਭੀ ਬੇਸ਼ੁਮਾਰ ਉਥੇ ਨਰ ਨਾਰ ਉਤਰੇ
ਲਗ ਰੌਣਕਾਂ ਗਈਆਂ ਕਰਤਾਰ ਸਿੰਘਾ ਰੂਪ ਚਾਰੇ ਪਦਾਰਥ ਧਾਰ ਉਤਰੇ

ਸੰਗਤਾਂ

ਚਿਰ ਦੇ ਵਿਛੜੇ ਹੋਇ ਆਨੰਦ ਪੁਰ ਦੇ ਸਿਖ ਭੁਖੇ ਦੀਦਾਰ ਦੇ ਆਇ ਬਹੁਤੇ
ਪੋਠੋਹਾਰ, ਧੱਨੀ, ਘੇਬ, ਦੇਸ ਲੰਮਾ, ਪਿੱਛੇ ਸਾਹਿਬਾਂ ਦੇ ਹੈਸਨ ਧਾਇ ਬਹੁਤੇ
ਜਿਧਰ ਜਿਧਰ ਸੁਣਦੇ ਜਾਂਦੇ ਰਹੇ ਉਧਰ ਦੁੱਖ ਉਨ੍ਹਾਂ ਨੇ ਰਾਹੀਂ ਉਠਾਇ ਬਹੁਤੇ
ਆ ਮਿਲੇ ਉਹ ਏਥੇ ਕਰਤਾਰ ਸਿੰਘਾ ਸਤਿਗੁਰਾਂ ਪਰੇਮ ਅਜ਼ਮਾਇ ਬਹੁਤੇ

[ਸੰਗਤਾਂ ਦਾ ਪਰੇਮ ਵੇਖਕੇ ਸਾਹਿਬਾ ਨੇ ਇਹ ਸੱਦ ਉਚਾਰਨ ਕਰਨਾ]

ਸੁਣ ਕੇ ਸੱਦ ਮਾਹੀ ਦਾ ਮੇਹੀਂ ਪਾਣੀ ਘਾਹ ਮੁਤੋ ਨੇ ।
ਕਿਸੇ ਨਾਲ ਨ ਰਲੀਆ ਕਾਈ ਕੋਈ ਜੁ ਥਉਂਕ ਪਿਯੋ ਨੇ ।
ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਈਂ ਸੁਕਰ ਕਿਤੋ ਨੇ ।

ਬੁਧੂ ਤੇ ਸੁੱਖਾ ਦੀਵਾਨੇ

ਮਰ ਗਿਆ ਮਲੂਕਾ ਭੁਲੇਕੇ ਦੇ ਵਿਚ ਪਿਛੇ ਕੋਟ ਮਲੂਕੇ ਉਚਾਰ ਆਏ
ਗੁੱਸਾ ਮਨਿਆਂ ਬੜਾ ਦੀਵਾਨਿਆਂ ਨੇ ਲੈਣ ਬਦਲਾ ਹਠ ਉਹ ਧਾਰ ਆਏ

*ਗੁਰਬਖਸ਼ ਸਿੰਘ ਬਰੜ ਨੂੰ ਆਗਯਾ ਹੋਈ ਤੇ ਉਸ ਦੀ ਜਥੇਦਾਰੀ ਹੇਠ ਅੰਮ੍ਰਿਤ ਤਯਾਰ ਕਰ ਕੇ ਛਕਾਯਾ ਗਿਆ ।

†ਸੁਣਯਾ ਹੈ ਕਿ ਦਾਨ ਸਿੰਘ ਦਾ ਪਿੰਡ ਬੰਬੀਹਾ ਹੀ ਸੀ ।

ਬੁਧੂ ਸੁਧੂ ਮਹੰਤ ਸ਼ਨ ਮੁਖੀਏ ਦੋ ਕੱਠੇ ਕਰ ਕੇ ਲੈ ਹਥਿਆਰ ਆਏ
ਨੇੜੇ ਪਹੁੰਚ ਕੇ ਸੁਣ ਪ੍ਰਤਾਪ ਗੁਰ ਦਾ ਖਿਲਰ ਗਏ ਬਹੁਤੇ ਨ ਵਿਚਾਰ ਆਏ
ਕਲੇ ਰਹਿ ਮਹੰਤ ਇਹ ਗਏ ਦੋਵੇਂ ਸਤਿਗੁਰਾਂ ਦਾ ਕਰਨ ਦੀਦਾਰ ਆਏ
ਹੱਸ ਪਏ ਗੁਰ ਵੇਖ ਕਰਤਾਰ ਸਿੰਘਾ ਦੋਵੇਂ ਹੋ ਅਗੇ ਸ਼ਰਮਸਾਰ ਆਏ

ਤਥਾ

ਗੁਰਾਂ ਆਖਯਾ ਆਉ ਮਹੰਤ ਅੱਗੇ ਢੱਡ ਸਾਰੰਗੀ ਆਇ ਛੁਪਾ ਦੋਵੇਂ
ਹੱਥ ਜੋੜ ਕੇ ਚਰਨੀਂ ਡਿਗ ਪਏ ਹੁਕਮ ਹੋਯਾ ਜਾਉ ਸਾਜ਼ ਲਿਆ ਦੋਵੇਂ
ਕੋਈ ਸੱਦ ਸੁਨਾਉ ਖਾਂ ਮਾਲਵੇ ਦਾ ਲੈ ਆਇ ਕਿਧਰੋਂ ਝਟ ਜਾ ਦੋਵੇਂ
ਖੜੇ ਵਿਚ ਦੀਵਾਨ ਕਰਤਾਰ ਸਿੰਘਾ। ਉਚੀ ਗਾਉਣ ਲਗੇ ਸੁਰ ਮਿਲਾ ਦੋਵੇਂ

ਸੱਦ

ਕੱਚੇ ਕੋਠੇ ਵਿਚ ਵਸਦਾ ਜਾਨੀ। ਸਦਾ ਨ ਮਾਪੇ ਨਿਤ ਨਹੀਂ ਜਵਾਨੀ
ਚਲਨਾ ਅਗੇ ਕਿਉਂ ਹੋਇ ਗੁਮਾਨੀ।

(ਬੁਧੂ ਸੁਖੂ ਦਾ ਸੱਦ ਸੁਣ ਕੇ ਕਵੀ ਅੱਡੇ ਨੇ ਸੱਦ ਲਾਣੀ)

ਗੁਰੂ ਗੋਬਿੰਦ ਜਿਨ੍ਹਾਂ ਦੇ ਸਿਰ ਤੇ ਤਿਨਾਂ ਨੂੰ ਕਮੀ ਨ ਕਾਈ।
ਖਾਵਨ ਪੀਵਨ ਤੇ ਭੋਗਨ ਭੁੰਚਨ ਭਾਗ ਉਨ੍ਹਾਂ ਦੇ ਆਈ।
ਕਰਨ ਅਰਦਾਸ ਸਤਿਗੁਰ ਦੇ ਅਗੇ ਸਤਿਗੁਰ ਹੋਗ ਸੱਖਾਈ।
ਅੱਡਾ ਮੈਂ ਕੁਰਬਾਨ ਤਿਨ੍ਹਾਂ ਤੋ ਜਿਨ੍ਹਾਂ ਮਨ ਪ੍ਰੀਤ ਸਵਾਈ।

ਲਾਲ ਕਾਵਿ ਜੀ ਬੋਲੇ

ਮਹਿਬੂਬਾਂ ਦੇ ਦਰਸ਼ਨ ਕਾਰਨ ਸੁਰਮਾ ਆਪ ਪਿਸਾਇਆ।
ਦੇਇ ਦੇਇ ਧਮਕਾ ਨਿਕਾ ਕੀਤਾ ਪੱਥਰ ਜੋਰ ਸਹਾਇਆ।
ਜਿਉਂ ਜਿਉਂ ਘਸੇ ਤਿਉਂ ਤਿਉਂ ਚੜ੍ਹਦਾ ਰੂਪ ਸਵਾਇਆ।
'ਲਾਲ', ਖਯਾਲ ਮੋਯਾਂ ਫ਼ਿਰ ਜ਼ੀਵੇ ਜਾ ਚਸ਼ਮਾਂ ਦਾਖਲ ਪਾਇਆ।

*ਬਿਹਾਰੀ ਜੀ

ਯਾਰ ਯਾਰਾਂ ਕੋਲੋਂ ਵਿਦਾ ਜੂ ਮੰਗਦੇ ਆਖ ਦਿਖਾ ਕੀਹ ਕਰੀਐ।
ਸਿਰ ਕਾਟ ਰੀਸਾਲ ਬਨਾਟੀਏ ਪੇਸ਼ ਮਿਤ੍ਰਾ ਦੇ ਧਰੀਐ।
ਜੇ ਸਿਰ ਦਿਤੇ ਰਾਜ਼ੀ ਥੀਵਨ ਸਿਰ ਦੇਂਦੇ ਢਿੱਲ ਨ ਕਰੀਐ।
ਸਿਰ ਸਦਕੇ ਕੁਰਬਾਨ ਬਿਹਾਰੀ ਜੇ ਵਿਚ ਨਿਗਾਹਾਂ ਦੇ ਮਰੀਐ।

‡ਨੰਦ ਲਾਲ

ਏਕ ਦਿਹਾਂ ਮੈਂ ਸਤਿਗੁਰ ਕੋਲੋਂ ਪਰੇਮ ਸੁਰਾਹੀ ਪੀਤੀ।
ਭਾਇ ਅਸਾਡੇ ਲਿਖੀ ਫਕੀਰੀ ਜੋ ਮਸਤਕ ਧਰ ਲੀਤੀ।

---

*ਇਹ ਬਿਹਾਰੀ ਕਵੀ ਵਾਂਦਰ ਪਿੰਡ ਦਾ ਵਸਨੀਕ ਸੀ।
‡ਇਹ ਨੰਦ ਲਾਲ ਜੀ ਜਿੰਦਗੀਨਾਮੇ ਵਾਲੇ ਨਹੀਂ ਹਨ।

ਪਿਛਲਾ ਜਨਮ ਅਕਾਰਥ ਖੋਇਆ ਹਰਿ ਕੀ ਭਗਤਿ ਨ ਕੀਤੀ।
ਅਗੇ ਸਮਝ ਚਲੋ ਨੰਦ ਲਾਲਾ ਜੋ ਬੀਤੀ ਸੋ ਬੀਤੀ।

*ਇਕ ਮਸਤਾਨਾ

ਮੁਸ਼ਕਲ ਮਿਲਨ ਮਾਹੀ ਨੂੰ ਹੀਰੇ ਔਝੜ ਝੰਗ ਬਲਾਈਂ।
ਕਰ ਕਰ ਸੈਰ ਜਮਾਤੀਂ ਬੈਠੇ ਨਾਗ ਕੁੰਡਲ ਵਲ ਪਾਈਂ।
ਪੰਧ ਮੁਹਾਲ ਨ ਦੇਂਦੇ ਜਾਵਨ ਮੱਲ ਡਾਕੇ ਬਹਿਨ ਸਰਾਈਂ।
ਅਗੇ ਬੇਪ੍ਰਵਾਹ ਰੰਝੇਟਾ ਭਾਵੇਂ ਮਿਲਨ ਰਜਾਈਂ।

ਸਾਬੋ ਕਿਆਂ ਵਲ ਤਿਆਰੀ

ਏਥੇ ਨੌ ਦਿਨ ਰਿਹਾ ਮੁਕਾਮ ਲਿਖਯਾ ਬੜੀਆਂ ਰੌਣਕਾਂ ਚੋਜ ਅਪਾਰ ਹੋਏ
ਰਹੇ ਸੰਗਤਾਂ ਦੇ ਬਹੁਤੇ ਕਠ ਹੁੰਦੇ ਛਕ ਅੰਮ੍ਰਿਤ ਸੈਂਕੜੇ ਪਾਰ ਹੋਏ
ਓਹੋ ਜਾਹੁ ਜਲਾਲ ਜਮਾਲ ਉਹੋ ਵਿਚ ਜੰਗਲਾਂ ਦੇ ਮੰਗਲ ਭਾਰ ਹੋਏ
ਤਾਰ ਜੀਵ ਬੇਅੰਤ ਕਰਤਾਰ ਸਿੰਘਾ ਸਾਬੋ ਕਿਆਂ ਦੇ ਦੇਸ ਨੂੰ ਤਯਾਰ ਹੋਏ

ਬੰਬੀਹੇ ਤੋਂ ਕੂਚ ਤੇ ਅਗਲੇ ਦੇਸ ਦੀ ਰਮਤ

ਕਰ ਕੂਚ ਬੰਬੀਹੇ ਤੋਂ, ਅਗ੍ਹਾਂ ਚਲੇ ਪਿੰਡ ਬਾਜਕ ਜਾ ਡੇਰਾ ਲਾਇਆ ਜੀ
ਉਥੋਂ ਗਏ ਅੱਗੇ ਜਸੇ ਤਾਲ ਉਤੇ ਇਥੇ ਕੌਤਕ ਹੋਰ ਦਿਖਾਇਆ ਜੀ
ਪਾਣੀ ਪੀਣ ਘੋੜਾ ਵੜਿਆ ਢਾਬ ਅੰਦਰ ਸਿੱਧਾ ਵਿਚੋਂਦੀ ਪਾਰ ਲੰਘਾਇਆਜੀ
ਉਹ ਸੁਰਮਈ ਪੁਸ਼ਾਕ ਹੋ ਗਈ ਚਿਟੀ ਸਿਖਾਂ ਪੁਛਿਆ ਗੁਰਾਂ ਸੁਨਾਇਆ ਜੀ
ਬੱਗਸਰ ਹੋਇਆ ਇਹ ਦਾ ਨਾਮ ਹੁਣ ਤੋਂ ਕੌਤਕ ਬੜਾ ਅਜੀਬ ਵਰਤਾਇਆ ਜੀ
ਜੱਸੀ ਆਇ ਤੇ ਗੁੜ ਖਾ ਚਲੇ, ਤਿੱਨ ਵਾਰ ਇਹ ਬਚਨ ਅਲਾਇਆ ਜੀ
ਸਿੰਘਾਂ ਸੁਣਿਆਂ ਤੇ ਕੁਝ ਸਮਝਿਆ ਨ ਗੁਰਾਂ ਕੀਹ ਇਸ਼ਾਰਾ ਕਰਾਇਆ ਜੀ
ਇਨੇ ਚਿਰ ਨੂੰ ਤੀਹ ਮਣ ਗੁੜ ਚਿਟਾ ਆ ਇਕ ਲੁਬਾਣੇ ਚੜ੍ਹਾਇਆ ਜੀ
ਡੇਰਾ ਓਥੇ ਹੀ ਸਾਹਿਬਾਂ ਕਰ ਦਿਤਾ ਓਦਨ ਗੁੜ੍ਹ ਹੀ ਨਿਰਾ ਵਰਤਾਇਆ ਜੀ
ਓਥੋਂ ਫੇਰ ਅਗੇ ਪਕੇ ਪਿੰਡ ਗਏ ਸਤਿਗੁਰਾਂ ਨੂੰ ਸਿੱਖਾਂ ਠਹਿਰਾਇਆ ਜੀ
ਕਿਲੇ ਅਗਾੜੀ ਪਿਛਾੜੀ ਦੇ ਹਰੇ ਹੋ ਗਏ ਜਿਥੇ ਘੋੜਾ ਸਤਿਗੁਰਾਂ ਬਨਾਇਆ ਜੀ
ਇਸੇ ਤਰ੍ਹਾਂ ਅਸਥਾਨ ਬਹੁ ਗੁਰੂ ਜੀ ਦੇ ਵਿਚ ਮਾਲਵੇ ਆਖ ਜਤਾਇਆ ਜੀ
ਸਾਬੋ ਕਿਆਂ ਦੀ ਸੁਣੀ ਤਲਵੰਡੀ ਨੇੜੇ ਡੇਰਾ ਓਧਰੇ ਗੁਰਾਂ ਚਲਾਇਆ ਜੀ
ਇਸੇ ਤਰ੍ਹਾਂ ਕਰ ਰਮਤ ਕਰਤਾਰ ਸਿੰਘਾ ਸਾਰਾ ਮਾਲਵਾ ਦੇਸ ਤਰਾਇਆ ਜੀ

---

*(ਕ: ਚ) 0ਕਲ ਦੇ ਮਿਲਨ ਤੇ ਭਾਵੇਂ ਓਸ ਵੇਲੇ ਸਾਹਿਬਾਂ ਨੇ ਸੁਰਮਈ ਪੁਸ਼ਾਕ ਅਗਨ ਭੇਟ ਕਰ ਦਿਤਾ ਸੀ ਪਰੰਤੂ ਫੇਰ ਮੌਜ ਨਾਲ ਪਹਿਨ ਲਿਆ ਹੋਵੇਗਾ। ਕਿਉਂ ਕਿ ਸਤਿਗੁਰ ਜੀ ਸੁਰਮਈ ਬਾਣੇ ਨੂੰ ਬੜਾ ਪਸੰਦ ਕਰਦੇ ਸਨ।

ਚੌਧਰੀ ਡਲਾ

ਸਾਬੋ ਕੀ ਤਲਵੰਡੀ ਹੈ ਨਾਮ ਜਿਸਦਾ ਓਸ ਥਾਂ ਦਾ ਖਾਸ ਸਰਦਾਰ ਡੱਲਾ
ਆਲਾ ਦੁਆਲਾ ਸਾਰਾ ਓਦ੍ਹੀ ਤੱਬਯਾ ਸੀ ਛੋਟਾ ਜਿਹਾ ਸੀ ਰਾਜਾ ਵਿਚਾਰ ਡੱਲਾ
ਸੁਣਿਆਂ ਉਸ ਨੇ ਸਤਿਗੁਰੂ ਆਇ ਏਧਰ ਹੋਯਾ ਦਰਸ਼ਨਾ ਲਈ ਤੱਯਾਰ ਡੱਲਾ
ਇਧਰ ਗੁਰੂ ਜੀ ਵੜੇ ਜਾ ਜੂਹ ਉਹਦੀ ਆਯਾ ਚਾਰ ਸੌ ਲੈ ਅਸਵਾਰ ਡੱਲਾ
ਇਕ ਘੋੜਾ ਤੇ ਸੌ ਰੁਪੱਯਾ ਧਰਕੇ ਉਤਰ, ਕਰਦਾ ਆ ਨਮਸ਼ਕਾਰ ਡੱਲਾ
ਫੜ ਰਕਾਬ ਪੈਦਲ ਨਾਲ ਟੁਰ ਪਿਆ ਕਰੇ ਗੱਲਾਂ ਬਾਤਾਂ ਨਿਹਚਾ ਧਾਰ ਡੱਲਾ
ਹੌਲੀ ਹੌਲੀ ਤਲਵੰਡੀ ਨੂੰ ਲੈ ਆਯਾ ਕਲਗੀਧਰ ਨੂੰ ਨਾਲ ਪਿਆਰ ਡੱਲਾ
ਕਰਦਾ ਪਾਕ ਦੀਦਾਰ ਕਰਤਾਰ ਸਿੰਘਾ ਉਹ ਰੱਜਦਾ ਨ ਬਾ ਵਿਕਾਰ ਡੱਲਾ

ਫਗਣ 1762 ਨੂੰ ਸਾਹਿਬਾਂ ਨੇ ਸਾਬੋ ਕੀ ਤਲਵੰਡੀ ਪਹੁੰਚਨਾ

ਥੋੜ੍ਹੀ ਦੂਰ ਉਤੇ ਅਜੇ ਗੜ੍ਹੀ ਹੈਸੀ ਸਤਿਗੁਰਾਂ ਨੇ ਘੋੜਾ ਠਹਿਰਾਇ ਦਿਤਾ
ਕਿਹਾ ਡਲਿਆ ਇਥੇ ਹੀ ਉਤਰਾਂਗੇ ਹੁਕਮ ਦੇਇਕੇ ਸਾਥ ਉਤਰਾਇ ਦਿਤਾ
ਤੰਬੂ ਸ਼ਾਮਯਾਨੇ ਉਥੇ ਲਗ ਗਏ ਵਿਚ ਜੰਗਲਾਂ ਦੇ ਮੰਗਲ ਲਾਇ ਦਿਤਾ
ਵੇਖ ਵੇਖ ਵਹੀਰ ਨੇ ਮਲ ਥਾਵਾਂ ਸਭ ਸਾਜ਼ ਸਮਾਨ ਰਖਾਇ ਦਿਤਾ
ਡੱਲਾ ਗਿਆ ਗੜ੍ਹੀ ਵਿਚ ਆਗਯਾ ਪਾ ਰਸਦ ਬਸਦ ਸਾਮਾਨ ਪੁਚਾਇ ਦਿਤਾ
ਵਿਚ ਸਾਂਭ ਸੰਭਾਲ ਕਰਤਾਰ ਸਿੰਘਾ ਉਹ ਸਾਰਾ ਹੀ ਦਿਨ ਬਿਤਾਇ ਦਿਤਾ

ਦਮਦਮਾ ਸਾਹਿਬ

ਨਾਵੇਂ ਪਾਤਸ਼ਾਹ ਜੀ ਇਥੇ ਉਤਰੇ ਸਨ ਜਿਥੇ ਹੁਣ ਆ ਕੇ ਡੇਰਾ ਲਾਯਾ ਗਿਆ
ਵਰਮੀ ਨੇੜੇ ਇਹਦੇ ਹੈਸੀ ਬੜੀ ਭਾਰੀ ਉਹਨੂੰ ਸਾਫ ਕਰ ਥੜ੍ਹਾ ਬਨਾਯਾ ਗਿਆ
ਓਹਦੇ ਉਤੇ ਸੁਟਾ ਕੇ ਹੋਰ ਮਿਟੀ ਬਹੁਤ ਧਰਤ ਤੋਂ ਉੱਚਾ ਕਰਾਯਾ ਗਿਆ
ਉਪਰ ਲਗ ਗਏ ਸੋਹਣੇ ਸ਼ਾਮਯਾਨੇ ਉਹ ਦਾ ਦਮਦਮਾ ਨਾਮ ਸੁਨਾਯਾ ਗਿਆ
ਉਥੇ ਜੰਗ ਦਾ ਖਲ੍ਹਿਆ ਕਮਰ ਕੱਸਾ ਆਰਾਮ ਦਾ ਰੂਪ ਵਟਾਯਾ ਗਿਆ
ਲਗੇ ਕਰੇ ਦੀਵਾਨ ਕਰਤਾਰ ਸਿੰਘਾ ਸੋਹਣਾ ਉਸ ਥਾਂ ਫਰਸ਼ ਵਿਛਵਾਯਾ ਗਿਆ

ਤਲਬ ਦੇ ਨੌਕਰਾਂ ਨੂੰ ਛੁਟੀ

ਨੌਕਰ ਤਲਬ ਦੇ ਰਹੇ ਬੈਰਾੜ ਜਿਹੜੇ ਕੁਝ ਚਲੇ ਗਏ ਸਨ ਕੁਝ ਰਹੇ ਬਾਕੀ
ਡਲੇ ਆਖਯਾ ਇਹਨਾਂ ਦੀ ਲੋੜ ਕੋਈ ਨ ਦੇਇ ਦੇਇ ਤਲਬਾਂ ਟੋਰ ਦਏ ਬਾਕੀ
ਰਹਿ ਗਏ ਪਰੇਮ ਦੇ ਰਸੀਸੇ ਜੋ ਪਾਂ ਖੁਸ਼ੀਆਂ ਘਰਾਂ ਨੂੰ ਗਏ ਬਾਕੀ
ਗੁਰ ਦਮਦਮੇ ਟਿਕੇ ਕਰਤਾਰ ਸਿੰਘਾ ਅਗੇ ਸੁਣੋ ਪ੍ਰਸੰਗ ਜ਼ੋ ਪਹੇ ਬਾਕੀ

ਵਾਕ ਕਵੀ

ਜੰਗਲ ਦੇਸ ਸੀ ਪਿਆ ਵੈਰਾਨ ਬਹੁਤਾ ਸ਼ਾਹੀ ਫੌਜ ਨ ਸੀ ਇਥੇ ਆ ਸਕਦੀ
ਟਿਬੇ ਰੇਤ ਦੇ ਪਾਣੀ ਦੀ ਥੁੜ ਬਹੁਤੀ ਕੋਈ ਲੜਾਈ ਨ ਲੱਗ ਲੱਗਾ ਸਕਦੀ
ਗੁਰੂ ਬੈਠ ਗਏ ਬੇਫਿਕਰ ਹੋ ਕੇ ਤਾਕਤ ਕੋਈ ਭੀ ਮੱਥਾ ਨ ਲਾ ਸਕਦੀ
ਅਗੇ ਕਿਹੜੀ ਤਾਕਤ ਕਰਤਾਰ ਸਿੰਘਾ ਹਿਰਦਾ ਗੁਰਾਂ ਦਾ ਜਿਹੜੀ ਡੁਲਾ ਸਕਦੀ

ਰੌਣਕਾਂ

ਦੂਰ ਦੂਰ ਖਬਰਾਂ ਸਾਰੇ ਹੋਇ ਗਈਆਂ ਆਉਨ ਸੰਗਤਾਂ ਤੇ ਬਣਿਆਂ ਸ਼ਾਨ ਓਵੇਂ
ਕਿਸੇ ਚੀਜ਼ ਦੀ ਰਹੀ ਪਰਵਾਹ ਕੋਈ ਨ ਓਹੋ ਰੌਣਕਾਂ ਬਣੇ ਸਾਮਾਨ ਉਵੇਂ
ਉਹੋ ਸ਼ਬਦ ਕੀਰਤਨ ਉਹੋ ਧਰਮ ਚਰਚਾ ਲੱਗਨ ਦੋਵੇਂ ਹੀ ਵਕਤ ਦੀਵਾਨ ਉਵੇਂ
ਗੁਰ ਸਦਾ ਹੀ ਇਕਸੇ ਰਸ ਅੰਦਰ ਜਿਉਂ ਸੁਖ ਤਿਉਂ ਦੁਖ ਲੰਘਾਨ ਉਵੇਂ
ਜਿਵੇਂ ਚੜ੍ਹਦੀਆਂ ਕਲਾਂ ਆਨੰਦ ਪੁਰ ਸਨ ਹੁਨ ਭੀ ਜਾਹੁ ਜਲਾਲ ਦਿਖਾਨ ਉਵੇਂ
ਹਿਰਦਾ ਸਦਾ ਅਡੋਲ ਕਰਤਾਰ ਸਿੰਘਾ ਮੌਜ ਆਪਨੀ ਵਿਚ ਮਸਤਾਨ ਉਵੇਂ

ਸਰਦਾਰ ਡਲੇ ਨੇ ਗੁਜ਼ਰੇ ਹਾਲਾਂ ਤੇ ਅਫਸੋਸ ਕਰਨਾ

ਡਲਾ ਜਦੋਂ ਦੀਵਾਨ ਦੇ ਵਿਚ ਬੈਠੇ ਬੜੇ ਕਰ ਅਫਸੋਸ ਸੁਣਾਇ ਮੁੜ ਮੁੜ
ਜਿਹੜੇ ਆਨੰਦ ਪੁਰ ਨੁਕਸਾਨ ਹੋਇ ਦੁਖ ਜੰਗਾਂ ਦੇ ਫੋਲ ਫੁਲਾਇ ਮੁੜ ਮੁੜ
ਸਾਹਿਬਜ਼ਾਦੇ ਤੇ ਸਿੰਘ ਸ਼ਹੀਦ ਹੋ ਗਏ ਜੋਸ਼ ਵਿਚ ਆ ਹੰਝੂ ਵਗਾਇ ਮੁੜ ਮੁੜ
ਸਤਿਗੁਰੂ ਜੀ ਮੈਨੂੰ ਨ ਖਬਰ ਕੀਤੀ ਮੈਂ ਆਉਂਦਾ, ਇਹੋ ਜਤਾਇ ਮੁੜ ਮੁੜ
ਜਿਹੜੀ ਹੁੰਦੀ ਫਿਰ ਰਲਕੇ ਵੇਖ ਲੈਂਦੇ ਉਹ ਬਹਾਦਰੀ ਪਿਆ ਦੁਹਰਾਇ ਮੁੜ ਮੁੜ
ਸਤਿਗੁਰੂ ਜੀ ਹਸ ਕੇ ਟਾਲ ਛਡਨ ਜਦ ਬਹੇ, ਪਰਸੰਗ ਚਲਾਇ ਮੁੜ ਮੁੜ
ਅਸੀਂ ਹੁੰਦੇ ਤੇ ਇਹ ਨ ਹਾਲ ਹੁੰਦਾ ਦਲਦੇ ਵੈਰੀ ਦੇ ਦਲ ਲਖਾਇ ਮੁੜ ਮੁੜ
ਬਿਨ੍ਹਾਂ ਛਲ ਫਰੇਬ ਕਰਤਾਰ ਸਿੰਘਾ ਗੱਲਾਂ ਸਹਿਜ ਸੁਭਾਵ ਚਲਾਇ ਮੁੜ ਮੁੜ

ਸ੍ਰੀ ਕਲਗੀਧਰ ਜੀ

ਡੱਲਾ ਮਾਨ ਕਰਦਾ ਅਪਨੇ ਯੋਧਿਆਂਦਾ ਇਨ੍ਹਾਂ ਅਗੇ ਕੋਈ ਫੌਜ ਠਹਿਰਾਈ ਨਾਹੀਂ
ਗੁਰੂ ਹੱਸ ਕੇ ਆਖਦੇ ਠੀਕ ਹੈ ਇਹ ਭਾਰੇ ਕੱਦਾਂ ਦੀ ਕੋਈ ਵਡਿਆਈ ਨਾਹੀਂ
ਲੜੇ ਸਿੰਘ ਆਨੰਦਪੁਰ ਵਿਚ ਜਿਹੜੇ ਰੱਖਨ ਉਨ੍ਹਾਂ ਵਰਗੀ ਸੂਰਮਤਾਈ ਨਾਹੀਂ
ਜਿਹੜੀ ਤਾਕਤ ਓਹਨਾਂ ਦੇ ਵਿਚ ਹੈਸੀ ਤੇਰੇ ਭਾਈ ਚਾਰੇ ਅਜੇ ਪਾਈ ਨਾਹੀਂ
ਜਿਸ ਅੰਮ੍ਰਿਤ ਉਹਨਾਂ ਨੂੰ ਬਲੀ ਕੀਤਾ ਏਧਰ ਅੰਮ੍ਰਿਤਾ ਉਹ ਵਰਤਾਈ ਨਾਹੀਂ
ਬਣੇ ਖਾਲਸਾ ਨਹੀਂ ਕਰਤਾਰ ਸਿੰਘਾ ਕੁਰਬਾਨੀ ਦੀ ਰਮਜ਼ ਸਿਖਾਈ ਨਾਹੀਂ

ਡੱਲੇ ਦੀ ਫੌਜ ਅਤੇ ਭਾਈਚਾਰੇ ਦੀ ਪਰਖ

ਇਹ ਗੱਲਾਂ ਅਜੇ ਕਰ ਰਹੇ ਹੀ ਸਨ ਕਾਰੀਗਰ ਲਾਹੌਰ ਦਾ ਆਵੰਦਾ ਏ
ਨਵੀਂ ਤਰਜ਼ ਦੀ ਸੋਹਣੀ ਬੰਦੂਕ ਹਲਕੀ ਅਗੇ ਗੁਰਾਂ ਦੇ ਭੇਟ ਰਖਾਵੰਦਾ ਏ
ਉਹਨੂੰ ਫੜ ਸੱਚਾ ਪਾਤਸ਼ਾਹ ਚੋਜੀ ਹਸ ਡਲੇ ਦੇ ਤਈਂ ਸੁਨਾਵੰਦਾ ਏ
ਦੋ ਆਦਮੀ ਅਗੇ ਖਲ੍ਹਾਰ ਅਪਣੇ ਇਹਦੀ ਪਰਖ ਕਰਨੀ, ਦਿਲ ਚਾਹਵੰਦਾ ਏ
ਕਿਥੋਂ ਤਕ ਹੈ ਸਾਫ਼ ਨਿਸ਼ਾਨ ਇਹਦਾ ਸੁਣਦੇ ਸਾਰ ਡਲਾ ਘਬਰਾਵੰਦਾ ਏ
ਏਨੇ ਚਿਰ ਨੂੰ ਉਸ ਦਾ ਭਾਈਚਾਰਾ ਵਿਚੋਂ ਅੱਧਾ ਕੂ ਪੈਰ ਖਿਸਕਾਵੰਦਾ ਏ
ਤੋੜਾ ਧੁਖਦਾ ਹਥ ਦੇ ਵਿਚ ਫੜਿਆ ਉਸੇ ਗੱਲ ਨੂੰ ਪ੍ਰਭੂ ਦੁਹਰਾਵੰਦਾ ਏ
ਰਹਿੰਦੇ ਬਾਕੀ ਭੀ ਪੈਰ ਖਿਸਕਾਇ ਗਏ ਡਰ ਮੌਤ ਦਾ ਦਿਲਾਂ ਤੇ ਛਾਵੰਦਾ ਏ
ਤੀਜੀ ਵਾਰ ਫਿਰ ਓਵੇਂ ਹੀ ਬਚਨ ਹੋਇਆ ਡਲਾ ਪਿਆ ਫਿੱਕਾ ਸ਼ਰਮਾਵੰਦਾ ਏ
ਕੋਈ ਉਠ ਬਹਾਦਰ ਖੜਾ ਹੋਵੇ ਕੋਈ ਉਠਿਆ ਨ ਤਿਲਮਲਾਵੰਦਾ ਏ
ਭਰੇ ਵਿਚ ਦੀਵਾਨ ਦੇ ਹੋਇਆ ਕੱਚਾ ਸਿਰ ਗੋਡਿਆਂ ਵਿਚ ਛੁਪਾਵੰਦਾ ਏ
ਚੋਜੀ ਸਤਿਗੁਰੂ ਫੇਰ ਕਰਤਾਰ ਸਿੰਘਾ ਇਕ ਸਿੰਘ ਦੇ ਤਾਈਂ ਫ਼ਰਮਾਵੰਦਾ ਏ

ਗੁਰ ਸਿੱਖਾਂ ਦਾ ਹੌਂਸਲਾ ਤੇ ਪਰਖ

ਗੁਰਾਂ ਆਖਿਆ ਸਿਖ ਓਹ ਦੋ ਬੈਠੇ ਡੇਰਾ ਬਾਹਹ ਦਸਤਾਰਾਂ ਸਜਾ ਰਹਿ ਨੇ
ਕਰਨੀ ਪਰਖ ਹੈ ਨਵੀਂ ਬੰਦੂਕ ਆਈ ਇਕ ਸਿੰਘ ਨੂੰ ਗੁਰੂ ਬੁਲਾ ਰਹਿ ਨੇ
ਲਗੇ ਦੇਰ ਨ ਜਲਦ ਬੁਲਾਵੰਦੇ ਨੇ ਇੰਤਜ਼ਾਰ ਵਿਚ ਤੋੜਾ ਧੁਖਾ ਰਹਿ ਨੇ
ਚੱਲੇ ਕੋਈ ਸ਼ਤਾਬ ਕਰਤਾਰ ਸਿੰਘਾ ਚੋਜੀ ਸਤਿਗੁਰੂ ਚੋਜ ਵਰਤਾ ਰਹਿ ਨੇ

ਤਥਾ

ਉਹ ਸੁਣਦਿਆਂ ਹੀ ਦੋਵੇਂ ਉਠ ਦੌੜੇ ਇਕ ਦੂੰ ਇਕ ਹੋ ਕੇ ਛਾਤੀ ਡਾਹਿ ਅਗੇ
ਉਹ ਕਹੇ ਮੈਨੂੰ ਕਿਹਾ, ਉਹ ਕਹੇ ਮੈਨੂੰ ਕਿਹਾ ਦੋਵੇਂ ਖੜੇ ਨਸ਼ਾਨੇ ਦੇ ਆਇ ਅਗੇ
ਗੁਰਾਂ ਸੇਧ ਲੈ ਤੋੜਾ ਲਗਾਇ ਦਿਤਾ ਉਚੀ ਲੰਘ ਗੋਲੀ ਪਈ ਜਾਇ ਅਗੇ
ਫਰਕੀ ਅੱਖ ਨ ਉਹਨਾਂ ਕਰਤਾਰ ਸਿੰਘਾ ਖੜੇ ਰਹੇ ਉਹ ਸਹਿਜ ਸੁਭਾਇ ਅਗੇ

ਸ੍ਰੀ ਦੁਸ਼ਟ ਦਮਨ ਜੀ

ਵਿਹਲ ਦੇਇ ਨ ਡਲੇ ਨੂੰ ਜ਼ਿਮੀਂ ਕਿਧਰੇ ਬੋਲੇ ਸਤਿਗੁਰੂ ਸੁਣ ਸੁਜਾਨ ਡਲੇ
ਵੱਡੇ ਕੱਦ ਤੇ ਮੋਟੇ ਸਰੀਰ ਵਾਲੇ ਸਾਰੇ ਨਹੀਂ ਹੁੰਦੇ ਬਲਵਾਨ ਡਲੇ
ਮੁਰਦੇ ਰੂਹ ਕਲਬੂਤਾਂ ਦੇ ਵਿਚ ਭਰੇ ਜੀਊਂਦੇ ਮੁਰਦਿਆਂ ਤੁਲ ਪਛਾਨ ਡਲੇ
ਵਿਚ ਜਿਨਾਂ ਦੇ ਅਸਲੀ ਜ਼ਿੰਦਗੀ ਨਹੀਂ ਜੀਊਂਦੇ ਸਮਝਨਾ ਉਹਨਾਂ ਨੂੰ ਹਾਨ ਡਲੇ
ਮਨ ਜਿਨ੍ਹਾਂ ਦੇ ਵਿਚ ਨਹੀਂ, ਬਲ ਵਾਲਾ ਉਹ ਸਦਾ ਕਮਜ਼ੋਰ ਇਨਸਾਨ ਡਲੇ

ਅਸਲੀ ਜ਼ਿੰਦਗੀ ਪਾਉਂਦੇ ਮਰ ਓਹੋ ਪਹਿਲਾਂ ਮਰਨ ਤੋਂ ਜੋ ਮਰ ਜਾਨ ਡੱਲੇ
ਤੇਰਾ ਭਾਈ ਚਾਰਾ ਕੱਦਾਵਰ ਭਾਰਾ ਡਰਦੇ ਮੌਤ ਤੋਂ ਸਿਰ ਛੁਪਾਨ ਡੱਲੇ
ਅੰਦਰ ਜਿਨ੍ਹਾਂ ਦੇ ਕਣੀ ਹੈ ਜ਼ਿੰਦਗੀ ਦੀ ਫ਼ਤੇ ਮੌਤ ਉਤੇ ਉਹੋ ਪਾਨ ਡੱਲੇ
ਇਕ ਇਕ ਉਹ ਸੈਂਇਆਂ ਤੇ ਹੋਣ ਭਾਰੂ ਵੈਰੀ ਡਰਦੇ ਸਿਰ ਝੁਕਾਨ ਡੱਲੇ
ਹਾਥੀ ਵੇਖਣੇ ਦੇ ਵਿਚ ਬਹੁਤ ਭਾਰੇ ਨ ਉਹ ਸ਼ੇਰਾਂ ਦੇ ਦਿਲ ਰਖਾਨ ਡੱਲੇ
ਤੇਰੀ ਫ਼ੌਜ ਕੋਰੀ ਗੁਰਬਾਣੀ ਵਲੋਂ ਕੀਤਾ ਅੰਮ੍ਰਿਤ ਭੀ ਨਹੀਂ ਪਾਨ ਡੱਲੇ
ਇਨ੍ਹਾਂ ਵਿਚ ਨ ਜ਼ਿੰਦਗੀ ਭਰੀ ਹੋਈ ਇਹ ਨ ਹੋ ਸੱਕਣ ਕੁਰਬਾਨ ਡੱਲੇ
ਕੀਹ ਬਨਾਨਾ ਸੀ ਇਹਨਾਂ ਆਨੰਦ ਪੁਰ ਜਾ ਭੱਜ ਆਉਂਦੇ ਛਡ ਮੈਦਾਨ ਡੱਲੇ
ਸਾਡੇ ਕੰਮ ਆਇ ਉਥੇ ਇਹੋ ਜਹੇ ਮਰਨੋਂ ਪਹਿਲਾਂ, ਜੋ ਮੋਇ, ਸਿਆਨ ਡੱਲੇ
ਆਪ ਛਕ ਤੇ ਇਹਨਾਂ ਛਕਵਾ ਅੰਮ੍ਰਿਤ ਅਸਲੀ ਸੂਰਮੇ ਫੇਰ ਕਹਾਨ ਡੱਲੇ
ਉਚੀ ਜ਼ਿੰਦਗੀ ਦੇ ਬਿਨਾਂ ਪੁਰਸ਼ ਮੁਰਦਾ, ਇਨਸਾਨ ਨ ਸਮਝ ਹੈਵਾਨ ਡੱਲੇ
ਬਾਕੀ ਹੋਰ ਚਿੰਤਾ ਕਿਸ ਚੀਜ਼ ਦੀ ਏ ਬਣਿਆ ਜੱਗ ਤੇ ਹੈ ਆਵਨ ਜਾਨ ਡੱਲੇ
ਚਿੰਤਾ ਕਰੇ ਨ ਕੋਈ ਕਰਤਾਰ ਸਿੰਘਾ ਨਾਸਵੰਤ ਹੈ ਸਾਰਾ ਜਹਾਨ ਡੱਲੇ

### ਡੇਰੇ ਦੀਆ ਰੌਣਕਾਂ

ਡਲੇ ਪਾਸ ਸਤਿਗੁਰੂ ਜੀ ਉਤਰੇ ਸੁਣ ਆਉਣ ਸੰਗਤਾਂ ਧਨ ਚੜ੍ਹਾਨ ਬਹੁਤੇ
ਥੁੜ ਰਹੀ ਨ ਮੂਲ ਪਦਾਰਥਾ ਦੀ ਸਿਖ ਪ੍ਰੇਮ ਪਿਆਰ ਜਤਾਨ ਬਹੁਤੇ
ਸ਼ਤਿਗੁਰੂ ਜੀ ਸੈਰ ਸ਼ਿਕਾਰ ਚੜ੍ਹਦੇ ਸਿਖ ਸੇਵਕ ਭੀ ਨਾਲ ਜਾਨ ਬਹੁਤੇ
ਦੋਵੇਂ ਵੇਲੇ ਦਮਦਮੇ ਦੀਵਾਨ ਸਜਨ ਆਇ ਆਇ ਕਰਦੇ ਅੰਮ੍ਰਿਤਪਾਨ ਬਹੁਤੇ
ਸੁਣ ਸੁਣ ਕੇ ਹਾਲ ਅਨੰਦ ਪੁਰ ਦੇ ਮਾਈ ਭਾਈ ਰਲ ਦੁਖ ਮਨਾਨ ਬਹੁਤੇ
ਲੰਗਰ ਕਿਲੇ ਅੰਦਰ ਹੋਵੇ ਰਾਤ ਦਿਨ ਦਾ ਰਲ ਸਿਖ ਸੇਵਕ ਮਿਲ ਖਾਨ ਬਹੁਤੇ
ਡਲਾ ਸਣੇ ਪਰਿਵਾਰ ਦੇ ਕਰੇ ਸੇਵਾ ਗੁਰ ਓਸ ਉਤੇ ਮਿਹਰਬਾਨ ਬਹੁਤੇ
ਗੁਰੂ ਬੇਪ੍ਰਵਾਹ ਕਰਤਾਰ ਸਿੰਘਾ ਚਿੰਤਾ ਮੂਲ ਨਹੀਂ; ਹੋਇ ਨੁਕਸਾਨ ਬਹੁਤੇ

### ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਦਿੱਲੀ ਤੋਂ ਆਉਣਾ

ਸਤਿਗੁਰੂ ਜੀ ਦਮਦਮੇ ਠਹਿਰ ਗਏ ਬਣ ਗਏ ਮੁੜ ਓਹੋ ਹੀ ਸ਼ਾਨ ਓਥੇ
ਦੂਰ ਦੂਰ ਸਾਰੇ ਮਸ਼ਹੂਰ ਹੋਇਆ ਜੁੜਨ ਸੰਗਤਾਂ ਨਿੱਤ ਮਹਾਨ ਓਥੇ
ਦੋਵੇਂ ਮਾਤ ਦਿਲੀ ਵਿਚ ਰਹਿੰਦੀਆਂ ਸਨ ਕਈ ਮਾਹ ਕੀਤੀ ਗੁਜ਼ਰਾਨ ਓਥੇ
ਦਯਾ ਸਿੰਘ ਹੋਰੀ ਦੱਖਣ ਵਲ ਜਾਂਦੇ ਮਿਲੇ ਦੋਹਾਂ ਦੇ ਤਈਂ ਸੁਜਾਨ ਓਥੇ
ਦੀਨੇ ਕਾਂਗੜ ਦਾ ਪਤਾ ਦਸ ਗਏ ਸਨ ਟਿਕੇ ਹੋਇ ਨੇ ਗੁਰੂ ਭਗਵਾਨ ਓਥੇ

ਮਨੀ ਸਿੰਘਾਂ ਸਣੇ ਮਾਤਾ ਟੁਰ ਪਈਆਂ ਸਾਰਾ ਛਡਕੇ ਸਾਜ਼ ਸਾਮਾਨ ਓਥੇ
ਰਸਤੇ ਵਿਚੋਂ ਤਲਵੰਡੀ ਦਾ ਪਤਾ ਲੱਗਾ ਪੰਧ ਮਾਰਕੇ ਪਹੁੰਚੀਆਂ ਆਨ ਓਥੇ
ਬੈਠੇ ਦਮਦਮੇ ਗੁਰੂ ਕਰਤਾਰ ਸਿੰਘਾ ਸਜ ਰਿਹਾ ਸੀ ਭਾਰੀ ਦੀਵਾਨ ਉਥੇ

ਵਾਕ ਕਵੀ

ਦਿਲਾਂ ਦੋਹਾਂ ਦੇ ਵਿਚ ਇਹ ਤਾਂਘ ਹੈਸੀ ਦਰਸ ਪਤੀ ਪ੍ਰਮੇਸ਼ਰ ਦਾ ਪਾਵਾਂ ਗੀਆਂ
ਚਿਰਦੇ ਵਿਛੜੇ ਜਿਗਰ ਦੇ ਟੱਟਿਆਂ ਨੂੰ ਘੁਟ ਕਾਲਜੇ ਦੇ ਨਾਲ ਲਾਵਾਂ ਗੀਆਂ
ਵਡੀ ਮਾਤਾ ਜੀ ਦੇ ਚਰਨ ਕੰਵਲਾਂ ਤੇ ਹੱਥ ਜੋੜ ਕੇ ਸੀਸ ਝੁਕਾਵਾਂ ਗੀਆਂ
ਇਹ ਵਿਛੋੜੇ ਦੀ ਅੱਗ ਕਰਤਾਰ ਸਿੰਘਾ ਮਿਲ ਮਿਲ ਕੇ ਸਾਰੀ. ਬੁਝਾਵਾਂ ਗੀਆਂ

ਹੈਰਾਨਗੀ

ਨਮਸ਼ਕਾਰ ਕਰ ਸਾਮ੍ਹਣੇ ਬੈਠ ਗਈਆਂ ਕਲਾ ਚੜ੍ਹਦੀਆਂ ਵਿਚ ਦਾਤਾਰ ਦਿਸਣ
ਆਲੇ ਦੁਆਲੇ ਸਾਰੇ ਨਜ਼ਰ ਮਾਰ ਰਹੀਆਂ ਬੈਠੇ ਸੇਵਕ ਸਿਖ ਅਪਾਰ ਦਿਸਣ
ਨ ਤੇ ਵਡੀ ਮਾਈ ਕਿਤੇ ਨਜ਼ਰ ਆਈ ਨਓਹਲਖਤਿ ਜਿਗਰ ਬੈਠੇ ਚਾਰ ਦਿਸਣ
ਬਾਗ ਸੁੰਞਾ ਸੁੰਞਾ ਸਾਰਾ ਨਜ਼ਰ ਆਇਆ ਸੋਹਣੇ ਫੁਲ ਨ ਵਿਚ ਗੁਲਜ਼ਾਰ ਦਿਸਣ
ਦਿਲ ਬੁੱਝ ਗਏ ਭੇਦ ਸਭ ਸੁੱਝ ਗਏ ਫਤ੍ਹੇ ਸਿੰਘ ਤੇ ਨਹੀਂ ਜੁਝਾਰ ਦਿਸਣ
ਜ਼ੋਰਾਵਰ ਸਿੰਘ ਸਾਹਿਬ ਅਜੀਤਸਿੰਘ ਜੀ ਨਹੀਂ ਸਭਾ ਦੇ ਸੋਹਣੇ ਸ਼ਿੰਗਾਰ ਦਿਸਣ
ਜੋ ਕੁਝ ਸੁਣਿਆਂ ਸੋ ਕੜ ਠੀਕ ਦਿਸੇ ਬੱਚੇ ਜੱਗ ਤੋਂ ਗਏ ਸਿਧਾਰ ਦਿਸਣ
ਪਈ ਕਾਲ਼ਜੀਂ ਖੋਹ ਕਰਤਾਰ ਸਿੰਘਾ ਭਾਣੇ ਵਰਤ ਗਏ ਕਰਤਾਰ ਦਿਸਣ

ਮਾਤਾ ਸੁੰਦਰੀ ਜੀ ਨੇ ਸਾਹਿਬਾਂ ਪਾਸੋਂ ਅਧੀਨਗੀ ਸਹਿਤ ਪੁਛਣਾ

ਚੁਪ ਚਾਪ ਦੀਵਾਨ ਦੇ ਵਿਚ ਛਾਈ ਵਿਚੇ ਵਿਚ ਹੀ ਸਨ ਦੁਖ ਜਰੇ ਬੈਠੇ
ਚਾਰੇ ਸਾਹਿਬਜ਼ਾਦੇ ਯਾਦ ਆ ਰਹਿ ਸਨ ਅੱਖਾਂ ਵਿਚ ਸਨ ਅੱਥਰੂ ਭਰੇ ਬੈਠੇ
ਦਿਲ ਹੁਣੇ ਹੀ ਫਿਸੇ ਕਿ ਫਿਸੇ ਸਨ ਪੱਥਰ ਸਬਰ ਦੇ ਸਭੇ ਹੀ ਧਰੇ ਬੈਠੇ
ਮਾਤਾ ਪੁਛਦੀ ਵਿਚ ਦੀਵਾਨ ਹੈ ਨਹੀਂ ਚਾਰੇ ਲਾਲ, ਕਿਤੇ ਹੈਨ ਪਰੇ ਬੈਠੇ
ਸਦੋ ਝੱਬਦੇ ਛਾਤੀਆਂ ਨਾਲ ਲਾਈਏ ਸਾਡੇ ਕਾਲਜੇ ਦੁਖੀ ਹਨ ਖਰੇ ਬੈਠੇ
ਸਾਨੂੰ ਮਿਲਨ ਉਹ ਆਇ ਕਰਤਾਰ ਸਿੰਘਾ ਸੱਦੋ ਝੱਬਦੇ ਜੇ ਤੰਬੂ ਤਰੇ ਬੈਠੇ

ਸੰਗਤਾਂ ਵਿਚ ਕਰਨਾ ਰਸ

ਜਿਹੜੇ ਪੱਥਰ ਦਿਲ ਸਨ ਓਸ ਵੇਲੇ ਉਹ ਭੀ ਪਾਟ ਉਕੀ ਢਾਹੀਂ ਮਾਰ ਰੋਏ
ਆਏ ਕਾਲਜੇ ਮੂੰਹਾਂ ਨੂੰ ਸਾਰਿਆਂ ਦੇ ਚੀਕਾਂ ਮਾਰ ਸਾਰੇ ਨਰ ਨਾਰ ਰੋਏ
ਉਹ ਦਿਲਾਂ ਦੇ ਜ਼ਖਮ ਫਿਰ ਆਨ ਖੁੱਲੇ ਸਿਖ ਸੇਵਕ ਹੋ ਦੁਖਯਾਰ ਰੋਏ

ਰੁਖ ਦਰਖਤ ਭੀ ਸੁਣ ਕੇ ਕੰਬ ਗਏ ਪੰਛੀ ਉਡਦੇ ਅੱਥਰੂ ਢਾਰ ਰੋਏ
ਹੁਣ ਮਾਈਆਂ ਦੀ ਦਸ਼ਾ ਮੈਂ ਲਿਖਾਂ ਕੇਹੜੀ ਜਦ ਜੜ੍ਹ, ਚੈਤੰਨ ਬੇਜ਼ਾਰ ਰੋਏ
ਰੋਯਾ ਕੁਲ ਦੀਵਾਨ ਕਰਤਾਰ ਸਿੰਘਾ ਰਹਿ ਅਡੋਲ ਬੈਠੇ ਨ ਦਾਤਾਰ ਰੋਏ

ਸਾਹਿਬ ਕਲਗੀਧਰ ਜੀ ਨੇ ਸਾਰਿਆਂ ਨੂੰ ਸਮਝਾਣਾ

ਕਰਨਾ ਰਸ ਦੀਵਾਨ ਦੇ ਵਿਚ ਛਾਇਆ ਇਕ ਤਾਰ ਰੋ ਰਹੇ ਨਰ ਨਾਰ ਸਾਰੇ
ਅੰਤ ਗੁਰੂ ਜੀ ਨੇ ਕਿਹਾ ਬੋਲ ਉਚੀ ਕਰੋ ਕੀਰਨੇ ਨ ਬਾਰ ਬਾਰ ਸਾਰੇ
ਜੋ ਉਪਜਿਆ ਓਸ ਨੇ ਬਿਨਸਨਾ ਹੈ ਨਾਸ਼ ਵੰਤ ਹਨ ਜੋਇ ਪਸਾਰ ਸਾਰੇ
ਕੋਈ ਰਿਹਾ ਨ ਸਦਾ ਜਹਾਨ ਉਤੇ ਚਲੇ ਜਾਇ ਰਹੇ ਵਾਰੋ ਵਾਰ ਸਾਰੇ
ਨਦੀ ਨਾਉ ਦਾ ਜਗਤ ਸੰਜੋਗ ਬਣਿਆਂ ਝੂਠੇ ਮੋਹ ਹਨ ਕਰੋ ਵਿਚਾਰ ਸਾਰੇ
ਛਡੋ ਫ਼ਿਕਰ ਸਭੇ ਕਰਤਾਰ ਸਿੰਘਾ ਇਹ ਖੇਲ ਕਰ ਰਿਹਾ ਕਰਤਾਰ ਸਾਰੇ

ਮਾਤਾ ਸੁੰਦਰੀ ਜੀ

ਆਵੇ ਦਿਲ ਨੂੰ ਧੀਰਜ ਕਿਸ ਤਰਾਂ ਜੀ ਉਹ ਆਨੰਦ ਪੁਰੀ ਦੇ ਸ਼ਾਨ ਹੈ ਨਹੀਂ
ਓਹ ਰੌਣਕਾਂ ਮਹਿਲ ਤੇ ਮਾੜੀਆਂ ਜੋ ਬਾਦਸ਼ਾਹੀ ਉਹ ਸਾਜ਼ ਸਾਮਾਨ ਹੈ ਨਹੀਂ
ਦਾਸ ਦਾਸੀਆਂ ਸੇਵਕ ਚਿਰਾਂ ਦੇ ਜੋ ਸਿੰਘ ਸੂਰਮੇਂ ਬਲੀ ਜਵਾਨ ਹੈ ਨਹੀਂ
ਇਹਨਾਂ ਗਲਾਂ ਦੀ ਭੀ ਪ੍ਰਵਾਹ ਨਹੀਂਸੀ ਚਾਰੇ ਲਾਲ ਅੱਜ ਵਿਚ ਦੀਵਾਨ ਹੈ ਨਹੀਂ
ਮੁੱਕ ਗਈ ਜਹਾਨ ਦੀ ਸਾਂਝ ਸਾਡੀ ਸਾਡੇ ਸਾਮ੍ਹਣੇ ਅੱਜ ਸੰਤਾਨ ਹੈ ਨਹੀਂ
ਖਾਲੀ ਬਾਗ ਡਰਾਇ ਕਰਤਾਰ ਸਿੰਘਾ ਕਿਸੇ ਸ਼ਾਖ ਤੇ ਫਲ ਪਛਾਨ ਹੈ ਨਹੀਂ

ਸ੍ਰੀ ਕਲਗੀਜ਼ਰ ਜੀ

ਤੁਹਾਡੀ ਮੂੰਹੋਂ ਮੂਲੋਂ ਗੱਲ ਨਹੀਂ ਫੱਬੀ ਨਾਸਵੰਤ ਸੰਸਾਰ ਦਾ ਮੋਹ ਝੂਠਾ
ਜਦ ਆਪ ਭੀ ਅੰਤ ਨੂੰ ਬਿਨਸ ਜਾਣਾ ਭਾਈ ਬੰਦ ਪ੍ਰਵਾਰ ਦਾ ਮੋਹ ਝੂਠਾ
ਗੁਰ ਘਰ ਦੀਆਂ ਤੇ ਉਚੀ ਕੁਲ ਦੀਆਂ ਹੋ ਇਹ ਕਿਸੇ ਪ੍ਰਕਾਰ ਦਾ ਮੋਹ ਝੂਠਾ
ਕਰਨਾ ਸ਼ਾਨ ਵਿਰੁਧ ਕਰਤਾਰ ਸਿੰਘਾ ਏਸ ਜਗਤ ਅਸਾਰ ਦਾ ਮੋਹ ਝੂਠਾ

ਤਥਾ

ਦੇਸ਼ ਕੌਮ ਪਿਛੇ ਗੜ੍ਹ ਕੋਟ ਸਾਰੇ ਹੋ ਗਏ ਨੇ ਸੁਣੇਂ ਵੈਰਾਨ ਜੇ ਕਰ
ਆ ਜ਼ੁਲਮ ਤੇ ਪਾਪ ਦੇ ਟਾਕਰੇ ਤੇ ਬੜੇ ਭਾਰੇ ਹੋ ਗਏ ਨੁਕਸਾਨ ਜੇ ਕਰ
ਖ਼ਾਤਰ*ਧਰਮ ਆਜ਼ਾਦੀ ਦੀ ਜੰਗ ਕਰਦੇ ਜੂਝ ਗਏ ਨੇ ਬਲੀ ਜਵਾਨ ਜੇ ਕਰ

*ਨੰਦ ਕੁਮਾਰ ਦੇਵ ਸ਼ਰਮਾ ਜੀ ਲਿਖਦੇ ਹਨ-ਗੁਰੂ ਜੈ ਪਰਾਜਯ ਕੇ ਲੀਏ ਨਹੀਂ ਲੜ ਰਹੇ ਥੇ, ਧਰਮ ਕੇ ਲੀਏ ਲੜ ਰਹੇ ਥੇ। ਉਹਨੋਂ ਨੇ ਮੁਗਲੋਂ ਕੀ ਅਧੀਨਤਾ ਸਵੀਕਾਰ ਕਰਕੇ ਪ੍ਰਾਧੀਨਤਾ ਕੀ ਬੇੜੀ ਮੇਂ ਆਪਨੀ ਜ਼ਾਤੀ ਕੋ ਜਕੜਨਾ ਉੱਚਿਤ ਨਹੀਂ ਸਮਝਾ ਥਾ [ਸਿ: ਉ: ਪ: ਸਫਾ ਪ੬]

ਬੇੜੇ ਪਾਪ ਦੇ ਭਰੇ ਡੁਬਾਨ ਦੇ ਲਈ ਬੇਟੇ ਚਾਰ ਹੋ ਗਏ ਕੁਰਬਾਨ ਜੇਕਰ
ਤੇਗਾਂ ਮਾਰਦੇ ਧਰਮ ਦੇ ਵੈਰੀਆਂ ਤੇ ਹੋ ਸ਼ਹੀਦ ਗਏ ਵਿਚ ਮੈਦਾਨ ਜੇਕਰ
ਹੋਰ ਖਟਨਾ ਕੀਹ ਕਰਤਾਰ ਸਿੰਘਾ ਦੇਸ਼ ਹੇਤ ਲਗ ਗਈ ਸੰਤਾਨ ਜੇਕਰ

ਤਥਾ

ਦੇਸ਼ ਧਰਮ ਹਿਤ ਜਿਹਦੀ ਸੰਤਾਨ ਲਗੇ ਮਾਂ ਸੁਲਖਨੀ ਸ਼ੋਕ ਮਨਾਇ ਕਾਹਨੂੰ
ਧਰਮ ਜੰਗ ਵਿਚ ਹੋਣ ਸ਼ਹੀਦ ਪੁਤਰ ਮਾਂ ਓਹਨਾਂ ਦੀ ਅੱਥਰੂ ਬਹਾਇ ਕਾਹਨੂੰ
ਲੜੇ ਜਿਹਦੀ ਔਲਾਦ ਉਪਕਾਰ ਖਾਤਰ ਮਾਂ ਪੁਤਰਾਂ ਦੇ ਵੈਣ ਪਾਇ ਕਾਹਨੂੰ
ਰੋਵੇ ਓਹ ਜਿਹਦੀ ਅੰਸ ਦੇਸ਼ ਘਾਤਕ ਉਹ ਸਪੁਤ੍ਰੀ ਮਾਂ ਕਹਾਇ ਕਾਹਨੂੰ
ਜਿਹਦੇ ਪੁਤ ਨ ਦਾਨੀ ਨ ਬੀਰ ਯੋਧੇ ਓਹ ਸਰਪਨੀ, ਮਾਂ ਅਖਵਾਇ ਕਾਹਨੂੰ
ਸਾਹਿਬ ਜ਼ਾਦਿਆਂ ਦਾ ਕਰਤਾਰ ਸਿੰਘਾ ਹੋ ਜਾਣਾ ਸ਼ਹੀਦ ਰਵਾਇ ਕਾਹਨੂੰ

ਤਥਾ

ਸਾਹਿਬ ਜ਼ਾਦਿਆਂ ਦਾ ਸ਼ੋਕ ਕਰੋ ਨਾਹੀਂ ਹੋ ਸ਼ਹੀਦ ਗਏ ਵਿਚ ਮੈਦਾਨ ਜਿਹੜੇ
ਮਾਰ ਵੈਰੀਆਂ ਕਰ ਸਥਾਰ ਗਏ ਧਰਮ ਦੇਸ਼ ਹਿਤ ਹੋਇ ਕੁਰਬਾਨ ਜਿਹੜੇ
ਪੂਰਾ ਕਰ ਗਏ ਮੇਰੇ ਉਦੇਸ਼ ਤਾਈਂ ਮਥੇ ਸਾਹਮਣੇ ਲੜ ਬਲਵਾਨ ਜਿਹੜੇ
ਮਹਾਂ ਪਰਲੋ ਤਕ ਉਹ ਸਦਾ ਜ਼ਿੰਦੇ ਯਸ ਛਡ ਗਏ ਵਿਚ ਜਹਾਨ ਜਿਹੜੇ
ਉਹ ਭੀ ਰੋਣ ਜੋਗੇ ਦਸੋ ਹੈਣ ਬਚੇ ਛੋਟੀ ਉਮਰ ਮਾਸੂਮ ਨਾਦਾਨ ਜਿਹੜੇ
ਪਰ ਕੰਮ ਕਰ ਗਏ ਮਹਾਂ ਯੋਧਿਆਂ ਦੇ ਗਡ ਯਸ ਦੇ ਗਏ ਨਿਸ਼ਾਨ ਜਿਹੜੇ
ਰੋਣ ਓਹਨਾਂ ਦੀਆਂ ਮਾਵਾਂ ਜਗ ਅੰਦਰ ਬੇਈਮਾਨ ਇਨਸਾਨ ਜਹਾਨ ਜਿਹੜੇ
ਲੋਭੀ ਈਰਖੀ ਤ ਕਾਮੀ ਕਪਟੀ ਜਾਨ ਯੋਧ ਨ ਭਗਤ ਭਗਵਾਨ ਜਿਹੜੇ
ਪਰ ਧਨ, ਪਰ ਤਨ, ਚੁਰਾਨ ਵਾਲੇ ਵਿਚ ਸ਼ਕਲ ਇਨਸਾਨ ਹੈਵਾਨ ਜਿਹੜੇ
ਨ ਮਰਦ ਮੈਦਾਨ ਨ ਗੁਣੀ ਗਿਆਨੀ ਨ ਭਗਤੀ, ਨ ਕਰਨ ਦਾਨ ਜਿਹੜੇ
ਜਿਵੇਂ ਦਾਉ ਲਗੇ ਦੇਸ਼ ਧਰਮ ਤਾਈਂ ਬੇਈਮਾਨ ਨੁਕਸਾਨ ਪੁਚਾਨ ਜਿਹੜੇ
ਦੋਖੀ ਭਲਿਆਂ ਦੇ ਮਿਤਰ ਬੁਰਿਆਂ ਦੇ ਲੋਭੀ ਲਾਲਚੀ ਬਦ ਜ਼ਬਾਨ ਜਿਹੜੇ
ਮੋਹਰੇ ਭਜਦਿਆਂ ਦੇ ਪਿਛੇ ਲੜਦਿਆਂ ਦੇ ਕਾਇਰ ਬਣਕੇ ਪਿਠ ਵਖਾਨ ਜਿਹੜੇ
ਨ ਕੋਈ ਗੁਰੂ ਨ ਹੁਨਰ ਨ ਵਿਦਯਾ ਹੀ ਉਮਰ ਪਸ਼ੂਆਂ ਵਾਂਗ ਲੰਘਾਨ ਜਿਹੜੇ
ਜੀਊਂਦੇ ਮੋਇ ਉਹ ਇਕ ਸਮਾਨ ਭੇੜੇ ਜੀਊਂਦਾ ਖ਼ੂਨ ਨ ਵਿਚ ਰਖਾਨ ਜਿਹੜੇ
ਉਹ ਰੋਣ ਦੇ ਲਾਇਕ ਕਰਤਾਰ ਸਿੰਘਾ ਪਿਛੇ ਬਦਨਾਮੀ ਛਡ ਜਾਨ ਜਿਹੜੇ

ਤਥਾ

ਤੁਹਾਡਾ ਖ਼ਾਲਸਾ ਪੁਤ ਹੈ ਸਦਾ ਜੀਊਂਦਾ ਤੁਹਾਡੀ ਗੋਦ ਬੇਅੰਤ ਸਿੰਘ ਡਾਰ ਛਡੇ
ਓਹਨਾਂ ਪੁਤਰਾਂ ਦਾ ਸਾਥ ਏਨਾ ਹੀ ਸੀ ਕੌਮ ਦੇਸ਼ ਤੋਂ ਕਰ ਨਿਸਾਰ ਛਡੇ
ਜਿਹੜੀ ਖੇਡਣੀ ਸੀ ਖੇਡ, ਖੇਡ ਗਏ ਬੇੜੇ ਹਿੰਦ ਦੇ ਡੁਬਦੇ ਤਾਰ ਛਡੇ
ਸਿਖਾਂ ਪੁਤਰਾਂ ਤੋਂ ਹਸ ਹਸ ਕੇ ਮੈਂ ਲਾਲ ਆਪਨੇ ਚਾਰੇ ਹੀ ਵਾਰ ਛਡੇ
ਤੁਹਾਡਾ ਖ਼ਾਲਸਾ ਪੁਤਰ ਅਟਲ ਸਦਾ ਦੇਇ ਤੇਜ਼ ਪਰਤਾਪ ਭੰਡਾਰ ਛਡੇ
ਫੈਲੇ ਫਲੇਗਾ ਬੜਾ ਕਰਤਾਰ ਸਿੰਘਾ ਸਿੰਘ ਆਸਰੇ ਕਰ ਤਲਵਾਰ ਛਡੇ

ਕਵਿ ਤਰੰਗ

ਜੰਗ ਜੁਧ ਕਰ ਧਰਮ ਤੇ ਦੇਸ਼ ਬਦਲੇ ਕਿਲ੍ਹੇ ਕੋਟ ਸਭ ਵਾਰ ਪਰਵਾਰ ਬੈਠਾ
ਜੰਗਲ ਦੇਸ਼ ਅੰਦਰ ਓਵੇਂ ਖਿੜੇ ਮਥੇ ਦਮਦਮੇ ਮਹਾਂ ਬਲੀ ਅਵਿਤਾਰ ਬੈਠਾ
ਇਰਦ ਗਿਰਦ ਬੈਠੀ ਗਿਰਦ ਨਿਵਾਹੀ ਸਾਰੀ ਸਣੇ ਯੋਧਿਆਂ ਡਲਾ ਸ੍ਰਦਾਰ ਬੈਠਾ
ਤੀਰ ਫੇਰ ਰਿਹਾ ਹਥ ਵਿਚ ਲੈਕੇ ਕਿਸੇ ਮੌਜ ਦੇ ਵਿਚ ਦਾਤਾਰ ਬੈਠਾ
ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰਾਂ ਮਨੀ ਸਿੰਘ ਲੈ ਦਿਲੀਓਂ ਆਇਆ ਸੀ
ਅੱਖਾਂ ਥੱਕੀਆਂ ਪਰੇਮ ਪਿਆਸੀਆਂ ਨੇ ਛੇ ਮਾਹਾਂ ਪਿਛੋਂ ਦਰਸ ਪਾਇਆ ਸੀ

—o—

ਸੀ ਉਮੈਦ ਸਮੇਤ ਅਜ ਪਤੀ ਜੀ ਦੇ ਸਾਰਾ ਵਿਛੜਿਆ ਹੋਯਾ ਪਰਵਾਰ ਮਿਲਸੀ
ਜ਼ੋਰਾਵਰ ਸਣੇ ਫਤੇ ਸਿੰਘ ਜੀ ਦੇ ਆ ਅਜੀਤ ਦੇ ਸਣੇ ਜੁਝਾਰ ਮਿਲਸੀ
ਵਡੀ ਮਾਤਾ ਸਣੇ, ਅਜ ਪੋਤਿਆਂ ਦੇ, ਦੇ ਅਸੀਸ ਆ ਬਾਹਵਾਂ ਖਲਾਰ ਮਿਲਸੀ
ਦੂਰ ਹੋਵੇਗਾ ਦੁਖ ਵਿਛੋੜਿਆਂ ਦਾ ਫੇਰ ਸੁਖ ਆ ਕੇ ਦਿਨ ਚਾਰ ਮਿਲਸੀ
ਨਿਗ੍ਹਾ ਮਾਰ ਕੇ ਵਿਚ ਦੀਵਾਨ ਡਿਠਾ ਨ ਦਿਸੇ ਅਜੀਤ ਜੁਝਾਰ ਕਿਧਰੇ
ਫ਼ਤੇ ਸਿੰਘ ਜ਼ੋਰਾਵਰ ਸਿੰਘ ਭੀ ਨ ਹੋਇਆ ਮਾਤਾ ਜੀ ਦਾ ਨ ਦੀਦਾਰ ਕਿਧਰੇ

—o—

ਹੋ ਹੈਰਾਨ ਹੱਥ ਜੋੜ ਕੇ ਪੁਛਦੀਆਂ ਨੇ ਕਿਥੇ ਹੈਣ ਅਜੀਤ ਜੁਝਾਰ ਦੋਵੇਂ
ਕਿਥੇ ਵਡੀ ਮਾਤਾ ? ਨਜ਼ਰ ਆਵੰਦੀ ਨਹੀਂ ਜ਼ੋਰ ਫ਼ਤੇ ਗਏ ਕਿਥੇ ਸਿਧਾਰ ਦੋਵੇਂ
ਨੇੜੇ ਖੇਡਦੇ ਹੋਣ ਬੁਲਾਉ ਝਬਦੇ ਲਈਏ ਤਪਦੀਆ ਅਖੀਆਂ ਠਾਰ ਦੋਵੇਂ
ਬਿਨਾ ਦਿਸਿਆਂ ਆਂਦਰਾਂ ਬੁਝ ਗਈਆਂ ਚੀਕਾਂ ਮਾਰ ਹੋਈਆਂ ਜ਼ਾਰ ਜ਼ਾਰ ਦੋਵੇਂ
ਕਲਗੀਧਰ ਬੋਲੇ ਜਿਥੇ ਗਏ ਨੇ ਓਹ ਓਥੋਂ ਸਦਿਆਂ ਪਰਤ ਕੇ ਆਵੰਦੇ ਨਹੀਂ
ਖੇਡਾ ਜਿਹੜੀਆਂ ਸੋਹਣੀਆਂ ਖੇਡ ਗਏ ਹਮਾ ਤੁਮਾ ਓਹ ਖੇਡ ਦਿਖਾਵੰਦੇ ਨਹੀਂ

ਮਾਤਾ ਰੋ ਪਈਆਂ ਸੋਹਣੇ ਬੇਟਿਆਂ ਬਿਨ ਅਖਾਂ ਅਗੇ ਹੋ ਰਿਹਾ ਸੰਸਾਰ ਸੁੰਞਾ
ਭਾਵੇਂ ਸੰਗਤਾਂ ਬੈਠੀਆਂ ਸਾਰੀਆਂ ਨੇ ਦੇਸ਼ ਪਿਆ ਦਿਸੇ ਤਰਫ ਚਾਰ ਸੁੰਞਾ
ਹਾਇਕਿਬੇਗਈਆਂ ਦੋਵੇਂ ਜੋੜੀਆਂ ਓਹ ਦੁਖ ਖਾਣ ਆਉਂਦਾ ਮੂੰਹ ਪਸਾਰ ਸੁੰਞਾ
ਮੁਕੀ ਸਾਂਝ ਜਹਾਨ ਦੇ ਵਿਚ ਸਾਡੀ ਬਿਨ੍ਹਾਂ ਫਲ ਜਿਉਂ ਰੁਖ ਬੁਰਯਾਰ ਸੁੰਞਾ
ਬੋਲੇ ਸਾਹਿਬ ਕਿ ਇਉਂ ਨ ਕਹੋ ਤੁਸੀਂ ਜੇਕਰ ਨਹੀਂ ਬੇਟੇ ਤੁਹਾਡੇ ਚਾਰ ਬੈਠੇ
ਓਹ ਮੈਂ ਇਨ੍ਹਾਂ ਦੇ ਸਿਰਾਂ ਤੋਂ ਵਾਰ ਛਡੇ ਇਹ ਭੀ ਪੁੱਤ ਹਨ ਕਈ ਹਜ਼ਾਰ ਬੈਠੇ

—o—

ਸ੍ਰੀ ਕਲਗੀਧਰ ਤੇਰੇ ਜਿਹਾ ਤੂੰਹੇਂ ਹੀ ਹੈਂ

ਵਾਹ ਵਾਹ ਸਤਿਗੁਰੂ ਗੋਬਿੰਦ ਸਿੰਘ ਜੀ ਜੋ ਤੂੰ ਆਖਯਾ ਤੋੜ ਚੜ੍ਹਾ ਛਡਿਆ
ਦੁਨੀਆਂ ਵਿਚਮਿਸਾਲ ਉਹਕਾਇਮਕੀਤੀ ਜਿਸਤੇ ਸਾਰਿਆਂ ਸਿਰ ਝੁਕਾ ਛਡਿਆ
ਕਹਿਣੀ ਕਰਨੀ ਦਾ ਸੂਰਮਾ ਤੇਰੇ ਜਿਹਾ ਹੋਯਾ ਕੋਈ ਨ ਹੈ; ਅਜ਼ਮਾ ਛਡਿਆ
ਤੇਰਾ ਦਰਜਾ ਪੀਰਾਂ ਪੈਗੰਬਰਾਂ ਤੋਂ ਹੈ ਸਭ ਨੇ ਉਚਾ ਲਿਖਾ ਛਡਿਆ
ਇਕ ਤੂੰਹੇਂ ਹੀ ਹੈਂ ਜਿਸ ਦੇਸ਼ ਖਾਤਰ ਝੁਗਾ ਆਪਣਾ ਹੱਥੀਂ ਲੁਟਾ ਛਡਿਆ
ਦੇਸ਼ ਤਾਈਂ ਆਬਾਦਰਖਾਣ ਖਾਤਰ ਅਪਨਾ ਖਾਨਾ ਬਰਬਾਦ ਕਰਾ ਛਡਿਆ
ਅਖਾਂ ਸਾਮ੍ਹਣੇ ਆਪਣੇ ਬਚਿਆਂ ਨੂੰ ਭਾਰਤ ਮਾਤ ਦੀ ਬਲੀ ਚੜਾ ਛਡਿਆ
ਸਦਾ ਲਈ ਹਥੀ ਰਣ ਛੇਜ ਉਪਰ ਹੈ ਸਪੁਤਰਾਂ ਤਈਂ ਸੁਲਾ ਛਡਿਆ
ਜੋ ਪਾਸ ਖਜ਼ਾਨਾ ਸੀ ਬਰਕਤਾਂ ਦਾ ਪੰਥ ਆਪਣੇ ਤਈਂ ਸੌਂਪਾ ਛਡਿਆ
ਸਿਖਾਂ ਪੁਤਰਾ ਉੱਤੋਂ ਕਰਤਾਰ ਸਿੰਘਾ ਸਰਬੰਸ ਨੂੰ ਘੋਲ ਘੁਮਾ ਛਡਿਆ

ਡੱਲੇ ਦੀ ਸੇਵਾ

ਡਲਾ ਚਾਹੁੰਦਾ ਸੀ ਮਾਈਆਂ ਰਹਿਣਅੰਦ੍ਰ ਖੁਸ਼ੀਨਾਲਰਹੀਆਂ ਦੋਵੇਂ ਬਹਾਰ ਭਾਈ
ਪਹਿਲਾਂ ਲੰਗਰ ਪੱਕਦਾ ਗੜ੍ਹੀ ਅੰਦਰ ਲਾਯਾ ਬਾਹਰ ਤਕਲੀਫ਼ ਵਿਚਾਰ ਭਾਈ
ਡਲਾ ਬਹੁਤ ਸੇਵਾ ਕਰਦਾ ਮਨ ਲਾਕੇ ਖੁਸ਼ ਓਸ ਤੇ ਬੜੇ ਦਾਤਾਰ ਭਾਈ
ਵਧੀਆਂ ਰੌਣਕਾਂ ਬਹੁਤ ਕਰਤਾਰ ਸਿੰਘਾ ਵਿਚ ਦੇਸ਼ ਹੋ ਰਿਹਾ ਪ੍ਰਚਾਰ ਭਾਈ

ਚੱਬੇ ਦੀ ਜੱਟੀ

ਇਕ ਦਿਨ ਸਤਿਗੁਰੂ ਸ਼ਿਕਾਰ ਚਲੇ ਤੀਵੀਂ ਸਾਮ੍ਹਣੇ ਇਕ ਆ ਜਾਵੰਦੀ ਏ
ਉਚੀ ਸੁਰ ਦੇ ਨਾਲ ਖਲੋ ਅਗੇ ਹੇਠ ਲਿਖਯਾ ਸੱਦ ਸੁਣਾਵੰਦੀ ਏ

ਸੋਹਣੀਏਂ ਦਾੜ੍ਹੀਏ ਬੀਬੀਏ ਪੱਗੇ, ਗੋਤ ਵਚਾਇਨ ਮੇਰਾ ਪਿੰਡ *ਚੱਬੇ ।
ਬਿਨੈ ਕਰੇਂਦੀ ਗੁਰ ਗੋਬਿੰਦ ਸਿੰਘ ਅੱਗੇ, ਖਾਲੀ ਚੱਲੀ ਜੇ ਇੱਕ ਫੱਲ ਲਗੇ ।

ਸੱਦ ਸੁਣਕੇ ਆਖਦੇ ਫੇਰ ਕਹੁ ਖਾਂ ਓਸੇ ਤਰ੍ਹਾਂ ਜਟੀ ਫੇਰ ਲਾਵੰਦੀ ਏ
ਪੂਰੀ ਹੋਈ ਮੁਰਾਦ ਕਰਤਾਰ ਸਿੰਘਾ ਸਤਾ ਪੁਤਰੀ ਵਰ ਲੈ ਆਵੰਦੀ ਏ

ਸ਼ਿਕਾਰ

ਓਸ ਦਿਨ ਸ਼ਿਕਾਰ ਨ ਕਿਤੋਂ ਮਿਲਯਾ ਬੋਲੇ ਗੁਰ ਜੀ ਘੋੜਾ ਠਹਿਰਾਇ ਕੇ ਜੀ
ਕੋਈ ਦਲਿਦ੍ਰੀ ਹੈ ਸਾਡੇ ਨਾਲ ਆਇਆ ਨ ਦਸਤਾਰ ਬਧੀ ਕੰਘਾ ਵਾਹਿ ਕੇ ਜੀ
ਇਕ ਬੋਲਿਆ ਜੀ ਇਹ ਮੈਂ ਭੁਲ ਕੀਤੀ, ਕੰਘਾ ਫੇਰ ਦਸਤਾਰ ਵਧਾਇ ਕੇ ਜੀ
ਓਸ ਬੈਠ ਓਥੇ ਕੇਸ ਸਾਫ ਕੀਤੇ ਨਾਲ ਰਲ ਗਿਆ ਪਿਛੋਂ ਭਾਇ ਕੇ ਜੀ
ਬਹੁਤ ਸਾਰਾ ਸ਼ਿਕਾਰ ਫਿਰ ਗਿਆ ਟਕਰ ਕਹਿੰਦੇ ਸਿੰਘਾਂ ਨੂੰ ਆਪ ਸੁਨਾਇ ਕੇ ਜੀ
ਰਹੋ ਤਯਾਰ ਬਰ ਤਯਾਰ ਕਰਤਾਰ ਸਿੰਘਾ ਫੜ੍ਹੇ ਕਦਮ ਚੁੰਮੇ ਫੇਰ ਆਇ ਕੇ ਜੀ

ਦਲਪਤ ਮੌੜ

ਬੈਠ ਦਮਦਮੇ ਵਿਚ ਦੀਵਾਨ ਇਕ ਦਿਨ ਬੜਾ ਡੀਲ ਜਵਾਨ ਇਕ ਆਵੰਦਾ ਏ
ਘੜਾ ਦੁਧ ਦਾ ਸਿਰ ਤੇ ਚੁਕਿਆ ਸੀ ਧਰ ਚਰਨੀ ਸੀਸ ਝੁਕਾਵੰਦਾ ਏ
ਕੌਣ ਪਿੰਡ ਤੇ ਨਾਮ ਹੈ ਕੀਹ ਤੇਰਾ ਗੁਰਾਂ ਪੁਛਿਆ ਓਹ ਸੁਨਾਵੰਦਾ ਏ
ਪਿੰਡ ਮੌੜ ਤੇ ਭੀਮੇ ਦਾ ਪੁਤ ਗੁਰ ਜੀ ਦਲਪਤ, ਪਿਉ ਨਾਮ ਬੁਲਾਵੰਦਾ ਏ
ਪੁਤਰ ਭੀਮ ਦਾ ਜਿਤਣੇ ਮਾਰ ਵੈਰੀ ਸੋਹਣਾ ਦਲਾਂ ਦਾ ਪਤੀ ਸੁਹਾਵੰਦਾ ਏ
ਸਿਰੇ ਪਾਉ ਦਸਤਾਰ ਦਵਾਈ ਓਹਨੂੰ ਖੁਸ਼ੀ ਪਾ ਕੇ ਪਿੰਡ ਨੂੰ ਜਾਵੰਦਾ ਏ
ਇਕ ਦਿਨ ਡੂੰਮਾਂ ਪਾਸੋਂ ਗਾਉਣ ਸੁਨਕੇ ਝਟ ਲਾਹ ਦਸਤਾਰ ਫੜਾਵੰਦਾ ਏ
ਆਯਾ ਫੇਰ ਤੇ ਪੁਛਿਆ ਗੁਰੂ ਜੀ ਨੇ ਕਿਥੇ ਹਈ ਦਸਤਾਰ ਸ਼ਰਮਾਵੰਦਾ ਏ
ਮੌੜ ਚੌੜ ਰਿਹੋਂ ਸਮਝ ਆਈ ਕੋਈ ਨ ਕੌਣ ਬਰਕਤਾਂ ਘਰੋਂ ਧਕਾਵੰਦਾ ਏ

---

†ਮਨ ਘੜਤ ਕਵੀਆਂ ਨੇ ਇਹ ਪ੍ਰਸੰਗ ਸੰਗਰਾਣੇ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਪਾਸ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਨਾਲ ਹੋਇਆ ਲਿਖਯਾ ਹੈ ਪਰ ਛੇਵੇਂ ਪਾਤਸ਼ਾਹ ਜੀ ਦੇ ਪਾਸ ਦੇਸਾਂ ਜੱਟੀ ਪੱਟੀ ਦੀ ਰਹਿਨ ਵਾਲੀ ਦਾ ਪ੍ਰਸੰਗ ਹੈ, ਜੋ ਰਮਦਾਸਾਂ ਜ਼ਿਲਾ ਅੰਮ੍ਰਿਤਸਰ ਜੀ ਵਿਚ ਹੋਯਾ ਹੈ, ਦੇਖੋ ਸੂਰਜ ਪ੍ਰਕਾਸ਼ ਗੁਰਬਿਲਾਸ ਛੇਵੇਂ ਪਾਤਸ਼ਾਹੀ ਤੇ ਤਵਾਰੀਖ ਗੁਰੂ ਖਾਲਸਾ ਪਤਾ ਨਹੀਂ ਇਹਨਾ ਕੋਰੜ ਕਵੀਆਂ ਨੇ ਕਿਸ ਅਧਾਰ ਤੇ ਸੰਗਰਾਣੇ ਹੋਇਆ ਲਿਖਯਾ ਹੈ ।

ਗੁਰੂ ਗ਼ਰੀਬ ਨਿਵਾਜ ਸੁਨੀਜੈ । ਚਬਾ ਮਾਝੇ ਦੇਸ ਜਨੀਜੈ ।
ਸ੍ਰੀ ਅੰਮ੍ਰਿਤਸਰ ਦੱਖਨ ਵਾਸੇ । ਤੀਨ ਕੋਸ ਪਰ ਗ੍ਰਾਮ ਸੁ ਬਾਸੇ ।
ਤਾਹਿੰ ਤੇ ਮੈਂ ਆਈ ਧਰ ਆਸਾ । ਜਾਚਨ ਪੱਤ੍ਰ ਆਪ ਕੇ ਪਾਸਾ ।

ਸੂ: ਪ੍ਰ: ਅੰਕ ੧ ਅੰਸੂ ੨੧ ਛੰਦ ੬,੭

ਤੀਜੀ ਪੀਹੜੀ ਸਾਡਾ ਵਰ ਸਫਲ ਹੋਊ ਤੂੰ ਰਿਹੋਂ ਖਾਲੀ ਸਮਾਂ ਜਾਵੰਦਾ ਏ
ਮੌੜ ਧੰਨਾ ਸਿੰਘ ਇਸੇ ਦਾ ਪੋਤਰਾ ਸੀ ਰਣਜੀਤ ਸਿੰਘ ਤੋਂ ਔਹਦੇ ਪਾਵੰਦਾ ਏ
ਮੋਟੇ ਗੁਰਾਂ ਦੀ ਬਖਸ਼ ਕਰਤਾਰ ਸਿੰਘਾ ਸ਼ਕਤ ਇਤਨੀ ਕੌਣ ਰਖਾਵੰਦਾ ਏ

ਭਾਈ ਭਗਤੂ ਕੇ

ਭੁਚੋ ਪਿੰਡ ਤਲਵੰਡੀਉਂ ਕੁਝ ਨੇੜੇ ਵਸੇ ਭਾਈ ਭਗਤੂ ਦਾ ਪਰਿਵਾਰ ਭਾਈ
ਗੌਰਾ ਹੋਇਆ ਬਹਾਦਰ ਪੁਤ ਜਿਸ ਦਾ ਗੁਰੂ ਸਤਵੇਂ ਦੇ ਦਰਬਾਰ ਭਾਈ
ਦਿਆਲਦਾਸ ਪੁਤ੍ਰ ਇਕ ਗੌਰੇ ਦਾ ਸੀ ਆਯਾ ਮਿਲਨ ਸ਼ਰਧਾ ਕੁਝ ਧਾਰ ਭਾਈ
ਗੁਰਾਂ ਆਖਿਆ ਹੁਣ ਤੂੰ ਹੋਇਓਂ ਬੁਢਾ ਕਰ ਅੰਮ੍ਰਿਤ ਨੂੰ ਅੰਗੀਕਾਰ ਭਾਈ
ਹੇਰ ਫੇਰ ਕੀਤੇ ਓਸ ਬਹੁਤ ਅਗੋਂ ਸਿੰਘ ਬਣਨੋਂ ਕਰ ਇਨਕਾਰ ਭਾਈ
ਗੁਰਾਂ ਆਖਿਆ ਰਿਹੋਂ ਮਸੰਦ ਭੈੜਾ ਮਨੋ ਛਡਿਆ ਓਹਨੂੰ ਉਤਾਰ ਭਾਈ
ਚਲਾ ਗਿਆ ਓਵੇਂ ਉਠ ਵਲ ਭੁਚੋ ਸੁਣ ਦੁਖੀ ਹੋਇਆ *ਪਰਿਵਾਰ ਭਾਈ
ਖਾਲੀ ਰਹਿ ਗਏ ਕਈ, ਕਰਤਾਰ ਸਿੰਘਾ ਲਈ ਦਾਤ ਨ ਭਰੇ ਹੰਕਾਰ ਭਾਈ

ਤਥਾ

ਦੂਜਾ ਭਗਤੂ ਦਾ ਪੁਤ ਹੋਯਾ ਜੀਵਨ †ਜੀਵਨ ਆਪਣਾ ਜਿਸ ਨੇ ਦਾਨ ਕੀਤਾ
ਉਹਦੀ ਚੱਕ ਦੇ ਵਿਚ ਔਲਾਦ ਵਸਦੀ ਆਨ ਸਾਰਿਆਂ ਨੇ ਅੰਮ੍ਰਿਤ ਪਾਨ ਕੀਤਾ
()ਦੁਹ ਮਾਵਾਂ ਤੋਂ ਚਾਰ ਭਰਾ ਸਨ ਉਹ ਸੇਵਾ ਕਰ ਖੁਸ਼ ਗੁਰੂ ਭਗਵਾਨ ਕੀਤਾ
ਸਜੇ ਸਿੰਘ ਸਜੀਲੇ ਕਰਤਾਰ ਸਿੰਘਾ ਨਾਮ ਉਜਲਾ ਸੀ ਖਾਨਦਾਨ ਕੀਤਾ

---

*ਦਿਆਲ ਦਾਸ ਦੇ ਪੁਤਰ ਨੇ ਅੰਮ੍ਰਿਤ ਛਕ ਲਿਆ ਤੇ ਓਸ ਦਾ ਨਾਮ ਗੁਰਬਖਸ਼ ਸਿੰਘ ਧਰਿਆ ਗਿਆ ਇਸ ਦੇ ਪੁਤਰ ਦੇਸੂ ਨੇ ਕੈਂਥਲ ਨੂੰ ਜਾ ਆਪਣੀ ਰਾਜਧਾਨੀ ਬਨਾਇਆ, ਇਸ ਦਾ ਪੁਤਰ ਲਾਲ ਸਿੰਘ, ਲਾਲ ਸਿੰਘ ਦਾ ਪੁਤਰ ਉਦੇ ਸਿੰਘ ਜੀ ਜਦੋਂ ਕੈਂਥਲ ਦੇ ਰਾਜੇ ਹੋਏ ਓਹਨਾਂ ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਦੀ ਬੜੀ ਸੇਵਾ ਕਰਕੇ ਸੂਰਜ ਪ੍ਰਕਾਸ਼ ਗਰੰਥ ਲਿਖਵਾ ਖਾਲਸਾ ਪੰਥ ਵਾਸਤੇ ਵਡਾ ਪਰ-ਉਪਕਾਰ ਕੀਤਾ ।

†ਜਦ ਸ੍ਰੀ ਗੁਰੂ ਹਰੀ ਰਾਇ ਸਾਹਿਬ ਕੀਰਤ ਪੁਰ ਸਨ ਤਾਂ ਓਥੇ ਇਕ ਬ੍ਰਹਿਮਣੀ ਦਾ ਪੁਤਰ ਮਰ ਗਿਆ ਤੇ ਉਹ ਬੜੇ ਵਿਰਲਾਪ ਕਰਦੀ ਸੀ, ਸਤਿਗੁਰਾਂ ਕਿਹਾ ਕਿ ਜੇ ਕੋਈ ਆਪਣਾ ਜੀਵਨ ਦਾਨ ਕਰੇ ਤਦ ਇਸ ਮਾਈ ਦਾ ਪੁਤਰ ਬਚ ਸਕਦਾ ਹੈ । ਓਸ ਵੇਲੇ ਸਾਹਿਬਾਂ ਨੂੰ ਨਮਸਕਾਰ ਕਰ ਜੀਵਨ ਡੇਰੇ ਜਾ ਕੇ ਪਰਲੋਕ ਸਿਧਾਰ ਗਿਆ ਤੇ ਓਸ ਬ੍ਰਾਹਮਣੀ ਦਾ ਪੁਤਰ ਮੌਤ ਦੇ ਮੂੰਹੋਂ ਬਚ ਗਿਆ ।

()ਜੀਵਨ ਦੀਆਂ ਦੋ ਇਸਤ੍ਰੀਆਂ ਸਨ, ਇਕ ਵਿਚੋਂ ਰਾਮਾ ਤੇ ਫਤੇ ਚੰਦ ਸਨ ਅਤੇ ਦੂਜੀ ਵਿਚੋਂ ਤ੍ਰਖਤੂ ਸਨ; ਇਹ ਚਾਰੇ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਖਾਲਸੇ ਬਣ ਗਏ ।

ਮਾਈ ਭਾਗੋ

ਮੁਕਤਸਰ ਦੇ ਜੰਗ ਦੇ ਫੇਰ ਪਿਛੋਂ ਰਹੀ ਗੁਰੂ ਵਹੀਰ ਦੇ ਨਾਲ ਮਾਈ
ਘਰ ਬਾਰ ਵਿਸਾਰ ਮਲੰਗ ਹੋ ਗਈ ਲੋਕ ਲਾਜ ਵਸਾਰ ਕਮਾਲ ਮਾਈ
ਰਹੇ ਸਦਾ ਹੀ ਮਸਤ ਅਵਧੂਤ ਨੰਗੀ ਰੱਖੇ ਹਥ ਵਿਚ ਸਾਂਗ ਬਸਾਲ ਮਾਈ
ਇਕ ਦਿਨ ਸਤਿਗੁਰਾਂ ਨੇ ਵੇਖ ਲਈ ਕਿਹਾ ਓਸ ਨੂੰ, ਹੋਸ਼ ਸੰਭਾਲ ਮਾਈ
ਇਕ ਰਸ ਬ੍ਰਿਤੀ ਮੇਂ ਲਿਵਲੀਨ ਹੈਂ ਤੂੰ ਕਾਇਮ ਰਖ ਕੁਝ ਜਗਤ ਦੀ ਚਾਲ ਮਾਈ
ਕੇਸ ਕਰ ਕੱਠੇ ਧੋ ਸਾਫ ਕਰਕੇ ਛੋਟੀ ਬੰਨ੍ਹ ਦਸਤਾਰ ਬੇ ਤਾਲ ਮਾਈ
ਤੇੜ ਕੱਛ ਪਾ ਚਾਦਰਾ ਲੈ ਉਪਰ ਮਰਯਾਦਾ ਦੇ ਤਈਂ ਨ ਟਾਲ ਮਾਈ
ਮੰਨ ਲਏ ਸਭ ਹੁਕਮ ਕਰਤਾਰ ਸਿੰਘਾ ਸਦਾ ਜਪਦੀ ਨਾਮ ਅਕਾਲ ਮਾਈ

ਕਿਲੇ ਬਠਿੰਡੇ ਵਲ ਸੈਰ ਸ਼ਿਕਾਰ

ਇਕ ਦਿਨ ਸਤਿਗੁਰੂ ਜੀ ਮੌਜ ਅੰਦਰ ਕੁਝ ਲੈ ਕੇ ਨਾਲ ਅਸਵਾਰ ਭਾਈ
ਤਲਵੰਡੀਓਂ ਝਟ ਤਿਆਰ ਹੋ ਪਏ ਡੱਲੇ ਤਈਂ ਦੇਇ ਧੀਰ ਵਿਚਾਰ ਭਾਈ
ਹੌਲੀ ਹੌਲੀ ਕਈ ਪਿੰਡਾਂ ਦੇ ਵਿਚ ਹੁੰਦੇ ਰੁਖ ਭਾਈ ਕੇ ਚੱਕ ਨੂੰ ਧਾਰ ਭਾਈ
ਰਾਮ ਸਿੰਘ ਹੋਰਾਂ ਤਾਈਂ ਖ਼ਬਰ ਹੈਸੀ ਸਭ ਕੁਝ ਕੀਤਾ ਉਹਨਾਂ ਤਿਆਰ ਭਾਈ
ਦੋ ਦਿਨ ਉਥੇ ਬਿਸਰਾਮ ਕੀਤਾ ਮਾਈ †ਦੇਸਾਂ ਗ਼ਰੀਬਣੀ ਤਾਰ ਭਾਈ
ਉਥੋਂ ਗਏ ਅਗੇ ਭੁਚੋ ਵਲ ਗੁਰ ਜੀ ਪਿੰਡ ਪਾਸ ਸੀ ਢਾਬ ਅਪਾਰ ਭਾਈ

*ਬਠਿੰਡੇ ਦੇ ਕਿਲੇ ਨੂੰ ਵੇਖਨ ਜਾਣਾ ਭੀ ਕੋਈ ਰਾਜ ਨੀਤ ਦੀ ਸੋਚ ਸੀ, ਜੋ ਸ਼ਾਹੀ ਸੈਨਾ ਫੇਰ ਚੜ੍ਹ ਆਵੇ ਤਾਂ ਏਸ ਜੰਗਲ ਦੇਸ ਵਿਚ ਬਿਖੜੇ ਥਾਂ ਅੜਿ ਕੇ ਵੈਰੀ ਦਾ ਨਾਸ ਕੀਤਾ ਜਾਵੇ ਪਰ ਆਇਆ ਹੀ ਕੋਈ ਨਾ।

†ਮਾਈ ਦੇਸਾਂ ਰਾਮ ਸਿੰਘ ਹੋਰਾਂ ਦੀ ਚਾਚੀ ਬੜੀ ਹੀ ਗਰੀਬਣੀ ਸੀ, ਉਸ ਨੇ ਆਪਣੇ ਹੱਥਾਂ ਨਾਲ ਸੂਤਰ ਕੱਤ ਕੇ ਖੇਸ ਉਣਾਇਆ ਹੋਇਆ ਸੀ । ਸਾਹਿਬਾਂ ਦੇ ਉਤਰਨ ਵਾਸਤੇ ਰਾਮ ਸਿੰਘ ਹੋਰਾਂ ਨੇ ਬਾਹਰ ਹੀ ਕੱਖਾਂ ਦਾ ਵੱਡਾ ਸਾਰਾ ਕੋਠਾ ਬਣਾ ਕੇ ਰੇਤ ਆਦਿ ਪਾ ਪਾਣੀ ਛਿਣਕ ਕੇ ਬੜਾ ਠੰਡਾ ਕੀਤਾ ਹੋਇਆ ਸੀ । ਜਦ ਰਾਮ ਸਿੰਘ ਹੋਰਾਂ ਦੇ ਘਰ ਪ੍ਰਸ਼ਾਦਿ ਛਕਣ ਗਏ ਤਾਂ ਰਾਹ ਵਿਚ ਪਹਿਲਾਂ ਇਸ ਮਾਈ ਦੇਸਾਂ ਦੇ ਘਰ ਜਾ ਵੜੇ ਤੇ ਓਸ ਦੀ ਸ਼ਰਧਾ ਪੂਰੀ ਕੀਤੀ । ਫੇਰ ਰਾਮ ਸਿੰਘ ਹੋਰਾਂ ਦੇ ਘਰ ਪ੍ਰਸ਼ਾਦਿ ਛਕਿਆ ਓਹਨਾਂ ਲੱਕੜ ਦੀ ਪੌੜੀ ਥਾਣੀਂ ਸਤਿਗੁਰਾਂ ਨੂੰ ਕੋਠੇ ਚੜ੍ਹਾਇਆ ਤਖ਼ਤ ਸਿੰਘ ਹੋਰਾਂ ਦੇ ਘਰ ਵਲ ਕਚੀ ਪੌੜੀ ਸੀ ਓਧਰ ਸ਼ਰੀਕਾ ਕਰਕੇ ਸਤਿਗੁਰਾਂ ਨੂੰ ਨ ਜਾਣ ਦਿਤਾ। ਪਰ ਕ੍ਰਿਪਾਲੂ ਦਾਤਾਰ ਓਸੇ ਪੌੜੀ ਰਾਹ ਜਾ ਉਤਰੇ । ਤਖ਼ਤ ਸਿੰਘ ਹੋਰਾਂ ਹੋਰ ਮੰਜਾ ਡਾਹ ਦਿਤਾ ਤੇ ਬੜਾ ਹੀ ਪਰੇਮ ਕੀਤਾ ਤਖਤ ਸਿੰਘ ਦਾ ਛੋਟਾ ਜਿਹਾ ਬਾਲ ਸਤਿਗੁਰਾਂ ਦੀ ਗੋਦੀ ਵਿਚ ਆ ਬੈਠਾ, ਰਾਮ ਸਿੰਘ ਝਿੜਕ ਕੇ ਉਠਾਨ ਲਗਾ ਤੇ ਸਾਹਿਬ ਹਸ ਕੇ ਬੋਲੇ ਕਿ ਉਠਾ ਨਾ ਇਹ ਭੀ ਪ੍ਰਤਾਪੀ ਪੁਰਖ ਹੋਵੇਗਾ; ਏਸੇ ਤਰ੍ਹਾਂ ਸਿਖਾਂ ਸੇਵਕਾਂ ਨੂੰ ਤਾਰਦਿਆਂ ਬਠਿੰਡਾ ਜਾ ਵੇਖਿਆ ।

ਪੀਤਾ ਘੋੜੇ ਨੇ ਪਾਣੀ ਨ ਓਸ ਥਾਂ ਦਾ ਆਉਂਦੀ ਬੋ ਮਸੰਦੀ ਸੀ ਜ਼ਾਹਰ ਭਾਈ
ਦਿਆਲਦਾਸ ਨੇ ਸੁਣਿਆਂ ਗੁਰੂਆਇ ਚੱਲ ਆਇਮਿਲਿਆ ਨਿਕਲ ਬਾਹਰ ਭਾਈ
ਹੈਸੀ ਲੰਗਰ ਤਿਆਰ ਕਰਵਾਯਾ ਹੋਇਆ ਕੀਤਾ ਸਤਿਗੁਰਾਂ ਨ ਅੰਗੀਕਾਰ ਭਾਈ
ਓਥੋਂ ਲੰਘ ਕੇ ਉਤਰੇ ਜਾ ਭਾਗੂ ਪਹੁੰਚੇ ਫ਼ੇਰ ਬਠਿੰਡੇ ਦਾਤਾਰ ਭਾਈ
ਦਿਆਲ ਦਾਸ ਪ੍ਰਸ਼ਾਦ ਲਦਵਾ ਗਡੇ ਪਿਛੇ ਫਿਰਦਾ ਹੋ ਮਿੰਨਤਦਾਰ ਭਾਈ
ਗੁਰ ਵੇਖ ਬਠਿੰਡੇ ਦੇ ਕਿਲ੍ਹੇ ਤਾਈਂ ਪਿਛਾਂਹ ਮੁੜ ਆਇ ਪੰਧ ਮਾਰ ਭਾਈ
ਦੂਰ ਆਇ ਸੱਮੀ ਪਿੰਡ ਰਾਤ ਕੱਟੀ ਮੁੜੇ ਕਰਦੇ ਸੈਰ ਸ਼ਿਕਾਰ ਭਾਈ
ਆ ਦਮਦਮੇ ਗਏ ਕਰਤਾਰ ਸਿੰਘਾ ਕਰ ਬਹੁਤਿਆਂ ਜੀਆਂ ਉਧਾਰ ਭਾਈ

ਦਿਆਲ ਦਾਸ ਨੂੰ ਬਖਸ਼ਸ਼ਾਂ

ਦਿਆਲ ਦਾਸ ਤੇ ਗੋਦੜੀਆ ਦੋਵੇਂ ਗਏ ਗੱਡੇ ਉਤੇ ਪ੍ਰਸ਼ਾਦਿ ਲਦਾਇ ਕੇ ਜੀ
ਪਿਛੇ ਪਿਛੇ ਸਤਿਗੁਰਾਂ ਦੇ ਰਹੇ ਫਿਰਦੇ ਦਮਦਮੇ ਪਹੁੰਚੇ ਮੁੜ ਆਇ ਕੇ ਜੀ
ਰਾਮ ਸਿੰਘ ਨੇ ਆਖਿਆ ਬਖਸ਼ ਦੇਵੋ ਦਯਾਲ ਦਾਸ ਚਰਨੀ ਡਿਗਾ ਧਾਇ ਕੇ ਜੀ
ਭਗਤੂ ਨਾਮ ਪਿਛੇ ਕਰਤਾਰ ਸਿੰਘਾ ਬਖਸ਼ ਦਿਤਾ ਕਸੂਰ ਭੁਲਾਇ ਕੇ ਜੀ

ਹਰਨ ਦਾ ਸ਼ਿਕਾਰ

ਸਣੇ ਡਲੇ ਦੇ ਚੜੇ ਸ਼ਿਕਾਰ ਇਕਦਿਨ ਹਰਨ ਨਿਕਲਿਆ ਮਾਰ ਮੁਕਾਨ ਗੁਰ ਜੀ
ਉਹਨੂੰ ਮਾਰ ਦੇ ਸਾਰ ਹੀ ਬਹੁਤ ਹੱਸੇ ਡੱਲੇ ਪੁਛਿਆ ਭੇਦ ਬਤਾਨ ਗੁਰ ਜੀ
ਇਹ ਡੱਲਿਆ ਸਾਡਾ ਖਜ਼ਾਨਚੀ ਸੀ ਪੈਸਾ ਬਹੁਤ ਚੁਰਾਇਆ ਸੁਨਾਨ ਗੁਰ ਜੀ
ਪਾਇਆ ਮਿਰਗ ਦਾ ਤਨ ਕਰਤਾਰਸਿੰਘਾ ਡਲੇ ਤਈਂ ਸੁਨਾਨ ਗਯਾਨ ਗੁਰ ਜੀ

ਸਤਿਗੁਰਾਂ ਦਾ ਡਲੇ ਨੂੰ ਉਪਦੇਸ਼

ਸਵਾਮੀ ਅੰਸ ਚੁਰਾਇ ਕੇ ਖਾਇ ਜਿਹੜਾ ਮ੍ਰਿਗਦ ਜੂਨ ਉਹ ਡੱਲਿਆ ਪਾਵੰਦਾ ਏ
ਕਿਸੇ ਧੋਖਾ ਤੇ ਕਿਸੇ ਵਿਸਾਹ ਦੇਇ ਕੇ ਹਕ ਕਿਸੇ ਦਾ ਮਾਰ ਜੋ ਖਾਵੰਦਾ ਏ
ਬਣ ਬੱਕਰਾ ਹਰਨ ਫਿਰ ਕੋਹੀਦਾ ਏ ਮਾਸ ਛੁਰੀਆਂ ਨਾਲ ਕਟਾਵੰਦਾ ਏ

---

*ਗੋਦੜੀਆ ਦਿਆਲ ਦਾਸ ਦਾ ਨੌਕਰ ਸੀ ਤੇ ਸੇਵਾ ਕਰਕੇ ਸਿੱਖੀ ਨੂੰ ਪ੍ਰਾਪਤ ਹੋ ਗਿਆ ਹੋਇਆ ਸੀ, ਜੋ ਮੂੰਹੋਂ ਬਚਨ ਕਰਦਾ ਓਸੇ ਵੇਲੇ ਪੂਰਾ ਹੋ ਜਾਂਦਾ ਸੀ। ਜਦ ਸਤਿਗੁਰਾਂ ਨੇ ਇਸ ਨੂੰ ਵੇਖਿਆ ਤਾਂ ਆਖਿਆ ਕਿ ਤੂੰ ਸਾਡੇ ਪਾਸ ਹੀ ਰਿਹਾ ਕਰ: ਇਕ ਵਾਰੀ ਘਰ ਦਿਆਂ ਨੇ ਸਰੋਂ ਦੇ ਪਠੇ ਪੁਟਨ ਘਲਿਆ ਤੇ ਪਿਛੋਂ ਕਿਸੇ ਨੇ ਰੋਟੀ ਪਾਣੀ ਦੀ ਖ਼ਬਰ ਨ ਲਈ। ਗੋਦੜੀਆ ਸਾਰਾ ਦਿਨ ਹੀ ਪਠੇ ਪੁਟਦਾ ਰਿਹਾ, ਤ੍ਰਿਕਾਲਾਂ ਨੂੰ ਇਕ ਪਰੇਮੀ ਨੇ ਪੁਛਿਆ ਕਿ ਹੁਣ ਤਕ ਪਠੇ ਪੁਟਨ ਡਿਹਾ ਹੋਇਆ ਹੈਂ ਹੁਣ ਤੇ ਛਡ ਦਿਹ। ਜੜ੍ਹਾਂ ਪੁਟਦਾ ਹਾਂ ਜੋ ਮੁੜ ਕੇ ਨ ਲਗ ਜਾਵਨ। ਕਰਤਾਰ ਦੀ ਨੇਤ ਐਸੀ ਹੋਈ ਜੋ ਇਸ ਦੇ ਤਿੰਨੇ ਪੁਤਰ ਹੀ ਮਰ ਗਏ ਤੇ ਸਵਾ ਲਖ ਦਾ ਸਵਾ ਲੱਖ ਗੋਦੜੀਆ ਹੀ ਰਹਿ ਗਿਆ।

ਪੈਸਾ ਹੱਕ ਹਲਾਲ ਕਰਤਾਰ ਸਿੰਘਾ ਆਦਿ ਅੰਤ ਉਹ ਸੁਖ ਪੁਚਾਵੰਦਾ ਏ

ਹੋਰ ਪਰਸੰਗ

ਓਨ੍ਹੀਂ ਦਿਨ੍ਹੀਂ ਲਗੀ ਹੈਸੀ ਔੜ ਭਾਰੀ ਡੱਲੇ ਅਰਜ਼ ਕੀਤੀ ਬਾਰ ਬਾਰ ਭਾਈ
ਗੁਰਾਂ ਆਖਿਆ ਛਿੱਤਰ ਡਲਿਆ ਲੈ ਫੜ ਇੰਦਰ ਦੇ ਤਈਂ ਮਾਰ ਭਾਈ
ਕੀਤਾ ਉਸੇ ਤਰ੍ਹਾਂ ਬੱਦਲ ਚੜ੍ਹ ਆਇ ਪਾਣੀ ਬਰਸਿਆ ਅੰਤ ਨ ਪਾਰ ਭਾਈ
ਬਰਖਾ ਰੁਤ ਬਹਾਰ ਦਾ ਸੀ ਬੱਦਲ ਤਪ ਨਾਲ ਹੋਇ, ਲੋਕ ਲਾਚਾਰ ਭਾਈ
ਡਲੇ ਗੁਰਾਂ ਦੇ ਪਾਸ ਪੁਕਾਰ ਕੀਤੀ, ਪੜੇ ਬਾਣੀਆਂ ਜਾਣ ਬੁਖ਼ਾਰ ਭਾਈ
ਇਕ ਦਿਨ ਲੈ ਨਾਲ ਸ਼ਿਕਾਰ ਗਏ ਵੇਖੀ ਦੂਰ ਤੋੜੀ ਪਈ ਬਾਰ ਭਾਈ
ਹਵਾ ਚਲਦੀ ਤੇ ਰੇਤਾਂ ਉਡ ਰਹੀਆਂ ਬੋਲੇ ਗੁਰੂ ਜੀ ਕਿਰਪਾ ਧਾਰ ਭਾਈ
ਵੇਖ ਡਲਿਆ ਕਣਕਾਂ ਖੂਬ ਹਰੀਆਂ ਨਹਿਰਾਂ ਬਾਗਾਂ ਦੀ ਅਜਬ ਬਹਾਰ ਭਾਈ
ਕਿਥੇ ਕਣਕਾਂ ਹਰੀਆਂ ਬਾਗ ਨਹਿਰਾਂ ਬੋਲ ਦੇਵੰਦਾ ਬਚਨ ਇਉਂ ਟਾਰ ਭਾਈ
ਇਹ ਤਾਂ ਖੋਹੀ ਉਲੇਹਾ ਨੇ ਖੜੇ ਸਾਰੇ ਰੇਤਾ ਉਡਦਾ, ਕਰੇ ਉਚਾਰ ਭਾਈ
ਸੁਣਕੇ ਆਖਦੇ ਗੁਰੂ, ਨਹੀਂ ਭਾਗ ਤੁਹਾਡੇ ਪਿਛੋਂ ਹੋਵੇਗੀ ਇਹੋ ਹੀ ਕਾਰ ਭਾਈ
ਵੱਸੂ ਮਾਲਵਾ ਦੇਸ ਕਰਤਾਰ ਸਿੰਘਾ ਰੰਗ ਬਦਲ ਦੇਵੇ ਕਰਤਾਰ ਭਾਈ

ਸੂਬੇ ਸਰਹੰਦ ਦੀ ਚਿਠੀ

ਖ਼ਬਰਾਂ ਫੇਰ ਸਰਹੰਦ ਦੇ ਵਿਚ ਹੋਇਆਂ ਸੂਬਾ ਓਸੇ ਤਰ੍ਹਾਂ ਵੱਟ ਖਾਵੰਦਾ ਏ
ਚਿਠੀ ਲਿਖੀ ਸੀ ਜਿਵੇਂ ਸ਼ਮੀਰ ਵਲੇ ਓਵੇਂ ਡਲੇ ਦੇ ਵਲ ਲਿਖਾਵੰਦਾ ਏ
ਜੋ ਕੁਝ ਜਵਾਬ ਸ਼ਮੀਰ ਦਿਤਾ ਡੱਲਾ ਓਦੂੰ ਸਵਾਇਆ ਸੁਣਾਵੰਦਾ ਏ
ਜਾਂਦੀ ਪੇਸ਼ ਨ ਕੋਈ ਕਰਤਾਰ ਸਿੰਘਾ ਸੂਬਾ ਵੈਰ ਨ ਦਿਲੋਂ ਗੁਵਾਵੰਦਾ ਏ

ਗੁਰੂ ਕੀ ਕਾਂਸ਼ੀ

ਕਰ ਕਰ ਕੇ ਅੰਮ੍ਰਿਤ ਤਿਆਰ ਬਹੁਤਾ ਪਾਸ ਟੋਭੇ ਦੇ ਵਿਚ ਸੁਟਾਈ ਜਾਂਦੇ
ਇਸੇ ਤਰ੍ਹਾਂ ਹੀ ਘੜ ਕੇ ਬਹੁਤ ਕਲਮਾਂ ਪਾਸ ਆਪਣੇ ਜਮ੍ਹਾਂ ਕਰਾਈ ਜਾਂਦੇ
ਡੱਲੇ ਪੁਛਿਆ ਇਸ ਦਾ ਭੇਦ ਦਸੋ ਕੀ ਕੌਤਕ ਨਵਾਂ ਰਚਾਈ ਜਾਂਦੇ
ਅੰਮ੍ਰਿਤ ਕਰ ਤਿਆਰ ਕਰਤਾਰ ਸਿੰਘਾ ਐਵੇਂ ਟੋਭੇ ਦੇ ਵਿਚ ਰੁੜ੍ਹਾਈ ਜਾਂਦੇ

ਸ੍ਰੀ ਗੁਰੂ ਜੀ

ਏਥੇ ਚਸ਼ਮਾ ਸਿਖੀ ਦਾ ਹੋਇ ਜਾਰੀ ਸਿਖ ਮਾਲਵੇ ਵਿਚ ਮਹਾਨ ਹੋਵਨ
ਗੁਰੂ ਸਰ ਟੋਬਾ ਅਖਵਾਇਗਾ ਜੀ ਏਥੇ ਰੌਣਕਾਂ ਬਹੁਤੀਆਂ ਆਨ ਹੋਵਨ
ਲਿੱਖਨ ਸਰ ਹੋਵੇ ਦੂਜੇ ਥਾਂ ਦਾ ਨਾਂ ਜਿਹੜੇ ਪੜ੍ਹਨ ਏਥੇ ਵਿਦਵਾਨ ਹੋਵਨ
ਕਾਂਸ਼ੀ ਗੁਰਾਂ ਦੀ ਇਹ ਕਰਤਾਰ ਸਿੰਘਾ ਦੋਵੇਂ ਥਾਂ ਮਸ਼ਹੂਰ ਜਹਾਨ ਹੋਵਨ

### ਬੈਰਾੜਾਂ ਨੇ ਚੋਰੀ ਕਰਨੀ

ਗੁਰੂ ਸਰ ਤੋਂ ਪਰੇ ਇਕ ੦ਜੰਡ ਹੈਸੀ ਗੁਰ ਕਦੇ ਕਦੇ ਬਹਿੰਦੇ ਜਾ ਓਥੇ
ਕਢ ਆਸਣ ਦੇ ਹੇਠੋਂ ਬਹੁਤ ਮੋਹਰਾਂ ਰਹਿੰਦੇ ਕਰਦੇ ਵੰਡ ਵੰਡਾ ਓਥੇ
ਇਕ ਦਿਨ ਬੈਰਾੜਾਂ ਨੇ ਤਾੜ ਕੀਤੀ ਮਾਯਾ ਰੱਖੀ ਹੈ ਗੁਰਾਂ ਛੁਪਾ ਓਥੇ
ਰਾਤੀਂ ਹੋ ਕੇ ਕਠੇ ਚੋਰੀ ਕਰਨ ਆ ਪਏ ਥਾਂ ਵੇਖਯਾ ਪੁਟ ਪੁਟਾ ਓਥੇ
ਕੌਡੀ ਇਕ ਗਵਾਰਾਂ ਨੂੰ ਮਿਲੀ ਨ ਸੀ ਮੁੜੇ ਛਾਤ ਨੂੰ ਦਾਗ ਲਵਾ ਓਥੇ
ਜਿਥੇ ਬੈਠਣ ਗੁਰ ਕਰਤਾਰ ਸਿੰਘਾ ਆਪੇ ਬਰਕਤਾਂ ਆਉਂਦੀਆਂ ਧਾ ਓਥੇ

### *ਡੱਲੇ ਨੇ ਅੰਮ੍ਰਿਤ ਛਕਣਾ

ਇਕ ਦਿਨ ਸਤਿਗੁਰਾਂ ਦੇ ਤੰਬੂ ਅਗੇ ਰਾਤ ਆਪ ਬਣਿਆਂ ਪਹਿਰੇਦਾਰ ਡਲਾ
ਗੁਰ ਆਖਿ ਰਹੇ ਜਾਹ ਆਰਾਮ ਕਰ ਤੂੰ ਉਹ ਗਿ ਆ ਨ, ਰਿਹਾ ਹੁਸ਼ਯਾਰ ਡਲਾ
ਦਿਨੇ ਖੁਸ਼ ਹੋ ਪਾਸ ਬੁਲਾ ਕਰ ਕੇ ਕਹਿੰਦੇ ਮੰਗ ਲੈ ਕੁਝ ਸਰਦਾਰ ਡਲਾ
ਥਾਂ ਪੀਹੜੀ ਜਿਨਾਂ ਦਿਹੋ ਵਿਚ ਕਦਮਾਂ ਹਥ ਜੋੜ ਕਹਿੰਦਾ ਬਾਰ ਬਾਰ ਡਲਾ
ਬਿਨ੍ਹਾਂ ਅੰਮ੍ਰਿਤ ਛਕਦੇ ਨਹੀਂ ਮਿਲਦਾ ਸਾਡੀ ਪੁਰੀ ਅੰਦਰ ਥਾਂ ਵਿਚਾਰ ਡਲਾ
ਹੋਰ ਜੋ ਮੰਗੇਂ ਤੈਨੂੰ ਮਿਲ ਜਾਵੇ ਗੁਰੂ ਘਰ ਪਦਾਰਥ ਚਾਰ ਡਲਾ
ਦਿਨ ਦੂਸਰੇ ਸੌ ਜਵਾਨ ਸਣੇ ਆਇਆ ਹੋ ਕੇ ਤਿਆਰ ਬਰ ਤਯਾਰ ਡਲਾ
ਲਿਆ ਅੰਮ੍ਰਿਤ ਛਕ ਕਰਤਾਰ ਸਿੰਘਾ ਬੜਾ ਸਿਦਕੀ ਆਗਯਾ ਕਾਰ ਡਲਾ

### ਕਪੂਰੇ ਦਾ ਹਾਲ

ਇਕ ਦਿਨ ਸਿੰਘ ਦਸ ਕੁ ਰਲ ਆਏ ਕਹਿੰਦੇ ਸੁਣੋ ਕਪੂਰੇ ਦਾ ਹਾਲ ਗੁਰ ਜੀ
ਈਸੇ ਖਾਂ ਰਜਪੂਤ ਨੇ ?ਮਾਰ ਦਿਤਾ ਬੁਰੀ ਕਰ ਕੇ ਉਸ ਦੇ ਨਾਲ ਗੁਰ ਜੀ

()ਓਸ ਜੰਡ ਵਾਲੇ ਥਾਂ ਜੰਡਯਾਨਾ ਗੁਰਦਵਾਰਾ ਹੈ।

*ਡਲੇ ਨੂੰ ਸਾਹਿਬਾਂ ਨੇ ਇਕ ਤਲਵਾਰ ਢਾਲ ਤੇ ਦੋ ਹਜ਼ਾਰ ਦੋ ਕੜਿਆਂ ਦੀ ਇਕ ਜੜਾਊ ਜੋੜੀ ਆਦਿ ਬਖਸ਼ਸ਼ਾਂ ਬਪਸ਼ੀਆਂ।

?ਈਸੇ ਖਾਂ ਮੰਝ ਰਾਜਪੂਤ ਨਾਲ ਕਪੂਰੇ ਦਾ ਬੜਾ ਵੈਰ ਸੀ ਤੇ ਕਈ ਵਾਰ ਲੜਾਈ ਭੜਾਈ ਹੋ ਚੁਕੀ ਸੀ। ਈਸੇ ਖਾਂ ਸਦਾ ਹਾਰਦਾ ਰਿਹਾ। ਹੁਣ ਈਸੇ ਖਾਂ ਕਿਤੇ ਜਾ ਰਿਹਾ ਸੀ ਜੋ ਅਚਾਨਕ ਕਪੂਰੇ ਦੀ ਗੜ੍ਹੀ ਤੇ ਆ ਪਿਆ। ਕਪੂਰਾ ਤਿਆਰ ਨਹੀਂ ਸੀ, ਈਸੇ ਖਾਂ ਨੇ ਆਉਂ ਦਿਆਂ ਹੀ ਹਲਾ ਕਰ ਕੇ ਗੜ੍ਹੀ ਫਤਹਿ ਕਰ ਲਈ। ਕਪੂਰਾ ਘਾਹ ਦੇ ਕੁਪ ਵਿਚ ਲੁਕ ਗਿਆ। ਈਸੇ ਖਾਂ ਨੇ ਕਪੂਰੇ ਨੂੰ ਲਭ ਕੇ ਮੁਸ਼ਕਾਂ ਬੰਨ੍ਹ ਲਈਆਂ ਤੇ ਨਾਲ ਲੈ ਟੁਰਿਆ। ਰਾਹ ਵਿਚ ਜਾਕੇ ਹੁਕਮ ਦਿਤਾ ਕਿ ਜਟ ਦਾ ਭਾਰ ਕਿਥੇ ਲਈ ਖੜਨਾ ਹੈ, ਇਸ ਦਰਖਤ ਨਾਲ ਫਾਹੇ ਦੇਇ ਦਿਹੋ। ਕਪੂਰਾ ਬੋਲਿਆ ਕਿ ਮੇਰੇ ਮੂੰਹ ਖਿਹ ਦਾ ਤੋਬਰਾ ਦੇਇ ਕੇ ਫਾਹ ਦੇਵੋ ਕਿਉਂਕਿ ਮੇਰੇ ਗੁਰੂ ਦਾ ਮੈਨੂੰ ਏਸੇ ਤਰਾਂ ਦਾ ਸਰਾਪ ਹੈ। ਓਸ ਨੇ ਓਸੇ ਤਰਾਂ ਹੀ ਕੀਤਾ ਤੇ ਕਪੂਰੇ ਨੂੰ ਮਾਰ ਦਿਤਾ।

—ਸੋਢੀ ਕੁਲ ਦਾ ਬੜਾ ਨੁਕਸਾਨ ਹੋਇਆ ਪੁਤ ਪੋਤੇ ਨੂੰ ਖਾ ਗਿਆ ਕਾਲ ਗੁਰ ਜੀ
ਬਿਰਥੇ ਵਾਕ ਨ ਗਏ ਕਰਤਾਰ ਸਿੰਘਾ ਕਢੇ ਮੂੰਹੋਂ ਜੋ ਦੀਨ ਦਯਾਲ ਗੁਰ ਜੀ

# ਸ੍ਰੀ ਗ੍ਰੰਥ ਜੀ ਦੀ ਰਚਨਾ

ਇਹਨਾਂ ਦਿਨਾਂ ਦੇ ਵਿਚ ਹੀ ਸਤਿਗੁਰਾਂ ਨੇ ਆਦਿ ਗ੍ਰੰਥ ਬੀੜ ਰਚਾਈ ਵਾਹ ਵਾਹ
ਬਾਣੀ ਉਚਰਦੇ ਆਪ ਅਗਮ ਤੋਂ ਸਨ ਕੀਤੀ ਮਣੀ ਸਿੰਘ ਹਥੀਂ ਲਿਖਾਈ ਵਾਹ ਵਾਹ
ਸਤਾਰਾਂ ਸੌ ਤ੍ਰੇਹਠ ਦਿਨ ਐਤਵਾਰ ਦਾ ਸੀ ਅੱਠ ਭਾਦਰੋਂ ਬੀੜ ਮੁਕਾਈ ਵਾਹ ਵਾਹ
ਪਹਿਲੀ ਬੀੜ ਨਾਲੋਂ ਕਰਤਾਰ ਸਿੰਘਾ †ਵਿਲੱਖਨਤਾ ਦਿਖਲਾਈ ਵਾਹ ਵਾਹ

*ਢਿਲਵੀਂ ਸੋਢੀਆਂ ਨੇ ਮੇਲਾ ਲਵਾਯਾ, ਜਿਧੇ ਵਿਚ ਬਰਗਾੜੀ ਵਾਲੇ ਕਪੂਰੇ ਦੇ ਸ਼ਰੀਕ ਭੀ ਆਏ ਤੇ ਕਪੂਰਾ ਭੀ, ਇਹੋ ਅਖੀਰੀ ਮੇਲਾ ਵੇਖਣ ਆਯਾ ਹੋਯਾ ਸੀ, ਸ਼ਰਾਬਾਂ ਪੀ ਕੇ ਦੋਹਾਂ ਧਿਰਾਂ ਵਿਚ ਚੂਬ ਚਲੀ, ਮੇਲਾ ਉਜਜ ਗਿਆ, ਕੌਲ ਦੇ ਪੁਤਰ ਪੋਤਰੇ (ਕੌਲ ਦੇ ਚਾਰ ਪੁਤਰ ਸਨ ਸਤਾ ਨੰਦ ਹੁਰੀ ਚੰਦ; ਬਠਵਾਲੀ ਤੇ ਅਭੈ ਰਾਮ ਜੋ ਸਿੰਘ ਸਜ ਗਏ ਸਨ) ਹਟਾਨ ਗ਼ਏ ਸਨ। ਓਸੇ ਰੌਲੇ ਵਿਚ ਸ, ਰਾਮ ਤੇ ਪਰਜਾ ਪਤ ਅਭੈ ਰਾਮ ਦੇ ਪੁਤਰ ਮਾਰੇ ਗਏ, ਸੋਢੀ ਨੇ ਭੀ ਕਪੂਰੇ ਨੂੰ ਸਰਾਪ ਦਿਤਾ ਸੀ ਕਿ ਤੇਰਾ ਕੋਈ ਪਾਣੀ ਦੇਣ ਜੋਗਾ ਵੀ ਨ ਰਏ, ਤੇ ਤੈਨੂੰ ਤੁਰਕ ਖ਼ਿਹ ਦਾ ਝੋਬਰਾ ਚਾਹੜ ਕੇ ਫਾਹੇ ਦੇਣਗੇ, ਸੋ ਓਵੇਂ ਹੀ ਹੋਈ।

†ਇਤਹਾਸ ਵਿਚ ਲਿਖਯਾ ਹੈ ਕਿ ਜਦ ਨਾਵੇਂ ਗੁਰਾਂ ਦਾ ਸਾਕਾ ਹੋਯਾ ਤਾਂ ਸ੍ਰੀ ਗੁਰੂ ਦਸਮੇਸ਼ ਜੀ ਨੇ ਧੀਰ ਮਲ ਪਾਸੋਂ ਆਦਿ ਗਰੰਥ ਜੀ ਮੰਗ ਭੇਜੇ, ਓਸ ਨੇ ਦੇਣ ਦੇ ਥਾਂ ਤਾਹਨਾ ਮਾਰਿਆ ਕਿ ਜੇ ਆਪ ਗੁਰੂ ਹਨ ਤਾਂ ਨਵਾਂ ਰਚ ਲੈਣ, ਸਤਿਗੁਰਾਂ ਨੇ ਓਸ ਗੱਲ ਨੂੰ ਦਿਲ ਵਿਚ ਰਖਿਆ ਤੇ ਜੰਗਾਂ ਜੁਧਾਂ ਤੋਂ ਵਿਹਲਿਆਂ ਹੋਕੇ ਅਦਿ ਸ੍ਰੀ ਗਰੰਥ ਜੀ ਦੀ ਬਾਣੀ ਆਪਣੇ ਮੁਖਾਰ ਬਿੰਦ ਤੋਂ ਉਚਾਰਨ ਕੀਤੀ ਜਿਸ ਦੀ ਲਿਖਤ ਸ਼ਰੋਮਣੀ ਸ਼ਹੀਦ ਭਾਈ ਮਨੀ ਸਿੰਘ ਜੀ ਹਥੀਂ ਹੋਈ। ਏਸ ਬੀੜ ਵਿਚ ਕੁਝ ਵਾਧਾ ਕੀਤਾ ਗਿਆ। ਜੈਸਾ ਕਿ ਰਹਿਰਾਸ ਦੇ ਪੰਜਾਂ ਸ਼ਬਦਾ ਦੇ ਥਾਂ ਯੋਗ ਸੀ ਚੜ੍ਹਾਈ। ਇਕ ਦੂੰਹ ਥਾਈਂ ਹੋਰ ਭੀ ਲਗਾ ਮਾਤਰਾਂ ਦੀ ਅਦਲਾ ਬਦਲੀ ਕੀਤੀ ਗਈ। ਲਿਖਯਾ ਹੈ ਕਿ ਓਸ ਬੀੜ ਤੋਂ ਚਾਰ ਹੋਰ ਉਤਾਰੇ ਕੀਤੇ ਗਏ। ਅਸਲੀ ਬੀੜ ਖਾਲਸਾ ਜੀ ਦੇ ਬੁਢੇ ਦਲ ਨਾਲ ਰਿਹਾ ਕਰਦੀ ਸੀ ਵਡੇ ਘਲੂ ਘਾਰੇ ਪਿਛੋਂ ਅਹਿਮਦ ਸ਼ਾਹ ਅਬਦਾਲੀ ਕਾਬਲ ਨੂੰ ਲੈ ਗਿਆ ਸੀ ਤੇ ਹੁਣ ਓਹ ਕਾਬਲ ਦੇ ਵਡੇ ਗੁਰਦੁਆਰੇ ਵਿਚ ਦਸੀਦੀ ਹੈ। ਜਿਸ ਬੀੜ ਨੂੰ ਲੋਕ ਦਸਮ ਪਤਿਸ਼ਾਹ ਦੀ ਬੀੜ ਆਖਦੇ ਹਨ। ਉਹ ਦਸਮੇਸ਼ ਜੀ ਦੇ ਪ੍ਰਲੋਕ ਗਮਨ ਤੋਂ ਬਹੁਤ ਚਿਰ ਪਿਛੋਂ ਤਿਆਰ ਗਈ ਕੀਤੀ ਹੋਈ ਹੈ ਤੇ ਜਿਸ ਵਿਚ ਕਵੀਆਂ ਦੀ ਰਲੀ ਮਿਲੀ ਕਵਿਤਾ ਭੀ ਹੈ। ਅਸਲ ਦਸਮ ਪਾਤਸ਼ਾਹ ਜੀ ਦਾ ਗਰੰਥ ਇਤਿਹਾਸਕਾਰਾਂ ਨੇ ਓਸੇ ਬੀੜ ਨੂੰ ਹੀ ਲਿਖਿਆ ਹੈ ਜੋ ਸਾਹਿਬਾਂ ਨੇ ਉਚਾਰਨ ਕੀਤੀ ਤੇ ਭਾਈ ਮਨੀ ਸਿੰਘ ਜੀ ਨੇ ਲਿਖੀ। (ਦੇਖੋ ਇਤਿਹਾਸ ਮੈਕਾਲਿਫ ਹਿਸਾ ਪੰਜਵਾਂ ਸਫਾ 223 ਦਾ ਫੁਟ ਨੋਟ)

ਭਾਈ ਦਯਾ ਸਿੰਘ ਜੀ ਦਾ ਔਰੰਗਜ਼ੇਬ ਨਾਲ ਮੇਲ

ਦਯਾ ਸਿੰਘ ਹੋਰੀਂ ਗਏ ਦੀਨਯੋਂ ਸਨ ਵਲ ਦਖਣ, ਆਇ ਲਿਖਾਇ ਭਾਈ
ਪਹੁੰਚ ਗਏ ਔਰੰਗਾਬਾਦ ਹੈਸਨ ਸ਼ਾਹ ਨਾਲ ਨ ਕੋਈ ਮਿਲਾਇ ਭਾਈ
ਬੜੀਆਂ ਕੋਸ਼ਿਸ਼ਾਂ ਦੇ ਪਿਛੋਂ ਮੇਲ ਹੋਇਆ ਲਏ ਬਾਦਸ਼ਾਹ ਆਪ ਬੁਲਾਇਭਾਈ
ਦਿਤਾ ਜ਼ਫਰਨਾਮਾ ਹੱਥ ਬਾਦਸ਼ਾਹ ਦੇ ਸਾਰਾ ਪੜ੍ਹਿਆ ਓਸ ਫੁਲਾਇ ਭਾਈ
ਦਯਾ ਸਿੰਘ ਜ਼ਬਾਨੀ ਭੀ ਕਿਹਾ ਬਹੁ ਕੁਝ ਬਾਦਸ਼ਾਹ ਦੇ ਤਈਂ ਡਰਾਇ ਭਾਈ
ਓਸਦੇ ਮਨ ਤੇ ਪਕਾ ਯਕੀਨ ਹੋਇਆ ਮੁਫਤ ਵਿਚ ਮੈਂ ਗੁਰੂ ਸਤਾਇ ਭਾਈ
ਮੈਥੋਂ ਬਹੁਤ ਇਹ ਬਦੀ ਦਾ ਕੰਮ ਹੋਇਆ ਗਿਆ ਡਰਓਹ ਦੇਦਿਲਛਾਇ ਭਾਈ
ਚਲੀ ਹੋਈ ਸੀ ਤੇਗ਼ ਜੋ ਕਲਮ ਵਾਲੀ ਗਈ ਕਾਲਜਾ ਚੀਰ ਸਫਾਇ ਭਾਈ
ਝੂਠਾ ਹੋਵਾਂਗਾ ਵਿਚ ਦਰਗਾਹ ਦੇ ਮੈਂ ਉਤਰ ਦਿਆਂਗਾ ਕੀਹ ਅੰਤ ਜ ਇ ਭਾਈ
ਸ਼ਾਹ ਕੰਬਿਆ ਪੜ੍ਹ ਕਰਤਾਰ ਸਿੰਘਾ ਦਿਤੀ ਕਲਾ ਕਰਤਾਰ ਵਰਤਾਇ ਭਾਈ

ਔਰੰਗਜ਼ੇਬ

ਦਯਾ ਸਿੰਘ ਹੋਰਾਂ ਨਾਲ ਬਹੁਤ ਗੱਲਾਂ ਕਰ ਸ਼ਾਹ ਬਹੁਤਾ ਪਛਤਾਇਆ ਜੀ
ਸਾਰਾ ਦੋਸ਼ ਹੈ ਹਿੰਦੂਆਂ ਰਾਜਿਆਂ ਤੇ ਮੇਰੇ ਤਈਂ ਉਹਨਾਂ ਭੜਕਾਇਆ ਜੀ
ਕਰ ਹੇਰੀਆਂ ਫੇਰੀਆਂ ਆਪ ਤਾਈਂ ਬਾਦਸ਼ਾਰ ਬੇਦੋਸ਼ ਠਹਿਰਾਇਆ ਜੀ
ਦਯਾ ਸਿੰਘ ਤਾਈਂ ਵਿਦਾ ਕਰ ਦਿਤਾ ਪਰ ਖ਼ੌਫ ਡਾਢਾ ਦਿਲ ਛਾਇਆ ਜੀ
ਪਾਂਪ ਬਾਦਸ਼ਾਹ ਦੇ ਗਏ ਸਾਹਮਣੇ ਆ ਸ਼ੀਸ਼ਾ ਦਿਲ ਦਾ ਚੂਰ ਕਰਾਇਆ ਜੀ
ਨਾਲ ਕਲਮ ਦੀ ਤੇਰਾ ਕਰਤਾਰ ਸਿੰਘਾ ਗੁਰਾ ਸ਼ ਹ ਨੂੰ ਮਾਰ ਮੁਕਾਇਆ ਜੀ

ਵਾਕ ਕਵੀ

ਪੜ੍ਹ ਜ਼ਫਰਨਾਮਾ ਡਰਿਆ ਸ਼ਾਹ ਬਹੁਤਾ ਕਹਿੰਦੇ ਸਖਤੇ ਹੁਕਮ ਲਿਖਾਇ ਉਸ ਨੇ
ਜਿਥੇ ਮੌਜ ਸਤਿਗੁਰੂ ਦੀ ਰਹੇ ਜਾਵੇ ਹੁਕਮ ਹਾਕਮਾਂ ਵਲ ਭਿਜਵਾਇ ਉਸ ਨੇ
ਦਯਾ ਸਿੰਘ ਦੇ ਹੱਥ ਸਤਿਗੁਰਾਂ ਵਲੇ ਕੋਈ ਮੁਆਫ਼ੀ ਦੇ ਲਫਜ਼ ਸੁਨਾਇ ਉਸ ਨੇ
ਮੈਨੂੰ ਮਿਲਨ ਆ ਗੁਰੂ ਕਰਤਾਰ ਸਿੰਘਾ ਜ਼ਾਮਨ ਕਲਮਾਹੱਥ ਠਹਿਰਾਇ ਉਸ ਨੇ

ਤਥਾ

ਜਦੋਂ ਮਿਲੇਗਾ ਦਯਾ ਸਿੰਘਦੇਖੀ ਜਾਉਹੁਣ ਬਾਕੀ ਰਹਿੰਦਾ ਸਾਰਾ ਹਾਲ ਸੁਣ ਲੌ
ਮੌਜ ਆਪਣੀ ਦੇ ਵਿਚ ਦਮਦਮੇ ਤੋਂ ਤਯਾਰ ਹੋ ਪਏ ਦੀਨ ਦਯਾਲ ਸੁਣ
ਛਡ ਦੇਸ਼ ਪੰਜਾਬ ਨੂੰ ਤੋੜ ਕੇ ਮੋਹ ਚਲੇ ਦਖਨ ਵਲ ਕਿਰਪਾਲ ਸੁਣ

ਦਮਦਮੇ ਤੋਂ ਤਿਆਰੀਆਂ

ਇਕ ਦਿਨ ਅਚਾਨਕ ਵਿਚ ਡੇਰੇ ਗੁਰਾਂ ਬਚਨ ਕੀਤਾ ਦੱਖਨ ਵਲ ਜਾਵਨਾ ਏਂ
ਜਿਧਾ ਦਿਲ ਚਾਹੇ ਸਾਡੇ ਨਾਲ ਚਲੇ ਅਸਾਂ ਛੇਤੀ ਹੀ ਕੂਚ ਕਰਾਵਨਾ ਏਂ
ਜਿਨਾ ਚਿਰ ਰਹਿਣਾ ਹੈਸੀ ਰਹਿ ਲਿਆ ਏ ਬਾਕੀ ਭੋਗ ਜਿਥੇ ਓਥੇ ਖਾਵਨਾ ਏਂ
ਗੋਦਾਵਰੀ ਵਲ ਕਰਤਾਰ ਸਿੰਘਾ ਚਲੇ ਨਾਲ ਸਾਡੇ, ਜਿਧੀ ਭਾਵਨਾ ਏਂ

ਪਰੇਮੀਆਂ ਦੀ ਬੇਨਤੀ

ਛੱਟ ਗਈਆਂ ਉਦਾਸੀਆਂ ਛਾਇ ਸਾਰੇ ਕੀਤੀ ਗਲ ਜਾਂ ਸਹਿਜ ਸੁਭਾਉ ਗੁਰ ਜੀ
ਡੱਲ ਸਿੰਘ ਅਭੇ ਸਿੰਘ ਰਾਮ ਸਿੰਘ ਜਹੇ ਕਰਨ ਬੇਨਤੀ ਕਾਸਨੂੰ ਜਾਉ ਗੁਰ ਜੀ
ਕਿਸ ਚੀਜ਼ ਦੀ ਹੈ ਪ੍ਰਵਾਹ ਇਥੇ ਅਸੀਂ ਹਾਜ਼ਰ ਜੋ ਫਰਮਾਉਂ ਗੁਰ ਜੀ
ਸਾਰਾ ਦੇਸ਼ ਗੁਲਾਮ ਇਹ ਆਪ ਦਾ ਹੈ ਇਥੇ ਬੈਠ ਕੇ ਹੁਕਮ ਕਮਾਉ ਗੁਰ ਜੀ
ਜ਼ੋਰ ਹਾਕਮਾਂ ਦਾ ਇਧਰ ਚੜੇ ਨਾਹੀਂ ਨਿਰਭੈ ਹੋ ਝਟ ਲੰਘਾਉ ਗੁਰ ਜੀ
ਚਾਲ ਬਾਜ਼ ਔਰੰਗਾ ਹੈ ਓਸ ਪਾਸੇ ਵਿਚ ਖਤਰੇ, ਪੈਰ ਨ ਪਾਉ ਗੁਰ ਜੀ
ਦੇਸ ਆਪ ਦਾ ਤੇ ਸੰਗਤ ਆਪ ਦੀ ਹੈ ਸਿੱਖਾਂ ਸੇਵਕਾਂ ਤਈ ਤਰਾਉ ਗੁਰ ਜੀ
ਬਣਿਆਂ ਬੜਾ ਆਰਾਮ ਕਰਤਾਰ ਸਿੰਘਾ ਨਾ ਜਾਉ ਸਲਾਹ ਹਟਾਉ ਗੁਰ ਜੀ

ਵਾਕ ਕਵੀ

ਸਤਿਗੁਰਾਂ ਨੇ ਕਹਿਆ ਜ਼ਰੂਰ ਜਾਣਾ ਡੇਰੇ ਵਿਚ ਤਯਾਰੀ ਵਜਵਾ ਦਿਤੀ
ਜਿਸ ਚਲਨਾ ਉਹ ਸਾਲ ਚਲੇ ਜਿਨ੍ਹਾਂ ਰਹਿਨਾ ਉਹ ਰਹਿਨ ਸੁਨਾ ਦਿਤੀ
ਬੜੇ ਬੜੇ ਆ ਸਿਦਕੀ ਡੋਲ ਗਏ ਹਿਲ ਜੁਲੀ ਦਿਲਾਂ ਵਿਚ ਪਾ ਦਿਤੀ
ਸੋਚੀਂ ਪੈ ਗਏ ਸਾਰੇ ਕਰਤਾਰ ਸਿੰਘਾ ਡਾਢੀ ਕਲਾ ਸਤਿਗੁਰਾਂ ਵਰਤਾ ਦਿਤੀ

ਡਲ ਸਿੰਘ ਨਾਲ ਗਲ ਬਾਤ

ਸਤਿਗੁਰਾਂ ਨੇ ਆਖਯਾ ਡਲ ਸਿੰਘਾ ਨਾਲ ਚਲ ਤੂੰ ਲਾਭ ਦਵਾ ਦਿਆਂ ਗੇ
ਬਾਦਸ਼ਾਹ ਦਾ ਤਾਜ ਤੇ ਤਖਤ ਖੋਹ ਕੇ ਤੈਨੂੰ ਦਿਲੀ ਦਾ ਰਾਜ ਭੁਗਾ ਦਿਆਂ ਗੇ
ਗੁਰੂ ਨਾਨਕ ਦੇ ਘਰੋਂ ਬਰਕਤਾਂ ਦੇਇ ਤੇਰੇ ਦਿਲ ਦੇ ਤਾਈਂ ਰਿਝਾ ਦਿਆਂ ਗੇ
ਕੱਢ ਜੰਗਲਾਂ ਵਿਚੋਂ ਕਰਤਾਰ ਸਿੰਘਾ ਤੈਨੂੰ ਮੰਗਲਾਂ ਵਿਚ ਬੈਠਾ ਦਿਆ ਗੇ

ਤਥਾ

ਓਸ ਆਖਯਾ ਜੀ, ਜੇ ਮੈਂ ਚਲਾ ਜਾਵਾਂ ਇਹਨਾਂ ਝਾੜਾਂ ਨੂੰ ਸਾਭ ਰਖਾਇ ਕਿਹੜਾ
ਭਾਈਚਾਰਾ ਪਿਛੇ ਸਾਰਾ ਜਾਇ ਉਜੜ ਘਰਦੇ ਕੰਮ ਤੇ ਕਾਰ ਚਲਾਇ ਕਿਹੜਾ
ਗੁਰ ਹੱਸ ਪਏ ਡਲਯਾ ਜਿਨ੍ਹਾਂ ਭਾਗਾਂ ਬਾਦਸ਼ਾਹੀ ਦੇ ਤਖਤ ਨੂੰ ਪਾਇ ਕਿਹੜਾ
ਖਾਹ ਬਾਜਰਾ ਮੋਠ ਕਰਤਾਰ ਸਿੰਘਾ ਹਾਨ ਲਾਭ ਤੈਨੂੰ ਸਮਝਾਇ ਕਿਹੜਾ

ਵਾਕ ਕਵੀ

ਦੂਰ ਦੇਸ ਪ੍ਰਦੇਸ ਨੂੰ ਗੁਰੂ ਚੱਲੇ ਡੋਲ ਸਿਦਕੋਂ ਸਿੱਖ ਅਪਾਰ ਗਏ
ਮੁਫ਼ਤ ਖੋਰੇ ਤੇ ਹੋਰ ਬੈਰਾੜ ਨੌਕਰ ਡੇਰਾ ਛੱਡ ਕੇ ਰਾਤ ਸਿਧਾਰ ਗਏ
*ਅਭੈ ਸਿੰਘ ਜੀ ਕੌਲ ਦਾ ਪੋਤਰਾ ਸੀ ਸੁਖੂ ਬੁਧੂ ਹੋ ਲੈ ਉਡਾਰ ਗਏ
ਏਸੇ ਤਰ੍ਹਾਂ ਬਹੁਤੇ ਕਰਤਾਰ ਸਿੰਘਾ ਵੱਸ ਮੋਹ ਦੇ ਸਿਦਕ ਤੋਂ ਹਾਰ ਗਏ

ਤਥਾ

ਦਿਨੇ ਉਠ ਸਤਿਗੁਰਾਂ ਆਵਾਜ਼ ਦਿੱਤੀ ਜਿਹੜਾ ਜਿਹੜਾ ਹੈ ਏਥੇ ਤੱਯਾਰ ਹੋਵੇ
ਬੇ ਨਿਵਾਹ ਫਕੀਰ ਇਕ ਬੋਲ ਪਿਆ ਜਿਹੜੀ ਕਰੇਂ ਤੂੰ, ਓਹੋ ਹੀ ਕਾਰ ਹੋਵੇ
ਦਰਬਾਰੀ ਘਰਬਾਰੀ ਨ ਸੁਖੂ ਬੁਧੂ ਨੱਠ ਗਏ, ਸਗੋਂ ਹੌਲਾ ਭਾਰ ਹੋਵੇ
ਜਿਹੜੇ ਗਏ ਸੋ ਗਏ ਕਰਤਾਰ ਸਿੰਘਾ ਰਹਿੰਦੇ ਰਹਿਣ ਦਿਨ, ਮੌਜ ਦਾਤਾਰ ਹੋਵੇ

ਤੱਯਾਰੀ

ਲੋੜਵੰਦੀਆਂ ਚੀਜ਼ਾਂ ਦੇ ਭਾਰ ਬੱਧੇ ਊਠਾਂ ਗਡਿਆਂ ਤੇ ਲਦਵਾਇ ਸਾਰੇ
†ਰਥ ਮਾਈਆਂ ਦੇ ਲਈ ਤਯਾਰ ਹੋਇਆ ਹੌਲੀ ਹੌਲੀ ਸਾਮਾਨ ਚਲਾਇ ਸਾਰੇ
ਜਿੰਨੇ ਸਿਦਕੀ ਰਹਿ ਗਏ ਵਿਚ ਡੇਰੇ ਕਰ ਕਮਰ ਕਸੇ ਉਹ ਭੀ ਆਇ ਸਾਰੇ
ਡਲ ਸਿੰਘ ਫਤੂ ਸਿੰਘ ਰਾਮ ਸਿੰਘ ਭੀ ਟੁਰ ਪਏ ਦਿਲੋਂ ਘਬਰਾਇ ਸਾਰੇ
ਆਲੇ ਦੁਆਲੇ ਦੀਆਂ ਆਈਆਂ ਸੰਗਤਾਂਜੋਦਾਨਮਾਨਦੇਇ ਵਿਦਾ ਕਰਾਇ ਸਾਰੇ
ਚਲੇ ਸੋਧ ਅਰਦਾਸ ਕਰਤਾਰ ਸਿੰਘਾ ਮੁਖ ਦਖਣ ਵਲ ਰਖਾਇ ਸਾਰੇ

ਵਾਕ ਕਵੀ

ਦਿਨ ਕਤਕ ਪੰਚਮੀ ਸੁਦੀ ਦਾ ਸੀ ਦਮਦਮੇ ਤੋਂ ਕੂਚ ਬੁਲਾਨ ਗੁਰ ਜੀ
ਸਤ੍ਰਾਂ ਸੈ ਤ੍ਰੇਠਵਾਂ ਸਾਲ ਬਿਕ੍ਰਮੀ ਡੇਰਾ ਦਖਣ ਵਲ ਚਲਾਨ ਗੁਰ ਜੀ
ਨੌਂ ਪਲ ਨੌਂ ਘੜੀਆਂ ਮਾਹ ਨੌਂ ਭੀ ਨੌਂ ਪਹਿਰ ਨੌਂ ਦਿਨ ਲੰਘਾਨ ਗੁਰ ਜੀ
ਚਲੇ ਛਡ ਪੰਜਾਬ ਕਰਤਾਰ ਸਿੰਘਾ ਬੜੇ ਬੜੇ ਕਰਕੇ ਘਮਸਾਨ ਗੁਰ ਜੀ

---

*ਅਭੈ ਸਿੰਘ ਸੋਢੀ ਕੌਲ ਦਾ ਪੋਤਰਾ ਸੀ, ਜਦੋਂ ਏਸ ਦੇ ਦੋਵੇਂ ਪੁਤਰ ਮਰ ਗਏ ਸਨ ਇਹ ਉਦਾਸ ਹੋ ਕੇ ਸਤਿਗੁਰਾਂ ਦੇ ਡੇਰੇ ਵਿਚ ਆ ਰਿਹਾ ਸੀ। ਅੰਮ੍ਰਿਤ ਛਕਾ ਕੇ ਅਭੈ ਚੰਦ ਤੋਂ ਅਭੈ ਸਿੰਘ ਕਰਕੇ ਸਤਿਗੁਰਾਂ ਆਦਰ ਮਾਨਾ ਬਖਸ਼ਾਯਾ ਤੇ ਡੇਰੇ ਦੀ ਕਾਰ ਸੌਂਪ ਦਿਤੀ, ਜਿਸ ਦਿਨ ਸਵੇਰੇ ਸਾਹਿਬਾਂ ਦਾ ਦਖਣ ਵਲ ਕੂਚ ਸੀ ਸਭ ਤੋਂ ਪਹਿਲਾਂ ਨੱਠਣ ਦੀ ਏਸੇ ਨੇ ਹੀ ਪਹਿਲ ਕੀਤੀ ਸਗੋਂ ਨਾਲ ਹੋਰਨਾਂ ਨੂੰ ਭੀ ਲੈ ਨੱਠਾ।

† ੨੮ ਕੱਤਕ ਨੂੰ ਰਥਾਂ ਵਾਸਤੇ ਬੈਲ ਮੰਗਵਾਨ ਵਾਸਤੇ ਭਾਈ ਰੂਪੇ ਕਿਆਂ ਤੇ ਹੋਰ ਸਿਖਾਂ ਵਲ ਹੁਕਮ ਨਾਮੇ ਭੇਜੇ ਸਨ, ਚੰਗੇ ਚੰਗੇ ਬੈਲ ਆ ਗਏ ਸਨ।

# ਗੁਰੂ ਦੇਸ ਨੂੰ ਛਡ ਛਡਾ ਚੱਲੇ

ਹਾਇ ਪਵੇ ਕਲੇਜੇ ਨੂੰ ਧੂਹ ਆਕੇ ਗੁਰ ਦੇਸ ਨੂੰ ਛਡ ਛਡਾ ਚੱਲੇ
ਬੱਤੀ ਤੇੱਤੀ ਵਰ੍ਹੇ ਜਿਦੇ ਉਮਰ ਕਟੀ ਮੋਹ ਮਮਤਾ ਸਾਰੀ ਭੁਲਾ ਚਲੇ
ਪਿਉ ਦਾਦੇ ਪੜਦਾਦੇ ਦਾ ਦੇਸ ਸੋਹਣਾ ਓਹਨੂੰ ਸਦਾ ਦੇ ਲਈ ਤਜਾ ਚਲੇ
ਸ਼ਹਿਨਸ਼ਾਹਾਂ ਤੋਂ ਵਧ ਕੇ ਸ਼ਾਨ ਭਾਰੇ ਕਰਦੇ ਪ੍ਰਉਪਕਾਰ ਗੁਵਾ ਚਲੇ
ਮਹਿਲ ਮਾੜੀਆਂ ਕਿਲ੍ਹੇ ਤੇ ਕੋਟ ਸੋਹਣੇ ਬਰਬਾਦ ਉਹ ਸਾਰੇ ਕਰਾ ਚਲੇ
ਬਣੇ ਆਨੰਦ ਪੁਰੀ ਦੇ ਸੁਖ ਵਡੇ ਉਹ ਬਦਲੇ ਦੁੱਖਾ ਵਟਾ ਚਲੇ
ਗੁਰ ਗਦੀ ਤੇ ਜਦੀ ਆਰਾਮ ਸਾਰੇ ਭਾਰਤ ਵਰਸ਼ ਤੇ ਘੋਲ ਘਮਾ ਚਲੇ
ਆਪ ਉਜੜੇ, ਹਰਖ ਨ ਸੋਗ ਕੋਈ ਦੇਸ਼ ਉਜੜੇ ਤਾਈਂ ਵਸਾ ਚਲੇ
ਬਚੇ ਆਪਨੇ ਕਰ ਕੁਰਬਾਨ ਚਾਰੇ ਬੱਚੇ ਦੇਸ ਦੇ ਲੱਖਾਂ ਬਤਾ ਚਲੇ
ਅੱਗ ਭੜਕਦੀ 'ਜ਼ੁਲਮ ਦੀ ਚਿਰਾਂ ਤੋਂ ਸੀ ਖ਼ੂਨ ਡੋਲ੍ਹ ਪ੍ਰਵਾਰ, ਬੁਝਾ ਚਲੇ
ਤੇਗ਼ ਸ਼ਰਾ ਦੀ ਚਲਦੀ ਕਰ ਖੁੰਢੀ ਕਤਲ ਹੋਣ ਤੋਂ ਦੇਸ ਛੁਡਾ ਚਲੇ
ਹੋਇ ਕੰਮ ਨ ਜੋ ਰਾਜੇ ਰਾਣਿਆਂ ਤੋਂ ਓਹ ਕਰਕੇ ਆਪ ਦਿਖਾ ਦਿਬਾ ਚਲੇ
ਛਿਆਂ ਪੀਹੜੀਆਂ ਦੀ ਜਮੀ ਬਾਦਸ਼ਾਹੀ ਓਹਨੂੰ ਜੜ੍ਹਾਂ ਤੋਂ ਫੜ ਹਿਲਾ ਚਲੇ
ਗੋ ਗ਼ਰੀਬ ਤੇ ਛੁਰੀ ਜੋ ਚਲਦੀ ਸੀ ਧਾਰ, ਉਸ ਦੀ ਮਾਰ ਤੁੜਾ ਚਲੇ
ਜ਼ਾਲਮ ਬਦਸ਼ਾਹ ਦੇ ਝੰਡੇ ਜ਼ੁਲਮ ਦੇ ਨੂੰ ਫੜ ਲੱਕ ਤੋਂ ਤੋੜ ਝੁਕਾ ਚਲੇ
ਨ ਮੁਲਕ ਜਾਗੀਰ ਨ ਰਾਜ ਕਿਧਰੇ ਮਥਾ ਬਾਦਸ਼ਾਹ ਦੇ ਨਾਲ ਲਾ ਚਲੇ
ਜਿਥੇ ਕੰਬਦਾ ਛਬੀ ਕ੍ਰੋੜ ਹਿੰਦੂ ਓਸ ਤਾਕਤ ਦੇ ਤਾਈਂ ਕੰਬਾ ਚਲੇ
ਰਾਜਪੂਤ ਮਰਹਟੇ ਤੇ ਜਾਟ ਗਏ ਓਸ ਡਰ ਹੈ ਦੇਸੋਂ ਧਕਾ ਚਲੇ
ਗਿਲਜੇ ਮੁਗ਼ਲ ਪਠਾਨ ਬਘਾਜਾੜ ਹੈ ਮਨ ਸਿੰਘਾਂ ਸਾਮ੍ਹਣੇ ਬਾਘ ਬੈਠਾ ਚਲੇ
ਚੜ੍ਹਦੇ ਸ਼ਰਾ ਤੂਫ਼ਾਨ ਜੋ ਹਿੰਦ ਤੇ ਸਨ ਧਕ ਓਹਨਾਂ ਨੂੰ ਪਿਛਾਂ ਉਲਟਾ ਚਲੇ
ਭਾਰਤ ਵਰਸ਼ ਦੀ ਮੋਈ ਛਤ੍ਰਤਾਈ ਨਵੇਂ ਸਿਰੇ ਮੁੜ, ਉਹਨੂੰ ਜਗਾ ਚਲੇ
ਠੰਢਾ ਖ਼ੂਨ ਜੋ ਚਿਰਾਂ ਦਾ ਹੋ ਗਿਆ ਸੀ ਫੂਕਾਂ ਮਾਰ ਕੇ ਉਹਨੂੰ ਧੁਖਾ ਚਲੇ
ਰਾਮ, ਕਰਨ, ਤੇ ਅਰਜਨ, ਭੀਮ ਪਿਛੋਂ ਧਨਖ ਵਿੱਦਯਾ ਜੋਹਰ ਚਮਕਾ ਚਲੇ
ਵਿਚ ਤੇਗ਼ ਦੇ ਬਰਕਤਾਂ ਭਾਰੀਆਂ ਨੇ ਚੜ੍ਹ ਸਰੇ ਮੈਦਾਨ ਲਿਸ਼ਕਾ ਚਲੇ
ਮੁਰਦੇ ਰੂਹਾਂ ਦੇ ਅੰਮ੍ਰਿਤ ਮੂੰਹ ਪਾ ਕੇ ਸ਼ੇਰ ਗਿੱਦੜਾਂ ਤਈਂ ਬਨਾ ਚੱਲੇ

ਨਾਈਆਂ ਛੀਂਬਿਆਂ ਹਥ ਫੜਾ ਤੇਗਾਂ ਮਾਰ; ਮੁਗ਼ਲ ਪਠਾਨਾਂ ਕੁਹਾ ਚਲੇ
ਵਡੇ ਵਡੇ ਅਮੀਰ ਤੇ ਖ਼ਾਨਜ਼ਾਦੇ ਮਾਰ ਗਰਦ ਦੇ ਵਿਚ ਮਿਲਾ ਚਲੇ
ਦੇਇਕੇ ਬਰਕਤਾਂ ਖੰਡੇ ਦੇ ਅੰਮ੍ਰਿਤ ਦੀਆਂ ਬਾਜ਼ ਚਿੜੀਆਂ ਪ ਸੋਂ ਤੁੜਾ ਚਲੇ
ਅਨਹੋਣੀਆਂ ਗਲਾਂ ਨੂੰ ਹੋਣੀਆਂ ਕਰ ਸ ਾ ਲਖ ਨਾਲ ਇਕ ਲੜਾ ਚਲੇ
ਮੰਤ੍ਰ ਦੇਸ਼ ਆਜ਼ਾਦ ਕਰਾਨ ਵਾਲਾ ਜਥੇ ਬੰਦੀ ਦੀ ਜਾਚ ਸਿਖਾ ਚਲੇ
ਪਾਟੇ ਧਾੜ ਤੇ ਉਚਤਾ, ਨੀਚਤਾ ਖੋਹ ਇਕ ਤਾਕਤ ਨਵੀਂ ਬਣਾ ਚਲੇ
ਫੂਕਣ ਵਾਸਤੇ ਜ਼ੁਲਮ ਦੀ ਸ਼ਾਹੀ ਤਾਈਂ ਆਜ਼ਾਦੀ ਦੀ ਅਗ ਸੁਲਗਾ ਚਲੇ
ਪ੍ਰਾਧੀਨਤਾ ਦਾ ਜੂਲਾ ਲਾਹਨ ਖ਼ਾਤਰ ਬਣੇ ਜੀਊਂਦੇ ਸ਼ੇਰ ਸੁਣਾ ਚਲੇ
ਕੁੰਜੀ ਅਸਲ ਆਜ਼ਾਦੀ ਦੇਣ ਵਾਲੀ ਕੁਰਬਾਨੀ ਦਾ ਸਬਕ ਪੜ੍ਹਾ ਚਲੇ
ਮਰਨਾ ਭਲਾ ਗੁਲਾਮੀ ਦੀ ਜ਼ਿੰਦਗੀ ਤੋਂ ਕਰ ਅਮਲ ਤੇ ਪੂਰਨੇ ਪਾ ਚਲੇ
ਭੁੱਲੀ ਭਟਕਦੀ ਦੁਨੀਆਂ ਰੁਲਦੀ ਨੂੰ ਥੜ੍ਹੇ ਏਕਤਾ ਉਤੇ ਬੈਠਾ ਚਲੇ
ਸੂਦਰ ਵੈਸ਼ ਬ੍ਰਹਿਮਣ ਛੱਤ੍ਰੀ ਦਾ ਕਰ ਹਿੰਮਤ, ਪਾੜ੍ਹਾ ਮਿਟਾ ਚਲੇ
ਓਹ ਤਾਕਤ ਖਿਲਰੀ ਪੁਲਰੀ ਲੈ ਪੰਥ ਖ਼ਾਲਸਾ ਨਵਾਂ ਸਜ਼ਾ ਚਲੇ
ਦਾਨੀ, ਸੂਰਮਾ, ਪੰਡਤ; ਭਗਤ, ਰਿਖੀ ਤਯਾਗੀ, ਗ੍ਰਿਸਥੀ ਗੁਣ ਦਵਾ ਚਲੇ
ਕੱਢ ਵਹਿਮਾਂ ਪਖ਼ੰਡਾਂ ਦੇ ਹਾਲ ਵਿਚੋਂ ਮਹਾਂ ਕਾਲ, ਨਾਲ ਜੋੜ ਤੁੜ ਚਲੇ
ਦੁਕ ਨੀਚਾਂ ਨੂੰ ਉਚਿਆਂ ਕਰ ਚਲੇ ਉਚੇ ਚੜ੍ਹਿਆਂ, ਥਲੇ ਗਿਰਾ ਚਲੇ
ਭਗਤੀ ਪ੍ਰੇਮ ਪਯਾਰ ਮਿਲਾਪ ਸੋਹਣਾ ਕਰਨਾ ਆਪਸ ਵਿਚ ਸਿਖਾ ਚਲੇ
*ਮੁਸਲਮਾਨਾਂ ਤ ਹਿੰਦੂਆਂ ਰਬ ਇਕੋ ਇਕੋ, ਦਿਹੁਰਾ, ਮਸੀਤ ਲਿਖਾ ਚਲੇ
ਇਕੋ ਪਿਤਾ, ਤੇ ਇੱਕ ਦੇ ਪੁਤ ਸਾਰੇ ਕੰਧ ਦੂਈ ਦ੍ਵੈਤ ਦੀ ਢਾਹ ਚਲੇ
ਸੁਖੀ ਦੇਸ਼ ਦੇ ਤਈਂ ਵਸਾ ਕਰ ਕੇ ਜ਼ੁਲਮ ਜ਼ੋਰ ਦੀ ਸਫ਼ਾ ਉਠਾ ਚਲੇ
ਚਲੇ ਦਖਣ ਵਲ਼ ਕਰਤਾਰ ਸਿੰਘਾ ਸਭ ਕੁਝ ਏਧਰ ਲੇਖੇ ਲਾ ਚਲੇ

ਫਤੇ ਸਿੰਘ ਤੇ ਡੱਲ ਸਿੰਘ ਹੋਰਾਂ ਦੀ ਕਮਜ਼ੋਰੀ

ਦੇਇ ਧੀਰਜਾਂ ਸਿੰਘਾਂ ਪਯਾਰਿਆਂ ਨੂੰ ਫ਼ਤ੍ਹੇ ਬੋਲ ਗੁਰ ਵਾਗ ਉਠਾਵੰਦੇ ਨੇ
ਹੁੰਦੇ()ਕੇਵਲ, ਝੋਰੜੀਂ, ਦਰਸ ਦੇਂਦੇ ਝੰਡੇ ਪਿੰਡ ਵਹੀਰ ਠਹਿਰਾਵੰਦੇ ਨੇ

---

*ਗੁਰੂ ਗੋਬਿੰਦ ਸਿੰਘ ਜੀ ਇਸਲਾਮ ਦੇ ਵਿਰੁਧ ਨਹੀਂ ਸਨ; (ਪਰੰਤੂ ਜ਼ਾਲਮਾਂ ਦੇ ਵਿਰੁਧ ਸਨ) ਐਚ. ਏ. ਰੋਜ਼, 'ਗੁਰੂ ਗੋਬਿੰਦ ਸਿੰਘ ਜੀ ਦਾ ਸਿਰ ਕਰਦੇ ਮੁਸਲਮਾਨਾਂ ਨਾਲ ਜੋ ਵਤੀਰਾ ਸੀ ਉਹ ਸ਼ਲਾਘਾ ਯੋਗ ਸੀ।' (ਐਚ. ਏ. ਰੋਜ਼ ਸਫਾ ੧੨੦ ਜਿਲਦ ਪਹਿਲੀ

()ਕੇਵਲ ਜ਼ਿਲੇ ਹਿਸਾਰ ਵਿਚ ਹੈ ਤੇ ਸਤਿਗੁਰਾਂ ਦੀ ਯਾਦ ਵਿਚ ਏਥੇ ਗੁਰਦੁਆਰਾ ਹੈ ਝੰਡੇ ਪਿੰਡ ਭੀ ਗੁਰਦਵਾਰਾ ਹੈ ਝੋਰੜੀਂ ਗੁਰਦਵਾਰਾ ਨਹੀਂ ਪਰ ਉਹ ਜੰਡ ਕਾਇਮ ਹੈ।

ਰਾਤ ਕੱਟ ਅਗਾਂਹ ਨੂੰ ਚਲ ਪਏ ਬਾਰਾਂ ਕੋਹਾਂ ਦਾ ਪੰਧ ਮੁਕਾਵੰਦੇ ਨੇ
ਮਾਰਵਾੜ ਅੰਦਰ ਵੜੇ ਗੁਰੂ ਜੀ ਜਾ ਬਾਹਰ–ਸਰਸਯੋਂ ਸਾਥ ਉਤਰਾਵੰਦੇ ਨੇ
ਪਰਮ ਧਰਮ ਸਿੰਘ ਰੂਪੇ ਕੇ ਦੋਇੰ ਭਾਈ ਮੰਜਾ ਨਵਾਂ ਹਰ ਰੋਜ਼ ਬਣਾਵੰਦੇ ਨੇ
ਬੈਠੇ ਉਪਰ ਗੁਰੂ ਜੀ ਖਿੜੇ ਮਥੇ ਰਾਮ ਸਿੰਘ ਫ਼ਤੂ ਸਿੰਘ ਆਵੰਦੇ ਨੇ
ਫ਼ਤੂ ਸਿੰਘ ਨੂੰ ਗੁਰੂ ਜੀ ਮੋੜ ਦੇਵੇ ਘਰ, ਬਾਝ ਮਰਦ, ਉੱਜੜ ਜਾਵੰਦੇ ਨੇ
ਆਪ ਫ਼ਤੇ ਸਿੰਘ ਨੂੰ ਫੇਰ ਮੋੜ ਦਿਤਾ ਚੁਪ ਰਹੇ ਗੁਰੂ ਮੁਸਕਰਾਵੰਦੇ ਨੇ
ਰਾਤ ਪਈ ਡੱਲਾ ਡੋਲ ਗਿਆ ਦਿਲ ਤੋਂ ਕਈ ਹੋਰ ਭੀ ਚਿੱਤ ਡੁਲਾਵੰਦੇ ਨੇ
ਹੌਲੀ ਹੌਲੀ ਗਏ ਖਿਸਕ ਕਰਤਾਰ ਸਿੰਘਾ ਪ੍ਰਦੇਸ ਤੋਂ ਜੀ ਚੁਰਾਵੰਦੇ ਨੇ

### ਸਭਨਾਂ ਨੇ ਖ਼ਿਸਕ ਜਾਣਾ

ਸਤਿਗੁਰਾਂ ਨੂੰ ਸਮਝਿਆ ਸੌਂ ਗਏ ਨੇ ਡਲਾ ਕਰ ਪ੍ਰਦੱਖਨਾ ਚਾਰ ਭਾਈ
ਖੰਡਾ ਢਾਲ ਸਰ੍ਹਾਣੇ ਦੋਇੰ ਰੱਖ ਦੇਂਦਾ ਹਥੋਂ ਕੜਿਆਂ ਦੀ ਜੋੜੀ ਉਤਾਰ ਭਾਈ
ਰਖ ਚੁਪ ਕੀਤਾ ਬਾਹਰ ਨਿਕਲ ਗਿਆ ਨੱਠਾ ਪਿਤ੍ਰਾਂ ਨੂੰ ਕਰ ਮੁਹਾਰ ਭਾਈ
ਵੇਖ਼ੋ ਵੇਖੀ ਗਏ ਹੋਰ ਭੀ ਖਿਸਕ ਬਹੁਤੇ ਜੋ ਖਾਣੇ ਦੇ ਸਨ ਨਿਰੇ ਯਾਰ ਭਾਈ
ਉਠ ਤੜਕੇ ਗੁਰਾਂ ਨੇ ਯਾਦ ਕੀਤਾ ਕਿਥੇ ਹੈ ਡੱਲਾ ਸਰਦਾਰ ਭਾਈ
ਡੱਲਾ ਮੱਲਾ ਗਿਆ ਗੁਰੂ ਰਿਹਾ ਕੱਲਾ ਬੇਨਵਾਹ ਨੇ ਕਿਹਾ ਉਚਾਰ ਭਾਈ
ਗੁਰੂ ਨਹੀਂ ਕੱਲਾ ਅੱਲਾ ਨਾਲ ਹਰਦਮ ਡੱਲਾ ਝੱਲਾ ਗਿਆ ਕੰਮ ਵਿਗਾਰ ਭਾਈ
*ਝੱਲਾ ਠੀਕ ਡੱਲਾ ਕਰਤਾਰ ਸਿੰਘਾ ਹੋ ਮਰ ਗਿਆ ਟੱਕਰਾਂ ਮਾਰ ਭਾਈ

### ਨੌਹਰ ਵਿਚ ਦਰਸ਼ਨ

ਫੇਰ †ਸਰਸਯੋਂ ਕੂਚ ਬੁਲਾ ਚਲੇ ਬਾਰਾਂ ਤੇਰਾਂ ਕੋਹ ਪੰਧ ਮੁਕਾਇ ਗੁਰ ਜੀ
ਨੌਰਹ ਪਿੰਡ ਆਖਾ, ਡੇਰੇ ਹੁਕਮ ਦੇਇਕੇ ਕੰਢੇ ਛੀਨ ਤਲਾਈ ਦੇ ਲਾਇ ਗੁਰ ਜੀ

–ਗਯਾਨੀ ਗਜਾਨ ਸਿੰਘ ਜੀ ਨੇ ਲਿਖਯਾ ਹੈ ਕਿ ਸਰਸੇ ਇੱਕ ਸੁਨਯਾਰਾ ਸਿਖ ਗੁਲਾਬ ਸਿੰਘ ਨਾਮ ਦਾ ਸੀ, ਓਸ ਦੀ ਬੇਟੀ ਤੇ ਉਥੋਂ ਦੇ ਹਾਕਮ ਨਬੀ ਬਖਸ਼ ਨੇ ਭਰਮ ਕੇ ਉਸਨੂੰ ਕੈਦ ਕਰ ਛਡਯਾ ਤੇ ਉਸਦੀ ਬੇਟੀ ਖੋਹ ਲਈ ਸੀ, ਸਤਿਗੁਰਾਂ ਨੇ ਧਾਵਾ ਕਰ ਨਬੀ ਬਖਸ਼ ਨੂੰ ਫੜ ਲਿਆ ਤੇ ਗੁਲਾਬ ਸਿੰਘ ਨੂੰ ਛੁਡਾ ਦਿਤਾ। ਨਬੀ ਬਖਸ਼ ਨੂੰ ਕੀਤੇ ਗੁਨਾਂਹ ਦੀ ਸਜ਼ਾ ਦੇਇਕੇ ਗੋਬਿੰਦਪੁਰ ਨੂੰ ਚਲੇ ਗਏ।

*ਲਿਖਯਾ ਹੈ ਕਿ ਡੱਲਾ ਸਤਿਗੁਰਾਂ ਨਾਲੋਂ ਮੁੜ ਤਾਂ ਗਿਆ ਪਰ ਵੈਰਾਗ ਵਿਚ ਝੱਲਾ ਹੋ ਗਿਆ ਤੇ ਕੰਧਾਂ ਨਾਲ ਟੱਕਰਾਂ ਮਾਰ ਮਾਰ ਕੇ ਮਰ ਗਿਆ ਡੱਲੇ ਦਾ ਪੁਤਰ ਇਕ ਵਾਰੀ ਧਾੜ ਪਈ ਉਸ ਵਿਚ ਮਾਰਿਆ ਗਿਆ ਪੋਤਰੇ ਦੇ ਢਿੱਡ ਵਿਚ ਚਰਖੇ ਦਾ ਤਕਲਾ ਖੁਭ ਗਿਆ ਤੇ ਉਹ ਮਰ ਗਿਆ ਦੂਸਰਾ ਪੋਤਰਾ ਸੀਤਲਾ ਨਿਕਲਣ ਨਾਲ ਮਰ ਗਿਆ। ਸੂ: ਪ੍ਰ: ਐਨ ਪਹਿਲਾ

†ਜ਼ਿਲਾ ਹਿਸਾਰ।

ਖਾ ਪੀ ਦੁਪਹਿਰ ਅਰਾਮ ਕਰ ਕੇ ਬਸਤ੍ਰ ਪਿਛਲੇ ਪਹਿਰ ਸਜਾਇ ਗੁਰ ਜੀ
ਨਾਲ ਲੈ ਕੁਝ ਸਿੰਘ ਕਰਤਾਰ ਸਿੰਘ ਪਹੁੰਚੇ ਵਿਚ ਬਾਜ਼ਾਰ ਦੇ ਜਾਇ ਗੁਰ ਜੀ

ਕਬੂਤਰਾਂ ਦਾ ਪਰਸੰਗ

ਜੇਨੀ ਲੋਕ ਵਿਚ ਨੌਹਰ ਦੇ ਵਸਦੇ ਸਨ ਜਾਨਵਰਾਂ ਤਾਈਂ ਦਾਣੇ ਪਾਇ ਓਥੇ
ਮਰ ਗਿਆ ਕਬੂਤਰ ਇਕ ਐਵੇਂ ਕਿਸੇ ਸਿੰਘ ਦੇ ਪੈਰ ਹੇਠ ਆਇ ਓਥੇ
ਕੱਠੇ ਹੋ ਗਏ ਭਾਬੜੇ ਲੋਕ ਸਾਰੇ ਲੜਨ ਲਗ ਪਏ ਸ਼ੋਰ ਮਚਾਇ ਓਥੇ
ਜੋ ਜਮਯਾਂ ਓਸ ਨੇ ਮਰ ਜਾਣਾ ਸਤਿਗੁਰਾਂ ਨੇ ਬਚਨ ਸੁਨਾਇ ਓਥੇ
ਗੁਰੂ ਬਣੇ ਫਿਰਦੇ ਸਾਰੇ ਮਾਰ ਦਿਹੋ ਖਾਂ ਬੇ ਵਕੂਫ਼ਾਂ ਨ ਅਦਬ ਰਖਾਇ ਓਥੇ
ਜ਼ੋਰ ਲਾ ਲੌ, ਔਹ ਸਾਰੇ ਮਰ ਗਏ ਜੋ ਗੁਰਾਂ ਹੱਸ ਕੇ ਬਚਨ ਅਲਾਇ ਓਥੇ
ਸਚੀਂ ਮਰ ਗਏ ਜੀਉਂਦਾ ਰਿਹਾ ਕੋਈਨਜਿਨੇ ਖੜੇ ਸਨ ਬਹੁਤ ਘਬਰਾਇ ਓਥੇ
ਪੈਰੀਂ ਡਿਗ ਪਏ ਬਹੁਤ ਕਰਤਾਰਸਿੰਘਾ ਮਿਹਰ ਕਰ ਮੁੜ ਸਾਰੇ ?ਜਵਾਇ ਓਥੇ

ਭਵਿੱਖਯਤ ਵਾਕ

ਸ਼ਹਿਰ ਵਸਦਾ ਸੀ ਵਿਚ ਰੌਣਕਾਂ ਦੇ ਡਿਠੇ ਫਿਰ ਕੇ ਸਾਰੇ ਬਾਜ਼ਾਰ ਸਿੰਘਾਂ
ਭਰੀਆਂ ਹਟੀਆਂ ਦੌਲਤਾਂ ਨਾਲ ਓਥੇ ਕੀਤੀ ਸਿਫ਼ਤ ਬਹੁਤੀ ਬਾਰ ਬਾਰ ਸਿੰਘਾਂ
ਕੀਤਾ ਵਾਕ ਭਵਿਖਯਤ ਗੁਰੂ ਜੀ ਨੇ ਗਲ਼ਾਂ ਕੀਤੀਆਂ ਬਹੁਤ ਸਵਾਰ ਸਿੰਘਾਂ
ਬੋੜ੍ਹੇ-ਸਾਲਾਂ ਨੂੰ ਆਇ ਕਰਤਾਰ ਸਿੰਘਾ ਪਿੰਡ ਲੁਟਨਾ ਏਂ ਇਕ ਵਾਰ ਸਿੰਘਾਂ

ਕ੍ਰਿਸ਼ਨ ਲਾਲ ਜੋਤਸ਼ੀ ਦਾ ਪ੍ਰਸ਼ਨ

ਕ੍ਰਿਸ਼ਨ ਲਾਲ ਕਹਿੰਦਾ ਆਏ ਜਿਸ ਦੇਸੋਂ ਓਹ ਲੋਕ ਵਡੇ ਭਾਗਵਾਨ ਸਾਰੇ
ਓਹਨਾਂ ਆਪ ਦੀ ਸੰਗਤ ਬਹੁਤ ਕੀਤੀ ਹੋ ਗਏ ਹੋਸਨ ਗਯਾਨ ਵਾਨ ਸਾਰੇ
ਸੁਣੇ ਹੋਣਗੇ ਓਹਨਾਂ ਉਪਦੇਸ਼ ਖੁਲ੍ਹੇ ਓਹ ਸਿਧੇ ਸ੍ਵਰਗ ਨੂੰ ਜਾਨ ਸਾਰੇ
ਕੋਈ ਲੱਭ ਲਏ ਕਰਤਾਰ ਸਿੰਘਾ ਬਾਕੀ ਲੰਘ ਜਾਂਦੇ ਬੇ ਪਛਾਨ ਸਾਰੇ

ਸ੍ਰੀ ਦੁਸ਼ਟ ਦਮਨ ਜੀ

ਕ੍ਰਿਸ਼ਨ ਲਾਲ ਇਸਧਰਮਦੇ ਬਾਗ ਵਿਚੋਂ ਭੌਰ ਬਣਕੇਵਾਸ਼ਨਾ ਚਾਇ ਕੋਈ ਕੋਈ
ਭੂੰਡ ਬਣਕੇ ਗੰਦਗੀ ਬਹੁਤ ਢੂੰਡਣ ਸਾਰ ਫੁਲ ਗੁਲਾਬ ਦੀ ਪਾਇ ਕੋਈ ਕੋਈ
ਬਗਲੇ ਬਹੁਤ ਨੇ ਡੱਡੀਆਂ ਖਾਣ ਵਾਲੇਹੰਸ ਬਣ ਮੋਤੀ ਵਿਚੋਂ ਖਾਇ ਕੋਈ ਕੋਈ
ਲੋਭੀ ਲਾਲਚੀ ਸੰਗਤਾਂ ਵਿਚ ਬਹੁਤ ਗੁਰ ਸ਼ਬਦ ਨੂੰ ਰਿਦੇ ਵਸਾਇ ਕੋਈ ਕੋਈ

?ਲਿਖਯਾ ਹੈ ਕਿ ਜਿਹੜਾ ਕਬੂਤਰ ਸਤਿਗੁਰਾਂ ਨੂੰ ਜਲ ਪਲਾਉਣ ਵਾਲੇ ਸੇਵਕ ਦੇ ਪੈਰ ਹੇਠ ਆ ਕੇ ਮਰਿਆ ਸੀ ਓਹ ਨ ਜੀਵਿਆ।

ਇਹ ਸਤਿਗੁਰਾਂ ਦਾ ਵਾਕ ੧੯੧੩ ਵਿਚ ਸਿੰਘਾਂ ਨੇ ਨੌਹਰ ਲੁਟ ਕੇ ਪੂਰਾ ਕੀਤਾ।

ਚਿੱਚੜ ਲੱਗ ਹਵਾਨੇ ਨੂੰ ਖੂਨ ਪੀਂਵੇ ਵੱਛਾ ਬਣ ਪੀਏ ਦੁਧ ਆਇ ਕੋਈ ਕੋਈ
ਗਊ ਵਿੱਦਯਾ ਰੂਪ ਤਾਂ ਸੋਖ ਲੈਣੀ ਦੁਧ ਬ੍ਰਹਮ ਗਿਆਨ ਚੁਵਾਇ ਕੋਈ ਕੋਈ
ਬਹੁਤੇ ਗ਼ਾਰਕ ਵਿਸ਼ੇ ਰੂਪ ਮੂਤ ਦੇ ਨੇ ਕਰ ਸਾਧਨ ਮੁਕਤ ਢੂੰਡਾਇ ਕੋਈ ਕੋਈ
ਗੁਰੂ ਘਰ ਤਾਂ ਖੁਲ੍ਹਾ ਕਰਤਾਰ ਸਿੰਘਾ ਨੀਵਾਂ ਹੋ ਵਿਚੋਂ, ਵਰੋਸਾਇ ਕੋਈ ਕੋਈ

ਪਰਮ ਸਿੰਘ ਧਰਮ ਸਿੰਘ ਨੂੰ ਬਖਸ਼ਸ਼

ਉਠ ਛੀਨ ਤਲਾਈ ਤੋਂ ਗੁਰੂ ਸਾਹਿਬ ਪਿੰਡ–ਭਾਂਦਰੇ ਜਾ ਡੇਰਾ ਲਾਵੰਦੇ ਨੇ
ਇਹ ਕੋਹਾਂ ਅਠਾਰਾਂ ਦਾ ਪੰਧ ਲੰਮਾ ਲੋਕ ਥੱਕ ਵਹੀਰ ਦੇ ਜਾਵੰਦੇ ਨੇ
ਭਾਈ ਰੂਪੇ ਕੇ ਦੋਇੰ ਤ੍ਰਖਾਣ ਸਾਥੀ ਸੇਵਾ ਮੰਜੇ ਦੀ ਨਿੱਤ ਨਿਭਾਵੰਦੇ ਨੇ
ਸਤਿਗੁਰੂ ਜੀ ਓਹਨਾਂ ਤੇ ਦਯਾਲ ਹੋਏ ਦੋ ਘੋੜੇ ਹੱਥਯਾਰ ਦਵਾਵੰਦੇ ਨੇ
ਸੱਤ ਕੋਹ *ਸੁਹੇਵਾ ਸੀ ਓਸ ਥਾਂ ਤੋਂ ਓਸ ਤਰਫ਼ ਨੂੰ ਵਾਗ ਉਠਾਵੰਦੇ ਨੇ
ਰੂਪੇ ਹੋਰੀ ਪਿੱਛੇ ਗਏ ਬਹੁਤ ਪੱਛੜ ਗੁਰਾਂ ਪੁਛਯਾ, ਸਿੱਖ ਜਤਾਵੰਦੇ ਨੇ
ਵਾਗ ਡੋਰ ਘੋੜੇ, ਹੱਥਯਾਰ ਸਿਰ ਤੇ ਦੋਵੇਂ ਟੁਰੇ ਪੈਦਲ ਪਿਛੇ ਆਵੰਦੇ ਨੇ
ਜਦ ਆਇ ਤੇ ਪੁਛਯਾ ਗੁਰੂ ਜੀ ਨੇ ਹੱਥ ਜੋੜ ਓਹ ਬਿਨੇ ਸੁਨਾਵੰਦੇ ਨੇ
ਯੋਗ ਪੂਜਨੇ ਬਖਸ਼ਸ਼ ਆਪ ਦੀ ਹੈ ਅੰਗ ਕਿਵੇਂ ਸਜਾਈਏ, ਅਲਾਵੰਦੇ ਨੇ
ਤੁਹਾਡੀ ਜੀਭ ਤਲਵਾਰ ਕਰਤਾਰ ਸਿੰਘਾ ਸਦਾ ਟਹੇਗੀ ਗੁਰ ਫ਼ਰਮਾਵੰਦੇ ਨੇ

ਰਾਮ ਸਿੰਘ ਨੇ ਬੇਸਿਦਕੇ ਹੋ ਕੇ ਚੋਰੀ ਦੌੜ ਜਾਣਾ

ਡੇਰਾ ਜਦੋਂ ਸੁਹੇਵਯੋਂ ਕੂਚ ਹੋਇਆ ਰਾਮ ਸਿੰਘ ਭੀ ਸਿਦਕ ਡੁਲਾਇ ਗਿਆ
ਓਹ ਅੱਖ ਬਚਾ ਕੇ ਸਤਿਗੁਰਾਂ ਦੀ ਘੋੜਾ ਪਿਛ੍ਹਾਂ ਨੂੰ ਤੁਰਤ ਦੁੜਾਇ ਗਿਆ
ਕਿਸੇ ਖ਼ਬਰ ਕੀਤੀ ਭਾਈ ਭਗਤੂ ਕਾ †ਰਾਮ ਸਿੰਘ ਭੀ ਪੈਰ ਖਿਸਕਾਇ ਗਿਆ
ਭੇਜੇ ਮਗਰ ਅਸਵਾਰ ਕਰਤਾਰ ਸਿੰਘਾ ਓਹੁ ਨਮੁੜਿਆ ਸਿਦਕ ਗਵਾਇ ਗਿਆ

()ਦਾਦੂ ਜੀ ਦੇ ਦਿਹੁਰੇ ਦੀਦਾਰ

ਜਾਇ ਮੱਧੂ ਸਿੰਘਾਣੇ ਗੁਰ ਉਤਰੇ ਸਨ ਵੀਹਾਂ ਕੋਹਾਂ ਦਾ ਪੰਧ ਇਹ ਮਾਰ ਭਾਈ
ਪਹੁੰਚੇ ਰੂਪੇ ਕੇ ਏਸ ਥਾਂ ਬਹੁਤ ਪਿਛੋਂ ਮੰਜਾ ਟੁੱਟ ਆ ਕੀਤਾ ਤੱਯਾਰ ਭਾਈ

---

–ਭਾਂਦਰ ਰਿਆਸਤ ਬੀਕਾਨੇਰ ਵਿਚ ਹੈ।

*ਸੁਹੇਵੇ ਡੇਰੇ ਦੇ ਸਾਹਮਣੇ ਜੰਡ ਵਿਚ ਇਕ ਪਿੱਪਲ ਉਗਯਾ ਹੋਯਾ ਸੀ ਭਾਈ ਮਾਨਾ ਸਿੰਘ ਜੀ ਨੇ ਕਿਹਾ; ਵੇਖੋ ਜੀ! ਇਹ ਪਿੱਪਲ ਕੇਹੀ ਜਗ੍ਹਾ ਉਗਯਾ ਹੈ। ਸਾਹਿਬਾਂ ਨੇ ਫਰਮਾਯਾ; ਮਾਨ ਸਿੰਘ ਪਿੱਪਲ ਚੰਗੀ ਥਾਂ ਉਗਯਾ ਹੈ ਜਦ ਇਹ ਪਿੱਪਲ ਜੰਡ ਨੂੰ ਖਾ ਜਾਇਗਾ, ਤਦ ਜ਼ਾਲਮ ਰਾਜ ਦਾ ਨਸ਼ਟ ਹੋ ਜਾਇਗਾ।

†ਇਹ ਭੀ ਡਲੇ ਵਾਂਗੂ ਕੰਧਾਂ ਨਾਲ ਟੱਕਰਾਂ ਮਾਰ ਮਾਰ ਕੇ ਮਰ ਗਿਆ ਸੀ।

()ਦਾਦੂ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ।

ਵੇਖ ਓਹਨਾਂ ਦਾ ਪ੍ਰੇਮ ਸਤਿਗੁਰੂ ਹਸੇ ਦਿਤੇ ਕਰ ਨਿਹਾਲ ਦਾਤਾਰ ਭਾਈ
ਦੇਇਕੇ ਖੁਸ਼ੀਆਂ ਉਥੋਂ ਹੀ ਵਿਦਾ ਕੀਤੇ ਆਪ ਅਗ੍ਹਾਂ ਨੂੰ ਹੋਇ ਅਸਵਾਰ ਭਾਈ
ਹੁੰਦੇ ਹੋਇ ਅਜਮੇਰ ਥੀਂ ਵੇਖ ਪੁਸ਼ਕਾਰ ਪਹੁੰਚੇ ਪਿੰਡ*ਨਰੈਣੇ ਵਿਚਾਰ ਭਾਈ
ਡੇਰਾ ਰਖਯਾ ਬਾਹਰ ਕਰਤਾਰ ਸਿੰਘਾ ਸਿੰਘ ਉਤਰੇ ਥਾਂ ਸਵਾਰ ਭਾਈ

ਮਹੰਤ ਜੈਤਰਾਮ ਨਾਲ ਬਚਨ ਬਿਲਾਸ

ਸੀਦਾਦੂ ਜੀ ਦਾ ਵਿਹੁਰਾ ਏਸ ਥਾਂ ਸੀ ਜੈਤਰਾਮ ਸੁਣਿਆਂ ਏਥੇ ਆਇ ਗੁਰ ਜੀ
ਬੜੇ ਨਾਲ ਪ੍ਰੇਮ ਦੇ ਆਇ ਮਿਲਯਾ ਮੂੰਹੋਂ ਆਖਦਾ ਸਹਿਜ ਸੁਭਾਇ ਗੁਰ ਜੀ
ਗਦੀ ਤੁਸਾਂ ਦੀ ਹੈਸੀ ਨਵਿਰਤੀ ਦੀ ਗਲ ਲਈ ਪਰਵਿਰਤੀ ਪਾਇ ਗੁਰ ਜੀ
ਸੁਣਿਆ ਜੰਗਜਦਾਲਹੋਇ ਬੜੇ ਭਾਰੇ ਸਾਹੀ ਫੌਜਾਂ ਨੇ ਦੁਖ ਪੁਚਾਇ ਗੁਰ ਜੀ
ਸਾਹਿਬਜ਼ਾਦੇ ਭੀ ਚਾਰ ਸਹੀਦ ਹੋ ਗਏ ਹੋਰ ਸਿੰਘ ਹਜ਼ਾਰਾਂ ਮਰਵਾਇ ਗੁਰ ਜੀ
ਕੀਹਸੀ ਤੁਸਾਂਨੂੰ ਲੋੜ ਕਰਤਾਰ ਸਿੰਘਾ ਕਾਹਨੂੰ ਏਤਨੇ ਕਸ਼ਟ ਉਠਾਇ ਗੁਰ ਜੀ

ਤਥਾ

ਨਿਰੀ ਨਿਬ੍ਰਤੀ ਨੂੰ ਕੌਣ ਰਹਿਣ ਦੇਂਦਾ ਦੁਨੀਆਂ ਭਰੀ ਹੈ ਵਿਚ ਹੰਕਾਰ ਸੰਤੋ
ਏਸ ਨਿਬ੍ਰਤੀ ਦੀ ਪ੍ਰਵਿਰਤੀ ਰਾਹ ਰਾਖੀ ਹੋਇ ਨ ਜੋ ਤਲਵਾਰ ਸੰਤੋ
ਖੇਤ ਖਾ ਕੇ ਪਸੂ ਉਜਾੜ ਜਾਂਦੇ ਗਿਰਦ ਜਿਸਦੇ ਹੋਇ ਨ ਵਾੜ ਸੰਤੋ
ਏਸ ਨਿਬ੍ਰਤੀ ਨੇ ਬੇੜਾ ਗਰਕ ਕੀਤਾ ਹੋਯਾ ਜ਼ੁਲਮ ਦਾ ਗਰਮ ਬਾਜ਼ਾਰ ਸੰਤੋ
ਆਇ ਦਿਨ ਹਜ਼ਾਰਾਂ ਹੀ ਕਤਲ ਹੁੰਦੇ ਹੋ ਹਿੰਦ ਰਹੀ ਦੁੱਖ ਯਾਰ ਸੰਤੋ
ਜ਼ਾਲਮ ਬਾਦਸ਼ਾਹ ਸ਼ਰ੍ਹਾ ਦੀ ਤੇਗ ਤਕੜੀ ਸਰਮਕਰਮ ਸਭ ਹੋਇ ਉਡਾਰ ਸੰਤੋ
ਸਾਨੂੰ ਭੇਜਿਆ ਆਪ ਕਰਤਾਰ ਸਚੇ ਦੁਖੀ ਦੇਸ਼ ਦੀ ਸੁਣ ਪੁਕਾਰ ਸੰਤੋ
ਕੀਤਾ ਜੋ ਕੁਝ ਅਸਾਂ ਕਰਤਾਰ ਸਿੰਘਾ ਏਸੇ ਤਰ੍ਹਾਂ ਸੀ ਹੁਕਮ ਕਰਤਾਰ ਸੰਤੋ

ਜੈਤਰਾਮ ਨੇ ਫੇਰ ਭੀ ਇਹੋ ਦੋਹਿਰਾ ਸੁਨਾਨਾ

ਦੋਹਿਰਾ:- ਦਾਦੂ ਦਾਹਵਾ ਦੂਰ ਕਰ ਬਿਨੁ ਦਾਹਵੇ ਦਿਨ ਕੱਟ ।
ਕੇਤੀ ਸੌਦਾ ਕਰ ਗਈ ਏਸ ਪਸਾਰੀ ਦੇ ਹੱਟ ॥

ਸ੍ਰੀ ਗੁਰੂ ਜੀ ਨੇ ਉਤਰ ਦਿਤਾ

ਦੋਹਿਰਾ:- ਦਾਦੂ ਦਾਹਵਾ ਬੰਨ੍ਹ ਕੇ ਸਭ ਨੂੰ ਲਈਏ ਲੁੱਟ ।
ਏਕੋ ਰਹਿਸੀ ਖਾਲਸਾ ਸਭ ਮਰਸੀ ਹੋਰ ਹੁੱਟ ॥

ਜੈਤ ਰਾਮ

ਦੋਹਿਰਾ:- ਦਾਦੂ ਸਮਾ ਵਿਚਾਰ ਕੇ ਕਲ ਕਾ ਕੀਜੇ ਭਾਇ ।

*ਨਰੈਣਾ ਜੈ ਪੁਰ ਦੀ ਰਿਆਸਤ ਵਿਚ ਹੈ।

ਜੇ ਕੋਈ ਮਾਰੇ ਇੱਟ ਢੀਮ ਲੀਜੈ ਸੀਸ ਚਢਾਇ ॥
ਸ੍ਰੀ ਕਲਗੀਧਰ ਜੀ
ਦੋਹਿਰਾ:- ਦਾਦੂ ਸਮਾ ਵਿਚਾਰ ਕੇ ਕਲ ਕਾ ਕੀਜੈ ਭਾਇ ।
ਜੇ ਕੋ ਮਾਰਹਿ ਇੱਟ ਢੀਮ ਪੱਥਰ ਹਨੈ ਰਿਸਾਇ ॥

ਵਾਕ ਕਵੀ

ਜੈਤ ਰਾਮ ਨੇ ਓਸ ਦਿਨ ਦੇਗ ਦਿਤੀ ਛਕਿਆ ਭੋਜਨ ਦਿਹੁਰੇ ਜਾਇ ਗੁਰ ਜੀ
ਕਹਿੰਦੇ ਬਾਜ਼ਾ ਨੇ ਭੀ ਚਰ੍ਹੀ ਮੋਠ ਖਾਧੇ ਭਾਰੀ ਕਲਾ ਦਿੱਤੀ ਵਰਤਾਇ ਗੁਰ ਜੀ
ਦਾਦੂ ਦਿਹੁਰੇ ਨੂੰ ਨਮਸ਼ਕਾਰ ਕੀਤੀ ਲਿਖਯਾ; ਤੀਰ ਦਾ ਸਿਰ ਝੁਕਾਇ ਗੁਰ ਜੀ
ਸਿਖਾਂ ਲਾਈ ਤਨਖ਼ਾਹ ਕਰਤਾਰ ਸਿੰਘਾ ਸਵਾ ਸੌ ਰੁਪਯਾ ਗਿਣਾਇ ਗੁਰ ਜੀ

ਦਯਾ ਸਿੰਘ ਜੀ ਦਾ ਮੇਲ

ਦੋ ਦਿਨ ਨਰੈਣੇ ਰਹਿ ਕੂਚ ਕੀਤਾ ਉਥੋਂ ਚਲ ਲਾਲੀ ਪਿੰਡ ਜਾਇ ਪਹੁੰਚੇ
ਅਗੇ ਚੜ੍ਹ*ਘਮੌਲੇ ਦੀਦਾਰ ਦੇਇ ਕੇ ਪੰਧ, ਪਿੰਡ ਕਲਾਇਤ, ਮੁਕਾਇ ਪਹੁੰਚੇ
ਬਾਰਾਂ ਦਿਨ ਉਥੇ ਡੇਰਾ ਰਖਯਾ ਸੀ ਡਿਗੇ ਢੱਠੇ ਸਾਰੇ ਪਿਛੇ ਧਾਇ ਪਹੁੰਚੇ
ਉਥੋਂ ਅਗ੍ਹਾਂ ਚਲੇ ਕਰਤਾਰ ਸਿੰਘਾ ਦਯਾ ਸਿੰਘ ਜੀ ਰਾਹ ਵਿਚ ਆਇ ਪਹੁੰਚੇ

ਤਥਾ

ਥੋੜ੍ਹੀ ਦੂਰ ਕਲਾਇਤ ਤੋਂ ਗਏ ਸਨ ਦਯਾ ਸਿੰਘ ਹੋਰਿ ਮਿਲੇ ਆਇ ਕੇ ਜੀ
ਇਕ ਸਾਲ ਪਿਛੋਂ ਮੁੜਕੇ ਮੇਲ ਹੋਇਆ ਆਇਸ਼ਾਹ ਨੂੰ ਮਿਲ ਮਲਾਇ ਕੇ ਜੀ
ਚਿੱਠੀ ਦੇਇ ਆਇ ਬਾਦਸ਼ਾਹ ਤਾਈਂ ਸਾਰਾ ਦਸਦੇ ਹਾਲ ਸੁਣਾਇ ਕੇ ਜੀ
ਦਾਬਾ ਸ਼ਾਹ ਤੇ ਪਿਆ ਕਰਤਾਰ ਸਿੰਘਾ ਚਿਠੀ ਪੜ੍ਹੀ ਸ਼ਾਹ ਨੇ ਪਛੁਤਾਇ ਕੇ ਜੀ

ਸ੍ਰੀ ਕਲਗੀਧਰ ਜੀ ਬਘੋਰ ਪਹੁੰਚਣਾ

ਇਹ ਰਾਜਪੂਤਾਨੇ ਦਾ ਦੇਸ ਆਇਆ ਕਿਤੇ ਕਿਤੇ ਹੁਣ ਵਿੱਚ ਪਹਾੜ ਆਉਂਦੇ
ਜਿਹੜੇ ਰਸਤੇ ਗੁਰੂ ਜੀ ਜਾ ਰਹਿ ਸਨ ਅਗੇ ਓਹਦੇ ਪਹਾੜ ਅਪਾਰ ਆਉਂਦੇ
ਓਹ ਰਸਤਯੋਂ ਲੰਘਣਾ ਖਰਾ ਔਖਾ ਉਹ ਛੱਡ ਘਾਟੀ ਪੰਧ ਮਾਰ ਆਉਂਦੇ
ਅਗੇ ਆ ਗਿਆ ਸ਼ਹਿਰ ਵਿਚ ਉਤਰੇ ਜਾ ਪੈਂਚ ਰੁਖ਼ ਓਧਰੇ ਰੱਖ ਦਾਤਾਰ ਆਉਂਦੇ
ਸ਼ਹਿਰੋਂ ਬਾਹਰ ਮੈਦਾਨ ਵਿਚ ਉਤਰੇ ਜਾ ਪੈਂਚ ਓਸ ਥਾਂ ਦੇ ਡਰ ਧਾਰ ਆਉਂਦੇ
ਦਿਤੀ ਧੀਰਜ ਗੁਰਾਂ ਕਰਤਾਰ ਸਿੰਘਾ ਫੇਰ ਦਰਸਨਾਂ ਨੂੰ ਨਰ ਨਾਰ ਆਉਂਦੇ

ਭਾਣਾ

ਮਾਰੇ ਭੀਮ, ਕੀਚਕ ਕਹਿਣ ਏਥੇ ਗੁਰਾਂ ਜਾਇ ਕੇ ਉਹ ਅਸਥਾਨ ਡਿੱਠਾ

---

*ਸੂ: ਪ੍ਰ: ਵਿਚ ਮਘੋਰਕਾ ਲਿਖਯਾ ਹੈ।

ਸਰਸਬ ਜ਼ਦਿਲਾ ਕਾਸੀ ਬਹੁਤ ਸੋਹਣਾ ਇਰਦ ਗਿਰਦ ਫਿਰਕੇ ਭਗਵਾਨ ਡਿੱਠਾ
ਰਸਦਬਸਦ ਮੰਗਵਾਇਲਈ ਮੁੱਲ ਸਾਰੀ ਕਰਦਾ ਕੋਈ ਨ ਕਿਤੇ ਨੁਕਸਾਨ ਡਿੱਠਾ
ਭਾਣਾ ਮਿਟਦਾ ਨਹੀਂ ਕਰਤਾਰ ਸਿੰਘਾ ਚੰਗੀ ਤਰ੍ਹਾਂ ਇਹ ਕਰ ਪਛਾਨ ਡਿੱਠਾ

### ਲੜਾਈ ਹੋ ਪਈ

ਡੇਰੇ ਸਤਿਗੁਰਾਂ ਦੇ ਨਾਲ ਊਠ ਬਹੁਤੇ ਸਾਰਵਾਨ ਰਹੇ ਚਰਵਾਇ ਭਾਈ
ਇਕ *ਬਾਗਦੇ ਵਿਚ ਕੁਝ ਊਠਵੜ ਗਏ ਦਿਤਾ ਮਾਲੀਆਂ ਨੇ ਸ਼ੋਰ ਪਾਇ ਭਾਈ
ਸਾਰਵਾਨ ਨੂੰ ਮਾਰਿਆ ਬਹੁਤ ਓਹਨਾਂ ਲਿਆ ਮੂਰਖਾ ਵੈਰ ਵਧਾਇ ਭਾਈ
ਫੇਰ ਸਿੰਘ ਇਕ ਆਉਂਦਾ ਫੜਲਿਆ ਗਿਰਦੇ ਹੋਇ ਬਹੁਤੇ ਓਹਦੇ ਆਇ ਭਾਈ
ਸਿੰਘ ਤੰਗ ਪਿਆ ਤੇਗ ਸੂਤ ਲਈ ਦੋ ਤਿੰਨ ਦਿਤੇ ਝਟਕਾਇ ਭਾਈ
ਸ਼ਹਿਰ ਵਿਚ ਗਿਆ ਰੌਲਾ ਮੱਚ ਓਵੇਂ ਗੋਲੀ ਡੇਰੇ ਤੇ ਦੇਣ ਚਲਾਇ ਭਾਈ
ਬਸ ਫੇਰ ਕੀਹ ਸੀ ਸਿੰਘ ਕੁਦ ਪਏ ਚੜ੍ਹ ਦੇਣ ਚੰਡੀ ਖੜਕਾਇ ਭਾਈ
ਥੋੜਾ ਚਿਰ ਕਰ ਟਾਕਰਾ ਉਠ ਦੌੜੇ ਸਿੰਘ ਲੈ ਗਏ ਮਾਰ ਦਬਾਇ ਭਾਈ
ਲੋਕ ਸ਼ਹਿਰ ਨੂੰ ਛਡਕੇ ਕਿਲੇ ਵੜਗਏ ਦਿਤੀ ਸਿੰਘਾਂ ਨੇ ਲੁੱਟ ਮਚਾਇ ਭਾਈ
ਤੋਪ ਓਹਨਾਂ ਦੀ ਸਿੰਘਾਂ ਦੇ ਹਥ ਆਈ ਦਿਤੀ–ਬੀੜ ਉਚੇ ਥਾਂ ਜਾਇ ਭਾਈ
ਗੋਲੇ ਥੋੜ੍ਹੇ ਹੀ ਪਏ ਜਾਂ ਦਰ ਉਤੇ ਕੋਠੀਂ ਚੜ੍ਹ ਕੇ ਪੱਲੂ ਫਿਰਾਇ ਭਾਈ
ਹਾਰ ਮੰਨ ਗਏ ਲੋਕ ਕਰਤਾਰ ਸਿੰਘਾ ਬੈਠੇ ਮੁਫਤ ਹੀ ਸ਼ਹਿਰ ਲੁਟਾਇ ਭਾਈ

### ਰਾਜੇ ਦੀ ਮੌਤ

ਰਾਣਾ ਓਸ ਥਾਂ ਦਾ ਕਿਤੇ ਬਾਹਰ ਹੈਸੀ ਖ਼ਬਰ ਸੁਣਕੇ ਉਹ ਚੜ੍ਹ ਆਵੰਦਾ ਏ
ਆਯਾ ਓਧਰੇ ਉਤਰੇ ਗੁਰੂ ਜਿਧਰ ਫੌਜ ਡੇਰੇ ਤੇ ਆਣ ਝੁਕਾਂਵੰਦਾ ਏ
ਸਤਿਗੁਰੂ ਜੀ ਹੋਇ ਤੱਯਾਰ ਅਗੋਂ ਵਧ ਆਣ ਲੜਾਈ ਉਹ ਪਾਵੰਦਾ ਏ
ਓਹਨੂੰ ਗੁਰਾਂ ਦੇ ਬਲਦੀ ਖਬਰ ਨ ਸੀ ਮਾਰੋ ਮਾਰ ਕਰਦਾ ਵਧ ਜਾਵੰਦਾ ਏ
ਗੁਰਾਂ ਖਿੱਚਕੇ ਮਾਰਿਆ ਬਾਣ ਤਿਖਾ ਮੱਥਾ ਪਾੜ ਕੇ ਟੂੰਬ ਉਲਟਾਵੰਦਾ ਏ
ਓਹਦੇ ਮਰਨ ਦੀ ਦੇਰ ਕਰਤਾਰ ਸਿੰਘਾ ਸਾਥ ਕਿਧਰੇ ਮੂੰਹ ਛੁਪਾਵੰਦਾ ਏ

### ਰਾਣਾ ਸ਼ਿਵ ਪ੍ਰਤਾਪ ਸਿੰਘ

ਫੜੀ ਸ਼ਰਨ ਓਹਦੇ ਪਰਿਵਾਰ ਨੇ ਆ ਸਤਿਗੁਰਾਂ ਨੇ ਅਮਨ ਕਰਾਇ ਦਿੱਤੀ

---

*ਇਹ ਬਾਗ਼ ਬਘੌਰ ਵਾਲੇ ਰਾਜੇ ਦਾ ਨਹੀਂ ਸੀ ਬਘੌਰ ਤੋਂ ਤਿੰਨ ਕੁ ਮੀਲ ਉਸਦਾ ਸ਼ਰੀਕ ਭਰਾ ਸੀ ਤੇ ਓਹੋ ਗੁਰਾਂ ਨਾਲ ਲੜ ਕੇ ਮਾਰਿਆ ਗਿਆ ਸੀ।
–ਭਾਈ ਰਤਨ ਸਿੰਘ ਜੀ ਨੇ !

ਕਿਹਾ ਬਣ ਕੇ ਮੂਰਖ ਤੁਸਾਂ ਆਪੇ ਬਿਨ੍ਹਾਂ ਸੋਚਿਆਂ ਜੰਗ ਮਚਾਇ ਦਿਤਾ
ਓਹਨਾਂ ਵਿੱਚੋਂ ਇਕ ਸ਼ਿਵ ਪ੍ਰਤਾਪ ਸਿੰਘ ਸੀ ਗਦੀ ਉਸਨੂੰ ਗੁਰਾਂ ਬੈਠਾਇ ਦਿਤਾ
ਖਬਰ ਉਥੇ ਹੀ ਆਣ ਕੇ ਕਿਸੇ ਦਿਤੀ ਮੌਤ ਸ਼ਾਹ ਨੂੰ ਮਾਰ ਖਪਾਇ ਦਿਤਾ
ਜਾਇ ਵੱਸਯਾ ਵਿਚ ਉਹ ਦੋਜ਼ਖਾਂ ਦੇ ਬੰਨ੍ਹ ਜਮਾਂ ਨੇ ਅਗ੍ਹਾਂ ਚਲਾਇ ਦਿਤਾ
ਖਾਲੀ ਦਿਲੀਦਾਤਖਤ ਕਰਤਾਰ ਸਿੰਘਾ ਨਹੀਂਸੀ ਕਿਸੇਨੂੰ ਹਥੀਂ ਵੰਡਾਇ ਦਿਤਾ

ਬਾਦਸ਼ਾਹੀ ਵਿੱਚ ਰੌਲਾ

ਪੜ੍ਹ ਜ਼ਫਰਨਾਮਾ ਸਤਿਗੁਰੂ ਜੀ ਦਾ ਬਾਦਸ਼ਾਹ ਉਤੇ ਡਰ ਛਾਇ ਗਿਆ
ਉਸੇ ਦਿਨ ਤੋਂ ਸਖਤ ਬੀਮਾਰ ਹੋਕੇ ਦੱਖਣ ਵਲ ਸੀ ਕੂਚ ਬੁਲਾਇ ਗਿਆ
ਹੈਸੀ ਲਾਲਚੀ ਆਦਮੀ ਜੀਊਦਿਆਂ ਉਹ ਨ ਕਿਸੇ ਨੂੰ ਤਖਤ ਬੈਠਾਇ ਗਿਆ
ਤਾਜ ਤਖਤ ਦੇ ਵਾਰਸ ਤਿੰਨ ਬੇਟੇ ਹਰ ਇੱਕ ਨੂੰ ਫ਼ਿਕਰ ਦਬਾਇ ਗਿਆ
ਆਪੋ ਆਪਨੇ ਧਾਂ ਬਣੇ ਬਾਦਸ਼ਾਹ ਓਹ ਲੋਭ ਲਾਲਚ ਪੈਰ ਫੈਲਾਇ ਗਿਆ
ਰੌਲਾ ਪੈ ਗਿਆ ਬਹੁਤ ਕਰਤਾਰ ਸਿੰਘਾ ਮਰਦਾ ਹੋਯਾ ਭੀ ਕਲ੍ਹਾ ਵਧਾਇ ਗਿਆ

ਤਥਾ

*ਵਡਾ ਬੇਟਾ ਮੁਅੱਜ਼ਮ ਸ਼ਾਹ ਜਿਹੜਾ ਓਹਸੀ ਕਾਬਲ ਵੱਲ ਵਿਚਾਰ ਭਾਈ
ਓਦੂੰ ਛੋਟਾ ਬੇਟਾ ਕਾਇਮ ਬਖਸ਼ ਹੈਸੀ ਉਹ ਬੰਗਾਲ ਦਾ ਸੀ ਸਰਦਾਰ ਭਾਈ
ਅਖਤਰ ਆਹਜ਼ਮ ਤੀਸਰਾ ਵੱਲ ਦੱਖਣ ਨਾਲ ਬਾਪ ਦੇ ਸੀ ਮਦਦਗਾਰ ਭਾਈ
ਬਾਦਸ਼ਾਹ ਦੇ ਮਰਨ ਦੀ ਢਿੱਲ ਹੀ ਸੀ ਲਿਆ ਸਭ ਕੁਝ ਉਸ ਸੰਭਾਰ ਭਾਈ
ਤੋਪ ਖਾਨੇ ਖਜਾਨਾ ਸੀ ਬਹੁਤ ਉਧਰ ਬੜਾ ਲਸ਼ਕਰ ਹੈਸੀ ਜੋਰਾਰ ਭਾਈ
ਕਾਇਮ ਬਖਸ਼ ਤਾਈਂ ਨਾਲ ਗੰਢ ਲਿਆ ਦਿੱਤਾ ਆਪਨੂੰ ਸ਼ਾਹ ਕਰਾਰ ਭਾਈ
ਅਖਤਰ ਆਹਜ਼ਮ ਦਿੱਲੀ ਨੂੰ ਟੁਰ ਪਿਆ ਹੋ ਆਪਣੇ ਥਾਂ ਤੱਯਾਰ ਭਾਈ
ਸਤਾਰਾਂ ਸੌ ਦਾ ਤ੍ਰੇਠਵਾਂ ਰਾਤ ਅੱਧੀ ਮਾਹ ਚੇਤਰ ਤੇ ਬੁਧਵਾਰ ਭਾਈ
ਰਸਮ ਤਖਤ ਦੀ ਓਸ ਅਦਾ ਕੀਤੀ ਇੱਕ ਦਮ ਹੋ ਕੇ ਹੁਸ਼ਯਾਰ ਭਾਈ
ਮੁਅੱਜ਼ਮਸ਼ਾਹ ਕਰਦਾ ਮਾਰੋਮਾਰ ਆਯਾ ਪਹੁੰਚਾ ਵਿਚ ਲਾਹੌਰ ਦਿਤਾਰ ਭਾਈ
ਜਾਰੀ ਕਰ ਦਿਤਾ ਸਿੱਕਾ ਆਪਨੇ ਨਾਂ ਝਟਾ ਪੱਟ ਫੇਰੇ ਅਸਵਾਰ ਭਾਈ
ਸੀ ਮਾਹ ਵਿਸਾਖ ਕਰਤਾਰ ਸਿੰਘਾ ਕੱਠ ਕਰ ਲਿਆ ਏਥੇ ਭਾਰ ਭਾਈ

---

*ਔਰੰਗ ਜ਼ੇਬ ਦੇ ਪੰਜ ਪੁਤਰ ਸਨ ਦੋ ਮਰ ਚੁਕੇ ਸਨ ਤੇ ਇਹ ਤਿੰਨ ਬਾਕੀ ਸਨ ਤੇ ਇਕ ਏਟੀ ਜ਼ੇਬੁਲਿਸਾ ਸੀ ਵਡਾ ਮੁਅੱਜ਼ਮ ਸ਼ਾਹ ਤੇ ਆਹਜਮ ਸ਼ਾਹ ਤੇ ਕਾਇਮ ਬਖਸ।

– ਕੁਤਬਉੱਦੀਨ ਮੁਹੱਮਦ ਮੁਅੱਜ਼ਮ ਸ਼ਾਹ ਆਲਮ ਨੇ –
– ਲਾਹੌਰ ਤੋਂ ਦਿੱਲੀ ਨੂੰ ਕੂਚ ਕਰਨਾ –

ਨਾਇਬ ਬਾਦਸ਼ਾਹ ਦਾ ਮੁਨਯਮ ਖਾਂ ਹੈਸੀ ਲਾਲ ਹੋ ਓਹ ਭੀ ਮੱਦਦ ਗਾਰ ਤੁਰਿਆ
ਮੌਜ਼ੁੱਦੀਨ ਬੇਟਾ ਮੁਨਯਮ ਖਾਂ ਦਾ ਜੋ ਮੁਲਤਾਨ ਤੋਂ ਹੋ ਸੂਬੇਦਾਰ ਤੁਰਿਆ
ਤਿੰਨੇ ਆਣ ਕੇ ਇਕ ਥਾਂ ਹੋਇ ਕੱਠੇ ਭਾਰਾ ਲਸ਼ਕਰ ਬਨ ਜ਼ੋਰਾਰ ਤੁਰਿਆ
ਤਖਤ ਲੈਣ ਦੇ ਲਈ ਕਰਤਾਰ ਸਿੰਘਾ ਸ਼ਾਹ ਮੁਅੱਜ਼ਮ ਕਰਦਾ ਮਾਰੋ ਮਾਰ ਤੁਰਿਆ

ਵਾਕ ਕਵੀ

ਪੂਰਬ ਪੱਛਮੋਂ ਲਸ਼ਕਰ ਦੋ ਆ ਰਹੇ ਰੌਲਾ ਪਿਆ ਹਿੰਦੁਸਤਾਨ ਅੰਦਰ
ਸੂਬੇ ਕੁਝ ਓਧਰ ਹੋਇ ਕੁਝ ਏਧਰ ਜੁੱਟ ਪਏ ਪਯਾਰ ਵੰਡਾਨ ਅੰਦਰ
ਆ ਰਿਹਾ ਮੁਅੱਜ਼ਮ ਸ਼ਾਹ ਭੀ ਸੀ ਫੌਜ ਆਪਣੀ ਦਾ ਰੱਖ ਤਾਨ ਅੰਦਰ
ਸੋਆਂ ਜਦੋਂ ਸੁਣੀਆਂ ਅਖਤਰ ਆਜਮ ਦੀਆਂ ਡਰ ਭਾਸਿਆ ਓਸਦੀ ਜਾਨ ਅੰਦਰ
ਮੱਦਦੀ ਮਿਲਦੇ ਜੋ ਕੱਠੇ ਕਰੀ ਜਾਂਦਾ ਰਖੇ ਫ਼ਰਕ ਨ ਜ਼ੋਰ ਵਧਾਨ ਅੰਦਰ
ਨੇੜੇ ਆਨ ਪਹੁੰਚਾ ਕਰਤਾਰ ਸਿੰਘਾ ਭੇੜ ਮੱਚੇਗਾ ਕਿਸੇ ਮੈਦਾਨ ਅੰਦਰ

ਮੁਅੱਜ਼ਮ ਸ਼ਾਹ ਨੇ ਸਾਹਿਬ ਕਲਗੀਧਰ ਜੀ ਦੀ *ਮੱਦਦ ਮੰਗਣੀ

ਰਾਣਾ ਮਿਲਯਾ ਜਾਇ ਬਘੌਰ ਵਾਲਾ ਗੱਲਾਂ ਵਿਚ ਉਸ ਗਲ ਚਲਾਈ ਸੀ ਜੀ
ਏਧਰ ਗੁਰੂ ਗੋਬਿੰਦ ਸਿੰਘ ਆਯਾ ਹੋਯਾ ਕੀਤੀ ਉਸਨੇ ਬਹੁਤ ਵਡਿਆਈ ਸੀ ਜੀ
ਸ਼ਾਹ ਮੁਅੱਜ਼ਮ ਅਗੇ ਹੀ ਜਾਣਦਾ ਸੀ ਲੈਣੀ ਮਦਦ ਗੁਰਾਂ ਤੋਂ ਚਾਹੀ ਸੀ ਜੀ
ਮੁਨਸ਼ੀ ਹਾਕਮ ਰਾਇ ਨੰਦ ਲਾਲ ਜੀ ਦੇ ਹਥ ਲਿਖ ਅਰਜ਼ੀ ਭਿਜਵਾਈ ਸੀ ਜੀ

---

*ਕੋਨਿੰਘਮ, ਸਯਦ ਮੁਹੰਮਦ, ਲਤੀਫ਼; ਸਾਰ ਜਾਹਨ ਮੈਲੱਕਮ ਆਦ ਅੰਗਰੇਜ਼ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਜੀ ਨੇ ਬਹਾਦਰ ਸ਼ਾਹ ਪਾਸ ਨੌਕਰੀ ਕਰ ਲਈ ਸੀ, ਜੋ ਮਹਾਨ ਭੁਲ ਹੈ। ਵੇਖੋ ਰਾਇ ਬਹਾਦਰ ਘਨੱਈਆ ਲਾਲ ਦੀ ਬਨਾਈ ਤਵਾਰੀਖ ਪੰਜਾਬ ਸਫ਼ਾ ਪਪ ਸਤਰ ਇਕ ਤੋਂ ੬ ਤੱਕ। ਇਹਨਾਂ ਸਤਰਾਂ ਵਿੱਚ ਸਾਫ਼ ਸਾਫ਼ ਲਿਖਯਾ ਹੈ ਕਿ ਦੀਵਾਨ ਨੰਦ ਲਾਲ ਦੀ ਰਾਹੀਂ ਬਹਾਦਰ ਸ਼ਾਹ ਨੇ ਸਾਹਿਬਾਂ ਤੋਂ ਮੱਦਦ ਮੰਗੀ, ਸਾਹਿਬਾਂ ਨੇ ਦਯਾ ਸਿੰਘ ਜੀ ਦੀ ਕਮਾਨ ਹੇਠ ਪੰਜ ਸਿੰਘ ਭੇਜ ਦਿਤੇ ਤੇ ਆਪ ਨੇ ਐਨ ਭੜਕੇ ਜੰਗ ਵਿਚ ਜਾ ਕੇ ਆਪਣੇ ਤੀਰ ਨਾਲ ਅਖਤਰ ਆਹਜਮ ਨੂੰ ਮਾਰ ਕੇ ਮੁਅਜ਼ਮ ਸ਼ਾਹ ਨੂੰ ਤਖਤ ਲੈ ਦਿਤਾ। ਇਕ ਮਸ਼ਹੂਰ ਅੰਗਰੇਜ਼ ਇਤਿਹਾਸਕਾਰ ਮੋਕਾਲਿਫ਼ ਆਪਨੇ ਇਤਿਹਾਸ ਹਿੱਸੇ ਪੰਜਵੇਂ ਦੇ ਸਫ਼ੇ ੨੩੦ ਪੈਰੇ ਪਹਿਲੇ ਦੀ ਪਹਿਲੀ ਸੱਤਰ ਤੋਂ ਸ਼ੁਰੂ ਕਰਕੇ ਸੱਤਵੀਂ ਤਕ ਇਉਂ ਲਿਖਦਾ ਹੈ ਨੰਦ ਲਾਲ ਨੇ ਸ਼ਾਹ ਨੂੰ ਗੁਰਾਂ ਦੀ ਮੱਦਦ ਲੈਣ ਲਈ ਪਰੇਰਿਆ ਤਦ ਸਾਹ ਨੇ ਗੁਰਾਂ ਪਾਸ ਮਦਦ ਵਾਸਤੇ ਅਪੀਲ ਕੀਤੀ, ਸਾਹਿਬਾਂ ਨੇ ਮੱਦਦ ਦੇ ਥਾਂ ਸ਼ਾਹ ਨੂੰ ਸ਼ਾਹੀ ਹੀ ਦੇਣ ਦਾ ਇਕਰਾਰ ਇਸ ਸ਼ਰਤ ਤੇ ਕੀਤਾ ਕਿ ਜੋ ਗੁਰੂ ਸਾਹਿਬ ਕਹਿਨਗੇ, ਸ਼ਾਹ ਨੂੰ ਉਜ਼ਰ ਨਹੀਂ ਹੋਵੇਗਾ ਤੇ ਓਹ ਆਪਣੇ ਪਿਉ ਵਾਂਗ ਝੂਠਾ ਸਾਬਤ ਨ ਹੋਵੇਗਾ। ਤਾਰਾ ਆਜ਼ਮ ਨੂੰ ਆਪਣੇ ਤੀਰ ਲਾਲ ਮਾਸ ਸ਼ਾਹੀ ਭੀ ਲੈ ਦਿਤੀ ਪਰ ਬਹਾਦਰ ਸ਼ਾਹ ਤੇ ਪੂਰਾ ਨਾ ਰਿਹਾ।

ਕੁਝ ਸ਼ਰਤਾਂ ਰੱਖ ਕੇ ਵਿੱਚ ਗੁਰ ਜੀ ਇਮਦਾਦ ਦੀ ਆਸ ਬਨਾਈ ਸੀ ਜੀ
ਵਧਿਆ ਅਗਾਂ ਮੁਅੱਜ਼ਮ ਕਰਤਾਰ ਸਿੰਘਾ ਫ਼ੌਜ ਆਗਰੇ ਵੱਲ ਝੁਕਾਈ ਸੀ ਜੀ

*ਜਾਜੋ ਨਾਮ ਪਿੰਡ ਦੇ ਪਾਸ ਸ਼ਾਹੀ ਲਸ਼ਕਰਾਂ ਦਾ ਭੇੜ

ਅਖਤਰ ਆਹਜ਼ਮਦੇ ਬੇਸ਼ੁਮਾਰ ਲਸ਼ਕਰ ਚੰਬਲ ਨਦੀ ਦੇ ਕੰਢੇ ਤੇ ਆਨ ਲੱਥੇ
ਸ਼ਾਹ ਮੁਅੱਜ਼ਮ ਦੇ ਸਾਥੀ ਵਧ ਅੱਗੇ ਉਹ ਭੀ ਸਾਮ੍ਹਣੇ ਗੱਡ ਨਸ਼ਾਨ ਲੱਥੇ
ਸਤਾਰਾਂ ਸੌ ਦਾ ਚੌਠਵਾਂ ਸਾਲ ਹੈਸੀ ਰੁਤ ਗਰਮੀਆਂ ਜੰਗਮਚਾਨ ਲੱਥੇ
ਦੋਹਾਂ ਪਾਸਿਆਂ ਤੋਂ ਭੇੜ ਮੱਚ ਪਿਆ ਜਾਜੋ ਪਿੰਡ ਦੇ ਪਾਸ ਮੈਦਾਨ ਲੱਥੇ
ਕੀਹ ਸੁਮਾਰ ਓਥੇ ਹੈਸੀ ਲਸ਼ਕਰਾਂ ਦਾ ਭੇੜ ਪਿਆ ਹਜ਼ਾਰਾਂ ਦੇ ਘਾਨ ਲੱਥੇ
ਵੈਰੀ ਵੀਰ ਦਾ ਵੀਰ ਕਰਤਾਰ ਸਿੰਘਾ ਇੱਕ ਦੂਸਰੇ ਦੇ ਤਈਂ ਖਾਨ ਲੱਥੇ

ਮੁਅੱਜ਼ਮ ਸ਼ਾਹ ਦੀ () ਫਤੇ

ਜੰਗ ਜ਼ੋਰਾਂ ਦੇ ਵਿਚ ਆ ਭੜਕਿਆ ਜਾਂ ਮੁਅੱਜ਼ਮ ਸ਼ਾਹ ਦਾ ਪਾਜਾ ਹਾਰ ਦੇ ਵਿੱਚ

*ਇਹ ਪਿੰਡ ਧੌਲ ਪੁਰ ਦੇ ਪਾਸ ਹੈ, ਏਥੇ ਤਿੰਨ ਦਿਨ ਸ਼ਾਹੀ ਫ਼ੌਜਾਂ ਦਾ ਘਮਸਾਨ ਮੱਚਯਾ ਰਿਹਾ ਸੀ ਖਾਫ਼ੀ ਖਾਂ ਨੇ ਜੰਗ ਦਾ ਹਾਲ ਬੜਾ ਖੁਲ੍ਹਾ ਲਿਖਯਾ ਹੈ।

() ਮੁਅੱਜ਼ਮ ਸ਼ਾਹ "ਬਾਦਸ਼ਾਹ ਦੀ" ਗੈਬੀ ਇਮਦਾਦ । (ਸੈਰੁਲ ਮੁਤਾਖਰੀਨ ਉਰਦੂ ਤਰਜਮਾ ਜਿਲਦ ਦੂਸਰੀ ਸਫ਼ਾ ੪) 'ਹਵਾ ਕਾ ਵੋਹ ਸਨਾਟਾ ਥਾ ਕਿ ਸਾਂਸ ਭੀ ਕਸ਼ਾ ਕਸ਼ ਮੇਂ ਥੀ ਮਗਰ ਆਹਜ਼ਮ ਸ਼ਾਹ ਕੀ ਸਿਪਾਹ ਨਿਹਾਇਤ ਜਾਨਬਾਜ਼ੀਆਂ ਕਰਤੀ ਥੀਂ ਤੁੰਦ ਹਵਾ ਸੇ ਵੋਹ ਹਾਲਤ ਥੀ ਕਿ ਸੰਗ ਰੇਜ਼ੇ ਤੀਰੋ ਤਚੰਗ ਕੀ ਤਰਾਂ ਸੇ ਆਖੋਂ ਮੇਂ ਪੜਤੇ ਥੇ। ਹਾਜ਼ਰੀਨਿ ਜੰਗ ਕਾ ਬਯਾਨ ਹੈ ਕਿ ਸੰਗਰੇਜ਼ੋਂ ਕੀ ਬੁਛਾੜ ਸੇ ਐਸਾ ਅੰਧਾ ਇੰਦ ਥਾ ਕਿ ਮੁਖਾਲਿਫ਼ ਔਰ ਮੁਆਫਕ ਕੀ ਪਹਿਚਾਨ ਨ ਥੀ। ਆਹਜ਼ਮ ਸ਼ਾਹ ਕੀ ਅਮਾਰੀ ਪਰ ਇਸ ਕਦਰ ਪੱਥਰ ਬਰਸੇ ਗੋਯਾ ਆਸਮਾਨ ਸੇ ਬਾਰਸ਼ ਹੋਤੀ ਥੀ॥ "ਖ਼ਾਫ਼ੀ ਖ਼ਾਂ ਮੁਨਤਖ਼ਿਬੁਲ ਬਾਬ ਜਿਲਦ ਦੋਇਮ ੬੫੭ ਤੇ ਲਿਖਦਾ ਹੈ।

'ਦਰੀਂ ਹਾਲ ਕਿਆਫ਼ਤਾਬ ਉਮਰਿ ਓ ਨਜ਼ਦੀਕ ਬਗ਼ੁਰੂ ਬਬੂਦ ਤੀਰੋ ਬਰ ਪੇਸ਼ਾਨੀਓ ਰਸੀਦ ਕਹਿਓ ਤਮਾਮ ਸਾਖ਼ਤ॥" ਤਰਜਮਾ ਏਸੇ ਹਾਲਤ ਵਿਚ ਓਸ ਦੀ ਉਮਰ ਦਾ ਸੂਰਜ ਨੇੜੇ ਸੀ ਡੁਬਨ ਦੇ ਓਸ ਦੇ ਮੱਥੇ ਵਿਚ ਤੀਰ ਆ ਵਜਾ ਕਿ ਓਸ ਦਾ ਕੰਮ ਖ਼ਤਮ ਕਰ ਗਿਆ॥ ਰੁਸਤਮ ਅਲੀ ਖਾਂ ਨੂੰ ਨੇ ਓਸ ਦਾ ਸਿਰ ਵੱਢ ਲਿਆ॥ ਮੀਰ ਹਾਸਮ ਖਾਫ਼ੀ ਖਾਂ ਆਪਨੀ ਬਨਾਈ ਕਿਤਾਬ ਮੁਨਤ ਖਿਬੁਲ ਬਾਬ ਸੈਹੁਲ ਦੇ ਸਫੇ ੬੫੭ ਤੇ ਲਿਖਦਾ ਹੈ। 'ਕਿ ਜਿਸ ਵੇਲੇ ਮੁਹੰਮਦ ਆਹਜ਼ਮ ਸ਼ਾਹ ਦੇ ਲਸ਼ਕਰਾਂ ਵਿਚ ਬੜੀ ਘਬਰਾਹਟ ਪੈ ਗਈ ਤੇ ਬਹੁਤ ਸਾਰੇ ਹਮਦਰਦ ਜਵਾਨ ਮਰ ਗਏ ਓਸ ਵੇਲੇ ਓਸ ਦੇ ਸਾਥੀਆਂ ਨੇ ਆਖਯਾ, ਕਿ ਏਸ ਵੇਲੇ ਮੈਦਾਨ ਵਿਚੋਂ ਨਿਕਲ ਜਾਣਾ ਚਾਹੀਦਾ ਹੈ ਮੁਹੰਮਦ ਸ਼ਾਹ ਨੇ ਨ ਮੰਨਯਾ ਏਨੇ ਚਿਰ ਨੂੰ ਸਖ਼ਤ ਹਨੇਰੀ ਛੁਟ ਪਈ ਜਿਹੜੀ ਕਿ ਲਸ਼ਕਰ ਵੱਲ ਕੰਕਰ ਤੇ ਘੱਟਾ ਉਡਾ ਕੇ ਓਹਨਾਂ ਦੀਆਂ ਅੱਖਾਂ ਭਰਨ ਲੱਗ ਗਈ ਮੁਹੰਮਦ ਆਹਜ਼ਮ ਸ਼ਾਹ ਨੂੰ ਦਿਸ ਰਿਹਾ ਸੀ ਕਿ ਮੇਰੀ ਉਮਰ ਦਾ ਸੂਰਜ ਡੁਬਨ ਨੂੰ ਤਯਾਰ ਹੈ ਤਾਂ ਝੱਟਾ ਪਟ ਆਹਜ਼ਮ ਦੇ ਮੱਥੇ ਵਿਚ ਤੀਰ ਆ ਵਜਾ ਤੇ ਉਹ ਉਲਟ ਕੇ ਜਾ ਪਿਆ॥" "ਖ਼ਾਫ਼ੀ ਖਾਂ ਲਿਖਦਾ ਹੈ ਰੁਸਤਮ ਅਲੀ ਖਾਂ ਨੇ ਓਸ ਦਾ ਸਿਰ ਵਢ ਲਿਆ।"

ਅਖ਼ਤਰ ਆਹਜ਼ਮ ਫ਼ੌਜ ਵਧਾਈ ਜਾਂਦਾ ਬੈਠਾ ਹੌਦੇ, ਭਰਿਆ ਹੰਕਾਰ ਦੇ ਵਿਚ
ਹਾਲ ਵੇਖ ਮੁਅੱਜ਼ਮ ਝੂਰ ਰਿਹਾ ਰੁੜ ਰਿਹਾ ਹੈਸੀ ਫ਼ਿਕਰ ਧਾਰ ਦੇ ਵਿਚ
ਏਨੇ ਚਿਰ ਨੂੰ ਆ ਮੱਥੇ ਅੱਖਤਰ ਦੇ ਦੋ ਤੀਰ ਵੱਜੇ ਕਠੇ ਤਾਰ ਦੇ ਵਿਚ
ਉਲਟ ਹੌਦਯੋਂ ਜ਼ਿਮੀ ਤੇ ਡਿਗ ਪਿਆ ਖ਼ਬਰ ਉਡ ਗਈ ਪਲਕਾਰ ਦੇ ਵਿਚ
ਫ਼ੌਜਾਂ ਉਲਟ ਪਈਆ ਕਰਤਾਰ ਸਿੰਘਾ ਹਿੰਮਤਰਹੀਨ ਕਿਸੇ ਸਰਦਾਰ ਦੇ ਵਿਚ

ਤਥਾ

ਫ਼ੌਜਾਂ ਮਗਰ ਮੁਅੱਜ਼ਮ ਲਗ ਗਈਆਂ ਭਾਰੀ ਵੈਰੀ ਉਤੇ ਫ਼ਤ੍ਹੇ ਪਾਇ ਟੁਰਿਆ
ਤੀਰਾਂ ਸਣੇ ਭਰਾ ਦੀ ਲੋਥ ਲੈ ਲਈ ਤੇ ਭਤੀਜਿਆਂ ਤਈਂ ਉਠਾਇ ਟੁਰਿਆ
ਵਾਜੇ ਵੱਜਦੇ ਫ਼ਤੇ ਨਸ਼ਾਨ ਝੁਲਦੇ ਰੁਖ ਆਗਰੇ ਵਲ ਰਖਾਇ ਟੁਰਿਆ
ਬੇਸ਼ੁਮਾਰ ਲਸ਼ਕਰ ਕਰਤਾਰ ਸਿੰਘਾ ਘਟਾ ਵਾਂਗ ਪਿਛੇ ਓਹਦੇ ਜਾਇ ਟੁਰਿਆ

ਤੀਰਾਂ ਦੀ ਪਛਾਣ ਕਰਨੀ

ਬਾਦਸ਼ਾਹ ਵਿਚ ਆਗਰੇ ਜਾਇ ਵੜਿਆ ਮਿਲੇ ਆਨ ਅਮੀਰ ਤੇ ਖ਼ਾਨ ਸਾਰੇ
ਖ਼ੁਤਬਾ ਪੜ੍ਹਿਆ *ਬਹਾਦਰਸ਼ਾਹ ਦੇ ਨਾਂ ਜੁਮੇਵਾਰ ਆ ਸਿਰ ਝੁਕਾਨਿ ਸਾਰੇ
ਲੋਥ ਅਖਤਰ ਦੀ ਸਣੇ ਪੁੱਤਰਾਂ ਦੇ ਦਿੱਲੀ ਭੇਜ ਦਿਤੀ ਦੇਇ ਸਾਮਾਨ ਸਾਰੇ
ਕੀਤੇ ਦਫ਼ਨ ਹਮਾਯੂੰ ਦੇ ਮਕਬਰੇ ਜਾ ਹੋਰ ਰਸਮ ਰਿਵਾਜ ਮੁਕਾਨ ਸਾਰੇ
ਵਿਚ ਆਗਰੇ ਸ਼ਾਹੀ ਦਰਬਾਰ ਹੋਇਆ ਬੈਠੇ ਜਮ੍ਹਾਂ ਹੋ ਮੁਗ਼ਲ ਪਠਾਨ ਸਾਰੇ
ਕੋਈ ਆਖਦਾ ਮਾਰਿਜਾ ਮੈਂ ਅਖ਼ਤਰ ਕੋਈ ਆਖਦਾ ਮੈਂ, ਜਤਾਨ ਸਾਰੇ
ਬਾਦਸਾਹ ਨੇ ਤੀਰ ਦੋਇੰ ਰਖ ਦਿਤੇ ਆਪੋ ਆਪਨੇ ਤੀਰ ਮਿਲਾਨ ਸਾਰੇ
ਕਿਸੇ ਨਾਲ ਨ ਮਿਲੇ ਕਰਤਾਰ ਸਿੰਘਾ ਸ਼ਰਮ ਸਾਰ ਹੋ ਕੇ ਬੈਠ ਜਾਨ ਸਾਰੇ

ਸਤਿਗੁਰਾਂ ਦੀ ਸ਼ਾਹ ਨਾਲ ਮੁਲਾਕਾਤ

ਸਤਿਗੁਰੂ ਜੀ ਆਗਰੇ ਪਹੁੰਚ ਗਏ ਸ਼ਾਹੀ ਬਾਗ ਅੰਦਰ ਡੇਰਾ ਲਾਵੰਦੇ ਨੇ
ਇਮਾਮ ਬੇਗ ਅਤੇ ਨੰਦ ਲਾਲ ਹੋਰੀ ਬਾਦਸ਼ਾਹ ਨੂੰ ਖ਼ਬਰ ਪੁਚਾਵੰਦੇ ਨੇ
ਦਿਨ ਦੂਸਰੇ ਬਾਦਸ਼ਾਹ ਮਿਲਨ ਆਇਆ ਸਾਰੇ ਖ਼ਾਨ ਅਮੀਰ ਭੀ ਆਵੰਦੇ ਨੇ
ਮੋਹਰ ਯਾਰਾਂ ਸੌ †ਰੱਖ਼ ਸਲਾਮ ਕਰਦਾ ਨਜ਼ਰਾਂ ਸਾਰੇ ਅਮੀਰ ਰਖਾਵੰਦੇ ਨੇ
ਗੱਲਾਂ ਜੰਗ ਦੀਆਂ ਟੋਰ ਸ਼ਾਹ ਕਹਿੰਦਾ ਤਾਰਾ ਮਾਰਿਆਂ ਸਾਰੇ ਜਤਾਵੰਦੇ ਨੇ

*ਮੁਆਜ਼ਮ ਸ਼ਾਹ ਨੇ ਬਹਾਦਰ ਸ਼ਾਹ ਦਾ ਅਪਨਾ ਉਪਨਾਮ ਰਖਾਇਆ!

†ਬਾਦਸ਼ਾਹ ਨੇ ਇਕ ਸਫ਼ (ਤਲਵਾਰ) ਬੜੀ ਕੀਮਤੀ ਭੇਟਾ ਕੀਤੀ; ਜੋ ਇਸ ਵੇਲੇ ਸ੍ਰੀ ਆਨੰਦ ਪੁਰ ਸਾਹਿਬ, ਗੁਰਦਵਾਰਾ ਸ੍ਰੀ ਕੇਸ ਗੜ੍ਹ ਵਿਚ ਮੌਜੂਦ ਹੈ।

ਆਹ ਤੀਰ ਨ ਕਿਸੇ ਦੇ ਨਾਲ ਮਿਲਦੇ ਵੇਖ ਗੁਰੂ ਸਚੇ ਮੁਸਕਰਾਵੰਦੇ ਨੇ
ਓਸ ਵਕਤ ਮੁਕੱਬਾ ਆਪਣਾ ਲੈ ਗੁਰ ਸਭਾ ਦੇ ਵਿਚ ਉਲਟਾਵੰਦੇ ਨੇ
ਤੀਰ ਤੀਰਾਂ ਦੇ ਨਾਲ ਉਹ ਮਿਲ ਗਏ ਸਾਰੇ ਖਾਨ ਅਮੀਰ ਸ਼ਰਮਾਵੰਦੇ ਨੇ
ਬਾਦਸ਼ਾਹ ਦੀ ਖ਼ੁਸ਼ੀ ਦੀ ਹੱਦ ਨ ਕੋਈ ਵਾਹ, ਵਾਹ ਸਭ ਲੋਕ ਸੁਨਾਵੰਦੇ ਨੇ
ਡਿਗਾ ਕਦਮੀਂ ਸ਼ਾਹ ਕਰਤਾਰ ਸਿੰਘਾ ਪਯਾਰ ਨਾਲ ਸਤਿਗੁਰੂ ਉਠਾਵੰਦੇ ਨੇ

ਵਾਕ ਕਵੀ

ਜਿਸ ਸ਼ਾਹ ਔਰੰਗੇ ਨੇ ਜ਼ੋਰ ਲਾ ਕੇ ਵਸਦਾ ਪੁਰ ਆਨੰਦ ਤਬਾਹ ਕੀਤਾ
ਮਾਰੇ ਸਿਖ ਭੁਖੇ ਭੇਜ ਲਸ਼ਕਰਾ ਨੂੰ ਬੰਦ ਆਉਨ ਤੇ ਜਾਨ ਦਾ ਰਾਹ ਕੀਤਾ
ਚਾਰੇ ਸਾਹਿਬਜ਼ਾਦੇ ਹੋ ਸ਼ਹੀਦ ਗਏ ਸਭ ਕੁਝ ਉਸ, ਨਾਲ ਸਲਾਹ ਕੀਤਾ
ਡਿੱਗਾ ਚਰਨੀਂ ਜਦੋਂ ਕਰਤਾਰ ਸਿੰਘਾ ਓਹਦੇ ਪੁੱਤ ਤਾਈਂ ਬਾਦਸ਼ਾਹ ਕੀਤਾ

ਤਥਾ

ਪੁਤਰ ਹਿੰਦੁਸਤਾਨ ਦੇ ਬਾਦਸ਼ਾਹ ਦਾ ਜਦੋਂ ਕਦਮੀਂ ਛੱਡ ਗੁਮਾਨ ਝੁਕਿਆ
ਧਰਿਆ ਸਿਰ ਤੇ ਹੱਥ ਦਸਮੇਸ ਜੀਨੇ ਇਮਦਾਦ ਦੇ ਲਈ ਜਦ ਆਨ ਝੁਕਿਆ
ਇਕਤੀਰਰਾਹ ਬਖਸ਼ੀ ਬਾਦਸ਼ਾਹੀ ਵਾਰਸ ਤਖਤ ਬਣਿਆਂ ਹਿੰਦੁਸਤਾਨ ਝੁਕਿਆ
ਹੈਸੀ ਵੈਰੀ ਦਾ ਪੁਤ ਕਰਤਾਰ ਸਿੰਘਾ ਤਾਂ ਭੀ ਵਰੋਸਾਇਆ, ਦਰ ਜਾਨ ਝੁਕਿਆ

ਤਥਾ

ਇਹ ਤੇਰੇ ਹੀ ਘਰ ਵਡਿਆਈਆਂ ਨੇ ਨਾਲ ਬੁਰਿਆ, ਭਲਾ ਕਮਾਇੰ ਸਤਿਗੁਰ
ਜਿਹੜੇ ਮਾਰਨ ਤੇਰਿਆਂ ਬਚਿਆਂ ਨੂੰ ਬਚੇ ਉਹਨਾਂ ਦੇ ਬਚਾਇੰ ਸਤਿਗੁਰ
ਤੇਰੇ ਸ਼ਾਨ ਤੇ ਮਾਨ ਦਾ ਬੜਾ ਵੈਰੀ ਬੇਟੇ ਉਹਦੇ ਨੂੰ ਸ਼ਾਹੀ ਦਵਾਇੰ ਸਤਿਗੁਰ
ਲਾਸਾਨੀ ਜਹਾਨੀ ਕਰਤਾਰ ਸਿੰਘਾ ਇਹ ਮਸਾਲ ਤੂੰ ਕਾਇਮ ਕਰਾਇੰ ਸਤਿਗੁਰ

ਸਤਿਗੁਰਾਂ ਦੇ ਦਿੱਲੀ ਵਿਚ ਦੀਦਾਰੇ

ਇਕ ਦੋ ਦਿਨ ਆਗਰੇ ਠਹਿਰ ਕਰਕੇ ਸ਼ਾਹ ਦਿੱਲੀ ਨੂੰ ਕੂਚ ਬੁਲੰਵੰਦਾ ਏ
ਸਤਿਗੁਰਾਂ ਨੂੰ ਤੁਸੀਂ ਲੈ ਆਉ ਦਿੱਲੀ ਅਮਾਨ ਬਖਸ਼ ਦੇ ਤਈਂ ਸਮਝਾਵੰਦਾ ਏ
ਆਪ ਜਾਇ ਦਿਲੀ ਤਖਤ ਸਾਂਭ ਲਿਆ ਭਾਰੇ ਖੁਸ਼ੀਆਂ ਜਸ਼ਨ ਮਨਾਵੰਦਾ ਏ
ਧਰਿਆ ਲਕਬ ਬਹਾਦਰ ਸ਼ਾਹ ਉਥੇ ਫੌਜਾਂ ਤਈਂ ਇਨਾਮ ਦਵਾਵੰਦਾ ਏ
ਮਾਮਾ ਬਾਦਸ਼ਾਹ ਦਾ ਸਤਿਗੁਰੂ ਜੀ ਨੂੰ ਦਿਲੀ ਅਦਬ ਦੇ ਨਾਲ ਲੈ ਜਾਵੰਦਾ ਏ
ਮੋਤੀ ਬਾਗ ਦੇ ਵਿਚ ਕਰਤਾਰ ਸਿੰਘਾ ਡੇਰਾ ਸ਼ਹਿਰ ਤੋਂ ਦੂਰ ਲਵਾਵੰਦਾ ਏ

ਤਥਾ

ਬਾਦਸ਼ਾਹ ਆਇਆ ਚਲ ਮਿਲਨ ਉਥੇ ਸਤਿਗੁਰਾਂ ਦੇ ਸ਼ੁਕਰ ਮਨਾਇ ਬਹੁਤੇ

ਕੀਤਾ ਮੇਰੇ ਤੇ ਬੜਾ ਇਹਸਾਨ ਗੁਰ ਜੀ ਤੋਹਫ਼ੇ ਕੀਮਤੀ ਅਗੇ ਰਖਾਇ ਬਹੁਤੇ
ਸੱਤ ਲੱਖ ਦਿਤਾ ਖ਼ਰਚ ਖ਼ਾਲਸੇ ਨੂੰ ਰਸਦ ਬਸਦ ਦੇ ਭਾਰ ਪੁਚਵਾਇ ਬਹੁਤੇ
ਸਵਾ ਲੱਖ ਰੁਪੱਯਾ ਤੇ ਜ਼ਰੀ ਜ਼ੇਵਰ ਮਾਈਆਂ ਵਾਸਤੇ ਪ੍ਰੇਮ ਜਤਾਇ ਬਹੁਤੇ
ਰਸਦ ਸਵਾ ਸੌ ਰੋਜ਼ ਦੀ ਸ਼ਾਹ ਵਲੋਂ ਆਵੇ ਵਖਤੀ ਖਰਚ ਲਖਾਇ ਬਹੁਤੇ
ਅਮਾਮਬਖਸ਼ ਰਹੇਨਾਲ ਕਰਤਾਰ ਸਿੰਘਾ ਹਾਜ਼ਰ ਸਦਾ ਹੀ ਭਾਉ ਵਧਾਇ ਬਹੁਤੇ

ਤਥਾ

ਆਉਣ ਸੰਗਤਾਂ ਹੁਮ ਹੁਮਾ ਓਥੇ ਸਿੱਖ ਹਰ ਇੱਕ ਪ੍ਰੇਮ ਜਤਾਵੰਦਾ ਸੀ
ਜੰਗਾਂ ਯੁੱਧਾਂ ਦੇ ਸੁਣ ਕੇ ਹਾਲ ਸਾਰੇ ਜੋਸ਼ ਦਿਲਾਂ ਅੰਦਰ ਨ ਸਮਾਵੰਦਾ ਸੀ
ਬਾਦਸ਼ਾਹ ਕਰੇ ਬਹੁਤ ਖਾਤਰਾਂ ਆ ਨਾਲ ਸੈਰ ਸ਼ਿਕਾਰ ਲੈ ਜਾਵੰਦਾ ਸੀ
ਸ਼ਹਿਰ ਦਿੱਲੀ ਤੇ ਓਸਦਾ ਇਰਦ ਗਿਰਦ ਹਮ ਰਕਾਬ ਹੋ ਆਪ ਦਿਖ਼ਾਵੰਦਾ ਸੀ
ਕਦੇ ਆਪ ਆਉਂਦਾ ਕਦੇ ਭੇਜ ਕੋਈ ਸੁਖ ਸਾਂਦ ਦੀ ਖ਼ਬਰ ਮੰਗਾਵੰਦਾ ਸੀ
ਭਾਰੇ ਤੇਜ ਪ੍ਰਤਾਪ ਕਰਤਾਰ ਸਿੰਘਾ ਵੇਖ ਬਾਦਸ਼ਾਹ ਭੀ ਡਰ ਰਖਾਵੰਦਾ ਸੀ

ਤਥਾ

ਕੁਝ ਦਿਨ ਦਿੱਲੀ ਵਿਚ ਰਹੇ ਗੁਰ ਜੀ ਬੇੜੇ ਸਿੱਖਾਂ ਦੇ ਪਾਰ ਲੰਘਾਇ ਓਥੇ
ਵਡੇ ਗੁਰਾਂ ਦੇ ਜਿਹੜੇ*ਅਸਥਾਨ ਹੈਸਨ ਗੁਰਦੁਆਰੇ ਸਭ ਪ੍ਰਗਟ ਕਰਾਏ ਓਥੇ
ਮਾਤਾ ਸਾਹਿਬਾਂ ਦੇ ਖਾਸ†ਰਹਿਣ ਲਈ ਬੰਦੋਬਸਤ ਸਾਰੇ ਕਰਵਾਇ ਓਥੇ
ਤਾਰੇ ਸਿੱਖ ਸੇਵਕ ਕਰਤਾਰ ਸਿੰਘਾ ਚੋਜੀ ਗੁਰਾਂ ਨੇ ਚੋਜ ਦਿਖਾਇ ਓਥੇ

ਸਾਹਿਬਾਂ ਨਾਲ ਬਾਦਸ਼ਾਹ ਦੀ ਗਲਬਾਤ

ਸ਼ਾਹ ਮੰਗੀ ਜਦੋਂ ਇਮਦਾਦ ਸੀ ਜੀ ਓਦੋਂ ਕੁਝ ਹੋਇ ਇਕਰਾਰ ਸਮਝੋ
ਸ਼ਾਹ ਤੋਂ ਪੂਰੇ ਕਰਾਵਨੇ ਚਾਹਿ ਗੁਰਜੀ ਸਾਰੇ ਯਾਦ ਕਰਾਇ ਵਿਚਾਰ ਸਮਝੋ
ਬਾਦਸ਼ਾਹ ਟਾਲਾ ਵਾਲਾ ਕਰਨ ਲਗਾ ਗੁਰਾਂ ਕੀਤਾ ਉਹਨੂੰ ਸ਼ਰਮਸਾਰ ਸਮਝੋ
ਫਿਕ ਪੈ ਗਿਆ ਕੁਝ ਕਰਤਾਰ ਸਿੰਘਾ ਅੰਦਰ ਰਿਹਾ ਨ ਓਹ ਪਯਾਰ ਸਮਝੋ

ਤਥਾ

ਗੁਰੂ ਉਸ ਦੇ ਦਿਲ ਦੀ ਤਾੜ ਗਏ ਕਹਿੰਦੇ ਆਪੇ ਅਸੀਂ ਕਰਵਾ ਲਾਂ ਗੇ

---

*ਰਾ: ਘ: ਲ: ਆਪਣੀ ਤਾਰੀਖ ਪੰਜਾਬ ਦੇ ਸਫ਼ੇ ੫੫ ਤੇ ਲਿਖਦਾ ਹੈ ਕਿ ਦੋ ਗੁਰਦਵਾਰੇ ਗੁਰਦਵਾਰਾ ਸੀਸ ਗੰਜ ਤੇ ਚੁਬੱਚਾ ਸਾਹਿਬ ਓਦੋਂ ਹੀ ਬਣਵਾਇ ਗਏ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸੀਸ ਗੰਜ ਗੁਰਦਵਾਰਾ ਸਤਿਗੁਰੂ ਜੀ ਆਪਣੇ ਸਾਹਮਣੇ ਹੀ ਬਣਾ ਗਏ ਸਨ।

†ਰਾ: ਬਹਾ: ਘ: ਲ: ਲਿਖਦਾ ਹੈ ਕਿ ਬਾਦਸ਼ਾਹ ਨੇ ਪਚਵੰਜਾ ਹਜ਼ਾਰ ਰੁਪਏ ਦੀ ਲਾਗਤ ਨਾਲ ਮਾਤਾ ਸਾਹਿਬਾਂ ਵਾਸਤੇ ਆਲੀਸ਼ਾਨ ਮਹੱਲ ਬਣਵਾ ਦਿਤਾ ਸੀ।

ਤੇਰੇ ਪਾਸੋਂ ਜੋ ਕੁਝ ਨਹੀਂ ਹੋ ਸਕਦਾ ਕਾਰਜ ਆਪਨੇ ਆਪੇ ਨਿਭਾ ਲਾਂ ਗੇ
ਡਰਯੋਂ–ਜਿੰਨ੍ਹਾਂ ਸ਼ਰੱਈਆਂ ਤੇ ਹਾਕਮਾ ਤੋਂ ਉਹਨਾਂ ਤਈਂ ਸਜ਼ਾ ਦਵਾ ਲਾਂ ਗੇ
ਅਸੀਂ ਭੇਜ ਕੇ ਆਪਨਾ ਸਿਖ ਕੋਈ ਗਿਣ ਸਾਰੇ ਲੇਖੇ ਭੁਗਤਾ ਲਾਂ ਗੇ
ਅਸਾਂ ਆਪਨੀ ਤੋੜ ਨਿਭਾ ਛਡੀ ਸਮੇਂ ਸਿਰ ਤੈਨੂੰ ਆਜ਼ਮਾ ਲਾਂ ਗੇ
ਕੀਹ ਕਿਸੇ ਦੀ ਆਸ ਕਰਤਾਰ ਸਿੰਘਾ ਜਿਵੇਂ ਬਣੇ ਗੀ ਤਿਵੇਂ ਬਨਾ ਲਾਂ ਗੇ

ਤਸਵੀਰ

ਲਿਖਯਾ ਉਹਨਾਂ ਦਿਨਾਂਵਿਚ ਬਾਦਸ਼ਾਹ ਨੇਯਾਦਗਾਰ ਇਕ ਪਾਸ ਰਖਾ ਲਈ ਸੀ
ਝੱਟ ਸਦ ਕੇ ਚਤੁਰ ਮੁਸੱਵਰਾਂ ਨੂੰ ਤਸਵੀਰ ਇਕ ਸੋਹਣੀ ਖਿਚਵਾ ਲਈ ਸੀ
ਬੈਠੇ ਸ਼ਾਹੀ ਲਿਬਾਸਦੇ ਵਿਚ ਗੁਰਜੀ ਫੜਿਆ ਹਥ ਵਿਚ ਤੀਰਸੂਨਾ ਲਈ ਸੀ
ਖੜਗ ਗਾਤ੍ਰੇ ਪਈ ਕਰਤਾਰ ਸਿੰਘਾ ਸੋਹਨੀ ਅਸਲਦੀਨਕਲਬਨਾ ਲਈ ਸੀ

ਸ੍ਰੀ ਕਲਗੀਧਰ ਜੀ ਦੀ ਦਿੱਲੀਉਂ ਤੱਯਾਰੀ

ਦਿਨ ਕਿਤਨੇ ਸਤਿਗੁਰੂ ਰਹੇ ਦਿੱਲੀ ਸਿਖ ਸੰਗਤਾਂ ਬਹੁਤ ਤਰਾਈਆਂ ਸਨ
ਜੜੀਏ ਜੁਵਾਹਰਸਿੰਘ ਦੇਘਰ ਵਿਚ ਪਹਿਲਾਂ ਜਾਇਦੋਇਮਾਤਾਉਤ੍ਰਾਈਆਂ ਸਨ
ਗੁਰੂ ਦਖਨ ਵਲ ਤੱਯਾਰ ਹੋ ਪਏ ਸੁਣ ਸੰਗਤਾਂ ਬਹੁਤ ਘਬਰਾਈਆਂ ਸਨ
ਸਿੱਖ ਚਾਹੁੰਦੇ ਸਤਿਗੁਰੂ ਰਹਿਨ ਏਥੇ ਗੁਰਾਂ ਧੀਰਜਾਂ ਬਹੁਤ ਧਰਾਈਆਂ ਸਨ
ਕਿਹਾ ਅਸਾਂ ਜ਼ਰੂਰ ਹੀ ਜਾਵਨਾ ਏਂ ਕਰ, ਕੱਈ ਗਲ਼ਾਂ ਸਮਝਾਈਆਂ ਸਨ
ਦੋਹਾਂਮਹਿਲਾਂ ਤਾਈਂ ਕਿਹਾ ਰਹੋ ਦਿੱਲੀ ਅਗੇ ਮੁਸ਼ਕਲਾਂ ਬਹੁਤ ਜਤਾਈਆਂ ਸਨ
ਦੋਵੇਂ ਸੁਣਕੇ ਬਹੁਤ ਦੁਖ਼ਯਾਰ ਹੋਈਆਂ ਉਹ ਚਰਨਾਂ ਦੇ ਲਿਪਟਾਈਆਂ ਸਨ
ਮਾਤਾ ਸੁੰਦ੍ਰੀ ਨੇ ਕਰਤਾਰ ਸਿੰਘਾ ਦੁਖ ਭਰੀਆਂ ਗਲਾਂ ਸੁਨਾਈਆਂ ਸਨ

ਮਾਤਾ ਸੁੰਦਰੀ ਜੀ ਦੀ ਬੇਨਤੀ

ਮਾਤਾ ਸੁੰਦਰੀ ਹੋਇ ਦੁਖਯਾਰ ਕਹਿੰਦੀ ਦੁਖੇ ਦਿਲ ਨ ਹੋਰ ਦੁਖਾਉ ਪ੍ਰੀਤਮ

---

–ਜਦੋਂ ਬਹਾਦਰ ਸ਼ਾਹ ਨੇ ਸਤਿਗੁਰਾਂ ਤੋਂ ਮੱਦਦ ਮੰਗੀ ਸੀ ਤਦ ਨੰਦ ਲਾਲ, ਹਾਕਮ ਰਾਇ ਇਮਾਨ ਖ਼ਾਨ ਦੀ ਰਾਹੀਂ ਇਹ ਫੈਸਲਾ ਹੋਯਾ ਸੀ ਕਿ ਏਸ ਮਦਦ ਦੇ ਬਦਲੇ ਜੋ ਕੁਝ ਸਤਿਗੁਰੂ ਜੀ ਹੁਕਮ ਕਰਨਗੇ, ਮੈਂ ਪੂਰਾ ਕਰਾਂਗਾ। ਸਤਿਗੁਰਾਂ ਨੇ ਆਪਣਾ ਫ਼ਰਜ ਪੂਰਾ ਕੀਤਾ, ਅਖ਼ਤਰ ਆਹਜ਼ਮ ਨੂੰ ਐਨ ਭੜਕੇ ਹੋਇ ਜੰਗ ਵਿਚ ਮਰਿਆ, ਜਿਸ ਦੀ ਬਦੌਲਤ ਮੁਅੱਜ਼ਮ ਸ਼ਾਹ ਤਖ਼ਤ ਦਾ ਵਾਰਸ ਬਣ ਗਿਆ। ਹੁਣ ਬਾਦਸ਼ਾਹ ਨੂੰ ਸਾਰਿਬਾਂ ਨੇ ਓਸ ਕਿਕਰਾਰ ਮੂਜਬ ਹੇਠ ਲਿਖੇ ਹਾਕਮਾਂ ਨੂੰ ਸਜ਼ਾ ਦੇਣ ਵਾਸਤੇ ਆਖ਼ਿਆ 'ਵਜ਼ੀਦ ਖਾਂ; ਸੁਚਾ ਨੰਦ; ਦਲੇਰ ਖਾਂ; ਸ਼ੱਮਸ ਖਾਂ ਕਸੂਰੀਆ; ਰੀਗੂ ਬ੍ਰਹਿਮਣ ਰਾਜਾ ਹੰਡੂਰੀਆ; ਰਾਜਾ ਕਹਿਲੂਰ, ਜੰਮਾਲ ਖਾਂ, ਖਵਾਜਾ ਖ਼ਿਜ਼ਰ, ਹੁਸੈਨ ਖਾਂ ਸਮਾਨੇ ਵਾਲਾ, ਉਸਮਾਨ ਖਾਂ ਸਢੋਰੀਆ ਆਦਿ। ਬਾਦਸ਼ਾਹ ਨੇ ਸ਼ਟੱਈਆ ਤੋਂ ਡਰ ਕੇ ਟਾਲ ਮਟੋਲਾ ਕੀਤਾ।

ਸਾਰਾ ਬਾਗ ਪਰਵਾਰ ਹੋ ਨਸ਼ਟ ਗਿਆ ਕਿਧੇ ਆਸਰੇ, ਛਡ ਕੇ ਜਾਓ ਪ੍ਰੀਤਮ
ਬੇੜਾ ਰੋੜ੍ਹਿਆ ਸਮੇਂ ਦੇ ਗੇੜ ਅੱਗੇ ਨ ਰੁੜ੍ਹਾਓ, ਬਨੇ ਫੜ ਕੇ ਲਾਓ ਪ੍ਰੀਤਮ
ਦੁਖਾਂ ਕਾਲਜੇ ਛਾਨਣੀ ਕਰ ਛੱਡੇ ਸੂਲਾਂ ਹੋਰ ਨ ਹੁਣ ਚੁਭਾਓ ਪ੍ਰੀਤਮ
ਫਲ ਹੀਨ ਦਰਖਤ ਦੇ ਵਾਂਗ ਅਗੇ ਨ ਬਿਨਾਂ ਦੀਦਾਰ, ਸੁਕਾਓ ਪ੍ਰੀਤਮ
ਕੂੰਜਾਂ ਡਾਰ ਤੋਂ ਬਿਨਾਂ ਕੁਰਲਾਇ ਰਹੀਆਂ ਬ੍ਰਿਹੋਂ ਬਾਜ਼,ਨ ਛਡ ਮਰਵਾਓ ਪ੍ਰੀਤਮ
ਨ ਭੈਣ ਨ ਭਾਈ ਨ ਆਸ ਕੋਈ ਨ ਨਿਆਸਰੀਆਂ ਕਰ ਰੁਲਾਓ ਪ੍ਰੀਤਮ
ਕੇਵਲ ਇਕ ਆਧਾਰ ਦੀਦਾਰ ਦਾ ਏ ਨ ਉਮੈਦ ਨ ਹੁਣ ਕਰਾਓ ਪ੍ਰੀਤਮ
ਆਸ ਨਾਲ ਜਹਾਨ ਦੇ ਵਾਸ ਸੋਹਣਾ ਬਿਨਾਂ ਆਸ ਨ ਵਾਸ ਲਖਾਓ ਪ੍ਰੀਤਮ
ਚਰਨ ਦਾਸੀਆਂ ਅਸੀਂ ਕਰਤਾਰ ਸਿੰਘਾ ਸਦਾ ਚਰਨਾ ਵਿਚ ਰਖਾਓ ਪ੍ਰੀਤਮ

ਸ੍ਰੀ ਕਲਗੀਧਰ ਜੀ

ਭਾਣੇ ਵਿਚ ਜੋ ਹੋਇਆ ਹੈ ਠੀਕ ਹੋਇਆ ਕਰੇ ਬੈਠ ਕੇ ਸ਼ੁਕਰ ਕਰਤਾਰ ਏਥੇ
ਕਿਸ ਗੱਲ ਦੀ ਸੋਚ ਵਿਚਾਰ ਕਰਨੀ ਸਦਾ ਰਹੇ ਨਾਹੀਂ ਅਵਿਤਾਰ ਏਥੇ
ਸਮਾਂ ਇਕੋ ਜਿਹਾ ਕਦੇ ਨਹੀਂ ਮਿਲਦਾ ਇਕ ਸੁਖ ਤੇ ਦੁਖ ਹਜ਼ਾਰ ਏਥੇ
ਆਹ ਲੌ ਕਮਰ ਕੱਸਾ ਸਾਡਾ ਪਾਸ ਰਖੋ ਜੀਵੋ ਜਦ ਤਕ ਕਰੋ ਦੀਦਾਰ ਏਥੇ
ਤੁਸੀਂ ਕਿਉਂ ਕਲੇ ਪਲੇ ਪੰਥ ਤੁਹਾਡੇ ਸਿਖ ਸੇਵਕ ਸਭ ਪਰਵਾਰ ਏਥੇ
ਜਦ ਤਕ ਜੀਵੋ ਪੰਥ ਕਰ ਕੱਠੀ ਰਹੂ ਘਲਦਾ ਸਦਾ ਹੀ ਕਾਰ ਏਥੇ
ਮੋਹ ਮਾਇਆ ਦੇ ਜਾਲ ਨੂੰ ਛਡ ਦੇਵੋ ਰਹਿੰਦੇ ਉਮਰ ਦਾ ਦਿਨ ਗੁਜ਼ਾਰ ਏਥੇ
ਸਾਡੀ ਪੁਰੀ ਆ ਜਾਣਾ ਕਰਤਾਰ ਸਿੰਘਾ ਗੁਰ ਸਿਖੀ ਦਾ ਕਰ ਪਰਚਾਰ ਏਥੇ

ਮਾਤਾ ਸਾਹਿਬ ਕੌਰ ਜੀ

ਰਹਿਣਾ ਸੁੰਦਰੀ ਜੀ ਨੇ ਤਾਂ ਮੰਨ ਲਿਆ ਸਾਹਿਬ ਕੌਰ ਹੋ ਕੇ ਦੁਖਿਆਰ ਕਹਿੰਦੀ
ਅਗੇ ਬਹੁਤ ਵਿਛੋੜਾ ਮੈਂ ਝਲ ਚੁਕੀ ਹੁਣ ਨ ਝਲ ਸੱਕਾਂ, ਪਲ ਚਾਰ ਕਹਿੰਦੀ
ਜੇਕਰ ਆਪਣੇ ਨਾਲ ਨ ਖੜੋ ਸਵਾਮੀ ਮੈਂ ਜ਼ਾਮਨ ਦੇਇ ਕਰਤਾਰ ਕਹਿੰਦੀ
ਇਕ ਪਲ ਨ ਜੀਵਾਂ ਕਰਤਾਰ ਸਿੰਘਾ ਆਂਸੂ ਢਾਰ ਰੋਂਦੀ ਜ਼ਾਰੋ ਜ਼ਾਰ ਕਹਿੰਦੀ

ਸਤਿਗੁਰਾ ਨੇ ਦਿਲੀ ਤੋਂ ਆਗਰੇ ਵਲ ਕੂਚ ਕਰਨਾ

ਪਹਿਲਾਂ ਬਾਦਸ਼ਾਹ ਆਗਰੇ ਜਾਇ ਪਹੁੰਚਾ ਹੋਇ ਗੁਰੂ ਜੀ ਤਦੋਂ ਤਿਆਰ ਭਾਈ
ਮਾਤਾ ਸੁੰਦਰੀ ਦਿਲੀ ਦੇ ਵਿਚ ਰਹੀ ਸਾਹਿਬ ਕੌਰ ਹੋਈ ਸੰਗ ਸਵਾਰ ਭਾਈ
ਦੇਇ ਕੇ ਧੀਰਜਾਂ ਸੰਗਤਾਂ ਸਾਰੀਆਂ ਨੂੰ ਇਥੋ ਕਰਦੇ ਕੂਚ ਦਾਤਾਰ ਭਾਈ
ਮਥਰਾ ਹੁੰਦੇ ਹੋਇ ਕਰਤਾਰ ਸਿੰਘਾ ਪਹੁੰਚੇ ਆਗਰੇ ਗੁਰੂ ਕਰਤਾਰ ਭਾਈ

ਸ਼ਾਹੀ ਦਰਬਾਰ ਵਿਚ ਦੀਦਾਰੇ

ਮਿਥਿਆ ਹੋਯਾ ਸੀ ਸ਼ਾਹੀ ਦਰਬਾਰ ਇਕਦਿਨ ਭੇਜੇ ਬਾਦਸ਼ਾਹ ਨੇ ਉਮਰਾਇ ਭਾਈ
ਓਹਨਾ ਨਾਲ ਸਤਿਗੁਰੂ ਜੀ ਤਿਆਰ ਹੋਕੇ ਵਿਚ ਕਿਲੇ ਦੇ ਪਹੁੰਚਦੇ ਜਾਇ ਭਾਈ
ਬੜੇ ਬੜੇ ਰਾਜੇ ਰਾਣੇ ਹੋਇ ਕੱਠੇ ਸੂਬੇ ਖ਼ਾਨ ਅਮੀਰ ਸਬਾਇ ਭਾਈ
ਸਤਿਗੁਰੂ ਜੀ ਭੀ ਓਥੇ ਜਾ ਪਹੁੰਚੇ ਨਾਲ ਸਿੰਘਾਂ ਦੇ ਸਜੇ ਸਜਾਇ ਭਾਈ
ਸ਼ਾਹ ਨੇ ਸਣੇ ਦਰਬਾਰ ਤਾਜ਼ੀਮ ਕੀਤੀ ਦਾਹਣੇ ਆਪਣੇ ਲਏ ਬੈਠਾਇ ਭਾਈ
ਸਤਿਗੁਰਾਂ ਦਾ ਤੇਜ਼ ਪ੍ਰਤਾਪ ਭਾਰਾ ਵੇਖ ਸਭ ਦੇ ਨੈਨ ਸ਼ਰਮਾਇ ਭਾਈ
ਰੱਬੀ ਨੂਰ ਸੀ ਮਥੇ ਜਲਾਲ ਭਾਰਾ ਮਾਤ ਸਭ ਦਰਬਾਰੀਏ ਪਾਇ ਭਾਈ
ਬਾਦਸ਼ਾਹ ਨੇ ਦਸ ਕੇ ਸਾਰਿਆਂ ਨੂੰ ਸਭ ਪਾਸੋਂ ਨਜ਼ਰਾਨੇ ਦਵਾਇ ਭਾਈ
ਮਿਹਰ ਇਹਨਾਂ ਦੀ ਨੇ ਤਾਜ਼ ਤਖਤ ਦਿਤਾ ਕਲਮੇ ਸਿਫਤ ਦੇ ਬਹੁਤ ਸੁਨਾਇ ਭਾਈ
ਮਿਲ ਗਿਲ ਉਸ ਦਿਨ ਕਰਤਾਰ ਸਿੰਘਾ ਪਰਤ ਸਤਿਗੁਰੂ ਜੀ ਡੇਰੇ ਆਇ ਭਾਈ

ਨੌ ਨਿਧ ਖੱਤਰੀ ਗਲ ਬਾਤ

ਨੌ ਨਿਧ ਭੰਡਾਰੀ ਇਕ ਖੱਤਰੀ ਸੀ ਬੈਠੇ ਹੋਰ ਭੀ ਸਿਖ ਸੁਜਾਨ ਸਾਰੇ
ਕਹਿੰਦਾ ਕੇਸਾਂ ਦੀ ਚਾਲ ਚਲਾਈ ਨਵੀਂ ਹਿੰਦੂ ਮੋਮਨ ਹੋਰ ਮੁਨਾਨ ਸਾਰੇ
ਕੀਹ ਏਸ ਦੇ ਵਿਚ ਹੈ ਲਾਭ ਡਿਠਾ ਕਿਉਂ ਨੂੰ ਰਖਦੇ ਹੋਰ ਇਨਸਾਨ ਸਾਰੇ
ਗੁਰਾਂ ਆਖਿਆ ਪਹਿਲਿਆਂ ਯੁਗਾਂ ਅੰਦਰ ਕੇਸਾ ਧਾਰੀ ਸਨ ਲੋਗ ਪਛਾਨ ਸਾਰੇ
ਬੜੇ ਬੜੇ ਰਿਖੀ ਮੁਨੀ ਤਪੀ ਹੋਇ ਸਿਰ ਤੇ ਸਾਬਤ ਕੇਸ ਵਖਾਨ ਸਾਰੇ
ਕਈ ਸ਼ਾਸਤਰ ਵੇਦ ਪੁਰਾਨ ਲਿਖੇ ਵਿਦਵਾਨ, ਆਹੇ, ਬਲਵਾਨ ਸਾਰੇ
ਜਦ ਤੋਂ ਸਿਰ ਮੁਨਾਨ ਦੀ ਪਈ ਔਲੋ ਦੂਰ ਹੋਇ ਇਨਸਾਨ ਦੇ ਸ਼ਾਨ ਸਾਰੇ
ਗਈ ਵਿਦਿਆ ਬਲ ਭੀ ਨਸ਼ਟ ਹੋਇਆ ਮੂੰਹ, ਸ਼ਾਨ ਪ੍ਰਤਾਪ ਛੁਪਾਨ ਸਾਰੇ
ਅਸਾਂ ਰੀਤ ਪੁਰਾਤਨ ਕਾਇਮ ਕੀਤੀ ਸੋਚ ਸਮਝ ਲਏ ਨੁਕਸਾਨ ਸਾਰੇ
ਬਲੀ ਖਾਲਸਾ ਰਚਿਆ ਪੰਥ ਭਾਰਾ ਮਾਤੂ, ਰੋਲ ਅਮੀਰ ਤੇ ਖ਼ਾਨ ਸਾਰੇ
ਸਿੰਘ ਸਾਬਤ ਸੂਰਤ ਸ਼ੇਰ ਬਾਂਕੇ ਅਗੇ ਇਹਨਾਂ ਦੇ ਭੇਡਾਂ ਸਾਮਾਨ ਸਾਰੇ
ਨਵੀਂ ਰੀਤ ਨਹੀਂ ਕੋਈ ਕਰਤਾਰ ਸਿੰਘਾ ਹੋਇ ਸੁਣ ਕੇ ਖੁਸ਼ ਮਹਾਨ ਸਾਰੇ

ਖ਼ਾਨ ਖ਼ਾਨਾ

ਖ਼ਾਨ ਖ਼ਾਨਾਂ ਅਮੀਰ ਇਕ ਆਗਰੇ ਦਾ ਬੜੇ ਚਿਰਾਂ ਦਾ ਪਿਆ ਬੀਮਾਰ ਸੀ ਓਹ

*ਇਹ ਖ਼ਾਨ ਖ਼ਾਨਾ ਅਕਬਰ ਦੇ ਮਾਮੇ ਦਾ ਪੁਤ ਭਰਾ ਨਹੀਂ ਸੀ, ਇਹ ਮੁਨਯਮ ਖ਼ਾਂ ਦਾ ਪੁਤਰ ਸੀ।

ਸਤਿਗੁਰਾਂ ਦਾ ਸੁਣ ਪ੍ਰਤਾਪ ਆਇਆ ਹੱਥ ਜੋੜ ਹੋਯਾ ਮਿੱਨਤਦਾਰ ਸੀ ਓਹ
ਗੁਰਾਂ ਓਸਦੇ ਸਿਰ ਤੇ ਹਥ ਧਰਿਆ ਹੋਯਾ ਨਵਾਂ ਨਰੋਇਆ ਵਿਚਾਰ ਸੀ ਓਹ
ਸ਼ਰਧਾਵਾਨ ਹੋ ਗਿਆ ਕਰਤਾਰ ਸਿੰਘਾ ਨਿੱਤ ਕਰਦਾ ਆਣ ਦੀਦਾਰ ਸੀ ਓਹ

ਮੁਨੱਵਰ ਖਾ ਸਰਹਿੰਦੀ

ਖ਼ਾਨ ਖਾਨਾਂਨੂੰ ਮਿਲਨ ਗਏ ਸਤਿਗੁਰੂ ਜੀ ਬੈਠੇ ਕਈ ਅਮੀਰ ਦੀਵਾਨ ਦੇ ਵਿੱਚ
ਕੀਤੀ ਓਸ ਨੇ ਉਠ ਤਾਜ਼ੀਮ ਅੱਗੋਬੋਲੇ ਲਫ਼ਜ਼ ਕਈ ਗੁਰਾਂ ਦੀ ਸ਼ਾਨ ਦੇ ਵਿੱਚ
ਜਰ ਖ਼ਾਨ ਮੁਨੱਵਰ ਸਕਯਾ ਨ ਤਰਕ ਕਰਦਾ ਭਰਿਆ ਗੁਮਾਨ ਦੇ ਵਿੱਚ
ਕਰਾਮਾਤ ਦਿਖਾਉਨ ਕਰਤਾਰ ਸਿੰਘਾ ਤਾਕਤ ਹੈ ਜੇ ਗੁਰੂ ਜ਼ੁਬਾਨ ਦੇ ਵਿੱਚ

ਸ੍ਰੀ ਦੁਸਟ ਦਮਨ ਜੀ

ਕਰਾਮਾਤ ਦਿਖਾਲਨੀ ਕਹਿਰ ਵਡਾ ਨਾਲੇ ਤੁਸਾਂ ਨੂੰ ਕੀਹ ਹੈ ਸਾਰ ਖਾਨਾਂ
ਕਰਾਮਾਤ ਹੁੰਦੀ ਦਾਤ ਰੱਬ ਦੀ ਏ ਚਾਹੀਏ ਰਖਨਾ ਨਾਲ ਸਤਿਕਾਰ ਖਾਨਾ
ਬਾਜ਼ ਫੇਰ ਭੀ ਬੋਲਨੋ ਨ ਆਇਆ ਕਹਿੰਦੇ ਸੁਣ ਫਿਰ ਨਾਲ ਵਿਚਾਰ ਖਾਨਾਂ
ਪਹਿਲਾਂ ਹੁਕਮ, ਵੱਡੀ ਕਰਾਮਾਤ ਸੁਣ ਲੈ ਮਿਲੀ ਸ਼ਾਹ ਤਾਈਂ ਦਿਲਧਾਰ ਖਾਨਾਂ
ਇਹ ਹੁਕਮ ਨਿਸ਼ਾਨੀ ਬਹਿਸ਼ਤ ਦੀ ਏ ਸਾਰੇ ਤਰਸਦੇ ਨੇ ਦੁਨੀਆਂ ਦਾਰ ਖਾਨਾਂ
ਕਰਾਮਾਤ ਦੂਜੀ ਦੌਲਤ, ਜੱਗ ਵਾਲੀ ਸਾਰੇ ਦੇਵੰਦੀ ਕੰਮ ਸਜਾਰ ਖਾਨਾਂ
ਓਹ ਫੇਰ ਕਹਿੰਦਾ ਤੁਹਾਡੇ ਪਾਸ ਕਿਹੜੀ ਕਹਿੰਦੇ ਸਾਡੇ ਤਾਂ ਪਾਸ ਤਲਵਾਰ ਖਾਨਾਂ
ਝੱਟ ਧੂਹ ਮਯਾਨ ਤੋਂ ਕੱਢ ਲਈ ਲੋੜ ਪਈ ਤਾਂ ਦੇਈਏ ਦਿਖਾਰ ਖਾਨਾਂ
ਕਰਾਮਾਤ ਤੀਜੀ ਵੱਡੀ ਇਹੋ ਹੀ ਏ ਤਾਬੇ ਜਿਸਦੇ ਕੁਲ ਸੰਸਾਰ ਖਾਨਾਂ
ਜ਼ਰਾ ਬੋਲ ਕੁਝ ਮੂੰਹੋਂ ਕਰਤਾਰ ਸਿੰਘਾ ਹੁਣੇ ਹੋਵੰਦੇ *ਪ੍ਰਾਣ ਉਡਾਰ ਖਾਨਾਂ

ਸ਼ਾਹੀ ਕਾਜ਼ੀ ਨੇ ਬਾਦਸ਼ਾਹ ਅਗੇ ਚੁਗਲੀ ਕਰਨੀ

ਵਡੇ ਕਾਜੀ ਇਕ ਦਿਨ ਸ਼ਕ ਇਤ ਕੀਤੀ ਗੁਰੂ ਭਰਿਆ ਬੜਾ ਹੰਕਾਰ ਸ਼ਾਹਾ
ਮੇਰੇ ਪਾਸ ਪਠਾਣਾਂ ਸੀ ਅਰਜ਼ ਕੀਤੀ ਕੀਤਾ ਗੁਰੂ ਨਾਲ ਅਸਾਂ ਬਪਾਰ ਸ਼ਾਹਾ
ਘੋੜੇ ਲੈ ਲਏ ਤਾਰਦਾ ਮੁਲ ਨਾਹੀਂ ਮੈਂ ਲਿਖਯਾ ਹੁਕਮ ਵਿਚਾਰ ਸ਼ਾਹਾ
ਓਸ ਮੱਨਯਾਂ ਸ਼ਰ੍ਹਾ ਦੇ ਹੁਕਮ ਨੂੰ ਨਾ ਅੱਗੋਂ ਟਿਚਕਰਾਂ ਕੀਤੀਆਂ ਭਾਰ ਸ਼ਾਹਾਂ
ਵਿਚ ਲਸ਼ਕਰਾਂ ਮੱਖੀਆਂ ਬਹੁਤੀਆਂ ਨੇ ਖਾਣ ਕਰਨ ਮਕਰੂਹ ਬੁਰਯਾਰ ਸ਼ਾਹਾ
ਕਾਫ਼ੀ ਓਹਨਾ ਉਤੇ ਇਹ ਇਲਾਮਾ ਭੇਜੇ, ਫੜ ਕਾਗਜ਼ ਛਡਿਆ ਪਾੜ ਸ਼ਾਹਾ

*ਗ੍ਯਾਨੀ ਗਯਾਨ ਸਿੰਘ ਜੀ ਨੇ ਲਿਖਯਾ ਹੈ ਕਿ ਭਾਈ ਦੀਪ ਸਿੰਘ ਨੇ ਉਸਦੀ ਗੁਸਤਾਖੀ ਨ ਸਹਾਰਕ ਓਸ ਦਾ ਤੇਗ ਮਾਰ ਕੇ ਸਿਰ ਉਡਾ ਦਿਤਾ ਸੀ।

ਕੀਤੀ ਹੱਤਕ ਸ਼ਰਾਂ ਦੀ ਬਹੁਤ ਭਾਰੀ ਮੈਂ ਤਾਂ ਸੱਕਦਾ ਨਹੀਂ ਸਹਾਰ ਸ਼ਾਹਾ
ਲਵੋ ਗੁਰੂ ਤੋਂ ਜਵਾਬ ਕਰਤਾਰ ਸਿੰਘਾ ਹੁਣੇ ਸੱਦ ਕੇ ਵਿਚ ਦਰਬਾਰ ਸ਼ਾਹਾ

ਬਾਦਸ਼ਾਹ ਨੇ ਕਾਜ਼ੀ ਨੂੰ ਝਾੜਨਾ

ਸ਼ਾਹ ਸੁਣਕੇ ਬਹੁਤ ਨਾਰਾਜ਼ ਹੋਇਆ ਕਹਿੰਦਾ ਆਪਣੀ ਕਦਰ ਪਛਾਨ ਕਾਜ਼ੀ
ਤੇਰੀ ਸ਼ਰ੍ਹਾ ਨੂੰ ਗੁਰੂ ਕੀਹ ਜਾਣਦਾ ਏ ਵਡਾ ਪੀਰਾਂ ਦਾ ਪੀਰ ਮਹਾਨ ਕਾਜ਼ੀ
ਸ਼ਰ੍ਹਾ ਆਪਣੀ ਨਵੀਂ ਚਲਾਈ ਉਸਨੇ ਛੱਡੇ ਰਾਹ ਹਿੰਦੂ ਮੁਸਲਮਾਨ ਕਾਜ਼ੀ
ਉਹ ਆਪ ਪੈਗੰਬਰ ਕਰਤਾਰ ਸਿੰਘਾ ਤੇਰੀ ਸ਼ਰ੍ਹਾ ਦਾ ਕਰੇ ਕੀਹ ਧਿਆਨ ਕਾਜ਼ੀ

ਰਾਜਾ ਅਜੀਤ ਸਿੰਘ ਤੇ ਜੈ ਸਿੰਘ

ਇਹ ਰਾਜ ਪੁਤਾਨੇ ਦੇ ਦੋਇ ਰਾਜੇ ਸਤਿਗੁਰੂ ਜੀ ਨੂੰ ਮਿਲਨਾ ਚਾਹਿਆ ਜੀ
ਆਇ ਦੋ ਘੋੜੇ ਲੈਕੇ ਭੇਟ ਨਕਦੀ ਨਾਲ ਆਦਰ ਮਾਨ ਬਠਾਇਆ ਜੀ
ਸੁਖ ਸਾਂਦ ਪੁਛੀ ਸਤਿਗੁਰੂ ਜੀ ਨੇ ਫੇਰ ਹੋਰ ਪ੍ਰਸੰਗ ਚਲਾਇਆ ਜੀ
ਫ਼ੌਜ ਕਿਤਨੀ ਰਾਜਯੋ ਪਾਸ ਤੁਹਾਡੇ ਓਹਨਾ ਸਵਾ ਲੱਖ ਘੋੜਾ ਸੁਨਾਇਆ ਜੀ
ਵਿਚ ਰਾਜਪੂਤਾਨੇ ਦੇ ਬਹੁਤ ਰਾਜੇ ਸਾਰੇ ਬੀਰ ਲੜਾਕੇ ਜਤਾਇਆ ਜੀ
ਗੁਰਾਂ ਆਖਯਾ ਹੋਰ ਤਾਂ ਸਭ ਕੁਝ ਹੈ ਜੌਹਰ ਅਸਲੀ ਤੁਸਾਂ ਗਵਾਇਆ ਜੀ
ਗਊਆਂ ਹੱਥ ਕਸਾਈਆਂ ਦੇ ਸੌਂਪਦੇ ਹੋ ਓਹਨਾ ਝੱਟ ਇਹਬਚਨ ਉਲਟਾਇਆ ਜੀ
ਗਊ ਕੁਸ਼ੀ ਨਹੀਂ ਰਾਜਪੂਤਾਨੇ ਅੰਦਰ ਹਿੰਦ ਧਰਮ ਦਾ ਰਾਜ ਲਖਾਂਇਆ ਜੀ
ਮੁਸਲਮਾਨਾ ਤਾਈਂ ਧੀਆਂ ਦੇਣ ਰਾਜੇ ਰਾਜਪੂਤੀ ਨੂੰ ਦਾਗ਼ ਲਵਾਇਆ ਜੀ
ਇਹ ਸੁਣਕੇ ਸੁਖ਼ਨ ਕਰਤਾਰ ਸਿੰਘਾ ਦਿਲ ਦੋਹਾਂ ਦਾ ਬੜਾ ਸ਼ਰਮਾਇਆ ਜੀ

ਬਹਾਦਰ ਸ਼ਾਹ ਗੁਰਾਂ ਦੀ ਹਜ਼ੂਰੀ ਵਿਚ

ਦੋਹਾ ਰਾਜਿਆਂ ਨੂੰ ਗੁਰਾਂ ਵਿਦਾ ਕੀਤਾ ਏਨੇ ਚਿਰ ਨੂੰ ਬਾਦਸ਼ਾਹ ਆਵੰਦਾ ਏ
ਸਤਿਗੁਰਾਂ ਦਾ ਬੜਾ ਦਰਬਾਰ ਸਜਿਆ ਖਬੇ ਪਾਸੇ ਆ ਕੇ ਬੈਠ ਜਾਵੰਦਾ ਏ
ਏਧਰ ਓਧਰ ਦੀਆਂ ਗਲਾਂ ਕਰਨ ਲਗਾ ਨਾਲੇ ਨਜ਼ਰ ਚੌਫੇਰੇ ਚਲਾਵੰਦਾ ਏ
ਜੁਵਾਹਰ ਸਿੰਘ ਸੁਨਿਆਰੇ ਦੀ ਧੀ ਬੈਠੀ ਵੇਖ ਓਸ ਨੂੰ ਮਨ ਭਰਮਾਵੰਦਾ ਏ
ਗਲਾਂ ਸਤਿਗੁਰਾਂ ਦੇ ਨਾਲ ਕਰੇ ਉਤੋਂ ਚੋਰੀ ਨਜ਼ਰੇ, ਪਿਆ ਤਕਾਵੰਦਾ ਏ
ਅੰਤ੍ਰਯਾਮੀ ਗੁਰੂ; ਲਖ ਲਈ ਸਾਰੀ ਕਰ ਬਾਦਸ਼ਾਹ ਪਾਜ ਦਿਖਾਵੰਦਾ ਏ
ਹੈ ਸਭ ਤੋਂ ਦੀਨ ਇਸਲਾਮ ਉਚਾ ਏਸ ਢੰਗ ਤੇ ਗੱਲ ਲਿਆਵੰਦਾ ਏ
ਬਖਸ਼ੇ ਜਾਣ ਗੁਨਾਹ ਸਭ ਮੋਮਨਾ ਦੇ ਜਦੋਂ ਕਲਮਾਂ ਕੋਈ ਸੁਨਾਵੰਦਾ ਏ
ਨਬੀ ਭਰੇ ਸ਼ਫਾਤ ਦ੍ਰਗਾਹ ਅੰਦਰ ਪੜ੍ਹਿਆ ਕਲਮਾਂ ਅੰਤ ਛੁਡਾਵੰਦਾ ਏ

ਗੁਰਾਂ ਆਖਿਆ ਬਾਦਸ਼ਾਹ ਕੂਠ ਸਾਰੀ ਨੇਕ ਅਮਲ ਕੀਤਾ ਕੰਮ ਆਵੰਦਾ ਏ
ਅਗੇ ਕਿਸੇ ਦੀ ਰੋ ਰਿਆਇਤ ਨਾਹੀਂ ਲੇਖਾ ਅਮਲੀ ਰਬ ਮੁਕਾਵੰਦਾ ਏ
ਕਲਮਾਂ ਖੋਟਿਆਂ ਤਈਂ ਕਰਤਾਰ ਸਿੰਘਾ ਕਦੇ ਖਰੇ ਨ ਕਿਤੇ ਬਨਾਵੰਦਾ ਏ

ਖੋਟਾ ਰੁਪਯਾ

ਕਲਮਾ ਲਿਖਿਆ ਇਕ ਰੁਪਯੇ ਉਤੇ ਸ਼ਾਹੀ ਨੌਕਰ ਤਈਂ ਦਿਤਾ ਫੜਾ ਜਲਦੀ
ਕਿਹਾ ਗੁਰਾਂ ਨੇ ਜਾਹ ਬਾਜ਼ਾਰ ਅੰਦਰ ਭਾਨ ਏਸ ਦਾ ਲਿਆ ਭਨਾ ਜਲਦੀ
ਫਿਰ ਟੁਰ ਕੇ ਓਹ ਖ਼ਾਲੀ ਮੁੜ ਆਇਆ ਕਹਿੰਦਾ ਵਿਚ ਦੀਵਾਨ ਸੁਨਾ ਜਲਦੀ
ਇਹ ਖੋਟਾ ਰੁਤਯਾ ਕਰਤਾਰ ਸਿੰਘਾ ਜਿ ਸ ਵੇਖਿਆ ਸੁਟਿਆ ਚਾ ਜਲਦੀ

ਸ੍ਰੀ ਕਲਗੀਧਰ ਜੀ

ਕਹਿੰਦੇ ਗੁਰੂ ਜੀ ਦੇਖ ਲੈ ਬਾਦਸ਼ਾਹ ਤੂੰ ਦੀਦ ਕਲਮੇ ਦਾ ਕਿਸੇ ਰਖਾਇਆ ਨਹੀਂ
ਖੋਟਾ ਸਮਝ ਨਹੀਂ ਦਿਤੀਆਂ ਚਾਰ ਕੌਡਾਂ ਪੜ੍ਹ ਕਲਮਾਂ ਅਦਬ ਬਜਾਇਆ ਨਹੀਂ
ਕਲਮਾਂ ਜਿਨ੍ਹਾਂ ਦਾ ਰਾਜ ਭੀ ਉਨ੍ਹਾਂ ਦਾ ਹੈ ਮੁਲ ਚਾਰ ਕੌਡਾਂ ਖੋਟੇ ਪਾਇਆ ਨਹੀਂ
ਜਿਥੇ ਰਾਜ ਪਰਾਇਆ ਤੇ ਪਰਖ ਉਚੀ ਤੁਹਾਡੇ ਜ਼ੋਰ ਇਕਬਾਲ ਦਾ ਸਾਇਆ ਨਹੀਂ
ਓਥੇ ਕਲਮਾ ਕਿਵੇਂ ਛੁਡਾਇਗਾ ਜਾਂ ਅਮਲ ਜਿਨ੍ਹਾਂ ਕੋਈ,ਨੇਕ ਕਮਾਇਆ ਨਹੀਂ
ਸਚੀ ਵਿਚ ਦਰਗਾਹ ਕਰਤਾਰ ਸਿੰਘਾ ਉਹ ਸਫ਼ਾਰਸ਼ਾਂ ਮੰਨ੍ਹੂ, ਖ਼ੁਦਾਇਆ ਨਹੀਂ

ਬਾਦਸ਼ਾਹ ਨੇ ਓਸ ਲੜਕੀ ਨੂੰ ਕਿਲੇ ਵਿਚ ਬੁਲਾ ਭੇਜਣਾ

ਮੂੰਹੋਂ ਕਲਮਾ ਤੇ ਅੰਦਰ ਖੋਟ ਭਰਿਆ ਸ਼ਾਹ ਉਠ ਕੇ ਕਿਲੇ ਨੂੰ ਜਾਵੰਦਾ ਏ
ਓਸੇ ਵਕਤ ਹੀ ਪਾਲਕੀ ਭੇਜ ਕਰਕੇ ਲੜਕੀ ਲਿਆਉਨ ਦਾ ਹੁਕਮ ਸੁਨਾਵੰਦਾ ਏ
ਸ਼ਾਹੀ ਚਾਕਰਾਂ ਜਾ ਕੇ ਆਖਿਆ ਜਾ ਸੁਣ ਸਾਰਾ ਪਰਵਾਰ ਘਬਰਾਵੰਦਾ ਏ
ਬੀਬੀ ਦੌੜ ਕੇ ਗੁਰਾਂ ਦੇ ਪਾਸ ਪੁਜੀ ਸੱਚਾ ਪਾਤਸ਼ਾਹ ਸੁਣ ਫ਼ਰਮਾਵੰਦਾ ਏ
ਅੰਗ ਸੰਗ ਤੇਰੇ ਜਾਹ ਨਿਸ਼ੰਗ ਬੇਟੀ ਜਿਥੇ ਬਾਦਸ਼ਾਹ ਤੈਨੂੰ ਬੁਲਾਵੰਦਾ ਏ
ਰਾਖਾ ਸਤਿਗੁਰੂ ਅੰਗ ਬਚਾਇ ਤੇਰਾ ਪਾਪੀ ਵੇਖਾਂਗੇ ਹਥ ਕਿਵੇਂ ਲਾਵੰਦਾ ਏ
ਰਖ ਸਿਦਕ ਯਕੀਨ ਗਈ ਉਹ ਲੜਕੀ ਵੇਖ ਬਾਦਸ਼ਾਹ ਨਿਗ੍ਹਾ ਉਠਾਵੰਦਾ ਏ
ਦੋ ਸ਼ੇਰ ਓਹਦੇ ਦੋਹਾਂ ਪਾਸਿਆਂ ਤੇ ਸ਼ਾਹ ਵੇਖ ਡਾਢਾ ਖ਼ੌਫ਼ ਖਾਵੰਦਾ ਏ
ਡਰ ਮੌਤ ਤੋਂ ਪਿਛਾਂਹ ਨੂੰ ਦੌੜ ਗਿਆ ਇਹਨੂੰ ਛੱਡ ਆਉ, ਹੁਕਮ ਚੜ੍ਹਾਵੰਦਾ ਏ
ਜਾਣੀ ਗੁਰਾਂ ਦੀ ਸ਼ਕਤ ਕਰਤਾਰ ਸਿੰਘਾ ਬਾਦਸ਼ਾਹ ਡਾਢਾ ਸ਼ਰਮਾਵੰਦਾ ਏ

ਮੇਲਾ

ਇਕ ਦਿਨ ਮੇਲਾ ਕਿਸੇ ਪੁਰਬ ਦਾ ਸੀ ਲੋਕ ਜਮਨਾ ਕਰਨ ਸ਼ਨਾਨ ਗਏ

ਖ਼ਾਨ ਖ਼ਾਨਾ ਤੋਂ ਪੁਛਿਆ ਬਾਦਸ਼ਾਹ ਨੇ ਸਤਿਗੁਰੂ ਭੀ ਮੇਲੇ ਸੁਜਾਨ ਗਏ
ਓਸ ਆਖਿਆ ਮੈਂ ਗੁਰਾਂ ਪਾਸ ਹੀ ਸਾਂ ਮੇਲੇ ਵਿਚ ਨਹੀਂ ਆਪ ਪਛਾਨ ਗਏ
ਜੇ ਚਲਨ ਤਾਂ ਮੈਂ ਭੀ ਨਾਲ ਚੱਲਾਂ ਪੁਛਣ ਵਾਸਤੇ ਮੁੜ ਦੋ ਖ਼ਾਨ ਗਏ
ਸਾਡਾ ਮਤਲਬ ਓਸ ਥਾਂ ਕੋਈ ਨ ਸੀ ਓਹ ਪੁਛ ਹੋ ਤੁਰਤ ਰਵਾਨ ਗਏ
ਮੇਲਾ ਹਿੰਦੂਆਂ ਦਾ ਹੈ ਕਰਤਾਰ ਸਿੰਘਾ ਏਸ ਵਾਸਤੇ ਨਹੀਂ ਮਿਹਰਬਾਨ ਗਏ

ਬਾਦਸ਼ਾਹ ਨਾਲ ਸਵਾਲ ਜਵਾਬ

ਦਿਨ ਦੂਸਰੇ ਬਾਦਸ਼ਾਹ ਮਿਲਨ ਆਇਆ ਬਹਿੰਦੇ ਸਾਰ ਸਵਾਲ ਉਠਾਇਆ ਜੀ
ਮੁਸਲਮਾਨ ਹਿੰਦੂ ਦੋਵੇਂ ਮਜ਼ਬ ਨੇ ਜੋ ਤੁਹਾਨੂੰ ਇਹਨਾਂ ਵਿਚੋਂ ਕਿਹੜਾ ਭਾਇਆ ਜੀ
ਦੋਹਾਂ ਮਜ਼ਹਬਾਂ ਦੇ ਖ਼ੈਰ ਖ਼ਾਹ ਅਸੀਂ ਵੈਰ ਪਿਆਰ ਨ ਕੋਈ ਰਖਾਇਆ ਜੀ
ਨ ਪੂਜਦੇ ਕਬਰਾਂ ਮੁਸਲਮਨਾਂ ਨਿਸਚਾ ਤੀਰਥੀਂ ਨਹੀਂ ਵਧਾਇਆ ਜੀ
ਖਾਲਸ ਖ਼ਾਲਸਾ ਤੀਸਰਾ ਮਜ਼ਹਬ ਸਾਡਾ ਹੋਰ ਕਿਤੇ ਨ ਪੈਰ ਫਸਾਇਆ ਜੀ
ਬਾਦਸਾਹ ਨੇ ਮੁੜ ਕਰਤਾਰ ਸਿੰਘਾ ਪਾਸੇ ਦੂਸਰੇ ਕਦਮ ਵਧਾਇਆ ਜੀ

ਤਥਾ

ਇਕ ਮਜ਼ਹਬ ਤੇ ਹੈ ਖ਼ੁਦਾ ਇਕੋ ਤੁਸੀਂ ਇਤਨਾ ਫ਼ਰਕ ਰਖਾਉ ਕਾਹਨੂੰ
ਗੁਰਾਂ ਕਿਹਾ, ਤੁਸੀਂ ਜਾਣ ਬੁਝ ਸ਼ਾਹਾ ਐਵੇਂ ਝੂਠੀਆਂ ਗੱਲਾਂ ਬਨਾਉ ਕਾਹਨੂੰ
ਜੇਕਰ ਇਕ ਖ਼ੁਦਾ ਤੇ ਮਜ਼ਹਬ ਇਕੋ ਫ਼ੇਰ ਹਿੰਦੂਆਂ ਤਈਂ ਸਤਾਉ ਕਾਹਨੂੰ
ਮੂੰਹੋਂ ਹੋਰ ਦਿਲ ਹੋਰ ਕਰਤਾਰ ਸਿੰਘਾ ਮੋਮਨ ਆਪ ਦੇ ਤਈਂ ਸਦਾਉ ਕਾਹਨੂੰ

ਸਤੀ ਹੋਣ ਵਾਲੀ ਲੜਕੀ ਦੀ ਸਾਖੀ

ਇਕ ਦਿਨ ਦੀਵਾਨ ਵਿਚ ਗੁਰੂ ਬੈਠੇ ਕੁਝ ਖੱਤਰੀ ਨਾਲ ਮੁਟਿਆਰ ਬੀਬੀ
ਉਹ ਖੜੇ ਹੋ ਕੇ ਸਾਰੇ ਅਰਜ਼ ਕਰਦੇ ਰੰਡੀ ਹੋ ਗਈ ਇਹ, ਕਰਮ ਹਾਰ ਬੀਬੀ
ਸਤੀ ਹੋਵਨਾ ਪਤੀ ਦੇ ਨਾਲ ਚਾਹੁੰਦੀ ਬੈਠੀ ਮਨ ਅੰਦਰ ਹਠ ਧਾਰ ਬੀਬੀ
ਇਹਨੂੰ ਆਪ ਹੀ ਕੁਝ ਸੁਮੱਤ ਬਖਸ਼ੋ ਸਤੀ ਹੋਵਨੋ ਹਟੇ ਗੁਵਾਰ ਬੀਬੀ
ਸਤਿਗੁਰਾਂ ਨੇ ਪਾਸ ਬੈਠਾਇ ਕਿਹਾ ਕਰਨੀ ਚਾਹਿੰ ਕਾਹਨੂੰ ਕਰੜੀ ਕਾਰ ਬੀਬੀ
ਆਤਮ ਘਾਤ ਕਰਨਾ ਦੇਣਾ ਕਸਟ ਜੀ ਨੂੰ ਮਹਾਂ ਪਾਪ ਹੈ ਸਮਝ ਵਿਚਾਰ ਬੀਬੀ
ਮੈਨੂੰ ਪੰਡਤਾਂ ਨੇ ਉਪਦੇਸ਼ ਦਿਤਾ ਸਾਫ਼ ਸਾਫ਼ ਉਹ ਕਰੇ ਉਚਾਰ ਬੀਬੀ
ਜੋ ਪਾਸ ਹਈ ਪੁੰਨ ਦਾਨ ਕਰ ਦਿਹ ਪਤੀ ਨਾਲ ਸੜ ਹੋ ਜਾਹ ਛਾਰ ਬੀਬੀ
ਪਤੀ ਨਾਲ ਸਵਰਗੀਂ ਜੁਗਾਂ ਤੋੜੀ ਭੋਗੇਂ ਭੋਗ, ਲੈ ਜਨਮ ਸਵਾਰ ਬੀਬੀ
ਸਤੀਆਂ ਪਤੀਆਂ ਨਾਲ ਆਨੰਦ ਭੋਗਣ ਵਿਚ ਸਵਰਗਾਂ ਦੇ ਜੁਗ ਚਾਰ ਬੀਬੀ

ਮੈਂ ਓਹਨਾਂ ਪਾਸੋਂ ਸੁਣ ਹਠ ਧਰਿਆ ਸੱਚੋ ਸੱਚ, ਦੇਇ ਗਲ ਨਿਤਾਰ ਬੀਬੀ
ਗੁਰਾਂ ਆਖਯਾ ਲੋਕ ਉਹ ਬੜੇ ਪਾਪੀ ਇਸ ਤਰਾਂ ਜੋ ਕਰਨ ਪ੍ਰਚਾਰ ਬੀਬੀ
ਸਤੀ ਓਸਦਾ ਨਾਂ ਨਹੀਂ ਕਹਿਨ ਦਾਨੇ ਪਤੀ ਨਾਲ ਸੜ ਮਰੇ, ਜੋ ਨਾਰ ਬੀਬੀ
ਸਤੀ ਓਸਦਾ ਨਾਮ ਹੈ ਜੱਗ ਅੰਦਰ ਕਰੇ ਪਤੀ ਦਾ, ਨਿੱਤ ਸਤਿਕਾਰ ਬੀਬੀ
ਤਨ ਮਨ ਕਰ ਸੇਵ ਹਮੇਸ਼ ਕਰੇ ਪਤੀ ਜਾਣ ਕੇ ਰੂਪ ਕਰਤਾਰ ਬੀਬੀ
ਅੱਠੇ ਪਹਿਰ ਖੜੀ ਰਹੇ ਹਥ ਬੱਧੀ ਕਰੇ ਸੇਵਾ ਤੋਂ ਨਾਹਿੰ ਇਨਕਾਰ ਬੀਬੀ
ਦੋ ਮੂਰਤਾਂ ਦੇ ਵਿਚ ਜੋਤ ਇਕੋ ਦੁਖ ਸੁਖ ਵਿਚ ਰਹੇ ਆਗਯਾ ਕਾਰ ਬੀਬੀ
ਪਰ ਪੁਰਖ ਨ ਸੁਪਨੇ ਵਿਚ ਵੇਖੇ ਅਸਲ ਸਤੀ ਉਹ ਘਰ ਦਾ ਸ਼ਿੰਗਾਰ ਬੀਬੀ
ਜਿਨਾਂ ਸਾਰੀ ਉਮਰ ਪਤੀ ਸੇਵਿਆ ਨ ਹਰ ਗੱਲੇ ਕੀਤਾ ਦੁਖਦਾਰ ਬੀਬੀ
ਨਾਲ ਛਿੱਤਰਾਂ ਪਤੀ ਦੀ ਗਤੀ ਕਰਕੇ ਕਰਨ ਸਾਮ੍ਹਣੇ ਜੋ ਵਿਭਚਾਰ ਬੀਬੀ
ਮਰ ਗਏ ਪਤੀ ਨਾਲ ਸੜ ਮੋਈ ਵਿਭਚਾਰਨੀ ਜੋ ਬਦਕਾਰ ਬੀਬੀ
ਓਹਦਾ ਨਾਂ ਨਹੀ ਸਤੀਅਬਗਤੀ ਮਰੇ ਭੋਗੇ ਨਰਕ ਉਹ ਕਈ ਹਜ਼ਾਰ ਬੀਬੀ
ਘਰ ਬੈਠ ਪਰਿਵਾਰ ਦੀ ਕਰ ਸੇਵਾ ਲੈ ਮਾਨੁਖ ਜਨਮ ਉਧਾਰ ਬੀਬੀ
ਦੁਰਲੱਭ ਇਹ ਜਨਮ ਕਰਤਾਰ ਸਿੰਘਾ ਹੱਥ ਆਵੰਦਾ ਨਹੀਂ ਦੂਜੀ ਵਾਰ ਬੀਬੀ

ਆਗਰੇ ਤੋਂ ਦੱਖਣ ਵੱਲ ਕੂਚ

ਲਏ ਕੱਟ ਚੁਮਾਸੇ ਦੇ ਦਿਨ ਸਾਰੇ ਜਾਣਾ ਬਾਦਸ਼ਾਹ ਨੇ ਦੱਖਣ ਚਾਹਿਆ ਜੀ
ਸਤਿਗੁਰੂ ਜੀ ਤੁਸੀਂ ਭੀ ਨਾਲ ਚਲੋ ਨਾਲ ਪਯਾਰ ਕਈ ਵਾਰ ਸੁਨਾਇਆ ਜੀ
ਪਿਛੇ ਆਵਾਂਗੇ ਅਸੀਂ ਤੂੰ ਚੱਲ ਅਗੇ ਬਾਦਸ਼ਾਹ ਨੇ ਕੂਚ ਬੁਲਾਇਆ ਜੀ
ਗੁਰ ਵੇਖ ਦੁਸਹਿਰਾ ਤ੍ਰੈਦਸੀ ਦਾ ਡੇਰਾ ਆਗਰੇ ਵਿਚੋਂ ਚਲਾਇਆ ਜੀ
ਚੋਥੀ ਮੰਨਜ਼ਲ ਤੇ ਮਿਲੇ ਸ਼ਾਹ ਤਾਈਂ ਬੜਾ ਪਰੇਮ ਪਯਾਰ ਵਧਾਇਆ ਜੀ
ਸ਼ਾਹ ਰਾਜਪੂਤਾਨੇ ਦੇ ਦੇਸ ਵੜਿਆ ਰਾਜੇ ਰਾਣਿਆਂ ਤਈਂ ਝੁਕਾਇਆ ਜੀ
ਆਪ ਲਿਆ ਨਜ਼ਰਾਨਾ ਤੇ ਗੁਰੂ ਜੀ ਨੂੰ ਸਾਰੇ ਰਾਜਿਆਂ ਤੋਂ ਦਿਲਵਾਇਆ ਜੀ
ਪਾਸ ਗੜ੍ਹ ਚਿਤੌੜ ਕਰਤਾਰ ਸਿੰਘਾ ਡੇਰਾ ਬਾਦਸ਼ਾਹ ਨੇ ਜਾ ਲਾਇਆ ਜੀ

ਥੋੜ੍ਹੀ ਜਹੀ ਲੜਾਈ

ਕੁਝ ਦਿਨ ਏਥੇ ਠਹਿਰਿਆ ਸੀ ਭਾਣਾ ਆਨ ਕਰਤਾਰ ਵਰਤਾਇ ਦਿੱਤਾ
ਸਿੰਘ ਘਾਸ ਪੱਠਾ ਲੈਣ ਬਾਹਰ ਗਏ ਰਾਜਪੂਤਾਂ ਅੱਗੋਂ ਅਟਕਾਇ ਦਿੱਤਾ
ਓਥੇ ਬੋਲ ਕਬੋਲ ਆ ਵਧ ਗਿਆ ਅੰਤ ਤੇਗਾਂ ਤੇ ਹੱਥ ਉਠਾਇ ਦਿੱਤਾ
ਡੇਰੇ ਖ਼ਬਰ ਹੋਈ ਸਿੰਘ ਉਠ ਦੌੜੇ ਦੋਹਾਂ ਧਿਰਾਂ ਨੇ ਜੰਗ ਮਚਾਇ ਦਿੱਤਾ

ਪਈ ਸਿੰਘਾਂ ਦੀ ਤੇਗ ਦੀ ਮਾਰ ਤਿਖੀ ਰਾਜਪੂਤਾਂ ਦੇ ਤਈਂ ਨਸਾਇ ਦਿੱਤਾ
ਡੇਰੇ ਆਇ ਸਤਿਗੁਰੂ ਨਾਰਾਜ਼ ਹੋਏ ਭੇਦ ਵਿੱਚਲਾ ਸਭ ਸਮਝਾਇ ਦਿੱਤਾ
ਅਸੀਂ ਖਾਲਸਾ ਜੀ ਦੇਸੋਂ ਦੂਰ ਆ ਗਏ ਕੋਈ ਮੱਦਦੀ ਨਹੀਂ ਲਿਖਾਇ ਦਿੱਤਾ
ਰੱਖੋ ਸਮੇਂ ਦੀ ਢਾਲ ਕਰਤਾਰ ਸਿੰਘਾ ਤੇਜ਼ੀ ਕਰੋ ਨ, ਭੇਦ ਜਤਾਇ ਦਿੱਤਾ

ਭਾਈ ਮਾਨ ਸਿੰਘ ਜੀ ਦੀ ਸ਼ਹੀਦੀ

ਓਥੋਂ ਚੱਲ ਗਏ ਨਰਬਦਾ ਨਦੀ ਕੰਢੇ ਵੱਖੋ ਵੱਖ ਡੇਰੇ ਆਰ ਪਾਰ ਹੈਸਨ
ਭਾਵੇਂ ਬਾਦਸ਼ਾਹ ਖ਼ਾਦਿਮ ਹੋ ਰਿਹਾ ਸੀ ਪਰ ਅਫ਼ਸਰ ਰੱਖਦੇ ਖ਼ਾਰ ਹੈਸਨ
ਮੁਸਲਮਾਨਾ ਤੇ ਸਿੰਘਾਂ ਦੇ ਕਈ ਵਾਰੀ ਆਪੋ ਵਿਚ ਹੋ ਪਏ ਤਕਰਾਰ ਹੈਸਨ
ਲੈਣ ਘਾਹ ਪੱਠਾ ਸਿੰਘ ਬਾਹਰ ਗਏ ਮੁਸਲਮਾਨਾਂ ਦੇ ਭੀ ਜੱਥੇ ਭਾਰ ਹੈਸਨ
ਓਥੇ ਘਾਸ ਉਤੋਂ ਆਪੋ ਵਿਚ ਲੜ ਪਏ ਮੁਸਲਮਾਨਾਂ ਦੇ ਦਿਲੀਂ ਹੰਕਾਰ ਹੈਸਨ
ਏਧਰ ਸਿੰਘ ਹੀ ਬੇਪ੍ਰਵਾਹ ਭਾਰੇ ਤੇਗੀਂ ਉਤਰੇ ਰਣ ਵਿਚਘਾਰ ਹੈਸਨ
ਡੇਰੇ ਖ਼ਬਰ ਹੋਈ ਸਤਿਗੁਰੂ ਜੀ ਨੂੰ ਮਾਨ ਸਿੰਘ ਜੀ ਖੜੇ ਤੱਯਾਰ ਹੈਸਨ
ਬੰਦ ਕਰੋ ਲੜਾਈ 'ਕਰਤਾਰ ਸਿੰਘਾ ਓਹ ਟੁਰ ਪਏ, ਆਗਯਾਕਾਰ ਹੈਸਨ

ਤਥਾ

ਪੱਲਾ ਫੇਰ ਕੇ ਬੰਦ ਲੜਾਈ ਕੀਤੀ ਜਦ ਪਿਛਾਂ ਨੂੰ ਰੁਖ਼ ਪਰਤਾਇਆ ਸੀ
ਕਿਸੇ ਪਾਜ਼ੀ ਨੇ ਗੋਲੀ ਚਲਾ ਦਿੱਤੀ ਮੱਥੇ ਵਿਚ ਨਸ਼ਾਨ ਉਹ ਪਾਇਆ ਸੀ
ਮਾਨ ਸਿੰਘ ਜੀ ਘੋੜਯੋਂ ਉਲਟ ਪਏ ਰੋਹ ਖ਼ਾਲਸੇ ਤਈਂ ਸਤਾਇਆ ਸੀ
ਤੇਗਾਂ ਸੂਤ ਅਕਾਲ ਅਕਾਲ ਕਹਿੰਦੇ ਜਾ ਪਏ ਤਰਥੱਲ ਮਚਾਇਆ ਸੀ
ਮੁਸਲਮਾਨ ਸਾਰੇ ਮਾਰੇ, ਕੁਝ ਦੌੜੇ ਸਿੰਘਾਂ ਲੋਥ ਦੇ ਤਈਂ ਉਠਾਇਆ ਸੀ
ਡੇਰੇ ਲੈ ਆਇ ਵੇਖ ਗੁਰੂ ਜੀ ਨੇ ਬੜਾ ਦਿਲੋਂ ਅਫਸੋਸ ਮਨਾਇਆ ਸੀ
ਏਨੇ ਚਿਰ ਨੂੰ ਬਾਦਸ਼ਹ ਆਇ ਗਿਆ ਫੜ ਦੋਸ਼ੀਆਂ ਤਾਈਂ ਲਿਆਇਆ ਸੀ
ਇਹਨਾਂ ਤਈਂ ਜੋ ਕਹੋ ਸਜ਼ਾ ਦੇਵਾਂ, ਗੁਰਾਂ ਸਭਦੇ ਤਈਂ ਛੁਡਾਇਆ ਸੀ
ਸਤਿਗੁਰਾਂ ਦੀ ਏਸ ਉਦਾਰਤਾ ਥੀਂ ਯੱਸ ਲਸ਼ਕਰਾਂ ਦੇ ਵਿੱਚ ਛਾਇਆ ਸੀ
ਭੈੜੇ ਦੋਖੀਆਂ ਦਾ ਕਰਤਾਰ ਸਿੰਘਾ ਮਨ, ਵਿੱਚੋ ਤਾਂ ਬਹੁਤ ਸ਼ਰਮਾਇਆ ਸੀ

ਬੁਰਹਾਨ ਪੁਰ ਵਿਚ ਦਰਸ਼ਨ

ਫੇਰ ਨਰਬਦਾ ਨਦੀ ਤੋਂ ਕੂਚ ਕਰਕੇ ਡੇਰਾ ਤਾਪਤੀ ਨਦੀ ਤੇ ਆਇ ਗਿਆ
ਸਤਿਗੁਰੂ ਜੀ ਪੁਰ ਬੁਰਹਾਨ *ਠਹਿਰੇ ਨਾਗਪੁਰ ਨੂੰ ਬਾਦਸ਼ਾਹ ਧਾਇ ਗਿਆ

*ਸਤਿਗੁਰੂ ਜੀ ਤਾਪਤੀ ਨਦੀ ਦੇ ਕੰਢੇ ਇਕ ਉਚੇ ਦਮਦਮੇ ਤੇ ਠਹਿਰੇ ਸਨ ।

ਸੁਣਿਆਂ ਸੰਗਤਾਂ ਨੇ ਆਇਆ ਗੁਰੂ ਸੱਚਾ ਵਿਚ ਸ਼ਹਿਰ ਆਨੰਦ ਸੀ ਛਾਇ ਗਿਆ
ਜਿਸ ਜਿਸ ਸੁਣਿਆਂ ਕਰਤਾਰ ਸਿੰਘਾ ਛਡ ਕੰਮ ਧੰਦਾ ਓਧਰ ਆਇ ਗਿਆ

### ਮਹੰਤ ਜੀਵਨ ਦਾਸ

ਬਾਦਸ਼ਾਹ ਅਗਾਂਹ ਨੂੰ ਚਲਾ ਗਿਆ ਪਿਛੇ ਰਹਿ ਗਏ ਪੁਰ ਬੁਰਬਾਨ ਗੁਰ ਜੀ
ਨਫੀਂ ਧਰਮਸਾਲਾ ਵਿਚ ਉਤਰੇ ਸਨ ਸਿਖ ਸੰਗਤਾਂ ਤਈਂ ਤਰਾਨ ਗੁਰ ਜੀ
ਜੀਵਨਦਾਸ ਆਯਾ ਮਿਲਨ ਸਤਿਗੁਰਾਂ ਨੂੰ ਕੀਤਾ ਓਸਦਾ ਸੀ ਆਦਰਮਾਨ ਗੁਰ ਜੀ
ਵਡੀ ਉਮਰ ਦਾ ਇਹ ਯੋਗੀ ਰਾਜ ਹੈਸੀ ਕਹਿੰਦਾ ਬੈਠਕੇ ਸੁਣੋਂ ਬਿਆਨ ਗੁਰ ਜੀ
ਨਾਵੇਂ ਗੁਰੂ ਜਦ ਦੇਸ ਆਸਾਮ ਨੂੰ ਗਏ ਮੈਂ ਭੀ ਨਾਲ ਹੈਸਾਂ ਮਿਹਰਬਾਨ ਗੁਰ ਜੀ
ਜਦ ਪਟਨੇ ਆਪ ਅਵਤਾਰ ਧਰਿਆ ਸੁਣਿਆਂ ਉਨ੍ਹਾਂ ਤੋਂ ਨਾਲ ਧਿਆਨ ਗੁਰ ਜੀ
ਮਹਾਂ ਪੁਰਖ ਹੋਇਆ ਪ੍ਰਗਟ ਬਲੀ ਭਾਰਾ ਕਰੂ ਤੁਰਕਾਂ ਨਾਲ ਘਮਸਾਨ ਗੁਰ ਜੀ
ਗੋ ਗਰੀਬ ਦੀ ਰਖਿਆ ਕਰੇਗਾ ਇਹ ਮਾਰੂ ਰੋਲ ਕੇ ਮੁਗਲ ਪਠਾਨ ਗੁਰ ਜੀ
ਮੈਂ ਪੁਛਿਆ ਮੈਨੂੰ ਭੀ ਹੋਣ ਦਰਸ਼ਨ ਦਸੋ ਆਪਣੀ ਨਾਲ ਜ਼ਬਾਨ ਗੁਰ ਜੀ
ਓਹਨਾਂ ਕਿਹਾ ਪੰਜਾਬ ਘਮਸਾਨ ਕਰਕੇ ਜ਼ਾਲਮ ਮਾਰ ਕੇ ਵਿਚ ਮੈਦਾਨ ਗੁਰ ਜੀ
ਜੋਤੀ ਜੋਤ ਸਮਾਉਣਗੇ ਵਿਚ ਦਖਣ ਕੀਤੀ ਮਿਹਰ ਮੈਨੂੰ ਦਾਸ ਜਾਨ ਗੁਰ ਜੀ
ਸਾਂ ਉਡੀਕਦਾ ਨਿਤ ਕਰਤਾਰ ਸਿੰਘਾ ਮੇਰੇ ਤਈਂ ਭੀ ਦਰਸ ਦਿਖਾਨ ਗੁਰ ਜੀ

### ਵਾਕ ਕਵੀ

ਦਿਤਾ ਲੰਗਰ ਸਾਰੇ ਵਹੀਰ ਤਾਈਂ ਸੇਵਾ ਸੰਤ ਨੇ ਬੜੀ ਕਮਾਈ ਸੀ ਜੀ
ਸਾਰੇ ਸ਼ਹਿਰ ਅੰਦਰ ਸਤਿਗੁਰੂ ਜੀ ਦੀ ਮਹਿਮਾ ਓਸ ਨੇ ਬੜੀ ਫੈਲਾਈ ਸੀ ਜੀ
ਜੈਤ ਰਾਮ ਭੀ ਓਸੇ ਥਾਂ ਆਇ ਪਹੁੰਚਾ ਸਤਿਸੰਗ ਦੀ ਲਹਿਰ ਚਲਾਈ ਸੀ ਜੀ
ਬੜੇ ਵਧੇ ਆਨੰਦ ਕਰਤਾਰ ਸਿੰਘਾ ਸਿਖੀ ਸੈਂਕੜੇ ਜੀਆਂ ਨੇ ਪਾਈ ਸੀ ਜੀ

### ਗੁਰੂ ਜੀ ਨੇ ਬਾਦਸ਼ਾਹ ਨਾਲ ਜਾ ਮਿਲਣਾ

ਕੁਝ ਦਿਨ ਬੁਰਹਾਨ ਪੁਰ ਰਹੇ ਗੁਰ ਜੀ ਆਇ ਸ਼ਾਹ ਦੇ ਦੋ ਉਮਰਾਇ ਭਾਈ
ਕੀਤੀ ਬੇਨਤੀ ਸ਼ਾਹ ਉਡੀਕਦਾ ਏ ਦਿਤਾ ਸਤਿਗੁਰਾਂ ਕੂਚ ਬੁਲਾਇ ਭਾਈ
ਗਿਆਨ ਧੀਰਜ ਦੇਇ ਕੇਂ ਸੰਗਤਾਂ ਨੂੰ ਚਲੇ ਅਗਾਂਹ ਨੂੰ ਰੁਖ ਰਖਾਇ ਭਾਈ
ਕੁਝ ਮੰਜ਼ਲਾਂ ਤੇ ਮਿਲੇ ਬਾਦਸ਼ਾਹ ਨੂੰ ਕਰਦੇ ਸੈਰ ਸ਼ਿਕਾਰ ਸੁਭਾਇ ਭਾਈ
ਨਦੀ ਕੰਢੇ ਅਮਰਾਵਤ। ਉਤਰੇ ਜਾ ਕਈ ਯਾਤਰੂ ਜੀਵ ਤਰਾਇ ਭਾਈ
ਅਠ ਦਿਨ ਡੇਰਾ ਬਿਸਮਤ ਰਿਹਾ ਸ਼ਰਧਾਵਾਨ ਕੋਈ ਓਥੇ ਆਇ ਭਾਈ
ਓਥੋਂ ਲੰਘ ਗੁਦਾਵਰੀ ਜਾਇ ਪਹੁੰਚੇ ਡੇਰੇ ਬਾਹਰ ਨਦੇੜ ਦੇ ਲਾਇ ਭਾਈ

ਬਾਦਸ਼ਾਹ ਅਗਾਂਹ ਦੀ ਖਿੱਚ ਕਰਦਾ ਸਤਿਗੁਰੂ ਰਹਿ ਸਾਥ ਤੁੜਾਇ ਭਾਈ
ਓਹ ਤਾਂ *ਚਲਾ ਗਿਆ ਕਾਇਮ ਬਖਸ਼ ਵਲੇ ਗੁਰਾਂ ਏਥੇ ਹੀ ਡੇਰੇ ਜਮਾਇ ਭਾਈ
ਅਗੇ ਸੁਣੋ ਪ੍ਰਸੰਗ ਕਰਤਾਰ ਸਿੰਘਾ ਜਿਹੜੇ ਸਾਹਿਬਾਂ ਚੋਜ ਦਿਖਾਇ ਭਾਈ

ਕਲਗੀਧਰ ਜੀ ਦਾ ਡੇਰਾ

## ਨਦੇੜ

ਸਤਾਰਾਂ ਸੌ ਦਾ ਚੌਠਵਾਂ ਸਾਲ ਜਾਂਦਾ ਰੁਤ ਸਰਦੀਆਂ ਦੀ ਭਰਮਾਰ ਸੀ ਜੀ
ਸਤਿਗੁਰੂ ਜੀ ਜਾਇ †ਨਦੇੜ ਪਹੁੰਚੇ ਗਿਆ ਬਾਦਸ਼ਾਹ ਅਗਾਂਹ ਸਿਧਾਰ ਸੀ ਜੀ
ਸ਼ਹਿਰੋਂ ਦੂਰ ਕੁਝ ਵਿਥ ਤੇ ਉਤਰੇ ਜਾ ਗੋਦਾਵਰੀ ਨਦੀ ਕਿਨਾਰ ਸੀ ਜੀ
ਡੇਰੇ ਲਗ ਗਏ ਦੂਰ ਦੂਰ ਤੋੜੀ ਸਿੰਘ ਉਤਰੇ ਬਾਉਂ ਸਵਾਰ ਸੀ ਜੀ
ਗੁਰ ਅਸਲ ਟਿਕਾਣੇ ਤੇ ਪਹੁੰਚ ਗਏ ਛਡ ਪੰਜਾਬ ਨੂੰ ਦੂਰ ਵਿਚਾਰ ਸੀ ਜੀ
ਝੰਡਾ ਅਬਚਲ ਗਡ ਕਰਤਾਰ ਸਿੰਘਾ ਦਿਤਾ ਸਦਾ ਲਈ ਡੇਰਾ ਡਾਰ ਸੀ ਜੀ

ਥਾਂ ਦਾ ਝਗੜਾ

ਜਿਥੇ ਸਤਿਗੁਰਾਂ ਨੇ ਡੇਰਾ ਲਾਇ ਦਿਤਾ ਮਾਲਕ ਓਸ ਥਾਂ ਦਾ ਮੁਸਲਮਾਨ ਹੈ ਸੀ
ਕੀਤਾ ਓਸ ਨੇ ਝਗੜਾ ਆਣ ਕਰਕੇ ਡੇਰਾ ਚੁਕੋ, ਓਹਨੂੰ ਅਭਿਮਾਨ ਹੈ ਸੀ
ਗੁਰਾਂ ਕਿਹਾ ਪੁਰਾਤਨ ਜਗ੍ਹਾ ਸਾਡੀ ਹੋਇਆ ਸੁਣ ਕੇ ਬੜਾ ਹੈਰਾਨ ਹੈ ਸੀ
ਕੀਤੀ ਬਾਦਸ਼ਾਹ ਦੇ ਪਾਸ ਓਸ ਅਰਜ਼ੀ ਉਹ ਨਦੇੜ ਦਾ ਮੁਖੀਆ ਖਾਨ ਹੈ ਸੀ
ਬਾਦਸ਼ਾਹ ਨੇ ਦੋ ਉਮਰਾਇ ਭੇਜੇ ਮੁਕਾ ਫੈਸਲਾ ਇਸਤਰ੍ਹਾਂ ਆਨ ਹੈ ਸੀ
ਗੁਰਾਂ ਆਖਿਆ ਸਦੀਆਂ ਬੀਤ ਗਈਆਂ ਸਾਡਾ ਤਪ ਆਸਨ ਏਸ ਥਾਨ ਹੈ ਸੀ
ਓਦੋਂ ਹੋਰ ਭੀ ਰਿਖੀ ਸਨ ਬਹੁਤ ਰਹਿੰਦੇ ਹੁੰਦਾ ਰਾਤ ਦਿਨ ਭਜਨ ਭਗਵਾਨ ਹੈ ਸੀ
ਸਾਡੀ ਧੂਣੀ, ਖੜਾਵਾਂ ਤੇ ਪਈ ਮਾਲਾ ਇਕ ਨਾਲ ਕਰਮੰਡਲ ਜਾਨ ਹੈ ਸੀ
ਸਾਡਾ ਦੁਸ਼ਟ ਦਮਨ ਹੈ ਸੀ ਨਾਮ ਓਦੋਂ ਏਥੇ ਬਹੁਤ ਕੀਤੀ ਗੁਜ਼ਰਾਨ ਹੈ ਸੀ

*ਮੁਨਤਖ਼ਿਬਉਲੁਬਾਬ ਅੰਦਰ ਖ਼ਾਫ਼ੀ ਖਾਂ ਨੇ ਲਿਖਿਆ ਹੈ ਖਿ ਜਿਹੜੀ ਦੱਕਣ ਵਿਚ ਬਹਾਦਰ ਸ਼ਾਹ ਨੇ ਕਾਇਮ ਬਖ਼ਸ਼ ਨਾਲ ਲੜਾਈ ਕੀਤੀ ਸੀ ਓਸ ਦੇ ਵਿਚ ਗੁਰੂ ਜੀ ਬਹਾਦਰ ਸ਼ਾਹ ਦੇ ਨਾਲ ਸਨ ਤੇ ਓਥੋਂ ਆ ਕੇ ਨਦੇੜ ਨੂੰ ਗਏ ਸਨ।

†[੧] ਨਦੇੜ = ਨ-ਦੇਰ (ਮੁਕਤੀ ਵਿਚ ਨ ਦੇਰ) ਜੋ ਗੰਗਾ ਗੁਦਾਵਰੀ ਵਿਚ ਨ੍ਹਾਵੇ।

(੨) ਨੌ ਨੰਦੋ ਡੇਹਾ ਜੋ ਵਿਗੜ ਕੇ ਨਦੇੜ ਬਣ ਗਿਆ। ਮੈਕਾਲਫ ਲਿਖਦਾ ਹੈ ਕਿ ਬਹੁਤ ਦੇਰ ਹੋਈ, ਏਥੇ ਨੌ ਰਿਖੀ ਤਪ ਕੀਤਾ ਕਰਦੇ ਸਨ ਤੇ ਓਦੋਂ ਏਥੇ ਟਗਾਰਾ ਸਹਿਰ ਵਸਦਾ ਸੀ।

ਹੇਮ ਕੁੰਡ ਨ ਇਥੋਂ ਹੀ ਚਲੇ ਗਏ ਸਾਂ ਸਾਡੀ ਧੂਣੀ ਦਾ ਰਿਹਾ ਨਸ਼ਾਨ ਹੈ ਸੀ
ਜਿਥੇ ਦਸਿਆ ਗੁਰਾਂ ਨੇ ਫੜ ਕਹੀਆਂ ਝਟ ਪੁਟਿਆ ਉਹ ਅਸਥਾਨ ਹੈ ਸੀ
ਚੀਜ਼ਾਂ ਨਿਕਲੀਆਂ ਸਭ ਕਰਤਾਰ ਸਿੰਘਾ ਉਹ ਖ਼ਾਨ ਹੋਯਾ ਪਸ਼ੇਮਾਨ ਹੈ ਸੀ

ਵਾਕ ਕਵੀ

ਭਾਵੇਂ ਫੈਸਲਾ ਕਰ ਉਮਰਾ ਗਇ ਉਕਾ ਝਗੜਾ ਸਾਰਾ ਮੁਕਾਯਾ ਗਿਆ
ਪਰ ਗੁਰਾਂ ਵਲੋਂ ਉਸ ਖ਼ਾਨ ਤਾਈਂ ਬਹੁਤ ਸਾਰਾ ਸੀ ਧਨ ਦਵਾਯਾ ਗਿਆ
ਕੋਈ ਝਗੜਾ ਰਿਹਾ ਨ ਹੁਣ ਸਾਡਾ ਕਾਗ਼ਜ਼ ਉਸ ਪਾਸੋਂ ਲਿਖਵਾਯਾ ਗਿਆ
ਝੰਡਾ ਗਡ ਦਿਤਾ ਕਰਤਾਰ ਸਿੰਘਾ ਨਾਮ ਅਵਿਚਲ ਨਗਰ ਸੁਨਾਯਾ ਗਿਆ

ਸ੍ਰੀ ਅਵਿਚਲ ਨਗਰ

ਸਤਿਗੁਰੂ ਜੀ ਛਡ ਪੰਜਾਬ ਤਾਈਂ ਦਖਣ ਦੇਸ ਨਦੇੜ ਵਿਚ ਜਾ ਬੈਠੇ
ਹੋਇ ਉਤਪਤ ਕਿਤੇ ਤੇ ਪਲੇ ਕਿਤੇ ਅੰਤ ਕਿਥੇ ਜਾ ਕੇ ਡੇਰਾ ਲਾ ਬੈਠੇ
ਕਈ ਬਰਸਾਂ ਜੰਗ ਜਦਾਲ ਕਰਕੇ ਝੇੜੇ ਜਗ ਦੇ ਛਡ ਛਡਾ ਬੈਠੇ
ਦਖਨ ਹੈਦਰਾਬਾਦ ਦੇ ਵਿਚ ਜਾ ਕੇ ਝੰਡਾ ਆਪਣਾ ਗੱਡ ਗਡਾ ਬੈਠੇ
ਜਿਹੜੇ ਨਾਲਸਤਿਗੁਰਾਂ ਦੇ*ਸਿੰਘ ਹੈਸਨ ਆਲ ਦੁਆਲੇ ਉਹ ਝੁਗੀਆਂ ਪਾ ਬੈਠੇ
ਰਾਜ ਰਿਖ਼ੀ ਵਜਨੀਕ ਉਹ ਬਲੀ ਯੋਧੇ ਮੋਹ ਮਮਤਾ ਸਾਰੀ ਭੁਲਾ ਬੈਠੇ
ਚਰਨ ਕੰਵਲਾਂ ਦੇ ਭੌਰੇ ਹੋਇ ਰਹੇ ਓਹ ਨਿਰਾਸ ਸਭ ਆਸ ਚੁਕਾ ਬੈਠੇ
ਪੜ੍ਹਨ ਬਾਣੀਆਂ ਕੀਰਤਨ ਕਰਨ ਸੋਹਿਣੇ ਮੰਗਲ ਜੰਗਲਾਂ ਵਿਚ ਬਣਾ ਬੈਠੇ
ਉਤਰ ਦੇਵਤੇ ਆਇ ਆਕਾਸ਼ ਵਿਚੋਂ ਕੰਢੇ ਨਦੀ ਦੇ ਰਚਨ ਰਚਾ ਬੈਠੇ
ਡੇਰਾ ਅਵਿਚਲ ਨਗਰ ਕਰਤਾਰ ਸਿੰਘਾ ਗੁਰ ਅਵਿਚਲ ਨੀਵ ਰਖਾ ਬੈਠੇ

ਸੈਰ ਸ਼ਿਕਾਰ

ਓਹ ਰੌਣਕਾਂ ਤੇ ਰੰਗ ਰਾਗ ਓਹੋ ਦੋਇ ਵੇਲੇ ਦੀਵਾਨ ਸਜਾਨ ਲਗੇ
ਦੇਗ ਓਸੇ ਤਰਾਂ ਖੁਲ੍ਹੀ ਵਰਤ ਰਹੀ ਗੱਫੇ ਖੁਲ੍ਹੇ ਦਾਤਾਰ ਵਰਤਾਨ ਲਗੇ
ਆਰ ਪਾਰ ਉਸ ਨਦੀ ਦੇ ਦੂਰ ਤੋੜੀ ਗੁਰ ਸੈਰ ਸ਼ਿਕਾਰ ਨੂੰ ਜਾਨ ਲਗੇ
ਵੇਖ ਨੂਰ ਜਮਾਲ ਪ੍ਰਤਾਪ ਭਾਰਾ ਝੁਕਨ ਹਿੰਦੂ ਅਤੇ ਮੁਸਲਮਾਨ ਲਗੇ
ਦੂਰ ਦੂਰ ਇਹ ਗਲ ਮਸ਼ਹੂਰ ਹੋਈ ਮਿਲਨ ਆਉਣ ਅਮੀਰ ਤੇ ਖ਼ਾਨ ਲਗੇ
ਬਾਦਸ਼ਾਹ ਮੁਰੀਦ ਕਰਤਾਰ ਸਿੰਘਾ ਬਣ ਰਿਹਾ, ਵੈਰੀ ਡਰ ਖਾਨ ਲਗੇ

*ਸ੍ਰੀ ਗੁਰੂ ਜੀ ਨਾਲ ਓਸ ਵੇਲੇ ਕੁਝ ਪੈਦਲ ਫੌਜ ਤੇ ਤਿੰਨ ਕੁ ਸੌ ਘੋੜ-ਚੜ੍ਹਾ ਅਸਵਾਰ ਸੀ।

# ਮਾਧੋ ਦਾਸ ਬੈਰਾਗੀ

ਜੌਹਰ ਛੱਤ੍ਰਤਾ ਉਕਾ ਗੁਵਾ ਬੈਠਾ ਹਰਨੀ ਮਰਦੀ ਨੂੰ ਵੇਖ ਵੈਰਾਗ ਫੜਿਆ
ਹਥੋਂ ਤੀਰ ਕਮੀਨ ਸਨ ਸੱਟ ਦਿਤੇ ਹਿੰਸਾ ਪ੍ਰੇਮੀ ਧਰਮ ਹੈਸੀ ਰਾਗ ਫੜਿਆ
ਜਿਥੋਂ ਮਿਲੇ ਮਧੂਕੜੀ ਮੰਗ ਖਾਣੀ ਰਾਹ ਫ਼ਕੀਰੀ ਦਾ ਲੈ ਵੈਰਾਗ ਫੜਿਆ
ਕੀੜੀ ਮਾਰਨੋਂ ਚਿੱਤ ਸੰਗਾਊ ਹੋਯਾ ਘਰ ਬਾਰ ਸਭ ਛੱਡ ਤਯਾਗ ਫੜਿਆ
ਝੱਟ ਲਛਮਨ ਤੋਂ ਮਾਧੋਦਾਸ ਬਣ ਕੇ ਸਾਧਾਂ ਸੰਤਾਂ ਦੇ ਨਾਲ ਸੀ ਰਹਿਨ ਲੱਗਾ
ਵਸਤ ਹਿੰਦ ਵੱਲ ਜਾਇ ਕਰਤਾਰ ਸਿੰਘਾ ਪਾਲਾ ਧੁਪ ਤੇ ਦੁਖ ਸੀ ਰਹਿਨ ਲੱਗਾ

ਤਥਾ

ਫਿਰਦਾ ਲੌਣੀਏਂ ਸਿੱਧ ਨੂੰ ਮਿਲ ਗਿਆ ਭੂਤ ਵਿੱਦਯਾ ਓਸ ਤੋਂ ਪਾ ਲਈ ਸੀ
ਜੰਤਰ ਮੰਤਰ ਕਈ ਓਸ ਤੋਂ ਸਿਖ ਲਏ ਵਸੀਕਰਨ ਦੀ ਸ਼ਕਤ ਵਧਾ ਲਈ ਸੀ
ਬੀਰ ਜੋਗਨੀਆਂ ਕਹਿੰਦੇ ਵੱਸ ਕਰਲਏ ਰਿੱਧੀ ਸਿੱਧੀ ਭੀ ਝਲਕ ਵਿਖਾ ਲਈ ਸੀ
ਬਣਯਾਂ ਚੇਟਕੀ ਸਾਧ ਉਪਾਧ ਭਰਯਾ ਭਾਰੀ ਸੰਗਤਾ ਰਿਦੇ ਸਮਾ ਗਈ ਸੀ
ਮਨ ਭੂਤਨਾ ਮੂਲ ਨ ਵੱਸ ਹੋਇਆ ਐਵੇਂ ਸਿਲਾਂ ਅਲੂਣੀਆਂ ਚੱਟਦਾ ਸੀ
ਜਾ ਨਦੇੜ ਦੇ ਪਾਸ ਕਰਤਾਰ ਸਿੰਘਾ ਦਿਨ ਜ਼ਿੰਦਗੀ ਦੇ ਪਿਆ ਕਟਦਾ ਸੀ

ਤਥਾ

ਨ ਛੱਤ੍ਰਤਾ ਰਹੀ ਨ ਦੇਸ਼ ਭਗਤੀ ਪਯਾਰ ਧਰਮ ਤੇ ਵਤਨ ਭੁਲਾ ਬੈਠਾ
ਮਾਲਾ ਫੇਰ ਮਦੂਕੜੀ ਮੰਗ ਖਾਣੀ ਸ਼ਸਤ੍ਰ ਵਿਦਯਾ ਛੱਡ ਛਡਾ ਬੈਠਾ
ਕੀੜੀ ਮਾਰਨੀ ਸਮਝਦਾ ਪਾਪ ਹਥੋਂ ਸਾਧ ਵੈਸ਼ਨੋ ਹੋ ਹਵਾ ਬੈਠਾ
ਐਵੇਂ ਫੋਕੇ ਤਯਾਗ ਦੀ ਫਸ ਫਾਹੀ ਲੈ ਕਾਇਰਤਾ, ਸਿਰ ਚੜ੍ਹਾ ਬੈਠਾ
ਪੂਰੇ ਗੁਰੂ ਦੇ ਬਿਨਾਂ ਨ ਸ਼ਾਂਤ ਆਈ ਨ ਤੇ ਸਾਧ ਬਣਿਆਂ ਨ ਸੀ ਬੀਰ ਰਿਹਾ
ਮੱਖਣ ਹਥ ਨ ਆਯਾ ਕਰਤਾਰ ਸਿੰਘਾ ਫੋਕਾ ਰਿੜਕਦਾ ਐਵੇਂ ਨੀਰ ਰਿਹਾ

ਸ੍ਰੀ ਦੁਸ਼ਟ ਦਮਨ ਜੀ ਨਾਲ ਭੇਟ

ਦਸਵਾਂ ਪਾਤਸ਼ਾਹ ਗਿਆ ਸ਼ਿਕਾਰ ਇਕ ਦਿਨ ਰੁਖ ਕਰ ਟੁਰਿਆ ਉਸੇ ਵੱਲਦਾ ਏ
ਮਾਧੋ ਦਾਸ ਬੈਰਾਗੀ ਦੀ ਭੇਟ ਹੋ ਗਈ ਸਾਧ ਵੇਖ ਕੇ ਤੇਜ਼ ਨ ਝੱਲਦਾ ਏ
ਜੰਤਰ ਮੰਤਰ ਸਾਰੇ ਗਏ ਭੁਲ ਉਹਨੂੰ ਛਡ ਹੌਸਲਾ ਪੈਰਾਂ ਤੋਂ ਹਲਦਾ ਏ
ਚੜ੍ਹੀ ਚਾਤਰੀ ਭੁਲ ਗਈ ਪਲਕ ਅੰਦਰ ਆਵੇ ਵਲ ਨ ਸਾਮ੍ਹਣੇ ਗਲ ਦਾ ਏ

ਤਦੋਂ ਜਿਹੜੀ ਭੀ ਤਾਕਤ ਪਾਸ ਹੈਸੀ ਗਈ ਨਿਸਫਲ ਸਭ ਅਜ਼ਮਾ ਬੈਠਾ
ਗਈ ਕੋਈ ਨ ਪੇਸ਼ ਕਰਤਾਰ ਸਿੰਘਾ ਸ਼ਰਮ ਖਾ ਕੇ ਸਿਰ ਝੁਕਾ ਬੈਠਾ

ਤਥਾ

ਗੁਰਾਂ ਆਖਿਆ ਜੌਹਰ ਦਿਖਾਲ ਕੋਈ ਤੇਰੇ ਵਸ ਲੋਕੀ ਬੀਰ ਬਾਰ ਕਹਿੰਦੇ
ਤੇਰੀਆਂ ਤਾਕਤਾਂ ਦੇਖਣੇ ਆਇ ਦੂਰੋਂ ਰਿਧਾਂ ਸਿਧਾਂ ਦਾ ਤੈਨੂੰ ਹੰਕਾਰ ਕਹਿੰਦੇ
ਕਿਉਂ ਚੁਪ ਹੋਇਆ ਕੁਝ ਬੋਲਦਾ ਨਹੀਂ ਕੌਣ ਗੁਰੂ, ਕੀਹ ਨਾਮ ਉਚਾਰ ਕਹਿੰਦੇ
ਤੈਥੋਂ ਪਲੰਘ ਭੀ ਉਲਟ ਹੁਣ ਸਕਿਆ ਨ ਕਿਧਰ ਬੀਰ ਗਏ ਬਾਰਬਾਰ ਕਹਿੰਦੇ
ਹਥ ਜੋੜ ਚਰਨਾਂ ਉਤੇ ਡਿਗ ਕਹਿੰਦਾ ਤੇਜ਼ ਆਪ ਦੇ ਸਭ ਕੁਝ ਮਾਤ ਪਾਇਆ
ਜਿਹਨੂੰ ਢੂੰਡਦਾ ਰਿਹਾ ਕਰਤਾਰ ਸਿੰਘਾ ਉਹ ਪਦਾਰਥ ਇਕ ਸੇ ਝਾਤ ਪਾਇਆ

ਤਥਾ

ਚਰਨ ਪਰਸਦੇ ਹੋਰ ਹੀ ਸ਼ਕਲ ਬਦਲੀ ਸਾਧ ਆਪਣੇ ਆਪ ਨੂੰ ਭੁਲ ਗਿਆ
ਹੋਇਆ ਅੰਦਰ ਚਾਨਣਾ ਓਸਦੇ ਆ ਦਰ ਪਰੇਮ ਪਿਆਰ ਦਾ ਖੁਲ ਗਿਆ
ਪਾਰਸ ਪਰਸ ਕੇ ਲੋਹਾ ਸਵਰਨ ਹੋਇਆ ਵੇਲੇ ਸਿਰ ਪੈ ਓਸ ਦਾ ਮੁਲ ਗਿਆ
ਪਿਆਲਾ ਕਿਬਰ ਹੰਕਾਰ ਦਾ ਟੁਟ ਗਿਆ ਪਾਣੀ ਰਾਹ ਅੱਖਾਂ ਬਾਹਰ ਡੁਲ ਗਿਆ
ਕਹਿੰਦਾ ਬਖਸ਼ ਲੈ ਹੁਣ ਮੈਂ ਕੁਝ ਭੀ ਨਹੀਂ ਜੇ ਬਣਾ ਲੈ ਤਾਂ ਬਿਰਦ ਆਪ ਬੰਦਾ
ਦਿਸੋ ਪੂਰਨ ਭੰਡਾਰ ਕਰਤਾਰ ਸਿੰਘਾ ਮੈਂ ਆਪ ਦਾ ਹੋਇਆ ਗੁਲਾਮ ਬੰਦਾ

ਤਥਾ

ਮਾਧੋ ਦਾਸ ਤੋਂ ਬਣਿਆਂ ਜਦੋਂ ਬੰਦਾ, ਬੰਦਾ ਬਣਦਿਆਂ ਹੀ ਸਰਦਾਰ ਬਣਿਆ
ਮੁਰਦਾ ਖੂਨ ਮੁੜਕੇ ਵਿਚ ਜੋਸ਼ ਆਜਾ ਹੋ ਗੁਰਬਖਸ਼ਸਿੰਘ ਤੇ ਜਥੇਦਾਰ ਬਣਿਆ
ਕਲ੍ਹ ਸਾਧ ਹੈਸੀ ਅੱਜ ਬੀਰ ਬਾਂਕਾ ਸ਼ਸਤਰ ਧਾਰੀ ਯੋਧਾ ਸ਼ਾਨਦਾਰ ਬਣਿਆ
ਸਣੇ ਜ਼ੁਲਮ ਦੇ ਸ਼ਾਹੀ ਚੋਗਤਿਆਂ ਦੀ. ਦੇਸ ਹਿੰਦ ਵਿਚੋਂ ਪੁਟਣਹਾਰ ਬਣਿਆ
ਮਿਹਰ ਹੋ ਗਈ ਸ੍ਰੀ ਦਸਮੇਸ਼ ਜੀ ਦੀ ਵੇਖੋ ਰਾਈ ਤੋਂ ਬਣ ਗਿਆ ਸੈਲ ਬੰਦਾ
ਕ੍ਰਿਪਾ ਦ੍ਰਿਸ਼ਟ ਜਦ ਹੋਈ ਕਰਤਾਰ ਸਿੰਘਾ ਸਿਖੀ ਦਲਾਂ ਦਾ ਹੋਯਾ ਜਰਨੈਲ ਬੰਦਾ

ਵਾਕ ਕਵੀ

ਦੂਰ ਦੇਸ ਪੰਜਾਬ ਤੋਂ ਚਲੇ ਗਏ ਸਿੰਘ ਹੋ ਗਏ ਹੁਣ ਭਜਨੀਕ ਬਹੁਤੇ
ਰਹੀ ਜੰਗ ਜਦਾਲ ਦੀ ਕਾਰ ਕੋਈ ਨ ਝੇੜੇ ਗੇੜੇ ਨ ਰਹੇ ਨਜ਼ਦੀਕ ਬਹੁਤੇ
ਸਤਿਨਾਮ ਦਾ ਜਾਪ ਹਰ ਵਕਤ ਹੁੰਦਾ ਜਨਮ ਮਰਨ ਦੀ ਟੱਪ ਗਏ ਲੀਕ ਬਹੁਤੇ
ਕਥਾ ਆਦਿ ਗਰੰਥ ਦੀ ਰੋਜ਼ ਹੋਵੇ ਮਨੀ ਸਿੰਘ ਜੀ ਬੁਧ ਬਰੀਕ ਬਹੁਤੇ
ਸਤਿਗੁਰਾਂ ਤੋਂ ਸਿਖਿਆ ਰਹਿਣ ਪਾਂਦੇ ਗੁਰਬਾਣੀ ਦੇ ਭੇਦ ਪਾ ਠੀਕ ਬਹੁਤੇ

*ਸੰਪ੍ਰਦਾ ਚਲਾਈ ਕਰਤਾਰ ਸਿੰਘਾ ਓਹੋ ਅਰਥ ਆਉਂਦੇ ਹੁਣ ਤੀਕ ਬਹੁਤੇ

ਸ਼ਿਕਾਰ ਘਾਟ

ਜਿਸ ਰਸਤਿਓਂ ਲੰਘ ਕੇ ਗੁਰੂ ਸਾਹਿਬ ਰੋਜ਼ ਸੈਰ ਸ਼ਿਕਾਰ ਨੂੰ ਜਾਂਦੇ ਰਹੇ
ਪਾਰ ਦੂਸਰੇ, ਜੰਗਲ ਬਹੁਤ ਭਾਰਾ ਜੀਆਂ ਜੰਤੂਆਂ ਤਈਂ ਤਰਾਂਦੇ ਰਹੇ
ਸ਼ਿਕਾਰ ਘਾਟ ਹੀ ਪੈ ਗਿਆ ਨਾਮ ਓਹਦਾ ਓਥੇ ਕਦਕ ਮੁਬਾਰਿਕ ਪਾਂਦੇ ਰਹੇ
ਓਹ ਥਾਂ ਪਵਿਤਰ ਕਰਤਾਰ ਸਿੰਘਾ ਜਿਥੇ ਸਤਿਗੁਰੂ ਚੋਜ ਦਿਖਾਂਦੇ ਰਹੇ

ਨਗੀਨਾ ਘਾਟ

ਬੈਠੇ ਨਦੀ ਕੰਢੇ ਗੁਰੂ ਮੌਜ ਅੰਦਰ ਇਕ ਸਿਖ ਓਥੇ ਸ਼ਾਹੂਕਾਰ ਆਇਆ
ਧਰਿਆ ਭੇਟ ਨਗੀਨਾ ਸੀ ਆ ਉਹਨੇ ਧਰਦੇ ਸਾਰ ਮਨ ਵਿਚ ਹੰਕਾਰ ਆਇਆ
ਗੁਰਾਂ ਫੜਕੇ ਸੁਟਿਆ ਨਦੀ ਦੇ ਵਿਚ ਚਿਤ ਸਿਖ ਅਫ਼ਸੋਸ ਅਪਾਰ ਆਇਆ
ਰਤਨ ਐਵੇਂ ਗੁਵਾਯਾ ਕਰਤਾਰ ਸਿੰਘਾ ਗੁਰਾਂ ਪਰਖਿਆ ਨਹੀਂ, ਵਿਚਾਰ ਆਇਆ

ਤਥਾ

ਜਾਣੀ ਜਾਣ ਸਤਿਗੁਰੂ ਜੀ ਉਠ ਬੈਠੇ ਉਹਨੂੰ ਆਖਿਆ ਆ ਸਾਡੇ ਨਾਲ ਭਾਈ
ਥੋੜ੍ਹੀ ਦੂਰ ਜਾ ਕੇ ਕਹਿੰਦੇ ਹਿਠਾਂ ਉਤਰ ਲੈ ਆਪਨਾ ਰਤਨ ਨਿਕਾਲ ਭਾਈ
ਬਚਨ ਮੰਨ ਕੇ ਨਦੀ ਦੇ ਵਿਚ ਵੜਿਆ ਹੀਰੇ ਰਤਨ ਬੇਕੀਮਤੀ ਲਾਲ ਭਾਈ
ਡਿਠੇ ਨਦੀ ਦੇ ਵਿਚ ਕਰਤਾਰ ਸਿੰਘਾ ਸ਼ਰਮਿੰਦਾ ਹੋਇਆ ਓਹ ਬਿਸਾਲ ਭਾਈ

ਤਥਾ

ਮਹਿਮਾਂ ਵੇਖ ਸਤਿਗੁਰਾਂ ਦੀ ਦੰਗ ਰਿਹਾ ਸ਼ਰਮਿੰਦਾ ਡਾਢਾ ਰਿਦਾ ਪਾਟ ਹੋਇਆ
ਜਲ ਅੱਖੀਆਂ ਦੇ ਰਾਹ ਵਗ ਗਿਆ ਧੀਰਜ ਰਹੀ ਨ ਚਿੱਤ ਉਚਾਟ ਹੋਇਆ
ਛੱਡ ਮਾਨ ਗੁਮਾਨ ਨਿਰਮਾਨ ਹੋਇਆ ਸਿਖ ਪ੍ਰਾਪਤ ਸਿੱਖੀ ਦੀ ਵਾਟ ਹੋਇਆ
ਓਸ ਥਾਂ ਦਾ ਨਾਮ ਕਰਤਾਰ ਸਿੰਘਾ ਮਸ਼ਹੂਰ ਨਗੀਨਾ ਘਾਟ ਹੋਇਆ

ਹੀਰਾ ਘਾਟ

ਕਿਸੇ ਮੌਜ ਦੇ ਰੰਗ ਵਿਚ ਮਸਤ ਹੋ ਕੇ ਜਾ ਗੁਦਾਵਰੀ ਤੇ ਸ਼ਾਹਿਨਸ਼ਾਹ ਬੈਠਾ
ਰੱਬੀ ਬਰਕਤਾਂ, ਭਰੇ ਖਜ਼ਾਨਿਆਂ ਦਾ ਦੀਨ ਦੁਨੀ ਦਾ ਸੀ ਪਾਤਸ਼ਾਹ ਬੈਠਾ
ਦੇਸ਼ ਧਰਮ ਖਾਤਰ ਬੇਟੇ ਚਾਰ ਸੋਹਣੇ ਕਰ ਕੁਰਬਾਨ ਸਭ ਮਾਲ ਮਤਾਹ ਬੈਠਾ
ਹਰਖ ਆਈ ਦਾ ਨ ਸੋਗ ਗਈ ਦਾ ਨ ਯੋਗੀ ਰਾਜ ਹਿਰਦਾ ਬੇਪ੍ਰਵਾਹ ਬੈਠਾ

*ਜਿਸ ਤਰ੍ਹਾਂ ਸ੍ਰੀ ਦਸਮੇਸ਼ ਜੀ ਪਾਸੋਂ ਭਾਈ ਮਨੀ ਸਿੰਘ ਜੀ ਗੁਰਬਾਣੀ ਦੇ ਅਰਥ ਸੁਣਿਆਂ ਕਰਦੇ ਸਨ, ਓਸੇ ਤਰ੍ਹਾਂ ਪੰਜਾਬ ਵਿਚ ਆ ਕੇ ਸਿੰਘਾਂ ਨੂੰ ਸਿਖਾਂਦੇ ਰਹੇ ਅਤੇ ਹੁਣ ਤਕ ਓਹਨਾਂ ਅਰਥਾਂ ਦਾ ਨਾਮ ਸੰਪਰਦਾਈ ਅਰਥ ਸੱਦੀਦਾ ਹੈ।

ਗੋਲ ਕੰਡਯੋਂ ਦਿੱਲੀ ਦਾ ਬਾਦਸ਼ਾਹ ਭੀ ਓਸੇ ਵਕਤ ਆ ਓਥੇ ਸਲਾਮ ਕਰਦਾ
ਡਿਗ ਚਰਨੀ ਆਇ ਕਰਤਾਰ ਸਿੰਘਾ ਹੀਰਾ ਕੱਢ ਬੇ ਕੀਮਤੀ ਭੇਟ ਕਰਦਾ

ਤਥਾ

ਹੀਰਾ ਧਰਦਿਆਂ ਹੀ ਬਾਦਸ਼ਾਹ ਦੇ ਮਨ ਹੰਕਾਰ ਨੇ ਡੇਰਾ ਜਮਾ ਦਿਤਾ
ਕਹਿੰਦਾ ਪੀਰ ਜੀ ਰਤਨ ਬੇਕੀਮਤੀ ਏਹ ਗੋਲ ਕੰਡਯੋਂ ਮੈਨੂੰ ਖ਼ੁਦਾ ਦਿਤਾ
ਮੈਂ ਆਪ ਦੇ ਲਈ ਹਾਂ ਲੈ ਆਯਾ ਇਉਂ ਇਹਸਾਨ ਦਾ ਰੰਗਜਤਾ ਦਿਤਾ
ਬੇਪ੍ਰਵਾਹ ਸਤਿਗੁਰੂ ਜੀ ਹਸ ਪਏ ਹੀਰਾ ਨਦੀ ਦੇ ਵਿਚ ਵਗਾਹ ਦਿਤਾ
ਬਾਦਸ਼ਾਹ ਹੈਰਾਨ ਹੋ ਕਹਿਨ ਲਗਾ ਹੀਰਾ ਨਦੀ ਦੇ ਵਿਚ ਸੁਟਿਆ ਕਿਉਂ
ਹੈਸੀ ਲੱਖਾਂ ਦਾ ਰਤਨ ਕਰਤਾਰ ਸਿੰਘਾ ਬੇਪਛਾਨ ਹੋ ਐਵੇਂ ਗਵਾਇਆ ਕਿਉਂ

ਤਥਾ

ਫੋਕਾ ਦੁਨੀਆਂਦਾਰੀ ਦਾ ਸ਼ਾਹ ਸੀ ਉਹ ਰੋ ਪਿੱਟ ਕੇ ਤਖ਼ਤ ਨੂੰ ਪਾਯਾ ਜਿਸ ਨੇ
ਓਸ ਦਿਲ ਦੀ ਓਹ ਕਦਰ ਕੀਹ ਜਾਣੇ ਵਿਚ ਰਾਜ ਦੇ ਯੋਗ ਕਮਾਯਾ ਜਿਸ ਨੇ
ਦੁਖੀ ਦੇਸ਼ ਖਾਤਰ ਹੱਥ ਤੇਗ਼ ਫੜ ਕੇ ਐਸ਼ ਇਸ਼ਰਤਾਂ ਤਈਂ ਭੁਲਾਯਾ ਜਿਸ ਨੇ
ਘਰ ਬਾਰ ਉਜਾੜ ਉਪਕਾਰ ਖ਼ਾਤਰ ਦੇਸ਼ ਉਜੜੇ ਤਈਂ ਵਸਾਯਾ ਜਿਸ ਨੇ
ਮਹਿੰਗੇ ਹੀਰਿਆਂ ਲਾਲਾਂ ਜੁਵਾਹਿਰਾਂ ਤੋਂ ਟੋਟੇ ਜਿਗਰ ਦੇ ਜਿਸ ਕੁਰਬਾਨ ਕੀਤੇ
ਲੱਖੀਂ ਹੱਥ ਨ ਆਉਣ ਕਰਤਾਰ ਸਿੰਘਾ ਬੇਟੇ ਚਾਰ ਕੁਰਬਾਨ ਮੈਦਾਨ ਕੀਤੇ

ਤਥਾ

ਮੁਲ ਵਿਕਦੇ ਪੁਤ ਨ ਹੱਥ ਆਵਨ ਬਦਲੇ ਵਿੱਚ ਜੇ ਕੋਈ ਸੁਮੇਰ ਦੇਵੇ
ਬਾਦਸ਼ਾਹੀਆਂ ਦਿਤਿਆਂ ਸਰੇ ਕੁਝ ਨ ਲਾ ਦੌਲਤਾਂ ਦੇ ਕੋਈ ਢੇਰ ਦੇਵੇ
ਮਾਂ ਲੁਟਾ ਦੇਇ ਕਾਰੂੰ ਖ਼ਜ਼ਾਨਿਆਂ ਨੂੰ ਮੋਇਆ ਪੁਤ ਕੋਈ ਓਹਦਾ ਫੇਰ ਦੇਵੇ
ਖ਼ਾਤਰ ਦੂਜਿਆਂ ਦੀ ਮਹਿੰਗੇ ਰਤਨ ਏਡੇ ਕਰ ਵਾਰਨੇ ਕਿਹੜਾ ਦਲੇਰ ਦੇਵੇ
ਲੱਖ ਸਿਖ ਤੇ ਲਾਡਲੇ ਲਾਲ ਚਾਰੇ ਹੱਸ ਹੱਸ ਵਾਰੇ ਜਿਸ ਸੂਣੀ ਵੀਰਾ
ਬੇਪ੍ਰਵਾਹ ਦਿਲ ਅੱਗੇ ਕਰਤਾਰ ਸਿੰਘਾ ਕੀਹ ਪਾਉਂਦਾ ਕਦਰ ਉਹ ਤੁਛ ਹੀਰਾ

ਤਥਾ

ਜਿਸ ਕੀਮਯਾਈ ਨਿਗ੍ਹਾ ਪੱਥਰਾ ਨੂੰ ਪਾਰਸ ਪਲਕ ਦੇ ਵਿੱਚ ਬਨਾ ਦਿੱਤਾ
ਜ਼ੱ[illegible] ੇਤ ਦੇ ਹੋਇ ਖ਼ੁਰਸ਼ੈਦਿ-ਆਲਮ ਚੁਕ ਨੀਚਾਂ ਨੂੰ ਉਚੇ ਬੈਠਾ ਦਿਤਾ
ਜਿਸ ਦਰ ਦੀ ਖ਼ਾਕ ਨੇ ਸੇਵਕਾਂ ਦਾ ਜਨਮ ਮਰਨ ਦਾ ਗੇੜ ਮਿਟਾ ਦਿਤਾ
ਇਕ ਮਿਹਰ ਦੀ ਨਜ਼ਰ ਪਾ ਤੁਧ ਉਤੇ ਤੈਨੂੰ ਦਿਲੀ ਦਾ ਤਖ਼ਤ ਦਿਵਾ ਦਿਤਾ
ਦੁਨੀਆਂ ਦੌਲਤਾਂ ਜਿਸਦੇ ਚਰਨ ਚੁੰਮਨ ਓਥੇ ਮੁਲ ਫਿਰ ਕੱਖ ਤੇ ਲੱਖ ਦਾ ਕੀਹ

ਓਸ ਨਿਗੁਾ ਅਗੇ ਕਰਤਾਰ ਸਿੰਘਾ ਇਹ ਤੁਛ ਹੀਰਾ ਕਦਰ ਰੱਖਦਾ ਕੀਹ

ਤਥਾ

ਨਿਕਲ ਬਾਦਸ਼ਾਹ ਦੇ ਹਥੋਂ ਗੁਰੂ ਜੀ ਦੇ ਚੁਮੇ ਚਰਨ ਜਦ ਓਸ ਬੇਜਾਨ ਹੀਰੇ
ਹੋਯਾ ਸਚੇ ਖ਼ਜ਼ਾਨੇ ਦੇ ਵਿਚ ਦਾਖਲ ਫੜੇ ਕਰਮ ਸਤਿਗੁਰਾਂ ਦੇ ਆਨ ਹੀਰੇ
ਜੁਤੀ ਮੁਲ ਪੈਂਦਾ ਸ਼ਾਹੀ ਹੀਰਿਆਂ ਦਾ ਅਨਗਿਣਤ ਹਨ ਵਿਚ ਜਹਾਨ ਹੀਰੇ
ਬਰਕਤ ਗੁਰਾਂ ਦੇ ਕਦਮਾਂ ਦੀ ਖ਼ਾਕ ਈ ਏ ਏਡਾ ਕਦਰ ਕਿਥੇ ਹੋਰ ਪਾਨ ਹੀਰੇ
ਛੋਹ ਗਿਆ ਸੀ ਦਸਤ ਮੁਬਾਰਕਾਂ ਨੂੰ ਰਿਹਾ ਕਾਇਮ ਨਸ਼ਾਨ ਨ ਦੂਰ ਹੋਯਾ
ਓਸ ਥਾਂ ਦਾ ਨਾਮ ਕਰਤਾਰ ਸਿੰਘਾ ਹੀਰਾ ਘਾਟ ਜਹਾਨ ਮਸ਼ਹੂਰ ਹੋਯਾ

ਪਠਾਨ ਸੌਦਾਗਰ

ਇਕ ਦਿਨ ਦੀਵਾਨ ਵਿਚ ਗੁਰੂ ਬੈਠੇ ਚੱਲ ਇਕ ਸੌਦਾਗਰ ਆਵੰਦਾ ਏ
ਪਹਿਲਾਂ ਅਦਬ ਦੇ ਨਾਲ ਸਲਾਮ ਕਰਕੇ ਫੇਰ ਕਾਗ਼ਜ਼ ਕੱਢ ਦਿਖਾਵੰਦਾ ਏ
ਘੋੜੇ ਦੇ ਗਿਆ ਪੁਰੀ ਆਨੰਦ ਆਦਰ ਕੁਝ ਮੁਲ ਰਿਹਾ, ਲੈਣਾ ਚਾਹਵੰਦਾ ਏ
ਬਾਕੀ ਯਾਰਾਂ ਹਜ਼ਾਰ ਰੁਪਯਾ ਹੈਸੀ ਦਿਹੋ ਪੀਰ ਜੀ; ਖ਼ਾਨ ਸੁਨਾਵੰਦਾ ਏ
ਜੰਗ ਛਿੜ ਪਏ ਆ ਮੈਂ ਸੱਕਯਾ ਨ ਦੇਰ ਹੋ ਗਈ ਬੜੀ, ਜਤਾਵੰਦਾ ਏ
ਹੈ ਮੇਰਾ ਕਸੂਰ, ਕਰਤਾਰ ਸਿੰਘਾ ਪਹੁੰਚ ਸਕਿਆ ਨ, ਸ਼ਰਮਾਵੰਦਾ ਏ

ਸ੍ਰੀ ਕਲਗੀਧਰ ਜੀ

ਦੇਣੇ ਖ਼ਾਨਾ ਰੁਪਯੇ ਇਹ ਠੀਕ ਤੇਰੇ ਹੁਣ ਤਾਂ ਸਭ ਕੁਝ ਸੁਟ ਸੁਟਾ ਬੈਠੇ
ਵੇਲੇ ਸਿਰ ਆਉਂਦੇ ਗਿਣ ਲੈ ਲੈਂਦੇ ਹੁਣ ਤਾਂ ਸਭ ਖਜ਼ਾਨੇ ਰੁੜ੍ਹਾ ਬੈਠੇ
ਛਡ ਦੇਸ ਪੰਜਾਬ ਪ੍ਰਦੇਸ ਅੰਦਰ ਅਸੀਂ ਵਾਂਗ ਮੁਸਾਫਰਾਂ ਆ ਬੈਠੇ
ਤੇਰੇ ਹਾਂ ਕਰਜ਼ਾਈ ਕਰਤਾਰ ਸਿੰਘਾ ਏਸ ਵੇਲੇ ਵਿਰੱਕਤ ਸੁਭਾ ਬੈਠੇ

ਤਥਾ

ਜੇਕਰ ਰਖੋ ਯਕੀਨ ਲੈ ਲਿਖਤ ਸਾਡੀ ਸਾਂਭ ਆਪਨੇ ਪਾਸ ਰਖਾਉ ਖਾਨਾ
ਤੀਹਰਬਰਸ ਜਦ ਹੁਣ ਤੋਂ ਗੁਜ਼ਰਜਾਵਨਰਕਮਾਂ ਦੂਣੀਆਂ ਚੌਣੀਆਂ ਪਾਉ ਖਾਨਾ
ਵਧੇ ਵਿਰ ਪੰਜਾਬ ਦੇ ਪੰਥ ਸਾਡਾ ਜਾ ਸਰਦਾਰਾਂ ਦੇ ਤਈਂ ਦਿਖਾਉ ਖਾਨਾ
ਪੰਥ ਮੰਨੇਗਾ ਹੁਕਮ ਕਰਤਾਰ ਸਿੰਘਾ ਜਿਨਾ ਚਾਹੁ ਓਨਾ ਧਨ ਪਾਉ ਖਾਨਾ

ਵਾਕ ਕਵੀ

ਇਉਂ ਲਿਖਦੇ ਭਾਈ ਸੰਤੋਖ ਸਿੰਘ ਜੀ ਜਦੋਂ ਪੰਥ ਵਿਚ ਸਿੰਘ ਸ੍ਰਦਾਰ ਹੋਏ
ਓਹਨਾਂ ਖਾਨਾਂ ਨੇ ਲਿਖਤ ਦਿਖਾਈ ਜਿਸ ਨੂੰ ਮਨੀ ਸਾਰਿਆਂ ਤੇ ਦੇਣਦਾਰ ਹੋਏ

ਦਿਤਾ ਸਭ ਸਰਦਾਰਾਂ ਨੇ ਧਨ ਬਹੁਤਾ ਉਹਦੇ ਪੁਤ ਪੋਤੇ ਸ਼ਾਹੂਕਾਰ ਹੋਏ
ਸਮੇਂ ਗੁਜ਼ਰ ਗਏ ਬਹੁਤ ਕਰਤਾਰ ਸਿੰਘਾ ਗੁਝੇ ਭੇਦ ਨ ਪੰਥ ਵਿਚ ਜਾਹਰ ਹੋਏ

### ਦੇਗ ਦੇ ਸਮੇਂ ਰੌਲਾ

ਡੇਰਾ ਬਾਦਸ਼ਾਹ ਦਾ ਕੁਝ ਵਿਥ ਤੇ ਸੀ ਵਿਚ ਪਯਾਰ, ਨ ਜਾਵਨਾ ਚਾਹਿ ਭਾਈ
ਕਦੇ ਕਦੇ ਸ਼ਿਕਾਰ ਨੂੰ ਲੈ ਜਾਵੇ ਦਿਨੋਂ ਦਿਨ ਪ੍ਰੀਤ ਵਧਾਇ ਭਾਈ
ਡੇਰੇ ਵਿਚ ਬਹੁ ਸਾਧ ਫ਼ਕੀਰ ਕਠੇ ਜਦੋਂ ਲਾਂਗਰੀ ਦੇਗ ਵਰਤਾਇ ਭਾਈ
ਦਿਹੋ ਲਿਹੋ ਦਾ ਬੜਾ ਹੀ ਸ਼ੋਰ ਹੋਵੇ ਰੋਜ਼ ਬਾਦਸ਼ਾਹ ਇਉਂ ਸੁਣ ਪਾਇ ਭਾਈ
ਇਕ ਦਿਨ ਭੇਜੇ ਉਮਰਾ ਉਸ ਨੇ ਉਹ ਜਾਇਕੇ, ਖ਼ਬਰ ਲਿਆਇ ਭਾਈ
ਖਾਣਾ ਵਰਤਨੇ ਦੇ ਵੇਲੇ ਬਹੁਤ ਰੌਲਾ ਖੋਹ ਖਿੰਜ ਹੁੰਦੀ ਬਹੁਤੀ ਆਇ ਭਾਈ
ਉਸ ਸਮਝਿਆ ਰਹੇ ਵਹੀਰ ਭੁਖਾ ਘਟ ਅੰਨਦਾਨਾ, ਖਰਚ ਵਧਾਇ ਭਾਈ
ਦੇਗ ਵਾਸਤੇ ਭੇਜਿਆ ਧਨ ਬਹੁਤਾ ਖੁਲੇ ਲੰਗਰ ਦਿਹੋ ਵਰਤਾਇ ਭਾਈ
ਕਈ ਦਿਨ ਏਸੇ ਤਰ੍ਹਾਂ ਰਿਹਾ ਹੁੰਦਾ ਭੇਜੇ ਧਨ ਰੌਲਾ ਵਧਦਾ ਜਾਇ ਭਾਈ
ਦਯਾ ਸਿੰਘ ਜੀ ਇਕ ਦਿਨ ਮਿਲਨ ਗਏ ਪੁਛੇ ਓਨ੍ਹਾਂ ਪਾਸੋਂ ਬਾਦਸ਼ਾਹਿ ਭਾਈ
ਇਹ ਮਾਗਾ ਬਕਾਰਾ ਹੈ ਖ਼ਾਲਸੇ ਦਾ ਇਹਨੂੰ ਸਕੇ ਨ ਕੋਈ ਮਿਟਾਇ ਭਾਈ
ਸ਼ਾਹ ਹੱਸਯਾ ਸੁਣ ਕਰਤਾਰ ਸਿੰਘਾ ਕਹਿੰਦਾ ਪੰਥ ਵਡਾ ਬੇਪ੍ਰਵਾਹਿ ਭਾਈ

### ਅਤਾਉੱਲਾ ਤੇ ਗੁੱਲ ਖ਼ਾਂ

ਇਕ ਦਿਨ ਸਤਿਗੁਰਾਂ ਦੇ ਪਾਸ ਆਏ ਖ਼ੂਬਸੂਰਤ ਦੋ ਜਵਾਨ ਲੜਕੇ
ਦੋਇ ਸਕੇ ਭਰਾ ਜੁਵਾਨ ਬਾਂਕੇ ਸ਼ਸਤ੍ਰਧਾਰੀ ਉਹ ਦੋਇ ਪਠਾਨ ਲੜਕੇ
ਨਾਮ ਧਾਮ ਸਤਿਗੁਰਾਂ ਨੇ ਪੁਛਿਆ ਜਾਂ ਪਤਾ ਆਪਨਾ ਝੱਟ ਬਤਾਨ ਲੜਕੇ
ਦਾਬੇ ਵਿਚ ਜਾਲੰਧਰ ਸ਼ਹਿਰ ਨੇੜੇ ਮੀਰ ਪੁਰ ਛੋਟਾ, ਓਹ ਸੁਣਾਨ ਲੜਕੇ
ਪੈਂਦੇ ਖ਼ਾਂ ਦੇ ਪੋਤੇ ਉਹ ਪਿੰਡ ਸਾਡਾ ਪਿਤਾ ਗੁਜ਼ਰਿਆ ਰਹੇ ਅੰਞਾਨ ਲੜਕੇ
ਸ਼ਾਹੀ ਲਸ਼ਕਰਾਂ ਦੇ ਵਿਚ ਹੋਇ ਨੌਕਰ ਕਰਨ ਹਾਲਤਾਂ ਸਭ ਬਿਆਨ ਲੜਕੇ
ਬਾਦਸ਼ਾਹ ਆਯਾ ਅਸੀਂ ਨਾਲ ਆਏ ਰਹਿ ਪਏ ਹਾਂ ਏਥੇ, ਜਤਾਨ ਲੜਕੇ
ਫੀਰੋਜ਼ ਖ਼ਾਂ ਦੇ ਪਾਸ ਕਰਤਾਰ ਸਿੰਘਾ ਨੌਕਰ ਏਸ ਵੇਲੇ ਹਾਂ, ਲਖਾਂਨ ਲੜਕੇ

### ਸਤਿਗੁਰਾਂ ਦੀ ਮੌਜ

ਮਾਲਕ ਮੌਜ ਦੇ ਬੇਪ੍ਰਵਾਹ ਗੁਰ ਜੀ ਪਯਾਰ ਓਹਨਾਂ ਦੇ ਨਾਲ ਵਧਾਨ ਲਗੇ
ਜਦੋਂ ਆਉਣ ਉਹ ਚਲ ਭਰਾ ਦੋਵੇਂ ਮੋਹਰਾਂ ਓਹਨਾਂ ਦੇ ਤਈਂ ਦਿਵਾਨ ਲਗੇ
ਰਹਿੰਦੇ ਗਲਾਂ ਬਾਤਾਂ ਓਹਨਾਂ ਨਾਲ ਕਰਦੇ ਨੇੜੇ ਆਪਨੇ ਪਾਸ ਬੈਠਾਨ ਲਗੇ

ਇਹ ਵੇਖ ਕੇ ਨਵਾਂ ਪਿਆਰ ਗੂੜ੍ਹਾ ਸਿੰਘ ਸੋਚ ਵਾਲੇ ਖੁਨਸਾਨ ਲਗੇ
ਨਹੀਂ ਤੁਰਕ ਦਾ ਕਦੇ ਵਿਸਾਹ ਖਾਣਾ ਤੁਸੀਂ ਆਖਦੇ ਆਪ, ਸੁਨਾਨ ਲਗੇ
ਕਿਉਂ ਇਹਨਾਂ ਤਾਈਂ ਏਡਾ ਮੂੰਹ ਲਾਇਆ ਗਲੀਂ ਪਾ ਗੁਰਵੇਲਾ ਟਪਾਨ ਲਗੇ
ਜਦ ਬਹੁਤ ਵਾਰੀ ਸਿੰਘਾ ਪੁਛ ਕੀਤੀ ਇਹਨਾਂ ਨਾਲ ਹੈ ਕੰਮ, ਜਤਾਨ ਲਗੇ
ਸਿੰਘ ਸਮਝਦੇ ਨ ਕਰਤਾਰ ਸਿੰਘਾ ਗੁਰ ਕੌਤਕ ਕਿਹੜਾ ਰਚਾਨ ਲਗੇ

ਤਬਾ

ਮੌਤ ਕਾਇਰਾਂ ਦਾ ਮੰਜੇ ਪੈ ਮਰਨਾ ਖੰਘ ਤਾਪ ਦਾ ਅੰਤ ਸ਼ਿਕਾਰ ਹੋ ਕੇ
ਹਡ ਰਗੜਨੇ ਦੁਖੀ ਹੋ ਕਈ ਬਰਸਾਂ ਅੰਦਰ ਪਿਆ ਰਹਿਣਾ ਹੈ ਬੀਮਾਰ ਹੋ ਕੇ
ਝਿੜਕਾਂ ਦੇਣੀਆਂ ਘਰ ਦਿਆਂ ਹਰ ਵੇਲੇ ਦੁਰੇ ਛਿਰੇ ਕਰਨਾ ਬਹੁ ਲਾਚਾਰ ਹੋ ਕੇ
ਇਹ ਕਮਚੋਰਾਂ ਦੀ ਮੌਤ ਕਰਤਾਰ ਸਿੰਘਾ ਪ੍ਰਾਣ ਦੇਵਨੇ ਅੰਤ ਖਵਾਰ ਹੋ ਕੇ

ਤਬਾ

ਅਸਲੀ ਖਤ੍ਰੀ ਗੁਰੂ ਜੀ ਬੀਰ ਯੋਧੇ ਏਸ ਮੌਤ ਨੂੰ ਓਹਨਾਂ ਨੇ ਚਾਹਿਆ ਨ
ਓਹ ਚਾਹੁੰਦੇ ਸਨ ਹੋ ਸ਼ਹੀਦ ਮਰਨਾ ਕਿਸੇ ਆਣ ਅਗੇ ਸ਼ਸਤ੍ਰ ਵਾਹਿਆ ਨ
ਕਿਸੇ ਵੈਰੀ ਨੂੰ ਹੌਂਸਲਾ ਪਿਆ ਨਹੀਂ ਸੀ ਕਿਸੇ ਰਣ ਵਿਚ ਕਦਮ ਵਧਾਇਆ ਨ
*ਇੱਕਵਾਰ ਦੇ ਬਿਨਾਂ ਕਰਤਾਰ ਸਿੰਘਾ ਸਾਰੀ ਉਮਰ ਕੋਈ ਜ਼ਖਮ ਆਇਆ ਨ

ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਵਲ ਟੋਰਨਾ

ਸਮਾਂ ਅੰਤ ਦਾ ਸਮਝਕੇ ਬਹੁਤ ਨੇੜੇ ਸਾਹਿਬ ਕੌਰ ਜੀ ਤਈਂ ਬੁਲਾਵੰਦੇ ਨੇ
ਅਸਾਂ ਝਬ ਪ੍ਰਲੋਕ ਨੂੰ ਗਮਨ ਕਰਨਾ ਜਾਓ ਦਿੱਲੀ ਨੂੰ ਤੁਸੀਂ, ਫ਼ਰਮਾਵੰਦੇ ਨੇ
ਬਾਕੀ ਉਮਰ ਥੋੜ੍ਹੀ ਕਟੋ ਜਾ ਓਥੇ ਸਚ ਖੰਡ ਹੋਇ ਮੇਲ, ਸੁਨਾਵੰਦੇ ਨੇ
ਸੇਵਾ ਕਰਨਗੇ ਸਿਖ ਕਰਤਾਰ ਸਿੰਘਾ ਚਿੰਤਾ ਕਰੋ ਨ ਕੋਈ, ਸਮਝਾਵੰਦੇ ਨੇ

ਤਬਾ

ਫੋੜੇ ਵਾਂਗ ਸੀ ਅੱਬਿਆ ਦਿਲ ਅਗੇ ਫੁਟ ਫੁਟ ਦੇਵੀ ਇਕੋ ਵਾਰ ਹੋਈ
ਯਾਦ ਕਰ ਪ੍ਰਵਾਰ ਆਨੰਦਪੁਰ ਨੂੰ ਸੁਣ ਨਵਾਂ ਵਿਛੋੜਾ ਬੇਹੋਸ਼ ਹੋਈ
ਕਿਧਰੇ ਆਸਰੇ ਜੀਵਾਂਗੀ ਵਿਚ ਦਿੱਲੀ ਨਹੀਂ ਸਾਂਝ ਜਹਾਨ ਦੀ ਰਹੀ ਕੋਈ
ਇਕ ਆਪ ਦੀ ਆਸ ਕਰਤਾਰ ਸਿੰਘਾ ਓਹ ਭੀ ਕਰਮਾਂ ਜਾਪਦੀ ਅਜ ਖੋਹੀ

ਤਬਾ

ਕੁਝ ਭਾਨਾ ਵਰਤਾਵਨਾ ਸਾਹਿਬੋ ਜੇ ਤਦ ਚਰਨਾਂ ਦੇ ਮੈਨੂੰ ਪਾਸ ਰਖੋ
ਮੁਖ ਵੇਖ ਕੇ ਆਪਦਾ ਜੀਵੰਦੀ ਹਾਂ ਬਣੀ ਅੰਤ ਤੋੜੀ ਮੇਰੀ ਆਸ ਰਖੋ

*ਭੰਗਾਣੀ ਦੇ ਜੰਗ ਵਿਚ

ਰਹਾਂ ਆਪਦੀਸੇਵਾ ਦੇ ਵਿਚ ਹਾਜ਼ਰ ਜਦੋਂ ਤੀਕ ਦਿਹ ਵਿਚ ਸਵਾਸ ਰਖੋ
ਚੱਲਾਂ ਅੰਤ ਭੀ ਨਾਲ ਕਰਤਾਰ ਸਿੰਘਾ ਕ੍ਰਿਪਾ ਸਾਗਰ, ਨ ਮੈਨੂੰ ਨਿਰਾਸ ਰਖੋ

ਤਥਾ

ਬਹੁਤ ਗ਼ਯਾਨ ਉਪਦੇਸ਼ ਸੁਨਾ ਕਰਕੇ ਸਾਹਿਬ ਕੌਰ ਜੀ ਨੂੰ ਸਮਝਾਇਆ ਸੀ
ਭਾਈ ਮਣੀ ਸਿੰਘ ਤੇਕੁਝ ਹੋਰ ਭੀਸਿੰਘ ਓਹਨਾਂ ਤਈਂ ਤੱਯਾਰ ਕਰਵਾਇਆ ਸੀ
ਮਾਤਾ ਸਾਹਿਬਾਂ ਦੇ ਦਰਸ ਕਰਨਖਾਤ੍ਰ ਕਮਰ ਕੱਸਾ ਸਤਿਗੁਰਾਂ ਦਿਵਾਇਆ ਸੀ
ਵੇਖੋ ਇਨ੍ਹਾਂ ਨੂੰ ਰੋਜ਼ ਦੀਦਾਰ ਹੋਵੇ ਸਚੇ ਸਾਹਿਬਾਂ ਮੁਖੋਂ ਫਰਮਾਇਆ ਸੀ
ਮਾਤਾ ਮੰਨ ਕੇ ਹੁਕਮ ਬੇ-ਬਸ ਹੋਈ ਡੋਲਾ ਦਿਲੀ ਦੇ ਵਲ ਚਲਾਇਆ ਸੀ
ਮਾਤਾ ਸੁੰਦਰੀ ਪਾਸ ਕਰਤਾਰ ਸਿੰਘਾ ਜਾਇ ਬਾਕੀ ਦਾ ਸਮਾਂ ਲੰਘਾਇਆ ਸੀ

ਇੱਕ ਸਿਖ ਨੇ ਦੋ ਖੰਜਰ ਭੇਟਾ ਕਰਨੇ

ਪਾਲੀ ਪੁਰ ਤੋਂ ਸੰਗਤ ਚਲ ਆਈ ਤੋਹਫੇ ਨਕਦੀ ਕਈ ਲਿਆਇ ਹੈ ਸਨ
ਓਹਨਾਂ ਵਿਚ ਆਯਾ ਇਕ ਸਿਖ ਪ੍ਰੇਮੀ ਦੋ ਖੰਜਰ ਓਸ ਚੜ੍ਹਾਇ ਹੈ ਸਨ
ਆਬ-ਦਾਰ ਸੋਹਣੇ ਬੜੇ ਕੀਮਤੀ ਓਹ ਗੁਰਾਂ ਤਈਂ ਪਸੰਦ ਬਹੁਆਇ ਹੈ ਸਨ
ਇਕਓਧਰ ਇਕਓਧਰ ਕਰਤਾਰ ਸਿੰਘਾ ਦੋਵੇਂ ਨਾਲ ਸਿਰਹਾਨੇ ਟਿਕਾਇ ਹੈ ਸਨ

ਗੁਲ ਖ਼ਾਂ ਨੇ ਸਤਿਗੁਰਾਂ ਤੇ ਖੰਜਰ ਦਾ ਵਾਰ ਕਰਨਾ

ਉਹ ਦੋਇ ਭਰਾ ਨਿਤ ਆਵੰਦੇ ਸਨ ਮਨ ਵਿਚ ਕੁਝ ਖੋਟ ਬੁਰਯਾਰ ਕੀਤਾ
ਗੁਲ ਖ਼ਾਂ ਨੇ ਇਕ ਦਿਨ ਸਮਾਂ ਪਾ ਕੇ ਚੁਕ ਖੰਜਰ, ਗੁਰਾਂ ਤੇ *ਵਾਰ ਕੀਤਾ

---

*ਨਦੇੜ ਵਿਚ ਸੱਯਦ ਸਾਬਰ ਸ਼ਾਹ ਰਹਿੰਦਾ ਸੀ, ਓਸ ਨੇ ਥਾਂ ਤੋਂ ਸਾਹਿਬਾਂ ਨਾਲ ਝਗੜਾ ਕੀਤਾ ਸੀ, ਕਈ ਓਸ ਦਾ ਭੀ ਸ਼ੱਕ ਕਰਦੇ ਹਨ ।

ਸਤਿਗੁਰਾਂ ਤੇ ਕਾਤਲਾਨਾ ਵਾਰ ਹੋਣ ਬਾਬਤ ਲਿਖਣ ਵਾਲਿਆਂ ਦੀਆਂ ਵਖੋ ਵਖਰੀਆਂ ਰਾਵਾਂ ਹਨ । ਸਿੱਖ ਇਤਿਹਾਸਕਾਰ ਤਾਂ ਲਿਖਦੇ ਹਨ ਕਿ ਪੈਂਦੇ ਖ਼ਾਂ ਦੇ ਪੋਤਰਿਆਂ ਨੇ ਆਪਣੇ ਦਾਦੇ ਦਾ ਬਦਲਾ ਲੈਣ ਵਾਸਤੇ ਵਿਸਾਹ ਕੇ ਗੁਰੂ ਜੀ ਤੇ ਵਾਰ ਕੀਤਾ ਕਿਉਂਕਿ ਗੁਰੂ ਜੀ ਓਹਨਾਂ ਨੂੰ ਆਪ ਹੀ ਏਹ ਕੰਮ ਵਾਸਤੇ ਉਕਸਾਉਂਦੇ ਰਹਿੰਦੇ ਸਨ। ਜੋ ਵੇਥਵੀ ਜਹੀ ਗਲ ਹੈ।

ਕਵਿ ਸੈਨਾ ਪਤ ਜੀ ਪਠਾਨ ਨੂੰ ਤਾਹਨੇ ਮਾਰਨ ਦਾ ਜ਼ਿਕਰ ਨਹੀ ਕਰਦੇ। ਉਹ ਲਿਖਦ ਹਨ ਕਿ ਇਕ ਪਠਾਨ ਗੁਰਾਂ ਪਾਸ ਆਉਣ ਲਗ ਪਿਆ ਤੇ ਇਕ ਦਿਨ ਉਸ ਨੇ ਸਮਾਂ ਪਾ ਕੇ ਸਤਿਗੁਰਾਂ ਤੇ ਖੰਜਰ ਦਾ ਵਾਰ ਕੀਤਾ ਜਿਸਨੂੰ ਗੁਰੂ ਜੀ ਨੇ ਆਪਣੇ ਇਕ ਸੇ ਵਾਰ ਨਾਲ ਪਾਰ ਕੀਤਾ।

ਸੈਰੁਲ ਮੁਤਾਖਰੀਨ ਵਾਲਾ ਗੁਰੂ ਜੀ ਦਾ ਪ੍ਰਲੋਕ ਗਮਨ ਸੁਖ ਨਾਲ ਹੋਇਆ ਲਿਖਦਾ ਹੈ । ਅਹਿਮਦ ਸ਼ਾਹ ਵਾਲਾ ਏਸੇ ਗਰੰਥ ਦੇ ੭੪੬ ਸਫੇ ਵਾਲੇ ਸੋਦਾਗਰ ਦੇ ਪੁਤਾਂ ਹਥੋਂ ਕਤਲ ਹੋਇ ਲਿਖਦਾ ਹੈ।

ਤਵਾਰੀਖ ਬਹਾਦਰ ਸ਼ਾਹੀ ਵਿਚ ਲਿਖ਼ਯਾ ਹੈ ਕਿ ਗੁਰੂ ਜੀ ਜੋ ਉਪਦੇਸ਼ ਕਰਦੇ ਹੁੰਦੇ ਸਨ। ਕਿਤੇ ਇਸਲਾਮ ਬਾਬਤ ਕੁਝ ਆਖ ਬੈਠੇ ਜੋ ਇਕ ਪਠਾਨ ਨੇ ਨ ਬ੍ਰਦਾਸ਼ਤ ਕਰਦਿਆਂ ਹੋਇਆਂ ਸਮਾਂ ਪਾਕੇ ਗੁਰੂ ਜੀ ਤੇ ਖੰਜਰ ਦੇ ਤਿੰਨ ਵਾਰ ਕੀਤੇ ਤੇ ਮਾਰ ਦਿਤੇ। [ਬਾਕੀ ਦੇਖੋ ਸਫਾ ੭੫੦

ਹੱਬ ਕੰਬ ਗਿਆ ਰਿਹਾ ਕਾਇਮ ਨ ਸੀ ਖੰਜਰ ਵਾਰ ਨ ਸੀ ਪੁਰ ਕਾਰ ਕੀਤਾ
ਦੂਜਾ ਖ਼ੰਜਰ ਚੁਕ ਕਰਤਾਰ ਸਿੰਘਾ ਗੁਲ ਖ਼ਾਂ ਨੂੰ ਸਤਿਗੁਰਾਂ ਪਾਰ ਕੀਤਾ

ਵਾਕ ਕਵੀ

ਹੈਣ ਸਾਰੇਹੀ ਸਿੱਖ ਇਤਿਹਾਸ ਲਿਖਦੇ ਗੁਰਾਂ ਆਪ ਇਹ ਕਾਰਾ ਕਰਾਇਆ ਸੀ
ਨਿਤ ਦੋਹਾਂ ਭਰਾਵਾਂ ਨੂੰ ਮਾਰ *ਤਾਹਨੇ ਖੂਬ ਓਹਨਾਂ ਦੇ ਤਈਂ ਭੜਕਾਇਆ ਸੀ
ਓਹਨਾਂ ਦਾਦੇ ਦਾ ਬਦਲਾ ਲੈਣ ਖਾਤਰ ਸਤਿਗੁਰਾਂ ਉਤੇ ਖੰਜਰ ਵਾਹਿਆ ਸੀ
ਕਈ ਆਖਦੇ ਈਰਖੀ ਮੁਸਲਮਾਨਾਂ ਕਤਲ ਸਾਹਿਬਾਂ ਤਈਂ ਕਰਵਾਇਆ ਸ਼ੀ
ਕਈ †ਬਾਦਸ਼ਾਹ ਦੀ ਸਾਜ਼ਸ਼ ਦੱਸਦੇ ਨੇ ਦੋਸ਼ੀ ਕਿਸੇ ਨੂੰ ਕਿਸੇ ਠਹਿਰਾਇਆ ਸੀ
ਜੋ੦ਹੋਯਾ ਸੋ ਹੋਯਾ ਕਰਤਾਰ ਸਿੰਘਾ ਭਾਣਾ ਸਖ਼ਤਾ ਗੁਰਾਂ ਵਰਤਾਇਆ ਸੀ

ਡੇਰੇ ਵਿਚ ਰੌਲਾ

ਦਿਤੀ ਗੁਰਾਂ ਆਵਾਜ਼ 'ਕੋਈ ਹੈ ਨੇੜੇ' ਲਖਾ ਸਿੰਘ ਆਵਾਜ਼ ਸੁਣ ਆਵੰਦਾ ਏ

---

*ਤਾਹਨੇ-ਇਹ ਦੋਵੇਂ ਪੈਂਦੇ ਖ਼ਾਂ ਦੇ ਪੋਤਰੇ ਸਨ ਜਿਸ ਨੂੰ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਕਰਤਾਰ ਪੁਰ ਦੇ ਜੰਗ ਵਿਚ ਮਾਰਿਆ ਸੀ। ਸ੍ਰੀ ਗੁਰੂ ਜੀ ਓਹਨਾਂ ਨੂੰ ਇਹ ਆਖਦੇ ਰਹਿੰਦੇ ਸਨ ਕਿ ਜੋ ਆਪਣੇ ਵਡਿਆਂ ਦਾ ਵੈਰੀ ਪਾਸੋਂ ਬਦਲਾ ਨ ਲਵੇ, ਉਹ ਕਪੂਤ ਹੁੰਦਾ ਹੈ। ਸਿ: ਇ:।

†ਲਾਲਾ ਦੌਲਤ ਰਾਇ ਜੀ ਤਾਂ ਇਸ ਕਾਰੇ ਦੀ ਸਾਜ਼ਸ਼ ਵਿਚ ਬਹਾਦਰ ਸ਼ਾਹ ਦਾ ਹਥ ਦਸਦੇ ਹਨ । ਦੇਖੋ ਆਪ ਦੀ ਬਣਾਈ ਪੁਸਤਕ ਦਸਵੀਂ ਪਾਤਸ਼ਾਹੀ ਦਾ ਜੀਵਨ ਬ੍ਰਿਤਾਂਤ ਸਫਾ ੪੧੬ ਤੋਂ ੪੧੯ ਤਕ।

੦ਸੱਯਦ ਮੁ: ਲਤੀਫ ਇਤਿਹਾਸਕਾਰ ਇਸ ਘਟਨਾ ਦਾ ਨਦੇੜ ਵਿਖੇ ਹੀ ਹੋਣਾ ਲਿਖਦੇ ਹਨ। ਲਤੀਫ, ਕੰਨਿਘਮ ਤੇ ਨੰਦ ਕੁਮਾਰ ਸ਼ਰਮਾ ਲਿਖਦੇ ਹਨ ਕਿ ਜਿਹਨਾਂ ਨੇ ਸਾਹਿਬਾਂ ਦੇ ਪੇਟ ਵਿਚ ਛੁਰਾ ਮਾਰਿਆ ਸੀ, ਜਦ ਪਕੜਕੇ ਸਾਹਿਬਾਂ ਦੇ ਪੇਸ਼ ਕੀਤੇ ਗਏ। ਸਤਿਗੁਰਾਂ ਨੇ ਓਹਨਾਂ ਨੂੰ ਕਤਲ ਕਰਵਾ ਦੇਣ ਦੇ ਥਾਂ ਹੁਕਮ ਦਿਤਾ ਕਿ ਇਹਨਾਂ ਨੂੰ ਮੁਤਲਿਕ ਕੋਈ ਦੁਖ ਨ ਦੇਵੋ, ਇਹਨਾਂ ਨੇ ਆਪਣੇ ਬਾਪ ਦਾ ਬਦਲਾ ਲਿਆ ਹੈ। ਤਦ ਸਾਹਿਬਾਂ ਦੇ ਹੁਕਮ ਅਨੁਸਾਰ ਓਹਨਾਂ ਨੂੰ ਸਹੀ ਸਲਾਮਤ ਛਡ ਦਿਤਾ ਗਿਆ ।

ਲਤੀਫ ਸਫ਼ਾ ੨੯੯ ਪੈਰਾ ਤੀਜਾ) ਕੰਨਿਘਮ ਸਫਾ ੯੨ ਤੇ ਨੰ: ਕ: ਸ਼ਰਮਾ ਸਿ: ਉ: ਪ. ਸਫਾ ੬੧)

(ਸਫਾ ੭੪੯ ਦੇ ਫੁਟਨੋਟ ਦੀ ਬਾਕੀ)

ਲਾਲਾ ਦੌਲਤ ਰਾਇ ਦੀ ਰਾਇ ਸਫ਼ਾ ੭੫੧ ਤੇ ਲਿਖੀ ਹੈ ਜਿਸ ਵਿਚ ਬਹਾਦਰ ਸ਼ਾਹ ਦੀ ਸਾਜ਼ਸ਼ ਨਾਲ ਗੁਰੂ ਜੀ ਨੂੰ ਕਤਲ ਕੀਤਾ ਗਿਆ ਲਿਖਿਆ ਹੈ।

ਇਹਨਾਂ ਸਾਰੀਆਂ ਗੱਲਾਂ ਵਿਚੋਂ ਦੋ ਗਲਾਂ ਠੀਕ ਨਜ਼ਰ ਆਉਂਦੀਆਂ ਹਨ.-

(੧) ਸੂਬੇ ਸਰਹਿੰਦ ਜਿਸਨੂੰ ਗੁਰੂ ਜੀ ਤੇ ਬਹਾਦਰ ਸ਼ਾਹ ਦੇ ਮੇਲ ਦਾ ਬੜਾ ਡਰ ਸੀ। ਓਸ ਨੇ ਕਿਸੇ ਪਠਾਨ ਨੂੰ ਚੁਕ ਕੇ ਗੁਰੂ ਜੀ ਤੇ ਇਹ ਵਾਰ ਕਰਵਾਯਾ ਤਾਂ ਕਿ ਫਿਕਰ ਸਦਾ ਵਾਸਤੇ ਦੂਰ ਹੋ ਜਾਵੇ ।

(੨) ਬਹਾਦਰ ਸ਼ਾਹ ਦੇ ਇਸ਼ਾਰੇ ਨਾਲ ਇਹ ਕੰਮ ਹੋਇਆ। ਏਸ ਦਾ ਸਬੱਬ ਸਾਨੂੰ ਦਿਸਦਾ ਹੈ ਕਿ ਬਾਦਸ਼ਾਹ ਨੂੰ ਡਰ ਸੀ ਕਿ ਜੋ ਗੁਰੂ ਨਾਲ ਹਿੰਦੂ ਰਾਜੇ ਮਿਲ ਜਾਣ ਤਾਂ ਬੜਾ ਫਤੂਰ ਪੈਦਾ ਕਰ ਦੇਣਗੇ ।

ਅਗੇ ਵੇਖਿਆ ਪਿਆ ਪਠਾਨ ਡਿੱਗਾ ਤੇਗ ਮਾਰ ਕੇ ਸਿਰ ਉਡਾਵੰਦਾ ਏ
ਗੁਰਾਂ ਆਖਿਆ,ਇਹ ਤਾਂ ਮੋਇਆ ਅਗੇ ਲੱਖਾ ਸਿੰਘ ਜਾਂ ਧਿਆਨ ਲਗਾਵੰਦਾ ਏ
ਖ਼ੂਨੋ ਖ਼ੂਨ ਸਤਿਗੁਰਾਂ ਦਾ ਜਿਸਮ ਹੋਇਆ ਲੱਖਾ ਸਿੰਘ ਹੈਰਾਨ ਹੋ ਜਾਵੰਦਾ ਏ
ਪੈ ਗਿਆ ਰੌਲਾ ਡੇਰੇ ਵਿਚ ਸਾਰੇ ਜਿਸ ਸੁਣਿਆਂ ਓਹੋ ਹੀ ਧਾਵੰਦਾ ਏ
ਇਹ ਕੀ ਕਾਰਾ ਹੋ ਗਿਆ ਕਰਤਾਰਸਿੰਘਾ ਹਰਇਕ ਸਿੰਘ ਡਾਢਾ ਘਬਰਾਵੰਦਾ ਏ

ਮਰ੍ਹਮ ਪੱਟੀ

ਓਸੇ ਵਕਤ *ਜੱਰਾਹ ਬੁਲਾਇ ਗਏ ਸਾਫ਼ ਕਰਕੇ ਜ਼ਖ਼ਮ ਸਿਲਾਇਆ ਗਿਆ
ਕਰ ਮਰ੍ਹਮ ਪੱਟੀ ਬੜੀ ਚੰਗੀ ਤਰ੍ਹਾਂ ਸਤਿਗੁਰਾਂ ਦੇ ਤਈਂ ਲਿਟਾਇਆ ਗਿਆ
ਗੁਰ ਧੀਰਜ ਦੇ ਵਿਚ ਰਹੇ ਓਵੇਂ ਚੁਕ ਬਾਹਰ ਪਠਾਨ ਸੁਟਾਇਆ ਗਿਆ
ਦੋ ਭੇਜ ਅਸਵਾਰ ਕਰਤਾਰ ਸਿੰਘਾ ਬਾਦਸ਼ਾਹ ਨੂੰ ਪਤਾ ਕਰਾਇਆ ਗਿਆ

ਬਹਾਦਰ ਸ਼ਾਹ

ਬਾਦਸ਼ਾਹ ਸੁਣ ਬੜਾ ਅਫ਼ਸੋਸ ਕੀਤਾ ਓਸ ਦੋ ਉਮਰਾ ਦੌੜਾਇ ਛੇਤੀ
ਬੜੇ ਬੜੇ ਜੋ ਸ਼ਾਹੀ ਜੱਰਾਹ ਹੈਸਨ ਉਹ ਭੀ ਹੁਕਮ ਦੇਇ ਨਾਲ ਭਿਜਵਾਇ ਛੇਤੀ
ਦਿਹੋ ਦੋਸ਼ੀਆਂ ਤਈਂ ਸਜ਼ਾ ਫੜ ਕੇ ਹੁਕਮ ਪਾ ਉਮਰਾ ਉਹ ਧਾਇ ਛੇਤੀ
ਕਾਰੀ ਕਰਨ ਜਰਾਹ ਲਗਾ ਦਿਤੇ ਵਿਚ ਦਿਨਾਂ ਦੇ ਜ਼ਖਮ ਭਰ ਆਇ ਛੇਤੀ
ਦਿਨ ਲਗੇ ਸਤਾਰਾਂ ਅਠਾਰਾਂ ਸਾਰੇ ਗੁਰਾਂ ਤਈਂ ਨੁਲ੍ਹਾਇ ਧੁਲਾਇ ਛੇਤੀ
ਵਜੇ ਸ਼ਾਦਿਆਨੇ ਕਰਤਾਰ ਸਿੰਘਾ ਦਿਤੇ ਵਿਚ ਦੀਵਾਨ ਬੈਠਾਇ ਛੇਤੀ

ਜ਼ਖ਼ਮਾਂ ਨੇ ਫੇਰ ਖੁਲ੍ਹ ਜਾਣਾ

ਅਜੇ ਦੋਇ ਉਮਰਾ ਉਹ ਏਥੇ ਹੀ ਸਨ ਭਾਣਾ ਵਰਤਿਆ ਆਨ ਕਰਤਾਰ ਭਾਈ
ਕਾਰੀਗਰ ਦੋ ਕਿਧਰੋਂ ਆਇ ਨਿਕਲੇ ਦੋ ਧਨਸ਼ ਓਹਨਾਂ ਪਾਸ ਭਾਰ ਭਾਈ
ਸਤਿਗੁਰਾਂ ਦੀ ਭੇਟ ਉਹ ਆਣ ਧਰਦੇ ਗੁਰ ਬਖ਼ਸ਼ਦੇ ਧਨ ਅਪਾਰ ਭਾਈ
ਬੈਠੇ ਪਾਸ ਉਮਰਾ ਸਨ ਓਸ ਵੇਲੇ ਬੋਲੇ ਸਹਿਜ ਸੁਭਾ ਵਿਚਾਰ ਭਾਈ
ਇਹ ਧਨੁਖ ਏਡੇ ਭਾਰੇ ਕੌਣ ਖਿੱਚੂ ਏਡਾ ਬਲੀ ਕਿਹੜਾ ਸੰਸਾਰ ਭਾਈ
ਹੈਣ ਪੀਰ ਜੀ, ਦੇਖਣੇ ਵਾਸਤੇ ਇਹ ਗੁਰ ਬੇ-ਪਰਵਾਹ ਚਿਤਾਰ ਭਾਈ
ਦੋਵੇਂ ਧਨੁਸ਼ ਕੱਠੇ ਮੁਠ ਵਿਚ ਫੜ ਲਏ ਦੋਵੇਂ ਚਿੱਲੇ ਚੁਟਕੀ ਵਿਚ ਧਾਰ ਭਾਈ
ਖਿੱਚੇ ਜ਼ੋਰ ਦੇ ਨਾਲ ਗਏ ਮਿਲ ਕੋਨੇ ਤੋਪੇ ਟੁਟ ਗਏ ਜ਼ਖ਼ਮ, ਇਕ ਤਾਰ ਭਾਈ
ਹੋਯਾ ਖ਼ੂਨ ਜਾਰੀ ਭਿੱਜ ਗਏ ਬਸਤਰ ਸਾਰੇ ਸਿੰਘ ਕਰਦੇ ਹਾ ਹਾ ਕਾਰ ਭਾਈ
ਇਹ ਖੇਡ ਕੀਹ ਹੋਈ ਕਰਤਾਰ ਸਿੰਘਾ ਉਹ ਹੈਰਾਨ ਹੋਗਏ ਅਹਿਲਕਾਰ ਭਾਈ

*ਅਮਰ ਸਿੰਘ ਆਦਿ।

# * ਤਿਆਰੇ *

ਵਿਚ ਤੰਬੂ ਦੇ ਗੁਰੂ ਜੀ ਚਲੇ ਗਏ ਆਲੇ ਦੁਆਲਿਓਂ ਸਿੰਘ ਹਟਾਇ ਗਏ
ਦੌੜੇ ਆਇ ਜੱਰਾਹ ਲੈ ਮਰ੍ਹਮ ਪੱਟੀ ਹੁਣ ਲੋੜ ਨਹੀਂ; ਆਖ ਪਰਤਾਇ ਗਏ
ਸਿਰੋ ਪਾਉ ਉਮਰਾਵਾਂ ਨੂੰ ਦੇਇ ਕਰਕੇ ਬਾਦਸ਼ਾਹ ਵਲ ਵਿਦਾ ਕਰਾਇ ਗਏ
ਚੋਲਾ ਛਡਣਾ ਹੁਣ ਕਰਤਾਰ ਸਿੰਘਾ ਨਿਕਟ ਵਰਤੀ ਸਿੰਘ ਸਮਝਾਇ ਗਏ

ਸਿੰਘਾਂ ਦੀਆਂ ਉਦਾਸੀਆਂ

ਇਹ ਗੱਲ ਡੇਰੇ ਵਿਚ ਫੈਲ ਗਈ ਸਚ ਖੰਡ ਨੂੰ ਗੁਰੂ ਤਿਆਰ ਹੋਏ
ਮਰ੍ਹਮ ਪੱਟੀ ਹੈ ਜ਼ਖ਼ਮ ਦੀ ਛਡ ਦਿਤੀ ਇਹ ਸੁਣਕੇ ਸਿੰਘ ਲਾਚਾਰ ਹੋਏ
ਜਿਹੜੇ ਆਸ਼ਕ ਪ੍ਰੇਮ ਦੀਦਾਰਿਆਂ ਦੇ ਯਾਦ ਕਰ, ਫ਼ਿਰਾਕ ਦੁਖਿਆਰ ਹੋਏ
ਉਚੀ ਪ੍ਰੀਤ ਦੀ ਰੀਤ ਕਰਤਾਰ ਸਿੰਘਾ ਓਹਨੀਂ ਰਿਦੀਂ ਨ ਦੁਖ ਸਹਾਰ ਹੋਏ

ਬੇਨਤੀਆਂ

ਦਿਨ ਦੂਸਰੇ ਖ਼ਾਲਸਾ ਹੋਇਆ ਕੱਠਾ ਬਿਹਬਲ ਹੋਇ ਕੇ ਨੀਰ ਵਗਾਨ ਸਾਰੇ
ਇਹ ਕੀ ਭਾਣਾ ਵਰਤਾਇਆ ਹੈ ਆਪ ਜੀ ਨੇ ਸਾਨੂੰ ਛਡ ਚਲੇ ਹੋ, ਸੁਨਾਨ ਸਾਰੇ
ਪਿਛੇ ਆਪ ਦੇ ਲਗ ਪਰਦੇਸ ਆਏ ਘਰ ਬਾਰ ਤੇ ਛਡ ਸਾਮਾਨ ਸਾਰੇ
ਕਿਧੇ ਆਸਰੇ ਵਿਚ ਪ੍ਰਦੇਸ ਰਹਿਣਾ ਇਰਦ ਗਿਰਦ ਵੈਰੀ ਮੁਸਲਮਾਨ ਸਾਰੇ
ਇਧਰ ਭੈਣ ਨ ਭਾਈ ਨ ਸਾਕ ਕੋਈ ਬੈਠੇ ਦੂਰ ਪੰਜਾਬ ਤੋਂ ਆਨ ਸਾਰੇ
ਪਿਛੇ ਆਪ ਦੇ ਕਿਸਤਰ੍ਹਾਂ ਗੁਜ਼ਰ ਹੋਵੇ ਪੰਥ ਨਵਾਂ ਹੈ, ਸਿੰਘ ਅੰਵਾਨ ਸਾਰੇ
ਛਡ ਤੁਸੀਂ ਭੀ ਵਿਚ ਪ੍ਰਦੇਸ ਚਲੇ ਵੈਰੀ ਦਿਸਦੇ ਜ਼ਿਮੀ ਅਸਮਾਨ ਸਾਰੇ
ਜ਼ਾਰੋ ਜ਼ਾਰ ਰੋ ਰਹੇ ਕਰਤਾਰ ਸਿੰਘਾ ਸਿਧੇ ਸਾਦੇ ਅਤੇ ਵਿਦਵਾਨ ਸਾਰੇ

ਸ੍ਰੀ ਕਲਗੀਧਰ ਜੀ ਨੇ ਸਭ ਨੂੰ ਧੀਰਜ ਦੇਣੀ

ਕਰੋ ਮੋਹ ਨ ਖ਼ਾਲਸਾ ਦਿਹ ਦਾ ਹੁਣ ਨਾਸਵੰਤ ਇਹ ਸਾਰਾ ਸੰਸਾਰ ਸਮਝੋ
ਸਾਨੂੰ ਹੁਕਮ ਹਜ਼ੂਰ ਦਾ ਆਇ ਗਿਆ ਸਚ ਖੰਡ ਨੂੰ ਅਸੀਂ ਤਿਆਰ ਸਮਝੋ
ਪੰਥ ਰਚਿਆ ਹੁਕਮ ਅਕਾਲ ਥੀਂ ਮੈਂ ਮਹਾਂਕਾਲ ਓਹੋ ਰਖਣਹਾਰ ਸਮਝੋ
ਰਾਖਾ ਪੰਥ ਦਾ ਸ੍ਰੀ ਅਸਿਕੇਤੁ ਹਰਦਮ ਗੋਦੀ ਓਸ ਦੀ ਦਿਤਾ ਹੈ ਡਾਰ ਸਮਝੋ
ਵੈਰੀ ਰਹੇ ਨ ਕੋਈ ਭੀ ਦੇਸ ਅੰਦਰ ਹਨੇ ਹਨੇ ਹੋਵਨ ਸਰਦਾਰ ਸਮਝੋ
ਵਧੇ ਪੰਥ ਪ੍ਰਤਾਪ ਕਰਤਾਰ ਸਿੰਘਾ ਰਹੇ ਕੋਈ ਨ ਬੰਦ-ਨਗਾਰ ਸਮਝੋ

ਤਥਾ

ਤੁਸਾਂ ਨਾਲ ਮੇਰੇ ਦੁਖ ਸੁਖ ਝੱਲੇ ਇਕ ਦਮ ਨ ਕਦੇ ਭੁਲਾਵਾਂਗਾ ਮੈਂ
ਜਿਨ੍ਹਾਂ ਹੋ ਨਿਰਿੱਛ ਹੈ ਸੇਵ ਕੀਤੀ ਪੁਰੀ ਆਪਣੀ ਵਿਚ ਬੁਲਾਵਾਂਗਾ ਮੈਂ
ਇਛਾਵਾਨ ਜੋ ਰਹੇ ਨੇ ਪੰਥ ਅੰਦਰ ਸਰਦਾਰੀਆਂ ਤਿਨ੍ਹਾਂ ਭੁਗਾਵਾਂਗਾ ਮੈਂ
ਪੰਥ ਮੇਰਾ ਮੈਂ ਪੰਥ ਦੇ ਵਿਚ ਵਰਤਾਂ ਬਹੁਤ ਬਰਕਤਾਂ ਧੁਰੋਂ ਦਿਵਾਵਾਂਗਾ ਮੈਂ
ਸੱਤਰ ਬਰਸ ਤਕ ਕਰਾਂ ਉਡੀਕ ਸਿਖੀ ਦੀ ਆ ਜਾਇ ਜੋ ਕੰਠ ਲਗਾਵਾਂਗਾ ਮੈਂ
ਸਮੇਂ ਆਪਨੇ ਫੇਰ ਕਰਤਾਰ ਸਿੰਘਾ ਆ ਪੰਥ ਨੂੰ ਦਰਸ ਦਿਖਾਵਾਂਗਾ ਮੈਂ

ਭਾਰੀ ਯੱਗ

ਪਾਕੇ ਆਗਯਾ ਸ੍ਰੀ ਦਸਮੇਸ਼ ਜੀ ਦਾ ਬੜਾ ਭਾਰੀ ਇਕ ਯੱਗ ਰਚਾਯਾ ਗਿਆ
ਪੱਕਾ ਭੋਜਨ ਸਭ ਨੂੰ ਮਿਲਨ ਲਗਾ ਜੋ ਆਯਾ ਨ ਖਾਲੀ ਮੁੜਾਯਾ ਗਿਆ
ਬੇਸ਼ੁਮਾਰ ਆ ਮੰਗਤੇ ਹੋਇ ਕਠੇ ਯਥਾ ਯੋਗ ਸਭ ਤਈਂ ਦਿਵਾਯਾ ਗਿਆ
ਸਾਧ ਸੰਤ ਫ਼ਕੀਰ ਬੇਅੰਤ ਆਏ ਖੁਲ੍ਹੇ ਹੱਥ ਭੰਡਾਰਾ ਵਰਤਾਯਾ ਗਿਆ
ਤਿੰਨ ਦਿਨ ਏਦਾਂ ਰਿਹਾ ਯੱਗ ਭਾਰੀ ਬੜਾ ਦਾਨ ਪਰਵਾਹ ਚਲਾਯਾ ਗਿਆ
ਆਯਾ ਚੌਥ ਦਾ ਦਿਨ ਕਰਤਾਰ ਸਿੰਘਾ ਬਾਹਿਰ ਬੜਾ ਦੀਵਾਨ ਸਜਾਯਾ ਗਿਆ

ਸਤਿਗੁਰਾਂ ਦੇ ਖੁਲੇ ਦੀਵਾਨ ਵਿਚ ਦੀਦਾਰੇ

ਦੂਰ ਦੂਰ ਖਬਰਾਂ ਸਾਰੇ ਫੈਲ ਗਈਆਂ ਆਨ ਆਨ ਕੇ ਲੋਕ ਦੀਦਾਰ ਕਰਦੇ
ਫਰਸ਼ ਖੁਲੇ ਮੈਦਾਨ ਦੇ ਵਿਚ ਹੋ ਗਏ ਖੁਲ੍ਹਾ ਆਖਰੀ, ਗੁਰ ਦਰਕਾਰ ਕਰਦੇ
ਦੁਸ਼ਟ ਦਮਨ ਮਹਾਂ ਕਾਲ ਦੇ ਪੁਤ ਦਾ ਜੀਆ ਦੀਦਾਰ ਸੋਹਣਾ ਨਰ ਨਾਰ ਕਰਦੇ
ਬੈਠੇ ਗੁਰੂ ਅਡੋਲ ਕਰਤਾਰ ਸਿੰਘਾ ਬੇੜੇ ਸੰਗਤ ਦੇ, ਭਰੇ ਪਾਰ ਕਰਦੇ

## ਉਪਦੇਸ਼

ਚਾਰੋਂ ਤਰਫ ਡਿਠਾ ਬਿਹਬਲ ਖਾਲਸੇਨੂੰ ਬੋਲੇ ਗੁਰੂ ਨਹੀਂ ਰਿਦਾ ਡੁਲਾਨਾ ਸਿੰਘੋ
ਜੋ ਜੰਮਯਾ ਓਸ ਨੇ ਮਰ ਜਾਨਾ ਸਦਾ ਕਿਸੇ ਦਾ ਨਹੀਂ ਟਿਕਾਨਾ ਸਿੰਘੋ
ਰਿਖੀ, ਮੁਨੀ, ਅਵਿਤਾਰ ਨ ਰਹੇ ਏਥੇ ਚੱਲ ਪੀਰਾਂ ਪੈਗੰਬਰਾਂ ਜਾਨਾ ਸਿੰਘੋ
ਦਿਹ ਸਭ ਦੀ ਬਿਨਸਨੇ ਹਾਰ ਭਾਈ ਕਰਮ ਬੰਧ ਹੈ ਜੀਵ ਨਿਮਾਨਾ ਸਿੰਘੋ
ਆਸੀਂ ਹੁਕਮ ਅਕਾਲ ਦੇ ਵਿਚ ਆਏ ਜਿਨਾ ਚਿਰ ਸੀ ਓਸ ਦਾ ਭਾਨਾ ਸਿੰਘੋ
ਓਨਾ ਚਿਰ ਨਿਭਾ ਲਈ ਕਾਰ ਏਥੇ ਹੁਣ ਜੋਤ ਦੇ ਵਿਚ ਸਮਾਨਾ ਸਿੰਘੋ

ਸਾਡੀ ਜੋਤ ਵਰਤੇ ਸਾਡੇ ਪੰਥ ਦੇ ਵਿਚ ਸ੍ਰੀ ਗਰੰਥ ਹੁਣ ਗੁਰੂ ਲਖਾਨਾ ਸਿੰਘੋ
ਸਾਡੇ ਪਿਛੇ ਸਭ ਕਾਰ ਸੰਭਾਲ ਲੈਣੀ ਰਲ ਮਿਲ ਕੇ ਕੰਮ ਚਲਾਨਾ ਸਿੰਘੋ
ਰਹਿਤ ਰੱਖਣੀ, ਹੋਣਾ ਕੁਰਹਿਤੀਏ ਨ ਜੋ ਕੁਰਹਿਤੀਆ ਹੋਇ ਧਕਾਨਾ ਸਿੰਘੋ
ਪੰਥ ਸਾਜਿਆ ਹੁਕਮ ਅਕਾਲ ਦਾ ਲੈ ਰੂਪ ਖਾਲਸੇ ਤਈਂ ਵਧਾਨਾ ਸਿੰਘੋ
ਖੁਲ੍ਹਾ ਰੱਖਣਾ ਪੰਥ ਦੇ ਦਰ ਤਾਈਂ ਜੋ ਆਵੇ ਸੋ ਨਾਲ ਮਿਲਾਨਾ ਸਿੰਘੋ
ਵਰਨ ਆਸ਼੍ਰਮ ਦੇ ਅੰਦਰ ਨਹੀਂ ਫਸਨਾ ਅੰਮ੍ਰਿਤ ਸਭ ਦੇ ਤਈਂ ਮਿਲਾਨਾ ਸਿੰਘੋ
ਦੇਗ ਤੇਗ ਸੰਭਾਲ ਕੇ ਰੱਖਣੀ ਏ ਕਾਇਮ ਰੱਖਣਾ, ਸਿੰਘਾ ਦਾ ਬਾਨਾ ਸਿੰਘੋ
ਦੇਗ ਤੇਗ ਵਧੇ ਪੰਥ ਵਧਦਾ ਰਹੂ ਇਹਨਾਂ ਦੋਹਾਂ ਨੂੰ ਨਹੀਂ ਅਟਕਾਨਾ ਸਿੰਘੋ
*ਬਿਦੂੰ ਇਕ ਅਕਾਲ ਦੇ ਹੋਰ †ਦੂਜਾ ਮੜ੍ਹੀ ਗੋਰ ਨਹੀਂ ਪੀਰ ਮਨਾਨਾ ਸਿੰਘੋ
ਗੁਰਬਾਣੀ ਦਾ ਸਦਾ ਅਭਯਾਸ ਕਰਨਾ ਧਾਨ ਪੂਜਾ ਦਾ ਲੈ ਨ ਖਾਨਾ ਸਿੰਘੋ
ਸਾਡੇ ਪਿਛੇ ਇਤਫ਼ਾਕ ਦੇ ਨਾਲ ਰਹਿਣਾ ਨਹੀਂ ਸਿਖ ਦਾ ਬੁਰਾ ਤਕਾਨਾ ਸਿੰਘੋ
ਧਰਮ ਯੁਧ ਲਈ ਸਦਾ ਤੱਯਾਰ ਰਹਿਣਾ ਨਹੀਂ ਮੌਤ ਤੋਂ ਚਿਤ ਚੁਰਾਨਾ ਸਿੰਘੋ
ਸੌਂਪੀ ਪੰਥ ਦੀ ਕਾਰ ਮੈਂ ਪੰਥ ਤਾਈਂ ਆਪੋ ਵਿਚ ਪਿਆਰ ਰਖਾਨਾ ਸਿੰਘੋ
ਸ਼ਸਤ੍ਰ ਸ਼ਾਸਤ੍ਰ ਵਿਦਯਾ ਰਖਣੀਂ ਏ ਧਰਮ ਵੈਰੀਆਂ ਤਈਂ ਦਬਾਨਾ ਸਿੰਘੋ
ਕੌਮ, ਮੁਲਕ ਦੀ ਸੇਵ ਹਮੇਸ਼ ਕਰਨੀ ਨਹੀਂ ਗਰੀਬ ਦੇ ਤਈਂ ਦੁਖਾਨਾ ਸਿੰਘੋ
ਗੁਰਮੱਤ ਦਾ ਸਦਾ ਪਰਚਾਰ ਕਰਨਾ ਮਨ ਮੱਤ ਨੂੰ ਪਰੇ ਧਿਕਾਨਾ ਸਿੰਘੋ
ਪ੍ਰਾਣੀ ਮਾਤ੍ਰ ਨਾਲ ਪਿਆਰ ਕਰਨਾ ਪਰ ਰੰਗ ਨ ਕਿਸੇ ਦਾ ਲਾਨਾ ਸਿੰਘੋ
ਦਿਤਾ ਤੇਜ ਪ੍ਰਤਾਪ ਕਰਤਾਰ ਸਿੰਘਾ ਸਾਂਭ ਰਖਣਾ, ਨਹੀਂ ਗਵਾਨਾ ਸਿੰਘੋ

### ਸਿੰਘਾਂ ਦੀ ਬੇਨਤੀ

ਹੁਣ ਤਾਂ ਆਪ ਭਾਣਾ ਵਰਤਾ ਚਲੇ ਗੁਰ ਜੋਤ ਦਾ ਪਤਾ ਬਤਾ ਜਾਵੋ
ਪਿਛੇ ਆਪ ਦੇ ਪੰਥ ਲਏ ਸ਼ਰਨ ਕਿਸਦੀ ਕੋਈ ਖਾਸ ਨਿਸ਼ਾਨ ਦਿਤਾ ਜਾਵੋ
ਨੌਵਾਂ ਗੁਰਾਂ ਦੀ ਚੱਲੀ ਹੈ ਰੀਤ ਜਿਹੜੀ ਤੋੜ ਓਸ ਨੂੰ ਸਿਰੇ ਚੜ੍ਹਾ ਜਾਵੋ

---

*ਐਚ; ਏ, ਰੋਜ਼, ਨੇ ਭੀ ਸਿਖ ਦੇ ਇਹੋ ਅਸੂਲ ਲਿਖੇ ਹੋਏ ਹਨ। ਦੇਖੋ ਗ੍ਰੰ; ਪੰ; ਕਾਸਟਸ ਹਿਸਾ [ਸਫ਼ਾ ੭੨੦]।

†ਨੈਨਾਂ ਦੇਵੀ ਦੀ ਕਹਾਣੀ ਗਲਤ ਪੇਸ਼ ਕੀਤੀ ਹੋਈ ਹੈ। ਗੁਰੂ ਜੀ ਦਾ ਅਸਲ ਮਨਸ਼ਾ ਪੰਡਤਾਂ ਤੇ ਲੋਕਾਂ ਨੂੰ ਦੇਵੀ ਪੂਜਾ ਦਾ ਥੋਥਾ ਪਨ ਦੱਸਣ ਤੋਂ ਸੀ। ਪਰੰਤੂ ਆਪਨਾ ਮਿਸ਼ਨ ਓਹੋ ਹੀ ਸੀ, ਜਿਹੜਾ ਕਿ ਪਹਿਲੇ ਸਤਿਗੁਰਾਂ ਦਾ ਸੀ; ਪਹਿਲੇ ਸਤਿਗੁਰਾਂ ਨੇ ਇਕ ਅਕਾਲ ਤੋਂ ਛੁਟ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਨ ਦੀ ਇਜਾਜ਼ਤ ਨਹੀਂ ਦਿਤੀ।

(ਹਿਸਾ ਪਹਿਲਾ ਸਫਾ ੭੨੦)

ਮੱਨੇ ਪੰਥ ਜਿਨ੍ਹੂੰ ਪਿੱਛੋਂ ਗੁਰੂ ਕਰ ਕੇ ਲੜ ਓਸਦਾ ਹੱਥੀਂ ਫੜਾ ਜਾਵੇ
ਪੰਥ ਸਦਾ ਦੇ ਲਈ ਅਟਲ ਹੋਵੇ ਬੰਦੋ ਬਸਤ ਕੋਈ ਇਹਾ ਕਰਾ ਜਾਵੇ
ਕੌਣ ਹੋਵੇ ਗਾ ਗੁਰੂ ਕਰਤਾਰ ਸਿੰਘਾ ਇਹ ਭੇਦ ਜ਼ਬਾਨੀ ਖੁਲ੍ਹਾ ਜਾਵੇ

# ਸ੍ਰੀ ਗ੍ਰੰਥ ਜੀ ਨੂੰ ਗੁਰਯਾਈ ਦਾ ਤਿਲਕ ਦੇਣਾ

ਸਦਾ ਪੰਥ ਦੇ ਵਿੱਚ ਗੁਰ ਜੋਤ ਵਰਤੇ ਪੰਥ ਤਾਈਂ ਸਭ ਤੇਜ਼ ਸੌਂਪਾ ਦਿੱਤਾ
ਵਧੇ ਤੇਜ਼ ਪ੍ਰਤਾਪ ਅਟੱਲ ਰਹਿ ਕੇ ਗੋਦੀ ਸ੍ਰੀ ਅਸਿਕੇਤੁ ਦੀ ਪਾ ਦਿੱਤਾ
ਸ੍ਰੀ ਗ੍ਰੰਥ ਜੀ ਤਈਂ ਪ੍ਰਕਾਸ਼ ਕਰ ਕੇ ਗੁਰਾਂ ਸੰਗਤਾਂ ਵਿੱਚ ਸੁਨਾ ਦਿੱਤਾ
ਬਾਣੀ ਗੁਰੂ ਤੇ ਗੁਰੂ ਦਾ ਰੂਪ ਬਾਨੀ ਇਹ ਆਖਕੇ ਸੀਸ ਝੁਕਾ ਦਿੱਤਾ
ਪੰਜ ਪੈਸੇ ਨਲਯੇਰ ਦੀ ਭੇਟ ਧਰ ਕੇ ਗ੍ਰੰਥ 'ਗੁਰੂ ਗ੍ਰੰਥ' ਬਣਾ ਦਿੱਤਾ
ਕਰ ਦੂਰ ਅੰਦੇਸ਼ੀ ਕਰਤਾਰ ਸਿੰਘਾ ਸਦਾ *ਲਈ ਇਹ ਝੇੜਾ ਮੁਕਾ ਦਿੱਤਾ

ਤਥਾ

# ਬਾਨੀ ਰੂਪ ਗੁਰੂ ਅਤੇ ਗੁਰੂ ਰੂਪ ਬਾਨੀ ਹੈ

ਕਬਿੱਤ:--ਬਾਨੀ ਮਹਾਂ ਪੁਰਖ ਸਮਾਨੀ ਓਤ ਪੋਤ ਸਾਰੇ,
ਦੂਖਨ ਕੀ ਹਾਨੀ ਸੁਖਦਾਨੀ ਜੱਗ ਮਾਨੀ ਹੈ।
ਮਾਨੀ ਹੈ ਤੇ ਆਦਿ ਅੰਤ ਸਾਧ ਸੰਤ ਜਾਨਤ ਹੈਂ,
ਮਾਨਤ ਹੈਂ ਠੀਕ ਔਰ ਅਮਰ ਰੂਪ ਜਾਨੀ ਹੈ।
ਜਾਨੀ ਹੈ ਅਕਾਲ ਬਾਣੀ ਆਨੀ ਗੁਰ ਨਾਨਕ ਜੀ
ਮਾਨੀ ਕਰਤਾਰ ਸਿੰਘ ਮੋਖ ਭੋਗ ਦਾਨੀ ਹੈ।
ਹੁਕਮ ਔਰ ਹੁਕਮੀ ਕੇ ਬੀਚ ਭੇਦ ਨਾਹਿੰ ਰਤੀ
ਬਾਣੀ ਰੂਪ ਗੁਰੂ ਅਤੇ ਗੁਰੂ ਰੂਪ ਬਾਨੀ ਹੈ।੧।

*ਉਸ (ਗੁਰੂ ਗੋਬਿੰਦ ਸਿੰਘ ਜੀ) ਨੇ ਗ੍ਰੰਥ ਸਾਹਿਬ, ਕੋ ਆਪਨਾ ਜਾਨਸ਼ੀਨ ਬਨਾਯਾ (ਐਚ. ਏ. ਰੋਜ਼)।

ਦੀ ਮਾਰਸ਼ਲ ਰੇਸਿਜ਼ ਔਫ਼ ਇੰਡੀਆ ਦਾ ਕਰਤਾ ਲਿਖਦਾ ਹੈ। ਆਦਿ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆਖਨੇ ਸਿੱਖਾਂ ਦਾ (ਗਾਈਡ) ਰਾਹ ਦੱਸਣ ਵਾਲਾ ਬਨਾਯਾ ਅਤੇ ਕਲਗੀਧਰ ਜੀ ਨੇ ਫ਼ਰਮਾਯਾ ਕਿ ਗੁਰੂ ਗਰੰਥ ਵਿਚੋਂ ਹੀ (ਪ੍ਰਤੱਖ) ਗੁਰੂ ਲੱਭੇਗਾ।

ਕਬਿੱਤ:-ਰਿਖੀ ਔਰ ਮੁਨੀਓਂ ਕੇ ਕੀਏ ਉਪਦੇਸ਼ ਜੋਊ
ਸੋਊ ਤੋ ਅਟੱਲ ਚਲੇ ਆਤ ਜੱਗ ਜਾਨੀ ਹੈ।
ਵੇਦ ਭਗਵਾਨ ਰੂਪ ਕਹਿਤ ਭੂਪ ਮੁਨੀਓਂ ਕੇ,
ਹੁਕਮੀ ਕੀ ਸੱਤਾ ਬੀਚ ਹੁਕਮ ਸਮਾਨੀ ਹੈ।
ਗੁਰੂ ਕੀ ਗੁਰੱਤ੍ਵ ਸ਼ਬਦ ਮੈਂ ਸੁਭਾਵਕ ਹੈ,
ਖਾਂਡ ਮੈਂ ਮੀਠੱਤ੍ਵ ਜਿਉਂ ਸਹਜ ਸਮਾਨੀ ਹੈ।
ਮਾਨੀ ਕਰਤਾਰ ਸਿੰਘ ਗੁਰੂ ਗ੍ਰੰਥ ਪੰਥ ਮਾਹਿੰ,
ਬਾਨੀ ਰੂਪ ਗੁਰੂ ਅਤੇ ਗੁਰੂ ਰੂਪ ਬਾਨੀ ਹੈ।੨।
ਕਬਿੱਤ:-ਸੁਧਾ ਹੂੰ ਕੀ ਧਾਰਾ ਹੈ ਯਾ ਪਾਪਨ ਕੋ ਆਰਾ ਹੈ,
ਗਯਾਨ ਕੋ ਪਸਾਰਾ ਯਾ ਮਹਿੰ ਸਿੱਧਤਾ ਮਹਾਨੀ ਹੈ।
ਮੁਕਤ ਕੀ ਦਾਤੀ, ਕਾਤੀ ਹਾਤੀ ਹੈ ਕੁਦੋਖਨ ਕੋ,
ਭਾਤੀ ਯਹਿ ਬ੍ਰਹਮ ਬਾਤੀ ਮੋਖ ਭੋਗ ਦਾਨੀ ਹੈ।
ਸੁਨੈ ਜੋ ਸੁਨਾਇ ਗਾਇ ਸ਼ਰਧਾ ਵਧਾਇ ਪ੍ਰੇਮ,
ਬਾਨੀ ਗੁਰੂ ਗ੍ਰੰਥ ਜੀ ਕੀ ਸੁਖਨ ਬਿਧਾਨੀ ਹੈ।
ਗਯਾਨੀ ਜਨੋ ਜਾਨੀ ਹੈ ਯਹਿ ਬਾਤ ਕਰਤਾਰ ਸਿੰਘ,
ਬਾਨੀ ਰੂਪ ਗੁਰੂ ਅਤੇ ਗੁਰੂ ਰੂਪ ਬਾਨੀ ਹੈ।

ਸੰਤੋਖ ਸਿੰਘ ਲਾਂਗਰੀ

ਹੱਥ ਜੋੜ ਕੇ ਲਾਂਗਰੀ ਅਰਜ਼ ਕੀਤੀ ਦੂਰ ਦੇਸ ਪ੍ਰਦੇਸ ਦਾਤਾਰ ਗੁਰ ਜੀ
ਪੱਥਰ ਪੂਜਕ ਲੋਕ ਨੇ ਏਸ ਪਾਸੇ ਸਿੱਖ ਕਿਤੇ ਵਿਰਲਾ ਕੋਈ ਸਾਰ ਗੁਰ ਜੀ
ਪਿਛੇ ਆਪ ਦੇ ਏਸ ਪ੍ਰਦੇਸ ਅੰਦਰ ਕਿਵੇਂ ਚੱਲੇਗੀ ਡੇਰੇ ਦੀ ਕਾਰ ਗੁਰ ਜੀ
ਕਿਵੇਂ ਹੋਵੇ ਨਿਰਬਾਹ ਕਰਤਾਰ ਸਿੰਘਾ ਹੈਣ ਮਾਯਾ ਦੇਸਭਵਿਹਾਰ ਗੁਰ ਜੀ

ਸ੍ਰੀ ਦਸਮੇਸ਼ ਜੀ

ਇਹ ਹੈ ਪੁਰਾਤਨ ਅਸਥਾਨ ਸਾਡਾ ਕਲੂ ਕਾਲ ਵਿੱਚ ਸ਼ਾਨ ਦਿਖਾਇ ਗਾ ਜੀ
ਵੱਡਾ ਅਵਿਚਲ ਨਗਰ ਜਹਾਨ ਦੇ ਵਿੱਚ ਪੰਥ ਏਸ ਦਅਦਬ ਰਖਾਇ ਗਾ ਜੀ
ਇੱਕੋ ਸਿੱਖ ਸਾਡਾ ਉਹ੍ਹੂ ਏਸ*ਪਾਸੇ ਸਾਰੀ ਡੇਰੇ ਦੀ ਕਾਰ ਚਲਾਇ ਗਾ ਜੀ
ਕਰੋ ਫ਼ਿਕਰ ਨ ਤੁਸੀਂ ਕਰਤਾਰ ਸਿੰਘਾ ਗੁਰੂ ਆਪ ਵਿਹਾਰ ਨਿਭਾਇ ਗਾ ਜੀ

*ਦੀਵਾਨ ਚੰਦੂ ਲਾਲ ਰਿਆਸਤ ਹੈਦਰਾਬਾਦ ਦੱਖਨ ਦਾ ਵਜ਼ੀਰ।

ਚਿਖਾ ਦੀ ਤਿਆਰੀ

ਸੌ ਮਣ ਚੰਦਨ ਹੈਸੀ ਆਯਾ ਹੋਇਆ ਗੁਰਾਂ ਆਖਯਾ ਚਿਖਾ ਬਨਾਉ ਸਿੰਘੋ
ਥਾਂ ਸੋਹਣਾ ਸਾਫ ਪਵਿਤ੍ਰ ਕਰ ਕੇ ਚਿਖਾ ਗਿਰਦ ਕਨਾਤ ਤਨਾਉ ਸਿੰਘੋ
ਕੋਈ ਅੰਦਰ ਜਾਇ ਨ ਫਰ ਉਸ ਦੇ ਦੂਰ ਦੂਰ ਪਹਿਰੇ ਲਗਵਾਉ ਸਿੰਘੋ
ਹੁਣ ਕਰੋ ਨ ਦੇਰ ਕਰਤਾਰ ਸਿੰਘਾ ਅਸਵਾਰੇ ਦੀ ਕਾਰ ਨਿਭਾਉ ਸਿੰਘੋ

ਵਾਕ ਕਵੀ

ਅਧੀ ਰਾਤ ਦੀਵਾਨ ਦੇ ਵਿਚ ਬੀਤੀ ਕੀਤਾ ਫੇਰ ਅਸ਼ਨਾਨ ਦਾਤਾਰ ਭਾਈ
ਬੜੀ ਸੁੰਦ੍ਰ ਗੁਰਾਂ ਪੌਸ਼ਾਕ ਪਹਿਨੀ ਬਧੀ ਸੀਸ ਦਸਤਾਰ ਸਵਾਰ ਭਾਈ
ਲੈ ਆਯਾ ਖਜ਼ਾਨਚੀ ਜਿਗਾ ਸੋਹਣੀ ਬੱਧੀ ਆਪ ਹਥੀਂ, ਸੋਹਣੀ ਢਾਰ ਭਾਈ
ਤੋੜੇ ਕਲਗੀਆਂ ਸੀਸ ਸਜਾਇ ਸਾਰੇ ਗੁਛੇ ਮੋਤੀਆਂ ਦੇ ਚਮਕਦਾਰ ਭਾਈ
ਮੂਠ ਸੋਨੇ ਦੀ ਹੀਰਿਆਂ ਨਾਲ ਜੜੀ ਪਹਿਨੀ ਗਾਤਰੇ ਸਣੇ, ਤਲਵਾਰ ਭਾਈ
ਬਧੀ ਢਾਲ ਤੇ ਤੀਰਾਂ ਦਾ ਭਰ ਭਥਾ ਮੋਢੇ ਧਰਿਆ ਧਨੁਸ਼ ਅਪਾਰ ਭਾਈ
ਪੇਸ਼ ਕਬਜ਼ ਤੇ ਬਿਛੂਆ ਸਣੇ ਖੰਜਰ ਰੱਖੀ ਖੂਬ ਨਿਭਾਰ ਕਟਾਰ ਭਾਈ
ਪੂਰਾ ਕਮਰਕੱਸਾ ਕੀਤਾ ਸਤਿਗੁਰਾਂ ਨੇ ਸਵਾ ਮਣ ਲਿਖਯਾ ਜਿਦਾ ਭਾਰ ਭਾਈ
ਹਥ ਵਿਚ ਬੰਦੂਕ ਬੇਕੀਮਤੀ ਲਈ ਬਹੁਤ ਦੂਰ ਜਿਦੀ ਹੈਸੀ ਮਾਰ ਭਾਈ
ਨਿਕਲੇ ਤੰਬੂਓਂ ਬਾਹਰ ਕਰਤਾਰ ਸਿੰਘਾ ਸਾਹਿਬ ਹੋਕੇ ਤਿਆਰ ਬਰਤਯਾਰ ਭਾਈ

ਅਖੀਰੀ ਦਰਸ਼ਨ

ਨੇੜੇ ਚਿਖਾ ਦੇ ਸਤਿਗੁਰੂ ਜਾਇ ਬੈਠੇ ਬੋਲੇ ਖਾਲਸਾ ਜੀ ਦਿਲ ਢਾਹ ਕੋਈ ਨ
ਹੁਣ ਇਹ ਮਿਲਾਪ ਅਖੀਰ ਸਾਡਾ ਸ਼ੋਕ ਮੰਨਾ ਕੇ ਨੀਰ ਵਗਾਇ ਕੋਈ ਨ
ਅਸੀਂ ਚੱਲੇ ਹਾਂ ਆਪਣੇ ਥਾਂ ਉੱਤੇ ਸਾਡੇ ਵਾਸਤੇ ਸ਼ੋਕ ਮਨਾਇ ਕੋਈ ਨ
ਰਹਿਣ ਦੇਣਾ ਅੰਗੀਠੇ ਨੂੰ ਏਸੇ ਤਰ੍ਹਾਂ ਠਢਾ ਹੋ ਜਾਇ ਫੇਰ ਫੁਲਾਇ ਕੋਈ ਨ
ਸਾਡੀ ਏਸ ਜਗ੍ਹਾ ਉਤੇ ਮੜ੍ਹੀ* ਮੰਦ੍ਰ ਸਾਡੇ ਹੁਕਮ ਦੇ ਉਲਟ ਬਨਾਇ ਕੋਈ ਨ
ਫਲ ਉਲਟਾ ਮਿਲੇ ਕਰਤਾਰ ਸਿੰਘਾ ਸਾਡੇ ਬਚਨਾਂ ਤਈਂ ਭੁਲਾਇ ਕੋਈ ਨ

---

*ਭਾਵੇਂ ਸ੍ਰੀ ਕਲਗੀਧਰ ਸਾਹਿਬ ਇਹ ਕਰੜਾ ਹੁਕਮ ਦੇਇ ਭੀ ਗਏ ਸਨ ਕਿ ਜਿਹੜਾ ਸਾਡਾ ਮੰਦਰ ਇਸ ਥਾਂ ਤੇ ਬਨਾਇਗਾ, ਓਹਦੀ ਜੜ੍ਹ ਨ ਰਹੇਗੀ ਤਾਂ ਭੀ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਜਿਨ੍ਹਾਂ ਦਾ ਗੁਰਧਾਮਾਂ ਦੇ ਨਾਲ ਆਪਣੇ ਸਰਬੰਸ ਅਤੇ ਆਪਣੇ ਰਾਜ ਭਾਗ ਨਾਲੋਂ ਭੀ ਬੜਾ ਪਿਆਰ ਸੀ, ਸਿਖ ਸਰਦਾਰਾਂ ਅਤੇ ਸਿਆਣਿਆਂ ਦੇ ਰੋਕਦਿਆਂ ਹੋਯਾਂ ਭੀ ਬੇਅੰਤ ਰੁਪੱਯਾ ਖਰਚ ਕੇ ਸੰਮਤ ੧੮੮੯ ਬਿਕ੍ਰਮੀ ਮੁਤਾਬਿਕ ੧੮੩੨ ਈਸਵੀ ਨੂੰ ਇਕ ਭਾਰੀ ਮੰਦਰ ਤਯਾਰ ਕਰਵਾ ਦਿਤਾ।

ਦਾਰੋਗੇ ਨੂੰ ਹੁਕਮ

ਓਥੇ ਖੜਾ ਦਾਰੋਗਾ ਅਸਤਬਲ ਦਾ ਸੀ ਹੋਯਾ ਹੁਕਮ ਸਭ ਤਾਜ਼ੀ ਸਜਾਇ ਰਖੋ
ਹੈਣ ਸਾਡੀ ਅਸਵਾਰੀ ਦੇ ਖਾਸ ਜਿਨੇ ਉੱਤੇ ਕਾਠੀਆਂ ਸਭ ਦੇ ਪਾਇ ਰਖੋ
ਘੋੜੇ ਸਾਰੇ ਹੀ ਤਿਆਰ ਬਰ ਤਿਆਰ ਹੋਵਨ ਸਭ ਤਈਂ ਲਗਾਮਾਂ ਚੜ੍ਹਾਇ ਰਖੋ
ਅੰਦਰ ਕੋਈ ਨ ਜਾਇ ਕਰਤਾਰ ਸਿੰਘਾਂ ਪਹਿਰੇਦਾਰ ਹੁਸ਼ਿਆਰ ਕਰਾਇ ਰਖੋ

ਸੰਮਤ ੧੭੫੬ ਕੱਤਕ ਸੁਦੀ ਪੰਚਮੀ ਦਿਨ ਵੀਰਵਾਰ ਨੂੰ
ਸ੍ਰੀ ਦੁਸ਼ਟ ਦਮਨ ਜੀ ਨੇ ਸੱਚ ਖੰਡ ਨੂੰ ਚਲੇ ਜਾਣਾ

ਹੋਯਾਂ ਪਿਛਲਾ ਸਮਾ ਪ੍ਰਭਾਤ ਦਾ ਜਾਂ ਉੱਠ ਸਤਿਗੁਰੂ ਫਤੇ ਬੁਲਾਵੰਦੇ ਨੇ
ਦੇਇ ਕੇ ਧੀਰਜ ਸਾਰਿਆਂ ਪਿਆਰਿਆਂ ਨੂੰ ਕਦਮ ਵਲ ਕਨਾਤ ਉਠਾਵੰਦੇ ਨੇ
ਭੁੱਬਾਂ ਨਿਕਲ ਗਈਆਂ ਓਦੋਂ ਸਭ ਦੀਆਂ ਗੁਰ ਮੁੜ ਕੇ ਝਾਤ ਨ ਪਾਵੰਦੇ ਨੇ
ਜਾ ਵੜੇ ਕਨਾਤ ਨੂੰ ਚੁੱਕ ਅੰਦਰ ਹਥੀਂ ਆਪਣੀ ਅਗਨ ਜਲਾਵੰਦੇ ਨੇ
ਚਮਤਕਾਰ ਕਈ ਹੋਇ ਓਸ ਵੇਲੇ ਵੇਖ ਵੇਖ ਵੇਖ ਸਾਰੇ ਬਿਸਮਾਵੰਦੇ ਨੇ
ਜਾਣੇ ਗੁਰੂ ਦੀ ਗੁਰੂ ਕਰਤਾਰ ਸਿੰਘਾ ਭੇਦ ਅਗਲੇ ਹਥ ਨ ਆਵੰਦੇ ਨੇ

## ਸਾਹਿਬ ਰਾਮ ਕੌਰ ਜੀ

ਬੜੇ ਭਾਰੇ ਅਥਾਹ ਚਰਿਤ੍ਰ ਨੇ ਏਹ ਰਾਮ ਕੌਰ ਸਾਹਿਬ ਲਿਖਵਾਇ ਭਾਈ
ਸਾਹਿਬ ਸਿੰਘ ਲਿਖਾਰੀ ਨੇ ਲਿਖ ਰਖੇ ਚੁਣ ਸੂਰਜ ਪ੍ਰਕਾਸ਼ ਵਿਚ ਪਾਇ ਭਾਈ
ਕੁਝ ਅਸੀਂ ਡਿਠੇ ਕੁਝ ਸੁਣੇ ਕੰਨੀ ਓਹ ਸੰਗਤਾਂ ਤਈਂ ਸੁਨਾਇ ਭਾਈ
ਰਾਮ ਕੌਰ ਜੀ ਦਸਯਾ, ਦਮਦਮੇ ਤੋਂ ਵਲ ਦਖਣ ਕੂਚ ਬੁਲਾਇ ਭਾਈ
ਓਦੋਂ ਮੈਂ ਭੀ ਸਤਿਗੁਰਾਂ ਨਾਲ ਹੈਸਾਂ ਟੁਰਿਆ ਵਲ ਦਖਣ, ਨਾਲ ਜਾਇ ਭਾਈ
ਰਸਤੇ ਵਿਚ ਜਾਕੇ ਮਾਤਾ ਮਿਲੀ ਮੇਰੀ ਸਤਿਗੁਰਾਂ ਅਗੇ ਤਰਲੇ ਪਾਇ ਭਾਈ
ਮੈਨੂੰ ਮੋੜ ਕੇ ਪਿਛਾਂ ਉਹ ਲੈ ਆਈ ਗੁਰ ਪਹੁੰਚੇ ਨਦੇੜ ਵਿਚ ਜਾਇ ਭਾਈ
ਜੋ ਕੁਝ ਨਦੇੜ ਦੇ ਵਿਚ ਹੋਇਆ ਮੈਂ ਨ ਅਖੀਂ ਡਿਠਾ, ਚਿਤ ਲਾਇ ਭਾਈ
ਬਾਲੂ ਹਸਨੇ ਦੇ ਸਾਧੂ ਨਾਲ ਗਏ ਜੋਤੀ ਜੋਤ ਜਦ ਗੁਰੂ ਸਮਾਇ ਭਾਈ

*ਸਾਹਿਬ ਰਾਮ ਕੋਰ ਜੀ ਸ੍ਰੀ ਗੁਰੂ ਜੀ ਦੇ ਜੋਤੀ ਜੋਤ ਸਮਾਉਨ ਤੋਂ ਪਿਛੋਂ ੫੬ ਕੂ ਬਰਸ ਜੀਵੇ ਹਨ; ਆਪ ੧੮੧੯ ਬਿਕ੍ਰਮੀ ਵਿਚ ਜੋਤੀ ਜੋਤ ਸਮਾ ਗਏ ਸਨ ਸ੍ਰੀ ਗੁਰੂ ਜੀ ਦੇ ਪਿਛੋਂ ਸਿੰਘ ਉਦਾਸ ਹੋ ਕੇ ਓਹਨਾ ਦੇ ਪਾਸ ਜਮ੍ਹਾਂ ਹੁੰਦੇ ਤੇ ਆਪ ਸਤਿਗੁਰਾਂ ਦੇ ਚਰਿਤਰ ਖ਼ਾਲਸੇ ਨੂੰ ਸੁਣਾਉਂਦੇ ਤੇ ਸ਼ਾਹਿਬ ਜੀ ਲਿਖਾਰੀ ਲਿਖਦੇ ਜਾਂਦੇ ਓਸੇ ਆਧਾਰ ਤੇ ਸ੍ਰੀ ਮਾਨ ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਲਿਖਯਾ।

ਉਹ ਪਰਤ ਪੰਜਾਬ ਨੂੰ ਚਲੇ ਆਏ ਓਹਨਾਂ ਸਾਰੇ ਪ੍ਰਸੰਗ ਬਤਾਇ ਭਾਈ
ਓਹਨਾਂ ਪਾਸੋਂ ਇਹ ਸਾਖੀਆਂ ਸੁਣ ਲਿਖੀਆਂ ਉਹ ਆਪ ਅੱਖੀਂ ਵੇਖ ਆਇ ਭਾਈ
ਹੈਣ ਚੋਜ ਅਗਾਧ ਕਰਤਾਰ ਸਿੰਘਾ ਕੌਣ ਲਿਖਨ ਦੀ ਸ਼ਕਤਿ ਰਖਾਇ ਭਾਈ

ਸ੍ਰੀ ਦੁਸ਼ਟ ਦਮਨ ਜੀ ਦਾ ਪ੍ਰਤਾਪ

ਜੱਗ ਵਿਚ ਪ੍ਰਤਾਪ ਦਿਖਾਇ ਭਾਰੇ ਦਿਲੀ ਤਖ਼ਤ ਦੇ ਤਈਂ ਹਿਲਾ ਕਰਕੇ
ਰੁੜ੍ਹਦੇ ਹਿੰਦ ਦੇ ਬੇੜੇ ਨੂੰ ਲਾ ਚੱਪੂ ਕੰਢੇ ਸਹੀ ਸਲਾਮਤ ਪੁਚਾ ਕਰਕੇ
ਜਾਤ ਪਾਤ ਦੇ ਭੂਤ ਨੂੰ ਦੂਰ ਕੀਤਾ ਬਲੀ ਖ਼ਾਲਸਾ ਪੰਥ ਰਚਾ ਕਰਕੇ
ਬਾਈਧਾਰ ਪਹਾੜ ਕੰਬਾ ਦਿਤੇ ਵਡੇ ਖ਼ਾਨ ਅਮੀਰ ਨਿਵਾ ਕਰਕੇ
ਕਰ ਜੰਗ ਅਖਾੜੇ ਪੰਜਾਬ ਦੇ ਵਿਚ ਝੰਡੇ ਧਰਮ ਦੇ ਤਈਂ ਝੁਲਾ ਕਰਕੇ
ਖ਼ਾਤਰ ਦੇਸ ਕੁਰਬਾਨ ਸਰਬੰਸ ਕੀਤਾ ਸ੍ਰੀ ਅਨੰਦ ਪੁਰੀ ਤਈਂ ਤਜਾ ਕਰਕੇ
ਜੋਤੀ ਜੋਤ ਨਦੇੜ ਸਮਾਇ ਜਾ ਕੇ ਕੋਈ ਚੋਜ ਅਜੀਬ ਦਿਖਾ ਕਰਕੇ
ਲਿਖੇ ਬੁਧ ਅਨੁਸਾਰ ਕਰਤਾਰ ਸਿੰਘ ਨੇ ਸਾਰੇ ਸੋਹਣੇ ਪ੍ਰਸੰਗ ਚੁਣਾ ਕਰਕੇ

ਕਵਿ ਤਰੰਗ

## ਤੈਨੂੰ ਹਰਿ ਪਹਿਲੂ ਬੇ-ਨਜ਼ੀਰ ਡਿਠਾ

ਸਚ ਖੰਡ ਵਿਚ ਸੁਣੀ ਪੁਕਾਰ ਦੁਖੀਆਂ, ਨ ਸਹਾਰ ਸਕਿਓਂ, ਰੂਪ ਧਾਰ ਆਇਓਂ
ਨਿਜਾਨੰਦ ਆਨੰਦ ਦੇ ਸੁਖ ਭਾਰੇ ਦੁਖੀ ਦੇਸ ਦੇ ਲਈ ਵਿਸਾਰ ਆਇਓਂ
ਜਿਨ੍ਹਾਂ ਸੁਖਾਂ ਨੂੰ ਦੇਵਤੇ ਲੋਚਦੇ ਨੇ ਛਡ, ਓਹਨਾਂ ਨੂੰ ਵਿਚ ਸੰਸਾਰ ਆਇਓਂ
ਤੇਰੇ ਨਾਲ ਕਿਉਂ ਨ ਦੇਸ਼ ਪਿਆਰ ਕਰਦਾ ਤੂੰ ਤਾਂ ਧਾਰਕੇ ਰੂਪ ਪਿਆਰ ਆਇਓਂ
ਸ਼ਿਵ ਦੱਤ ਜਿਹਾਂ ਸਚੇ ਸੇਵਕਾਂ ਨੇ ਤੈਨੂੰ ਖ਼ਾਸ ਹੀ ਰੂਪ ਰਘੁਬੀਰ ਡਿਠਾ
ਤੇਰੇ ਜਿਹਾ ਇਕ ਤੂੰਹੇਂ ਕਰਤਾਰ ਸਿੰਘਾ ਤੈਨੂੰ ਹਰ ਪਹਿਲੂ ਬੇ-ਨਜ਼ੀਰ ਡਿਠਾ

ਤਥਾ

ਕਾਇਆਂ ਪਲਟ ਦਿਤੀ ਹਿੰਦੁਸਤਾਨ ਦੀ ਤੂੰ ਮੁਰਦੇ ਰੂਹਾਂ ਤਾਈਂ ਬਬਰਸ਼ੇਰ ਕੀਤਾ
ਖ਼ੂਨ ਛੱਤ੍ਰਤਾ ਦਾ ਨਸ਼ਟ ਹੋ ਗਿਆ ਸੀ ਨਵੇਂ ਸਿਰੇ, ਦੇ ਜੋਸ਼ ਦਲੇਰ ਕੀਤਾ
ਧਰਿਆ ਸਿਰ ਤੇ ਛਤਰ ਆਜ਼ਾਦੀ ਵਾਲਾ ਬਾਗ਼ ਉਜੜੇ ਨੂੰ ਹਰਿਆ ਫੇਰ ਕੀਤਾ
ਦੇਇ ਦੇਇ ਆਬਿ ਹੱਯਾਤ ਤੇ ਅਮਰ ਕਰਕੇ ਡਰ ਮੌਤ ਦਾ ਸਿਖਾਂ ਲਈ ਜੇਰ ਕੀਤਾ
ਨਵੇਂ ਸਿਰੇ ਮੁੜ ਜ਼ਿੰਦਗੀ ਬਖ਼ਸ਼ ਦਿਤੀ ਤੇਰਾ ਹਰ ਇਕ ਸੁਖ਼ਨ ਅਕਸੀਰ ਡਿਠਾ

ਤੇਰੇ ਜਿਹਾ ਇਕ ਤੂੰਹੋਂ ਕਰਤਾਰ ਸਿੰਘਾ ਤੈਨੂੰ ਹਰ ਪਹਿਲੂ ਬੇ-ਨਜ਼ੀਰ ਡਿਠਾ

ਤਥਾ

ਬਹੇ ਤਖਤ ਗੁਰਿਆਈ ਉਪਦੇਸ਼ ਦੇਵੇਂ ਹਾਦੀ ਸਭ ਤੋਂ ਉਚਾ ਸੰਸਾਰ ਦੇ ਵਿਚ
ਰਚੇਂ ਕਾਵਯ ਕਵੀਆਂ ਦਾ ਸੁਦਾਰ ਬਣਕੇ ਸੀ ਕਮਾਲ ਹਰਇਕ ਅਲੰਕਾਰ ਦੇ ਵਿਚ
ਤੇਰੀ ਸ਼ਾਨ ਅਗੇ ਸਭ ਬੇਸ਼ਾਨ ਦਿਸਣ ਮਹਾਂਬਲੀ ਲਾਸਾਨੀ ਬਲਕਾਰ ਦੇ ਵਿਚ
ਮਹਾਂ ਗੁਣੀ, ਗਯਾਨੀ, ਧਯਾਨੀ, ਜਪੀ, ਤਪੀ, ਸ਼ਾਹਸਵਾਰ, ਸ਼ਕਾਰੀ ਸ਼ਿਕਾਰ ਦੇ ਵਿਚ
ਨੀਤ, ਰੀਤ, ਪਰੀਤ ਦੇ ਵਿਚ ਮਾਹਿਰ ਠੀਕ ਜਾਹਿਰਾ ਪੀਰਾਂ ਦਾ ਪੀਰ ਡਿਠਾ
ਤੇਰੇ ਜਿਹਾ ਇਕ ਤੂੰਹੋਂ ਕਰਤਾਰ ਸਿੰਘਾ ਤੈਨੂੰ ਹਰ ਪਹਿਲੂ ਬੇ-ਨਜ਼ੀਰ ਡਿਠਾ

ਤਥਾ

ਫੁਟ ਪੁਟ ਜਹਾਨ ਤੋਂ ਸੁਟ ਦਿਤੀ ਫੜ ਗਿਦੜੋਂ ਸ਼ੇਰ ਬਨਾਇ ਤੂੰਹੋਂ
ਦਿਤੀ ਪੁਟ ਗੁਲਾਮੀ ਨਿਕਾਮੀ ਦੀ ਜੜ੍ਹ ਚਾਰੇ ਵਰਨ ਇਕ ਵਰਨ ਕਰਾਇ ਤੂੰਹੋਂ
ਬਾਜ਼ ਚਿੜੀਆਂ ਦੇ ਪਾਸੋਂ ਤੁੜਾਇ ਤੂੰਹੋਂ ਮਾਰ ਮੁਗਲ ਪਠਾਨ ਰੁਲਾਇ ਤੂੰਹੋਂ
ਕਲਵਾਹਾਂ ਦੇ ਸਿਰਾਂ ਤੇ ਛਤਰ ਦੇਇਕੇ ਰਾਜੇ ਦੇਸਾਂ ਦੇ ਕਰ, ਦਿਖਾਇ ਤੂੰਹੋਂ
ਖੜਾ ਇਕ ਮੁਕਾਬਲੇ ਲੱਖਾਂ ਦੇ ਹੋ ਮਹਾਂ ਧਨੁਰ ਧਾਰੀ ਤੇ ਗੰਭੀਰ ਡਿਠਾ
ਬੇਪ੍ਰਵਾਹ, ਅਥਾਹ ਕਰਤਾਰ ਸਿੰਘਾ ਤੈਨੂੰ ਹਰ ਪਹਿਲੂ ਬੇ-ਨਜ਼ੀਰ ਡਿਠਾ

ਤਥਾ

ਕਿਲੇ ਕੋਟ ਤਯਾਗ ਦਾ ਸੋਗ ਕੋਈ ਨ ਕਿਸੇ ਹੋਯਾ ਨਹੀਂ ਤੈਨੂੰ ਦਿਲਗੀਰ ਡਿਠਾ
ਮਥੇ ਖਿੜੇ ਵਾਰੇ ਸੋਹਣੇ ਲਾਲ ਚਾਰੇ ਆਇਆ ਅੱਖੀਂ ਨ ਕਿਸੇ ਨੇ ਨੀਰ ਡਿਠਾ
ਦੇਸ਼ ਧਰਮ ਹਿਤ ਵਾਰ ਸਰਬੰਸ ਸਾਰਾ ਰਾਜ਼ੀ ਵਿਚ ਰਜ਼ਾ ਅਖੀਰ ਡਿੱਠਾ
ਜਿਥੇ ਵਡੇ ਵਡੇ ਆ ਕੇ ਡੋਲ ਗਏ ਤੂੰ ਜਲਾਲੀ, ਇਸਤਕਲਾਲੀ ਮਹਾਂਬੀਰ ਡਿਠਾ
ਸ਼ਹਿਨਸ਼ਾਹਾਂ ਨਾਲੋਂ ਵਧਕੇ ਸ਼ਾਨ ਤੇਰੀ ਵੇਲੇ ਤਿਆਗ ਦੇ ਵਡਾ ਫਕੀਰ ਡਿਠਾ
ਤੂੰ ਬੇ-ਮਿਸਾਲ ਕਰਤਾਰ ਸਿੰਘਾ ਲਈ ਤੈਨੂੰ ਹਰ ਪਹਿਲੂ ਬੇ-ਨਜ਼ੀਰ ਡਿਠਾ

## ਕਲਗੀਧਰ ਦੀ ਸ਼ਾਨ ਵਧਾ ਰਿਹਾ ਏ

ਰਾਮ ਚੰਦ ਨੂੰ ਘਰੋਂ ਬਨਬਾਸ ਮਿਲਿਆ ਦਿਤਾ ਮਾਤ ਕੇਕਈ ਨੇ ਵੈਰ ਕਰਕੇ
ਚੌਦਾਂ ਬਰਸ ਕਟੇ ਵਿਚ ਜੰਗਲਾਂ ਦੇ ਨਦੀਆਂ, ਪਰਬਤਾਂ, ਤੀਰਥਾਂ ਸੈਰ ਕਰਕੇ
ਧੁਪਾਂ ਮੀਹਾਂ ਹਨੇਰੀਆਂ ਹੋਰ ਦੁਖੜੇ ਝਲੇ ਉਚੀ ਦਲੀਲ ਤੇ ਠਹਿਰ ਕਰਕੇ
ਸੀਤਾ ਗਈ ਚੋਰੀ, ਲੰਕਾ ਯੁਧ ਹੋਯਾ ਦਹਸਿਰ ਮਾਰਿਆ ਜੰਗ ਦੀ ਲਹਿਰ ਕਰਕੇ

ਸਿੱਟਾ ਨਿਕਲਿਆ, ਵਿਉਂਤੇ ਆਜ਼ਾਦ ਹੋਏ ਰਾਵਨ ਨਸ਼ਟ ਸਣੇ ਪਰਿਵਾਰ ਹੋਇਆ
ਤੇਜ਼ ਰਾਮ ਦਾ ਚਮਕਿਆ ਜੱਗ ਅੰਦਰ ਪੂਜਨੀਕ ਸੰਸਾਰ ਅਵਿਤਾਰ ਹੋਇਆ

ਤਥਾ

ਮਥਰਾ ਛਡ ਦਵਾਰਕਾ ਜਾਇ ਰਿਹਾ ਪਿਛੇ ਗੋਪੀਆਂ ਗਵਾਲ ਉਦਾਸ ਹੋਏ
ਬਿੰਦਰਾਬਨ, ਬਿਨ ਕ੍ਰਿਸ਼ਨ ਜੀ ਰਿਹਾ ਸੁੰਞਾਂ ਦੇਸੋਂ ਨਿਕਲ ਪ੍ਰਦੇਸ ਦੇ ਵਾਸ ਹੋਏ
ਆਖ਼ਰ ਚਮਕਿਆ ਤੇਜ਼ ਕ੍ਰਿਸ਼ਨ ਜੀ ਦਾ ਜਰਾਸੰਧ, ਸ਼ਿਸ਼ਪਾਲ ਸਭ ਨਾਸ ਹੋਏ
ਓਹੋ ਗੋਪੀਆਂ ਤੇ ਓਹੋ ਗੁਵਾਲ ਮੁੜਕੇ ਓਹੋ ਰੰਗ ਤੇ ਹਾਸ ਬਿਲਾਸ ਹੋਏ
ਜਰਾਸੰਧ ਨ ਕਿਤੇ ਸ਼ਿਸ਼ਪਾਲ ਰਿਹਾ ਕੰਸ ਬੰਸ ਸਣੇ ਦੇਸੋਂ ਦੂਰ ਹੋਇਆ
ਘਰ ਘਰ ਕ੍ਰਿਸ਼ਨ ਦੀ ਹੋਈ ਪੂਜਾ ਸਾਰੇ ਜੱਗ ਦੇ ਵਿੱਚ ਜ਼ਹੂਰ ਹੋਇਆ

ਤਥਾ

ਹਜ਼ਰਤ ਸਾਹਿ ਦੇਸੋਂ ਕਰ ਗਏ ਹਿਜਰਤ ਜਾਕੇ ਦਿਨ ਕੱਟੇ ਕਿਸੇ ਗ਼ਾਰ ਅੰਦਰ
ਕੁਝ ਦਿਨ ਪਾਯਾ ਜ਼ੋਰ ਕਾਫਰਾਂ ਨੇ ਮੋਮਨ ਦੁਖੀ ਹੋਇ, ਦੁਖ ਸਹਾਰ ਅੰਦਰ
ਸਿਟਾ ਨਿਕਲਿਆ ਜੋਧ ਮੁਸ਼ੱਕਤਾਂ ਦਾ ਦੀਨ ਫੈਲਿਆ ਸਾਰੇ ਸੰਸਾਰ ਅੰਦਰ
ਮੋਤੀ ਮੋਮਨਾਂ ਦਿਲ ਪਰੋਇ ਗਏ ਇਕ ਦਮ ਪਯਾਰ ਦੀ ਤਾਰ ਅੰਦਰ
ਹੀਰਾ ਛਿੱਲਯਾਂ ਕੱਟਯਾਂ ਚਮਕਦਾ ਏ ਜੋ ਕੋਈ ਵੇਖਦਾ ਓਹੋ ਮੁਸ਼ਤਾਕ ਹੁੰਦਾ
ਪਿਛੋਂ ਹੋਵੰਦਾ ਓਹੋ ਖ਼ੁਰਸ਼ੈਦਿ–ਆਲਮ ਜਿਹੜਾ ਯਾਰ ਦੇ ਦਰ ਦੀ ਖ਼ਾਕ ਹੁੰਦਾ

ਤਥਾ

ਕੀਤੇ ਸਿੱਖ ਅਨੇਕ ਕੁਰਬਾਨ ਹਥੀਂ ਸ਼ਾਨ ਸ਼ੌਕਤਾਂ ਤੇ ਪਯਾਰੇ ਪੁਤ ਚਾਰੇ
ਝੂਣ ਦਿਲੀ ਲਾਹੌਰ ਸਰਹੰਦ ਤਾਈਂ ਤੀਰਾਂ ਨਾਲ ਜ਼ਾਲਮ ਸੂਬੇ, ਖਾਨ ਮਾਰੇ
ਛਡ ਗਏ ਸਭ ਸ਼ਾਨ ਆਨੰਦ ਪੁਰ ਦੇ ਦੇਸ਼ ਧਰਮ ਬਦਲੇ ਛਡੇ ਸੁਖ ਸਾਰੇ
ਐਸੇ ਗਏ, ਨ ਪਿਛ੍ਹਾਂ ਨੂੰ ਫੇਰ ਪਰਤੇ ਡੇਰੇ ਦੂਰ ਦੱਖਣ ਦੇਸ ਜਾਇ ਡਾਰੇ
ਲਾਜਾਬਾਗ਼, ਪ੍ਰਵਾਰ ਦਾ ਖੂਨ ਸਿੰਜ ਸਿੰਜ ਸਰਸਬਜ਼ ਹੋ ਅੱਜ ਲਹਿਰਾ ਰਿਹਾ ਏ
ਬੀਰ ਖਾਲਸਾ ਪੰਥ ਕਰਤਾਰ ਸਿੰਘਾ ਕਲਗੀਧਰ ਦੀ ਸ਼ਾਨ ਵਧਾ ਰਿਹਾ ਏ

## ਨੂਰ ਤੇਰਾ

ਦਿਲੀ ਤਖ਼ਤ ਤੇ ਸਖ਼ਤਕਰੱਖਤ ਭਾਰਾ ਬੈਠਾ ਸ਼ਾਹ ਪਾ ਖ਼ਲਲ ਜ਼ਮੀਰ ਦੇ ਵਿਚ
ਤੇਗ਼ ਜ਼ੁਲਮ ਦੀ ਓਸ ਨੇ ਚਾਈ ਭਾਈ ਘੇਰ ਮਾਰੇ ਤਦਬੀਰ ਦੇ ਵਿਚ

ਬਾਪ ਕੈਦ ਕੀਤਾ ਪੀਤਾ ਖੂਨ ਵੀਰਾਂ ਨ ਤਮੀਜ਼ ਰਖੀ ਸ਼ਾਹ ਫਕੀਰ ਦੇ ਵਿਚ
ਬੇੜੀ *ਹਿੰਦ ਦੀ ਭੀ ਡਗਮਗਾ ਉਠੀ ਉਹਦੇ ਜ਼ੁਲਮ ਤੇ ਸ਼ਰ੍ਹਾ ਦੇ ਨੀਰ ਦੇ ਵਿਚ
ਘੜੀ ਘੜੀ ਪਰਜਾ ਲਰਜ਼ ਖਾਣ ਲਗੀ ਦੁਖਿਆ ਤਪ ਵਿਚ ਦਿਲ ਜ਼ਰੂਰ ਤੇਰਾ
ਹੇਮ ਕੁੰਡ ਤੇ ਸੁਣੀ ਪੁਕਾਰ ਦੁਖੀਆਂ ਧਰਮ ਦੇਸ ਹਿਤ ਹੋਯਾ ਜ਼ਹੂਰ ਤੇਰਾ

ਤਥਾ

ਨਿਤ ਦਿਲੀ ਦੇ ਵਿਚੋਂ ਤੂਫਾਨ ਚੜਕੇ ਹਿੰਦ ਧਰਮ ਦੇ ਕਖ ਉਡਾ ਰਿਹਾ ਸੀ
ਦੇਵੀ ਦਵਾਰਿਆਂ, ਮੰਦਰਾਂ, ਤੀਰਥਾਂ ਨੂੰ ਢਾਹ, ਮਲੀਆ ਮੇਟ ਕਰਾ ਰਿਹਾ ਸੀ
ਫੜ ਜਬਰਨ ਹਿੰਦੂ ਵਿਚਾਰਿਆਂ ਦੇ ਜੰਞੂ ਬੋਦੀਆਂ, ਧਰਮ, ਗੁਵਾ ਰਿਹਾ ਸੀ
ਕੋਈ ਰਾਜਾ ਰਾਣਾ ਹੁੰਦਾ ਸਾਮ੍ਹਣੇ ਨ ਹਰ ਇਕ ਡਰਦਾ ਮੂੰਹ ਛੁਪਾ ਰਿਹਾ ਸੀ
ਘੁਪ ਘੇਰ ਉਸ ਜ਼ੁਲਮ ਅੰਧੇਰ ਅੰਦਰ ਹੋਯਾ ਪਟਨੇ ਵਿਚ ਜ਼ਹੂਰ ਤੇਰਾ
ਫਿੱਕਾ ਤੇਜ਼ ਔਰੰਗਾ ਬਦਰੰਗਾ ਹੋਇਆ ਜਦੋਂ ਚਮਕਿਆ ਜਗ ਤੇ ਨੂਰ ਤੇਰਾ

ਤਥਾ

ਵਿਚ ਆਨੰਦ ਪੁਰ ਦੇ ਖੜੇ ਹੋ ਕੇ ਸਾਰੇ ਜੱਗ ਦੇ ਤਈਂ ਸੁਨਾ ਦਿਤਾ
ਆਯਾ ਜ਼ੁਲਮ ਮਿਟਾਉਣ ਦੇ ਲਈ ਹਾਂ ਮੈਂ ਧੁਰੋਂ ਹੁਕਮ ਅਕਾਲ ਫਰਮਾ ਦਿਤਾ
ਕਿਸੇ ਨਾਲ ਨਹੀਂ ਝਗੜਾ ਵੈਰ ਮੇਰਾ ਵੈਰੀ ਜ਼ੁਲਮ ਦਾ ਹਾਂ ਮੈਂ, ਜਤਾ ਦਿਤਾ
ਪੰਥ ਖਾਲਸਾ ਸਾਜ ਕੇ ਬੀਰ ਬਾਂਕਾ ਵਿਚ ਟਾਕਰੇ ਖੜਾ ਕਰਾ ਦਿਤਾ
ਬਾਈ ਧਾਰ ਕੰਬੀ, ਦਿਲੀ ਦਹਿਲ ਗਈ ਤੇਜ਼ ਝੱਲ ਨ ਸਕੇ, ਹਜ਼ੂਰ ਤੇਰਾ
ਫਿਕਾ ਤੇਜ਼ ਔਰੰਗਾ ਬਦਰੰਗਾ ਹੋਇਆ ਜਦੋਂ ਚਮਕਿਆ ਜਗ ਤੇ ਨੂਰ ਤੇਰਾ

ਤਥਾ

ਜੋ ਤੂੰ ਆਖਯਾ ਕਰ ਵਿਖਾ ਦਿਤਾ ਦੇਸ ਹਿਤ ਪਰਿਵਾਰ ਕੁਰਬਾਨ ਕੀਤਾ
ਘਰ ਬਾਰ ਉਜਾੜ ਕੇ ਖੇਡ ਹੋਲੀ ਦੁਖ ਮੇਟ ਸੁਖੀ ਹਿੰਦੁਸਤਾਨ ਕੀਤਾ
ਕੀਤਾ ਉਹ ਜੋ ਕਿਸੇ ਤੋਂ ਨਹੀਂ ਪੁਜਾ ਸਾਰੀ ਦੁਨੀਆਂ ਤਈਂ ਹੈਰਾਨ ਕੀਤਾ
ਖ਼ੂਨ ਸਿੰਜ ਪਰਵਾਰ ਦਾ ਖਿੜੇ ਮਥੇ ਹਿੰਦ ਉਜੜੀ ਨੂੰ ਅਦਵਾਨ ਕੀਤਾ
ਹਰ ਥਾਂ, ਦੁਖੀ ਅਨਾਥਾਂ ਦੀ ਮਦਦ ਕਰਨੀ ਇਹੋ ਰਿਹਾ ਹੈ ਸਦਾ ਦਸਤੂਰ ਤੇਰਾ
ਫਿਕਾ ਤੇਜ਼ ਔਰੰਗਾ ਬਦਰੰਗਾ ਹੋਯਾ ਜਦੋਂ ਚਮਕਿਆ ਜਗ ਤੇ ਨੂਰ ਤੇਰਾ

—o—

# ਪਰਵਾਰ ਸਾਰਾ ਵਾਰਾ ਜੀ

ਕਬਿਤ--ਸ੍ਰੀ ਦਸਮੇਸ਼ ਬਾਜ਼ਾਂ ਵਾਲਾ ਜੀ ਗੋਬਿੰਦ ਸਿੰਘ,
ਕੈਸਾ ਇਹ ਨਾਮ ਲਾਗੇ ਹਿਰਦੇ ਪਿਆਰਾ ਜੀ।
ਆਹਾ ਰਣਧੀਰ ਬੀਰ ਪੀਰਨ ਸੇ ਪੀਰ ਬਡੋ;
ਝੱਲ ਕੇ ਸਰੀਰ ਦੁਖ, ਦੇਸ ਦੁਖ ਟਾਰਾ ਜੀ।
ਟਾਰਾ ਕਰਤਾਰ ਸਿੰਘਾ ਜ਼ੁਲਮ ਹਨੇਰੀ ਤਾਈਂ,
ਪਾਪ ਅੰਧਕਾਗ ਮੇਟ ਧਰਮ ਪਸਾਰਾ ਜੀ।
ਸਾਰਾ ਹੀ ਇਹ ਦੇਸ਼ ਦੇਣਹਾਰ ਦਸਮੇਸ਼ ਜੀ ਦਾ,
ਜਿਸ ਹਿਤ ਗੁਰਾਂ ਪਰਿਵਾਰ ਸਾਰਾ ਵਾਰਾ ਜੀ।
ਕਬਿਤ--ਦੇਸ ਤਾਈਂ ਸੁਖ ਦੀਆਂ ਦੁਖ ਝੱਲ ਆਪ ਭਾਰਾ,
ਦੇਸ ਨੂੰ ਵਸਾਇਆ ਘਰ ਆਪਣਾ ਉਜਾੜਾ ਜੀ।
ਦੇਸ ਦੇ ਬਚਾਇ ਪੂਤ, ਆਪਨੇ ਸਪੂਤ ਵਾਰ,
ਹਿੰਦੂ ਘਰੀਂ ਰੱਖੇ, ਘਰ ਆਪਣਾ ਵਿਸਾਰਾ ਜੀ।
ਏਸ ਦੇਸ਼ ਬਦਲੇ ਕਲੇਸ਼ ਕਰਤਾਰ ਸਿੰਘਾ,
ਪਾਇ ਦਸਮੇਸ਼ ਜੀ ਨੇ, ਜਾਣੇ ਜੱਗ ਸਾਰਾ ਜੀ।
ਅੱਜ ਕੌਣ ਜਾਣੇ ਸੱਚ ਮਾਨੇ ਇਸ ਗੱਲ ਤਾਈਂ,
ਤਨ, ਮਨ, ਧਨ ਦਸਮੇਸ਼ ਜੀ ਨੇ ਵਾਰਾ ਜੀ।
ਕਬਿੱਤ--ਜ਼ੁਲਮ ਦਾ ਹੜ੍ਹ ਆਇਆ ਚੜ੍ਹਕੇ ਚੌਫੇਰਿਓਂ ਹੀ,
ਬੇੜਾ ਹਿੰਦ ਧਰਮ ਦਾ ਪਿਆ ਮੰਝ ਧਾਰਾ ਸੀ।
ਧਾਰਾ ਸੀ ਇਹ ਦਿਲੋਂ ਸ਼ਰ੍ਹਾ ਵਾਲਿਆਂ ਨੇ ਪੱਕ ਕਰ,
ਡੋਬਣਾ ਜ਼ਰੂਰ, ਵਿਚ ਡੋਬਨੇ ਇਸ਼ਾਰਾ ਸੀ।
ਸਾਰਾ ਹੀ ਕਸੂਰ ਸੀ ਇਹ ਆਪਨਾ ਕਰਤਾਰ ਸਿੰਘਾ,
ਦੇਸ ਵਿਚ ਫੁਟ ਦਾ ਤਾਂ ਗਰਮ ਬਾਜ਼ਾਰਾ ਸੀ।
ਅੱਜ ਕੌਣ ਜਾਣੇ ਏਸ ਦੇਸ ਦੇ ਬਚਾਉ ਹਿਤ,
ਤਨ, ਮਨ, ਧਨ ਦਸਮੇਸ਼ ਜੀ ਨੇ ਵਾਰਾ ਸੀ।
ਕਬਿੱਤ--ਹਿੰਦ ਸੀ ਇਹ ਬੱਕਰੀ ਨਿਮਾਣੀ ਦੁਖਾਂ ਪਕਰੀ ਇਹ,

ਖਾਣ ਹਿਤ ਮੂੰਹ ਸ਼ਰ੍ਹਾ ਸ਼ੇਰ ਨੇ ਪਸਾਰਾ ਸੀ।
ਕੌਣ ਨਹੀਂ ਸੀ ਦਰਦੀ ਜੋ ਦਰਦ ਵੰਡਾਂਦਾ ਆਣ,
ਦੇਵੀ ਦੇਵ ਕਰ ਗਏ ਸਭੇ ਹੀ ਕਿਨਾਰਾ ਸੀ।
ਕਰਦਾ ਔਰੰਗਾ ਬਦਰੰਗਾ ਕਰਤਾਰ ਸਿੰਘਾ,
ਹਿੰਦ, ਬਿਨਾਂ ਖਸਮੋਂ, ਨ ਕਿਸੇ ਦਾ ਸਹਾਰਾ ਸੀ।
ਪਰ ਉਪਕਾਰੀ ਗੁਰੂ ਦਸਮੇ ਬਚਾਇ ਲਈ,
ਤਨ, ਮਨ, ਧਨ, ਪਰਿਵਾਰ ਸਾਰਾ ਵਾਰਾ ਸੀ।

## ਤੇਰੇ ਬਿਨਾਂ ਹੋਰ ਇਉਂ ਕਰਕੇ ਦਿਖਾਂਦਾ ਕੌਣ ?

ਕਬਿੱਤ—ਮਿਟ ਚੁਕੀ ਆਨ ਸ਼ਾਨ ਹਿੰਦ ਹੋ ਬੇ ਜਿੰਦ ਗਈ,
ਫੁਟ ਸ਼ੇਰਨੀ ਤੋਂ ਇਕ ਦੂਜੇ ਨੂੰ ਬਚਾਂਦਾ ਕੌਣ ?
ਆਪੋ ਵਿਚ ਲੜ ਮਰ ਗਏ ਰਾਜੇ ਰਾਣੇ ਸਭ,
ਜ਼ੁਲਮ ਦੇ ਟਾਕਰੇ ਤੇ ਆ ਕੇ ਰਣ ਪਾਂਦਾ ਕੌਣ ?
ਭਰਮ ਦੀ ਨਦੀ ਵੱਗੇ ਵਹਿਣ ਦਰਯਾਉ ਵਿਚੋਂ,
ਰੁੜੇ ਜਾਂਦੇ ਸਾਰੇ, ਫੜ ਕਿਸ ਨੂੰ ਲੰਘਾਂਦਾ ਕੌਣ ?
ਰਖ ਲਿਆ ਦੇਸ ਨੂੰ ਕਰਤਾਰ ਸਿੰਘਾ ਦੁਖ ਮੇਟ,
ਤੇਰੇ ਬਿਨਾਂ ਹੋਰ ਇਉਂ ਕਰਕੇ ਦਿਖਾਂਦਾ ਕੌਣ ?
ਕਬਿੱਤ—ਜੱਗ ਦੇ ਕਲੇਸ਼ ਸਿਰ ਆਪਣੇ ਵਿਸ਼ੇਸ਼ ਲੈਕੇ,
ਸਾਹਮਣੇ ਔਰੰਗੇ ਦੇ ਹੋ ਤੇਗ ਖੜਕਾਂਦਾ ਕੌਣ ?
ਦੂਜਿਆਂ ਦੀ ਫਾਹੀ ਲਾਹ ਕੇ ਆਪਣੇ ਫ਼ਸਾਈ ਗਲ,
ਤੇਰੇ ਵਾਂਗ ਧਨ, ਧਾਮ ਆਪਣੇ ਲੁਟਾਂਦਾ ਕੌਣ ?
ਜ਼ੁਲਮ ਤੂਫ਼ਾਨ ਦੇ ਕਰਤਾਰ ਸਿੰਘਾ ਅਗੇ ਅੜ,
ਹਿੰਦ ਬੇੜੀ ਡੁਬਦੀ ਨੂੰ ਕੰਢੇ ਫੜ ਲਾਂਦਾ ਕੌਣ ?
ਵਾਰੇ ਚਾਰੇ ਲਾਲ ਤੇ ਸਹਾਰੇ ਦੁਖ ਭਾਰੇ, ਭਾਰੇ,
ਤੇਰੇ ਬਿਨਾਂ ਹੋਰ ਇਉਂ ਕਰਕੇ ਦਿਖਾਂਦਾ ਕੌਣ ?
ਕਬਿਤ—ਜੋਗੀ, ਸੰਨਿਆਸੀ ਦੇਵੀ ਦੇਵ ਸਭ ਛਿਪ ਬੈਠੇ,
ਦੇਸ ਦੁਖਿਆਰੇ ਦੇ ਆ ਦੁਖੜੇ ਵੰਡਾਂਦਾ ਕੌਣ ?

ਦੇਸ ਦਿਆਂ ਆਗੂਆਂ ਨੇ ਕੌਮ ਦਿਆਂ ਬੇੜਿਆ ਨੂੰ,
ਮੂੰਧਾ ਕਰ ਸਟਿਆ ਸੀ, ਵੰਝ ਚੱਪਾ ਲਾਂਦਾ ਕੌਣ ?
ਮੱਚ ਰਹੇ ਜ਼ੁਲਮ ਦੇ ਭਾਂਬੜ ਕਰਤਾਰ ਸਿੰਘਾ,
ਖ਼ੂਨ ਪਰਿਵਾਰ ਦਾ ਪਾ ਓਹਨਾਂ ਨੂੰ ਬੁਝਾਂਦਾ ਕੌਣ ?
ਦੇਸ ਨੂੰ ਬਚਾਇਆ ਗਲ ਡਿਗਿਆਂ ਨੂੰ ਲਾਯਾ ਫੜ,
ਤੇਰੇ ਬਿਨਾਂ ਹੋਰ ਇਉਂ ਕਰ ਕੇ ਦਿਖਾਂਦਾ ਕੌਣ ?
ਕਬਿੱਤ–ਸ੍ਰੀ ਦਸਮੇਸ਼ ਬਿਨਾਂ ਏਸ ਸਾਰੇ ਦੇਸ਼ ਵਿਚੋਂ,
ਦੁਖ ਤੇ ਕਲੇਸ਼ ਭਾਰੇ ਮਾਰ ਕੇ ਨਸਾਂਦਾ ਕੌਣ ?
ਜੁਗਾਂ ਦਿਆਂ ਡਿੱਗਿਆ ਕਮੀਣ ਕਾਂਦੂ ਸ਼ੂਦਰਾਂ ਨੂੰ,
ਬਰਕਤਾਂ ਦਾ ਹਿਸਾ ਦੇਇ ਕੇ ਦਸੋ ਵਡਿਆਂਦਾ ਕੌਣ ?
ਗਿਆ ਕੁਰਬਾਨੀਆਂ ਦਾ ਮਾਦਾ ਕਰਤਾਰ ਸਿੰਘਾ,
ਬਣ ਕੇ ਨਮੂਨਾ ਹੋਰ ਸਿਖਯਾ ਸਿਖ਼ਾਂਦਾ ਕੌਣ ?
ਗੁਰੂ ਜੀ ਗੋਬਿੰਦ ਸਿੰਘ ਤੇਰੀ ਵਡਿਆਈ ਸਾਰੀ,
ਤੇਰੇ ਬਿਨਾਂ ਹੋਰ ਇਉਂ ਕਰ ਦਿਖਾਂਦਾ ਕੌਣ ?

## ਕੌਣ ਕੌਣ ਗਿਣਾਂ ਜੋ ਅਨਾਥ ਜੀਵ ਤਾਰੇ ਜੀ

ਕਬਿੱਤ–ਨੀਚ ਤਾਈਂ ਊਚ ਕਰ ਥਾਨ ਦੇਇ ਨਿਥਾਵਿਆਂ ਨੂੰ,
ਵਡੇ ਅਭਿਮਾਨੀਆਂ ਦੇ ਗਰਬ ਨਿਵਾਰੇ ਜੀ।
ਮੋਈ ਹਿੰਦ ਬੀਚ ਜਿੰਦ ਪਾਇ ਫੇਰ ਨਵੇਂ ਸਿਰੇ,
ਮੁਰਦਿਆਂ ਦੇ ਵਿਚ ਰੂਹ ਫੂਕ ਕੇ ਖਲ੍ਹਾਰੇ ਜੀ।
ਹੋਂਦ ਨੂੰ ਨਿਹੋਂਦ ਤੇ ਨਿਹੋਂਦ ਤਾਈਂ ਹੋਂਦ ਕਰ,
ਕੀਟ ਮਿਰਗਿੰਦ ਕਰ ਛਿਨ ਮੇਂ ਦਿਖਾਰੇ ਜੀ।
ਮੇਰੀ ਇਕ ਜੀਭ ਕਰਤਾਰ ਸਿੰਘਾ ਗੁਣ ਬਹੁਤ,
ਕੌਣ ਕੌਣ ਗਿਣਾਂ ਜੋ ਅਨਾਥ ਜੀਵ ਤਾਰੇ ਜੀ।
ਕਬਿੱਤ–ਬੜੇ ਬੜੇ ਰਾਜੇ ਮਹਾਰਾਜੇ ਹੋਇ ਦਾਹਜ਼ੇ, ਬਾਹਜ਼ੇ,
ਜੀਤੇ ਕਰਤਾਰ ਸਿੰਘਾ ਜਿਨਾਂ ਚੱਕ ਚਾਰੇ ਜੀ।

ਤੇਰੇ ਸ਼ਾਨ ਅੱਗੇ ਨ ਗੁਮਾਨ ਰਿਹਾ ਕਿਸੇ ਦਾ ਭੀ,
ਆਪ ਹੋ ਦਿਨੇਸ਼ ਅਤੇ ਹੋਰ ਭੂਪ ਤਾਰੇ ਜੀ।
ਗੁਨਨ ਕੇ ਗਯਾਤੇ ਭਾਰੇ ਦਾਤੇ ਮੋਖ ਭੋਗ ਹੂੰ ਕੇ,
ਦੇਗ ਤੇਗ਼ ਧਨੀ ਮਹਾਂ ਭੁਜ ਦੰਡ ਭਾਰੇ ਜੀ।
ਮੇਰੀ ਇਕ ਜੀਭ ਗੁਣ ਬਹੁਤ ਦਸਮੇਸ਼ ਤੇਰੇ,
ਕੌਣ ਕੌਣ ਗਿਣਾਂ ਜੋ ਅਨਾਥ ਜੀਵ ਤਾਰੇ ਜੀ।

ਕਬਿੱਤ—ਅੰਧਕਾਰ ਮੇਟਿਆ ਸਮੇਟ ਦਿੱਤਾ ਜ਼ਾਲਮਾਂ ਨੂੰ,
ਤਾਰੇ ਦੁਖ ਸਿੰਧ ਵਿਚੋਂ ਭਾਰੇ ਦੁਖਯਾਰੇ ਜੀ।
ਏਕਤਾ ਦੇ ਝੰਡੇ ਹੇਠ ਜੱਗ ਦਿਆਂ ਜੀਆਂ ਤਈਂ,
ਆਵਨੇ ਦਾ ਹੋਕਾ ਦੇਇ, ਭਰਮ ਭੇਦ ਟਾਰੇ ਜੀ।
ਮਾਲਕ ਕਰਤਾਰ ਸਿੰਘਾ ਹੋ ਕੇ ਰੱਬੀ ਬਰਕਤਾਂ ਦੇ,
ਜਰਿਆ ਅਜਰ ਨੂੰ, ਸਹਾਰੇ ਦੁਖ ਭਾਰੇ ਜੀ।
ਮੇਰੀ ਇਕ ਜੀਭ ਗੁਣ ਬਹੁਤ ਦਸਮੇਸ਼ ਤੇਰੇ,
ਕੌਣ ਕੌਣ ਗਿਣਾਂ ਜੋ ਅਨਾਥ ਜੀਵ ਤਾਰੇ ਜੀ।

ਕਬਿੱਤ—ਚਿੜੀਆਂ ਤੋਂ ਬਾਜ਼, ਤੁੜਵਾਇ ਸ਼ੇਰ, ਗਿੱਦੜਾਂ ਤੋਂ,
ਸਾਜ ਬਲੀ ਪੰਥ, ਦੁਖ ਦੇਸ ਦੇ ਨਿਵਾਰੇ ਜੀ।
ਕਾਬਲ, ਕੰਧਾਰ ਤੇ ਸਰਹੰਦ ਬੀਚ ਮੇਲ ਖਿਲ੍ਹੀ,
ਦਿੱਲੀ ਕਰ ਢਿੱਲੀ ਸ਼ਾਹ ਖ਼ਾਕ ਕਰ ਡਾਰੇ ਜੀ।
ਮੰਗਤੇ ਕੰਗਾਲ, ਕਰਤਾਰ ਸਿੰਘਾ ਰਾਜੇ ਕਰ,
ਦੇਸ ਹਿੱਤ ਵਾਰੇ ਚਾਰੇ ਅਪਨੇ ਦੁਲਾਰੇ ਜੀ।
ਮੇਰੀ ਇਕ ਜੀਭ ਗੁਣ ਬਹੁਤ ਦਸਮੇਸ਼ ਤੇਰੇ,
ਕੌਣ ਕੌਣ ਗਿਣਾਂ ਜੋ ਅਨਾਥ ਜੀਵ ਤਾਰੇ ਜੀ।

---

# ਕਿਉਂ ਨ ਯਸ ਗਾਵੈ 'ਹਿੰਦੁਸਤਾਨ ਤੇਰਾ

ਹੱਸ ਹੱਸ ਸਰਬੰਸ ਕੁਰਬਾਨ ਕੀਤਾ ਕਿਉਂ ਨ ਯੱਸ ਗਾਵੇ ਹਿੰਦੁਸ਼ਤਾਨ ਤੇਰਾ
ਸਹਿ ਸੱਕਯੋਂ ਨਾ ਪੀੜ ਤੂੰ ਦੁਖੀਆਂ ਦੀ ਤਪ ਕਰਦਿਆਂ ਪਿਆ ਧਿਆਨ ਤੇਰਾ
ਹੱਲ ਗਿਆ ਹਿਰਦਾ ਗਿਰਦਾ ਧਰਮ ਡਿੱਠਾ ਮਨ ਦ੍ਰਵਿਆ ਸੀ ਦਯਾਵਾਨ ਤੇਰਾ
ਸਭ ਛਡ ਦਿਤੇ ਯੋਗ ਧਯਾਨ ਓਥੇ ਪ੍ਰਵੇਸ਼ ਹੋਇਆ ਏਥੇ ਆਨ ਤੇਰਾ
ਸਰਬ ਸ਼ਕਤੀ ਵਾਨ ਜਹਾਨ ਅੰਦਰ ਕੀਤਾ ਸਭ ਨਾਲੋਂ ਉਚਾ ਸ਼ਾਨ ਤੇਰਾ
ਰਖ ਲਿਆ ਬੇੜੇ ਹਿੰਦ ਡੁਬਦੇ ਨੂੰ ਹਥ ਪਿਆ ਜਦ ਆਣ ਬਲਵਾਨ ਤੇਰਾ
ਬੰਦ ਹੋ ਗਏ *ਸ਼ਰਾ ਦੇ ਸ਼ੋਰ ਸਾਰੇ ਜਦੋਂ ਝੁਲਿਆ ਧਰਮ ਨਿਸ਼ਾਨ ਤੇਰਾ
ਸਰ ਕਰ ਦਿਤਾ ਸਾਰੀ ਜ਼ਿੰਦਗੀ ਦਾ ਹੋਇ ਮੁਕਤ ਜਿਨ੍ਹਾਂ ਲਿਆ ਗਯਾਨ ਤੇਰਾ
ਕੁਰਸੀ ਹੱਲ ਗਈ ਜ਼ੁਲਮ ਦੀ ਥਾਇ ਲਰਜ਼ਾਖੰਡਾ ਚਮਕਿਆ ਜਦੋਂ ਮੈਦਾਨ ਤੇਰਾ
ਰਸ ਰਿਹਾ ਨ ਸ਼ਾਹੀ ਗੁਮਰਾਹੀ ਦੇ ਵਿਚ ਛਾਯਾ ਤਖਤ ਤੇ ਖੌਫ ਮਹਾਨ ਤੇਰਾ
ਬਾਘ ਗਿੱਦੜਾਂ ਤੋਂ ਬਣ ਗਏ ਸਾਰੇ ਕੀਤਾ ਅੰਮ੍ਰਿਤ ਜਿਨ੍ਹਾਂ ਨੇ ਪਾਨ ਤੇਰਾ
ਨਜ਼ਰ ਕੀਮੀਆਂ ਜਿਨ੍ਹਾਂ ਤੇ ਪਈ ਤੇਰੀ ਲਿਆ ਓਹਨਾਂ ਨੇ ਸ਼ਾਨ ਪਛਾਨ ਤੇਰਾ
ਕੀਤਾ ਜ਼ੁਲਮ ਦਾ ਟਾਕਰਾ ਬੜਾ ਭਾਰਾ ਵਿਚੋਂ ਲਗ ਗਿਆ ਖਾਨਦਾਨ ਤੇਰਾ
ਪਾਰ ਲਾ ਦਿਤਾ ਬੱਨੇ ਧਰਮ ਬੇੜਾ ਭਾਵੇਂ ਹੋ ਗਿਆ ਘਰ ਵੈਰਾਨ ਤੇਰਾ
ਕਿਸੇ ਵਿਚ ਹਿੰਮਤ ਮੂਲੋਂ ਪਈ ਨ ਸੀ ਜਿਹੜਾ ਝੱਲਦਾ ਵਾਰ ਜਹਾਨ ਤੇਰਾ
ਉਂਦ ਮੂੰਦ ਵਾਂਗੂ ਵੱਟ ਰਹੇ ਚੜ੍ਹਦੇ ਕਰਦੇ ਰਹੇ ਵੈਰੀ ਯਸ਼ ਗਾਨ ਤੇਰਾ
ਨ ਕੋਈ ਨਜ਼ਰ ਆਇਆ ਉਪਕਾਰ ਅੰਦਰ ਕਰੇ ਟਾਕਰਾ ਸਖੀ ਸੁਲਤਾਨ ਤੇਰਾ

---

ਭਾਰਤ ਵਰਸ਼ ਵਿਚ ਕਥਾ ਕੀਰਤਨ [ਰਾਗ] ਜਿਥੇ ਹਰ ਧਾਰਮਿਕ ਮੰਦਰ ਦੀ ਸ਼ੋਭਾ ਨੂੰ ਦੂਣਾਂ ਕਰਦਾ ਤੇ ਸਰੋਤਿਆਂ ਦੇ ਅੰਦਰ ਪਰਮ ਦਾ ਬਹਿਰ ਚਲਾਂਦਾ ਹੈ ਓਥੇ ਔਰੰਗਜ਼ੇਬ ਦੇ ਹਿਰਦੇ ਨੂੰ ਖੇਦ ਭੀ ਪੁਚਾਂਦਾ ਸੀ, ਇਹੀ ਵਜਾ ਸੀ ਕਿ ਔਰੰਗਜ਼ੇਬ ਨੇ ਗਾਉਣਾ ਹੁਕਮ ਬੰਦ ਕਰਵਾ ਦਿਤਾ ਸੀ। ਸ: ਮੁ: ਲਤੀਫ, ਮੂਨਤ ਖਿਬੁਲੁਬਾਬ [ਖਿਤਫਾਕੀ ਖਾਂ] ਦਾ ਹਵਾਲਾ ਦੇਂਦਾ ਲਿਖਦਾ ਹੈ ਕਿ ਜੁਮੇ ਦੇ ਦਿਨ ਇਕ ਵਾਰੀ ਜਦੋਂ ਬਾਦਸ਼ਾਹ ਜੁਮਾ ਪੜ੍ਹਨ ਲਈ ਮਸੀਤ ਨੂੰ ਜਾ ਰਿਹਾ ਸੀ ਤਦੋਂ ਨੜੋਏ ਨੂੰ ਵੇਖ ਕੇ ਪੁਛਣ ਲਗਾ ਕਿ ਯੇਹ ਕਿਆ ਹੈ। ਮੁਸਾਹਿਬਾਂ ਨੇ ਦਸਿਆ ਹਜ਼ੂਰ ਇਹ ਰਾਗ ਦੀ ਅਰਥੀ ਹੈ ਅਤੇ ਰਾਗ ਦੇ ਪੁਤਰ ਰਾਗੀ ਆਪਣੀ ਮਾਤਾ ਦੇ ਮਰਨ ਦੇ ਕਾਰਨ ਰੋ ਰਹੇ ਹਨ ਅਤੇ ਮੁਰਦੇ ਨੂੰ ਸ਼ਮਸ਼ਾਨ ਭੂਮੀ ਵਲ ਲਈ ਜਾਂਦ ਹਨ। ਬਾਦਸ਼ਾਹ ਰੋਹ ਵਿਚ ਆ ਕ ਕਹਿਣ ਲਗਾ ਇਸ ਮੁਰਦੇ ਨੂੰ ਕਿਸੇ ਐਸੇ ਡੂੰਘੇ ਥਾਂ ਤੇ ਦਬਵਾਉ ਜਿਥੋਂ ਕਿ ਕਿਆਮਤ ਤਕ ਮੁੜ ਕੇ ਨਾ ਨਿਕਲੇ।

ਯੱਗ ਧਰਮ ਤੇ ਵੇਦ ਪੁਰਾਨ ਛਿਪਦੇ ਜੇ ਨ ਹੁੰਦਾ ਅਵਿਤਾਰ ਭਗਵਾਨ ਤੇਰਾ
ਸਭ ਮਿਟ ਜਾਂਦੇ ਕਰਮ ਧਰਮ ਉਕੇ ਜੇ ਨ ਚੜ੍ਹਦਾ ਧਨੁਸ਼ ਤੇ ਬਾਨ ਤੇਰਾ
ਗਾਲ ਹਿੰਦ ਔਰੰਗੇ ਨੇ ਦੇਵਨੀ ਸੀ ਪਰ ਰਿਹਾ ਡਰਦਾ ਖੌਫ ਮਾਨ ਤੇਰਾ
ਵੈਰ ਭਾਵ ਨ ਰਖਿਆ ਦਿਲ ਅੰਦਰ ਸਭ ਨਾਲ ਸੀ ਪਯਾਰ ਸਮਾਨ ਤੇਰਾ
ਹਿੰਦ ਵਿਚ ਰਖੀ ਜਿੰਦ, ਆਸਰਾ ਦੇਇ ਮਨੇ ਕਿਉਂ ਨ ਦੇਸ ਅਹਿਸਾਨ ਤੇਰਾ
ਦੁਖੀ ਦੇਸ਼ ਦੇ ਦੇਖ ਕਲੇਸ਼ ਭਾਰੇ ਖੂਨ ਗਰਮ ਹੋਇਆ ਮਿਹਰਬਾਨ ਤੇਰਾ
ਸਲਤਨਤ ਚੁਗ਼ਤੇ ਦੀ ਦਹਿਲ ਗਈ ਯੱਸ ਫੈਲਿਆ ਜ਼ਿਮੀਂ ਅਸਮਾਨ ਤੇਰਾ
ਤਾਰੇ ਗਿਣਨੇ ਸੌਖੇ ਅਕਾਸ਼ ਵਿਚਲੇ ਭੇਦ ਕੌਣ ਪਾਵੇ ਇਨਸਾਨ ਤੇਰਾ
ਨ ਹੋਇਆ ਤੇ ਨ ਕੋਈ ਹੋਇ ਅਗੋਂ ਸਾਨੀ ਸ੍ਰੀ ਦਸਮੇਸ਼ ਜਹਾਨ ਤੇਰਾ
ਤੇਰੀ ਤੇਗ ਦੀ ਧਾਂਕ ਜਹਾਨ ਅੰਦਰ ਸਾਰੇ ਚਮਕ ਰਿਹਾ ਯੱਸ ਭਾਨ ਤੇਰਾ

ਰਖਣਹਾਰ

ਸਤਿਗੁਰਾਂ ਦੇ ਸਚਖੰਡ ਗਮਨ ਸੰਬੰਧੀ

## ਪ੍ਰਚਲਤ ਸਾਖੀਆਂ

ਚਲੇ ਗਏ ਕਨਾਤ ਦੇ ਵਿਚ ਗੁਰ ਜੀ ਹਰ ਇਕ ਦਾ ਦਿਲ ਦੁਖਯਾਰ ਹੋਇਆ
ਉਸ ਵਕਤ ਅਲੌਕਿਕ ਹੋਇ ਕੌਤਕ ਆਕਾਸ਼ ਅੰਦਰ ਚਮਤਕਾਰ ਹੋਇਆ
ਸਿੰਘ ਵਿਚ ਵਿਛੋੜੇ ਦੇ ਰੋ ਰਹਿ ਸਨ ਕਰਨਾ ਰਸ ਨ ਮਾਨੋ ਅਵਿਤਾਰ ਹੋਇਆ
ਦਿਨ ਚੜ੍ਹਿਆ ਆਣ ਕਰਤਾਰ ਸਿੰਘਾ ਗੁਰਾਂ ਬਾਝ ਸੁੰਞਾ ਸੰਸਾਰ ਹੋਇਆ

(੧) ਪਹਿਲੀ ਸਾਖੀ

ਏਨੇ ਚਿਰ ਨੂੰ ਜੰਗਲੀ ਲਕੜਹਾਰਾ ਚੱਲ ਪੱਛਮੋਂ ਡੇਰੇ ਨੂੰ ਆਵੰਦਾ ਏ
ਵੇਖ ਸਾਰਿਆਂ ਸਿੰਘਾਂ ਨੂੰ ਰੋਂਦਿਆਂ ਓਹ ਖੜਾ ਹੋ ਸੁਨੇਹਾ ਸੁਨਾਵੰਦਾ ਏ
ਮਿਲੇ ਘੋੜੇ ਕੁਮੈਤ ਤੇ ਗੁਰੂ ਜਾਂਦੇ ਸਣੇ ਬਾਜ਼ ਦੇ ਪਤੇ ਲਗਾਵੰਦਾ ਏ
ਸਾਡਾ ਸੋਗ ਨ ਖਾਲਸੇ ਮੂਲ ਕਰਨਾ ਗੁਰੂ ਜਾਂਦਾ ਇਓ ਅਲਾਵੰਦਾ ਏ
ਘੋੜਾ ਵਿਚ ਤਬੇਲੇ ਦੇ ਗਏ ਵੇਖਣ ਖਾਲੀ ਥਾਂ ਹਰ ਇਕ ਬਿਸਮਾਵੰਦਾ ਏ
ਬਾਜ਼ ਕਿੱਲੀ ਤੇ ਨਹੀਂ ਕਰਤਾਰ ਸਿੰਘਾ ਸਾਰਾ ਡੇਰਾ ਹੈਰਾਨ ਹੋ ਜਾਵੰਦਾ ਏ

(੨) ਦੂਸਰੀ ਸਾਖੀ

ਕੁਝ ਦਿਨ ਚੜ੍ਹਿਆ ਇਕ ਸਾਧ ਆਇਆ ਉਹ ਆਖਦਾ ਗੁਰੂ ਅਵਿਤਾਰ ਡਿੱਠੇ

ਕਲਗੀ ਤੋੜਿਆਂ ਦੇ ਨਾਲ ਸਜੇ ਹੋਏ ਪਹਿਨੇ ਜਿਸਮ ਤੇ ਸਾਰੇ ਹਥਿਆਰ ਡਿੱਠੇ
ਉਪਰ ਹੱਥ ਦੇ ਬਾਜ਼ ਬੈਠਾਇਆ ਹੋਇਆ ਕਰਦੇ ਜੰਗਲ ਵਿਚ ਸ਼ਿਕਾਰ ਡਿੱਠੇ
ਦਿਤਾ ਮੈਨੂੰ ਸੁਨੇਹਾ ਕਰਤਾਰ ਸਿੰਘਾ ਨੇੜੇ ਜਾ ਕਰ ਕੇ ਨਮਸ਼ਕਾਰ ਡਿੱਠੇ

ਸਾਧ ਨੂੰ ਇਹ ਸੁਨੇਹਾ ਦਿਤਾ ਸੀ

ਸਾਡੇ ਡੇਰੇ ਨੂੰ ਸਿਧਾ ਹੀ ਜਾਈਂ ਸਾਧਾ ਸਾਡੀ ਸਿੰਘਾਂ ਨੂੰ ਫਤੇ ਗਜਾਇ ਦੇਵੀਂ
ਅਸੀਂ ਆਇ ਸਾਂ ਜਿਧਰੋਂ ਚਲੇ ਓਧਰ ਸਾਡਾ ਸੋਗ ਨ ਕਰਨਾ ਜਤਾਇ ਦੇਵੀਂ
ਗੁਰੂ ਜਾਗਦਾ ਏ ਉਹਨਹੀਂ ਕਦੇ ਮਰਦਾ ਜਿਵੇਂ ਡਿਠਾ ਈ ਤਿਵੇਂ ਬਤਾਇ ਦੇਵੀਂ
ਚਲੇ ਗਏ ਅਗਾਂਹ ਕਰਤਾਰ ਸਿੰਘਾ ਮੈਨੂੰ ਆਖ ਸੁਨੇਹਾ ਪੁਚਾਇ ਦੇਵੀਂ

(੩) ਤੀਜੀ ਸਾਖੀ

ਜਨਵਾਰਾ ਇਕ ਸ਼ਹਿਰ ਹੈ ਵਿਚ *ਦਖਣ ਓਥੇ ਬਲੀ ਬਹਾਦਰ ਭਰਾਇ ਦੋਵੇਂ
ਰੁਸਤਮ ਹਾਇ ਅਤੇ ਆਲਾ ਰਾਉ ਹੈਸਨ ਬਾਗੀ ਹਾਕਮਾਂ ਤਦੋਂ ਲਖਾਇ ਦੋਵੇ
ਪੇਸ਼ਵਾ ਮਰਹਟੇ ਨੇ ਪਕੜ ਕਰਕੇ ਕਿਲੇ ਵਿਚ ਸਤਾਰੇ ਦੇ ਪਾਇ ਦੋਵੇਂ
ਉਮਰ ਕੈਦ ਕੀਤੇ ਕਰਤਾਰ ਸਿੰਘਾ ਵਿਚ ਜਿਹਲ ਦੇ ਬੰਨ੍ਹ ਸੁਟਾਇ ਦੋਵੇਂ

ਤਥਾ

ਓਸ ਕਿਲੇ ਦੇ ਵਿਚ ਇਕ ਸਿੱਖ ਰਹਿੰਦਾ ਨੌਕਰ ਪੇਸ਼ਵਾ ਦਾ ਪਹਿਰੇਦਾਰ ਹੈ ਸੀ
ਉਹ ਗੁਰਬਾਣੀ ਨਿਤ ਪਾਠ ਕਰਦਾ ਪੂਰਾ ਸਿੰਘ ਸਿੱਖੀ ਨਾਲ ਪਿਆਰ ਹੈ ਸੀ
ਓਹਨਾਂ ਦੋਹਾਂ ਭਰਾਵਾਂ ਨੇ ਓਸ ਪਾਸੋਂ ਸੁਣਿਆਂ ਗੁਰਾਂ ਦਾ ਯੱਸ ਅਪਾਰ ਹੈ ਸੀ
ਛੇਵੇਂ ਗੁਰਾਂ ਨੇ ਰਾਜੇ ਛੁਡਾਇ ਕੈਦੀ ਸੁਣ ਸੁਣ ਲਿਆ ਹਿਰਦੇ ਧਾਰ ਹੈ ਸੀ
ਰੋਜ਼ ਕਰਨ ਬਿਨਤੀ ਸਤਿਗੁਰੂ ਅੱਗੇ ਹੋਯਾ ਓਹਨਾਂ ਤਾਈਂ ਇਤਬਾਰ ਹੈ ਸੀ
ਏਥੋਂ ਸਾਨੂੰ ਛੁਡਾਉ ਕਰਤਾਰ ਸਿੰਘਾ ਸੁਣੀ ਓਹਨਾਂ ਦੀ ਗੁਰਾਂ ਪੁਕਾਰ ਹੈ ਸੀ

ਤਥਾ

ਅਬਚਲ ਨਗਰ ਤੋਂ ਸਿੱਧੇਹੀ ਗਏ ਓਥੇ ਪਹੁੰਚਕੇਵਕਤ ਦੁਪਹਿਰਦੇਜਾਇ ਜਲਦੀ
ਓਹਨਾਂਦੋਹਾਂ ਭਰਾਵਾਂ ਨੂੰ ਕੈਦ ਵਿਚੋਂ ਬਾਹਰ ਕਢਿਆ ਫੰਧ ਕਟਾਇ ਜਲਦੀ
ਓਸ ਸਿੰਘਾਂ ਨੂੰ ਦਰਸ ਦੀਦਾਰ ਦੇਇਕੇ ਦੋਹਾਂ ਤਈਂ ਰਕਾਬਾਂ ਫੜਾਇ ਜਲਦੀ
ਇਕ ਦਮ ਉਸ ਕਿਲੇ ਤੋਂ ਬਾਹਰ ਹੋ ਗਏ ਘੋੜਾਜਾੜ ਦੇਵਿਚ ਉਤਰਾਇ ਜਲਦੀ
ਜਾਉ ਵਲ ਨਦੇੜ ਦੇ ਤੁਸੀਂ ਸਿੱਧੇ ਕਹੋ ਖਾਲਸੇ ਤਾਈਂ ਸੁਨਾਇ ਜਲਦੀ
ਗੁਰੂ ਜਾਗਦਾ ਦੇਉ ਕਰਤਾਰ ਸਿੰਘਾ ਇਹ ਆਖ, ਗਏ ਰੂਪ ਛੁਪਾਇ ਜਲਦੀ

*ਹੈਦਰਾ ਬਾਦ ਦੱਖਣ।

ਤਥਾ

ਪਹੁੰਚੇ ਦੋਇੰ ਭਰਾ ਨਦੇੜ ਆ ਕੇ ਬੀਤੇ ਹਾਲ ਜਿਹੜੇ ਉਹ ਸੁਨਾਇ ਸਾਰੇ
ਗੱਲਾਂ ਸੁਣ ਕੇ ਉਹਨਾਂ ਮਰਹੱਟਿਆਂ ਤੋਂ ਸਿੰਘ ਹੋ ਹੈਰਾਨ ਬਿਸਮਾਇ ਸਾਰੇ
ਸੱਚ ਖੰਡ ਨੂੰ ਗੁਰ ਸਣ ਦੇਹ ਗਏ ਇਹ ਸਮਝ ਕੇ ਸੋਗ ਤਜਾਇ ਸਾਰੇ
ਗੁਰ ਜੋਤ ਅਖੰਡ ਕਰਤਾਰ ਸਿੰਘਾ ਰਹੀ ਸਦਾ ਅਟੱਲ ਸਮਾਇ ਸਾਰੇ

(੪) ਚੌਥੀ ਸਾਖੀ

ਫੇਰ ਫੋਲਿਆ ਜਾਇ ਅੰਗੀਠੇ ਤਾਈਂ ਅਸਥੀ ਇਕ ਨ ਉਥੋਂ ਪਛਾਨ ਲੱਭੀ
ਸਵਾ ਮਣ ਦਾ ਪਹਿਨਿਆਂ ਕਮਰ ਕੱਸਾ ਕੋਈ ਚੀਜ਼ ਨ ਵਿਚੋਂ ਨਿਸ਼ਾਨ ਲੱਭੀ
ਬੜੀ ਕੋਸ਼ਿਸ਼ ਦੇ ਨਾਲ ਰਾਖ ਫੋਲੀ ਕੇਵਲ ਸਿਰ ਦੀ ਛੋਟੀ ਕ੍ਰਿਪਾਨ ਲੱਭੀ
ਗੁਰੂ ਗਏ ਸਣ ਦੇਹ ਕਰਤਾਰ ਸਿੰਘਾ ਗਲ ਸਾਖੀਆਂ ਦੇ ਵਿਚੋਂ ਜਾਨ ਲੱਭੀ

ਵਾਕ ਕਵੀ

'ਦੁਸ਼ਟਦਮਨਪ੍ਰਕਾਸ਼' ਹੋਗਿਆ ਪੂਰਾ ਬਾਕੀ ਮਾਈਆਂ ਦਾ ਹਾਲ ਸੁਨਾਯਾ ਜਾਵੇ
ਮਾਤਾ ਸੁੰਦਰੀ ਤੇ ਸਾਹਿਬ ਕੌਰ ਦਾ ਜੀ ਥੋੜਾ ਥੋੜਾ ਪ੍ਰਸੰਗ ਲਿਖਾਯਾ ਜਾਵੇ
ਸਾਰੀ ਵਾਰਤਾ ਪਹੁੰਚ ਅਖੀਰ ਜਾਵੇ ਰਚਿਆ ਖੇਲ ਭਾਰੀ ਸੁ ਮੁਕਾਯਾ ਜਾਵੇ
ਰਹੇ ਯਾਦ ਅਟੱਲ ਕਰਤਾਰ ਸਿੰਘਾ ਏਸ ਗਰੰਥ ਨੂੰ ਸਿਰੇ ਚੜ੍ਹਾਯਾ ਜਾਵੇ

ਮਾਤਾ ਸਾਹਿਬ ਕੌਰ ਜੀ

ਜੋਤੀ ਜੋਤ ਸਮਾਉਣ ਤੋਂ ਕੁਝ ਪਹਿਲਾਂ ਸਾਹਿਬ ਕੌਰ ਨੂੰ ਦਿਲੀ ਪੁਚਾਇਆ ਸੀ
ਥੋੜੇ ਚਿਰ ਪਿਛੋਂ ਅਬਚਲ ਨਗਰ ਅੰਦਰ ਭਾਣਾ ਸਾਹਿਬਾਂ ਨੇ ਵਰਤਾਇਆ ਸੀ
ਸਿੰਘ ਆਏ ਪੰਜਾਬ ਨੂੰ ਮੁੜ ਜਿਹੜੇ ਓਹਨਾਂ ਆਨ ਸਭ ਹਾਲ ਸੁਣਾਇਆ ਸੀ
ਮਾਤਾ ਵਿਚ ਵਿਯੋਗ ਦੇ ਦੁਖੀ ਹੋਇਆਂ ਸਾਹਿਬ ਕੌਰ ਬਹੁ ਦੁਖ ਮਨਾਇਆ ਸੀ
ਪਤੀ ਪ੍ਰੇਮ ਵਿਯੋਗ ਨ ਝੱਲ ਸਕੀ ਬ੍ਰਿਹੋਂ ਅਗਨ ਸਰੀਰ ਜਲਾਇਆ ਸੀ
ਰਾਤ ਦਿਨ ਵਿਛੋੜੇ ਦੇ ਗੀਤ ਗਾਵੇ ਏਸ ਤਰ੍ਹਾਂ ਹੀ ਤਨ ਸੁਕਾਇਆ ਸੀ
ਥੋੜਾ ਚਿਰ ਰਹਿ ਸਰੀਰ ਤਯਾਗ ਗਈ ਪਿਆਰ ਆਪ ਨਾ ਤੋੜ ਨਿਭਾਇਆ ਸੀ
ਦਿਹੁਰੇਸ੍ਰੀ ਹਰ ਕ੍ਰਿਸ਼ਨ ਕਰਤਾਰ ਸਿੰਘਾ ਜਾ *ਦੇਹ ਸਸਕਾਰ ਕਰਾਇਆ ਸੀ

ਮਾਤਾ ਸੁੰਦਰੀ ਜੀ

ਜਦੋਂ ਸਾਹਿਬ ਦਿਲੀ ਦੇ ਵਿਚ ਆਏ ਮਾਤਾ ਸੁੰਦਰੀ ਮੋਹ ਜਤਾਵੰਦੀ ਏ

*ਦਿਲੀ ਵਿਖੇ ਸ੍ਰੀ ਸਤਿਗੁਰੂ ਰਹਿ ਕ੍ਰਿਸ਼ਨ ਸਾਹਿਬ ਜੀ ਦੇ ਦਿਹੁਰੇ ਪਾਸ ਮਾਤਾ ਸਾਹਿਬ ਕੌਰ ਜੀ ਦਾ ਦਿਹੁਰਾ ਹੁਣ ਤਕ ਮੌਜੂਦ ਹੈ ਹਰ ਪੂਰਨਮਾਸ਼ੀ ਨੂੰ ਜੋੜ ਮੇਲਾ ਲਗਦਾ ਹੈ।

ਪੰਜ ਬਰਸ ਦਾ *ਪੁਤ ਸੁਨਿਆਰਿਆਂ ਦਾ ਓਹਨੂੰ ਆਪਨੀ ਗੋਦ ਲੈ ਪਾਵੰਦੀ ਏ
ਰਖ ਓਸ ਦਾ ਨਾਮ ਅਜੀਤ ਸਿੰਘ ਜੀ ਵਿਚ ਮੋਹ ਦੇ ਪੈਰ ਫ਼ਸਾਵੰਦੀ ਏ
ਕੱਚ ਸੋਨੇ ਥਾਂ ਰੱਖ ਕਰਤਾਰ ਸਿੰਘਾ ਮਾਤਾ ਸੁੰਦਰੀ ਦਿਲ ਪਰਚਾਵੰਦੀ ਏ

ਸਤਿਗੁਰਾਂ ਨੇ ਏਸ ਗੱਲ ਤੋਂ ਮੋੜਨਾ

ਵੇਖ ਸਤਿਗੁਰਾਂ ਨੇ ਕਿਹਾ ਇਹਕਾਹਨੂੰ ਰਾਹ ਜਾਂਦਾ ਕਜ਼ੀਆ ਗਲ ਪਾ ਲਿਆ ਜੇ
ਹੰਸ ਉਡ ਗਏ ਮੋਤੀਆਂ ਚੋਗ ਚੁਗ ਕੇ ਕਾਂ ਓਹਨਾਂ ਦੇ ਥਾਂ ਬਿਠਾ ਲਿਆ ਜੇ
ਹੈ ਮੋਹ ਸੰਸਾਰ ਦਾ ਦੁਖਦਾਈ ਫਾਹਿਓਂ ਨਿਕਲ ਮੁੜ ਪੈਰ ਫਸਾ ਲਿਆ ਜੇ
ਜਾਣ ਬੁਝ ਕੇ ਵੇਖ ਕਰਤਾਰ ਸਿੰਘਾ ਪੰਡ ਦੁਖਾਂ ਦੀ ਤਾਈਂ ਉਠਾ ਲਿਆ ਜੇ

ਮਾਤਾ ਸੁੰਦਰੀ ਜੀ

ਹੋ ਗਏ ਸ਼ਹੀਦ ਅਜੀਤ ਸਿੰਘ ਜੀ ਪੀੜ ਕਾਲਜੇ ਰਹੇ ਪਰਿਵਾਰ ਵਾਲੀ
ਇਹਦੀ ਹੈ ਹੁਨਾਰ ਅਜੀਤ ਸਿੰਘ ਤੇ ਸਾਰੀ ਚਾਲ ਇਹਦੀ ਹੋਣਹਾਰ ਵਾਲੀ
ਇਹਨੂੰ ਪਾਲਾਂਗੀ ਥਾਂ ਅਜੀਤ ਸਿੰਘ ਦੇ ਸਾਂਝ ਬਣ ਜਾਵੇ ਸੰਸਾਰ ਵਾਲੀ
ਪੁਜੇ ਕੁੰਦਨਾਂ ਨਾਲ ਕਰਤਾਰ ਸਿੰਘਾ ਗੁਥੀ ਕਿਸ ਤਰ੍ਹਾਂ ਭਲਾ †ਭੰਗਾਰ ਵਾਲੀ

ਦਸਮੇਸ਼ ਜੀ

ਸਾਰੇ ਨਹੀਂ ਅਜੀਤ ਸਿੰਘ ਹੋ ਚਲੇ ਇਕ ਓਹੋ ਸੀ ਓਹਦੇ ਸਮਾਨ ਸੁਣ ਲੌ
ਧਰਮ ਹੇਤ ਉਹ ਵਾਰ ਗਏ ਜਿੰਦ ਆਪਨੀ ਸਦਾ ਜੀਵੰਦੇ ਵਿਚ ਜਹਾਨ ਸੁਣ ਲੌ
ਇਹ ਦੇਵੇਗਾ ਅੰਤ ਨੂੰ ਦੁਖ ਬਹੁਤਾ ਭਾਰੇ ਅੰਤ ਪੁਚਾਇ ਨੁਕਸਾਨ ਸੁਣ ਲੌ
ਕਦੇ ਪੁਤ ਪਰਾਇ ਕਰਤਾਰ ਸਿੰਘਾ ਨਹੀਂ ਆਪਣੇ ਹੋਇ ਸੁਜਾਨ ਸੁਣ ਲੌ

ਬਾਲਕ ਅਜੀਤ ਦੇ ਕੁਝ ਕੁ ਹਵਾਲ

ਸਤਿਗੁਰੂ ਤਾਂ ਦਿਲੀਓਂ ਚਲੇ ਗਏ ਮਾਤਾ ਰਹਿ ਗਈ ਪਿਛੇ ਵਿਚਾਰ ਭਾਈ
ਬਾਦਸ਼ਾਹ ਨੇ ਬੜੀ ਹਵੇਲੀ ਭਾਰੀ, ਭਾਰੀ ਰਕਮ ਲਾ ਦਿਤੀ ਉਸਾਰ ਭਾਈ
ਸੇਵਾ ਦਿਲੀ ਦੀ ਸੰਗਤ ਬਹੁਤ ਕਰਦੀ ਪੂਜਾ ਕਰਦੇ ਸਿੱਖ ਪਰਿਵਾਰ ਭਾਈ
ਹੌਲੀ ਹੌਲੀ ਅਜੀਤ ਸਿੰਘ ਪੜਨ ਲਗਾ ਹੋ ਗਿਆ ਜਦੋਂ ਹੁਸ਼ਯਾਰ ਭਾਈ

*ਸੂ: ਪ੍ਰ: ਵਿਚ ਲਿਖਯਾ ਹੈ ਕਿ ਇਹ ਲੜਕਾ ਜੰਮਦਾ ਹੀ ਮਾਂ ਨੇ ਬਾਹਰ ਸੁਟ ਦਿਤਾ ਸੀ ਗੁਰੂ ਜੀ ਸੈਰ ਸ਼ਿਕਾਰ ਗਏ ਓਹਨਾਂ ਦੇ ਨਾਲ ਇਕ ਸੁਨਿਆਰਾ ਸਿੱਖ ਸੀ ਜੋ ਹਮੇਸ਼ਾਂ ਸਤਿਗੁਰਾਂ ਤੋਂ ਪੁਤਰ ਮੰਗਦਾ ਰਹਿੰਦਾ ਸੀ, ਸਤਿਗੁਰਾਂ ਨੇ ਬੱਚਾ ਪਿਆ ਵੇਖ ਕੇ ਆਖਿਆ ਏਸ ਬਚੇ ਨੂੰ ਚੁਕ ਲੈ ਤੇ ਪਾਲ ਲੈ ਓਸਨੇ ਆਖਯਾ ਜੀ ਮੈਂ ਕਿਸ ਤਰ੍ਹਾਂ ਪਾਲਾਂ ਹੁਕਮ ਹੋਇਆ ਸਤਿਨਾਮ ਆਖ ਕੇ ਆਪਣੀ ਇਸਤਰੀ ਦੇ ਥਨਾਂ ਨੂੰ ਧੋ ਕੇ ਬੱਚਾ ਗੋਦੀ ਪਾ ਦੇਵੀਂ ਦੁਧ ਆਵੇਗਾ, ਓਸ ਓਵੇਂ ਕੀਤਾ ਤੇ ਬਚਾ ਪਲ ਗਿਆ ਇਹ ਲੜਕਾ ਓਹੋ ਸੀ ਜੋ ਮਾਤਾ ਸੁੰਦਰੀ ਜੀ ਨੇ ਲਿਆ, ਐਨ ਦੂਸਰਾ।

†ਜੰਗਾਲ ਯਾ ਮੇਲ।

ਕਿਸੇ ਗੱਲ ਦੀ ਕਮੀ ਨ ਓਸ ਤਈਂ ਲਗੇ ਬਧੇ ਸੇਵਕ ਬੇ-ਸ਼ੁਮਾਰ ਭਾਈ
ਕਲਗੀ ਤੋੜੇ ਸਜਾਵੰਦਾ ਸਿਰ ਉਤੇ ਜਦੋਂ ਨਿਕਲੇ ਹੋ ਅਸਵਾਰ ਭਾਈ
ਅਗੇ ਪਿਛੇ ਪੈਦਲ ਅਸਵਾਰ ਹੋਵਣ ਕਰਨ ਅਦਬ ਅਗੋਂ ਨਰ ਨਾਰ ਭਾਈ
ਬਾਦਸ਼ਾਹ ਦੀ ਪਹਿਨ ਪੁਸ਼ਾਕ ਨਿਕਲੇ ਵੇਖ ਸ਼ਾਨ ਹੋ ਗਿਆ ਹੰਕਾਰ ਭਾਈ
ਹੋ ਜਵਾਨ ਕੁਸੰਗਤੀ ਰਲ ਗਿਆ ਬਣ ਕਾਗ ਖਾਂਦਾ ਮੁਰਦਾਰ ਭਾਈ
ਕਮਰ ਕਸਾ ਜਿਹੜਾ ਹੈਸੀ ਸਤਿਗੁਰਾਂ ਦਾ ਜੋਰੀ ਪਹਿਨਿਆ ਓਸ ਗਵਾਰ ਭਾਈ
ਹੋਯਾ ਹੁਕਮ ਤੋਂ ਬਾਹਰ ਕਰਤਾਰ ਸਿੰਘਾ ਵੇਖ ਮਾਤਾ ਹੋਈ ਦੁਖਯਾਰ ਭਾਈ

ਤਥਾ

ਹੋਯਾ ਵਿਆਹ ਤੇ ਜਨਮਿਆ ਘਰ ਪੁਤਰ ਹਠੀ ਸਿੰਘ ਲੈ ਨਾਮ ਰਖਾਇਆ ਜੀ
ਉਹ ਭੀ ਨਿਕਲਿਆ ਬੜਾ ਕਪੂਤ ਭਾਰਾ ਮਾਤ ਸੁੰਦਰੀ ਤਈਂ ਦੁਖਾਇਆ ਜੀ
ਹਾਲ ਸੁਣੋ ਹੁਣ ਸਾਰੇ ਅਜੀਤ ਸਿੰਘ ਦੇ ਨਸ਼ਾ ਉਹਨੂੰ ਜਵਾਨੀ ਦਾ ਆਇਆ ਜੀ
ਨਾਲ ਸੱਠ ਅਸਵਾਰ ਹਮੇਸ਼ ਰਖੇ ਬੜਾ ਦਬ ਦਬਾ ਓਸ ਬਣਾਇਆ ਜੀ
ਬਹਾਦਰ ਸ਼ਾਹ ਅਤੇ ਜਹਾਂਦਾ ਮਰ ਗਏ ਸਮਾਂ *ਫਰੁਖ਼ਸੀਯਰ ਦਾ ਆਇਆ ਜੀ
ਇਕ ਦਿਨ ਜਾ ਸ਼ਾਹੀ ਮਸੀਤ ਅਗੇ ਨਾਲ ਕਾਜ਼ੀ ਦੇ ਝਗੜਾ ਪਾਇਆ ਜੀ
ਕਾਜ਼ੀ ਪਾਜ਼ੀਆਂ ਦਾ ਉਦੋਂ ਜ਼ੋਰ ਹੈਸੀ ਉਸ ਸ਼ਾਹ ਦੇ ਤਈਂ ਸਿਖਾਇਆ ਜੀ
ਪੁਤਰ ਗੁਰੂ ਦਾ ਨਿੰਦ ਦਾ ਸ਼ਰ੍ਹਾ ਤਈਂ ਫਤਵਾ ਕਤਲ ਦਾ ਚੁਕ ਲਵਾਇਆ ਜੀ
ਜਦੋਂ ਅਹਿਦੀਏ ਉਸ ਨੂੰ ਫੜਨ ਆਏ ਪਾਜ਼ੀ ਹੋਰ ਅਪਰਾਧ ਕਮਾਇਆ ਜੀ
ਕੇਸ ਕਟ ਕੇ ਥਾਲ ਦੇ ਵਿਚ ਰਖੇ ਪਾਸ ਸ਼ਾਹ ਸੁਨੇਹਾ ਪੁਚਾਇਆ ਜੀ
'ਮੈਂ ਕਤਲ ਹੋਯਾ, ਕੇਸ ਕੱਟ ਦਿਤੇ' ਕਾਜ਼ੀ ਵੇਖ ਕੇ ਬਹੁਤ ਹਰਖਾਇਆ ਜੀ
ਮਾਤਾ ਹੋਈ ਦੁਖਯਾਰ ਕਰਤਾਰ ਸਿੰਘਾ ਮੁੜ ਉਸ ਨੇ ਮੂੰਹ ਨ ਲਾਇਆ ਜੀ

ਤਥਾ

ਜਿਸ ਦਿਨ ਤੋਂ ਕੇਸ ਛਡੇ ਮਾਤਾ ਓਸ ਦੇ ਤਈਂ ਦੁਰਕਾਰ ਛਡਿਆ
ਫੇਰ ਉਸ ਦੇ ਮੂੰਹ ਨ ਕਦੇ ਲਗੀ ਓਹ ਨੂੰ ਉਕਾ ਹੀ ਮਨੋ ਵਿਸਾਰ ਛਡਿਆ
ਕਿਸੇ ਹੋਰ ਮਕਾਨਦੇ ਵਿਚ ਜਾਇ ਵਸੀ ਪਾਪੀ ਸਮਝਕੇ ਪਤਿਤ ਵਿਸਾਰ ਛਡਿਆ
ਖਰਚ ਦੇਇ ਛਡ ਦੀ ਕਰਤਾਰ ਸਿੰਘਾ ਕਰਨਾ ਓਸ ਦੇ ਨਾਲ ਪਯਾਰ ਛਡਿਆ

ਤਥਾ

ਹੀਲੇ ਬਹੁਤ ਕੀਤੇ ਬਖਸ਼ਾਵਣੇ ਦੇ ਪਰ ਮਾਤਾ ਨੇ ਮੂੰਹ ਲਾਇਆ ਨ

*ਜਨਵਰੀ 1713 ਨੂੰ ਫਰੁਖ ਸੀਯਰ ਤਖਤ ਤੇ ਬੈਠਾ।

ਬਾਹਰ ਬੂਹੇ ਅਗੇ ਮਥਾ ਟੇਕ ਆਉਂਦਾ ਅੰਦਰ ਓਸਨੂੰ ਕਦੇ ਬੁਲਾਇਆ ਨ
ਥੋੜੇ ਦਿਨਾਂ ਨੂੰ ਓਹੋ ਹੀ ਟੌਂਸ ਹੋ ਗਈ ਭੈੜਾ ਕੇਸ ਮੁਨਾਇ ਸ਼ਰਮਾਇਆ ਨ
ਚੜ੍ਹਦਾ ਓਸੇ ਤਰ੍ਹਾਂ ਕਰਤਾਰ ਸਿੰਘਾ ਰੋਅਬ ਦਾਬ ਦੇ ਤਈਂ ਗਵਾਇਆ ਨ

ਤਥਾ

ਬੇ-ਨਵਾਹਾਂ ਦਾ ਡੇਰਾ ਸੀ ਇਕ ਪਾਸੇ ਓਸੇ ਰਸਤੇ ਬਾਹਰ ਨੂੰ ਜਾਇ ਬਹੁਤਾ
ਮੁਰਸ਼ਦਉਨ੍ਹਾਂ ਦਾ ਭਲਾ ਹੋ ਕਹਿ ਛਡਦੇ ਦਮੜਾ ਦੇਇਜਾਇਉਹਹਰਖਾਇ ਬਹੁਤਾ
ਇਕ ਦਿਨ ਦਿਤੇ ਉਹਨੂੰ ਦੋ ਪੈਸੇ ਬੇ-ਨਵਾਹ ਦਿਲ ਗੁਸਾ ਮਨਾਇ ਬਹੁਤਾ
ਬਕਵਾਸ ਕਰਦਾ ਪਿਛੇ ਲਗ ਟੁਰਿਆ ਏਸੇ ਤਰ੍ਹਾਂ ਕਈ ਦਿਨ ਸਤਾਇ ਬਹੁਤਾ
ਜਿਧਰ ਜਾਇ ਅਜੀਤ ਉਹ ਜਾਇ ਮਗਰੇ ਬਾਦਸ਼ਾਹੀ ਦਾ ਜ਼ੋਰ ਜਤਾਇ ਬਹੁਤਾ
ਇਕ ਦਿਨ ਪਿਛੇ ਦੂਰ ਚਲਾ ਗਿਆ ਗੁਸਾ ਦਿਲ ਅਜੀਤ ਦੇ ਆਇ ਬਹੁਤਾ
ਮਾਰ ਖੂਹ ਦੇ ਵਿਚ ਸੁਟ ਦਿਤਾ ਪਿਛ੍ਹਾਂ ਮੁੜਿਆ ਭੇਦ ਛਿਪਾਇ ਬਹੁਤਾ
ਡੇਰੇ ਰਾਤ ਨ ਬੇ-ਨਵਾਹ ਆਇਆ ਚੇਲੇ ਮੁੜ ਆਇ ਢੂੰਡ ਢੂੰਡਾਇ ਬਹੁਤਾ
ਇਕ ਦਿਨ ਅਯਾਲੀ ਨੇ ਦਸਿਆ ਆ ਗਏ ਖੂਹ ਤੇ ਕੱਠ ਕਰਾਇ ਬਹੁਤਾ
ਓਥੋਂ ਮੁਰਸ਼ਦ ਦੀਲੋਥ ਕੱਢ ਲਿਆਏ ਸ਼ਾਹ ਪਾਸ ਗਏ ਸ਼ੋਰ ਮਚਾਇ ਬਹੁਤਾ
ਆ ਹੋਰ ਹਜ਼ਾਰਾਂ ਹੋ ਗਏ ਕਠੇ ਫਿਰਦੇ ਸ਼ਹਿਰ ਵਿਚ ਸ਼ੋਰ ਉਠਾਇ ਬਹੁਤਾ
ਬਾਦਸ਼ਾਹ ਸੁਣਿਆ ਕਰਤਾਰ ਸਿੰਘਾ ਭਬਕ ਉਠਿਆ ਤੇ ਗੁਸਾ ਖਾਇ ਬਹੁਤਾ

ਫਰੁਖ ਸੀਯਰ ਨੇ ਅਜੀਤ ਸਿੰਘ ਨੂੰ ਮਰਵਾ ਦੇਣਾ

ਚਾੜ੍ਹੇ ਅਹਿਦੀਏ ਪਕੜ ਲਿਆਉ ਛੇਤੀ ਖਬਰ ਸੁਣ ਅਜੀਤ ਘਬਰਾਵੰਦਾ ਏ
ਆਕੀ ਹੋ ਬੈਠਾ ਬੰਦ ਕਰ ਬੂਹੇ ਬਾਦਸ਼ਾਹ ਦੇ ਪਾਸ ਨ ਜਾਵੰਦਾ ਏ
ਮਾਤਾ ਸੁੰਦਰੀ ਦੇ ਪਾਸ ਵਕਤ ਓਸੇ ਬਾਦਸ਼ਾਹ ਇਹ ਖਬਰ ਪਹੁੰਚਾਵੰਦਾ ਏ
ਨਾਵੇਂ ਗੁਰੂ ਦਾ ਬਦਲਾ ਗਿਆ ਉਤਰ ਬੇ-ਨਵਾਹ ਦੀ ਮੌਤ ਲਿਖਾਵੰਦਾ ਏ
ਮਾਤਾ ਆਖਦੀ ਸਾਡਾ ਉਹ ਨਹੀਂ ਪੁਤਰ ਕੀਤਾ ਪਾਇ ਜੋ ਅਮਲ ਕਮਾਵੰਦਾ ਏ
ਬਦਲਾ ਗੁਰਾਂ ਦਾ ਲਏਗਾ ਪੰਥ ਆਪੇ ਸਮਾਂ ਨੇੜੇ ਉਹ ਭੀ ਆਵੰਦਾ ਏ
ਬਾਦਸ਼ਾਹ ਓਸੇ ਵਕਤ ਖਾ ਗੁਸਾ ਥੋੜੀ ਫੌਜ ਦੇ ਤਈਂ ਚੜ੍ਹਾਵੰਦੇ ਏ
ਸਾਰਾ ਦਿਨ ਅਜੀਤ ਉਹ ਰਿਹਾ ਲੜਦਾ ਰਾਤ ਪਈ ਤੇ ਫੰਧ ਚਲਾਵੰਦਾ ਏ
ਟੱਬਰ ਆਪਣੇ ਦਾ ਭੇਸ ਬਦਲ ਕਰਕੇ ਝੱਟ ਮਾਤਾ ਜੀ ਪਾਸ ਭਿਜਵਾਵੰਦਾ ਏ
ਆਪ ਨਿਕਲ ਕਲਾਲਾਂ ਦੇ ਘਰ ਵੜਿਆ ਓਹਨਾਂ ਦਿਤਾ ਫੜਾ ਘਬਰਾਵੰਦਾ ਏ

ਦਿਨੇ ਮਾਰਿਆ ਹਾਥੀ ਦੇ ਬੰਨ੍ਹ ਪਿਛੇ ਕਰਮਾਂ ਕੀਤਿਆਂ ਦਾ ਫਲ ਪਾਵੰਦਾ ਏ
ਥਾਂ ਹੰਸ ਦੇ ਬੈਠ ਕਰਤਾਰ ਸਿੰਘਾ ਕੁਝ ਦਿਨ ਕਾਂ ਮੌਜ ਉਡਾਵੰਦਾ ਏ

ਮਾਤਾ ਸੁੰਦਰੀ ਜੀ ਨੇ ਮਥਰਾ ਜਾ ਰਹਿਣਾ

ਫਿਕਰ ਮਾਤਾ ਨੂੰ ਆਪਣਾ ਆਣ ਪਿਆ ਰਾਤੋ ਰਾਤ ਅਸਬਾਬ ਲਦਾਇ ਗਈ
ਬਾਕੀ ਛਡ ਭਰਿਆ ਘਰ ਓਸੇ ਤਰ੍ਹਾਂ ਇਜ਼ਤ ਆਬਰੂ ਤਈਂ ਬਚਾਇ ਗਈ
ਬਾਦਸ਼ਾਹ ਪਿਛੋਂ ਘਰ ਲੁਟ ਲਿਆ ਮਾਤਾ ਭਰਤ ਪੁਰ ਨੂੰ ਨਿਕਲ ਧਾਇ ਗਈ
ਦਿਨ ਬਾਰਾਂ ਕੁ ਹੀ ਓਸ ਥਾਂ ਕਟੇ ਫੇਰ ਰਾਜਾ ਵਲੋਂ ਖ਼ਬਰ ਆਇ ਗਈ
ਮੇਰੇ ਸ਼ਹਿਰ ਵਿਚੋਂ ਬਾਹਰ ਨਿਕਲ ਜਾਵੇ ਮਾਤਾ ਸੁਣ ਕੇ ਬਹੁਤ ਘਬਰਾ ਇ ਗਈ
ਪਹੁੰਚੀ ਮਥਰਾ ਜਾਇ ਕਰਤਾਰ ਸਿੰਘਾ ਵਿਚ ਰਾਹਾਂ ਦੇ ਦੁਖ ਉਠਾਇ ਗਈ

ਹਠੀ ਸਿੰਘ

ਰਾਜਾ ਜੈ ਪੁਰੀਆ ਗੁਰਸਿਖ ਹੈਸੀ ਮਾਲਕ ਮਥਰਾ ਸ਼ਹਿਰ ਦਾ ਜਾਨ ਭਾਈ
ਮਾਤਾ ਆ ਰਹੀ ਹੈ ਸਾਡੇ ਪਾਸ ਏਥੇ ਓਹਨੂੰ ਖਬਰ ਪੁਚਾਈ ਦੀਵਾਨ ਭਾਈ
ਦੋ ਪਿੰਡ ਲਾ ਓਸ ਜਾਗੀਰ ਦਿਤੇ ਸੋਹਣੀ ਚਲ ਪਈ ਗੁਜਰਾਨ ਭਾਈ
ਹਠੀ ਸਿੰਘ ਸੀ ਪੁਤ ਅਜੀਤ ਸਿੰਘ ਦਾ ਉਹ ਭੀ ਹੋ ਪਿਆ ਕੁਝ ਜਵਾਨ ਭਾਈ
ਅਜ਼ੇ ਥੋੜੀ ਜਹੀ ਆਈ ਹੋਸ਼ ਉਹਨੂੰ ਵਧ ਪਿਉ ਤੋਂ ਹੋਯਾ ਸ਼ੈਤਾਨ ਭਾਈ
ਉਸੇ ਤਰ੍ਹਾਂ ਉਸ ਠਾਠ ਬਣਾਇ ਲਿਆ ਬਾਹਿਰ ਨਿਕਲਦਾਸੀ ਨਾਲ ਸ਼ਾਨ ਭਾਈ
ਵਡੇ ਗੁਰਾਂ ਦੀਆਂ ਰੀਸਾਂ ਕਰਨ ਲਗਾ ਲਗਾ ਬਾਣੀ ਮਨ ਘੜਤ ਬਣਾਨ ਭਾਈ
ਵਿਚੋਂ ਨਾਨਕ ਰਾਮ ਨੂੰ ਕਢ ਕਰ ਕੇ ਲਗਾ ਆਪਣਾ ਨਾਮ ਰਖਾਨ ਭਾਈ
ਜਦੋਂ ਵਰਜਿਆ ਤਾਂ ਹੋਇਆਸਾਹਮਣੇ ਉਹ ਮਾਤਾ ਅਤਿ ਦੁਖ਼ੀ ਹੋਈ ਆਨ ਭਾਈ
ਛਡ ਓਸਦਾ ਸਾਥ ਕਰਤਾਰ ਸਿੰਘਾ ਦਿਲੀ ਆਇ ਵੜੀ ਨਿਮੋਝਾਨ ਭਾਈ

ਮਾਤਾ ਜੀ ਦਾ ਦਿਹਾਂਤ

ਘਰ ਬਾਹਰ ਉਜਾੜ ਹੋ ਗਿਆ ਪਿਛੇ ਮਾਤਾ ਵੇਖ ਹੋ ਲਾਚਾਰ ਗਈ
ਰਾਜਾ ਰਾਮ ਇਕ ਖੱਤਰੀ ਸ਼ਹਿਰ ਦਾ ਸੀ ਪਹੁੰਚ ਉਸਦੇ ਪਾਸ ਇਹ ਸਾਰ ਗਈ
ਓਸ ਕਿਹਾ ਮੁਹੰਮਦ ਸ਼ਾਹ ਤਾਈਂ ਜਾਇਦਾਦ ਹੋ †ਵਾ-ਗੁਜ਼ਾਰ ਗਈ

—ਇਹ ਮੁਹੰਮਦ ਸ਼ਾਹ ਦਾ ਅਸਲ ਨਾਮ ਅਬਦੁਲ ਫਾਤਿਹਾ ਰੋਸ਼ਨ ਅਖਤਰ ਨਸੀਰ ਰੁਦੀਨ ਸੀ ਇਹ, ਅਕਤੂਬਰ ਸਨ 1719 ਮੁਤਾਬਿਕ 1776 ਈਸਵੀ ਨੂੰ ਤੱਖਤ ਤੇ ਬੈਠਾ ਸੀ।

†ਵਾ-ਗੁਜਾਰ-ਆਮ ਵਰਤਾਯਾ ਜਾਂਦਾ ਹੈ ਵਾਪਸ ਹੋ ਗਈ।

ਮਮਤ ਠਾਰਾਂ ਸੌ ਚਾਰ ਕਰਤਾਰ ਸਿੰਘਾ ਜਾਮਾ ਛਡ ਗੁਰਪੁਰੀ ਸਿਧਾਰ ਗਏ

ਵਾਕ ਕਵੀ

ਇਹ ਭੀ ਹੋਯਾ ਗ੍ਰੰਥ ਹੈ ਅਜ ਪੂਰਾ ਲਖ ਲਖ ਹੀ ਸ਼ੁਕਰ ਮਨਾਇਆ ਮੈਂ
ੀਜੀਵਾਰਸਤਿਗੁਰਾਂ ਦਾ ਯੱਸ ਲਿਖਯਾ ਕੀਤੀ ਮਿਹਰ, ਤੇ ਸਿਰੇ ਚੜ੍ਹਾਇਆ ਮੈਂ
ਤਿਗੁਰਾਂ ਮੈਥੋਂ ਸੇਵਾ ਲਈ ਹੈ ਇਹ ਨਹੀਂ ਆਪਨਾ ਮਾਨ ਰਖਾਇਆ ਮੈਂ
ਸਰ ਤੇ ਰੱਖਯਾ ਹਥ ਕਰਤਾਰ ਸਿੰਘਾ ਸ੍ਰੀ ਕਲਗੀਧਰ ਅਪਨਾਇਆ ਮੈਂ

ਤਥਾ

ੇਰੇ ਵਿਚ ਨ ਆਪਨਾ ਬੱਲ ਕੋਈ ਤੇਰੀ ਮਿਹਰ ਹੈ ਖ਼ਾਸ ਜ਼ਹੂਰ ਸਤਿਗੁਰ
ਰੁਹੜੀ ਗਲ ਨੂੰ ਹਥ ਮੈਂ ਪਾਵੰਦਾ ਹਾਂ ਸਿਰੇ ਚਾੜ੍ਹਦੇਇਂ, ਜੋਤਭਰਪੂਰ ਸਤਿਗੁਰ
ਡੇ ਵਡੇ ਗ੍ਰੰਥ ਮੈਂ ਲਿਖ ਸੱਕਾਂ ਮੇਰਾ ਆਪਨਾ ਕੀਹ ਮਕਦੂਹ ਸਤਿਗੁਰ
ਹ ਤੇਰੀਆਂ ਸਾਰੀਆਂ ਬਖਸ਼ਸ਼ਾਂ ਨੇ ਮੈਨੂੰ ਬਖਸ਼ਿਆ ਕਾਵ ਸਰੂਰ ਸਤਿਗੁਰ
ਹ ਤੁੱਛ ਜਹੀ ਭੇਟਾ ਗ਼ਰੀਬ ਵਲੋਂ ਕਰ ਲੈਨੀ ਹਜ਼ੂਰ ਮਨਜ਼ੂਰ ਸਤਿਗੁਰ
ਸ਼ਾਨਦੇਲਾਇਕ ਇਹ ਨਹੀਂ ਭਾਵੇਂ ਹੈ ਨਵਾਜ਼ਨਾ ਤੇਰਾ ਦਸਤੂਰ ਸਤਿਗੁਰ
ਨਾਂ ਸ਼ਿਅਰਾਂ ਦੇ ਵਿਚ ਤਾਸੀਰ ਬਖਸ਼ੋ ਹੋਣ ਦੇਸ ਪ੍ਰਦੇਸ ਮਸ਼ਹੂਰ ਸਤਿਗੁਰ
ਚੰਦਰੇ ਦੋਖੀ ਕਰਤਾਰ ਸਿੰਘਾ ਰਖੋ ਵਰਜਕੇ ਸਦਾ ਹੀ ਦੂਰ ਸਤਿਗੁਰ

ਗ੍ਰੰਥ ਸਮਾਪਤੀ ਦੀ ਤਾਰੀਖ

ਵਯ ਰਚਨਾ ਕੀਤੀ ਇਹ ਦੋ ਬਰਸਾਂ ਅੱਜ ਹੋਯਾ ਸੰਪੂਰਨ ਆਨ ਸਮਝੋ
ਸੌ ਇਕਾਠਵਾਂ ਗੁਰੂ ਨਾਨਕ ਸੰਮਤ ਜਾਇ ਰਿਹਾ ਹੈ ਸੁਜਾਨ ਸਮਝੋ
ਦੇ ਸੌ ਬੱਤੀਆਂ ਖ਼ਾਲਸੇ ਦਾ ਅੱਧਾ ਬੀਤਿਆ ਹੈ ਬੁਧੀਵਾਨ ਸਮਝੋ
ੀ ਸੌ ਸਤਾਸੀਆਂ ਬਿਕ੍ਰਮੀ ਹੈ ਬੁਧ ਵਾਰ ਅੱਸੂ ਮਾਹ ਪਛਾਨ ਸਮਝੋ
ਸੌ ਦਾ ਤੀਸ਼ਵਾਂ ਜਾਇ ਰਿਹਾ ਸੱਨ ਈਸਵੀ, ਕਰ ਧਯਾਨ ਸਮਝੋ
ਸਰ ਦੇ ਵਿਚ ਕਰਤਾਰ ਸਿੰਘਾ ਇਹ ਲਿਖਯਾ ਗ੍ਰੰਥ ਮਹਾਨ ਸਮਝੋ



ਤਾ ਸੁੰਦਰੀ ਜੀ ਦੀ ਦੇਹ ਦਾ ਸਸਕਾਰ ਭੀ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਵਿਹੂਰੇ ਕੀਤਾ ਗਿਆ ਸੀ। ਓਸ ਥਾਂ ਦਾ ਨਾਮ ਗੁਰਦਵਾਰਾ ਸਾਹਿਬ ਹੈ ਸੀਸ ਗੰਜ ਤੋਂ ਮੀਲ ਤੇ ਸਵਾਰੀ ਰਸਤੇ ੫ ਮੀਲ ਹੈ। ਦਿੱਲੀ ਦਰਵਾਜੇ ਤੋਂ ਬਾਹਰ ਕੋਟਲਾ, ਪੁਰਾਨਾ ਮਕਬਰਾ ਹਿਮਾਯੂੰ, ਬਾਰਾਂ ਪੁਲਾ ਲੰਘ ਕੇ ਨਾਲੇ ਤੋਂ ਪਾਰ ਇਹ ਅਸਥਾਨ ਹੈ।

## ਪੰਜਾਬੀ ਬੈਂਤਾਂ ਵਿਚ

# ਗੁਰੂ ਖ਼ਾਲਸਾ ਤਵਾਰੀਖ

## ਦੀਆਂ ੨੨ ਲੜੀਆਂ

## ਰਚਿਤ ਗਿ: ਕਰਤਾਰ ਸਿੰਘ ਜੀ ਕਲਾਸਵਾਲੀਅ

**੧. ਨਿਰੰਕਾਰੀ ਜੋਤ**—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਾਬੀ ਬੈਂਤਾਂ ਵਿਚ ਜਨ ਸਾਖੀ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ ਬਾਲ ਲੀਲਾ ਕੌਤਕ, ਮੋਦੀ ਖਾਨੇ ਦੀਆਂ ਬਰਕਤਾਂ, ਲਾਲੋ ਜੀ ਦਾ ਪ੍ਰਸੰਗ, ਬਾਬਰ ਮੁਗਲ ਬਾਦਸ਼ਾਹ ਮੇਲ; ਬਾਬਰ ਤੇ ਲੋਦੀ ਇਬਰਾਹੀਮ ਨੂੰ ਜ਼ੁਲਮ ਤੋਂ ਰੋਕਣਾ, ਚਹੁੰ ਉਦਾਸੀਆਂ ਦੇ ਸੰਪੂ ਬ੍ਰਿਤਾਂਤ, ਹਿੰਦੂਆਂ ਦੇ ਤੀਰਥ ਤੇ ਮੁਸਲਮਾਨਾਂ ਦੇ ਮੱਕੇ ਆਦਿਕ ਥਾਵਾਂ ਤੇ ਸਤਿਨਾਮ ਦਾ ਝੁਲਾਨਾ, ਸ੍ਰੀ ਬਾਬੇ ਜੀ ਦੇ ਅਵਤਾਰ ਧਾਰਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੇ ਜ਼ਰੂਰੀ ੨ ਪ੍ਰਸੰਗ ਠੇਠ ਪੰਜਾਬੀ ਬੈਂਤਾਂ ਵਿਚ ਦਰਜ ਹਨ।

**੨. ਹਿਤਕਾਰੀ ਜੋਤ—'ਸ੍ਰੀ ਗੁਰੂ ਅੰਗਦ ਪ੍ਰਕਾਸ਼'**—ਜਿਸ ਵਿਚ ਸ੍ਰੀ ਜੀ ਨੇ ਸ੍ਰੀ ਗੁਰੂ ਬਾਬੇ ਜੀ ਦੀ ਸ਼ਰਨ ਆਉਣਾ—ਸੇਵਾ ਕਰਕੇ ਸ੍ਰੀ ਅੰਗਦ ਸਰੂਪ ਹੋ ਗੁਰ ਸੰਭਾਲ, ਬਾਲੇ ਜੀ ਨੇ ਜਨਮ ਸਾਖੀ ਸੁਣਾਨੀ ਤੇ ਬਾਲੇ ਜੀ ਦਾ ਗੁਜ਼ਰਨਾ। ਹਮਾਯੂੰ ਬਾਦਸ਼ਾਹ ਨੇ ਸ਼ੇਰ ਸ਼ਾਹ ਤੋਂ ਹਾਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਅ ਅਮਰਦਾਸ ਜੀ ਦਾ ਮੇਲ, ਤਪੇ ਦਾ ਬਖੇੜਾ, ਅਮਰ ਦਾਸ ਜੀ ਦੀਆਂ ਘਾਲਾਂ, ਆਦਿ ਸੁੰਦਰ ਪ੍ਰਸੰਗ ਦਰਜ ਹਨ। ਸਫੇ ੫੫

**੩. ਦਾਤਾਰੀ ਜੋਤ—'ਸ੍ਰੀ ਗੁਰੂ ਅਮਰ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁ ਦਾਸ ਜੀ ਦੀ ਪਹਿਲੀ ਅਵਸਥਾ ਦੇ ਹਾਲ, ਤੀਰਥ ਯਾਤਰਾ ਦੇ ਪ੍ਰਸੰਗ, ਸ੍ਰੀ ਗੁਰੂ ਅੰਗ ਜੀ ਨਾਲ ਮਿਲਾਪ ਹੋਣ ਦਾ ਕਾਰਨ, ਗੁਰਗੱਦੀ ਦੀ ਪ੍ਰਾਪਤੀ ਗੋਇੰਦ ਵਾਲ ਦੀ ਵਸੋਂ ਸਾਹਿਬ ਦਾ ਤਿਆਰ ਹੋਣਾ, ਅਕਬਰ ਬਾਦਸ਼ਾਹ ਦਾ ਮਿਲਾਪ ਰਾਮ ਦਾਸ ਜੀ ਨੂੰ ਗੁਰ ਬੈਠਾ ਜੋਤੀ ਜੋਤ ਸਮਾਉਣ ਤੱਕ ਦੇ ਬੜੇ ਬੜੇ ਸੁੰਦਰ ਪ੍ਰਸੰਗ ਦਰਜ ਹਨ। ਸਫੇ ੯੦

**੪. ਉਜਿਆਰੀ ਜੋਤ—'ਸ੍ਰੀ ਗੁਰੂ ਅਰਜਨ ਪ੍ਰਕਾਸ਼'**—ਜਿਸ ਵਿਚ ਰਾਮਦਾਸ ਜੀ ਨੇ ਗੁਰਗੱਦੀ ਤੇ ਬੈਠ ਸ੍ਰੀ ਅੰਮ੍ਰਿਤਸਰ ਜੀ ਦੀ ਨੀਂਹ ਰੱਖਣੀ; ਸਿੱਖਾਂ ਨੂੰ ਖਾ ਸ੍ਰੀ ਚੰਦ ਜੀ ਦਾ ਮਿਲਾਪ; ਅਕਬਰ ਬਾਦਸ਼ਾਹ ਦਾ ਆਉਣਾ; ਤਿੰਨਾਂ ਸਾਹਿਬਜ਼ਾ ਪਰਖ; ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਾਹੌਰ ਜਾਣਾ; ਪ੍ਰਿਥੀ ਚੰਦ ਦੀ ਨਾ ਵਰਾਈ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ, ਪ੍ਰਿਥੀ ਚੰਦ ਦੀ ਵਿਰੋਧਤਾ; ਸ੍ਰੀ ਗੁਰੂ ਜੀ ਦੇ ਈ ਸਮਾਉਣ ਤੱਕ ਦੇ ਪ੍ਰਸੰਗ ਦਰਜ ਹਨ। ਸਫੇ ੫੨

**੫. ਜਾਗਦੀ ਜੋਤ—'ਸ੍ਰੀ ਗੁਰੂ ਅਰਜਨ ਪ੍ਰਕਾਸ਼'**—ਜਿਸ ਵਿਚ ਇਹ ਅਰਜਨ ਦੇਵ ਜੀ ਦਾ ਗੁਰਗੱਦੀ ਤੇ ਬਿਰਾਜਮਾਨ ਹੋਣਾ, ਸਕੇ ਭਰਾ ਪ੍ਰਿਥੀ ਚੰਦ ਦਾ

ਪਿਰਥੀ ਚੰਦ ਦੇ ਵੈਰ, ਸ੍ਰੀ ਗੁਰੂ ਗਰੀਬ ਸਾਹਿਬ ਜੀ ਦੀ ਰਚਨਾ ਚੰਦੂ ਦੇ ਹਥੋਂ ਦਿਤੇ ਗਏ ਅਕਹਿ ਤੇ ਅਸਹਿ ਕਸ਼ਟ ਝੱਲਕੇ ਜੋਤੀ ਜੋਤ ਸਮਾਉਣ ਆਦਿ ਪ੍ਰਸੰਗ ਦਰਜ ਹਨ। ਸਫੇ ੨੮੦

**੬. ਦਲਭੰਜਨੀ ਜੋਤ 'ਸ੍ਰੀ ਖੜਗੇਸ਼ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿ ਗੋਇੰਦ ਸਾਹਿਬ ਜੀ ਨੇ ਚੰਦੂ ਦੁਸ਼ਟ ਨੂੰ ਕਰ[illegible] ਕੀਤੀ ਦੀ ਸਜ਼ਾ ਦੇਣੀ, ਸ਼ਾਹ ਜਹਾਨ ਨਾਲ ਵਿਗਾੜ, ਸ਼ਾਹੀ ਫ਼ੌਜਾਂ ਨਾਲ ਜੰਗ ਗੁਰਗਦੀ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੇ ਬੜੇ ਬੜੇ ਸੁੰਦਰ ਪਰਸੰਗ ਦਰਜ ਹਨ। ਸਫ਼ੇ ੩੩੦

**੭. ਉਪਕਾਰੀ ਜੋਤ 'ਸ੍ਰੀ ਗੁਰੂ ਹਰਿ ਰਾਇ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਗੁਰਗੱਦੀ ਤੇ ਬੈਠਣ ਤੋਂ ਜੋਤੀ ਜੋਤ ਸਮਾਉਣ ਤਕ ਦੇ ਬੜੇ ਬੜੇ ਸੁੰਦਰ ਪਰਸੰਗ ਦਰਜ ਹਨ। ਸਫੇ ੫੫

**੮. ਦੀਦਾਰ ਜੋਤ 'ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨਾਲ ਰਾਮ ਰਾਇ ਦੀਆਂ ਸ਼ਰਾਰਤਾਂ, ਸੀਤਲਾ ਨਿਕਲਕੇ ਸਤਿਗੁਰਾਂ ਨੇ ਜੋਤੀ ਜੋਤ ਸਮਾਣਾ ਆਦਿ ਬੜੇ ਬੜੇ ਸੁੰਦਰ ਪਰਸੰਗ ਦਰਜ ਹਨ। ਸਫੇ ੪੮

**੯. ਨਿਰੰਜਨੀ ਜੋਤ 'ਪ੍ਰਸੰਗ ਸ੍ਰੀ ਗੁਰੂ ਤੇਗ ਬਹਾਦਰ ਜੀ'**—ਬਕਾਲੇ ਨਾਮੀ ਨਗਰ ਦੇ ਵਿਚ ਕਚਿਆਂ ਗੁਰੂ ਦਾ ਰੌਲਾ, ਮਖਨ ਸ਼ਾਹ ਲੁਬਾਣੇ ਦਵਾਰਾ ਸਚੇ ਗੁਰੂ ਦੀ ਪਰਖ ਬੰਗਾਲ ਆਸਾਮ ਵਿਚ ਸਿਖੀ ਪ੍ਰਚਾਰ, ਸ੍ਰੀ ਦਸਮੇਸ਼ ਜੀ ਦਾ ਅਵਤਾਰ ਦਿੱਲੀ ਜਾਕੇ ਸੀਸ ਦੇਣਾ।

**੧੦. ਅਕਾਲੀ ਜੋਤ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼**—ਜਿਸ ਵਿਚ ਸ੍ਰੀ ਦਸਮੇਸ਼ ਜੀ ਦੇ ਅਵਿਤਾਰ ਧਾਰਨ ਤੋਂ ਲੈ ਕੇ ਸਚਖੰਡ ਨੂੰ ਚਲੇ ਜਾਣ ਤਕ ਦੇ ਸੰਪੂਰਨ ਹਾਲ ਕਵਿਤਾ ਵਿਚ ਦਰਜ ਹਨ।

**੧੧. ਨਿਰਭੈ ਯੋਧਾ**—ਬੰਦੇ ਬਹਾਦਰ ਨੇ ਜ਼ਾਲਮਾਂ ਤੋਂ ਬਦਲੇ ਲੈਣੇ, ਜਮਨਾ ਤਕ ਖਾਲਸਈ ਝੰਡੇ ਝੁਲਾਣੇ; ਕੈਦ ਹੋਕੇ ਦਿੱਲੀ ਵਿਚ ਕਤਲ ਹੋਣਾ ਆਦਿ।

**੧੨. ਅਜੀਤ ਖਾਲਸਾ**—ਜਿਸ ਵਿਚ ਬੰਦੇ ਬਹਾਦਰ ਦੇ ਪਿਛੋਂ ਸੂਬੇ ਸਮੁੰਦ ਖ਼ਾਂ ਨੇ ਸਿੰਘਾਂ ਦੇ ਸਿਰਾਂ ਦੇ ਮੁਲ ਪਾਏ; ਮੱਸੇ ਰੰਘੜ ਦਾ ਸਿਰ ਵਢਣਾ, ਨਾਦਰਸ਼ਾਹ ਦੀ ਦਿੱਲੀ ਵਿਚ ਕਤਲਿਆਮ, ਭਾਈ ਮਨੀ ਸਿੰਘ ਜੈਸੇ ਸਿੰਘਾਂ ਦੀਆਂ ਸ਼ਹੀਦੀਆਂ।

**੧੩. ਜੌਹਰ ਖ਼ਾਲਸਾ**—ਜਿਸ ਵਿਚ ਲਾਹੌਰ ਦੇ ਸੂਬੇ ਯਾਹਯਾ ਖ਼ਾਂ ਤੇ ਮੀਰ ਮੰਨੂੰ ਦੀਆਂ ਸਿੰਘਾਂ ਤੇ ਸਖ਼ਤੀਆਂ; ਮਾਝੇ ਦੀਆਂ ਸਿੰਘਣੀਆਂ ਤੇ ਬਚਿਆਂ ਉਤੇ ਮੰਨੂ ਦੀਆਂ ਕਤਲਾਮਾਂ, ਵੱਡਾ ਘਲੂਘਾਰਾ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਆਦਿ। ਸਫੇ ੨੭੪

**੧੪. ਪ੍ਰਕਾਸ਼ ਖਾਲਸਾ**—ਬਾਰਾਂ ਮਿਸਲਾਂ ਦਾ ਸੰਪੂਰਨ ਹਾਲ। ਸਫੇ ੧੩੪

**੧੫. ਸਰਕਾਰ ਖਾਲਸਾ**—ਮਹਾਰਾਜਾ ਰਣਜੀਤ ਸਿੰਘ ਜੀ ਦੇ ਸੰਪੂਰਨ ਹਾਲ ਰਸ ਭਰੀ ਕਵਿਤਾ ਵਿਚ ਦਰਜ ਹਨ। ਸਫੇ ੩੫੬

**੧੬. ਦਰਬਾਰ ਖਾਲਸਾ**—ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਖਾਲਸਾ ਰਾਜ ਕਿਵੇਂ ਗਿਆ, ਦਰਦ ਭਰੀ ਕਵਿਤਾ ਵਿਚ ਲਿਖਿਆ ਗਿਆ ਹੈ। ਸਫੇ ੨੭੨

**੧੭. ਬੇਤਾਜ ਖਾਲਸਾ**—ਮਹਾਰਾਜਾ ਦਲੀਪ ਸਿੰਘ ਦੇ ਸੰਪੂਰਨ ਹਾਲ ਮਹਾਰਾਣੀ ਜਿੰਦਾਂ ਤੇ ਮਹਾਰਾਜਾ ਦਲੀਪ ਸਿੰਘ ਦੀ ਦੁਖ ਭਰੀ ਦਾਸਤਾਨ।

੧੮. **ਦਲੇਰ ਖਾਲਸਾ**—ਸ: ਹਰੀ ਸਿੰਘ ਨਲੂਆ ਦਾ ਸੰਪੂਰਨ ਜੀਵਨ ਬਿਰਤਾਂਤ।

੧੯. **ਸੁਧਾਰ ਖਾਲਸਾ**—ਪੰਥ ਦਾ ਗੁਰਦੁਆਰਾ ਸੁਧਾਰ ਵਲ ਧਿਆਨ ਦੇਣਾ ਸਾਰੇ ਹਾਲ ਰਸ ਭਰੀ ਕਵਿਤਾ ਵਿਚ ਦਰਜ ਹਨ।

੨੦. **ਬੀਰ ਖਾਲਸਾ**—ਸਾਕਾ ਗੁਰੂ ਕੇ ਬਾਗ ਦੇ ਸੰਪੂਰਨ ਪਰਸੰਗ। ਸਫ਼ੇ ੧੨੮

੨੧. **ਸ੍ਰੀ ਕਲਗੀਧਰ ਦਰਸ਼ਨ**—ਦੋਹਰੇ ਚੌਪਈਆਂ ਵਿਚ ਸ੍ਰੀ ਦਸਮੇਸ਼ ਜੀ ਦਾ ਸੰਪੂਰਨ ਬਿਰਤਾਂਤ। ਸਫੇ ੮੦੦

੨੨. **ਪ੍ਰਤਾਪ ਖਾਲਸਾ**—ਨਵਾਬ ਕਪੂਰ ਸਿੰਘ ਜੀ ਦਾ ਜੀਵਨ ਚਰਿਤਰ (ਗਿਆਨੀ ਜੀ ਦੀ ਅੰਤਮ ਰਚਨਾ)

੨੩. **ਮਹਾਰਾਣੀ ਸ਼ਕੁੰਤਲਾ**—ਇਕ ਅਦੁਤੀ ਰਚਨਾ ਮਸ਼ਹੂਰ ਨਾਟਕ, ਨਾਵਲ ਦੇ ਰੂਪ ਵਿਚ।

੨੪. **ਦਸਮੇਸ਼ ਦੁਲਾਰੇ**—ਚੌਹਾਂ ਸਾਹਿਬਜ਼ਾਦਿਆਂ ਦੇ ਰੁਵਾ ਦੇਣ ਵਾਲੇ ਪਰਸੰਗ।

੨੫. **ਵਾਰਾਂ ਧਰਮ ਸ਼ਹੀਦਾਂ**—ਚੌਹਾਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ (ਢਾਡੀਆਂ ਦੇ ਗਾਉਣ ਵਾਸਤੇ) ਲਿਖੀਆਂ ਗਈਆਂ ਨੇ ਜੋ ਪੰਜਵੀਂ ਵਾਰ ਛਪਣ ਨੂੰ ਤਿਆਰ ਹਨ।

੨੬. **ਖੂਨੀ ਸ਼ਹੀਦਾਂ**—ਨਨਕਾਣੇ ਸਾਹਿਬ ਦੇ ਸਾਕੇ ਦੇ ਸੰਪੂਰਨ ਬ੍ਰਿਤਾਂਤ ਦਰਜ ਹਨ।

੨੭. **ਗਯਾਨ ਪ੍ਰਕਾਸ਼ ਅਰਥਾਤ ਜ਼ਿੰਦਗੀ ਸੁਧਾਰ**—ਗਯਾਨ ਵੈਰਾਗ, ਰਾਜ ਨੀਤੀ ਤੇ ਸ਼ੁਭ ਉਪਦੇਸ਼।

੨੮. **ਬਾਬੇ ਦੀ ਬੇਰ**—ਗੁਰਦਵਾਰਾ ਸਿਆਲਕੋਟ ਦੇ ਸੰਪੂਰਨ ਹਾਲ।

੨੯. **ਸਿੰਘਣੀਆਂ ਦਾ ਸਿਦਕ**—ਹਾਕਮ ਮੀਰ ਮੰਨੂ ਦੇ ਜ਼ੁਲਮ, ਸਿੰਘਣੀਆਂ ਦੇ ਬੱਚੇ ਬੱਚੀਆਂ ਦੀ ਕਤਲੇਆਮ, ਆਦਿ ਦਰਦਨਾਕ ਹਾਲ ਹਨ।

੩੦. **ਪ੍ਰਹਿਲਾਦ ਭਗਤ**—ਪ੍ਰਹਿਲਾਦ ਜੀ ਦੀਆਂ ਦਰਦਨਾਕ ਕਹਾਣੀਆਂ।

੩੧. **ਰੂਪ ਬਸੰਤ**--ਭਾਵੇਂ ਪੰਜਾਬ ਵਿਚ ਕਈ ਰੂਪ ਬਸੰਤ ਬਣਕੇ ਬਜ਼ਾਰਾਂ ਵਿਚ ਵਿਕ ਰਹੇ ਹਨ; ਪਰ ਗਯਾਨੀ ਜੀ ਨੇ ਏਸ ਗਰੰਥ ਵਿਚ ਕਵਿਤਾ ਦਾ ਕਮਾਲ ਦਿਖਾ ਦਿਤਾ ਹੈ। ਸਫੇ ੧੪੨

੩੨. **ਸੂਦਾਰਨੀ ਝਾਲਾ ਕੌਰ**--ਸਿਦਕੀ ਬੀਬੀ ਦਾ ਪਰਸੰਗ ਢੱਡ ਸਾਰੰਗੀ ਨਾਲ ਗਾਉਣ ਵਾਸਤੇ ਬੜੇ ਰਸਭਰੀ ਕਵਿਤਾ ਵਿਚ ਲਿਖਿਆ ਹੋਇਆ ਹੈ।

੩੩. **ਭਾਈ ਕੱਲਯਾਣਾ**—ਢੱਡ ਸਾਰੰਗੀ ਨਾਲ ਗਾਉਣ ਵਾਸਤੇ ਸੋਹਣਾ ਪ੍ਰਸੰਗ ਹੈ।

੩੪. **ਨੌਂਢੇ ਦੀ ਨਾਰ**--ਛੋਟੀ ਉਮਰ ਦੇ ਲੜਕੇ ਦੀ ਵਡੀ ਉਮਰ ਦੀ ਲੜਕੀ ਨਾਲ ਸ਼ਾਦੀ ਤੇ ਉਸਦੇ ਸਿਟੇ।

**ਨੋਟ:**--ਇਹ ਸੂਚੀ ਪੱਤ੍ਰ ਗਿਆਨੀ ਜੀ ਦੇ ਛਪ ਚੁਕੇ ਗਰੰਥਾਂ ਦੀ ਹੈ ਇਸਤੋਂ ਇਲਾਵਾ ਜੋ ਬੇਅੰਤ ਕਵਿਤਾਵਾ ਅਨਛਪੀਆਂ ਪਈਆਂ ਹਨ; ਜਲਦੀ ਹੀ ਛਪਕੇ ਸੰਗਤਾਂ ਦੀ ਭੇਟ ਕੀਤੀਆਂ ਜਾਣਗੀਆਂ।

**ਮੈਨੇਜਰ--ਕਲਾਸ ਵਾਲਾ ਪੁਸਤਕ ਭੰਡਾਰ**

ਬਾਗ ਵਾਲੀ ਗਲੀ; ਪਾਸ ਸਰਾਇ ਸ੍ਰੀ ਗੁਰੂ ਰਾਮਦਾਸ ਸ੍ਰੀ ਅੰਮ੍ਰਿਤਸਰ ਜੀ